ਅਰਥ ਬੋਧ



# ਸ੍ਰੀ ਗੁਰੂ ਗ੍ਰੰਥ ਸਾਹਿਬ

ਭਾਗ ਪੰਜਵਾਂ

ਡਾ. ਰਤਨ ਸਿੰਘ ਜੱਗੀ

# ਅਰਥ - ਬੋਧ
# ਸ੍ਰੀ ਗੁਰੂ ਗ੍ਰੰਥ ਸਾਹਿਬ

## ਭਾਗ ਪੰਜਵਾਂ

ਡਾ. ਰਤਨ ਸਿੰਘ ਜੱਗੀ



ਆਰਸੀ ਪਬਲਿਸ਼ਰਜ਼
ਦਿੱਲੀ

**ARTH - BODH**
**SHRI GURU GRANTH SAHIB** (Punjabi)
PART - V

*by*
*DR. RATTAN SINGH JAGGI*
M.A. (Pbi. & Hindi), J.D., Ph.D., D.Litt.
Punjabi Sahit Shiromani

*Assisted by*
Dr. Gursharan Kaur Jaggi
M.A. (Pbi. & Hindi), Ph.D., D. Litt.
Principal, Govt. College for Girls, Patiala

ARSEE PUBLISHERS, CHANDNI CHOWK, DELHI-110 006



ISBN : 978-81-8299-145-3



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼,
ਪਲਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-6
ਫੋਨ : 23280657, 65966481

ਛਾਪਕ : ਆਰਸੀ ਪ੍ਰਿੰਟਿੰਗ ਏਜੰਸੀ
ਚਾਂਦਨੀ ਚੌਕ, ਦਿੱਲੀ-6
[ਸੈਟਿੰਗ] ਜੇ. ਐਮ. ਕੰਪਿਊਟਰਸ, ਫੈਕਟਰੀ ਏਰੀਆ,
ਪਟਿਆਲਾ, ਫੋਨ : 2360222

ਮੁੱਲ : 650.00 ਰੁਪਏ

ਸ੍ਰੀ ਗੁਰੂ ਗ੍ਰੰਥ ਸਾਹਿਬ

ਦੀ

ਗੁਰ - ਗੱਦੀ - ਸਥਾਪਨਾ

ਦੀ

ਤੀਜੀ ਸ਼ਤਾਬਦੀ

ਨੂੰ

ਸਮਰਪਿਤ

# ਬੇਨਤੀ

ਗੁਰਬਾਣੀ ਅਤੇ ਸਿੱਖ ਧਰਮ-ਗ੍ਰੰਥਾਂ ਦੇ ਅਧਿਐਨ ਵਲ ਮੈਂ ਸੰਨ 1958 ਤੋਂ ਰੁਚਿਤ ਹਾਂ। ਪੀ-ਐਚ.ਡੀ. ਅਤੇ ਡੀ.ਲਿਟ ਦੀਆਂ ਡਿਗਰੀਆਂ ਦੇ ਵਿਸ਼ੇ ਵੀ ਕ੍ਰਮਵਾਰ ਦਸਮ ਗ੍ਰੰਥ ਅਤੇ ਗੁਰੂ ਨਾਨਕ ਬਾਣੀ ਨਾਲ ਸੰਬੰਧਿਤ ਰਖੇ ਸਨ। ਇਸੇ ਬਿਰਤੀ ਅਧੀਨ ਸੰਨ 2000 ਵਿਚ ਦਸਮ ਗ੍ਰੰਥ ਦਾ ਟੀਕਾ ਪ੍ਰਕਾਸ਼ਿਤ ਕੀਤਾ ਅਤੇ ਪਿਛਲੇ ਕਈ ਦਹਾਕਿਆਂ ਦੌਰਾਨ ਇਕੱਠੀ ਕੀਤੀ ਸਾਮਗ੍ਰੀ ਦੇ ਆਧਾਰ 'ਤੇ 'ਗੁਰੂ ਗ੍ਰੰਥ ਵਿਸ਼ਵਕੋਸ਼' ਅਤੇ 'ਸਿੱਖ ਪੰਥ ਵਿਸ਼ਵਕੋਸ਼' ਲੋਕ ਅਰਪਿਤ ਕੀਤੇ।

ਜਨਵਰੀ 2002 ਵਿਚ ਪੰਜਾਬੀ ਯੂਨੀਵਰਸਿਟੀ ਵਲੋਂ ਮੈਨੂੰ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਾਜੈਕਟ ਡਾਇਰੈਕਟਰ ਨਿਯੁਕਤ ਕੀਤਾ ਗਿਆ, ਤਾਂ ਜੋ ਲਗਭਗ 27 ਵਰ੍ਹਿਆਂ ਤੋਂ ਰੁਕੇ ਚਲੇ ਆ ਰਹੇ ਕੰਮ ਨੂੰ ਫਿਰ ਤੋਂ ਅਗੇ ਤੋਰਿਆ ਜਾਏ। ਇਹ ਕਾਰਜ-ਭਾਰ ਸੰਭਾਲਣ 'ਤੇ ਗੁਰਬਾਣੀ ਵਿਚ ਵਰਤੀ ਸ਼ਬਦਾਵਲੀ ਦੇ ਸਹੀ ਪਰੀਪੇਖ ਵਿਚ ਅਰਥ ਨਿਰਧਾਰਿਤ ਕਰਨ ਦੀ ਸਮਸਿਆ ਨਾਲ ਜੂਝਣਾ ਪਿਆ। ਇਸ ਸੰਬੰਧੀ ਪਹਿਲਾਂ ਉਪਲਬਧ ਸਾਮਗ੍ਰੀ ਨੂੰ ਵਾਚਣਾ ਜ਼ਰੂਰੀ ਸੀ, ਪਰ ਪੂਰਵ-ਵਰਤੀ ਟੀਕਾਕਾਰਾਂ ਅਤੇ ਵਿਆਖਿਆਕਾਰਾਂ ਦੀਆਂ ਅਰਥ-ਗਤ ਆਪਣੀਆਂ ਹੀ ਧਾਰਣਾਵਾਂ ਅਤੇ ਸੀਮਾਵਾਂ ਸਨ, ਜਿਨ੍ਹਾਂ ਕਰਕੇ ਧਾਰਮਿਕ ਸੰਕਲਪਾਂ ਅਤੇ ਰਹੱਸਵਾਦੀ ਅਨੁਭੂਤੀਆਂ ਦੇ ਮਰਮ ਨੂੰ ਸਮਝਣਾ ਔਖਾ ਸੀ। ਇਸ ਲਈ ਮੇਰੇ ਮਨ ਵਿਚ ਬਾਣੀ ਦੇ ਅਰਥ ਸਮਝਣ ਲਈ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰਨ ਦਾ ਵਿਚਾਰ ਪੈਦਾ ਹੋਇਆ। ਹਰ ਰੋਜ਼ ਇਕ ਪੰਨੇ ਦਾ ਟੀਕਾ ਕਰਨਾ ਸ਼ੁਰੂ ਕੀਤਾ, ਉਸੇ ਨਿਰੰਤਰ ਸਾਧਨਾ ਦਾ ਸਾਕਾਰ ਰੂਪ ਆਪ ਦੇ ਸਾਹਮਣੇ ਹੈ।

ਗੁਰਬਾਣੀ ਅਨੁਭੂਤ ਸੱਚ ਦਾ ਕਾਵਿਕ ਪ੍ਰਗਟਾਵਾ ਹੈ। ਵਿਆਕਰਣ, ਭਾਸ਼ਾ-ਸ਼ਾਸਤ੍ਰ, ਛੰਦ-ਵਿਧਾਨ ਅਤੇ ਰਾਗਾਂ ਦੇ ਨਿਯਮ ਬਾਣੀ ਉਪਰ ਲਾਗੂ ਨਹੀਂ ਕੀਤੇ ਜਾ ਸਕਦੇ। ਇਸ ਲਈ ਅਨੁਭਵੀ ਵਿਦਵਾਨਾਂ, ਸੰਤ ਮਹਾਪੁਰਸ਼ਾਂ ਅਤੇ ਟਕਸਾਲੀ ਵਿਦਵਾਨਾਂ ਦੀ ਸਹਾਇਤਾ ਲਏ ਬਿਨਾ ਕੰਮ ਨਹੀਂ ਚਲਦਾ। ਅਰਥ ਕਰਨ ਵਿਚ ਸਹਾਇਤਾ ਲਈ ਮੈਨੂੰ ਅਨੇਕ ਵਿਦਵਾਨਾਂ ਨੇ ਨਿਵਾਜਿਆ ਜਿਨ੍ਹਾਂ ਦਾ ਮੈਂ ਸੱਚੇ ਦਿਲੋਂ ਧੰਨਵਾਦੀ ਹਾਂ। ਪਰਮਾਤਮਾ ਦੀ ਅਪਾਰ ਕ੍ਰਿਪਾ ਨਾਲ ਹੀ ਇਹ ਮਹਾਨ ਕਾਰਜ ਸਿਰੇ ਚੜ੍ਹਿਆ ਹੈ, ਮੇਰਾ ਉਦਮ ਤਾਂ ਨਿਮਿਤ-ਮਾਤ੍ਰ ਹੈ— *ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ।* ਗ਼ਲਤੀਆਂ ਲਈ ਪ੍ਰਭੂ ਬਖ਼ਸ਼ਣਹਾਰ ਹੈ।

'ਆਰਸੀ ਪਬਲਿਸ਼ਰਜ਼' ਦੇ ਮਾਲਕ ਸ. ਗੁਰਬਚਨ ਸਿੰਘ ਦਾ ਰਿਣੀ ਹਾਂ ਜਿਨ੍ਹਾਂ ਨੇ ਇਸ ਟੀਕੇ ਦੇ ਪ੍ਰਕਾਸ਼ਨ ਦੀ ਵਿਵਸਥਾ ਕੀਤੀ ਹੈ। ਪਿਆਰੇ ਅਜ਼ੀਜ਼ ਅਨਿਲ ਕੁਮਾਰ ਨੇ ਟਾਈਪ ਸੈਟਿੰਗ ਵਿਚ ਨਿਸ਼ਕਾਮ ਯੋਗਦਾਨ ਪਾਇਆ ਹੈ, ਉਸ ਲਈ ਉਸ ਦਾ ਧੰਨਵਾਦੀ ਹਾਂ। ਆਪਣੀ ਸਾਥਣ ਦੇ ਸਿਦਕ ਅਤੇ ਸਹਾਇਤਾ ਤੋਂ ਬਿਨਾ ਇਹ ਕੰਮ ਸਿਰੇ ਚੜ੍ਹਨਾ ਸਰਲ ਨਹੀਂ ਸੀ। ਉਨ੍ਹਾਂ ਦਾ ਧੰਨਵਾਦ ਕਿਵੇਂ ਕਰਾਂ, ਅਸਲੋਂ ਇਹ ਤਾਂ ਉਨ੍ਹਾਂ ਦਾ ਆਪਣਾ ਹੀ ਕੰਮ ਹੈ।

ਅੰਤ ਵਿਚ ਬੜੇ ਅਦਬ ਨਾਲ ਸਹਿਰਦ ਪਾਠਕਾਂ ਨੂੰ ਅਰਪਿਤ ਕਰਨ ਦੀ ਆਗਿਆ ਲੈਂਦਾ ਹਾਂ।

4193, ਅਰਬਨ ਅਸਟੇਟ
ਫੇਜ਼ II, ਪਟਿਆਲਾ

**ਰਤਨ ਸਿੰਘ ਜੱਗੀ**

# ਤਤਕਰਾ

(ਰਾਗਾਂ ਦਾ)

ਰਾਗੁ ਬਸੰਤੁ ਮਹਲਾ ੧ ਘਰੁ ੧ ਚਉਪਦੇ ਦੁਤੁਕੇ
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ ॥
ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ ॥੧॥
ਭੋਲਿਆ ਹਉਮੈ ਸੁਰਤਿ ਵਿਸਾਰਿ ॥
ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ ॥੧॥ ਰਹਾਉ ॥
ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ ॥
ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ ॥੨॥
ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ ॥
ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ ॥੩॥
ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ ॥
ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ ॥੪॥੧॥

ਮਹਲਾ ੧ ਬਸੰਤੁ ॥
ਰੁਤਿ ਆਈਲੇ ਸਰਸ ਬਸੰਤ ਮਾਹਿ ॥
ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ॥ ਕਿਸੁ ਪੂਜ ਚੜਾਵਉ ਲਗਉ ਪਾਇ ॥੧॥
ਤੇਰਾ ਦਾਸਨਿ ਦਾਸਾ ਕਹਉ ਰਾਇ ॥ ਜਗਜੀਵਨ ਜੁਗਤਿ ਨ ਮਿਲੈ ਕਾਇ ॥੧॥ ਰਹਾਉ ॥
ਤੇਰੀ ਮੂਰਤਿ ਏਕਾ ਬਹੁਤੁ ਰੂਪ ॥ ਕਿਸੁ ਪੂਜ ਚੜਾਵਉ ਦੇਉ ਧੂਪ ॥
ਤੇਰਾ ਅੰਤੁ ਨ ਪਾਇਆ ਕਹਾ ਪਾਇ ॥ ਤੇਰਾ ਦਾਸਨਿ ਦਾਸਾ ਕਹਉ ਰਾਇ ॥੨॥
ਤੇਰੇ ਸਠਿ ਸੰਬਤ ਸਭਿ ਤੀਰਥਾ ॥ ਤੇਰਾ ਸਚੁ ਨਾਮੁ ਪਰਮੇਸਰਾ ॥
ਤੇਰੀ ਗਤਿ ਅਵਿਗਤਿ ਨਹੀ ਜਾਣੀਐ ॥ ਅਣਜਾਣਤ ਨਾਮੁ ਵਖਾਣੀਐ ॥੩॥
ਨਾਨਕੁ ਵੇਚਾਰਾ ਕਿਆ ਕਹੈ ॥ ਸਭੁ ਲੋਕੁ ਸਲਾਹੇ ਏਕਸੈ ॥
ਸਿਰੁ ਨਾਨਕ ਲੋਕਾ ਪਾਵ ਹੈ ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥੪॥੨॥

ਬਸੰਤੁ ਮਹਲਾ ੧ ॥
ਸੁਇਨੇ ਕਾ ਚਉਕਾ ਕੰਚਨ ਕੁਆਰ ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥
ਗੰਗਾ ਕਾ ਉਦਕੁ ਕਰੰਤੇ ਕੀ ਆਗਿ ॥ ਗਰੁੜਾ ਖਾਣਾ ਦੁਧ ਸਿਉ ਗਾਡਿ ॥੧॥

**ਰਾਗੁ ਬਸੰਤੁ ਮਹਲਾ ੧ ਘਰੁ ੧ ਚਉਪਦੇ ਦੁਤੁਕੇ**

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

(ਸਾਰਿਆਂ) ਮਹੀਨਿਆਂ ਵਿਚੋਂ (ਬਸੰਤ ਵਾਲੇ ਦੋ) ਮਹੀਨੇ ਮੁਬਾਰਕ ਹਨ (ਕਿਉਂਕਿ ਇਨ੍ਹਾਂ ਮਹੀਨਿਆਂ ਵਿਚ) ਸਦਾ ਬਸੰਤ ਚੜ੍ਹਿਆ ਰਹਿੰਦਾ ਹੈ (ਭਾਵ—ਹਿਰਦੇ ਵਿਚ ਸਦਾ ਖਿੜੇ ਰਹਿਣ ਵਾਲਾ ਪ੍ਰਭੂ ਪ੍ਰਗਟ ਹੋ ਜਾਂਦਾ ਹੈ)। ਹੇ ਚਿਤ! ਸਦਾ ਸਦਾ ਉਸ ਗੋਬਿੰਦ ਨੂੰ ਚੇਤੇ ਕਰਕੇ ਪ੍ਰਫੁਲਿਤ (*ਪਰਫੜੁ*) ਹੋ ਜਾ।੧। ਹੇ ਭੋਲੇ ਮਨ! ਹਉਮੈ ਦੀ ਸੁਰਤਿ/ਬਿਰਤੀ ਨੂੰ ਵਿਸਾਰ ਦੇ। ਹਉਮੈ ਨੂੰ ਵਿਚਾਰ-ਪੂਰਵਕ ਮਾਰ ਕੇ ਗੁਣਾਂ ਵਿਚੋਂ (ਸ੍ਰੇਸ਼ਠ) ਗੁਣ (ਨਾਮ) ਨੂੰ ਸੰਭਾਲ ਲੈ (ਅਰਥਾਤ ਸਿਮਰ ਲੈ)।੧।ਰਹਾਉ। (ਨਾਮ-ਸਿਮਰਨ ਨਾਲ ਤੇਰੇ ਅੰਦਰ ਉਤਮ) ਕਰਮਾਂ ਦਾ ਬ੍ਰਿਛ (ਪੈਦਾ ਹੋਏਗਾ, ਉਸ ਨੂੰ) ਹਰਿ-(ਨਾਮ ਰੂਪ) ਸ਼ਾਖਾਵਾਂ (ਲਗਣਗੀਆਂ), ਧਰਮ ਰੂਪ ਫੁਲ ਅਤੇ ਗਿਆਨ ਰੂਪ ਫਲ (ਲਗਣਗੇ)। (ਉਸ ਬ੍ਰਿਛ ਨੂੰ ਹਰਿ ਦੀ) ਪ੍ਰਾਪਤੀ ਦੇ ਪੱਤਰ (ਲਗਣਗੇ)। ਮਨ ਵਿਚੋਂ ਹੰਕਾਰ ਨੂੰ ਦੂਰ ਕਰਨਾ (ਉਸ ਬ੍ਰਿਛ ਦੀ) ਸੰਘਣੀ ਛਾਂ ਹੋਵੇਗੀ।੨। (ਫਿਰ ਉਸ ਸਾਧਕ ਨੂੰ) ਅੱਖਾਂ ਨਾਲ ਕੁਦਰਤ ਵਿਚ (ਵਸਦਾ ਪ੍ਰਭੂ ਦਿਸੇਗਾ), ਕੰਨਾਂ ਨਾਲ (ਉਸ ਦੀ) ਬਾਣੀ (ਸੁਣੇਗਾ) ਅਤੇ ਮੂੰਹ ਨਾਲ ਸੱਚਾ ਨਾਮ ਕਹਿਣ ਲਗੇਗਾ। ਸਹਿਜ ਅਵਸਥਾ ਵਿਚ ਧਿਆਨ ਲਗਣ ਨਾਲ ਪ੍ਰਤਿਸ਼ਠਾ ਦਾ ਧਨ ਪੂਰਾ ਹੋ ਜਾਂਦਾ ਹੈ (ਅਰਥਾਤ ਲੋਕ ਪਰਲੋਕ ਵਿਚ ਵਡਿਆਈ ਹੋਣ ਲਗਦੀ ਹੈ)।੩। ਮਹੀਨਿਆਂ ਅਤੇ ਰੁਤਾਂ ਨੇ (ਆਪਣੇ ਸਮੇਂ ਸਿਰ) ਆਉਣਾ ਹੀ ਹੈ। (ਰੁਤ ਦੇ ਆਉਣ ਜਾਣ ਦੀ ਪ੍ਰਕ੍ਰਿਆ ਨੂੰ ਚੰਗੇ) ਕਰਮ ਕਮਾਉਂਦੇ ਹੋਇਆਂ ਵੇਖਦਾ ਰਹਿ। ਨਾਨਕ (ਦਾ ਕਥਨ ਹੈ ਕਿ) ਜਿਹੜੇ ਗੁਰੂ ਦੁਆਰਾ (ਪ੍ਰਭੂ ਵਿਚ) ਸਮਾਏ ਰਹਿੰਦੇ ਹਨ, (ਉਹ ਸਾਧਕ ਹਮੇਸ਼ਾ) ਹਰੇ ਰਹਿੰਦੇ ਹਨ, ਕਦੇ ਸੁਕਦੇ ਨਹੀਂ (ਅਰਥਾਤ ਸਦਾ ਆਨੰਦਿਤ ਰਹਿੰਦੇ ਹਨ)।੪।੧।

**ਮਹਲਾ ੧ ਬਸੰਤੁ**

(ਉਨ੍ਹਾਂ ਧਰਮ-ਸਾਧਕਾਂ ਲਈ) ਬਸੰਤ ਵਿਚ ਰਸਦਾਇਕ ਰੁਤ ਆਈ ਹੈ, (ਜੋ ਨਾਮ ਦੇ) ਰੰਗ ਵਿਚ ਰੰਗੇ ਹੋਏ ਹਨ ਅਤੇ ਤੇਰੇ ਚਾਉ ਵਿਚ (ਤੈਨੂੰ) ਸਿਮਰਦੇ ਹਨ। (ਇਸ ਰੁਤ ਵਿਚ ਹਰਿ ਨੂੰ ਛਡ ਕੇ) ਕਿਸ ਨੂੰ ਪੂਜਾ (ਦੇ ਫੁਲ) ਚੜ੍ਹਾਵਾਂ (ਅਤੇ ਕਿਸੇ ਦੇ) ਚਰਣੀ ਲਗਾਂ।੧। ਹੇ (ਹਰਿ) ਰਾਜੇ! (ਮੈਂ ਆਪਣੇ ਆਪ ਨੂੰ) ਤੇਰੇ ਦਾਸਾਂ ਦਾ ਦਾਸ ਕਹਿੰਦਾ ਹਾਂ। ਹੇ ਜਗਤ ਦੇ ਜੀਵਨ ਸਰੂਪ (ਪ੍ਰਭੂ)! (ਨਾਮ ਸਿਮਰਨ ਦੀ) ਜੁਗਤ ਹੋਰ ਕਿਤੋਂ ਨਹੀਂ ਮਿਲਦੀ।੧।ਰਹਾਉ। (ਹੇ ਹਰਿ!) ਤੇਰੀ ਮੂਰਤਿ ਇਕ ਹੈ, (ਪਰ ਉਸ ਦੇ) ਬਹੁਤ ਰੂਪ ਹਨ। (ਇਨ੍ਹਾਂ ਵਿਚੋਂ) ਕਿਸ ਨੂੰ ਪੂਜਾ (ਦੇ ਫੁਲ) ਚੜ੍ਹਾਵਾਂ, (ਕਿਸ ਨੂੰ) ਧੂਪ ਦਿਆਂ। ਹੇ (ਪ੍ਰਭੂ) ਰਾਜੇ! ਤੇਰਾ ਅੰਤ ਨਹੀਂ ਪਾਇਆਂ ਜਾ ਸਕਦਾ, (ਮੇਰੀ ਭਲਾ) ਕੀ ਹੈਸੀਅਤ (*ਪਾਇ*) ਹੈ। (ਇਹ ਗੱਲ ਮੈਂ) ਤੇਰੇ ਦਾਸਾਂ ਦਾ ਦਾਸ ਹੋ ਕੇ ਕਹਿੰਦਾ ਹਾਂ।੨। (ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਨਾਲ ਸੰਬੰਧਿਤ) ਸਠ ਸਾਲ ਅਤੇ ਸਾਰੇ ਤੀਰਥ ਤੇਰੇ ਹਨ। ਹੇ ਪਰਮੇਸ਼ਵਰ! ਤੇਰਾ ਸੱਚਾ ਨਾਮ ਹੀ (ਸਰਬਤ੍ਰ ਵਰਤ ਰਿਹਾ ਹੈ)। ਤੇਰੀ ਉਤਮ ਅਤੇ ਮੰਦ ਗਤਿ ਜਾਣੀ ਨਹੀਂ ਜਾਂਦੀ। ਬਿਨਾ ਜਾਣੇ ਹੀ (ਤੇਰਾ) ਨਾਮ ਜਪਣਾ ਚਾਹੀਦਾ ਹੈ।੩। ਵਿਚਾਰਾਂ ਨਾਨਕ (ਤੇਰੇ ਸਰੂਪ ਬਾਰੇ) ਕੀ ਕਹਿ ਸਕਦਾ ਹੈ? ਸਭ ਲੋਕਾਈ (ਤੈਨੂੰ) ਇਕ ਨੂੰ ਹੀ ਸਲਾਹ ਰਹੀ ਹੈ। (ਤੈਨੂੰ ਸਲਾਹੁਣ ਵਾਲੇ) ਲੋਕਾਂ ਦੇ ਚਰਣਾਂ ਉਪਰ ਨਾਨਕ ਦਾ ਸਿਰ ਹੈ। ਜਿਤਨੇ ਵੀ ਤੇਰੇ ਨਾਮ ਹਨ (ਮੈਂ ਉਨ੍ਹਾਂ ਤੋਂ) ਬਲਿਹਾਰ ਜਾਂਦਾ ਹਾਂ।੪।੨।

**ਬਸੰਤੁ ਮਹਲਾ ੧**

(ਜੇ ਕੋਈ ਵਿਅਕਤੀ) ਸੋਨੇ ਦਾ ਚੌਕਾ (ਬਣਾ ਲਏ) ਅਤੇ ਸੋਨੇ (*ਕੰਚਨ*) ਦੇ ਬਰਤਨ (*ਕੁਆਰ*) ਵਰਤੇ। ਚਾਂਦੀ ਦੀਆਂ ਕਾਰਾਂ (ਕਢੀਆਂ) ਹੋਣ ਅਤੇ (ਚੌਕੇ ਦਾ) ਬਹੁਤ ਸਾਰਾ ਖਿਲਾਰਾ ਹੋਵੇ। (ਉਸ ਵਿਚ) ਗੰਗਾ ਦਾ ਜਲ ਅਤੇ ਯੱਗ (*ਕਰੰਤੇ*) ਦੀ ਅੱਗ (ਵਰਤੀ ਜਾਂਦੀ ਹੋਵੇ)। ਦੁੱਧ ਨਾਲ ਮਿਲਾ ਕੇ

ਰੇ ਮਨ ਲੇਖੈ ਕਬਹੂ ਨ ਪਾਇ ॥ ਜਾਮਿ ਨ ਭੀਜੈ ਸਾਚ ਨਾਇ ॥੧॥ ਰਹਾਉ ॥
ਦਸ ਅਠ ਲੀਖੇ ਹੋਵਹਿ ਪਾਸਿ ॥ ਚਾਰੇ ਬੇਦ ਮੁਖਾਗਰ ਪਾਠਿ ॥
ਪੁਰਬੀ ਨਾਵੈ ਵਰਨਾਂ ਕੀ ਦਾਤਿ ॥ ਵਰਤ ਨੇਮ ਕਰੇ ਦਿਨ ਰਾਤਿ ॥੨॥
ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥
ਕੋ ਗਿਰਹੀ ਕਰਮਾ ਕੀ ਸੰਧਿ ॥ ਬਿਨੁ ਬੂਝੇ ਸਭ ਖੜੀਅਸਿ ਬੰਧਿ ॥੩॥
ਜੇਤੇ ਜੀਅ ਲਿਖੀ ਸਿਰਿ ਕਾਰ ॥ ਕਰਣੀ ਉਪਰਿ ਹੋਵਗਿ ਸਾਰ ॥
ਹੁਕਮੁ ਕਰਹਿ ਮੂਰਖ ਗਾਵਾਰ ॥ ਨਾਨਕ ਸਾਚੇ ਕੇ ਸਿਫਤਿ ਭੰਡਾਰ ॥੪॥੩॥

ਬਸੰਤੁ ਮਹਲਾ ੩ ਤੀਜਾ ॥
ਬਸਤ੍ਰ ਉਤਾਰਿ ਦਿਗੰਬਰੁ ਹੋਗੁ ॥ ਜਟਾਧਾਰਿ ਕਿਆ ਕਮਾਵੈ ਜੋਗੁ ॥
ਮਨੁ ਨਿਰਮਲੁ ਨਹੀ ਦਸਵੈ ਦੁਆਰ ॥ ਭ੍ਰਮਿ ਭ੍ਰਮਿ ਆਵੈ ਮੂੜ੍ਹਾ ਵਾਰੋ ਵਾਰ ॥੧॥
ਏਕੁ ਧਿਆਵਹੁ ਮੂੜ੍ ਮਨਾ ॥ ਪਾਰਿ ਉਤਰਿ ਜਾਹਿ ਇਕ ਖਿਨਾਂ ॥੧॥ ਰਹਾਉ ॥
ਸਿਮ੍ਰਿਤਿ ਸਾਸਤ੍ਰ ਕਰਹਿ ਵਖਿਆਣ ॥ ਨਾਦੀ ਬੇਦੀ ਪੜ੍ਹਹਿ ਪੁਰਾਣ ॥
ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ ॥ ਤਿਨ ਕੈ ਰਮਈਆ ਨੇੜਿ ਨਾਹਿ ॥੨॥
ਜੇ ਕੋ ਐਸਾ ਸੰਜਮੀ ਹੋਇ ॥ ਕ੍ਰਿਆ ਵਿਸੇਖ ਪੂਜਾ ਕਰੇਇ ॥
ਅੰਤਰਿ ਲੋਭੁ ਮਨੁ ਬਿਖਿਆ ਮਾਹਿ ॥ ਓਇ ਨਿਰੰਜਨੁ ਕੈਸੇ ਪਾਹਿ ॥੩॥
ਕੀਤਾ ਹੋਆ ਕਰੇ ਕਿਆ ਹੋਇ ॥ ਜਿਸ ਨੋ ਆਪਿ ਚਲਾਏ ਸੋਇ ॥
ਨਦਰਿ ਕਰੇ ਤਾਂ ਭਰਮੁ ਚੁਕਾਏ ॥ ਹੁਕਮੈ ਬੂਝੈ ਤਾਂ ਸਾਚਾ ਪਾਏ ॥੪॥
ਜਿਸੁ ਜੀਉ ਅੰਤਰੁ ਮੈਲਾ ਹੋਇ ॥ ਤੀਰਥ ਭਵੈ ਦਿਸੰਤਰ ਲੋਇ ॥
ਨਾਨਕ ਮਿਲੀਐ ਸਤਿਗੁਰ ਸੰਗ ॥ ਤਉ ਭਵਜਲ ਕੇ ਤੂਟਸਿ ਬੰਧ ॥੫॥੪॥

ਬਸੰਤੁ ਮਹਲਾ ੧ ॥
ਸਗਲ ਭਵਨ ਤੇਰੀ ਮਾਇਆ ਮੋਹ ॥ ਮੈ ਅਵਰੁ ਨ ਦੀਸੈ ਸਰਬ ਤੋਹ ॥
ਤੂ ਸੁਰਿ ਨਾਥਾ ਦੇਵਾ ਦੇਵ ॥ ਹਰਿ ਨਾਮੁ ਮਿਲੈ ਗੁਰ ਚਰਨ ਸੇਵ ॥੧॥
ਮੇਰੇ ਸੁੰਦਰ ਗਹਿਰ ਗੰਭੀਰ ਲਾਲ ॥
ਗੁਰਮੁਖਿ ਰਾਮ ਨਾਮ ਗੁਨ ਗਾਏ ਤੂ ਅਪਰੰਪਰੁ ਸਰਬ ਪਾਲ ॥੧॥ ਰਹਾਉ ॥
ਬਿਨੁ ਸਾਧ ਨ ਪਾਈਐ ਹਰਿ ਕਾ ਸੰਗੁ ॥ ਬਿਨੁ ਗੁਰ ਮੈਲ ਮਲੀਨ ਅੰਗੁ ॥

ਤਿਆਰ ਕੀਤਾ ਹੋਇਆ ਨਰਮ ਨਰਮ (*ਗਰੁੜਾ*) ਭੋਜਨ ਹੋਵੇ।੧।(ਭੋਜਨ ਲਈ ਵਰਤੀ ਗਈ ਇਤਨੀ ਸੁਚਮ) ਹੇ ਮਨ! (ਈਸ਼ਵਰੀ ਦਰਗਾਹ ਵਿਚ) ਕਦੇ ਵੀ ਪ੍ਰਵਾਨ ਨਹੀਂ ਚੜ੍ਹਦੀ, ਜਦ ਤਕ (ਭੋਜਨ ਕਰਨ ਵਾਲੇ ਦਾ ਮਨ) ਸੱਚੇ ਨਾਮ ਵਿਚ ਨਹੀਂ ਭਿਜਦਾ।੧।ਰਹਾਉ। (ਭਾਵੇਂ ਕਿਸੇ ਬ੍ਰਾਹਮਣ ਨੇ) ਅਠਾਰ੍ਹਾਂ ਪੁਰਾਣ ਲਿਖੇ ਹੋਏ ਕੋਲ ਰਖੇ ਹੋਣ, ਚਾਰ ਵੇਦਾਂ ਦਾ ਜ਼ਬਾਨੀ ਪਾਠ ਕਰਨ ਵਾਲਾ ਹੋਵੇ, ਪੁਰਬਾਂ ਉਪਰ ਇਸ਼ਨਾਨ ਕਰਦਾ ਹੋਵੇ, ਵਰਣਾਂ ਅਨੁਸਾਰ ਦਾਨ ਕਰਦਾ ਹੋਵੇ, ਦਿਨ-ਰਾਤ ਵਰਤ ਅਤੇ ਨੇਮ ਕਰਦਾ ਰਹੇ (ਪਰ ਨਾਮ ਤੋਂ ਬਿਨਾ ਸਭ ਵਿਅਰਥ ਹੈ)।੨।(ਭਾਵੇਂ ਕੋਈ) ਕਾਜ਼ੀ ਮੁੱਲਾ ਅਤੇ ਸ਼ੇਖ ਹੋਵੇ; (ਭਾਵੇਂ ਕੋਈ) ਜੋਗੀ, ਜੰਗਮ ਅਤੇ ਭਗਵੇ ਭੇਸ ਵਾਲਾ ਹੋਵੇ, (ਭਾਵੇਂ) ਕੋਈ ਕਰਮ-ਕਾਂਡੀ ਗ੍ਰਿਹਸਥੀ ਹੋਵੇ। (ਪਰ ਪ੍ਰਭੂ ਦੀ ਵਾਸਤਵਿਕਤਾ ਨੂੰ)ਸਮਝੇ ਬਿਨਾ ਸਭ ਨੂੰ (ਜਮਦੂਤ) ਬੰਨ੍ਹ ਕੇ ਲੈ ਜਾਏਗਾ।੩। ਜਿਤਨੇ ਜੀਵ ਹਨ, (ਪ੍ਰਭੂ ਨੇ ਉਨ੍ਹਾਂ ਦੇ) ਸਿਰ ਉਪਰ 'ਕਾਰ' ਲਿਖੀ ਹੋਈ ਹੈ। (ਪ੍ਰਭੂ ਦੀ ਦਰਗਾਹ ਵਿਚ ਸਭ ਦੀ) ਕਰਣੀ ਅਨੁਸਾਰ ਸਾਂਭ-ਸੰਭਾਲ ਹੁੰਦੀ ਹੈ।(ਜੋ ਲੋਕਾਂ ਉਪਰ ਆਪਣਾ) ਹੁਕਮ ਕਰਦੇ ਹਨ, (ਉਹ) ਮੂਰਖ ਗਵਾਰ ਹਨ। ਨਾਨਕ (ਦਾ ਕਥਨ ਹੈ ਕਿ) ਸੱਚੇ (ਪ੍ਰਭੂ ਦੇ) ਗੁਣਾਂ ਨਾਲ ਭੰਡਾਰ ਭਰੇ ਪਏ ਹਨ।੪।੩।

**ਬਸੰਤੁ ਮਹਲਾ ੩ ਤੀਜਾ**

(ਕੀ ਕੋਈ ਵਿਅਕਤੀ) ਬਸਤ੍ਰ ਉਤਾਰ ਦੇਣ ਨਾਲ ਦਿਗੰਬਰ ਸਾਧੂ ਬਣ ਜਾਂਦਾ ਹੈ? (ਕੀ ਕੋਈ) ਜਟਾਵਾਂ ਰਖ ਕੇ ਜੋਗ ਕਮਾ ਸਕਦਾ ਹੈ? ਦਸਮ ਦੁਆਰ (ਵਿਚ ਪ੍ਰਾਣ ਚੜ੍ਹਾ ਲੈਣ ਨਾਲ) ਮਨ ਨਿਰਮਲ ਨਹੀਂ ਹੁੰਦਾ। (ਅਜਿਹਾ ਕਰਨ ਵਾਲਾ) ਮੂਰਖ ਭਟਕ ਭਟਕ ਕੇ ਬਾਰ ਬਾਰ (ਸੰਸਾਰ ਵਿਚ) ਆਉਂਦਾ ਰਹਿੰਦਾ ਹੈ।੧। ਹੇ ਮੂਰਖ ਮਨ! ਇਕ (ਪ੍ਰਭੂ) ਦੀ ਆਰਾਧਨਾ ਕਰ। (ਅਜਿਹਾ ਕਰਨ ਨਾਲ) ਛਿਣ ਭਰ ਵਿਚ (ਭਵ-ਸਾਗਰੋਂ) ਪਾਰ ਲੰਘ ਜਾਵੇਂਗਾ।੧।ਰਹਾਉ। (ਕਈ ਬ੍ਰਾਹਮਣ) ਸਮ੍ਰਿਤੀਆਂ ਸ਼ਾਸਤ੍ਰਾਂ ਦਾ ਵਿਖਿਆਨ ਕਰਦੇ ਹਨ। (ਕਈ ਜੋਗੀ) ਨਾਦ (ਪੂਰਦੇ ਹਨ), (ਕਈ) ਵੇਦਾਂ (ਦਾ ਪਾਠ ਕਰਦੇ ਹਨ), (ਕਈ) ਪੁਰਾਣਾਂ ਦਾ ਪਾਠ (ਕਰਦੇ ਹਨ)। (ਪਰ ਉਨ੍ਹਾਂ ਦੀ) ਨਜ਼ਰ ਪਾਖੰਡ ਵਾਲੀ ਹੈ, (ਉਹ) ਮਨ ਵਿਚ ਕਪਟ ਕਮਾਉਂਦੇ ਹਨ, ਉਨ੍ਹਾਂ ਦੇ ਪ੍ਰਭੂ ਨੇੜੇ ਨਹੀਂ ਹੁੰਦਾ।੨। ਜੇ ਕੋਈ ਅਜਿਹਾ ਸੰਜਮੀ (ਸਾਧਕ) ਹੋਵੇ ਅਤੇ ਵਿਸ਼ੇਸ਼ ਕਰਮਾਂ ਸਹਿਤ ਪੂਜਾ ਕਰਦਾ ਹੋਵੇ, (ਪਰ ਜੇ ਉਸ ਦੇ) ਅੰਦਰ ਲੋਭ ਹੋਵੇ ਅਤੇ ਮਨ ਮਾਇਆ ਵਿਚ ਫਸਿਆ ਹੋਵੇ, (ਦਸੋ) ਉਹ ਪ੍ਰਭੂ ਨੂੰ ਕਿਸ ਤਰ੍ਹਾਂ ਪਾ ਸਕਦਾ ਹੈ?।੩। (ਪ੍ਰਭੂ ਦੇ) ਸਿਰਜੇ ਹੋਏ (ਬੰਦੇ) ਤੋਂ ਕੀਤਿਆਂ ਕੀ ਹੋ ਸਕਦਾ ਹੈ? ਜਿਸ ਨੂੰ (ਪ੍ਰਭੂ ਜਿਵੇਂ) ਆਪ ਚਲਾਉਂਦਾ ਹੈ, ਉਸੇ ਤਰ੍ਹਾਂ (ਹੁੰਦਾ ਹੈ)। (ਜਿਸ ਉਪਰ ਪ੍ਰਭੂ) ਮਿਹਰ ਕਰ ਦੇਵੇ, ਤਾਂ ਭਰਮ ਦੂਰ ਕਰ ਦਿੰਦਾ ਹੈ। (ਜਦੋਂ ਉਹ) ਹੁਕਮ ਨੂੰ ਸਮਝਦਾ ਹੈ,ਤਾਂ ਸਤਿਸਰੂਪ (ਪ੍ਰਭੂ) ਨੂੰ ਪ੍ਰਾਪਤ ਕਰਦਾ ਹੈ।੪। ਜਿਸ (ਵਿਅਕਤੀ) ਦਾ ਹਿਰਦਾ ਅੰਦਰੋਂ ਮੈਲਾ ਹੁੰਦਾ ਹੈ, (ਜੇ ਉਹ) ਤੀਰਥਾਂ ਉਪਰ ਭ੍ਰਮਦਾ ਰਹੇ, ਦੇਸਾਂਤਰਾਂ ਅਤੇ ਲੋਕਾਂ (ਵਿਚ ਫਿਰਦਾ ਰਹੇ, ਤਾਂ ਵੀ ਉਸ ਦਾ ਹਿਰਦਾ ਪਵਿਤਰ ਨਹੀਂ ਹੁੰਦਾ)। ਨਾਨਕ (ਦਾ ਕਥਨ ਹੈ ਕਿ ਜੇ) ਸਤਿਗੁਰੂ ਦਾ ਸੰਗ ਮਿਲ ਜਾਏ, ਤਾਂ ਭਵ-ਸਾਗਰ ਦੇ ਬੰਧਨ ਟੁਟ ਜਾਂਦੇ ਹਨ।੫।੪।

**ਬਸੰਤ ਮਹਲਾ ੧**

(ਹੇ ਪਰਮਾਤਮਾ!) ਸਾਰਿਆਂ ਲੋਕਾਂ (*ਭਵਨ*) ਵਿਚ ਤੇਰੀ ਮਾਇਆ ਦਾ ਮੋਹ (ਪਸਰਿਆ ਹੋਇਆ ਹੈ)। ਮੈਨੂੰ ਹੋਰ ਕੋਈ ਨਹੀਂ ਦਿਸਦਾ, ਸਰਬਤ੍ਰ ਤੂੰ ਹੀ (ਵਰਤ ਰਿਹਾ) ਹੈਂ। ਤੂੰ ਨਾਥਾਂ ਅਤੇ ਦੇਵਤਿਆਂ ਦਾ ਸ਼ਿਰੋਮਣੀ ਦੇਵ ਹੈਂ। ਗੁਰੂ ਦੇ ਚਰਣਾਂ ਦੀ ਸੇਵਾ ਨਾਲ ਹਰਿ-ਨਾਮ ਦੀ ਪ੍ਰਾਪਤੀ ਹੁੰਦੀ ਹੈ।੧। ਹੇ ਮੇਰੇ ਸੁੰਦਰ, ਗਹਿਰ, ਗੰਭੀਰ ਪ੍ਰੀਤਮ! ਹੇ ਅਪਰ ਅਪਾਰ ਪ੍ਰਭੂ! ਤੂੰ ਸਭ ਦੀ ਪਾਲਣਾ ਕਰਦਾ ਹੈਂ। ਗੁਰੂ ਦੁਆਰਾ ਰਾਮ-ਨਾਮ ਦੇ ਗੁਣ ਗਾਉਣੇ (ਨਸੀਬ ਹੁੰਦੇ ਹਨ)।੧।ਰਹਾਉ। ਸਾਧੂ/ਗੁਰੂ ਤੋਂ ਬਿਨਾ ਪਰਮਾਤਮਾ ਦਾ ਸੰਪਰਕ ਪ੍ਰਾਪਤ ਨਹੀਂ ਹੁੰਦਾ। ਗੁਰੂ ਤੋਂ ਬਿਨਾ (ਵਿਕਾਰਾਂ ਦੀ) ਮੈਲ ਨਾਲ

ਬਿਨੁ ਹਰਿ ਨਾਮ ਨ ਸੁਧੁ ਹੋਇ ॥ ਗੁਰ ਸਬਦਿ ਸਲਾਹੇ ਸਾਚੁ ਸੋਇ ॥੨॥
ਜਾ ਕਉ ਤੂ ਰਾਖਹਿ ਰਖਨਹਾਰ ॥ ਸਤਿਗੁਰੂ ਮਿਲਾਵਹਿ ਕਰਹਿ ਸਾਰ ॥
ਬਿਖੁ ਹਉਮੈ ਮਮਤਾ ਪਰਹਰਾਇ ॥ ਸਭਿ ਦੂਖ ਬਿਨਾਸੇ ਰਾਮ ਰਾਇ ॥੩॥
ਊਤਮ ਗਤਿ ਮਿਤਿ ਹਰਿ ਗੁਨ ਸਰੀਰ ॥ ਗੁਰਮਤਿ ਪ੍ਰਗਟੇ ਰਾਮ ਨਾਮ ਹੀਰ ॥
ਲਿਵ ਲਾਗੀ ਨਾਮਿ ਤਜਿ ਦੂਜਾ ਭਾਉ ॥ ਜਨ ਨਾਨਕ ਹਰਿ ਗੁਰੁ ਗੁਰ ਮਿਲਾਉ ॥੪॥੫॥

ਬਸੰਤੁ ਮਹਲਾ ੧ ॥
ਮੇਰੀ ਸਖੀ ਸਹੇਲੀ ਸੁਨਹੁ ਭਾਇ ॥ ਮੇਰਾ ਪਿਰੁ ਰੀਸਾਲੂ ਸੰਗਿ ਸਾਇ ॥
ਓਹੁ ਅਲਖੁ ਨ ਲਖੀਐ ਕਹਹੁ ਕਾਇ ॥ ਗੁਰਿ ਸੰਗਿ ਦਿਖਾਇਓ ਰਾਮ ਰਾਇ ॥੧॥
ਮਿਲੁ ਸਖੀ ਸਹੇਲੀ ਹਰਿ ਗੁਨ ਬਨੇ ॥
ਹਰਿ ਪ੍ਰਭ ਸੰਗਿ ਖੇਲਹਿ ਵਰ ਕਾਮਨਿ ਗੁਰਮੁਖਿ ਖੋਜਤ ਮਨ ਮਨੇ ॥੧॥ ਰਹਾਉ ॥
ਮਨਮੁਖੀ ਦੂਹਾਗਣਿ ਨਾਹਿ ਭੇਉ ॥ ਓਹੁ ਘਟਿ ਘਟਿ ਰਾਵੈ ਸਰਬ ਪ੍ਰੇਉ ॥
ਗੁਰਮੁਖਿ ਥਿਰੁ ਚੀਨੈ ਸੰਗਿ ਦੇਉ ॥ ਗੁਰਿ ਨਾਮੁ ਦ੍ਰਿੜਾਇਆ ਜਪੁ ਜਪੇਉ ॥੨॥
ਬਿਨੁ ਗੁਰ ਭਗਤਿ ਨ ਭਾਉ ਹੋਇ ॥ ਬਿਨੁ ਗੁਰ ਸੰਤ ਨ ਸੰਗੁ ਦੇਇ ॥
ਬਿਨੁ ਗੁਰ ਅੰਧੁਲੇ ਧੰਧੁ ਰੋਇ ॥ ਮਨੁ ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ ॥੩॥
ਗੁਰਿ ਮਨੁ ਮਾਰਿਓ ਕਰਿ ਸੰਜੋਗੁ ॥ ਅਹਿਨਿਸਿ ਰਾਵੇ ਭਗਤਿ ਜੋਗੁ ॥
ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ॥ ਜਨ ਨਾਨਕ ਹਰਿ ਵਰੁ ਸਹਜ ਜੋਗੁ ॥੪॥੬॥

ਬਸੰਤੁ ਮਹਲਾ ੧ ॥
ਆਪੇ ਕੁਦਰਤਿ ਕਰੇ ਸਾਜਿ ॥ ਸਚੁ ਆਪਿ ਨਿਬੇੜੇ ਰਾਜੁ ਰਾਜਿ ॥
ਗੁਰਮਤਿ ਊਤਮ ਸੰਗਿ ਸਾਥਿ ॥ ਹਰਿ ਨਾਮੁ ਰਸਾਇਣੁ ਸਹਜਿ ਆਥਿ ॥੧॥
ਮਤ ਬਿਸਰਸਿ ਰੇ ਮਨ ਰਾਮ ਬੋਲਿ ॥
ਅਪਰੰਪਰੁ ਅਗਮ ਅਗੋਚਰੁ ਗੁਰਮੁਖਿ ਹਰਿ ਆਪਿ ਤੁਲਾਏ ਅਤੁਲੁ ਤੋਲਿ ॥੧॥ ਰਹਾਉ ॥
ਗੁਰ ਚਰਨ ਸਰੇਵਹਿ ਗੁਰਸਿਖ ਤੋਰ ॥ ਗੁਰ ਸੇਵ ਤਰੇ ਤਜਿ ਮੇਰ ਤੋਰ ॥
ਨਰ ਨਿੰਦਕ ਲੋਭੀ ਮਨਿ ਕਠੋਰ ॥ ਗੁਰ ਸੇਵ ਨ ਭਾਈ ਸਿ ਚੋਰ ਚੋਰ ॥੨॥
ਗੁਰੁ ਤੁਠਾ ਬਖਸੇ ਭਗਤਿ ਭਾਉ ॥ ਗੁਰਿ ਤੁਠੈ ਪਾਈਐ ਹਰਿ ਮਹਲਿ ਠਾਉ ॥

ਸ਼ਰੀਰ ਅਪਵਿਤਰ ਰਹਿੰਦਾ ਹੈ। ਹਰਿ ਦੇ ਨਾਮ ਤੋਂ ਬਿਨਾ (ਇਹ) ਸ਼ੁੱਧ ਨਹੀਂ ਹੁੰਦਾ। (ਜੋ) ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਨੂੰ) ਸਲਾਹੁੰਦਾ ਹੈ, ਉਹੀ ਸੱਚਾ ਹੁੰਦਾ ਹੈ।੨। ਹੇ ਰਖਣ ਵਾਲੇ (ਪ੍ਰਭੂ!) ਜਿਸ ਨੂੰ ਤੂੰ ਰਖਦਾ ਹੈਂ, (ਉਸ ਨੂੰ ਤੂੰ) ਸਤਿਗੁਰੂ ਮਿਲਾ ਦਿੰਦਾ ਹੈਂ (ਅਤੇ ਉਹ ਉਸ ਦੀ) ਸਾਂਭ ਸੰਭਾਲ ਕਰਦਾ ਹੈ। (ਉਹ ਉਸ ਦੇ ਅੰਦਰੋਂ) ਹਉਮੈ ਅਤੇ ਮਮਤਾ ਦੀ ਵਿਸ਼ ਨੂੰ ਦੂਰ ਕਰ ਦਿੰਦਾ (*ਪਰਹਰਾਇ*) ਹੈ। ਹੇ ਰਾਮ ਰਾਜੇ! (ਉਸ ਦੇ) ਸਭ ਦੁਖ ਨਸ਼ਟ ਹੋ ਜਾਂਦੇ ਹਨ।੩। ਸ਼ਰੀਰ ਵਿਚ ਹਰਿ ਦੇ ਗੁਣ (ਧਾਰਣ ਕਰਨ ਵਾਲੇ ਦੀ) ਸਥਿਤੀ ਅਤੇ ਸੀਮਾ ਉਤਮ ਹੋ ਜਾਂਦੀ ਹੈ। ਗੁਰੂ ਦੀ ਮਤਿ ਦੁਆਰਾ ਰਾਮ-ਨਾਮ ਰੂਪ ਹੀਰਾ (ਹਿਰਦੇ ਵਿਚ) ਪ੍ਰਗਟ ਹੋ ਜਾਂਦਾ ਹੈ। ਦ੍ਵੈਤ-ਭਾਵ ਛਡਣ ਨਾਲ ਨਾਮ ਵਿਚ ਲਿਵ ਲਗ ਜਾਂਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਹਰਿ! (ਮੈਨੂੰ) ਮਹਾਨ (*ਗੁਰ*) ਗੁਰੂ ਮਿਲਾ ਦਿਓ।੪।੫।

**ਬਸੰਤ ਮਹਲਾ ੧**

ਹੇ ਮੇਰੀ ਸਖੀ ਸਹੇਲੀ! ਪ੍ਰੇਮ ਪੂਰਵਕ (ਮੇਰੀ ਗੱਲ) ਸੁਣੋ। ਮੇਰਾ ਰਸਿਕ ਪ੍ਰੀਤਮ (ਜਿਸ ਜੀਵ-ਇਸਤਰੀ) ਦੇ ਨਾਲ ਹੈ, ਉਹੀ (ਸੋਹਾਗਣ ਹੈ)। ਉਹ (ਪ੍ਰਭੂ) ਅਲੱਖ ਹੈ, ਲਖਿਆ ਨਹੀਂ ਜਾ ਸਕਦਾ, ਦਸੋ, ਕਿਵੇਂ (ਮਿਲੇ?) (ਉਤਰ—) ਗੁਰੂ ਨੇ ਪ੍ਰਭੂ ਨੂੰ ਅੰਗ ਸੰਗ ਵਿਖਾ ਦਿੱਤਾ ਹੈ।੧। ਹੇ ਸਖੀ ਸਹੇਲੀ! (ਆਪਸ ਵਿਚ) ਮਿਲੋ, (ਮਿਲ ਕੇ ਹੀ) ਹਰਿ-ਗੁਣ (ਗਾਉਣੇ) ਬਣਦੇ ਹਨ। ਜੋ ਜੀਵ-ਇਸਤਰੀਆਂ ਪ੍ਰਭੂ-ਪਤੀ ਨਾਲ ਖੇਡਦੀਆਂ ਹਨ (ਅਰਥਾਤ ਸੰਯੋਗ ਸੁਖ ਮਾਣਦੀਆਂ ਹਨ), ਗੁਰੂ ਦੁਆਰਾ (ਪ੍ਰਭੂ ਨੂੰ) ਖੋਜਦਿਆਂ (ਉਨ੍ਹਾਂ ਦਾ) ਮਨ ਪਤੀਜ ਜਾਂਦਾ ਹੈ।੧।ਰਹਾਉ। ਮਨਮੁਖੀ (ਬਿਰਤੀ ਵਾਲੀਆਂ) ਦੋਹਾਗਣਾਂ ਨੂੰ (ਪ੍ਰਭੂ-ਪ੍ਰਾਪਤੀ ਦਾ) ਭੇਦ ਨਹੀਂ ਹੈ। ਉਹ (ਪ੍ਰਭੂ) ਹਰ ਇਕ ਹਿਰਦੇ ਵਿਚ ਵਿਚਰਣ ਵਾਲਾ ਸਭ ਦਾ ਪਿਆਰਾ ਹੈ। ਗੁਰਮੁਖ (ਸਾਧਕ) ਪ੍ਰਭੂ ਨੂੰ ਪੱਕੇ ਤੌਰ 'ਤੇ (ਆਪਣੇ ਨਾਲ) ਸਮਝਦਾ ਹੈ। ਗੁਰੂ ਨੇ (ਉਸ ਨੂੰ) ਨਾਮ ਦ੍ਰਿੜ੍ਹ ਕਰ ਦਿੱਤਾ ਹੈ, (ਜਿਸ ਕਰਕੇ ਉਹ) ਜਪ ਕਰਦਾ ਰਹਿੰਦਾ ਹੈ।੨। ਗੁਰੂ ਤੋਂ ਬਿਨਾ ਨ ਭਗਤੀ ਹੁੰਦੀ ਹੈ ਅਤੇ ਨ ਪ੍ਰੇਮ ਹੁੰਦਾ ਹੈ। ਗੁਰੂ ਤੋਂ ਬਿਨਾ (ਪ੍ਰਭੂ) ਸੰਤ-ਸੰਗ ਨਹੀਂ ਬਖ਼ਸ਼ਦਾ। ਗੁਰੂ ਤੋਂ ਬਿਨਾ ਅੰਨ੍ਹੇ (ਮਨਮੁਖ) ਧੰਧੇ ਹੀ ਪਿਟਦੇ ਰਹਿੰਦੇ ਹਨ। ਗੁਰੂ ਦੁਆਰਾ ਮਨ ਨਿਰਮਲ ਹੁੰਦਾ ਹੈ ਅਤੇ ਸ਼ਬਦ ਦੁਆਰਾ ਮੈਲ ਦੂਰ ਹੁੰਦੀ ਹੈ।੩। ਗੁਰੂ ਨੇ (ਜਿਸ ਦਾ ਪ੍ਰਭੂ ਨਾਲ) ਸੰਯੋਗ ਕਰਕੇ ਮਨ ਨੂੰ ਮਾਰਿਆ ਹੈ, (ਉਹ) ਦਿਨ ਰਾਤ ਭਗਤੀ ਵਾਲੇ ਯੋਗ ਨੂੰ ਮਾਣਦਾ ਹੈ। ਸੰਤ ਗੁਰੂ ਦੀ ਸੰਗਤ ਵਿਚ ਰੋਗ ਅਤੇ ਦੁਖ ਮਿਟ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਇਸ ਵਿਧੀ ਨਾਲ) ਹਰਿ ਰੂਪ ਵਰ (ਨੂੰ ਪ੍ਰਾਪਤ ਕਰਨ ਵਾਲਾ) ਸਹਿਜ ਯੋਗ ਵਿਚ ਸੰਪੰਨ ਹੁੰਦਾ ਹੈ।੪।੬।

**ਬਸੰਤ ਮਹਲਾ ੧**

(ਪ੍ਰਭੂ) ਆਪ ਹੀ ਕੁਦਰਤ ਦੀ ਸਾਜਨਾ ਕਰਦਾ ਹੈ। (ਆਪਣਾ) ਹੁਕਮ ਵਰਤਾ ਕੇ ਸੱਚਾ (ਪ੍ਰਭੂ) ਆਪ ਹੀ (ਸਭ ਜੀਵਾਂ ਦਾ) ਨਿਬੇੜਾ ਕਰਦਾ ਹੈ। (ਜਿਨ੍ਹਾਂ ਨੂੰ) ਗੁਰੂ ਦੀ ਉਤਮ ਮਤਿ ਪ੍ਰਾਪਤ ਹੋ ਜਾਂਦੀ ਹੈ, (ਉਨ੍ਹਾਂ ਨੂੰ ਪ੍ਰਭੂ) ਅੰਗ ਸੰਗ (ਪ੍ਰਤੀਤ ਹੁੰਦਾ ਹੈ) ਅਤੇ ਹਰਿ-ਨਾਮ ਰੂਪ ਰਸਾਂ ਦਾ ਘਰ (*ਰਸਾਇਣੁ*) ਸਹਿਜ ਹੀ (ਪ੍ਰਾਪਤ ਹੋ ਜਾਂਦਾ ਹੈ)।੧। ਹੇ (ਮੇਰੇ) ਮਨ! ਰਾਮ (ਦਾ ਨਾਮ) ਬੋਲ, ਮਤਾਂ ਭੁਲ ਜਾਵੇਂ। ਪ੍ਰਭੂ ਅਪਰ-ਅਪਾਰ, ਅਗਮ ਅਤੇ ਅਗੋਚਰ ਹੈ, (ਉਹ) ਅਤੁੱਲ ਹੈ, (ਪਰ) ਗੁਰੂ ਦੁਆਰਾ ਆਪ ਹੀ ਤੁਲਾਉਂਦਾ ਹੈ (ਅਰਥਾਤ ਵਡਿਆਈ ਕਰਾਉਂਦਾ ਹੈ)।੧।ਰਹਾਉ। (ਜੋ ਸਾਧਕ) ਗੁਰੂ ਦੇ ਚਰਣਾਂ ਦੀ ਸੇਵਾ ਕਰਦੇ ਹਨ, (ਉਹ) ਗੁਰਸਿੱਖ ਤੇਰੇ ਹਨ। (ਉਹ) ਮੇਰ-ਤੇਰ ਛਡ ਕੇ ਗੁਰੂ ਦੀ ਸੇਵਾ ਦੁਆਰਾ ਤਰ ਜਾਂਦੇ ਹਨ। (ਦੂਜਿਆਂ ਦੀ) ਨਿੰਦਿਆ ਕਰਨ ਵਾਲੇ ਲੋਭੀ ਵਿਅਕਤੀ ਮਨ ਦੇ ਕਠੋਰ ਹੁੰਦੇ ਹਨ। (ਜਿਨ੍ਹਾਂ ਨੂੰ) ਗੁਰੂ ਦੀ ਸੇਵਾ ਚੰਗੀ ਨਹੀਂ ਲਗਦੀ, ਉਹ ਚੋਰਾਂ ਦੇ ਚੋਰ (ਅਰਥਾਤ ਵੱਡੇ ਚੋਰ) ਹਨ।੨। (ਜਿਸ ਉਪਰ) ਗੁਰੂ ਪ੍ਰਸੰਨ ਹੁੰਦਾ ਹੈ, (ਉਸ ਨੂੰ) ਭਗਤੀ ਅਤੇ ਪ੍ਰੇਮ ਬਖ਼ਸ਼ਦਾ ਹੈ। ਗੁਰੂ ਦੇ ਪ੍ਰਸੰਨ ਹੋਣ ਨਾਲ ਹਰਿ ਦੇ ਮਹਲ ਵਿਚ ਠਿਕਾਣਾ ਮਿਲਦਾ ਹੈ। (ਉਹ) ਪਰਾਈ ਨਿੰਦਿਆ

ਪਰਹਰਿ ਨਿੰਦਾ ਹਰਿ ਭਗਤਿ ਜਾਗੁ ॥ ਹਰਿ ਭਗਤਿ ਸੁਹਾਵੀ ਕਰਮਿ ਭਾਗੁ ॥੩॥
ਗੁਰੁ ਮੇਲਿ ਮਿਲਾਵੈ ਕਰੇ ਦਾਤਿ ॥ ਗੁਰਸਿਖ ਪਿਆਰੇ ਦਿਨਸੁ ਰਾਤਿ ॥
ਫਲੁ ਨਾਮੁ ਪਰਾਪਤਿ ਗੁਰੁ ਤੁਸਿ ਦੇਇ ॥ ਕਹੁ ਨਾਨਕ ਪਾਵਹਿ ਵਿਰਲੇ ਕੇਇ ॥੪॥੭॥

ਬਸੰਤੁ ਮਹਲਾ ੩ ਇਕ ਤੁਕਾ ॥
ਸਾਹਿਬ ਭਾਵੈ ਸੇਵਕੁ ਸੇਵਾ ਕਰੈ ॥ ਜੀਵਤੁ ਮਰੈ ਸਭਿ ਕੁਲ ਉਧਰੈ ॥੧॥
ਤੇਰੀ ਭਗਤਿ ਨ ਛੋਡਉ ਕਿਆ ਕੋ ਹਸੈ ॥ ਸਾਚੁ ਨਾਮੁ ਮੇਰੈ ਹਿਰਦੈ ਵਸੈ ॥੧॥ ਰਹਾਉ॥
ਜੈਸੇ ਮਾਇਆ ਮੋਹਿ ਪ੍ਰਾਣੀ ਗਲਤੁ ਰਹੈ ॥ ਤੈਸੇ ਸੰਤ ਜਨ ਰਾਮ ਨਾਮ ਰਵਤ ਰਹੈ ॥੨॥
ਮੈ ਮੂਰਖ ਮੁਗਧ ਊਪਰਿ ਕਰਹੁ ਦਇਆ ॥ ਤਉ ਸਰਣਾਗਤਿ ਰਹਉ ਪਇਆ ॥੩॥
ਕਹਤੁ ਨਾਨਕੁ ਸੰਸਾਰ ਕੇ ਨਿਹਫਲ ਕਾਮਾ ॥ ਗੁਰ ਪ੍ਰਸਾਦਿ ਕੋ ਪਾਵੈ ਅੰਮ੍ਰਿਤ ਨਾਮਾ ॥੪॥੮॥

ਮਹਲਾ ੧ ਬਸੰਤੁ ਹਿੰਡੋਲ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥੧॥
ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥
ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ ॥੧॥ ਰਹਾਉ ॥
ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ ॥
ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ ॥੨॥
ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ ॥
ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ ॥੩॥
ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ ॥੪॥੧॥੯॥

ਬਸੰਤੁ ਮਹਲਾ ੧ ਹਿੰਡੋਲ ॥
ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ ॥
ਆਪਿ ਕੁਚਜੀ ਦੋਸੁ ਨ ਦੇਊ ਜਾਣਾ ਨਾਹੀ ਰਖੇ ॥੧॥
ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥
ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ॥੧॥ ਰਹਾਉ ॥

ਤਿਆਗ ਕੇ ਹਰਿ ਦੀ ਭਗਤੀ ਵਿਚ ਸਚੇਤ ਹੁੰਦਾ ਹੈ। ਹਰਿ ਦੀ ਭਗਤੀ (ਉਸ ਨੂੰ) ਸ਼ੋਭਦੀ ਹੈ (ਕਿਉਂਕਿ ਉਸ ਨੂੰ ਚੰਗੇ) ਕਰਮ ਕਰਕੇ ਭਾਗਾਂ (ਵਿਚ ਪ੍ਰਾਪਤ ਹੋਈ ਹੈ)।੩। ਗੁਰੂ (ਜਿਨ੍ਹਾਂ ਨੂੰ ਨਾਮ ਦੀ) ਦਾਤ ਦਿੰਦਾ ਹੈ, (ਉਨ੍ਹਾਂ ਨੂੰ ਪ੍ਰਭੂ ਨਾਲ) ਮਿਲਾਉਂਦਾ ਹੈ। (ਫਿਰ) ਪਿਆਰੇ ਗੁਰਸਿੱਖ ਦਿਨ ਰਾਤ (ਨਾਮ ਜਪਦੇ ਹਨ)। ਗੁਰੂ ਪ੍ਰਸੰਨ ਹੋ ਕੇ (ਜਿਨ੍ਹਾਂ ਨੂੰ) ਨਾਮ ਪ੍ਰਦਾਨ ਕਰਦਾ ਹੈ, (ਉਹ) ਜੀਵਨ-ਮਨੋਰਥ ਪ੍ਰਾਪਤ ਕਰ ਲੈਂਦੇ ਹਨ। ਨਾਨਕ ਦਾ ਕਥਨ ਹੈ ਕਿ ਕੋਈ ਵਿਰਲੇ ਹੀ (ਨਾਮ ਰੂਪ ਫਲ) ਪ੍ਰਾਪਤ ਕਰਦੇ ਹਨ।੪।੭।

**ਬਸੰਤੁ ਮਹਲਾ ੩ ਇਕ ਤੁਕਾ**

(ਜੇ) ਪ੍ਰਭੂ ਨੂੰ ਚੰਗਾ ਲਗੇ, (ਤਾਂ ਹੀ ਕੋਈ) ਸੇਵਕ ਸੇਵਾ ਕਰ ਸਕਦਾ ਹੈ। (ਉਹ) ਜੀਵਿਤ ਭਾਵ ਨਾਲ ਮਰਦਾ ਹੈ ਅਤੇ (ਉਸ ਦਾ) ਸਾਰਾ ਖ਼ਾਨਦਾਨ ਉਧਰ ਜਾਂਦਾ ਹੈ।੧। (ਹੇ ਪ੍ਰਭੂ! ਮੈਂ) ਤੇਰੀ ਭਗਤੀ ਨਹੀਂ ਛਡਾਂਗਾ, (ਭਾਵੇਂ) ਕੋਈ ਕਿਉਂ ਨ ਹਸਦਾ ਰਹੇ। (ਕਿਉਂਕਿ) ਮੇਰੇ ਹਿਰਦੇ ਵਿਚ ਸੱਚਾ ਨਾਮ ਵਸਦਾ ਹੈ।੧।ਰਹਾਉ। ਜਿਵੇਂ (ਕੋਈ) ਪ੍ਰਾਣੀ ਮਾਇਆ ਦੇ ਮੋਹ ਵਿਚ ਖਚਿਤ ਰਹਿੰਦਾ ਹੈ, ਤਿਵੇਂ ਸੰਤ ਜਨ ਰਾਮ ਨਾਮ ਵਿਚ ਮਗਨ ਰਹਿੰਦੇ ਹਨ।੨। (ਹੇ ਪ੍ਰਭੂ!) ਮੈਂ ਮੂਰਖ ਨਾਸਮਝ ਉਪਰ ਮਿਹਰ ਕਰੋ (ਤਾਂ ਜੋ) ਤੇਰੀ ਸ਼ਰਣ ਵਿਚ ਪਿਆ ਰਹਾਂ।੩। ਨਾਨਕ ਦਾ ਕਥਨ ਹੈ ਕਿ ਸੰਸਾਰ ਦੇ (ਸਾਰੇ) ਕੰਮ ਵਿਅਰਥ ਹਨ। ਗੁਰੂ ਦੀ ਕ੍ਰਿਪਾ ਨਾਲ ਕੋਈ (ਵਿਰਲਾ ਹੀ) ਨਾਮ ਰੂਪ ਅੰਮ੍ਰਿਤ ਪ੍ਰਾਪਤ ਕਰਦਾ ਹੈ।੪।੮।

**ਮਹਲਾ ੧ ਬਸੰਤੁ ਹਿੰਡੋਲ ਘਰੁ ੨**

ਹੇ ਬ੍ਰਾਹਮਣ (*ਬਿਪ*)! (ਤੂੰ) ਸਾਲਗ੍ਰਾਮ ਨੂੰ ਪੂਜ ਕੇ ਪ੍ਰਸੰਨ ਕਰਦਾ ਹੈਂ ਅਤੇ ਤੁਲਸੀ ਦੀ ਮਾਲਾ (ਨੂੰ ਫੇਰਨਾ) ਉੱਤਮ ਕਰਮ (ਸਮਝਦਾ ਹੈਂ, ਪਰ ਇਸ ਨਾਲ ਭਵ-ਸਾਗਰ ਤੋਂ ਤਰਿਆ ਨਹੀਂ ਜਾ ਸਕੀਦਾ। ਤੂੰ) ਰਾਮ-ਨਾਮ ਦੇ ਜਪ ਦਾ ਬੇੜਾ ਤਿਆਰ ਕਰ (ਅਤੇ ਪ੍ਰਭੂ ਨੂੰ ਪ੍ਰਾਰਥਨਾ ਕਰ ਕਿ ਮੇਰੇ ਉਪਰ) ਹੇ ਦਿਆਲੂ! ਮਿਹਰ ਕਰ।੧। (ਤੂੰ) ਕਿਸ ਲਈ ਕਲਰੀ ਭੂਮੀ ਨੂੰ ਸਿੰਜ ਕੇ ਜਨਮ ਨੂੰ ਨਸ਼ਟ ਕਰ ਰਿਹਾ ਹੈਂ। (ਸ਼ਰੀਰ ਰੂਪ) ਕੱਚੀ ਕੰਧ ਡਿਗ ਜਾਏਗੀ, ਇਸ ਨੂੰ ਕਿਸ ਲਈ (ਤੂੰ ਕਰਮ-ਕਾਂਡਾਂ ਦਾ) ਚੂਨਾ ਲੇਪ ਰਿਹਾ ਹੈਂ।੧।ਰਹਾਉ। (ਖੇਤੀ ਦੇ ਰੂਪਕ ਦੁਆਰਾ ਗੁਰੂ ਜੀ ਦਸਦੇ ਹਨ— ਹੇ ਬ੍ਰਾਹਮਣ!) ਹੱਥਾਂ ਨੂੰ ਹਰਟ ਦੀ ਮਾਲ ਬਣਾ ਕੇ (ਉਸ ਵਿਚ) ਲੋਟੇ ਬੰਨ੍ਹ ਅਤੇ ਉਸ ਵਿਚ ਮਨ ਰੂਪ (ਬਲਦ ਨੂੰ) ਜੋੜ। (ਇਸ ਤਰ੍ਹਾਂ ਨਾਮ ਰੂਪ) ਅੰਮ੍ਰਿਤ ਨਾਲ ਸਿੰਜ ਕੇ (ਹਿਰਦੇ ਰੂਪ) ਕਿਆਰੇ ਭਰ, ਤਾਂ (ਹਰਿ ਰੂਪ) ਮਾਲੀ ਦਾ (ਸੇਵਕ) ਬਣ ਸਕੇਂਗਾ।੨। ਹੇ ਭਾਈ! ਕਾਮ ਅਤੇ ਕ੍ਰੋਧ ਦੋਹਾਂ ਨੂੰ ਖੁਰਪੇ (*ਬਸੋਲੇ*) ਬਣਾ ਅਤੇ ਸ਼ਰੀਰ ਰੂਪ ਧਰਤੀ ਨੂੰ ਗੋਡ (ਅਰਥਾਤ ਘਾਹ, ਨਦੀਣ ਆਦਿ ਵਿਕਾਰਾਂ ਨੂੰ ਬਾਹਰ ਕਢ ਦੇ)। ਜਿਉਂ ਜਿਉਂ ਗੋਡੇਂਗਾ, ਤਿਉਂ ਤਿਉਂ (ਆਤਮਿਕ) ਸੁਖ ਪ੍ਰਾਪਤ ਕਰੇਂਗਾ। (ਤੇਰੀ) ਕੀਤੀ ਹੋਈ (ਮਿਹਨਤ) ਵਿਅਰਥ ਨਹੀਂ ਜਾਏਗੀ।੩। ਹੇ ਦਿਆਲੂ (ਪ੍ਰਭੂ!) ਜੇ ਤੂੰ ਦਇਆ ਕਰੇਂ ਤਾਂ ਬਗਲੇ (ਪਾਖੰਡੀ ਮਨੁੱਖ) ਤੋਂ ਹੰਸ (ਸ੍ਰੇਸ਼ਠ ਧਰਮ ਸਾਧਕ) ਬਣ ਜਾਈਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹੇ ਦਿਆਲੂ! (ਮੈਂ) ਤੇਰੇ ਦਾਸਾਂ ਦਾ ਦਾਸ ਹਾਂ, (ਮੇਰੇ ਉਤੇ) ਮਿਹਰ ਕਰੋ।੪।੧।੯।

**ਬਸੰਤੁ ਮਹਲਾ ੧ ਹਿੰਡੋਲ**

ਸਹੁਰੇ ਘਰ ਵਿਚ (ਅਰਥਾਤ ਪ੍ਰਭੂ ਦੇ ਘਰ ਵਿਚ) ਹਰ ਚੀਜ਼, ਸਭ ਕੁਝ ਸਾਂਝਾ ਹੈ, ਪਰ ਪੇਕੇ ਘਰ ਵਿਚ (ਅਰਥਾਤ ਇਸ ਸੰਸਾਰ ਵਿਚ) ਜੀਵ-ਇਸਤਰੀ (ਹਰ ਚੀਜ਼) ਵਖਰੀ ਸਮਝਦੀ ਹੈ। (ਹੇ ਪ੍ਰਭੂ! ਮੈਂ) ਆਪ ਕੁਚਜੀ ਹਾਂ, ਕਿਸੇ ਹੋਰ ਨੂੰ ਦੋਸ਼ ਨਹੀਂ ਦਿੰਦੀ (ਕਿਉਂਕਿ ਤੇਰੀ ਦਾਤ ਨੂੰ) ਰਖਣਾ ਨਹੀਂ ਜਾਣਦੀ।੧। ਹੇ ਮੇਰੇ ਸੁਆਮੀ! ਮੈਂ ਆਪ ਹੀ ਭਰਮਾਂ ਵਿਚ ਭੁਲੀ ਹੋਈ ਹਾਂ। (ਭਾਗਾਂ ਵਿਚ ਜੋ) ਅੱਖਰ ਲਿਖੇ ਹਨ, ਉਨ੍ਹਾਂ ਨੂੰ ਹੀ ਗਾਉਂਦੀ ਹਾਂ, ਹੋਰ ਕੋਈ ਬੋਲ-ਬਾਣੀ ਨਹੀਂ ਜਾਣਦੀ।੧।ਰਹਾਉ।

ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ ॥
ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ ॥੨॥
ਜੇ ਤੂੰ ਪੜਿਆ ਪੰਡਿਤੁ ਬੀਨਾ ਦੁਇ ਅਖਰ ਦੁਇ ਨਾਵਾ ॥
ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇ ਕਰਿ ਸਚਿ ਸਮਾਵਾਂ ॥੩॥੨॥੧੦॥

ਬਸੰਤੁ ਹਿੰਡੋਲ ਮਹਲਾ ੧ ॥
ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ॥
ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ ॥੧॥
ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ ॥
ਕਿਨ ਬਿਧਿ ਪਾਵਉ ਪ੍ਰਾਨਪਤੀ ॥੧॥ ਰਹਾਉ ॥
ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ॥
ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥੨॥
ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ ॥
ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ ॥੩॥
ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਾ ਹੀ ਸੇਤੀ ਵਾਸਾ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ ॥੪॥੩॥੧੧॥

ਬਸੰਤੁ ਹਿੰਡੋਲ ਮਹਲਾ ੧ ॥
ਸਾਚਾ ਸਾਹੁ ਗੁਰੂ ਸੁਖਦਾਤਾ ਹਰਿ ਮੇਲੇ ਭੁਖ ਗਵਾਏ ॥
ਕਰਿ ਕਿਰਪਾ ਹਰਿ ਭਗਤਿ ਦ੍ਰਿੜਾਏ ਅਨਦਿਨੁ ਹਰਿ ਗੁਣ ਗਾਏ ॥੧॥
ਮਤ ਭੂਲਹਿ ਰੇ ਮਨ ਚੇਤਿ ਹਰੀ ॥
ਬਿਨੁ ਗੁਰ ਮੁਕਤਿ ਨਾਹੀ ਤ੍ਰੈ ਲੋਈ ਗੁਰਮੁਖਿ ਪਾਈਐ ਨਾਮੁ ਹਰੀ ॥੧॥ ਰਹਾਉ ॥
ਬਿਨੁ ਭਗਤੀ ਨਹੀ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ ॥
ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ ॥੨॥
ਘਟਿ ਘਟਿ ਗੁਪਤੁ ਉਪਾਏ ਵੇਖੈ ਪਰਗਟੁ ਗੁਰਮੁਖਿ ਸੰਤ ਜਨਾ ॥
ਹਰਿ ਹਰਿ ਕਰਹਿ ਸੁ ਹਰਿ ਰੰਗਿ ਭੀਨੇ ਹਰਿ ਜਲੁ ਅੰਮ੍ਰਿਤ ਨਾਮੁ ਮਨਾ ॥੩॥
ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ ॥
ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰ ਸੰਗਿ ਥੀਏ ॥੪॥੪॥੧੨॥

(ਹੇ ਜੀਵ-ਇਸਤਰੀ! ਜੇ ਤੂੰ ਭਗਤੀ ਰੂਪ) ਕਸੀਦਾ ਕਢ ਕੇ ਚੋਲੀ ਪਾ ਲਵੇਂ, ਤਾਂ ਤੂੰ (ਚੰਗੀ) ਇਸਤਰੀ ਜਾਣੀ ਜਾ ਸਕੇਂਗੀ। ਜੇ (ਤੂੰ ਹਿਰਦੇ ਰੂਪ) ਘਰ ਨੂੰ (ਵਿਕਾਰਾਂ ਤੋਂ ਬਚਾ ਕੇ) ਰਖੇਂ ਅਤੇ ਮਾੜੇ ਕਰਮ ਨ ਕਰੇਂ, (ਤਾਂ ਤੂੰ) ਪ੍ਰਭੂ-ਪਤੀ ਦੀ ਪਿਆਰੀ ਹੋ ਸਕੇਂਗੀ।੨। (ਹੇ ਜਿਗਿਆਸੂ!) ਜੇ ਤੂੰ ਪੜ੍ਹਿਆ ਹੋਇਆ ਵਿਦਵਾਨ ਅਤੇ ਸੂਝਵਾਨ ਹੈਂ (ਤਾਂ ਚੇਤੇ ਰਖ ਕਿ 'ਰਾਮ' ਦੇ) ਦੋਵੇਂ ਅੱਖਰ (ਭਵ-ਸਾਗਰ ਤੋਂ ਪਾਰ ਕਰਨ ਵਾਲੀਆਂ) ਦੋ ਬੇੜੀਆਂ (ਨਾਵਾਂ) ਹਨ। ਨਾਨਕ ਬੇਨਤੀ ਕਰਦਾ ਹੈ ਕਿ ਜੇਕਰ (ਮੈਂ) ਸਤਿਸਰੂਪ ਪ੍ਰਭੂ ਵਿਚ ਸਮਾਇਆ ਰਹਾਂ, (ਤਾਂ) ਇਕ (ਰਾਮ ਨਾਮ ਹੀ) ਪਾਰ ਲੰਘਾ ਦੇਵੇਗਾ।੩।੨।੧੦।

**ਬਸੰਤ ਹਿੰਡੋਲ ਮਹਲਾ ੧**

ਹੇ ਪੰਡਿਤ! ਵਿਚਾਰ ਕਰਕੇ ਦਸ (ਕਿ ਮੇਰੀ ਸ਼ਰੀਰ ਰੂਪ) ਨਗਰੀ ਕੱਚੀ ਹੈ, (ਮਨ ਰੂਪ) ਰਾਜਾ ਬੱਚਾ ਹੈ ਅਤੇ ਦੁਸ਼ਟ (ਕਾਮ ਆਦਿਕ ਵਿਕਾਰਾਂ ਨਾਲ ਉਸ ਦਾ) ਪਿਆਰ ਹੈ। (ਇਸ ਦੇ) ਦੋ ਪਿਤਾ (ਰਾਗ ਅਤੇ ਦ੍ਵੈਖ) ਅਤੇ ਦੋ ਮਾਵਾਂ (ਆਸਾ ਅਤੇ ਤ੍ਰਿਸ਼ਣਾ) ਕਹੀਆਂ ਜਾਂਦੀਆਂ ਹਨ।੧। ਹੇ ਸੁਆਮੀ ਪੰਡਿਤ! ਤੂੰ (ਮੈਨੂੰ) ਕੋਈ ਚੰਗੀ ਮਤਿ ਦੇ ਕਿ ਕਿਸ ਵਿਧੀ ਨਾਲ ਮੈਂ ਪ੍ਰਭੂ ਨੂੰ ਪ੍ਰਾਪਤ ਕਰਾਂ?।੧ ਰਹਾਉ। ਬਨਸਪਤੀ ਦੇ ਅੰਦਰ ਅਗਨੀ ਹੁੰਦੇ ਹੋਇਆਂ ਵੀ (ਇਹ) ਹਰੀ ਭਰੀ ਰਹਿੰਦੀ ਹੈ ਅਤੇ ਸਮੁੰਦਰ ਵੀ (ਸੀਮਾ ਦੀ) ਪੰਡ ਵਿਚ ਬੰਨ੍ਹਿਆ ਹੋਇਆ ਹੈ। ਸੂਰਜ ਅਤੇ ਚੰਦ੍ਰਮਾ (ਗਰਮ ਅਤੇ ਠੰਢੇ ਸੁਭਾ ਵਾਲੇ ਹੋਣ ਦੇ ਬਾਵਜੂਦ) ਦੋਵੇਂ (ਇਕੋ ਆਕਾਸ਼ ਰੂਪ) ਘਰ ਵਿਚ ਰਹਿੰਦੇ ਹਨ। (ਇਸ ਭੇਦ ਨੂੰ ਸਮਝਣ ਦਾ ਮੈਨੂੰ) ਗਿਆਨ ਪ੍ਰਾਪਤ ਨਹੀਂ ਹੋਇਆ।੨। (ਉਸ ਨੂੰ) ਰਾਮ (ਦੇ ਨਾਮ) ਦਾ ਸਿਮਰਨ ਕਰਨ ਵਾਲਾ ਸਮਝਣਾ ਚਾਹੀਦਾ ਹੈ ਜੋ ਇਕ ਮਾਇਆ ਨੂੰ ਖ਼ਤਮ ਕਰ ਦੇਵੇ। ਉਸ ਦੇ ਲੱਛਣ (ਇਹ) ਜਾਣਨੇ ਚਾਹੀਦੇ ਹਨ (ਕਿ ਉਹ) ਖਿਮਾ ਰੂਪ ਧਨ ਇਕੱਠਾ ਕਰਦਾ ਹੋਵੇ।੩। (ਹੇ ਪ੍ਰਭੂ! ਮੇਰਾ) ਉਨ੍ਹਾਂ (ਅਮੋੜ ਇੰਦ੍ਰੀਆਂ) ਨਾਲ ਵਾਸਾ ਹੈ (ਜੋ) ਨ ਕਿਹਾ ਸੁਣਦੀਆਂ ਹਨ ਅਤੇ ਨ ਖਾਏ ਹੋਏ ਦਾ (ਅਹਿਸਾਨ) ਮੰਨਦੀਆਂ ਹਨ। (ਤੇਰੇ) ਦਾਸਾਂ ਦਾ ਦਾਸ ਨਾਨਕ ਬੇਨਤੀ ਕਰਦਾ ਹੈ ਕਿ (ਹੇ ਪ੍ਰਭੂ! ਮੇਰਾ ਮਨ) ਛਿਣ ਵਿਚ ਤੋਲਾ ਹੈ ਅਤੇ ਛਿਣ ਵਿਚ ਮਾਸਾ ਹੈ (ਇਸ ਲਈ ਇਸ ਨੂੰ ਸਥਿਰ ਕਰਨ ਦੀ ਜੁਗਤ ਦਸੋ)।੪।੩।੧੧।

**ਬਸੰਤ ਹਿੰਡੋਲ ਮਹਲਾ ੧**

ਗੁਰੂ ਸੱਚਾ ਸ਼ਾਹ ਹੈ (ਜੋ ਆਤਮਿਕ) ਸੁਖ ਪ੍ਰਦਾਨ ਕਰਦਾ ਹੈ, ਹਰਿ ਨਾਲ ਮਿਲ ਕੇ (ਮਨੁੱਖ ਦੇ ਅੰਦਰੋਂ ਮਾਇਆਵੀ) ਭੁਖ ਦੂਰ ਕਰ ਦਿੰਦਾ ਹੈ ਅਤੇ ਕ੍ਰਿਪਾ-ਪੂਰਵਕ ਹਰਿ ਦੀ ਭਗਤੀ ਦ੍ਰਿੜ੍ਹ ਕਰਾਉਂਦਾ ਹੈ, (ਫਲਸਰੂਪ ਮਨੁੱਖ) ਹਰ ਰੋਜ਼ ਹਰਿ ਦੇ ਗੁਣਾਂ ਦਾ ਗਾਨ ਕਰਦਾ ਹੈ।੧। ਹੇ ਮਨ! ਹਰਿ ਨੂੰ ਸਦਾ ਚੇਤੇ ਰਖ, ਮਤਾਂ ਭੁਲ ਜਾਏਂ। ਗੁਰੂ ਤੋਂ ਬਿਨਾ ਤਿੰਨਾਂ ਲੋਕਾਂ ਵਿਚ (ਮਾਇਆਵੀ ਬੰਧਨਾਂ ਤੋਂ) ਖ਼ਲਾਸੀ ਨਹੀਂ ਹੋ ਸਕਦੀ। ਗੁਰੂ ਦੁਆਰਾ ਹਰਿ ਦਾ ਨਾਮ ਪਾਈਦਾ ਹੈ।੧ ਰਹਾਉ। (ਹਰਿ-)ਭਗਤੀ ਤੋਂ ਬਿਨਾ ਸਤਿਗੁਰੂ ਨਹੀਂ ਪਾਇਆ ਜਾ ਸਕਦਾ ਅਤੇ ਭਾਗਾਂ ਤੋਂ ਬਿਨਾ ਹਰਿ ਦੀ ਭਗਤੀ ਨਹੀਂ ਹੋ ਸਕਦੀ। ਭਾਗਾਂ ਤੋਂ ਬਿਨਾ ਸਤਿਸੰਗ ਨਹੀਂ ਮਿਲਦਾ, ਹਰਿ ਦੀ ਮਿਹਰ ਨਾਲ ਹਰਿ-ਨਾਮ ਪ੍ਰਾਪਤ ਹੁੰਦਾ ਹੈ।੨। (ਪ੍ਰਭੂ ਸ੍ਰਿਸ਼ਟੀ ਦੀ) ਸਿਰਜਨਾ ਕਰਕੇ (ਉਸ ਨੂੰ) ਵੇਖਦਾ/ਸੰਭਾਲਦਾ ਹੈ ਅਤੇ ਹਰ ਇਕ ਦੇ ਹਿਰਦੇ ਵਿਚ ਗੁਪਤ ਰੂਪ ਵਿਚ (ਵਿਦਮਾਨ ਰਹਿੰਦਾ ਹੈ)। (ਹਾਂ) ਗੁਰੂ ਦੁਆਰਾ ਸੰਤ-ਜਨਾਂ (ਦੇ ਹਿਰਦੇ) ਵਿਚ ਪ੍ਰਗਟ ਹੁੰਦਾ ਹੈ। ਉਹ (ਸੰਤ-ਜਨ) ਹਰਿ ਹਰਿ (ਦਾ ਨਾਮ) ਜਪਦਿਆਂ ਹਰਿ ਦੇ ਪ੍ਰੇਮ (*ਰੰਗਿ*) ਵਿਚ ਭਿਜ ਜਾਂਦੇ ਹਨ ਅਤੇ ਹਰਿ-ਨਾਮ ਰੂਪ ਅੰਮ੍ਰਿਤ ਜਲ (ਉਨ੍ਹਾਂ ਦੇ) ਮਨ ਵਿਚ ਸਮਾਇਆ ਰਹਿੰਦਾ ਹੈ।੩। ਜਿਨ੍ਹਾਂ (ਸੰਤ-ਜਨਾਂ) ਨੂੰ (ਭਗਤੀ ਦੇ) ਤਖ਼ਤ ਉਪਰ ਬੈਠਣ ਦਾ ਮਾਣ ਮਿਲਦਾ ਹੈ, ਉਨ੍ਹਾਂ ਨੂੰ ਗੁਰੂ ਨੇ ਪ੍ਰਮੁਖ ਬਣਾ ਦਿੱਤਾ ਹੈ। ਉਹ ਪਾਰਸ ਨੂੰ ਛੋਹ ਕੇ ਪਾਰਸ ਬਣ ਜਾਂਦੇ ਹਨ ਅਤੇ ਹਰਿ-ਗੁਰੂ ਨਾਲ ਏਕਾਕਾਰ ਹੋ ਜਾਂਦੇ ਹਨ।੪।੪।੧੨।

ਬਸੰਤੁ ਮਹਲਾ ੩ ਘਰੁ ੧ ਦੁਤੁਕੇ ੴ ਸਤਿਗੁਰ ਪ੍ਰਸਾਦਿ ॥
ਮਾਹਾ ਰੁਤੀ ਮਹਿ ਸਦ ਬਸੰਤੁ ॥ ਜਿਤੁ ਹਰਿਆ ਸਭੁ ਜੀਅ ਜੰਤੁ ॥
ਕਿਆ ਹਉ ਆਖਾ ਕਿਰਮ ਜੰਤੁ ॥ ਤੇਰਾ ਕਿਨੈ ਨ ਪਾਇਆ ਆਦਿ ਅੰਤੁ ॥੧॥
ਤੈ ਸਾਹਿਬ ਕੀ ਕਰਹਿ ਸੇਵ ॥ ਪਰਮ ਸੁਖ ਪਾਵਹਿ ਆਤਮ ਦੇਵ ॥੧॥ ਰਹਾਉ ॥
ਕਰਮੁ ਹੋਵੈ ਤਾਂ ਸੇਵਾ ਕਰੈ ॥ ਗੁਰ ਪਰਸਾਦੀ ਜੀਵਤ ਮਰੈ ॥
ਅਨਦਿਨੁ ਸਾਚੁ ਨਾਮੁ ਉਚਰੈ ॥ ਇਨ ਬਿਧਿ ਪ੍ਰਾਣੀ ਦੁਤਰੁ ਤਰੈ ॥੨॥
ਬਿਖੁ ਅੰਮ੍ਰਿਤੁ ਕਰਤਾਰਿ ਉਪਾਏ ॥ ਸੰਸਾਰ ਬਿਰਖ ਕਉ ਦੁਇ ਫਲ ਲਾਏ ॥
ਆਪੇ ਕਰਤਾ ਕਰੇ ਕਰਾਏ ॥ ਜੋ ਤਿਸੁ ਭਾਵੈ ਤਿਸੈ ਖਵਾਏ ॥੩॥
ਨਾਨਕ ਜਿਸ ਨੋ ਨਦਰਿ ਕਰੇਇ ॥ ਅੰਮ੍ਰਿਤ ਨਾਮੁ ਆਪੇ ਦੇਇ ॥
ਬਿਖਿਆ ਕੀ ਬਾਸਨਾ ਮਨਹਿ ਕਰੇਇ ॥ ਅਪਣਾ ਭਾਣਾ ਆਪਿ ਕਰੇਇ ॥੪॥੧॥

ਬਸੰਤੁ ਮਹਲਾ ੩ ॥
ਰਾਤੇ ਸਾਚਿ ਹਰਿ ਨਾਮਿ ਨਿਹਾਲਾ ॥ ਦਇਆ ਕਰਹੁ ਪ੍ਰਭ ਦੀਨ ਦਇਆਲਾ ॥
ਤਿਸੁ ਬਿਨੁ ਅਵਰੁ ਨਹੀ ਮੈ ਕੋਇ ॥ ਜਿਉ ਭਾਵੈ ਤਿਉ ਰਾਖੈ ਸੋਇ ॥੧॥
ਗੁਰ ਗੋਪਾਲ ਮੇਰੈ ਮਨਿ ਭਾਏ ॥
ਰਹਿ ਨ ਸਕਉ ਦਰਸਨ ਦੇਖੇ ਬਿਨੁ ਸਹਜਿ ਮਿਲਉ ਗੁਰੁ ਮੇਲਿ ਮਿਲਾਏ ॥੧॥ ਰਹਾਉ॥
ਇਹੁ ਮਨੁ ਲੋਭੀ ਲੋਭਿ ਲੁਭਾਨਾ ॥ ਰਾਮ ਬਿਸਾਰਿ ਬਹੁਰਿ ਪਛੁਤਾਨਾ ॥
ਬਿਛੁਰਤ ਮਿਲਾਇ ਗੁਰ ਸੇਵ ਰਾਂਗੇ ॥ ਹਰਿ ਨਾਮੁ ਦੀਓ ਮਸਤਕਿ ਵਡਭਾਗੇ ॥੨॥
ਪਉਣ ਪਾਣੀ ਕੀ ਇਹ ਦੇਹ ਸਰੀਰਾ ॥ ਹਉਮੈ ਰੋਗੁ ਕਠਿਨ ਤਨਿ ਪੀਰਾ ॥
ਗੁਰਮੁਖਿ ਰਾਮ ਨਾਮ ਦਾਰੂ ਗੁਣ ਗਾਇਆ ॥ ਕਰਿ ਕਿਰਪਾ ਗੁਰਿ ਰੋਗੁ ਗਵਾਇਆ ॥੩॥
ਚਾਰਿ ਨਦੀਆ ਅਗਨੀ ਤਨਿ ਚਾਰੇ ॥ ਤ੍ਰਿਸਨਾ ਜਲਤ ਜਲੇ ਅਹੰਕਾਰੇ ॥
ਗੁਰਿ ਰਾਖੇ ਵਡਭਾਗੀ ਤਾਰੇ ॥ ਜਨ ਨਾਨਕ ਉਰਿ ਹਰਿ ਅੰਮ੍ਰਿਤੁ ਧਾਰੇ ॥੪॥੨॥

ਬਸੰਤੁ ਮਹਲਾ ੩ ॥
ਹਰਿ ਸੇਵੇ ਸੋ ਹਰਿ ਕਾ ਲੋਗੁ ॥ ਸਾਚੁ ਸਹਜੁ ਕਦੇ ਨ ਹੋਵੈ ਸੋਗੁ ॥
ਮਨਮੁਖ ਮੁਏ ਨਾਹੀ ਹਰਿ ਮਨ ਮਾਹਿ ॥ ਮਰਿ ਮਰਿ ਜੰਮਹਿ ਭੀ ਮਰਿ ਜਾਹਿ ॥੧॥
ਸੇ ਜਨ ਜੀਵੇ ਜਿਨ ਹਰਿ ਮਨ ਮਾਹਿ ॥ ਸਾਚੁ ਸਮ੍ਹਾਲਹਿ ਸਾਚਿ ਸਮਾਹਿ ॥੧॥ ਰਹਾਉ॥

**ਬਸੰਤੁ ਮਹਲਾ ੩ ਘਰੁ ੧ ਦੁਤੁਕੇ**

(ਹੇ ਪਰਮਾਤਮਾ! ਸਾਰਿਆਂ) ਮਹੀਨਿਆਂ ਅਤੇ ਰੁਤਾਂ ਵਿਚ ਸਦਾ ਬਸੰਤ (ਰੂਪ ਤੂੰ ਆਪ ਹੀ ਹੈਂ), ਜਿਸ ਕਰਕੇ ਸਾਰੇ ਜੀਵ-ਜੰਤ ਹਰੇ ਭਰੇ (ਅਰਥਾਤ ਖਿੜੇ) ਰਹਿੰਦੇ ਹਨ। ਮੈਂ ਕੀੜੇ (ਵਰਗਾ ਤੁੱਛ) ਜੀਵ ਕੀ ਕਹਾਂ, ਤੇਰਾ ਆਦਿ ਅੰਤ ਕਿਸੇ ਨੇ ਵੀ ਨਹੀਂ ਪਾਇਆ।੧। ਹੇ ਸੁਆਮੀ! ਹੇ ਆਤਮ-ਦੇਵ! (ਜੋ) ਤੇਰੀ ਸੇਵਾ ਕਰਦੇ ਹਨ, (ਉਹ) ਪਰਮ-ਸੁਖ ਪ੍ਰਾਪਤ ਕਰਦੇ ਹਨ।੧।ਰਹਾਉ। (ਜਿਸ ਉਪਰ ਪ੍ਰਭੂ ਦੀ) ਮਿਹਰ ਹੁੰਦੀ ਹੈ, ਤਾਂ (ਉਹ) ਸੇਵਾ ਕਰਦਾ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਜੀਵਿਤ ਭਾਵ ਨਾਲ ਮਰਦਾ ਹੈ। (ਉਹ) ਹਰ ਰੋਜ਼ ਸੱਚੇ ਨਾਮ ਨੂੰ ਜਪਦਾ ਹੈ। ਇਸ ਢੰਗ ਨਾਲ ਮਨੁੱਖ ਦੁਸਤਰ ਸਾਗਰ ਨੂੰ ਤਰ ਜਾਂਦਾ ਹੈ।੨। ਵਿਸ਼ ਅਤੇ ਅੰਮ੍ਰਿਤ (ਦੋਂਵੇਂ) ਕਰਤਾਰ ਨੇ ਪੈਦਾ ਕੀਤੇ ਹਨ। (ਇਹ) ਦੋਵੇਂ ਫਲ ਸੰਸਾਰ ਰੂਪ ਬ੍ਰਿਛ ਨਾਲ ਲਗਾਏ ਹਨ। ਪਰਮਾਤਮਾ ਆਪ ਹੀ ਕਰਦਾ ਅਤੇ ਕਰਾਉਂਦਾ ਹੈ। ਜੋ (ਵਿਅਕਤੀ) ਉਸ ਨੂੰ ਚੰਗਾ ਲਗਦਾ ਹੈ, ਉਸ ਨੂੰ (ਇੱਛਾ ਅਨੁਸਾਰ ਫਲ) ਖਵਾਉਂਦਾ ਹੈ।੩। ਨਾਨਕ (ਦਾ ਕਥਨ ਹੈ ਕਿ) ਜਿਸ ਉਪਰ (ਪ੍ਰਭੂ) ਮਿਹਰ ਦੀ ਨਜ਼ਰ ਕਰਦਾ ਹੈ, (ਉਸ ਨੂੰ) ਆਪ ਹੀ ਨਾਮ ਰੂਪ ਅੰਮ੍ਰਿਤ ਬਖ਼ਸ਼ਦਾ ਹੈ, (ਉਸ ਦੇ ਅੰਦਰੋਂ) ਮਾਇਆ ਦੀ ਲਾਲਸਾ ਦੂਰ ਕਰ ਦਿੰਦਾ ਹੈ। (ਪ੍ਰਭੂ) ਆਪਣਾ ਭਾਣਾ ਆਪ ਹੀ ਕਰਦਾ ਹੈ।੪।੧।

**ਬਸੰਤੁ ਮਹਲਾ ੩**

(ਜੋ ਸਾਧਕ) ਹਰਿ-ਨਾਮ (ਸਿਮਰਨ) ਦੁਆਰਾ ਸਤਿਸਰੂਪ (ਪ੍ਰਭੂ ਦੇ ਪ੍ਰੇਮ) ਵਿਚ ਰੰਗੇ ਜਾਂਦੇ ਹਨ, (ਉਹ) ਨਿਹਾਲ ਹੋ ਜਾਂਦੇ ਹਨ। ਹੇ ਪ੍ਰਭੂ! ਹੇ ਦੀਨ ਦਿਆਲ! (ਮੇਰੇ ਉਪਰ ਵੀ) ਦਇਆ ਕਰੋ। ਉਸ (ਪ੍ਰਭੂ) ਤੋਂ ਬਿਨਾ ਮੇਰਾ ਹੋਰ ਕੋਈ ਨਹੀਂ ਹੈ। ਉਹ ਜਿਵੇਂ ਚਾਹੁੰਦਾ ਹੈ, ਤਿਵੇਂ ਰਖਦਾ ਹੈ।੧। ਗੁਰੂ-ਪਰਮੇਸ਼ਵਰ ਮੇਰੇ ਮਨ ਵਿਚ ਚੰਗਾ ਲਗਦਾ ਹੈ। (ਮੈਂ ਉਸ ਦਾ) ਦਰਸ਼ਨ ਵੇਖੇ ਬਿਨਾ ਰਹਿ ਨਹੀਂ ਸਕਦਾ। ਸਹਿਜ ਅਵਸਥਾ ਵਿਚ (ਉਦੋਂ ਹੀ ਪ੍ਰਭੂ ਨੂੰ) ਮਿਲਿਆ ਜਾਂਦਾ ਹੈ (ਜਦੋਂ) ਗੁਰੂ (ਆਪਣੇ ਨਾਲ) ਮੇਲ ਕੇ (ਪ੍ਰਭੂ ਨਾਲ) ਮਿਲਾ ਦਿੰਦਾ ਹੈ।੧।ਰਹਾਉ। ਇਹ ਲੋਭੀ ਮਨ (ਸਦਾ) ਲੋਭ ਵਿਚ ਲੋਭਾਇਮਾਨ ਰਹਿੰਦਾ ਹੈ। ਰਾਮ ਨੂੰ ਭੁਲਾ ਕੇ ਫਿਰ ਪਛਤਾਉਂਦਾ ਹੈ। ਜੋ ਗੁਰੂ ਦੇ ਸੇਵਾ ਵਿਚ ਲੀਨ ਰਹਿੰਦੇ ਹਨ, (ਉਨ੍ਹਾਂ) ਵਿਛੜੇ ਹੋਇਆਂ ਨੂੰ ਵੀ (ਗੁਰੂ ਪ੍ਰਭੂ ਨਾਲ) ਮਿਲਾ ਦਿੰਦਾ ਹੈ। (ਜਿਨ੍ਹਾਂ ਦੇ) ਮੱਥੇ ਉਤੇ ਵੱਡੇ ਭਾਗ (ਲਿਖੇ ਹੁੰਦੇ ਹਨ, ਉਨ੍ਹਾਂ ਨੂੰ ਗੁਰੂ) ਹਰਿ ਦਾ ਨਾਮ ਬਖ਼ਸ਼ਦਾ ਹੈ।੨। ਇਹ ਦੇਹ/ਸ਼ਰੀਰ ਪੌਣ ਅਤੇ ਪਾਣੀ (ਜਿਹੇ ਤੱਤ੍ਹਾਂ ਦਾ) ਬਣਿਆ ਹੋਇਆ ਹੈ। (ਜਿਸ ਦੇ ਸ਼ਰੀਰ ਵਿਚ) ਹਉਮੈ ਦਾ ਰੋਗ ਹੈ, (ਉਸ ਦੇ) ਸ਼ਰੀਰ ਵਿਚ ਸਖ਼ਤ ਪੀੜ (ਹੁੰਦੀ ਰਹਿੰਦੀ ਹੈ)। (ਜੋ) ਗੁਰਮੁਖ (ਪ੍ਰਭੂ ਦੇ) ਗੁਣਾਂ ਦਾ ਗਾਇਨ ਕਰਦਾ ਹੈ, (ਉਸ ਲਈ) ਰਾਮ-ਨਾਮ (ਰੋਗ ਦੂਰ ਕਰਨ ਦੀ) ਦਵਾਈ ਬਣ ਜਾਂਦਾ ਹੈ। ਗੁਰੂ ਕ੍ਰਿਪਾ ਕਰਕੇ (ਸਾਧਕ ਦਾ) ਰੋਗ ਨਸ਼ਟ ਕਰ ਦਿੰਦਾ ਹੈ।੩। (ਜਿਸ ਮਨੁੱਖ ਦੇ ਸ਼ਰੀਰ ਵਿਚ) ਅਗਨੀ ਦੀਆਂ ਚਾਰ ਨਦੀਆਂ (ਹਿੰਸਾ, ਮੋਹ, ਲੋਭ ਅਤੇ ਕ੍ਰੋਧ) ਵਿਦਮਾਨ ਹਨ, (ਉਹ ਮਨੁੱਖ) ਤ੍ਰਿਸ਼ਣਾ ਅਤੇ ਹੰਕਾਰ ਨਾਲ ਸੜਦਾ ਰਹਿੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ ਇਨ੍ਹਾਂ ਅਗਨੀਆਂ ਤੋਂ) ਗੁਰੂ ਨੇ ਬਚਾਇਆ ਹੈ, (ਉਨ੍ਹਾਂ) ਵਡਭਾਗੀਆਂ ਨੂੰ ਤਾਰ ਦਿੱਤਾ ਹੈ। (ਉਨ੍ਹਾਂ ਨੇ ਆਪਣੇ) ਹਿਰਦੇ ਵਿਚ ਹਰਿ-(ਨਾਮ ਰੂਪ) ਅੰਮ੍ਰਿਤ ਵਸਾ ਲਿਆ ਹੈ।੪।੨।

**ਬਸੰਤੁ ਮਹਲਾ ੩**

(ਜੋ) ਹਰਿ ਦੀ ਸੇਵਾਂ ਕਰਦਾ ਹੈ, ਉਹ ਹਰਿ ਦਾ ਭਗਤ ਹੈ। (ਉਸ ਨੂੰ) ਸੱਚੀ ਸਹਿਜ ਅਵਸਥਾ (ਮਿਲੀ ਰਹਿੰਦੀ ਹੈ) ਅਤੇ ਕਦੇ ਗ਼ਮ ਨਹੀਂ ਹੁੰਦਾ। (ਜਿਨ੍ਹਾਂ ਦੇ) ਮਨ ਵਿਚ (ਹਰਿ-)ਨਾਮ ਨਹੀਂ ਹੁੰਦਾ, (ਉਹ) ਮਨਮੁਖ (ਆਤਮਿਕ ਤੌਰ 'ਤੇ) ਮਰੇ ਹੋਏ ਹਨ। (ਉਹ) ਮਰ ਮਰ ਕੇ ਜੰਮਦੇ ਹਨ ਅਤੇ ਫਿਰ ਮਰਦੇ ਰਹਿੰਦੇ ਹਨ।੧। ਉਹ ਸਾਧਕ (ਸਦਾ) ਜੀਉਂਦੇ ਰਹਿੰਦੇ ਹਨ, ਜਿਨ੍ਹਾਂ ਦੇ ਮਨ ਵਿਚ ਹਰਿ

ਹਰਿ ਨ ਸੇਵਹਿ ਤੇ ਹਰਿ ਤੇ ਦੂਰਿ ॥ ਦਿਸੰਤਰੁ ਭਵਹਿ ਸਿਰਿ ਪਾਵਹਿ ਧੂਰਿ ॥
ਹਰਿ ਆਪੇ ਜਨ ਲੀਏ ਲਾਇ ॥ ਤਿਨ ਸਦਾ ਸੁਖੁ ਹੈ ਤਿਲੁ ਨ ਤਮਾਇ ॥੨॥
ਨਦਰਿ ਕਰੇ ਚੂਕੈ ਅਭਿਮਾਨੁ ॥ ਸਾਚੀ ਦਰਗਹ ਪਾਵੈ ਮਾਨੁ ॥
ਹਰਿ ਜੀਉ ਵੇਖੈ ਸਦ ਹਜੂਰਿ ॥ ਗੁਰ ਕੈ ਸਬਦਿ ਰਹਿਆ ਭਰਪੂਰਿ ॥੩॥
ਜੀਅ ਜੰਤ ਕੀ ਕਰੇ ਪ੍ਰਤਿਪਾਲ ॥ ਗੁਰ ਪਰਸਾਦੀ ਸਦ ਸਮ੍ਹਾਲ ॥
ਦਰਿ ਸਾਚੈ ਪਤਿ ਸਿਉ ਘਰਿ ਜਾਇ ॥ ਨਾਨਕ ਨਾਮਿ ਵਡਾਈ ਪਾਇ ॥੪॥੩॥

ਬਸੰਤੁ ਮਹਲਾ ੩ ॥
ਅੰਤਰਿ ਪੂਜਾ ਮਨ ਤੇ ਹੋਇ ॥ ਏਕੋ ਵੇਖੈ ਅਉਰੁ ਨ ਕੋਇ ॥
ਦੂਜੈ ਲੋਕੀ ਬਹੁਤੁ ਦੁਖੁ ਪਾਇਆ ॥ ਸਤਿਗੁਰਿ ਮੈਨੋ ਏਕੁ ਦਿਖਾਇਆ ॥੧॥
ਮੇਰਾ ਪ੍ਰਭੁ ਮਉਲਿਆ ਸਦ ਬਸੰਤੁ ॥ ਇਹੁ ਮਨੁ ਮਉਲਿਆ ਗਾਇ ਗੁਣ ਗੋਬਿੰਦ ॥੧॥ਰਹਾਉ॥
ਗੁਰ ਪੂਛਹੁ ਤੁਮ੍ ਕਰਹੁ ਬੀਚਾਰੁ ॥ ਤਾਂ ਪ੍ਰਭ ਸਾਚੇ ਲਗੈ ਪਿਆਰੁ ॥
ਆਪੁ ਛੋਡਿ ਹੋਹਿ ਦਾਸਤ ਭਾਇ ॥ ਤਉ ਜਗਜੀਵਨੁ ਵਸੈ ਮਨਿ ਆਇ ॥੨॥
ਭਗਤਿ ਕਰੇ ਸਦ ਵੇਖੈ ਹਜੂਰਿ ॥ ਮੇਰਾ ਪ੍ਰਭੁ ਸਦ ਰਹਿਆ ਭਰਪੂਰਿ ॥
ਇਸੁ ਭਗਤੀ ਕਾ ਕੋਈ ਜਾਣੈ ਭੇਉ ॥ ਸਭੁ ਮੇਰਾ ਪ੍ਰਭੁ ਆਤਮ ਦੇਉ ॥੩॥
ਆਪੇ ਸਤਿਗੁਰੁ ਮੇਲਿ ਮਿਲਾਏ ॥ ਜਗਜੀਵਨ ਸਿਉ ਆਪਿ ਚਿਤੁ ਲਾਏ ॥
ਮਨੁ ਤਨੁ ਹਰਿਆ ਸਹਜਿ ਸੁਭਾਏ ॥ ਨਾਨਕ ਨਾਮਿ ਰਹੇ ਲਿਵ ਲਾਏ ॥੪॥੪॥

ਬਸੰਤੁ ਮਹਲਾ ੩ ॥
ਭਗਤਿ ਵਛਲੁ ਹਰਿ ਵਸੈ ਮਨਿ ਆਇ ॥ ਗੁਰ ਕਿਰਪਾ ਤੇ ਸਹਜ ਸੁਭਾਇ ॥
ਭਗਤਿ ਕਰੇ ਵਿਚਹੁ ਆਪੁ ਖੋਇ ॥ ਤਦ ਹੀ ਸਾਚਿ ਮਿਲਾਵਾ ਹੋਇ ॥੧॥
ਭਗਤ ਸੋਹਹਿ ਸਦਾ ਹਰਿ ਪ੍ਰਭ ਦੁਆਰਿ ॥ ਗੁਰ ਕੈ ਹੇਤਿ ਸਾਚੈ ਪ੍ਰੇਮ ਪਿਆਰਿ ॥੧॥ਰਹਾਉ॥
ਭਗਤਿ ਕਰੇ ਸੋ ਜਨੁ ਨਿਰਮਲੁ ਹੋਇ ॥ ਗੁਰ ਸਬਦੀ ਵਿਚਹੁ ਹਉਮੈ ਖੋਇ ॥
ਹਰਿ ਜੀਉ ਆਪਿ ਵਸੈ ਮਨਿ ਆਇ ॥ ਸਦਾ ਸਾਂਤਿ ਸੁਖਿ ਸਹਜਿ ਸਮਾਇ ॥੨॥
ਸਾਚਿ ਰਤੇ ਤਿਨ ਸਦ ਬਸੰਤ ॥ ਮਨੁ ਤਨੁ ਹਰਿਆ ਰਵਿ ਗੁਣ ਗੁਵਿੰਦ ॥
ਬਿਨੁ ਨਾਵੈ ਸੂਕਾ ਸੰਸਾਰੁ ॥ ਅਗਨਿ ਤ੍ਰਿਸਨਾ ਜਲੈ ਵਾਰੋ ਵਾਰ ॥੩॥

(-ਨਾਮ) ਵਸਦਾ ਹੈ। (ਉਹ) ਸੱਚੇ (ਪ੍ਰਭੂ) ਨੂੰ ਸਿਮਰਦੇ ਹਨ ਅਤੇ ਸੱਚੇ ਵਿਚ ਹੀ ਸਮਾਏ ਰਹਿੰਦੇ ਹਨ।੧।ਰਹਾਉ। ਜੋ (ਵਿਅਕਤੀ) ਹਰਿ ਨੂੰ ਨਹੀਂ ਸੇਵਦੇ, ਉਹ ਹਰਿ ਤੋਂ ਦੂਰ ਰਹਿੰਦੇ ਹਨ। (ਉਹ) ਦੂਰ ਦੁਰਾਡੇ ਭਟਕਦੇ ਰਹਿੰਦੇ ਹਨ ਅਤੇ ਖਜਲ ਹੁੰਦੇ ਰਹਿੰਦੇ ਹਨ। ਹਰਿ ਨੇ ਆਪ ਹੀ (ਆਪਣੇ) ਸੇਵਕਾਂ ਨੂੰ ਲੜ ਲਗਾਇਆ ਹੋਇਆ ਹੈ। ਉਨ੍ਹਾਂ (ਸਾਧਕਾਂ) ਨੂੰ ਹਮੇਸ਼ਾ (ਆਤਮਿਕ) ਸੁਖ (ਮਿਲਿਆ ਰਹਿੰਦਾ ਹੈ ਅਤੇ ਉਨ੍ਹਾਂ ਦੇ ਹਿਰਦੇ ਵਿਚ) ਤਿਲ ਮਾਤ੍ਰ ਲਾਲਚ (*ਤਮਾਇ*) ਨਹੀਂ ਹੁੰਦਾ।੨। (ਜਿਸ ਉਪਰ ਪ੍ਰਭੂ) ਮਿਹਰ ਕਰਦਾ ਹੈ, (ਉਸ ਦਾ) ਹੰਕਾਰ ਖ਼ਤਮ ਹੋ ਜਾਂਦਾ ਹੈ ਅਤੇ ਸੱਚੀ ਦਰਗਾਹ ਵਿਚ ਮਾਣ ਪ੍ਰਾਪਤ ਕਰਦਾ ਹੈ। (ਉਹ) ਹਰਿ ਨੂੰ ਹਾਜ਼ਰ-ਨਾਜ਼ਰ ਵੇਖਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਉਸ ਨੂੰ) ਸਰਬ੍ਰਤ ਭਰਪੂਰ ਹੋ ਰਿਹਾ (ਪ੍ਰਤੀਤ ਹੁੰਦਾ ਹੈ)।੩। (ਹੇ ਜਿਗਿਆਸੂ! ਜੋ ਪ੍ਰਭੂ) ਸਾਰੇ ਜੀਵ-ਜੰਤੂਆਂ ਦੀ ਪਾਲਣਾ ਕਰਦਾ ਹੈ, ਗੁਰੂ ਦੀ ਕ੍ਰਿਪਾ ਨਾਲ (ਉਸ ਨੂੰ) ਹਮੇਸ਼ਾ ਯਾਦ ਰਖ। (ਜੋ ਸਾਧਕ ਯਾਦ ਰਖਦਾ ਹੈ, ਉਹ) ਸੱਚੇ (ਪ੍ਰਭੂ) ਦੇ ਦਰ ਉਤੇ, (ਆਪਣੇ ਅਸਲੀ) ਘਰ ਵਿਚ ਪ੍ਰਤਿਸ਼ਠਾ ਸਹਿਤ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਨਾਮ ਦੁਆਰਾ ਵਡਿਆਈ ਪ੍ਰਾਪਤ ਕਰਦਾ ਹੈ।੪।੩।

**ਬਸੰਤੁ ਮਹਲਾ ੩**

(ਜਿਸ ਸਾਧਕ ਦੇ) ਅੰਦਰ (ਸੱਚੇ) ਮਨੋ ਪੂਜਾ ਹੁੰਦੀ ਹੈ, (ਉਹ ਸਰਬਤ੍ਰ) ਇਕੋ (ਪ੍ਰਭੂ) ਨੂੰ ਵੇਖਦਾ ਹੈ, (ਉਸ ਨੂੰ) ਹੋਰ ਕੋਈ ਨਹੀਂ (ਦਿਸਦਾ)। ਦ੍ਵੈਤ-(ਭਾਵ) ਕਰਕੇ ਲੋਕਾਂ ਨੇ ਬਹੁਤ ਦੁਖ ਪਾਇਆ ਹੈ। ਮੈਨੂੰ ਸਤਿਗੁਰੂ ਨੇ ਇਕੋ (ਪ੍ਰਭੂ) ਹੀ ਵਿਖਾਇਆ ਹੈ।੧। ਮੇਰਾ ਪ੍ਰਭੂ ਸਦਾ ਬਸੰਤ ਵਾਂਗ ਖਿੜਿਆ ਹੋਇਆ ਹੈ। ਪ੍ਰਭੂ ਦੇ ਗੁਣ ਗਾ ਕੇ ਇਹ ਮਨ ਵੀ ਖਿੜ ਗਿਆ ਹੈ।੧।ਰਹਾਉ। ਜਦੋਂ ਤੁਸੀਂ ਗੁਰੂ ਨੂੰ ਪੁਛ ਕੇ ਵਿਚਾਰ ਕਰੋਗੇ, ਤਦੋਂ ਸੱਚੇ ਪ੍ਰਭੂ ਨਾਲ ਪਿਆਰ ਲਗੇਗਾ। (ਜਦੋਂ ਸਾਧਕ) ਆਪਾ-ਭਾਵ ਤਿਆਗ ਕੇ ਦਾਸ ਭਾਵ ਵਿਕਸਿਤ ਕਰਦਾ ਹੈ, ਤਦੋਂ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਮਨ ਵਿਚ ਆ ਕੇ ਵਸ ਜਾਂਦਾ ਹੈ।੨। (ਜੋ ਸਾਧਕ) ਭਗਤੀ ਕਰਦਾ ਹੈ, (ਉਹ ਪ੍ਰਭੂ ਨੂੰ) ਹਮੇਸ਼ਾ ਹਾਜ਼ਰ-ਨਾਜ਼ਰ ਵੇਖਦਾ ਹੈ। ਮੇਰਾ ਪ੍ਰਭੂ ਹਮੇਸ਼ਾ (ਸਭ ਵਿਚ) ਭਰਪੂਰ ਰਹਿੰਦਾ ਹੈ। ਇਸ ਭਗਤੀ ਦਾ ਭੇਦ ਕੋਈ (ਵਿਰਲਾ) ਹੀ ਜਾਣਦਾ ਹੈ। (ਜੋ ਜਾਣਦਾ ਹੈ ਉਸ ਨੂੰ) ਸਰਬਤ੍ਰ ਮੇਰਾ ਆਤਮ-ਦੇਵ ਪ੍ਰਭੂ (ਵਰਤਦਾ ਪ੍ਰਤੀਤ ਹੁੰਦਾ ਹੈ)।੩। (ਪ੍ਰਭੂ) ਆਪ ਹੀ (ਜਿਸ ਨੂੰ) ਸਤਿਗੁਰੂ ਨਾਲ ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ, (ਉਹ) ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ (ਪ੍ਰਭੂ) ਨਾਲ ਆਪ ਚਿਤ ਲਗਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਲਿਵ ਲਗਾਈ ਰਖਦੇ ਹਨ (ਉਨ੍ਹਾਂ ਦਾ) ਮਨ ਤਨ ਸਹਿਜ ਸੁਭਾ ਪ੍ਰਫੁਲਿਤ ਹੋ ਜਾਂਦਾ ਹੈ।੪।੪।

**ਬਸੰਤੁ ਮਹਲਾ ੩**

ਭਗਤ/ਭਗਤੀ ਨੂੰ ਪਿਆਰ ਕਰਨ ਵਾਲਾ ਪ੍ਰਭੂ (ਉਸ ਸਾਧਕ ਦੇ) ਮਨ ਵਿਚ ਗੁਰੂ ਦੀ ਕ੍ਰਿਪਾ ਨਾਲ ਸਹਿਜ ਸੁਭਾ ਆ ਵਸਦਾ ਹੈ, (ਜੋ ਆਪਣੇ) ਅੰਦਰੋਂ ਆਪਾ-ਭਾਵ ਖ਼ਤਮ ਕਰਕੇ ਭਗਤੀ ਕਰਦਾ ਹੈ, ਤਦ ਹੀ ਉਸ ਦਾ ਸੱਚੇ (ਪ੍ਰਭੂ) ਨਾਲ ਮਿਲਾਪ ਹੁੰਦਾ ਹੈ।੧। ਭਗਤ ਸਦਾ ਹਰਿ ਪ੍ਰਭੂ ਦੇ ਦੁਆਰ ਉਪਰ ਸ਼ੋਭਾ ਪਾਉਂਦੇ ਹਨ। ਉਹ ਗੁਰੂ ਦੇ ਪ੍ਰੇਮ ਵਿਚ, ਸਤਿਸਰੂਪ (ਪ੍ਰਭੂ) ਦੇ ਪਿਆਰ ਵਿਚ (ਮਗਨ ਰਹਿੰਦੇ ਹਨ)।੧।ਰਹਾਉ। (ਜੋ) ਸੇਵਕ ਭਗਤੀ ਕਰਦਾ ਹੈ, ਉਹ ਨਿਰਮਲ ਹੋ ਜਾਂਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਆਪਣੇ) ਅੰਦਰੋਂ ਹਉਮੈ ਨਸ਼ਟ ਕਰ ਦਿੰਦਾ ਹੈ। (ਉਸ ਦੇ) ਮਨ ਵਿਚ ਹਰਿ ਆਪ ਆ ਕੇ ਵਸ ਜਾਂਦਾ ਹੈ। (ਫਿਰ ਉਹ) ਹਮੇਸ਼ਾ ਸ਼ਾਂਤ ਰਹਿੰਦਾ ਹੈ ਅਤੇ ਸਹਿਜ ਸੁਖ ਵਿਚ ਸਮਾਇਆ ਹੁੰਦਾ ਹੈ।੨। (ਜੋ ਮਨੁੱਖ) ਸੱਚੇ ਪ੍ਰਭੂ ਵਿਚ ਮਗਨ ਹਨ, ਉਨ੍ਹਾਂ ਲਈ ਸਦਾ ਬਸੰਤ (ਦਾ ਖੇੜਾ ਬਣਿਆ ਰਹਿੰਦਾ ਹੈ)। ਗੋਬਿੰਦ ਦੇ ਗੁਣ ਗਾ ਕੇ (ਉਨ੍ਹਾਂ ਦਾ) ਮਨ ਤਨ ਹਰਿਆ ਰਹਿੰਦਾ ਹੈ। ਨਾਮ ਤੋਂ ਬਿਨਾ ਸਾਰਾ ਸੰਸਾਰ ਸੁਕਿਆ ਪਿਆ ਹੈ, ਬਾਰ ਬਾਰ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਰਹਿੰਦਾ ਹੈ।੩।

ਸੋਈ ਕਰੇ ਜਿ ਹਰਿ ਜੀਉ ਭਾਵੈ ॥ ਸਦਾ ਸੁਖੁ ਸਰੀਰਿ ਭਾਣੈ ਚਿਤੁ ਲਾਵੈ ॥
ਅਪਣਾ ਪ੍ਰਭੁ ਸੇਵੇ ਸਹਜਿ ਸੁਭਾਇ ॥ ਨਾਨਕ ਨਾਮੁ ਵਸੈ ਮਨਿ ਆਇ ॥੪॥੫॥

ਬਸੰਤੁ ਮਹਲਾ ੩ ॥
ਮਾਇਆ ਮੋਹੁ ਸਬਦਿ ਜਲਾਏ ॥ ਮਨੁ ਤਨੁ ਹਰਿਆ ਸਤਿਗੁਰ ਭਾਏ ॥
ਸਫਲਿਓੁ ਬਿਰਖੁ ਹਰਿ ਕੈ ਦੁਆਰਿ ॥ ਸਾਚੀ ਬਾਣੀ ਨਾਮ ਪਿਆਰਿ ॥੧॥
ਏ ਮਨ ਹਰਿਆ ਸਹਜ ਸੁਭਾਇ ॥ਸਚ ਫਲੁ ਲਾਗੈ ਸਤਿਗੁਰ ਭਾਇ ॥੧॥ ਰਹਾਉ ॥
ਆਪੇ ਨੇੜੈ ਆਪੇ ਦੂਰਿ ॥ ਗੁਰ ਕੈ ਸਬਦਿ ਵੇਖੈ ਸਦ ਹਜੂਰਿ ॥
ਛਾਵ ਘਣੀ ਫੂਲੀ ਬਨਰਾਇ ॥ ਗੁਰਮੁਖਿ ਬਿਗਸੈ ਸਹਜਿ ਸੁਭਾਇ ॥੨॥
ਅਨਦਿਨੁ ਕੀਰਤਨੁ ਕਰਹਿ ਦਿਨ ਰਾਤਿ ॥ ਸਤਿਗੁਰਿ ਗਵਾਈ ਵਿਚਹੁ ਜੂਠਿ ਭਰਾਂਤਿ॥
ਪਰਪੰਚ ਵੇਖਿ ਰਹਿਆ ਵਿਸਮਾਦੁ ॥ ਗੁਰਮੁਖਿ ਪਾਈਐ ਨਾਮ ਪ੍ਰਸਾਦੁ ॥੩॥
ਆਪੇ ਕਰਤਾ ਸਭਿ ਰਸ ਭੋਗ ॥ ਜੋ ਕਿਛੁ ਕਰੇ ਸੋਈ ਪਰੁ ਹੋਗ ॥
ਵਡਾ ਦਾਤਾ ਤਿਲੁ ਨ ਤਮਾਇ ॥ ਨਾਨਕ ਮਿਲੀਐ ਸਬਦੁ ਕਮਾਇ ॥੪॥੬॥

ਬਸੰਤੁ ਮਹਲਾ ੩ ॥
ਪੂਰੈ ਭਾਗਿ ਸਚੁ ਕਾਰ ਕਮਾਵੈ ॥ ਏਕੋ ਚੇਤੈ ਫਿਰਿ ਜੋਨਿ ਨ ਆਵੈ ॥
ਸਫਲ ਜਨਮੁ ਇਸੁ ਜਗ ਮਹਿ ਆਇਆ ॥ ਸਾਚਿ ਨਾਮਿ ਸਹਜਿ ਸਮਾਇਆ ॥੧॥
ਗੁਰਮੁਖਿ ਕਾਰ ਕਰਹੁ ਲਿਵ ਲਾਇ ॥
ਹਰਿ ਨਾਮੁ ਸੇਵਹੁ ਵਿਚਹੁ ਆਪੁ ਗਵਾਇ ॥੧॥ ਰਹਾਉ ॥
ਤਿਸੁ ਜਨ ਕੀ ਹੈ ਸਾਚੀ ਬਾਣੀ ॥ ਗੁਰ ਕੈ ਸਬਦਿ ਜਗ ਮਾਹਿ ਸਮਾਣੀ ॥
ਚਹੁ ਜੁਗ ਪਸਰੀ ਸਾਚੀ ਸੋਇ ॥ ਨਾਮਿ ਰਤਾ ਜਨੁ ਪਰਗਟੁ ਹੋਇ ॥੨॥
ਇਕਿ ਸਾਚੈ ਸਬਦਿ ਰਹੇ ਲਿਵ ਲਾਇ ॥ ਸੇ ਜਨ ਸਾਚੇ ਸਾਚੈ ਭਾਇ ॥
ਸਾਚੁ ਧਿਆਇਨਿ ਦੇਖਿ ਹਜੂਰਿ ॥ ਸੰਤ ਜਨਾ ਕੀ ਪਗ ਪੰਕਜ ਧੂਰਿ ॥੩॥
ਏਕੋ ਕਰਤਾ ਅਵਰੁ ਨ ਕੋਇ ॥ ਗੁਰ ਸਬਦੀ ਮੇਲਾਵਾ ਹੋਇ ॥
ਜਿਨਿ ਸਚੁ ਸੇਵਿਆ ਤਿਨਿ ਰਸੁ ਪਾਇਆ ॥ ਨਾਨਕ ਸਹਜੇ ਨਾਮਿ ਸਮਾਇਆ ॥੪॥੭॥

ਬਸੰਤੁ ਮਹਲਾ ੩ ॥
ਭਗਤਿ ਕਰਹਿ ਜਨ ਦੇਖਿ ਹਜੂਰਿ ॥ ਸੰਤ ਜਨਾ ਕੀ ਪਗ ਪੰਕਜ ਧੂਰਿ ॥
ਹਰਿ ਸੇਤੀ ਸਦ ਰਹਹਿ ਲਿਵ ਲਾਇ ॥ ਪੂਰੈ ਸਤਿਗੁਰਿ ਦੀਆ ਬੁਝਾਇ ॥੧॥
ਦਾਸਾ ਕਾ ਦਾਸੁ ਵਿਰਲਾ ਕੋਈ ਹੋਇ ॥ ਊਤਮ ਪਦਵੀ ਪਾਵੈ ਸੋਇ ॥੧॥ ਰਹਾਉ ॥

(ਮਨੁੱਖ) ਉਹੀ ਕਰਦਾ ਹੈ, ਜੋ ਹਰਿ ਨੂੰ ਚੰਗਾ ਲਗਦਾ ਹੈ। (ਜੋ ਪ੍ਰਭੂ ਦੇ) ਭਾਣੇ ਵਿਚ ਚਿਤ ਲਗਾਉਂਦਾ ਹੈ, (ਉਸ ਦੇ) ਸ਼ਰੀਰ ਵਿਚ ਸਦਾ ਸੁਖ (ਦੀ ਸਥਿਤੀ ਬਣੀ ਰਹਿੰਦੀ ਹੈ)। (ਜੋ ਵਿਅਕਤੀ) ਸਹਿਜ ਸੁਭਾ ਆਪਣੇ ਪ੍ਰਭੂ ਨੂੰ ਸੇਵਦਾ ਹੈ, ਨਾਨਕ (ਦਾ ਕਥਨ ਹੈ ਕਿ ਉਸ ਦੇ) ਮਨ ਵਿਚ ਨਾਮ ਆ ਵਸਦਾ ਹੈ।੪।੫।

**ਬਸੰਤੁ ਮਹਲਾ ੩**

(ਜੋ ਸਾਧਕ) ਮਾਇਆ ਦਾ ਮੋਹ ਸ਼ਬਦ ਦੁਆਰਾ ਸਾੜ ਦਿੰਦਾ ਹੈ, (ਉਸ ਦਾ) ਮਨ ਤਨ ਸਤਿਗੁਰੂ ਦੇ ਪ੍ਰੇਮ ਕਰਕੇ ਖਿੜ ਜਾਂਦਾ ਹੈ। (ਜੋ) ਸੱਚੀ ਬਾਣੀ ਰਾਹੀਂ ਨਾਮ ਨਾਲ ਪਿਆਰ ਪਾ ਕੇ ਹਰਿ ਦੇ ਦੁਆਰ ਉਪਰ (ਟਿਕਿਆ ਰਹਿੰਦਾ ਹੈ, ਉਸ ਦਾ ਸ਼ਰੀਰ ਰੂਪ) ਬ੍ਰਿਛ ਸਫਲ ਹੋ ਜਾਂਦਾ ਹੈ।੧। ਇਹ ਮਨ ਸਹਿਜ ਸੁਭਾ ਖਿੜ ਜਾਂਦਾ ਹੈ, ਸਤਿਗੁਰੂ ਦੇ ਪਿਆਰ ਕਰਕੇ (ਇਸ ਨੂੰ) ਸੱਚੇ (ਨਾਮ) ਦਾ ਫਲ ਲਗਦਾ ਹੈ।੧।ਰਹਾਉ। (ਪ੍ਰਭੂ) ਆਪ ਹੀ ਨੇੜੇ ਹੈ ਅਤੇ ਆਪ ਹੀ ਦੂਰ ਹੈ। (ਸਾਧਕ) ਗੁਰੂ ਦੇ ਸ਼ਬਦ ਦੁਆਰਾ (ਉਸ ਨੂੰ) ਸਦਾ ਹਾਜ਼ਰ-ਨਾਜ਼ਰ ਵੇਖਦਾ ਹੈ। (ਉਸ ਦੇ ਹਿਰਦੇ ਵਿਚ ਸ਼ੁਭ ਗੁਣਾਂ ਰੂਪੇ) ਬਨਸਪਤੀ ਖਿੜ ਕੇ (ਸ਼ਾਂਤੀ ਰੂਪ) ਸੰਘਣੀ ਛਾਂ (ਦੇ ਰਹੀ ਹੈ)। ਗੁਰੂ ਦੁਆਰਾ (ਸਾਧਕ) ਸਹਿਜ ਸੁਭਾ ਆਨੰਦਿਤ ਹੋਇਆਂ ਰਹਿੰਦਾ ਹੈ।੨। (ਜੋ ਸਾਧਕ) ਹਰ ਰੋਜ ਦਿਨ ਰਾਤ (ਹਰਿ ਜਸ ਦਾ) ਕੀਰਤਨ ਕਰਦਾ ਹੈ, ਸਤਿਗੁਰੂ (ਉਸ ਦੇ ਹਿਰਦੇ) ਵਿਚੋਂ (ਮਾਇਆਵੀ) ਜੂਠ ਅਤੇ ਭ੍ਰਾਂਤੀ ਦੂਰ ਕਰ ਦਿੰਦਾ ਹੈ। (ਉਹ ਸੇਵਕ ਜਗਤ ਦਾ) ਪਸਾਰਾ ਵੇਖ ਕੇ ਹੈਰਾਨ ਹੋਇਆ ਰਹਿੰਦਾ ਹੈ। (ਉਹ) ਗੁਰੂ ਦੁਆਰਾ ਨਾਮ ਦਾ ਪ੍ਰਸਾਦ (ਭੋਜਨ) ਪ੍ਰਾਪਤ ਕਰਦਾ ਹੈ।੩। ਪ੍ਰਭੂ ਆਪ ਹੀ ਸਾਰੇ ਰਸ ਭੋਗ ਰਿਹਾ ਹੈ। (ਉਹ) ਜੋ ਕੁਝ ਕਰਦਾ ਹੈ, ਉਹੀ ਅਵਸ਼ ਹੁੰਦਾ ਹੈ। (ਉਹ) ਵੱਡਾ ਦਾਤਾ ਹੈ, (ਉਸ ਵਿਚ) ਤਿਲ ਮਾਤ੍ਰ ਲਾਲਚ (*ਤਮਾਇ*) ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਸ਼ਬਦ ਦੀ ਸਾਧਨਾ ਦੁਆਰਾ (ਪ੍ਰਭੂ ਨੂੰ) ਮਿਲਿਆ ਜਾ ਸਕਦਾ ਹੈ।੪।੬।

**ਬਸੰਤੁ ਮਹਲਾ ੩**

(ਜਿਸ ਵਿਅਕਤੀ ਦੇ) ਭਾਗ ਹੁੰਦੇ ਹਨ, (ਉਹ ਨਾਮ-ਸਿਮਰਨ ਦੀ) ਸੱਚੀ ਕਾਰ ਕਰਦਾ ਹੈ; ਇਕ (ਪ੍ਰਭੂ) ਨੂੰ ਚੇਤਦਾ ਹੈ ਅਤੇ ਫਿਰ ਜੂਨਾਂ (ਦੇ ਗੇੜ ਵਿਚ) ਨਹੀਂ ਪੈਂਦਾ। ਇਸ ਜਗਤ ਵਿਚ ਆਏ ਹੋਏ (ਉਸ ਮਨੁੱਖ ਦਾ) ਜਨਮ ਸਫਲ ਹੈ (ਜੋ) ਸੱਚੇ ਨਾਮ ਵਿਚ ਸਹਿਜ ਢੰਗ ਨਾਲ ਸਮਾਇਆ ਰਹਿੰਦਾ ਹੈ।੧। ਗੁਰੂ ਦੁਆਰਾ ਲਿਵ ਲਗਾ ਕੇ (ਨਾਮ-ਸਿਮਰਨ ਦੀ) ਕਾਰ ਕਰੋ, (ਆਪਣੇ) ਅੰਦਰੋਂ ਆਪਾ-ਭਾਵ ਦੂਰ ਕਰਕੇ ਹਰਿ-ਨਾਮ ਦੀ ਆਰਾਧਨਾ ਕਰੋ।੧।ਰਹਾਉ। ਉਸ ਸੇਵਕ ਦੀ ਬੋਲ-ਬਾਣੀ ਸੱਚੀ ਹੁੰਦੀ ਹੈ, ਗੁਰੂ ਦੇ ਸ਼ਬਦ ਦੁਆਰਾ ਸਾਰੇ ਸੰਸਾਰ ਵਿਚ ਪਸਰ ਜਾਂਦੀ ਹੈ (ਅਰਥਾਤ ਗੁਰੂ-ਸ਼ਬਦ 'ਤੇ ਆਧਾਰਿਤ ਹੋਣ ਕਰਕੇ ਅਨੁਸਰਣ ਕਰਨ ਯੋਗ ਹੋ ਜਾਂਦੀ ਹੈ)। (ਉਸ ਦੀ) ਸੱਚੀ ਸ਼ੋਭਾ (*ਸੋਇ*) ਚੌਹਾਂ ਯੁਗਾਂ ਵਿਚ ਫੈਲੀ ਰਹਿੰਦੀ ਹੈ, ਨਾਮ ਵਿਚ ਰੰਗਿਆ ਹੋਇਆ (ਸਾਧਕ ਸਰਬਤ੍ਰ) ਪ੍ਰਗਟ/ਪ੍ਰਸਿੱਧ ਹੋ ਜਾਂਦਾ ਹੈ।੨। ਕਈ (ਸਾਧਕ) ਸੱਚੇ ਸ਼ਬਦ ਵਿਚ ਲਿਵ ਲਗਾਈ ਰਖਦੇ ਹਨ। ਉਹ ਸੇਵਕ ਸੱਚੇ ਹਨ ਜੋ ਸਤਿਸਰੂਪ (ਪ੍ਰਭੂ) ਨਾਲ ਪ੍ਰੇਮ ਕਰਦੇ ਹਨ। (ਉਹ) ਸੱਚੇ (ਪ੍ਰਭੂ) ਨੂੰ ਹਾਜ਼ਰ ਨਾਜ਼ਰ ਵੇਖ ਕੇ ਆਰਾਧਦੇ ਰਹਿੰਦੇ ਹਨ। (ਉਹ) ਸੰਤ ਜਨਾਂ ਦੇ ਚਰਣ-ਕਮਲਾਂ (*ਪੰਕਜ*) ਦੀ ਧੂੜ (ਮਸਤਕ ਉਪਰ ਲਗਾਉਂਦੇ ਹਨ)।੩। (ਸੰਸਾਰ ਦਾ) ਕਰਤਾ ਇਕੋ ਹੈ, ਹੋਰ ਕੋਈ ਨਹੀਂ ਹੈ। ਗੁਰੂ ਦੇ ਸ਼ਬਦ ਦੁਆਰਾ (ਉਸ ਨਾਲ) ਮੇਲ ਹੁੰਦਾ ਹੈ। ਜਿਸ ਨੇ ਸੱਚੇ (ਪ੍ਰਭੂ) ਨੂੰ ਸੇਵਿਆ ਹੈ, ਉਸ ਨੇ (ਆਤਮਿਕ) ਆਨੰਦ ਮਾਣਿਆ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸਹਿਜ ਭਾਵ ਨਾਲ ਨਾਮ ਵਿਚ ਸਮਾਇਆ ਰਹਿੰਦਾ ਹੈ।੪।੭।

**ਬਸੰਤੁ ਮਹਲਾ ੩**

ਸੇਵਕ (ਲੋਕ ਪ੍ਰਭੂ ਨੂੰ) ਹਾਜ਼ਰ ਨਾਜ਼ਰ ਵੇਖ ਕੇ ਭਗਤੀ ਕਰਦੇ ਹਨ ਅਤੇ ਸੰਤ-ਜਨਾਂ ਦੇ ਚਰਣ-ਕਮਲਾਂ ਦੀ ਧੂੜ (ਮਸਤਕ ਉਪਰ ਲਗਾਉਂਦੇ ਹਨ)। (ਉਹ) ਸਦਾ ਹਰਿ ਨਾਲ ਲਿਵ ਲਗਾਈ ਰਖਦੇ ਹਨ। ਪੂਰੇ ਸਤਿਗੁਰੂ ਨੇ (ਇਹ ਗੱਲ) ਸਮਝਾ ਦਿੱਤੀ ਹੁੰਦੀ ਹੈ।੧। (ਪ੍ਰਭੂ ਦੇ) ਦਾਸਾਂ ਦਾ ਦਾਸ

ਏਕੋ ਸੇਵਹੁ ਅਵਰੁ ਨ ਕੋਇ ॥ ਜਿਤੁ ਸੇਵਿਐ ਸਦਾ ਸੁਖੁ ਹੋਇ ॥
ਨਾ ਓਹੁ ਮਰੈ ਨ ਆਵੈ ਜਾਇ ॥ ਤਿਸੁ ਬਿਨੁ ਅਵਰੁ ਸੇਵੀ ਕਿਉ ਮਾਇ ॥੨॥
ਸੇ ਜਨ ਸਾਚੇ ਜਿਨੀ ਸਾਚੁ ਪਛਾਣਿਆ ॥ ਆਪੁ ਮਾਰਿ ਸਹਜੇ ਨਾਮਿ ਸਮਾਣਿਆ ॥
ਗੁਰਮੁਖਿ ਨਾਮੁ ਪਰਾਪਤਿ ਹੋਇ ॥ ਮਨੁ ਨਿਰਮਲੁ ਨਿਰਮਲ ਸਚੁ ਸੋਇ ॥੩॥
ਜਿਨਿ ਗਿਆਨੁ ਕੀਆ ਤਿਸੁ ਹਰਿ ਤੂ ਜਾਣੁ ॥ ਸਾਚ ਸਬਦਿ ਪ੍ਰਭੁ ਏਕੁ ਸਿਞਾਣੁ ॥
ਹਰਿ ਰਸੁ ਚਾਖੈ ਤਾਂ ਸੁਧਿ ਹੋਇ ॥ ਨਾਨਕ ਨਾਮਿ ਰਤੇ ਸਚੁ ਸੋਇ ॥੪॥੮॥

ਬਸੰਤੁ ਮਹਲਾ ੩ ॥
ਨਾਮਿ ਰਤੇ ਕੁਲਾਂ ਕਾ ਕਰਹਿ ਉਧਾਰੁ ॥ ਸਾਚੀ ਬਾਣੀ ਨਾਮ ਪਿਆਰੁ ॥
ਮਨਮੁਖ ਭੂਲੇ ਕਾਹੇ ਆਏ ॥ ਨਾਮਹੁ ਭੂਲੇ ਜਨਮੁ ਗਵਾਏ ॥੧॥
ਜੀਵਤ ਮਰੈ ਮਰਿ ਮਰਣੁ ਸਵਾਰੈ ॥ ਗੁਰ ਕੈ ਸਬਦਿ ਸਾਚੁ ਉਰ ਧਾਰੈ ॥੧॥ ਰਹਾਉ॥
ਗੁਰਮੁਖਿ ਸਚੁ ਭੋਜਨੁ ਪਵਿਤੁ ਸਰੀਰਾ ॥ ਮਨੁ ਨਿਰਮਲੁ ਸਦ ਗੁਣੀ ਗਹੀਰਾ ॥
ਜੰਮੈ ਮਰੈ ਨ ਆਵੈ ਜਾਇ ॥ ਗੁਰ ਪਰਸਾਦੀ ਸਾਚਿ ਸਮਾਇ ॥੨॥
ਸਾਚਾ ਸੇਵਹੁ ਸਾਚੁ ਪਛਾਣੈ ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ ॥
ਦਰਿ ਸਾਚੈ ਸਚੁ ਸੋਭਾ ਹੋਇ ॥ ਨਿਜ ਘਰਿ ਵਾਸਾ ਪਾਵੈ ਸੋਇ ॥੩॥
ਆਪਿ ਅਭੁਲੁ ਸਚਾ ਸਚੁ ਸੋਇ ॥ ਹੋਰਿ ਸਭਿ ਭੂਲਹਿ ਦੂਜੈ ਪਤਿ ਖੋਇ ॥
ਸਾਚਾ ਸੇਵਹੁ ਸਾਚੀ ਬਾਣੀ ॥ ਨਾਨਕ ਨਾਮੇ ਸਾਚਿ ਸਮਾਣੀ ॥੪॥੯॥

ਬਸੰਤੁ ਮਹਲਾ ੩ ॥
ਬਿਨੁ ਕਰਮਾ ਸਭ ਭਰਮਿ ਭੁਲਾਈ ॥ ਮਾਇਆ ਮੋਹਿ ਬਹੁਤੁ ਦੁਖੁ ਪਾਈ ॥
ਮਨਮੁਖ ਅੰਧੇ ਠਉਰ ਨ ਪਾਈ ॥ ਬਿਸਟਾ ਕਾ ਕੀੜਾ ਬਿਸਟਾ ਮਾਹਿ ਸਮਾਈ ॥੧॥
ਹੁਕਮੁ ਮੰਨੇ ਸੋ ਜਨੁ ਪਰਵਾਣੁ ॥ ਗੁਰ ਕੈ ਸਬਦਿ ਨਾਮਿ ਨੀਸਾਣੁ ॥੧॥ ਰਹਾਉ ॥
ਸਾਚਿ ਰਤੇ ਜਿਨ੍ਹਾ ਧੁਰਿ ਲਿਖਿ ਪਾਇਆ ॥ ਹਰਿ ਕਾ ਨਾਮੁ ਸਦਾ ਮਨਿ ਭਾਇਆ ॥
ਸਤਿਗੁਰ ਕੀ ਬਾਣੀ ਸਦਾ ਸੁਖੁ ਹੋਇ ॥ ਜੋਤੀ ਜੋਤਿ ਮਿਲਾਏ ਸੋਇ ॥੨॥
ਏਕੁ ਨਾਮੁ ਤਾਰੇ ਸੰਸਾਰੁ ॥ ਗੁਰ ਪਰਸਾਦੀ ਨਾਮ ਪਿਆਰੁ ॥

ਕੋਈ ਵਿਰਲਾ (ਸੇਵਕ) ਹੁੰਦਾ ਹੈ। ਉਹੀ ਪਰਮ ਸ੍ਰੇਸ਼ਠ ਪਦ ਗ੍ਰਹਿਣ ਕਰਦਾ ਹੈ।੧ ਰਹਾਉ। ਇਕੋ (ਪ੍ਰਭੂ) ਨੂੰ ਸਿਮਰੋ, ਹੋਰ ਕੋਈ (ਦੂਜਾ) ਨਹੀਂ ਹੈ ਅਤੇ ਜਿਸ ਦਾ ਸਿਮਰਨ ਕੀਤਿਆਂ ਸਦਾ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। ਉਹ (ਪ੍ਰਭੂ) ਨ ਮਰਦਾ ਹੈ, ਨ ਆਉਂਦਾ ਜਾਂਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਨਹੀਂ ਪੈਂਦਾ)। ਹੇ ਮਾਤਾ! ਉਸ ਤੋਂ ਬਿਨਾ ਕਿਸੇ ਹੋਰ ਨੂੰ ਕਿਉਂ ਸਿਮਰਾਂ?।੨। ਉਹ ਸੇਵਕ ਸੱਚੇ ਹਨ, ਜਿਨ੍ਹਾਂ ਨੇ ਸਤਿਸਰੂਪ (ਪ੍ਰਭੂ) ਨੂੰ ਪਛਾਣਿਆ ਹੈ ਅਤੇ ਆਪਾ-ਭਾਵ ਮਾਰ ਕੇ ਸਹਿਜੇ ਹੀ ਨਾਮ ਵਿਚ ਸਮਾ ਗਏ ਹਨ। ਗੁਰੂ ਦੁਆਰਾ ਨਾਮ ਪ੍ਰਾਪਤ ਹੁੰਦਾ ਹੈ, (ਫਲਸਰੂਪ) ਮਨ ਪਵਿਤਰ ਹੋ ਜਾਂਦਾ ਹੈ, ਸੱਚ (ਵਿਚ ਮਗਨ ਹੋਣ ਕਾਰਣ) ਸ਼ੋਭਾ ਵੀ ਪਵਿਤਰ ਹੋ ਜਾਂਦੀ ਹੈ।੩। ਜਿਸ ਪ੍ਰਭੂ ਨੇ (ਤੇਰੇ ਅੰਦਰ) ਗਿਆਨ (ਪੈਦਾ) ਕੀਤਾ ਹੈ, ਤੂੰ ਉਸ ਨੂੰ ਪਛਾਣ। ਸੱਚੇ ਸ਼ਬਦ ਦੁਆਰਾ ਇਕ ਪ੍ਰਭੂ ਨੂੰ ਸਮਝ। (ਜੋ ਸਾਧਕ) ਹਰਿ ਦਾ (ਨਾਮ-)ਰਸ ਚਖਦਾ ਹੈ, ਤਾਂ (ਉਸ ਨੂੰ ਜੀਵਨ-ਜਾਚ) ਦੀ ਸੂਝ (ਪ੍ਰਾਪਤ) ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਉਹ ਸੱਚੇ ਨਾਮ ਵਿਚ ਰੰਗੇ ਰਹਿੰਦੇ ਹਨ।੪।੮।

**ਬਸੰਤੁ ਮਹਲਾ ੩**

(ਜੋ ਪ੍ਰਭੂ ਦੇ) ਨਾਮ ਵਿਚ ਰੰਗੇ ਹੋਏ ਹਨ, (ਉਹ ਆਪਣੀਆਂ) ਕੁਲਾਂ ਦਾ ਵੀ ਉੱਧਾਰ ਕਰ ਲੈਂਦੇ ਹਨ। (ਉਨ੍ਹਾਂ ਦਾ) ਸੱਚੀ ਬਾਣੀ ਅਤੇ ਨਾਮ ਨਾਲ ਪਿਆਰ ਹੁੰਦਾ ਹੈ। (ਵਾਸਤਵਿਕ ਮਾਰਗ ਤੋਂ) ਭੁਲੇ ਹੋਏ (ਵਿਅਕਤੀ ਜਗਤ ਵਿਚ) ਕਿਸ ਲਈ ਆਏ ਹਨ। (ਕਿਉਂਕਿ) ਨਾਮ ਤੋਂ ਭੁਲੇ ਹੋਣ ਕਾਰਣ (ਉਹ ਆਪਣਾ) ਜਨਮ ਗਵਾ ਲੈਂਦੇ ਹਨ।੧। (ਜੋ ਸਾਧਕ) ਜੀਵਿਤ ਭਾਵ ਨਾਲ ਮਰਦਾ ਹੈ, (ਉਹ) ਮਰ ਕੇ (ਆਪਣਾ) ਮਰਨਾ ਸਵਾਰ ਲੈਂਦਾ ਹੈ। (ਉਹ) ਗੁਰੂ ਦੇ ਸ਼ਬਦ ਦੁਆਰਾ ਸੱਚੇ (ਪ੍ਰਭੂ) ਨੂੰ ਹਿਰਦੇ ਵਿਚ ਧਾਰਣ ਕਰਦਾ ਹੈ।੧ ਰਹਾਉ। ਗੁਰਮੁਖ (ਸਾਧਕ) ਦਾ ਸੱਚਾ (ਨਾਮ ਹੀ) ਭੋਜਨ ਹੈ (ਜਿਸ ਦੇ ਸੇਵਨ ਨਾਲ ਉਸ ਦਾ) ਸ਼ਰੀਰ ਪਵਿਤਰ ਹੁੰਦਾ ਹੈ। (ਉਸ ਦਾ) ਮਨ ਨਿਰਮਲ ਹੋ ਜਾਂਦਾ ਹੈ ਅਤੇ ਗੰਭੀਰ ਗੁਣਾਂ ਵਾਲਾ (ਪ੍ਰਭੂ) ਹਮੇਸ਼ਾ (ਉਸ ਦੇ ਅੰਦਰ ਵਸਦਾ ਹੈ)। (ਉਹ) ਨ ਜੰਮਦਾ ਮਰਦਾ ਹੈ ਅਤੇ ਨ ਆਉਂਦਾ ਜਾਂਦਾ ਹੈ। ਗੁਰੂ ਦੀ ਕ੍ਰਿਪਾ ਨਾਲ ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦਾ ਹੈ।੨। (ਹੇ ਜਿਗਿਆਸੂ!) ਸੱਚੇ (ਪ੍ਰਭੂ) ਦੀ ਸੇਵਾ ਕਰੋ। (ਜੋ ਸਾਧਕ) ਸੱਚ ਨੂੰ ਪਛਾਣਦਾ ਹੈ, ਗੁਰੂ ਦੇ ਸ਼ਬਦ ਦੁਆਰਾ (ਉਹ) ਹਰਿ ਦੇ ਦਰ ਦਾ ਪਰਵਾਨਾ (*ਨੀਸਾਣੈ*) (ਪ੍ਰਾਪਤ ਕਰ ਲੈਂਦਾ ਹੈ)। ਪ੍ਰਭੂ ਦੇ ਦਰ ਉਪਰ (ਉਸ ਨੂੰ) ਸੱਚੇ (ਨਾਮ) ਦੁਆਰਾ ਸ਼ੋਭਾ (ਪ੍ਰਾਪਤ) ਹੁੰਦੀ ਹੈ। ਉਹ ਆਪਣੇ (ਵਾਸਤਵਿਕ) ਘਰ ਵਿਚ ਨਿਵਾਸ ਪਾਉਂਦਾ ਹੈ।੩। (ਉਹ) ਸੱਚਾ (ਪ੍ਰਭੂ) ਆਪ ਅਭੁਲ ਅਤੇ ਸਤਿਸਰੂਪੀ ਹੈ। ਹੋਰ ਸਭ (ਜੀਵ) ਭੁਲਣ ਵਾਲੇ ਹਨ, ਦ੍ਵੈਤ-ਭਾਵ ਕਰਕੇ (ਆਪਣੀ) ਪ੍ਰਤਿਸ਼ਠਾ ਗਵਾ ਲੈਂਦੇ ਹਨ। (ਹੇ ਭਾਈ!) ਸੱਚੀ ਬਾਣੀ ਦੁਆਰਾ ਸੱਚੇ (ਪ੍ਰਭੂ) ਦਾ ਸਿਮਰਨ ਕਰੋ। ਨਾਨਕ (ਦਾ ਕਥਨ ਹੈ ਕਿ) ਨਾਮ ਰਾਹੀਂ (ਸੁਰਤਿ) ਸੱਚ ਵਿਚ ਸਮਾਈ ਰਹਿੰਦੀ ਹੈ।੪।੯।

**ਬਸੰਤੁ ਮਹਲਾ ੩**

ਬਿਨਾ (ਈਸ਼ਵਰੀ) ਮਿਹਰ ਦੇ, ਸਾਰੀ (ਲੋਕਾਈ) ਭਰਮ ਵਿਚ ਭੁਲੀ ਹੋਈ ਹੈ। ਮਾਇਆ ਦੇ ਮੋਹ ਵਿਚ ਬਹੁਤ ਦੁਖ ਪਾ ਰਹੀ ਹੈ। (ਮਾਇਆਵੀ ਪ੍ਰਭਾਵ ਕਾਰਣ) ਅੰਨ੍ਹਾ ਮਨਮੁਖ ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ। ਗੰਦਗੀ ਦਾ ਕੀੜਾ ਗੰਦਗੀ ਵਿਚ ਹੀ ਸਮਾਇਆ ਰਹਿੰਦਾ ਹੈ।੧। (ਜੋ) ਹੁਕਮ ਨੂੰ ਮੰਨਦਾ ਹੈ, ਉਹ ਸੇਵਕ ਪ੍ਰਵਾਨ ਚੜ੍ਹਦਾ ਹੈ। ਗੁਰੂ ਦੇ ਸ਼ਬਦ ਰਾਹੀਂ (ਉਹ) ਨਾਮ ਰੂਪ ਪਰਵਾਨਾ (*ਨੀਸਾਣੁ*) (ਪ੍ਰਾਪਤ ਕਰਦਾ ਹੈ)।੧ ਰਹਾਉ। ਜਿਨ੍ਹਾਂ (ਦੇ ਭਾਗਾਂ ਵਿਚ) ਧੁਰ ਦਰਗਾਹੋਂ ਲਿਖ ਕੇ ਪਾ ਦਿੱਤਾ ਜਾਂਦਾ ਹੈ, (ਉਹੀ) ਸੱਚੇ (ਨਾਮ) ਵਿਚ ਰੰਗੇ ਜਾਂਦੇ ਹਨ। (ਉਨ੍ਹਾਂ ਦੇ) ਮਨ ਵਿਚ ਨਾਮ ਸਦਾ ਚੰਗਾ ਲਗਦਾ ਹੈ। ਸਤਿਗੁਰੂ ਦੀ ਬਾਣੀ ਰਾਹੀਂ (ਉਨ੍ਹਾਂ ਨੂੰ) ਸਦਾ ਸੁਖ (ਪ੍ਰਾਪਤ) ਹੋਇਆ ਰਹਿੰਦਾ ਹੈ। ਉਹ (ਬਾਣੀ) ਜੀਵ-ਜੋਤਿ ਨੂੰ ਬ੍ਰਹਮ-ਜੋਤਿ ਵਿਚ ਮਿਲਾ ਦਿੰਦੀ ਹੈ।੨। ਇਕ (ਪਰਮਾਤਮਾ ਦਾ) ਨਾਮ

ਬਿਨੁ ਨਾਮੈ ਮੁਕਤਿ ਕਿਨੈ ਨ ਪਾਈ ॥ ਪੂਰੇ ਗੁਰ ਤੇ ਨਾਮੁ ਪਲੈ ਪਾਈ ॥੩॥
ਸੋ ਬੂਝੈ ਜਿਸੁ ਆਪਿ ਬੁਝਾਏ ॥ ਸਤਿਗੁਰ ਸੇਵਾ ਨਾਮੁ ਦ੍ਰਿੜ੍ਹਾਏ ॥
ਜਿਨ ਇਕੁ ਜਾਤਾ ਸੇ ਜਨ ਪਰਵਾਣੁ ॥ ਨਾਨਕ ਨਾਮਿ ਰਤੇ ਦਰਿ ਨੀਸਾਣੁ ॥੪॥੧੦॥

ਬਸੰਤੁ ਮਹਲਾ ੩ ॥
ਕ੍ਰਿਪਾ ਕਰੇ ਸਤਿਗੁਰੂ ਮਿਲਾਏ ॥ ਆਪੇ ਆਪਿ ਵਸੈ ਮਨਿ ਆਏ ॥
ਨਿਹਚਲ ਮਤਿ ਸਦਾ ਮਨ ਧੀਰ ॥ ਹਰਿ ਗੁਣ ਗਾਵੈ ਗੁਣੀ ਗਹੀਰ ॥੧॥
ਨਾਮਹੁ ਭੂਲੇ ਮਰਹਿ ਬਿਖੁ ਖਾਇ ॥ ਬ੍ਰਿਥਾ ਜਨਮੁ ਫਿਰਿ ਆਵਹਿ ਜਾਇ ॥੧॥ ਰਹਾਉ॥
ਬਹੁ ਭੇਖ ਕਰਹਿ ਮਨਿ ਸਾਂਤਿ ਨ ਹੋਇ ॥ ਬਹੁ ਅਭਿਮਾਨਿ ਅਪਣੀ ਪਤਿ ਖੋਇ ॥
ਸੇ ਵਡਭਾਗੀ ਜਿਨ ਸਬਦੁ ਪਛਾਣਿਆ ॥ ਬਾਹਰਿ ਜਾਦਾ ਘਰ ਮਹਿ ਆਣਿਆ ॥੨॥
ਘਰ ਮਹਿ ਵਸਤੁ ਅਗਮ ਅਪਾਰਾ ॥ ਗੁਰਮਤਿ ਖੋਜਹਿ ਸਬਦਿ ਬੀਚਾਰਾ ॥
ਨਾਮੁ ਨਵ ਨਿਧਿ ਪਾਈ ਘਰ ਹੀ ਮਾਹਿ ॥ ਸਦਾ ਰੰਗਿ ਰਾਤੇ ਸਚਿ ਸਮਾਹਿ ॥੩॥
ਆਪਿ ਕਰੇ ਕਿਛੁ ਕਰਣੁ ਨ ਜਾਇ ॥ ਆਪੇ ਭਾਵੈ ਲਏ ਮਿਲਾਇ ॥
ਤਿਸ ਤੇ ਨੇੜੈ ਨਾਹੀ ਕੋ ਦੂਰਿ ॥ ਨਾਨਕ ਨਾਮਿ ਰਹਿਆ ਭਰਪੂਰਿ ॥੪॥੧੧॥

ਬਸੰਤੁ ਮਹਲਾ ੩ ॥
ਗੁਰ ਸਬਦੀ ਹਰਿ ਚੇਤਿ ਸੁਭਾਇ ॥ ਰਾਮ ਨਾਮ ਰਸਿ ਰਹੈ ਅਘਾਇ ॥
ਕੋਟ ਕੋਟੰਤਰ ਕੇ ਪਾਪ ਜਲਿ ਜਾਹਿ ॥ ਜੀਵਤ ਮਰਹਿ ਹਰਿ ਨਾਮਿ ਸਮਾਹਿ ॥੧॥
ਹਰਿ ਕੀ ਦਾਤਿ ਹਰਿ ਜੀਉ ਜਾਣੈ ॥
ਗੁਰ ਕੈ ਸਬਦਿ ਇਹੁ ਮਨੁ ਮਉਲਿਆ ਹਰਿ ਗੁਣਦਾਤਾ ਨਾਮੁ ਵਖਾਣੈ ॥੧॥ ਰਹਾਉ॥
ਭਗਵੈ ਵੇਸਿ ਭ੍ਰਮਿ ਮੁਕਤਿ ਨ ਹੋਇ ॥ਬਹੁ ਸੰਜਮਿ ਸਾਂਤਿ ਨ ਪਾਵੈ ਕੋਇ ॥
ਗੁਰਮਤਿ ਨਾਮੁ ਪਰਾਪਤਿ ਹੋਇ ॥ ਵਡਭਾਗੀ ਹਰਿ ਪਾਵੈ ਸੋਇ ॥੨॥
ਕਲਿ ਮਹਿ ਰਾਮ ਨਾਮਿ ਵਡਿਆਈ ॥ ਗੁਰ ਪੂਰੇ ਤੇ ਪਾਇਆ ਜਾਈ ॥
ਨਾਮਿ ਰਤੇ ਸਦਾ ਸੁਖੁ ਪਾਈ ॥ ਬਿਨੁ ਨਾਮੈ ਹਉਮੈ ਜਲਿ ਜਾਈ ॥੩॥
ਵਡਭਾਗੀ ਹਰਿ ਨਾਮੁ ਬੀਚਾਰਾ ॥ ਛੂਟੈ ਰਾਮ ਨਾਮਿ ਦੁਖੁ ਸਾਰਾ ॥
ਹਿਰਦੈ ਵਸਿਆ ਸੁ ਬਾਹਰਿ ਪਾਸਾਰਾ ॥ ਨਾਨਕ ਜਾਣੈ ਸਭੁ ਉਪਾਵਣਹਾਰਾ ॥੪॥੧੨॥

ਹੀ ਸੰਸਾਰ ਨੂੰ ਤਾਰਦਾ ਹੈ। ਗੁਰੂ ਦੀ ਕ੍ਰਿਪਾ ਦੁਆਰਾ ਨਾਮ ਦਾ ਪਿਆਰ (ਮਿਲਦਾ ਹੈ)। ਨਾਮ ਤੋਂ ਬਿਨਾ ਕਿਸੇ ਨੇ ਵੀ (ਭਵ-ਬੰਧਨਾਂ ਤੋਂ) ਖ਼ਲਾਸੀ ਪ੍ਰਾਪਤ ਨਹੀਂ ਕੀਤੀ। ਪੂਰੇ ਗੁਰੂ ਤੋਂ ਨਾਮ (ਰੂਪ ਦਾਤ) ਪਲੇ ਪੈਂਦੀ ਹੈ।੩। ਉਹ (ਸਾਧਕ ਜੀਵਨ-ਜਾਚ) ਸਮਝਦਾ ਹੈ, ਜਿਸ ਨੂੰ (ਪ੍ਰਭੂ) ਆਪ ਸਮਝਾਉਂਦਾ ਹੈ। ਸਤਿਗੁਰੂ ਦੀ ਸੇਵਾ ਨਾਲ ਨਾਮ ਦ੍ਰਿੜ੍ਹ ਹੁੰਦਾ ਹੈ। ਜਿਨ੍ਹਾਂ ਨੇ ਇਕ (ਪ੍ਰਭੂ) ਨੂੰ ਜਾਣਿਆ ਹੈ, ਉਹ ਸੇਵਕ ਪ੍ਰਵਾਨ ਚੜ੍ਹਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਰੰਗੇ ਹੋਏ ਹਨ, (ਉਨ੍ਹਾਂ ਨੂੰ ਹੀ ਪ੍ਰਭੂ ਦੇ) ਦਰ 'ਤੇ ਪ੍ਰਵਾਨਗੀ ਮਿਲਦੀ ਹੈ।੪।੧੦।

**ਬਸੰਤੁ ਮਹਲਾ ੩**

(ਜਿਸ ਉਪਰ ਪ੍ਰਭੂ) ਕ੍ਰਿਪਾ ਕਰਦਾ ਹੈ, (ਉਸ ਨੂੰ) ਸਤਿਗੁਰੂ ਮਿਲਾ ਦਿੰਦਾ ਹੈ ਅਤੇ ਆਪਣੇ ਆਪ ਆ ਕੇ (ਸਾਧਕ ਦੇ) ਮਨ ਵਿਚ ਵਸ ਜਾਂਦਾ ਹੈ। (ਉਸ ਸੇਵਕ ਦੀ) ਮਤਿ ਸਥਿਰ (ਹੋ ਜਾਂਦੀ ਹੈ), ਮਨ ਵਿਚ ਸਦਾ ਧੀਰਤਾ (ਬਣੀ ਰਹਿੰਦੀ ਹੈ), (ਅਤੇ ਉਹ) ਗਹਿਰ ਗੰਭੀਰ ਹਰਿ ਦੇ ਗੁਣ ਗਾਉਂਦਾ ਰਹਿੰਦਾ ਹੈ।੧। ਨਾਮ ਤੋਂ ਭੁਲੇ ਹੋਏ (ਵਿਅਕਤੀ ਮਾਇਆਵੀ) ਵਿਸ਼ ਖਾ ਕੇ (ਆਤਮਿਕ ਤੌਰ 'ਤੇ) ਮਰਦੇ ਰਹਿੰਦੇ ਹਨ। (ਉਨ੍ਹਾਂ ਦਾ ਮਨੁੱਖ) ਜਨਮ ਵਿਅਰਥ ਜਾਂਦਾ ਹੈ ਅਤੇ ਫਿਰ ਫਿਰ ਆਉਂਦੇ ਜਾਂਦੇ ਰਹਿੰਦੇ ਹਨ।੧।ਰਹਾਉ। (ਜੋ ਵਿਅਕਤੀ) ਬਹੁਤ ਭੇਖ ਕਰਦੇ ਹਨ (ਉਨ੍ਹਾਂ ਦੇ) ਮਨ ਸ਼ਾਂਤ ਨਹੀਂ ਹੁੰਦੇ। ਬਹੁਤ ਹੰਕਾਰ ਕਾਰਣ ਆਪਣੀ ਪ੍ਰਤਿਸ਼ਠਾ ਖ਼ਤਮ ਕਰ ਲੈਂਦੇ ਹਨ। (ਉਹ ਸੇਵਕ) ਵਡਿਆਂ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਸ਼ਬਦ ਨੂੰ ਪਛਾਣਿਆ ਹੈ। (ਉਨ੍ਹਾਂ ਨੇ) ਬਾਹਰ ਵਲ ਜਾਂਦੇ (ਮਨ ਨੂੰ) ਅੰਦਰ ਵਲ ਮੋੜ ਲਿਆ ਹੈ।੨। ਅਗਮ ਅਪਾਰ (ਪ੍ਰਭੂ ਦਾ ਨਾਮ ਰੂਪ) ਪਦਾਰਥ (ਆਪਣੇ) ਹਿਰਦੇ (*ਘਰ*) ਵਿਚ ਹੀ (ਸਥਿਤ ਹੈ)। ਗੁਰੂ ਦੀ ਮਤਿ ਅਨੁਸਾਰ ਸ਼ਬਦ ਦੇ ਵਿਚਾਰ ਦੁਆਰਾ (ਜੋ) ਖੋਜ ਕਰਦੇ ਹਨ, (ਉਹ) ਹਿਰਦੇ ਵਿਚ ਹੀ ਨਾਮ ਰੂਪ ਨੌਂ ਖ਼ਜ਼ਾਨੇ ਪਾ ਲੈਂਦੇ ਹਨ। (ਉਹ) ਸਦਾ (ਪ੍ਰਭੂ-) ਪ੍ਰੇਮ ਵਿਚ ਰੰਗੇ ਹੋਏ (ਉਸ) ਵਿਚ ਸਮਾ ਜਾਂਦੇ ਹਨ।੩। (ਪਰਮਾਤਮਾ) ਆਪ ਹੀ (ਸਾਰੇ ਕੰਮ) ਕਰਦਾ ਹੈ, (ਕਿਸੇ ਹੋਰ ਤੋਂ) ਕੁਝ ਕੀਤਾ ਨਹੀਂ ਜਾ ਸਕਦਾ। (ਜਦੋਂ ਉਸ ਪ੍ਰਭੂ ਨੂੰ) ਆਪ ਚੰਗਾ ਲਗਦਾ ਹੈ, (ਤਾਂ ਆਪਣੇ ਨਾਲ) ਮਿਲਾ ਲੈਂਦਾ ਹੈ। ਉਸ (ਪ੍ਰਭੂ) ਤੋਂ ਨ ਕੋਈ ਦੂਰ ਹੈ ਅਤੇ ਨ ਹੀ ਨੇੜੇ ਹੈ। ਨਾਨਕ (ਦਾ ਕਥਨ ਹੈ ਕਿ) ਨਾਮ (ਵਿਚ ਮਗਨ ਸਾਧਕ ਨੂੰ ਸਰਬਤ੍ਰ) ਪ੍ਰਭੂ ਵਿਆਪਕ ਹੋਇਆ (ਪ੍ਰਤੀਤ ਹੁੰਦਾ ਹੈ)।੪।੧੧।

**ਬਸੰਤੁ ਮਹਲਾ ੩**

ਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਨੂੰ ਪ੍ਰੇਮ-ਪੂਰਵਕ ਯਾਦ ਕਰਕੇ (ਸਾਧਕ) ਰਾਮ-ਨਾਮ ਦੇ ਰਸ ਨਾਲ ਰਜਿਆ ਰਹਿੰਦਾ ਹੈ। (ਉਨ੍ਹਾਂ ਦੇ) ਕਰੋੜਾਂ (ਜਨਮਾਂ ਦੇ) ਪਾਪ ਸੜ ਜਾਂਦੇ ਹਨ, (ਜੋ) ਜੀਵਿਤ ਭਾਵ ਨਾਲ ਮਰ ਕੇ ਹਰਿ-ਨਾਮ ਵਿਚ ਸਮਾ ਜਾਂਦੇ ਹਨ।੧। ਹਰਿ ਦੀ ਦਾਤ ਬਾਰੇ ਹਰਿ ਆਪ ਹੀ ਜਾਣਦਾ ਹੈ (ਕਿ ਕਿਸ ਨੂੰ ਦੇਣੀ ਹੈ)। ਗੁਰੂ ਦੇ ਸ਼ਬਦ ਦੁਆਰਾ (ਜਿਸ ਸਾਧਕ ਦਾ) ਇਹ ਮਨ ਖਿੜਦਾ ਹੈ, (ਉਹ) ਗੁਣਾਂ ਦੇ ਦਾਤੇ ਹਰਿ ਦੇ ਨਾਮ ਦਾ ਬਖਾਨ ਕਰਦਾ ਹੈ।੧।ਰਹਾਉ। ਭਗਵੇ ਬਾਣੇ ਨਾਲ ਭ੍ਰਮਣ ਕਰਨ 'ਤੇ (ਭਵ-ਬੰਧਨਾਂ ਤੋਂ) ਖ਼ਲਾਸੀ ਨਹੀਂ ਹੁੰਦੀ। ਬਹੁਤ ਸੰਜਮ ਕਾਰਨ ਨਾਲ ਵੀ ਕੋਈ ਸ਼ਾਂਤੀ ਹਾਸਲ ਨਹੀਂ ਕਰ ਸਕਦਾ। ਗੁਰੂ ਦੀ ਮਤਿ ਦੁਆਰਾ ਨਾਮ ਪ੍ਰਾਪਤ ਹੁੰਦਾ ਹੈ। ਵਡਭਾਗੀ (ਸਾਧਕ) ਹੀ ਉਸ ਪ੍ਰਭੂ ਨੂੰ ਮਿਲ ਪੈਂਦਾ ਹੈ।੨। ਕਲਿਯੁਗ ਵਿਚ ਰਾਮ-ਨਾਮ ਰਾਹੀਂ ਹੀ ਵਡਿਆਈ (ਮਿਲਦੀ ਹੈ)। (ਇਹ ਨਾਮ) ਪੂਰੇ ਗੁਰੂ ਤੋਂ ਪ੍ਰਾਪਤ ਕੀਤਾ ਜਾ ਸਕਦਾ ਹੈ। ਨਾਮ ਵਿਚ ਰੰਗੇ ਜਾਣ 'ਤੇ ਹੀ ਸਦਾ ਸੁਖ ਪਾਈਦਾ ਹੈ। ਨਾਮ ਤੋਂ ਬਿਨਾ (ਵਿਅਕਤੀ) ਹਉਮੈ ਵਿਚ ਹੀ ਸੜ ਜਾਂਦਾ ਹੈ।੩। ਵਡਭਾਗੀ (ਸਾਧਕ) ਹਰਿ-ਨਾਮ ਨੂੰ ਵਿਚਾਰਦਾ ਹੈ। ਰਾਮ-ਨਾਮ (ਦੇ ਸਿਮਰਨ ਨਾਲ) ਸਾਰਾ ਦੁਖ ਖ਼ਤਮ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਸਰਬਤ੍ਰ ਸਿਰਜਣਹਾਰ (ਨੂੰ ਵਰਤਦਾ) ਸਮਝਦਾ ਹੈ, (ਜੋ ਪ੍ਰਭੂ) ਹਿਰਦੇ ਵਿਚ ਵਸਦਾ ਹੈ, ਉਸੇ ਦਾ ਬਾਹਰ ਵੀ ਪਸਾਰਾ ਹੈ।੪।੧੨।

ਬਸੰਤੁ ਮਹਲਾ ੩ ਇਕ ਤੁਕੇ ॥
ਤੇਰਾ ਕੀਆ ਕਿਰਮ ਜੰਤੁ ॥ ਦੇਹਿ ਤ ਜਾਪੀ ਆਦਿ ਮੰਤੁ ॥੧॥
ਗੁਣ ਆਖਿ ਵੀਚਾਰੀ ਮੇਰੀ ਮਾਇ ॥ ਹਰਿ ਜਪਿ ਹਰਿ ਕੈ ਲਗਉ ਪਾਇ ॥੧॥ ਰਹਾਉ॥
ਗੁਰ ਪ੍ਰਸਾਦਿ ਲਾਗੇ ਨਾਮ ਸੁਆਦਿ ॥ ਕਾਹੇ ਜਨਮੁ ਗਵਾਵਹੁ ਵੈਰਿ ਵਾਦਿ ॥੨॥
ਗੁਰਿ ਕਿਰਪਾ ਕੀਨ੍ਹੀ ਚੂਕਾ ਅਭਿਮਾਨੁ ॥ ਸਹਜ ਭਾਇ ਪਾਇਆ ਹਰਿ ਨਾਮੁ ॥੩॥
ਊਤਮੁ ਊਚਾ ਸਬਦ ਕਾਮੁ ॥ ਨਾਨਕੁ ਵਖਾਣੈ ਸਾਚੁ ਨਾਮੁ ॥੪॥੧॥੧੩॥

ਬਸੰਤੁ ਮਹਲਾ ੩ ॥
ਬਨਸਪਤਿ ਮਉਲੀ ਚੜਿਆ ਬਸੰਤੁ ॥ ਇਹੁ ਮਨੁ ਮਉਲਿਆ ਸਤਿਗੁਰੂ ਸੰਗਿ ॥੧॥
ਤੁਮ੍ਹ ਸਾਚੁ ਧਿਆਵਹੁ ਮੁਗਧ ਮਨਾ ॥ ਤਾਂ ਸੁਖੁ ਪਾਵਹੁ ਮੇਰੇ ਮਨਾ ॥੧॥ ਰਹਾਉ ॥
ਇਤੁ ਮਨਿ ਮਉਲਿਐ ਭਇਆ ਅਨੰਦੁ ॥ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ ॥੨॥
ਏਕੋ ਏਕੁ ਸਭੁ ਆਖਿ ਵਖਾਣੈ ॥ ਹੁਕਮੁ ਬੂਝੈ ਤਾਂ ਏਕੋ ਜਾਣੈ ॥੩॥
ਕਹਤ ਨਾਨਕੁ ਹਉਮੈ ਕਹੈ ਨ ਕੋਇ ॥ਆਖਣੁ ਵੇਖਣੁ ਸਭੁ ਸਾਹਿਬ ਤੇ ਹੋਇ ॥੪॥੨॥੧੪॥

ਬਸੰਤੁ ਮਹਲਾ ੩ ॥
ਸਭਿ ਜੁਗ ਤੇਰੇ ਕੀਤੇ ਹੋਏ ॥ ਸਤਿਗੁਰੁ ਭੇਟੈ ਮਤਿ ਬੁਧਿ ਹੋਏ ॥੧॥
ਹਰਿ ਜੀਉ ਆਪੇ ਲੈਹੁ ਮਿਲਾਇ ॥ ਗੁਰ ਕੈ ਸਬਦਿ ਸਚ ਨਾਮਿ ਸਮਾਇ ॥੧॥ ਰਹਾਉ॥
ਮਨਿ ਬਸੰਤੁ ਹਰੇ ਸਭਿ ਲੋਇ ॥ ਫਲਹਿ ਫੁਲੀਅਹਿ ਰਾਮ ਨਾਮਿ ਸੁਖੁ ਹੋਇ ॥੨॥
ਸਦਾ ਬਸੰਤੁ ਗੁਰ ਸਬਦੁ ਵੀਚਾਰੇ ॥ ਰਾਮ ਨਾਮੁ ਰਾਖੈ ਉਰ ਧਾਰੇ ॥੩॥
ਮਨਿ ਬਸੰਤੁ ਤਨੁ ਮਨੁ ਹਰਿਆ ਹੋਇ ॥
ਨਾਨਕ ਇਹੁ ਤਨੁ ਬਿਰਖੁ ਰਾਮ ਨਾਮੁ ਫਲੁ ਪਾਏ ਸੋਇ ॥੪॥੩॥੧੫॥

ਬਸੰਤੁ ਮਹਲਾ ੩ ॥
ਤਿਨ੍ ਬਸੰਤੁ ਜੋ ਹਰਿ ਗੁਣ ਗਾਇ ॥ ਪੂਰੈ ਭਾਗਿ ਹਰਿ ਭਗਤਿ ਕਰਾਇ ॥੧॥
ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ ॥ ਇਹੁ ਮਨੁ ਜਲਿਆ ਦੂਜੈ ਦੋਇ ॥੧॥ ਰਹਾਉ॥
ਇਹੁ ਮਨੁ ਧੰਧੈ ਬਾਂਧਾ ਕਰਮ ਕਮਾਇ ॥ ਮਾਇਆ ਮੂਠਾ ਸਦਾ ਬਿਲਲਾਇ ॥੨॥
ਇਹੁ ਮਨੁ ਛੂਟੈ ਜਾਂ ਸਤਿਗੁਰੁ ਭੇਟੈ ॥ ਜਮਕਾਲ ਕੀ ਫਿਰਿ ਆਵੈ ਨ ਫੇਟੈ ॥੩॥

**ਬਸੰਤੁ ਮਹਲਾ ੩ ਇਕ ਤੁਕੇ**

(ਹੇ ਪ੍ਰਭੂ ! ਮੈਂ) ਤੇਰਾ ਸਿਰਜਿਆ ਹੋਇਆ ਕੀੜੇ ਵਰਗਾ (ਮਾਮੂਲੀ) ਜੀਵ ਹਾਂ। (ਜੇ ਤੂੰ ਆਪਣਾ) ਆਦਿ ਮੰਤ੍ਰ ਬਖ਼ਸ਼ੇ ਤਾਂ ਹੀ ਜਪ ਸਕਦਾ ਹਾਂ।੧। ਹੇ ਮੇਰੀ ਮਾਤਾ! (ਮੇਰੀ ਲੋਚਾ ਹੈ ਕਿ ਪ੍ਰਭੂ ਦੇ) ਗੁਣਾਂ ਦਾ ਕਥਨ ਕਰ ਕੇ (ਉਨ੍ਹਾਂ ਨੂੰ) ਵਿਚਾਰਾਂ ਅਤੇ ਹਰਿ (ਦੇ ਨਾਮ) ਨੂੰ ਜਪ ਕੇ ਉਸ ਪ੍ਰਭੂ ਦੇ ਚਰਣੀ ਲਗਾ ਰਹਾਂ।੧।ਰਹਾਉ। ਗੁਰੂ ਦੀ ਕ੍ਰਿਪਾ ਨਾਲ ਨਾਮ ਦੇ ਸੁਆਦ ਵਿਚ ਲਗ ਸਕੀਦਾ ਹੈ। (ਹੇ ਜਿਗਿਆਸੂ!) ਵੈਰ ਅਤੇ ਵਾਦ-ਵਿਵਾਦ (ਵਿਚ ਲਗ ਕੇ) ਕਿਸ ਲਈ ਜਨਮ ਗਵਾ ਰਹੇ ਹੋ।੨। (ਜਿਸ ਵਿਅਕਤੀ ਉਪਰ) ਗੁਰੂ ਕ੍ਰਿਪਾ ਕਰਦਾ ਹੈ, (ਉਸ ਦਾ) ਹੰਕਾਰ ਖ਼ਤਮ ਹੋ ਜਾਂਦਾ ਹੈ ਅਤੇ ਸਹਿਜ ਭਾਵ ਨਾਲ ਹਰਿ-ਨਾਮ ਪ੍ਰਾਪਤ ਕਰ ਲੈਂਦਾ ਹੈ।੩। ਸ਼ਬਦ (ਦੀ ਸਾਧਨਾ ਕਰਨਾ ਸਭ ਤੋਂ) ਉਤਮ ਅਤੇ ਸ੍ਰੇਸ਼ਠ ਕਰਮ ਹੈ, ਨਾਨਕ (ਇਸੇ ਲਈ) ਸੱਚੇ ਨਾਮ ਦਾ ਬਖਾਨ ਕਰਦਾ ਹੈ।੪।੧।੧੩।

**ਬਸੰਤੁ ਮਹਲਾ ੩**

ਬਸੰਤ (ਦੀ ਰੁਤ) ਚੜ੍ਹ ਪਈ ਹੈ, (ਸਾਰੀ) ਬਨਸਪਤੀ ਖਿੜ ਗਈ ਹੈ। ਇਹ ਮਨ ਸਤਿਗੁਰੂ ਦੀ ਸੰਗਤ ਨਾਲ ਖਿੜਦਾ ਹੈ।੧। ਹੇ ਮੂਰਖ ਮਨ! ਤੂੰ (ਹਮੇਸ਼ਾ) ਸੱਚੇ ਪ੍ਰਭੂ ਦੀ ਆਰਾਧਨਾ ਕਰ। ਹੇ ਮੇਰੇ ਮਨ! ਤਾਂ ਹੀ (ਤੂੰ) ਸੁਖ ਪਾ ਸਕੇਂਗਾ।੧।ਰਹਾਉ। ਇਸ ਮਨ ਦੇ ਖਿੜਨ ਨਾਲ ਆਨੰਦ (ਦਾ ਮਾਹੌਲ) ਬਣ ਜਾਂਦਾ ਹੈ। ਪ੍ਰਭੂ ਦਾ ਨਾਮ ਰੂਪ ਅੰਮ੍ਰਿਤ ਫਲ ਵਜੋਂ ਪਾ ਲਈਦਾ ਹੈ।੨। ਹਰ ਕੋਈ ਇਕੋ ਇਕ (ਪ੍ਰਭੂ ਹੀ ਸਰਬ ਵਿਆਪਕ) ਕਹਿ ਕੇ ਬਖਾਨ ਕਰਦਾ ਹੈ, (ਪਰ ਜਦੋਂ ਉਹ) ਹੁਕਮ ਨੂੰ ਸਮਝਦਾ ਹੈ, ਤਾਂ ਹੀ ਇਕ (ਪਰਮਾਤਮਾ) ਨੂੰ (ਸਹੀ ਢੰਗ ਨਾਲ) ਜਾਣਦਾ ਹੈ।੩। ਨਾਨਕ ਦਾ ਕਥਨ ਹੈ ਕਿ (ਹੁਕਮ ਨੂੰ ਸਮਝਣ ਉਪਰੰਤ) ਕੋਈ (ਸਾਧਕ) ਹਉਮੈ ਨਹੀਂ ਕਰਦਾ। (ਮਨੁੱਖ ਦੁਆਰਾ) ਆਖਣ ਵੇਖਣ ਦੀ ਸਾਰੀ ਕ੍ਰਿਆ ਪ੍ਰਭੂ ਵਲੋਂ ਹੀ ਹੁੰਦੀ ਹੈ।੪।੨।੧੪।

**ਬਸੰਤੁ ਮਹਲਾ ੩**

(ਹੇ ਹਰਿ!) ਸਾਰੇ ਜੁਗ ਤੇਰੇ ਹੀ ਬਣਾਏ ਹੋਏ ਹਨ। ਸਤਿਗੁਰੂ ਦੇ ਮਿਲਣ ਨਾਲ (ਨਾਮ ਜਪਣ ਦੀ) ਉਤਮ ਬੁੱਧੀ (ਪ੍ਰਾਪਤ) ਹੋ ਜਾਂਦੀ ਹੈ।੧। ਹੇ ਪ੍ਰਭੂ! (ਜਿਸ ਨੂੰ ਤੂੰ) ਆਪ (ਆਪਣੇ ਨਾਲ) ਮਿਲਾ ਲੈਂਦਾ ਹੈਂ, (ਉਹ) ਗੁਰੂ ਦੇ ਸ਼ਬਦ ਦੁਆਰਾ ਸੱਚੇ ਨਾਮ ਵਿਚ ਸਮਾਇਆ ਰਹਿੰਦਾ ਹੈ।੧।ਰਹਾਉ। (ਜਿਸ ਸਾਧਕ ਦੇ) ਮਨ ਵਿਚ ਬਸੰਤ (ਅਰਥਾਤ ਖੇੜਾ) ਹੁੰਦਾ ਹੈ, (ਉਸ ਨੂੰ) ਸਾਰੇ ਲੋਕ (ਭੁਵਨ) ਖਿੜੇ ਹੋਏ (ਦਿਸਦੇ ਹਨ)। (ਉਹ) ਵਧਦੇ ਫੁਲਦੇ ਹਨ ਅਤੇ ਹਰਿ-ਨਾਮ ਦੁਆਰਾ ਆਨੰਦਿਤ ਹੁੰਦੇ ਹਨ।੨। (ਜੋ ਸਾਧਕ) ਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ, (ਉਸ ਦੇ ਹਿਰਦੇ ਵਿਚ) ਸਦਾ ਖੇੜਾ ਪਸਰਿਆ ਰਹਿੰਦਾ ਹੈ ਅਤੇ ਰਾਮ-ਨਾਮ ਨੂੰ ਹਿਰਦੇ ਵਿਚ ਧਾਰੀ ਰਖਦਾ ਹੈ।੩। (ਜਿਸ ਸੇਵਕ ਦੇ) ਮਨ ਵਿਚ ਬਸੰਤ (ਅਰਥਾਤ ਖੇੜਾ) ਹੁੰਦਾ ਹੈ, (ਉਸ ਦਾ) ਤਨ ਮਨ ਹਰਿਆ ਹੋਇਆ (ਰਹਿੰਦਾ ਹੈ)। ਨਾਨਕ (ਦਾ ਕਥਨ ਹੈ ਕਿ) ਇਹ ਸ਼ਰੀਰ (ਮਾਨੋ) ਬ੍ਰਿਛ ਹੈ, (ਖਿੜੇ ਹੋਏ ਹਿਰਦੇ ਵਾਲਾ ਸੇਵਕ) ਰਾਮ-ਨਾਮ ਜਪ ਕੇ ਉਸ (ਪ੍ਰਭੂ ਰੂਪ) ਫਲ ਨੂੰ ਪ੍ਰਾਪਤ ਕਰ ਲੈਂਦਾ ਹੈ।੪।੩।੧੫।

**ਬਸੰਤੁ ਮਹਲਾ ੩**

ਜੋ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ, ਉਸ ਲਈ (ਸਦਾ) ਬਸੰਤ (ਰੁਤ ਹੀ ਹੈ)। ਪੂਰੇ ਭਾਗਾਂ ਕਰਕੇ ਪ੍ਰਭੂ (ਉਸ ਨੂੰ) ਭਗਤੀ ਵਿਚ ਪ੍ਰਵਿਰਤ ਕਰਦਾ ਹੈ।੧। ਇਸ ਮਨ ਨੂੰ ਬਸੰਤ (ਦੇ ਖੇੜੇ ਦੀ) ਖ਼ਬਰ-ਸਾਰ ਹੀ ਨਹੀਂ ਹੁੰਦੀ (ਕਿਉਂਕਿ) ਇਹ ਮਨ (ਦ੍ਵੈਤ-ਭਾਵ) ਕਰਕੇ ਸੜਿਆ ਹੋਇਆ ਹੁੰਦਾ ਹੈ।੧।ਰਹਾਉ। ਇਹ ਮਨ (ਮਾਇਆਵੀ) ਧੰਧਿਆਂ ਵਿਚ ਬੰਨ੍ਹਿਆ ਹੋਇਆ ਕਰਮ ਕਰਦਾ ਹੈ। ਮਾਇਆ ਦਾ ਠਗਿਆ ਹੋਇਆ ਸਦਾ ਵਿਲਕਦਾ ਰਹਿੰਦਾ ਹੈ।੨। ਇਹ ਮਨ (ਭਵ-ਬੰਧਨ ਤੋਂ ਤਦ) ਖ਼ਲਾਸ ਹੁੰਦਾ ਹੈ ਜਦ ਸਤਿਗੁਰੂ ਮਿਲ ਪੈਂਦਾ ਹੈ। ਫਿਰ (ਇਹ) ਜਮਕਾਲ ਦੀ ਮਾਰ ਹੇਠ ਨਹੀਂ ਆਉਂਦਾ।੩।

ਇਹੁ ਮਨੁ ਛੂਟਾ ਗੁਰਿ ਲੀਆ ਛਡਾਇ ॥ਨਾਨਕ ਮਾਇਆ ਮੋਹੁ ਸਬਦਿ ਜਲਾਇ ॥੪॥੪॥੧੬॥

ਬਸੰਤੁ ਮਹਲਾ ੩ ॥
ਬਸੰਤੁ ਚੜਿਆ ਫੂਲੀ ਬਨਰਾਇ ॥ ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥੧॥
ਇਨ ਬਿਧਿ ਇਹੁ ਮਨੁ ਹਰਿਆ ਹੋਇ ॥
ਹਰਿ ਹਰਿ ਨਾਮੁ ਜਪੈ ਦਿਨੁ ਰਾਤੀ ਗੁਰਮੁਖਿ ਹਉਮੈ ਕਢੈ ਧੋਇ ॥੧॥ ਰਹਾਉ ॥
ਸਤਿਗੁਰ ਬਾਣੀ ਸਬਦੁ ਸੁਣਾਏ ॥ ਇਹੁ ਜਗੁ ਹਰਿਆ ਸਤਿਗੁਰ ਭਾਏ ॥੨॥
ਫਲ ਫੂਲ ਲਾਗੇ ਜਾਂ ਆਪੇ ਲਾਏ ॥ ਮੂਲਿ ਲਗੈ ਤਾਂ ਸਤਿਗੁਰੁ ਪਾਏ ॥੩॥
ਆਪਿ ਬਸੰਤੁ ਜਗਤੁ ਸਭੁ ਵਾੜੀ ॥ਨਾਨਕ ਪੂਰੈ ਭਾਗਿ ਭਗਤਿ ਨਿਰਾਲੀ ॥੪॥੫॥੧੭॥

ਬਸੰਤੁ ਹਿੰਡੋਲ ਮਹਲਾ ੩ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਗੁਰ ਕੀ ਬਾਣੀ ਵਿਟਹੁ ਵਾਰਿਆ ਭਾਈ ਗੁਰ ਸਬਦ ਵਿਟਹੁ ਬਲਿ ਜਾਈ ॥
ਗੁਰੁ ਸਾਲਾਹੀ ਸਦ ਅਪਣਾ ਭਾਈ ਗੁਰ ਚਰਣੀ ਚਿਤੁ ਲਾਈ ॥੧॥
ਮੇਰੇ ਮਨ ਰਾਮ ਨਾਮਿ ਚਿਤੁ ਲਾਇ ॥
ਮਨੁ ਤਨੁ ਤੇਰਾ ਹਰਿਆ ਹੋਵੈ ਇਕੁ ਹਰਿ ਨਾਮਾ ਫਲੁ ਪਾਇ ॥੧॥ ਰਹਾਉ ॥
ਗੁਰਿ ਰਾਖੇ ਸੇ ਉਬਰੇ ਭਾਈ ਹਰਿ ਰਸੁ ਅੰਮ੍ਰਿਤੁ ਪੀਆਇ ॥
ਵਿਚਹੁ ਹਉਮੈ ਦੁਖੁ ਉਠਿ ਗਇਆ ਭਾਈ ਸੁਖੁ ਵੂਠਾ ਮਨਿ ਆਇ ॥੨॥
ਧੁਰਿ ਆਪੇ ਜਿਨ੍ਹਾ ਨੋ ਬਖਸਿਓਨੁ ਭਾਈ ਸਬਦੇ ਲਇਅਨੁ ਮਿਲਾਇ ॥
ਧੂੜਿ ਤਿਨ੍ਹਾ ਕੀ ਅਘੁਲੀਐ ਭਾਈ ਸਤਸੰਗਤਿ ਮੇਲਿ ਮਿਲਾਇ ॥੩॥
ਆਪਿ ਕਰਾਏ ਕਰੇ ਆਪਿ ਭਾਈ ਜਿਨਿ ਹਰਿਆ ਕੀਆ ਸਭੁ ਕੋਇ ॥
ਨਾਨਕ ਮਨਿ ਤਨਿ ਸੁਖੁ ਸਦ ਵਸੈ ਭਾਈ ਸਬਦਿ ਮਿਲਾਵਾ ਹੋਇ॥੪॥੧॥੧੮॥੧੨॥੧੮॥੩੦॥

ਰਾਗੁ ਬਸੰਤੁ ਮਹਲਾ ੪ ਘਰੁ ੧ ਇਕ ਤੁਕੇ ੴ ਸਤਿਗੁਰ ਪ੍ਰਸਾਦਿ ॥
ਜਿਉ ਪਸਰੀ ਸੂਰਜ ਕਿਰਣਿ ਜੋਤਿ ॥ ਤਿਉ ਘਟਿ ਘਟਿ ਰਮਈਆ ਓਤਿ ਪੋਤਿ ॥੧॥
ਏਕੋ ਹਰਿ ਰਵਿਆ ਸ੍ਰਬ ਥਾਇ ॥ ਗੁਰ ਸਬਦੀ ਮਿਲੀਐ ਮੇਰੀ ਮਾਇ ॥੧॥ ਰਹਾਉ॥
ਘਟਿ ਘਟਿ ਅੰਤਰਿ ਏਕੋ ਹਰਿ ਸੋਇ ॥ ਗੁਰਿ ਮਿਲਿਐ ਇਕੁ ਪ੍ਰਗਟੁ ਹੋਇ ॥੨॥
ਏਕੋ ਏਕੁ ਰਹਿਆ ਭਰਪੂਰਿ ॥ ਸਾਕਤ ਨਰ ਲੋਭੀ ਜਾਣਹਿ ਦੂਰਿ ॥੩॥
ਏਕੋ ਏਕੁ ਵਰਤੈ ਹਰਿ ਲੋਇ ॥ ਨਾਨਕ ਹਰਿ ਏਕੋੁ ਕਰੇ ਸੁ ਹੋਇ ॥੪॥੧॥

ਬਸੰਤੁ ਮਹਲਾ ੪ ॥
ਰੈਣਿ ਦਿਨਸੁ ਦੁਇ ਸਦੇ ਪਏ ॥ ਮਨ ਹਰਿ ਸਿਮਰਹੁ ਅੰਤਿ ਸਦਾ ਰਖਿ ਲਏ ॥੧॥
ਹਰਿ ਹਰਿ ਚੇਤਿ ਸਦਾ ਮਨ ਮੇਰੇ ॥

ਇਹ ਮਨ (ਤਦ) ਖ਼ਲਾਸ ਹੁੰਦਾ ਹੈ, (ਜਦ) ਗੁਰੂ (ਇਸ ਨੂੰ) ਛੁੜਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਮਾਇਆ ਦੇ ਮੋਹ ਨੂੰ ਸ਼ਬਦ ਦੁਆਰਾ ਸਾੜ ਦਿੰਦਾ ਹੈ।੪।੪।੧੬।

**ਬਸੰਤੁ ਮਹਲਾ ੩**

ਬਸੰਤ ਆਉਣ 'ਤੇ (ਸਾਰੀ) ਬਨਸਪਤੀ ਖਿੜ ਜਾਂਦੀ ਹੈ। (ਪਰ) ਇਹ ਜੀਵ-ਜੰਤ ਹਰਿ ਵਿਚ ਚਿਤ ਲਗਾਉਣ ਨਾਲ ਖਿੜਦੇ ਹਨ।੧। (ਜੋ ਸਾਧਕ) ਦਿਨ ਰਾਤ ਹਰਿ ਹਰਿ ਦਾ ਨਾਮ ਜਪਦਾ ਹੈ, (ਉਹ) ਗੁਰੂ ਦੁਆਰਾ (ਆਪਣੇ ਅੰਦਰੋਂ) ਹਉਮੈ (ਦੀ ਮੈਲ) ਧੋ ਕੇ ਕਢ ਦਿੰਦਾ ਹੈ। ਇਸ ਢੰਗ ਨਾਲ ਇਹ ਮਨ ਪ੍ਰਫੁਲਿਤ ਹੁੰਦਾ ਹੈ।੧।ਰਹਾਉ। ਸਤਿਗੁਰੂ ਦੀ ਬਾਣੀ (ਗੁਰੂ ਦਾ) ਉਪਦੇਸ਼ (*ਸਬਦੁ*) ਸੁਣਾਉਂਦੀ ਹੈ। ਸਤਿਗੁਰੂ ਦੇ ਭਾਣੇ ਵਿਚ (ਲਗ ਕੇ) ਇਹ ਜਗਤ ਹਰਿਆ ਭਰਿਆ ਹੋ ਜਾਂਦਾ ਹੈ।੨। (ਸ਼ਰੀਰ ਰੂਪ ਬਿਛ ਨੂੰ ਤਦੋਂ) ਫੁਲ ਫਲ ਲਗਦੇ ਹਨ, ਜਦੋਂ (ਪ੍ਰਭੂ) ਆਪ ਲਗਾਉਂਦਾ ਹੈ। (ਜਦੋਂ ਸਾਧਕ) ਮੂਲ (ਰੂਪ ਪ੍ਰਭੂ) ਨਾਲ ਜੁੜਦਾ ਹੈ, ਤਦੋਂ ਸਤਿਗੁਰੂ ਨੂੰ ਪ੍ਰਾਪਤ ਕਰਦਾ ਹੈ।੩। (ਪਰਮਾਤਮਾ) ਆਪ ਬਸੰਤ ਹੈ, ਸਾਰਾ ਜਗਤ (ਉਸ ਦੀ) ਵਾੜੀ/ਬਾਗ਼ੀਚੀ ਹੈ। ਨਾਨਕ (ਦਾ ਕਥਨ ਹੈ ਕਿ) ਪੂਰੇ ਭਾਗਾਂ ਨਾਲ ਅਸਾਧਾਰਨ ਭਗਤੀ ਪ੍ਰਾਪਤ ਹੁੰਦੀ ਹੈ।੪।੫।੧੭।

**ਬਸੰਤੁ ਹਿੰਡੋਲ ਮਹਲਾ ੩ ਘਰੁ ੨**

ਹੇ ਭਾਈ! (ਮੈਂ) ਗੁਰੂ ਦੀ ਬਾਣੀ ਤੋਂ ਸਦਕੇ ਜਾਂਦਾ ਹਾਂ, ਗੁਰੂ ਦੇ ਸ਼ਬਦ ਤੋਂ ਬਲਿਹਾਰ ਜਾਂਦਾ ਹਾਂ। ਹੇ ਭਾਈ! (ਮੈਂ) ਸਦਾ ਆਪਣੇ ਗੁਰੂ ਨੂੰ ਸਲਾਹੁੰਦਾ ਹਾਂ ਅਤੇ ਗੁਰੂ ਦੇ ਚਰਣਾਂ ਵਿਚ ਚਿਤ ਲਗਾਉਂਦਾ ਹਾਂ।੧। ਹੇ ਮੇਰੇ ਮਨ! ਰਾਮ-ਨਾਮ ਵਿਚ ਚਿਤ ਨੂੰ ਲਗਾ। (ਇਸ ਤਰ੍ਹਾਂ) ਰਾਮ-ਨਾਮ ਰੂਪ ਇਕ ਫਲ ਪ੍ਰਾਪਤ ਕਰਕੇ ਤੇਰਾ ਮਨ ਤਨ ਹਰਾ ਹੋ ਜਾਏਗਾ।੧।ਰਹਾਉ। ਹੇ ਭਾਈ! ਗੁਰੂ ਨੇ (ਜਿਨ੍ਹਾਂ ਨੂੰ) ਹਰਿ-ਜਸ ਰੂਪ ਅੰਮ੍ਰਿਤ ਪਿਲਾ ਕੇ ਬਚਾ ਲਿਆ ਹੈ, ਉਹੀ (ਭਵ-ਸਾਗਰ ਵਿਚੋਂ) ਤਰ ਗਏ ਹਨ। ਹੇ ਭਾਈ! (ਉਨ੍ਹਾਂ ਦੇ ਮਨ ਵਿਚੋਂ) ਹਉਮੈ ਦਾ ਦੁਖ ਦੂਰ ਹੋ ਜਾਂਦਾ ਹੈ ਅਤੇ ਸੁਖ ਮਨ ਵਿਚ ਆ ਵਸਦਾ ਹੈ।੨। ਹੇ ਭਾਈ! ਜਿਨ੍ਹਾਂ ਨੂੰ (ਪ੍ਰਭੂ ਨੇ) ਧੁਰੋਂ ਬਖ਼ਸ਼ ਦਿੱਤਾ ਹੈ, (ਉਨ੍ਹਾਂ ਨੂੰ) ਸ਼ਬਦ ਦੁਆਰਾ (ਆਪਣੇ ਨਾਲ) ਮਿਲਾ ਲੈਂਦਾ ਹੈ। ਹੇ ਭਾਈ! ਉਨ੍ਹਾਂ ਦੀ (ਚਰਣ-)ਧੂੜ ਨਾਲ (ਭਵ-ਬੰਧਨਾਂ ਤੋਂ) ਖ਼ਲਾਸ ਹੋਈਦਾ ਹੈ (*ਅਘੁਲੀਐ*)। (ਪ੍ਰਭੂ) ਸਤਿਸੰਗਤ ਨਾਲ ਮੇਲ ਕੇ ਆਪਣੇ ਨਾਲ ਮਿਲਾ ਲੈਂਦਾ ਹੈ।੩। ਹੇ ਭਾਈ! ਜਿਸ (ਪ੍ਰਭੂ) ਨੇ ਸਭ ਕਿਸੇ ਨੂੰ ਹਰਾ ਕੀਤਾ ਹੋਇਆ ਹੈ, (ਉਹ) ਆਪ ਹੀ (ਸਭ ਕੁਝ) ਕਰਦਾ ਕਰਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਭਾਈ! (ਜਿਸ ਦਾ ਪ੍ਰਭੂ ਨਾਲ) ਸ਼ਬਦ ਦੁਆਰਾ ਮੇਲ ਹੋ ਜਾਂਦਾ ਹੈ, (ਉਸ ਦੇ) ਮਨ ਤਨ ਵਿਚ ਸਦਾ (ਆਤਮਿਕ) ਸੁਖ ਵਸਿਆ ਰਹਿੰਦਾ ਹੈ।੪।੧।੧੮।੧੨।੧੮।੩੦।

**ਰਾਗੁ ਬਸੰਤੁ ਮਹਲਾ ੪ ਘਰੁ ੧ ਇਕਤੁਕੇ**

ਜਿਵੇਂ ਸੂਰਜ ਦੀ ਕਿਰਣ ਦੀ ਜੋਤਿ (ਸਰਬਤ੍ਰ) ਪਸਰੀ ਹੋਈ ਹੈ, ਤਿਵੇਂ ਹਰ ਇਕ ਹਿਰਦੇ ਵਿਚ ਪ੍ਰਭੂ ਤਾਣੇ ਪੇਟੇ ਵਾਂਗ ਵਿਆਪਕ ਹੈ।੧। ਹੇ ਮੇਰੀ ਮਾਤਾ! ਇਕੋ ਹਰਿ ਹੀ ਸਭ ਥਾਵਾਂ ਵਿਚ ਵਰਤ ਰਿਹਾ ਹੈ, ਗੁਰੂ ਦੇ ਸ਼ਬਦ ਦੁਆਰਾ (ਉਸ ਨੂੰ) ਮਿਲਿਆ ਜਾ ਸਕਦਾ ਹੈ।੧।ਰਹਾਉ। ਹਰ ਇਕ ਹਿਰਦੇ ਵਿਚ ਉਹ ਇਕੋ ਹਰਿ (ਵਿਦਮਾਨ) ਹੈ। ਗੁਰੂ ਦੇ ਮਿਲਣ ਨਾਲ (ਉਹ) ਇਕ (ਪ੍ਰਭੂ) ਪ੍ਰਗਟ ਹੋ ਜਾਂਦਾ ਹੈ।੨। (ਉਹ) ਇਕੋ ਇਕ (ਸਰਬਤ੍ਰ) ਭਰਪੂਰ ਹੋ ਰਿਹਾ ਹੈ। (ਪਰ) ਮਨਮੁਖ ਲੋਭੀ (ਵਿਅਕਤੀ ਉਸ ਨੂੰ) ਦੂਰ ਸਮਝਦਾ ਹੈ।੩। (ਉਹ) ਇਕੋ ਇਕ ਹਰਿ (ਸਾਰੇ) ਲੋਕਾਂ/ਭੁਵਨਾਂ ਵਿਚ ਵਰਤ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਇਕੋ ਹਰਿ (ਜੋ ਕੁਝ) ਕਰਦਾ ਹੈ, ਉਹੀ (ਕੁਝ) ਹੁੰਦਾ ਹੈ।੪।੧।

**ਬਸੰਤੁ ਮਹਲਾ ੪**

ਹੇ ਮਨ! ਰਾਤ ਦਿਨ ਦੋਵੇਂ ਵੇਲੇ (ਮੌਤ ਦੇ) ਸਦੇ ਪੈ ਰਹੇ ਹਨ। (ਇਸ ਲਈ) ਹਰਿ (ਦੇ ਨਾਮ) ਨੂੰ ਸਿਮਰੋ, (ਜੋ) ਹਮੇਸ਼ਾ ਅੰਤ ਵੇਲੇ ਬਚਾ ਲੈਂਦਾ ਹੈ।੧। ਹੇ ਮੇਰੇ ਮਨ! ਸਦਾ ਹਰਿ ਹਰਿ ਨੂੰ ਯਾਦ ਕਰ।

ਸਭੁ ਆਲਸੁ ਦੂਖ ਭੰਜਿ ਪ੍ਰਭੁ ਪਾਇਆ ਗੁਰਮਤਿ ਗਾਵਹੁ ਗੁਣ ਪ੍ਰਭ ਕੇਰੇ ॥੧॥ ਰਹਾਉ॥
ਮਨਮੁਖ ਫਿਰਿ ਫਿਰਿ ਹਉਮੈ ਮੁਏ ॥ ਕਾਲਿ ਦੈਤਿ ਸੰਘਾਰੇ ਜਮ ਪੁਰਿ ਗਏ ॥੨॥
ਗੁਰਮੁਖਿ ਹਰਿ ਹਰਿ ਹਰਿ ਲਿਵ ਲਾਗੇ ॥ ਜਨਮ ਮਰਣ ਦੋਊ ਦੁਖ ਭਾਗੇ ॥੩॥
ਭਗਤ ਜਨਾ ਕਉ ਹਰਿ ਕਿਰਪਾ ਧਾਰੀ ॥ ਗੁਰੁ ਨਾਨਕੁ ਤੁਠਾ ਮਿਲਿਆ ਬਨਵਾਰੀ ॥੪॥੨॥

ਬਸੰਤੁ ਹਿੰਡੋਲ ਮਹਲਾ ੪ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥
ਰਾਮ ਨਾਮੁ ਰਤਨ ਕੋਠੜੀ ਗੜ ਮੰਦਰਿ ਏਕ ਲੁਕਾਨੀ ॥
ਸਤਿਗੁਰੁ ਮਿਲੈ ਤ ਖੋਜੀਐ ਮਿਲਿ ਜੋਤੀ ਜੋਤਿ ਸਮਾਨੀ ॥੧॥
ਮਾਧੋ ਸਾਧੂ ਜਨ ਦੇਹੁ ਮਿਲਾਇ ॥
ਦੇਖਤ ਦਰਸੁ ਪਾਪ ਸਭਿ ਨਾਸਹਿ ਪਵਿਤ੍ਰ ਪਰਮ ਪਦੁ ਪਾਇ ॥੧॥ ਰਹਾਉ ॥
ਪੰਚ ਚੋਰ ਮਿਲਿ ਲਾਗੇ ਨਗਰੀਆ ਰਾਮ ਨਾਮ ਧਨੁ ਹਿਰਿਆ ॥
ਗੁਰਮਤਿ ਖੋਜ ਪਰੇ ਤਬ ਪਕਰੇ ਧਨੁ ਸਾਬਤੁ ਰਾਸਿ ਉਬਰਿਆ ॥੨॥
ਪਾਖੰਡ ਭਰਮ ਉਪਾਵ ਕਰਿ ਥਾਕੇ ਰਿਦ ਅੰਤਰਿ ਮਾਇਆ ਮਾਇਆ ॥
ਸਾਧੂ ਪੁਰਖੁ ਪੁਰਖਪਤਿ ਪਾਇਆ ਅਗਿਆਨ ਅੰਧੇਰੁ ਗਵਾਇਆ ॥੩॥
ਜਗੰਨਾਥ ਜਗਦੀਸ ਗੁਸਾਈ ਕਰਿ ਕਿਰਪਾ ਸਾਧੁ ਮਿਲਾਵੈ ॥
ਨਾਨਕ ਸਾਂਤਿ ਹੋਵੈ ਮਨ ਅੰਤਰਿ ਨਿਤ ਹਿਰਦੈ ਹਰਿ ਗੁਣ ਗਾਵੈ ॥੪॥੧॥੩॥

ਬਸੰਤੁ ਮਹਲਾ ੪ ਹਿੰਡੋਲ ॥
ਤੁਮ੍ ਵਡ ਪੁਰਖ ਵਡ ਅਗਮ ਗੁਸਾਈ ਹਮ ਕੀਰੇ ਕਿਰਮ ਤੁਮਨਛੇ ॥
ਹਰਿ ਦੀਨ ਦਇਆਲ ਕਰਹੁ ਪ੍ਰਭ ਕਿਰਪਾ ਗੁਰ ਸਤਿਗੁਰ ਚਰਣ ਹਮ ਬਨਛੇ ॥੧॥
ਗੋਬਿੰਦ ਜੀਉ ਸਤਸੰਗਤਿ ਮੇਲਿ ਕਰਿ ਕ੍ਰਿਪਛੇ ॥
ਜਨਮ ਜਨਮ ਕੇ ਕਿਲਵਿਖ ਮਲੁ ਭਰਿਆ ਮਿਲਿ ਸੰਗਤਿ ਕਰਿ ਪ੍ਰਭ ਹਨਛੇ ॥੧॥ਰਹਾਉ॥
ਤੁਮ੍ਰਾ ਜਨੁ ਜਾਤਿ ਅਵਿਜਾਤਾ ਹਰਿ ਜਪਿਓ ਪਤਿਤ ਪਵੀਛੇ ॥
ਹਰਿ ਕੀਓ ਸਗਲ ਭਵਨ ਤੇ ਊਪਰਿ ਹਰਿ ਸੋਭਾ ਹਰਿ ਪ੍ਰਭ ਦਿਨਛੇ ॥੨॥
ਜਾਤਿ ਅਜਾਤਿ ਕੋਈ ਪ੍ਰਭ ਧਿਆਵੈ ਸਭਿ ਪੂਰੇ ਮਾਨਸ ਤਿਨਛੇ ॥
ਸੇ ਧੰਨਿ ਵਡੇ ਵਡ ਪੂਰੇ ਹਰਿ ਜਨ ਜਿਨ੍ ਹਰਿ ਧਾਰਿਓ ਹਰਿ ਉਰਛੇ ॥੩॥
ਹਮ ਢੀਂਢੇ ਢੀਮ ਬਹੁਤੁ ਅਤਿ ਭਾਰੀ ਹਰਿ ਧਾਰਿ ਕ੍ਰਿਪਾ ਪ੍ਰਭ ਮਿਲਛੇ ॥
ਜਨ ਨਾਨਕ ਗੁਰੁ ਪਾਇਆ ਹਰਿ ਤੂਠੇ ਹਮ ਕੀਏ ਪਤਿਤ ਪਵੀਛੇ ॥੪॥੨॥੪॥

(ਅਜਿਹਾ ਕਰਨ ਨਾਲ) ਸਭ (ਤਰ੍ਹਾਂ ਦੇ) ਆਲਸ ਅਤੇ ਦੁਖ ਨੂੰ ਨਸ਼ਟ ਕਰਨ ਵਾਲਾ ਪ੍ਰਭੂ ਪਾਈਦਾ ਹੈ। (ਇਸ ਲਈ) ਗੁਰੂ ਦੀ ਮਤਿ ਦੁਆਰਾ ਪ੍ਰਭੂ ਦੇ ਗੁਣਾਂ ਦਾ ਗਾਇਨ ਕਰੋ।੧।ਰਹਾਉ। ਮਨਮੁਖ (ਵਿਅਕਤੀ) ਹਉਮੈ ਕਰਕੇ ਬਾਰ ਬਾਰ (ਆਤਮਿਕ) ਮੌਤ ਮਰਦੇ ਹਨ। ਕਾਲ ਰੂਪ ਦੈਂਤ ਨੇ (ਉਨ੍ਹਾਂ ਨੂੰ) ਮਾਰ ਦਿੱਤਾ ਹੈ ਅਤੇ (ਉਹ) ਜਮਪੁਰੀ ਵਿਚ ਗਏ ਹਨ।੨। ਗੁਰਮੁਖ (ਸਾਧਕ) ਹਰਿ-ਨਾਮ ਵਿਚ ਸੁਰਤਿ ਜੋੜੀ ਰਖਦੇ ਹਨ, ਜਿਸ ਕਰਕੇ ਜਨਮ ਅਤੇ ਮਰਨ ਦੇ ਦੋਵੇਂ ਦੁਖ ਦੂਰ ਹੋ ਜਾਂਦੇ ਹਨ।੩। ਭਗਤ ਜਨਾਂ ਉਪਰ ਪ੍ਰਭੂ ਨੇ ਕ੍ਰਿਪਾ ਕੀਤੀ ਹੈ। ਗੁਰੂ ਨਾਨਕ (ਉਨ੍ਹਾਂ ਉਤੇ) ਪ੍ਰਸੰਨ ਹੋਇਆ ਹੈ ਅਤੇ (ਉਨ੍ਹਾਂ ਨੂੰ) ਪ੍ਰਭੂ ਮਿਲ ਪਿਆ ਹੈ।੪।੨।

**ਬਸੰਤੁ ਹਿੰਡੋਲ ਮਹਲਾ ੪ ਘਰੁ ੨**

ਰਾਮ-ਨਾਮ ਰੂਪ ਰਤਨ ਸ਼ਰੀਰ ਰੂਪ ਕਿਲ੍ਹੇ ਦੀ (ਹਿਰਦੇ ਰੂਪ) ਕੋਠੜੀ ਵਿਚ ਲੁਕਾਇਆ ਹੋਇਆ ਹੈ। ਸਤਿਗੁਰੂ ਦੇ ਮਿਲ ਪੈਣ 'ਤੇ ਖੋਜਿਆ ਜਾ ਸਕਦਾ ਹੈ। (ਗੁਰੂ ਨੂੰ) ਮਿਲਣ ਨਾਲ ਜੀਵ-ਜੋਤਿ ਬ੍ਰਹਮ-ਜੋਤਿ ਵਿਚ ਸਮਾ ਜਾਂਦੀ ਹੈ।੧। ਹੇ ਮਾਧੋ (ਪ੍ਰਭੂ)! (ਮੈਨੂੰ) ਸਾਧੂ-ਜਨ/ਗੁਰੂ ਮਿਲਾ ਦਿਓ। (ਕਿਉਂਕਿ ਉਸ ਦਾ) ਦਰਸ਼ਨ ਵੇਖ ਕੇ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ ਅਤੇ ਪਵਿਤਰ ਪਰਮ-ਪਦ ਪਾ ਲਈਦਾ ਹੈ।੧।ਰਹਾਉ। ਪੰਜ (ਵਿਕਾਰ ਰੂਪ) ਚੋਰ ਮਿਲ ਕੇ ਸ਼ਰੀਰ ਰੂਪ ਨਗਰੀ ਨੂੰ ਆ ਪਏ ਹਨ ਅਤੇ ਰਾਮ-ਨਾਮ ਰੂਪ ਧਨ ਚੁਰਾ ਲਿਆ ਹੈ। (ਜੇ) ਗੁਰੂ ਦੀ ਮਤਿ ਦੁਆਰਾ (ਇਨ੍ਹਾਂ ਦੀ) ਖੋਜ ਵਿਚ ਪਈਏ, ਤਦ ਪਕੜੇ ਜਾਂਦੇ ਹਨ ਅਤੇ (ਹਰਿ-ਨਾਮ ਰੂਪ) ਧਨ ਅਤੇ ਪੂੰਜੀ ਸਹੀ ਸਲਾਮਤ ਬਚ ਜਾਂਦੀ ਹੈ।੨। (ਮਨਮੁਖ ਵਿਅਕਤੀ) ਪਾਖੰਡ ਅਤੇ ਭਰਮ ਦੇ ਉਪਾ ਕਰ ਕਰ ਕੇ ਥਕ ਗਏ ਹਨ (ਪਰ ਉਨ੍ਹਾਂ ਦੇ) ਹਿਰਦੇ ਵਿਚ ਮਾਇਆ ਹੀ ਮਾਇਆ (ਹੋਣ ਕਾਰਣ ਪੰਜ ਚੋਰਾਂ ਨੂੰ ਬਾਹਰ ਨਹੀਂ ਕਢ ਸਕੇ ਹਨ)। (ਜਿਸ ਨੇ) ਸਾਧੂ ਪੁਰਖ/ਗੁਰੂ ਪ੍ਰਾਪਤ ਹੋਣ ਕਰਕੇ ਅਗਿਆਨ ਦੇ ਹਨੇਰੇ ਨੂੰ ਖ਼ਤਮ ਕਰ ਦਿੱਤਾ ਹੈ, (ਉਸ ਨੇ) ਪ੍ਰਭੂ (*ਪੁਰਖਪਤਿ*) ਨੂੰ ਪ੍ਰਾਪਤ ਕਰ ਲਿਆ ਹੈ।੩। ਹੇ ਜਗਤ ਦੇ ਸੁਆਮੀ! ਹੇ ਜਗਦੀਸ਼! ਹੇ ਮਾਲਕ! (ਜਿਸ ਨੂੰ ਤੂੰ) ਕ੍ਰਿਪਾ ਕਰਕੇ ਸਾਧੂ ਮਿਲਾ ਦਿੰਦਾ ਹੈਂ, ਨਾਨਕ (ਦਾ ਕਥਨ ਹੈ ਕਿ ਉਸ ਦੇ) ਮਨ ਅੰਦਰ ਸ਼ਾਂਤੀ ਹੋ ਜਾਂਦੀ ਹੈ (ਅਤੇ ਉਹ) ਹਰ ਰੋਜ਼ ਹਿਰਦੇ ਵਿਚ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ।੪।੧।੩।

**ਬਸੰਤੁ ਮਹਲਾ ੪ ਹਿੰਡੋਲ**

(ਹੇ ਪਰਮਾਤਮਾ!) ਤੁਸੀਂ ਵੱਡੇ ਪੁਰਖ ਅਤੇ ਵੱਡੇ ਅਗਮ ਸੁਆਮੀ ਹੋ ਅਤੇ ਅਸੀਂ ਤੇਰੇ (ਸਿਰਜੇ ਹੋਏ) ਕੀੜੇ ਕਿਰਮ (ਅਰਥਾਤ ਤੁਛ ਹੈਸੀਅਤ ਵਾਲੇ) ਹਾਂ। ਹੇ ਹਰਿ ਦੀਨ ਦਿਆਲ ਪ੍ਰਭੂ! ਕ੍ਰਿਪਾ ਕਰੋ, ਅਸੀਂ ਗੁਰੂ ਸਤਿਗੁਰੂ ਦੇ ਚਰਣਾਂ (ਦੀ ਧੂੜ) ਲੋਚਦੇ (*ਬਨਛੇ*) ਹਾਂ।੧। ਹੇ ਗੋਬਿੰਦ ਜੀ! ਕ੍ਰਿਪਾ ਪੂਰਵਕ ਸਤਿਸੰਗਤ ਨਾਲ ਮਿਲਾ ਦਿਓ। (ਸਾਡੇ ਅੰਦਰ) ਜਨਮ ਜਨਮਾਂਤਰਾਂ ਦੇ ਪਾਪਾਂ (*ਕਿਲਵਿਖ*) ਦੀ ਮੈਲ ਭਰੀ ਹੋਈ ਹੈ, ਹੇ ਪ੍ਰਭੂ! ਸੰਗਤ ਵਿਚ ਮਿਲਾ ਕੇ ਪਵਿਤਰ ਕਰ ਦਿਓ।੧।ਰਹਾਉ। (ਹੇ ਹਰਿ!) ਤੇਰਾ ਸੇਵਕ ਉੱਚੀ ਨੀਵੀਂ (ਕਿਸੇ ਜਾਤਿ ਦਾ ਹੋਵੇ), ਹਰਿ (ਦਾ ਨਾਮ) ਜਪਣ ਨਾਲ ਪਤਿਤ ਵੀ ਪਵਿਤਰ ਹੋ ਗਿਆ ਹੈ। ਉਸ ਨੂੰ ਹਰਿ ਨੇ ਸਭ ਲੋਕਾਂ ਤੋਂ ਉਪਰ ਕਰ ਦਿੱਤਾ ਹੈ ਅਤੇ ਵਡਿਆਈ ਪ੍ਰਦਾਨ ਕਰ ਦਿੱਤੀ ਹੈ।੨। ਉੱਚੀ ਜਾਂ ਨੀਵੀਂ ਜਾਤਿ ਵਾਲਾ ਕੋਈ ਵੀ ਪ੍ਰਭੂ ਨੂੰ ਸਿਮਰਦਾ ਹੈ, ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਉਹ ਹਰਿ-ਜਨ ਧੰਨ ਹਨ, ਵੱਡੇ ਅਤੇ ਪੂਰਣ (ਪੁਰਖ) ਹਨ ਜਿਨ੍ਹਾਂ ਨੇ ਹਰਿ ਨੂੰ ਹਿਰਦੇ ਵਿਚ ਧਾਰਣ ਕਰ ਲਿਆ ਹੈ।੩। ਅਸੀਂ ਨੀਚ (*ਢੀਂਢੇ*), ਮਿੱਟੀ ਦੇ ਢੇਲੇ ਵਾਂਗ ਬਹੁਤ ਅਧਿਕ ਭਾਰੀ ਹੋਏ ਪਏ ਹਾਂ (ਅਰਥਾਤ ਮੂਰਖ ਹੋ ਗਏ ਹਾਂ), ਹੇ ਹਰਿ! ਕ੍ਰਿਪਾ ਧਾਰ ਕੇ (ਸਾਨੂੰ) ਮਿਲ ਪਓ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਦੇ ਪ੍ਰਸੰਨ ਹੋਣ 'ਤੇ ਗੁਰੂ ਪ੍ਰਾਪਤ ਕਰ ਲਿਆ ਹੈ, ਅਸਾਂ ਪਤਿਤਾਂ ਨੂੰ ਪਵਿਤਰ ਕਰ ਲਿਆ ਹੈ।੪।੨।੪।

ਬਸੰਤੁ ਹਿੰਡੋਲ ਮਹਲਾ ੪ ॥
ਮੇਰਾ ਇਕੁ ਖਿਨੁ ਮਨੂਆ ਰਹਿ ਨ ਸਕੈ ਨਿਤ ਹਰਿ ਹਰਿ ਨਾਮ ਰਸਿ ਗੀਧੇ ॥
ਜਿਉ ਬਾਰਿਕੁ ਰਸਕਿ ਪਰਿਓ ਥਨਿ ਮਾਤਾ ਥਨਿ ਕਾਢੇ ਬਿਲਲ ਬਿਲੀਧੇ ॥੧॥
ਗੋਬਿੰਦ ਜੀਉ ਮੇਰੇ ਮਨ ਤਨ ਨਾਮ ਹਰਿ ਬੀਧੇ ॥
ਵਡੈ ਭਾਗਿ ਗੁਰੁ ਸਤਿਗੁਰੁ ਪਾਇਆ ਵਿਚਿ ਕਾਇਆ ਨਗਰ ਹਰਿ ਸੀਧੇ ॥੧॥ ਰਹਾਉ॥
ਜਨ ਕੇ ਸਾਸ ਸਾਸ ਹੈ ਜੇਤੇ ਹਰਿ ਬਿਰਹਿ ਪ੍ਰਭੂ ਹਰਿ ਬੀਧੇ ॥
ਜਿਉ ਜਲ ਕਮਲ ਪ੍ਰੀਤਿ ਅਤਿ ਭਾਰੀ ਬਿਨੁ ਜਲ ਦੇਖੇ ਸੁਕਲੀਧੇ ॥੨॥
ਜਨ ਜਪਿਓ ਨਾਮੁ ਨਿਰੰਜਨੁ ਨਰਹਰਿ ਉਪਦੇਸਿ ਗੁਰੂ ਹਰਿ ਪ੍ਰੀਧੇ ॥
ਜਨਮ ਜਨਮ ਕੀ ਹਉਮੈ ਮਲੁ ਨਿਕਸੀ ਹਰਿ ਅੰਮ੍ਰਿਤਿ ਹਰਿ ਜਲਿ ਨੀਧੇ ॥੩॥
ਹਮਰੇ ਕਰਮ ਨ ਬਿਚਰਹੁ ਠਾਕੁਰ ਤੁਮ੍ਹ ਪੈਜ ਰਖਹੁ ਅਪਨੀਧੇ ॥
ਹਰਿ ਭਾਵੈ ਸੁਣਿ ਬਿਨਉ ਬੇਨਤੀ ਜਨ ਨਾਨਕ ਸਰਣਿ ਪਵੀਧੇ ॥੪॥੩॥੫॥

ਬਸੰਤੁ ਹਿੰਡੋਲ ਮਹਲਾ ੪ ॥
ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ ਤਿਲੁ ਘਰਿ ਨਹੀ ਵਾਸਾ ਪਾਈਐ ॥
ਗੁਰਿ ਅੰਕਸੁ ਸਬਦੁ ਦਾਰੂ ਸਿਰਿ ਧਾਰਿਓ ਘਰਿ ਮੰਦਰਿ ਆਣਿ ਵਸਾਈਐ ॥੧॥
ਗੋਬਿੰਦ ਜੀਉ ਸਤਸੰਗਤਿ ਮੇਲਿ ਹਰਿ ਧਿਆਈਐ ॥
ਹਉਮੈ ਰੋਗੁ ਗਇਆ ਸੁਖੁ ਪਾਇਆ ਹਰਿ ਸਹਜਿ ਸਮਾਧਿ ਲਗਾਈਐ ॥੧॥ ਰਹਾਉ॥
ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ ॥
ਜਿਉ ਓਡਾ ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ ॥੨॥
ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ ॥
ਜਨਮੁ ਪਦਾਰਥੁ ਪੁੰਨਿ ਫਲੁ ਪਾਇਆ ਕਉਡੀ ਬਦਲੈ ਜਾਈਐ ॥੩॥
ਮਧੁਸੂਦਨ ਹਰਿ ਧਾਰਿ ਪ੍ਰਭ ਕਿਰਪਾ ਕਰਿ ਕਿਰਪਾ ਗੁਰੂ ਮਿਲਾਈਐ ॥
ਜਨ ਨਾਨਕ ਨਿਰਬਾਣ ਪਦੁ ਪਾਇਆ ਮਿਲਿ ਸਾਧੂ ਹਰਿ ਗੁਣ ਗਾਈਐ ॥੪॥੪॥੬॥

ਬਸੰਤੁ ਹਿੰਡੋਲ ਮਹਲਾ ੪ ॥
ਆਵਣ ਜਾਣੁ ਭਇਆ ਦੁਖੁ ਬਿਖਿਆ ਦੇਹ ਮਨਮੁਖ ਸੁੰਞੀ ਸੁੰਞੁ ॥
ਰਾਮ ਨਾਮੁ ਖਿਨੁ ਪਲੁ ਨਹੀ ਚੇਤਿਆ ਜਮਿ ਪਕਰੇ ਕਾਲਿ ਸਲੁੰਞੁ ॥੧॥
ਗੋਬਿੰਦ ਜੀਉ ਬਿਖੁ ਹਉਮੈ ਮਮਤਾ ਮੁੰਞੁ ॥

**ਬਸੰਤੁ ਹਿੰਡੋਲ ਮਹਲਾ ੪**

(ਹੇ ਪ੍ਰਭੂ !) ਮੇਰਾ ਮਨ ਇਕ ਛਿਣ ਲਈ ਵੀ (ਤੇਰੇ ਬਿਨਾ) ਰਹਿ ਨਹੀਂ ਸਕਦਾ (ਕਿਉਂਕਿ ਇਹ) ਨਿਤ ਹਰਿ ਦੇ ਨਾਮ-ਰਸ ਵਿਚ ਗਿਝਿਆ ਰਹਿੰਦਾ ਹੈ। ਜਿਵੇਂ ਬਾਲਕ (ਦੁੱਧ ਦਾ) ਰਸੀਆ ਹੋ ਕੇ ਮਾਤਾ ਦੇ ਥਣ ਨੂੰ ਜਾ ਪੈਂਦਾ ਹੈ ਅਤੇ ਮਾਤਾ ਦੇ ਥਣ ਕਢਣ 'ਤੇ ਵਿਲਕਦਾ ਹੈ।੧। ਹੇ ਗੋਬਿੰਦ ਜੀ! ਮੇਰੇ ਮਨ ਅਤੇ ਤਨ ਹਰਿ ਦੇ ਨਾਮ ਨਾਲ ਵਿੰਨ੍ਹੇ ਗਏ ਹਨ। ਵੱਡੇ ਭਾਗਾਂ ਕਰਕੇ ਸਤਿਗੁਰੂ ਨੂੰ ਪ੍ਰਾਪਤ ਕੀਤਾ ਹੈ, (ਜਿਸ ਕਰਕੇ) ਹਰਿ ਸ਼ਰੀਰ ਰੂਪ ਨਗਰ ਵਿਚ ਪ੍ਰਗਟ (*ਸੀਧੇ*) ਹੋ ਗਏ ਹਨ।੧।ਰਹਾਉ। ਹੇ ਪ੍ਰਭੂ! ਸੇਵਕ ਦੇ ਜਿਤਨੇ ਵੀ ਸੁਆਸ (ਆਉਂਦੇ ਹਨ, ਉਹ) ਹਰਿ ਦੇ ਵਿਯੋਗ ਵਿਚ ਵਿੰਨ੍ਹੇ ਹੋਏ ਹੁੰਦੇ ਹਨ। ਜਿਵੇਂ ਕਮਲ ਦੀ ਜਲ ਨਾਲ ਬਹੁਤ ਅਧਿਕ ਪ੍ਰੀਤ ਹੁੰਦੀ ਹੈ, ਪਾਣੀ ਵੇਖੇ ਬਿਨਾ ਸੁਕ ਜਾਂਦਾ ਹੈ (ਉਹੀ ਸਥਿਤੀ ਤੇਰੇ ਸੇਵਕ ਦੀ ਹੈ)।੨। ਸੇਵਕ ਨਿਰੰਜਨ ਪ੍ਰਭੂ ਦਾ ਨਾਮ ਜਪਦਾ ਹੈ ਅਤੇ ਗੁਰੂ ਦੇ ਉਪਦੇਸ਼ ਦੁਆਰਾ ਹਰਿ ਨੂੰ ਪ੍ਰਤੱਖ ਕਰਦਾ (*ਪ੍ਰੀਧੈ*) ਹੈ। (ਉਸ ਦੇ ਅੰਦਰੋਂ) ਜਨਮ ਜਨਮਾਂਤਰਾਂ ਦੀ ਹਉਮੈ ਦੀ ਮੈਲ ਨਿਕਲ ਜਾਂਦੀ ਹੈ ਅਤੇ ਹਰਿ (ਨਾਮ ਰੂਪ) ਅੰਮ੍ਰਿਤ ਦੇ ਸਰੋਵਰ (*ਜਲਿ ਨੀਧੇ*) ਵਿਚ (ਇਸ਼ਨਾਨ ਕਰਦਾ ਹੈ)।੩। ਹੇ ਸੁਆਮੀ! ਮੇਰੇ ਕਰਮਾਂ ਨੂੰ ਨ ਵਿਚਾਰੋ, ਤੁਸੀਂ ਆਪਣੇ (ਸੇਵਕ) ਦੀ ਲਾਜ ਰਖੋ। ਦਾਸ ਨਾਨਕ (ਦਾ ਕਥਨ ਹੈ—) ਹੇ ਹਰਿ! ਜਿਵੇਂ (ਤੈਨੂੰ) ਚੰਗਾ ਲਗਦਾ ਹੈ, ਸ਼ਰਣ ਪਏ ਦੀ ਬੇਨਤੀ ਸੁਣੋ।੪।੩।੫।

**ਬਸੰਤੁ ਹਿੰਡੋਲ ਮਹਲਾ ੪**

(ਹੇ ਜਿਗਿਆਸੂ! ਮਨੁੱਖ ਦਾ) ਮਨ ਹਰ ਇਕ ਛਿਣ (ਮਾਇਆ ਦੇ ਪ੍ਰਭਾਵ ਕਾਰਣ) ਭਟਕ ਭਟਕ ਕੇ ਬਹੁਤ ਦੌੜਦਾ ਭਜਦਾ ਹੈ, ਤਿਲ ਭਰ ਲਈ ਵੀ (ਆਪਣੇ) ਘਰ ਵਿਚ ਟਿਕਦਾ ਨਹੀਂ ਹੈ। ਗੁਰੂ ਸ਼ਬਦ ਰੂਪ ਕੁੰਡਾ (*ਅੰਕਸੁ*) ਦਵਾਈ ਵਜੋਂ (ਜਿਸ ਦੇ) ਸਿਰ ਉਪਰ ਰਖ ਦਿੰਦਾ ਹੈ, (ਤਾਂ ਉਹ) ਆਪਣੇ (ਵਾਸਤਵਿਕ) ਘਰ/ਮਹਲ ਵਿਚ ਸਥਿਤ ਹੋ ਜਾਂਦਾ ਹੈ।੧। ਹੇ ਗੋਬਿੰਦ ਜੀ! (ਮੈਨੂੰ) ਸਤਿਸੰਗਤ ਨਾਲ ਮੇਲ ਦਿਓ, (ਤਾਂ ਜੋ ਮੈਂ ਉਸ ਵਿਚ ਬੈਠ ਕੇ) ਹਰਿ-(ਨਾਮ) ਦੀ ਆਰਾਧਨਾ ਕਰਾਂ। (ਸਤਿਸੰਗਤ ਦੇ ਸੰਪਰਕ ਵਿਚ ਬੈਠਣ ਨਾਲ ਸਾਧਕ ਦਾ) ਹਉਮੈ ਰੋਗ ਚਲਾ ਜਾਂਦਾ ਹੈ, (ਉਹ ਆਤਮਿਕ) ਸੁਖ ਪਾ ਲੈਂਦਾ ਹੈ ਅਤੇ ਹਰਿ ਵਿਚ ਸਹਿਜ ਸਮਾਧੀ ਲਗਾ ਲੈਂਦਾ ਹੈ।੧।ਰਹਾਉ। (ਹਿਰਦੇ ਰੂਪ) ਘਰ ਵਿਚ ਗੁਣਾਂ ਰੂਪ ਰਤਨ, ਲਾਲ ਅਤੇ ਮੋਤੀ ਭਰੇ ਪਏ ਹਨ, (ਪਰ ਮਾਇਆ ਕਰਕੇ) ਭਰਮਿਆ ਹੋਇਆ ਮਨ (ਉਨ੍ਹਾਂ ਨੂੰ) ਲਭ ਨਹੀਂ ਸਕਦਾ। ਜਿਵੇਂ ਓਡ/ਸੋਂਘਾ (ਧਰਤੀ ਵਿਚ) ਲੁਕੇ ਹੋਏ ਖੂਹ ਨੂੰ ਛਿਣ ਭਰ ਵਿਚ ਕਢ ਲੈਂਦਾ ਹੈ, ਤਿਵੇਂ ਸਤਿਗੁਰੂ (ਨਾਮ ਰੂਪ) ਵਸਤੂ ਨੂੰ ਲਭਾ ਦਿੰਦਾ ਹੈ।੨। ਜਿਨ੍ਹਾਂ (ਵਿਅਕਤੀਆਂ) ਨੇ ਅਜਿਹਾ ਸਤਿਗੁਰੂ/ਸਾਧ ਪ੍ਰਾਪਤ ਨਹੀਂ ਕੀਤਾ, ਉਹ ਮਨੁੱਖ ਧਿੱਕਾਰਨ ਯੋਗ ਹੈ, (ਉਸ ਦਾ) ਜੀਉਣਾ ਵੀ ਫਿਟਕਾਰਨਯੋਗ ਹੈ। (ਪੂਰਬਲੇ ਜਨਮਾਂ ਵਿਚ ਕੀਤੇ) ਪੁੰਨਾਂ ਦੇ ਫਲ ਵਜੋਂ (ਮਨੁੱਖ) ਜਨਮ ਰੂਪ (ਜੋ) ਪਦਾਰਥ ਪਾਇਆ ਸੀ, (ਉਹ) ਕੌਡੀ ਬਦਲੇ ਚਲਾ ਜਾਂਦਾ ਹੈ।੩। ਹੇ ਮਧੁਸੂਦਨ! ਹੇ ਪ੍ਰਭੂ! ਹੇ ਹਰਿ! ਕ੍ਰਿਪਾ ਕਰ ਅਤੇ ਕ੍ਰਿਪਾ-ਪੂਰਵਕ (ਮੈਨੂੰ) ਗੁਰੂ ਨਾਲ ਮਿਲਾ ਦੇ। ਦਾਸ ਨਾਨਕ (ਦਾ ਕਥਨ ਹੈ ਕਿ ਜੋ ਮਨੁੱਖ) ਸਾਧੂ/ਗੁਰੂ ਨੂੰ ਮਿਲ ਕੇ ਹਰਿ ਦਾ ਗੁਣ-ਗਾਨ ਕਰਦਾ ਹੈ, (ਉਹ) ਪਰਮ ਸ੍ਰੇਸ਼ਠ ਪਦ ਪ੍ਰਾਪਤ ਕਰ ਲੈਂਦਾ ਹੈ।੪।੪।੬।

**ਬਸੰਤੁ ਹਿੰਡੋਲ ਮਹਲਾ ੪**

ਮਾਇਆ (ਦੇ ਵਸ ਵਿਚ ਹੋਣ ਕਾਰਣ) ਮਨਮੁਖ ਦਾ ਆਉਣਾ ਜਾਣਾ ਬਣਿਆ ਰਹਿੰਦਾ ਹੈ, (ਉਸ ਦੀ) ਦੇਹ (ਨਾਮ ਤੋਂ) ਵਾਂਝੀ ਰਹਿੰਦੀ ਹੈ। (ਉਸ ਨੇ) ਰਾਮ ਦਾ ਨਾਮ ਛਿਣ ਜਾਂ ਪਲ ਭਰ ਲਈ ਵੀ ਯਾਦ ਨਹੀਂ ਕੀਤਾ ਹੁੰਦਾ, ਜਮ ਨੇ (ਉਸ ਨੂੰ) ਵਾਲਾਂ (*ਸਲੁੰਝੂ*) ਤੋਂ ਪਕੜਿਆ ਹੁੰਦਾ ਹੈ।੧। ਹੇ ਗੋਬਿੰਦ ਜੀ! ਮੇਰੇ (ਅੰਦਰੋਂ) ਹਉਮੈ ਅਤੇ ਮਮਤਾ ਦੀ ਵਿਸ਼ (ਦੂਰ ਕਰ ਦੇ)। (ਤਾਂ ਕਿ) ਹੇ ਹਰਿ!

ਸਤਸੰਗਤਿ ਗੁਰ ਕੀ ਹਰਿ ਪਿਆਰੀ ਮਿਲਿ ਸੰਗਤਿ ਹਰਿ ਰਸੁ ਭੁੰਞੁ ॥੧॥ ਰਹਾਉ ॥
ਸਤਸੰਗਤਿ ਸਾਧ ਦਇਆ ਕਰਿ ਮੇਲਹੁ ਸਰਣਾਗਤਿ ਸਾਧੂ ਪੰਞੁ ॥
ਹਮ ਡੁਬਦੇ ਪਾਥਰ ਕਾਢਿ ਲੇਹੁ ਪ੍ਰਭ ਤੁਮ੍ ਦੀਨ ਦਇਆਲ ਦੁਖ ਭੰਞੁ ॥੨॥
ਹਰਿ ਉਸਤਤਿ ਧਾਰਹੁ ਰਿਦ ਅੰਤਰਿ ਸੁਆਮੀ ਸਤਸੰਗਤਿ ਮਿਲਿ ਬੁਧਿ ਲੰਞੁ ॥
ਹਰਿ ਨਾਮੈ ਹਮ ਪ੍ਰੀਤਿ ਲਗਾਨੀ ਹਮ ਹਰਿ ਵਿਟਹੁ ਘੁਮਿ ਵੰਞੁ ॥੩॥
ਜਨ ਕੇ ਪੂਰਿ ਮਨੋਰਥ ਹਰਿ ਪ੍ਰਭ ਹਰਿ ਨਾਮੁ ਦੇਵਹੁ ਹਰਿ ਲੰਞੁ ॥
ਜਨ ਨਾਨਕ ਮਨਿ ਤਨਿ ਅਨਦੁ ਭਇਆ ਹੈ
ਗੁਰਿ ਮੰਤ੍ਰੁ ਦੀਓ ਹਰਿ ਭੰਞੁ ॥੪॥੫॥੭॥੧੨॥੧੮॥੭॥੩੭॥

ਬਸੰਤੁ ਮਹਲਾ ੫ ਘਰੁ ੧ ਦੁਤੁਕੇ ੴ ਸਤਿਗੁਰ ਪ੍ਰਸਾਦਿ ॥
ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥
ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥੧॥
ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ ॥੧॥ ਰਹਾਉ ॥
ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥
ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥੨॥
ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥
ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥੩॥
ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥ ਜਨ ਨਾਨਕ ਹਰਿ ਹਰਿ ਹਰਿ ਧਿਆਇ ॥੪॥੧॥

ਬਸੰਤੁ ਮਹਲਾ ੫ ॥
ਹਟਵਾਣੀ ਧਨ ਮਾਲ ਹਾਟੁ ਕੀਤੁ ॥ ਜੂਆਰੀ ਜੂਏ ਮਾਹਿ ਚੀਤੁ ॥
ਅਮਲੀ ਜੀਵੈ ਅਮਲੁ ਖਾਇ ॥ ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥੧॥
ਅਪਨੈ ਰੰਗਿ ਸਭੁ ਕੋ ਰਚੈ ॥ ਜਿਤੁ ਪ੍ਰਭਿ ਲਾਇਆ ਤਿਤੁ ਤਿਤੁ ਲਗੈ ॥੧॥ ਰਹਾਉ ॥
ਮੇਘ ਸਮੈ ਮੋਰ ਨਿਰਤਿਕਾਰ ॥ ਚੰਦ ਦੇਖਿ ਬਿਗਸਹਿ ਕਉਲਾਰ ॥
ਮਾਤਾ ਬਾਰਿਕ ਦੇਖਿ ਅਨੰਦ ॥ ਤਿਉ ਹਰਿ ਜਨ ਜੀਵਹਿ ਜਪਿ ਗੋਬਿੰਦ ॥੨॥
ਸਿੰਘ ਰੁਚੈ ਸਦ ਭੋਜਨੁ ਮਾਸ ॥ ਰਣੁ ਦੇਖਿ ਸੂਰੇ ਚਿਤ ਉਲਾਸ ॥
ਕਿਰਪਨ ਕਉ ਅਤਿ ਧਨ ਪਿਆਰੁ ॥ ਹਰਿ ਜਨ ਕਉ ਹਰਿ ਹਰਿ ਆਧਾਰੁ ॥੩॥
ਸਰਬ ਰੰਗ ਇਕ ਰੰਗ ਮਾਹਿ ॥ ਸਰਬ ਸੁਖਾ ਸੁਖ ਹਰਿ ਕੈ ਨਾਇ ॥
ਤਿਸਹਿ ਪਰਾਪਤਿ ਇਹੁ ਨਿਧਾਨੁ ॥ ਨਾਨਕ ਗੁਰੁ ਜਿਸੁ ਕਰੇ ਦਾਨੁ ॥੪॥੨॥

ਸਤਿਸੰਗਤ (ਜੋ) ਗੁਰੂ ਦੀ ਪਿਆਰੀ ਹੈ, (ਉਸ) ਸੰਗਤ ਨੂੰ ਮਿਲ ਕੇ ਹਰਿ ਦਾ (ਨਾਮ) ਰਸ ਮਾਣਦਾ ਰਹਾਂ।੧ ।ਰਹਾਉ। (ਹੇ ਪ੍ਰਭੂ !) ਦਇਆ ਕਰਕੇ ਸਾਧੂ/ਗੁਰੂ ਦੀ ਸਤਿਸੰਗਤ ਨਾਲ ਮਿਲਾ ਦਿਓ, (ਤਾਂ ਜੋ ਮੈਂ) ਸਾਧੂ/ਗੁਰੂ ਦੀ ਸ਼ਰਣ ਵਿਚ ਪਿਆ (*ਪੰਵੂ*) ਰਹਾਂ। ਹੇ ਪ੍ਰਭੂ ! ਤੁਸੀਂ ਦੀਨਾਂ ਉਪਰ ਦਇਆ ਕਰਨ ਵਾਲੇ ਅਤੇ ਦੁਖਾਂ ਨੂੰ ਨਸ਼ਟ ਕਰਨ ਵਾਲੇ ਹੋ, ਅਸਾਂ (ਪਾਪਾਂ ਨਾਲ ਭਾਰੇ ਹੋਏ) ਪੱਥਰਾਂ ਵਰਗਿਆਂ ਨੂੰ ਡੁਬਣੋ ਬਚਾ ਲਵੋ।੨। ਹੇ ਹਰਿ! ਹੇ ਸੁਆਮੀ! (ਆਪਣੀ) ਉਸਤਤ (ਮੇਰੇ) ਹਿਰਦੇ ਅੰਦਰ ਧਾਰਣ ਕਰੋ, (ਤਾਂ ਜੋ) ਸਤਿਸੰਗਤ ਵਿਚ ਮਿਲ ਕੇ (ਮੇਰੀ) ਬੁੱਧੀ ਵਿਚ ਪ੍ਰਕਾਸ਼ (*ਲੰਵੂ*) ਹੋ ਜਾਏ। ਹਰਿ-ਨਾਮ ਵਿਚ ਮੇਰੀ ਪ੍ਰੀਤ ਲਗ ਗਈ ਹੈ, ਮੈਂ ਪ੍ਰਭੂ ਤੋਂ ਸਦਕੇ ਜਾਂਦਾ ਹਾਂ।੩। ਹੇ ਹਰਿ ਪ੍ਰਭੂ ! (ਤੁਸੀਂ) ਸੇਵਕ ਦੇ ਮਨੋਰਥ ਪੂਰੇ ਕਰੋ, (ਮੈਨੂੰ) ਹਰਿ ਦਾ ਨਾਮ ਬਖ਼ਸ਼ੋ, (ਤਾਂ ਜੋ ਮੇਰੇ ਹਿਰਦੇ ਵਿਚ) ਹਰਿ ਦਾ ਪ੍ਰਕਾਸ਼ ਹੋ ਜਾਏ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਵਿਅਕਤੀ ਨੂੰ) ਗੁਰੂ ਨੇ ਹਰਿ ਦਾ (ਨਾਮ ਰੂਪ) ਮੰਤ੍ਰ ਭੋਜਨ ਵਜੋਂ (*ਭੰਵੂ*) ਬਖ਼ਸ਼ਿਆ ਹੈ, (ਉਸ ਦੇ) ਮਨ ਤਨ ਵਿਚ ਆਨੰਦ ਪਸਰ ਗਿਆ ਹੈ।੪।੫।੭।੧੨।੧੮।੭।੩੭।

**ਬਸੰਤੁ ਮਹਲਾ ੫ ਘਰੁ ੧ ਦੁਤੁਕੇ**

(ਮੈਂ) ਨਮਸਕਾਰ ਕਰਕੇ ਗੁਰੂ ਨੂੰ ਸੇਵਦਾ ਹਾਂ। ਅਜ ਮੇਰੇ ਲਈ ਖ਼ੁਸ਼ੀ ਦਾ ਅਵਸਰ ਹੈ। ਅਜ ਮੇਰੇ (ਹਿਰਦੇ ਵਿਚ) ਬਹੁਤ ਆਨੰਦ (ਬਣਿਆ ਹੋਇਆ ਹੈ)। ਗੋਬਿੰਦ ਨੂੰ ਮਿਲ ਪੈਣ ਨਾਲ ਮੇਰੀ ਚਿੰਤਾ ਦੂਰ ਹੋ ਗਈ ਹੈ।੧। ਅਜ ਮੇਰੇ (ਹਿਰਦੇ ਰੂਪ) ਘਰ ਵਿਚ ਬਸੰਤ (ਵਾਲਾ ਮਾਹੌਲ) ਹੈ। ਹੇ ਬੇਅੰਤ ਪ੍ਰਭੂ ! (ਅਸੀਂ) ਤੇਰੇ ਗੁਣਾਂ ਦਾ ਗਾਇਨ ਕੀਤਾ ਹੈ।੧ ।ਰਹਾਉ। ਅਜ ਸਾਡੇ (ਹਿਰਦੇ ਰੂਪ ਘਰ ਵਿਚ) ਫਾਗ (ਅਰਥਾਤ ਫਗਣ ਦੀ ਹੋਲੀ ਦਾ ਉਤਸਵ) ਬਣਿਆ ਹੋਇਆ ਹੈ। ਪ੍ਰਭੂ ਦੇ ਸੰਗੀ ਸਾਥੀ ਮਿਲ ਕੇ ਖੇਡਣ ਲਗ ਗਏ ਹਨ। (ਮੈਂ) ਸੰਤ-ਸੇਵਾ ਨੂੰ ਹੋਲੀ ਬਣਾਇਆ ਹੈ। ਪ੍ਰਭੂ (ਦੇ ਪ੍ਰੇਮ) ਦਾ ਗੂੜ੍ਹਾ ਲਾਲ ਰੰਗ ਚੜ੍ਹ ਗਿਆ ਹੈ।੨। ਮੇਰਾ ਮਨ ਤਨ ਬਹੁਤ ਸੋਹਣਾ ਖਿੜ ਗਿਆ ਹੈ। (ਇਹ) ਧੁਪ ਅਤੇ ਛਾਂ (ਅਰਥਾਤ ਦੁਖ ਸੁਖ ਵਿਚ) ਮੰਦਾ ਨਹੀਂ ਪੈਂਦਾ। ਸਾਰੀਆਂ ਰੁਤਾਂ ਵਿਚ ਹਰਿਆ ਭਰਿਆ ਰਹਿੰਦਾ ਹੈ। ਗੁਰਦੇਵ ਦੇ ਮਿਲ ਪੈਣ ਨਾਲ ਸਦਾ ਬਸੰਤ (ਦਾ ਮਾਹੌਲ ਬਣਿਆ ਰਹਿੰਦਾ ਹੈ)।੩। (ਸਾਰੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਨਾਮ ਰੂਪ) ਪਾਰਜਾਤ ਬ੍ਰਿਛ (ਹਿਰਦੇ ਵਿਚ) ਜਮ ਪਿਆ ਹੈ। (ਉਸ ਨੂੰ) ਭਾਂਤ ਭਾਂਤ ਦੇ ਫੁਲ ਅਤੇ ਫਲ ਲਗੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਦੇ ਗੁਣ ਗਾ ਗਾ ਕੇ ਅਤੇ ਹਰਿ-ਨਾਮ ਸਿਮਰ ਸਿਮਰ ਕੇ ਪੂਰੀ ਤਰ੍ਹਾਂ ਰਜ ਗਏ ਹਾਂ।੪।੧।

**ਬਸੰਤੁ ਮਹਲਾ ੫**

(ਜਿਵੇਂ) ਹਟਵਾਣੀਆ ਧਨ ਮਾਲ (ਭਰ ਕੇ) ਹਟੀ ਕਰਦਾ ਹੈ, (ਜਿਵੇਂ) ਜੁਆਰੀਏ ਦਾ ਚਿਤ ਜੂਏ ਵਿਚ ਹੁੰਦਾ ਹੈ, (ਜਿਵੇਂ) ਅਮਲੀ ਅਮਲ ਖਾ ਕੇ ਜੀਉਂਦਾ ਹੈ, ਤਿਵੇਂ ਹਰਿ-ਜਨ ਹਰਿ (ਦੇ ਨਾਮ ਨੂੰ) ਸਿਮਰ ਕੇ ਜੀਉਂਦਾ ਹੈ।੧। ਹਰ ਕੋਈ ਆਪਣੇ (ਮਨ ਭਾਉਂਦੇ) ਸ਼ੌਕ ਵਿਚ ਰੁਚਿਤ ਹੈ। ਜਿਸ ਜਿਸ (ਕੰਮ ਵਿਚ) ਪ੍ਰਭੂ ਨੇ ਲਗਾਇਆ ਹੈ, ਉਸ ਉਸ ਪਾਸੇ (ਸਭ) ਲਗੇ ਹੋਏ ਹਨ।੧ ।ਰਹਾਉ। (ਜਿਵੇਂ) ਬਦਲਾਂ (ਦੇ ਛਾ ਜਾਣ) ਵੇਲੇ ਮੋਰ ਨਚਦੇ ਹਨ (ਅਰਥਾਤ ਪੈਲਾਂ ਪਾਉਂਦੇ ਹਨ)। (ਜਿਵੇਂ) ਚੰਦ ਨੂੰ ਵੇਖ ਕੇ ਕੰਮੀਆਂ (*ਕਉਲਾਰ*) ਖਿੜਦੀਆਂ ਹਨ। (ਜਿਵੇਂ) ਮਾਤਾ ਬਾਲਕ ਨੂੰ ਵੇਖ ਕੇ ਆਨੰਦਿਤ ਹੁੰਦੀ ਹੈ, ਤਿਵੇਂ ਹਰਿ-ਜਨ ਗੋਬਿੰਦ (ਦਾ ਨਾਮ) ਜਪ ਕੇ ਜੀਉਂਦੇ ਹਨ।੨। (ਜਿਵੇਂ) ਸ਼ੇਰ ਸਦਾ ਮਾਸ ਦਾ ਭੋਜਨ (ਕਰਕੇ) ਖ਼ੁਸ਼ ਹੁੰਦਾ ਹੈ, (ਜਿਵੇਂ) ਯੁੱਧ ਨੂੰ ਵੇਖ ਕੇ ਸੂਰਮੇ ਦੇ ਚਿਤ ਵਿਚ ਉਤਸਾਹ ਵਧਦਾ ਹੈ, (ਜਿਵੇਂ) ਕੰਜੂਸ ਨੂੰ ਧਨ ਨਾਲ ਬਹੁਤ ਪਿਆਰ ਹੁੰਦਾ ਹੈ, ਤਿਵੇਂ ਹਰਿ-ਜਨ ਨੂੰ ਹਰਿ (ਦੇ ਨਾਮ) ਦਾ ਆਧਾਰ ਹੁੰਦਾ ਹੈ।੩। (ਸੰਸਾਰ ਦੇ) ਸਾਰੇ ਪ੍ਰੇਮ, ਇਕ (ਪ੍ਰਭੂ ਦੇ) ਪ੍ਰੇਮ ਵਿਚ ਸਮਾ ਜਾਂਦੇ ਹਨ। ਸਾਰੇ ਸੁਖਾਂ ਦੇ ਸੁਖ ਹਰਿ ਦੇ ਨਾਮ (ਵਿਚ ਆ ਜਾਂਦੇ ਹਨ)। ਇਹ (ਨਾਮ ਰੂਪ) ਖ਼ਜ਼ਾਨਾ ਉਸ ਨੂੰ ਹੀ ਪ੍ਰਾਪਤ ਹੁੰਦਾ ਹੈ, ਨਾਨਕ (ਦਾ ਕਥਨ ਹੈ ਕਿ) ਜਿਸ ਨੂੰ ਗੁਰੂ ਦਾਨ ਕਰ ਦਿੰਦਾ ਹੈ।੪।੨।

ਬਸੰਤੁ ਮਹਲਾ ੫ ॥
ਤਿਸੁ ਬਸੰਤੁ ਜਿਸੁ ਪ੍ਰਭੁ ਕ੍ਰਿਪਾਲੁ ॥ ਤਿਸੁ ਬਸੰਤੁ ਜਿਸੁ ਗੁਰੁ ਦਇਆਲੁ ॥
ਮੰਗਲੁ ਤਿਸ ਕੈ ਜਿਸੁ ਏਕੁ ਕਾਮੁ ॥ ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ ॥੧॥
ਗ੍ਰਿਹਿ ਤਾ ਕੇ ਬਸੰਤੁ ਗਨੀ ॥ ਜਾ ਕੈ ਕੀਰਤਨੁ ਹਰਿ ਧੁਨੀ ॥੧॥ ਰਹਾਉ ॥
ਪ੍ਰੀਤਿ ਪਾਰਬ੍ਰਹਮ ਮਉਲਿ ਮਨਾ ॥ ਗਿਆਨੁ ਕਮਾਈਐ ਪੂਛਿ ਜਨਾਂ ॥
ਸੋ ਤਪਸੀ ਜਿਸੁ ਸਾਧਸੰਗੁ ॥ ਸਦ ਧਿਆਨੀ ਜਿਸੁ ਗੁਰਹਿ ਰੰਗੁ ॥੨॥
ਸੇ ਨਿਰਭਉ ਜਿਨ੍ ਭਉ ਪਇਆ ॥ ਸੋ ਸੁਖੀਆ ਜਿਸੁ ਭ੍ਰਮੁ ਗਇਆ ॥
ਸੋ ਇਕਾਂਤੀ ਜਿਸੁ ਰਿਦਾ ਥਾਇ ॥ ਸੋਈ ਨਿਹਚਲੁ ਸਾਚ ਠਾਇ ॥੩॥
ਏਕਾ ਖੋਜੈ ਏਕ ਪ੍ਰੀਤਿ ॥ ਦਰਸਨ ਪਰਸਨ ਹੀਤ ਚੀਤਿ ॥
ਹਰਿ ਰੰਗ ਰੰਗਾ ਸਹਜਿ ਮਾਣੁ ॥ ਨਾਨਕ ਦਾਸ ਤਿਸੁ ਜਨ ਕੁਰਬਾਣੁ ॥੪॥੩॥

ਬਸੰਤੁ ਮਹਲਾ ੫ ॥
ਜੀਅ ਪ੍ਰਾਣ ਤੁਮ੍ ਪਿੰਡ ਦੀਨ੍ ॥ ਮੁਗਧ ਸੁੰਦਰ ਧਾਰਿ ਜੋਤਿ ਕੀਨ੍ ॥
ਸਭਿ ਜਾਚਿਕ ਪ੍ਰਭ ਤੁਮ੍ ਦਇਆਲ ॥ ਨਾਮੁ ਜਪਤ ਹੋਵਤ ਨਿਹਾਲ ॥੧॥
ਮੇਰੇ ਪ੍ਰੀਤਮ ਕਾਰਣ ਕਰਣ ਜੋਗ ॥ਹਉ ਪਾਵਉ ਤੁਮ ਤੇ ਸਗਲ ਥੋਕ ॥੧॥ ਰਹਾਉ ॥
ਨਾਮੁ ਜਪਤ ਹੋਵਤ ਉਧਾਰ ॥ਨਾਮੁ ਜਪਤ ਸੁਖ ਸਹਜ ਸਾਰ ॥
ਨਾਮੁ ਜਪਤ ਪਤਿ ਸੋਭਾ ਹੋਇ ॥ ਨਾਮੁ ਜਪਤ ਬਿਘਨੁ ਨਾਹੀ ਕੋਇ ॥੨॥
ਜਾ ਕਾਰਨਿ ਇਹ ਦੁਲਭ ਦੇਹ ॥ ਸੋ ਬੋਲੁ ਮੇਰੇ ਪ੍ਰਭੂ ਦੇਹਿ ॥
ਸਾਧਸੰਗਤਿ ਮਹਿ ਇਹੁ ਬਿਸ੍ਰਾਮੁ ॥ ਸਦਾ ਰਿਦੈ ਜਪੀ ਪ੍ਰਭ ਤੇਰੋ ਨਾਮੁ ॥੩॥
ਤੁਝ ਬਿਨੁ ਦੂਜਾ ਕੋਇ ਨਾਹਿ ॥ ਸਭੁ ਤੇਰੋ ਖੇਲੁ ਤੁਝ ਮਹਿ ਸਮਾਹਿ ॥
ਜਿਉ ਭਾਵੈ ਤਿਉ ਰਾਖਿ ਲੇ ॥ ਸੁਖੁ ਨਾਨਕ ਪੂਰਾ ਗੁਰੁ ਮਿਲੇ ॥੪॥੪॥

ਬਸੰਤੁ ਮਹਲਾ ੫ ॥
ਪ੍ਰਭ ਪ੍ਰੀਤਮ ਮੇਰੈ ਸੰਗਿ ਰਾਇ ॥ ਜਿਸਹਿ ਦੇਖਿ ਹਉ ਜੀਵਾ ਮਾਇ ॥
ਜਾ ਕੈ ਸਿਮਰਨਿ ਦੁਖੁ ਨ ਹੋਇ ॥ ਕਰਿ ਦਇਆ ਮਿਲਾਵਹੁ ਤਿਸਹਿ ਮੋਹਿ ॥੧॥
ਮੇਰੇ ਪ੍ਰੀਤਮ ਪ੍ਰਾਨ ਅਧਾਰ ਮਨ ॥ ਜੀਉ ਪ੍ਰਾਨ ਸਭੁ ਤੇਰੋ ਧਨ ॥੧॥ ਰਹਾਉ ॥
ਜਾ ਕਉ ਖੋਜਹਿ ਸੁਰਿ ਨਰ ਦੇਵ ॥ ਮੁਨਿ ਜਨ ਸੇਖ ਨ ਲਹਹਿ ਭੇਵ ॥
ਜਾ ਕੀ ਗਤਿ ਮਿਤਿ ਕਹੀ ਨ ਜਾਇ ॥ ਘਟਿ ਘਟਿ ਘਟਿ ਘਟਿ ਰਹਿਆ ਸਮਾਇ ॥੨॥
ਜਾ ਕੇ ਭਗਤ ਆਨੰਦ ਮੈ ॥ ਜਾ ਕੇ ਭਗਤ ਕਉ ਨਾਹੀ ਖੈ ॥

**ਬਸੰਤੁ ਮਹਲਾ ੫**

ਉਸ (ਸਾਧਕ ਲਈ ਸਦਾ ਆਤਮਿਕ) ਖੇੜਾ ਹੈ, ਜਿਸ ਉਪਰ ਪ੍ਰਭੂ ਕ੍ਰਿਪਾਲ ਹੁੰਦਾ ਹੈ। ਉਸ (ਸਾਧਕ ਲਈ ਸਦਾ ਆਤਮਿਕ) ਖੇੜਾ ਹੈ, ਜਿਸ ਉਪਰ ਗੁਰੂ ਦਿਆਲ ਹੁੰਦਾ ਹੈ। (ਸਦਾ) ਖ਼ੁਸ਼ੀ ਉਸ ਦੇ (ਹਿਰਦੇ ਵਿਚ) ਰਹਿੰਦੀ ਹੈ ਜਿਸ ਨੂੰ (ਕੇਵਲ ਨਾਮ ਸਿਮਰਨ ਦਾ) ਇਕੋ ਕੰਮ ਰਹਿੰਦਾ ਹੈ। ਉਸ ਦੇ ਸਦਾ ਬਸੰਤ/ਖੇੜਾ ਰਹਿੰਦਾ ਹੈ ਜਿਸ ਦੇ ਹਿਰਦੇ ਵਿਚ ਨਾਮੇ (ਵਸਦਾ ਹੈ)।੧। (ਮੈਂ) ਉਸ ਦੇ ਹਿਰਦੇ ਵਿਚ ਖੇੜਾ ਮੰਨਦਾ ਹਾਂ ਜਿਸ ਦੇ (ਹਿਰਦੇ ਵਿਚ) ਹਰਿ ਦੇ ਕੀਰਤਨ ਦੀ ਧੁਨੀ (ਹੁੰਦੀ ਰਹਿੰਦੀ ਹੈ)।੧।ਰਹਾਉ। ਹੇ ਮਨ! ਪ੍ਰਭੂ ਦੇ ਪ੍ਰੇਮ ਵਿਚ ਖਿੜਿਆ ਰਹਿ। (ਹਰਿ-)ਜਨਾਂ ਨੂੰ ਪੁਛ ਕੇ (ਆਤਮ-) ਗਿਆਨ ਨੂੰ ਕਮਾਉਣਾ ਚਾਹੀਦਾ ਹੈ। (ਸਹੀ ਅਰਥਾਂ ਵਿਚ) ਤਪਸਵੀ ਉਹ ਹੈ, ਜਿਸ ਨੂੰ ਸਾਧ-ਸੰਗ (ਪ੍ਰਾਪਤ ਹੁੰਦਾ ਹੈ)। (ਉਸ ਨੂੰ) ਸਦਾ ਧਿਆਨੀ (ਸਮਝੋ) ਜਿਸ ਨੂੰ ਗੁਰੂ ਦਾ ਪ੍ਰੇਮ (ਹਾਸਲ ਹੈ)।੨। ਉਹ (ਸੰਸਾਰਿਕ) ਭੈ ਤੋਂ ਰਹਿਤ ਹੈ ਜਿਸ ਨੇ (ਈਸ਼ਵਰੀ) ਭੈ ਪਾ ਲਿਆ ਹੈ। ਉਹ ਸੁਖੀ ਜੀਵਨ ਵਾਲਾ ਹੈ, ਜਿਸ ਦਾ ਭਰਮ ਖ਼ਤਮ ਹੋ ਗਿਆ ਹੈ। ਉਹ ਏਕਾਂਤ-ਵਾਸੀ ਹੈ ਜਿਸ ਦਾ ਹਿਰਦਾ ਥਾਂ ਸਿਰ ਟਿਕਿਆ ਹੋਇਆ ਹੈ। ਉਹੀ ਸਥਿਰ ਹੈ ਜੋ ਸੱਚੇ ਠਿਕਾਣੇ (ਵਿਚ ਟਿਕਿਆ ਹੋਇਆ ਹੈ)।੩। (ਜੋ ਸਾਧਕ) ਇਕ (ਪ੍ਰਭੂ) ਨੂੰ ਖੋਜਦਾ ਹੈ ਅਤੇ ਇਕ ਨਾਲ ਹੀ ਪ੍ਰੇਮ (ਕਰਦਾ ਹੈ, ਉਸ ਦੇ) ਚਿਤ ਵਿਚ (ਪ੍ਰਭੂ ਦੇ) ਦਰਸ਼ਨ ਦੇਖਣ ਦੀ ਖਿਚ (*ਹੀਤ*) (ਬਣੀ ਰਹਿੰਦੀ ਹੈ)। (ਜੋ ਸਾਰਿਆਂ) ਪ੍ਰੇਮਾਂ ਵਿਚ ਹਰਿ (-ਨਾਮ) ਦੇ ਪ੍ਰੇਮ ਨੂੰ ਸਹਿਜ ਢੰਗ ਨਾਲ ਮਾਣਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਉਸ ਸੇਵਕ ਤੋਂ ਸਦਕੇ ਜਾਂਦਾ ਹਾਂ।੪।੩।

**ਬਸੰਤੁ ਮਹਲਾ ੫**

(ਹੇ ਪਰਮਾਤਮਾ! ਸਭ ਨੂੰ) ਤੂੰ ਜਿੰਦ, ਪ੍ਰਾਣ ਅਤੇ ਸ਼ਰੀਰ ਬਖਸ਼ੇ ਹਨ। (ਤੂੰ ਆਪਣੀ) ਜੋਤਿ ਟਿਕਾ ਕੇ ਮੂਰਖ ਨੂੰ ਸੁੰਦਰ ਬਣਾ ਦਿੱਤਾ ਹੈ। ਹੇ ਪ੍ਰਭੂ! ਸਭ (ਜੀਵ ਤੇਰੇ ਦਰ 'ਤੇ) ਯਾਚਕ ਹਨ, ਤੂੰ ਦਇਆ ਕਰਨ ਵਾਲਾ ਹੈਂ। (ਜੋ ਤੇਰਾ) ਨਾਮ ਜਪਦੇ ਹਨ, (ਉਹ) ਨਿਹਾਲ ਹੋ ਜਾਂਦੇ ਹਨ।੧। ਹੇ ਮੇਰੇ ਪ੍ਰੀਤਮ! (ਤੂੰ) ਕਾਰਣਾਂ ਨੂੰ ਕਰਨ ਦੇ ਸਮਰਥ ਹੈਂ। ਮੈਂ ਤੇਰੇ ਪਾਸੋਂ ਸਭ ਪਦਾਰਥ ਪ੍ਰਾਪਤ ਕਰਦਾ ਹਾਂ।੧।ਰਹਾਉ। (ਤੇਰਾ) ਨਾਮ ਜਪਣ ਨਾਲ ਪਾਰ-ਉਤਾਰਾ ਹੋ ਜਾਂਦਾ ਹੈ। ਨਾਮ ਜਪਣ ਨਾਲ ਸ੍ਰੇਸ਼ਠ ਸਹਿਜ ਸੁਖ (ਮਿਲ ਜਾਂਦਾ ਹੈ)। ਨਾਮ ਜਪਣ ਨਾਲ ਪ੍ਰਤਿਸ਼ਠਾ ਅਤੇ ਸ਼ੋਭਾ ਹੁੰਦੀ ਹੈ। ਨਾਮ ਜਪਣ ਨਾਲ ਕੋਈ ਵਿਘਨ ਨਹੀਂ ਪੈਂਦਾ।੨। ਹੇ ਪ੍ਰਭੂ! ਜਿਸ ਨਾਮ (ਬੋਲ) (ਦੇ ਸਿਮਰਨ) ਲਈ ਇਹ ਦੁਰਲਭ ਦੇਹ ਦਿੱਤੀ ਹੈ, ਉਹ ਨਾਮ ਮੈਨੂੰ ਬਖ਼ਸ਼। ਸਾਧ-ਸੰਗਤ ਵਿਚ (ਮੈਨੂੰ) ਇਹ ਠਿਕਾਣਾ ਮਿਲਿਆ ਰਹੇ, (ਤਾਂ ਜੋ) ਹੇ ਪ੍ਰਭੂ! (ਮੈਂ) ਸਦਾ ਤੇਰਾ ਨਾਮ ਜਪਦਾ ਰਹਾਂ।੩। (ਹੇ ਪਰਮਾਤਮਾ!) ਤੇਰੇ ਬਿਨਾ (ਮੇਰਾ) ਹੋਰ ਕੋਈ (ਆਧਾਰ) ਨਹੀਂ ਹੈ। ਸਭ ਤੇਰੀ ਖੇਡ ਹੈ ਅਤੇ ਤੇਰੇ ਵਿਚ ਹੀ ਸਮਾ ਜਾਂਦੀ ਹੈ। ਨਾਨਕ (ਦਾ ਕਥਨ ਹੈ—ਹੇ ਪ੍ਰਭੂ!) ਜਿਵੇਂ (ਤੈਨੂੰ) ਚੰਗਾ ਲਗੇ, ਉਸੇ ਤਰ੍ਹਾਂ (ਮੈਨੂੰ) ਰਖ ਲੈ, ਪੂਰਾ ਗੁਰੂ ਮਿਲਣ ਨਾਲ ਹੀ (ਆਤਮਿਕ) ਸੁਖ (ਪਾਈਦਾ ਹੈ)।੪।੪।

**ਬਸੰਤ ਮਹਲਾ ੫**

ਹੇ ਮਾਤਾ! ਜਿਸ ਨੂੰ ਵੇਖ ਕੇ ਮੈਂ ਜੀਉਂਦਾ ਹਾਂ, (ਉਹ) ਪ੍ਰਭੂ ਪ੍ਰੀਤਮ ਰਾਜਾ ਮੇਰੇ ਅੰਗ-ਸੰਗ ਹੈ। ਜਿਸ ਦੇ ਸਿਮਰਨ ਨਾਲ ਦੁਖ ਨਹੀਂ ਹੁੰਦਾ, ਦਇਆ ਕਰਕੇ ਮੈਨੂੰ ਉਹ ਮਿਲਾ ਦਿਓ।੧। ਹੇ ਮੇਰੇ ਪ੍ਰੀਤਮ! (ਹੇ ਮੇਰੀ) ਜਿੰਦ ਅਤੇ ਮਨ ਦੇ ਆਸਰੇ (ਪ੍ਰਭੂ!) (ਮੇਰੀ) ਜਿੰਦ ਅਤੇ ਪ੍ਰਾਣ ਸਭ ਤੇਰਾ ਹੀ ਧਨ ਹੈ।੧।ਰਹਾਉ। ਜਿਸ (ਪ੍ਰਭੂ) ਨੂੰ ਸੁਰ, ਮਨੁੱਖ ਅਤੇ ਦੇਵਤੇ ਖੋਜਦੇ ਹਨ, (ਜਿਸ ਦਾ) ਭੇਦ ਮੁਨੀ ਜਨ ਅਤੇ ਸ਼ੇਸ਼-ਨਾਗ ਨਹੀਂ ਪਾ ਸਕਦਾ। ਜਿਸ ਦੀ ਸਥਿਤੀ ਅਤੇ ਸੀਮਾ ਕਥਨ ਨਹੀਂ ਕੀਤੀ ਜਾ ਸਕਦੀ, (ਉਹ ਪ੍ਰਭੂ) ਹਰ ਇਕ ਸ਼ਰੀਰ/ਹਿਰਦੇ ਅੰਦਰ ਸਮਾਇਆ ਹੋਇਆ ਹੈ।੨। ਜਿਸ ਦੇ ਭਗਤ ਆਨੰਦਮਈ ਹਨ,

ਜਾ ਕੇ ਭਗਤ ਕਉ ਨਾਹੀ ਭੈ ॥ ਜਾ ਕੇ ਭਗਤ ਕਉ ਸਦਾ ਜੈ ॥੩॥
ਕਉਨ ਉਪਮਾ ਤੇਰੀ ਕਹੀ ਜਾਇ ॥ ਸੁਖਦਾਤਾ ਪ੍ਰਭੁ ਰਹਿਓ ਸਮਾਇ ॥
ਨਾਨਕੁ ਜਾਚੈ ਏਕੁ ਦਾਨੁ ॥ ਕਰਿ ਕਿਰਪਾ ਮੋਹਿ ਦੇਹੁ ਨਾਮੁ ॥੪॥੫॥

ਬਸੰਤੁ ਮਹਲਾ ੫ ॥
ਮਿਲਿ ਪਾਣੀ ਜਿਉ ਹਰੇ ਬੂਟ ॥ ਸਾਧਸੰਗਤਿ ਤਿਉ ਹਉਮੈ ਛੂਟ ॥
ਜੈਸੀ ਦਾਸੇ ਧੀਰ ਮੀਰ ॥ ਤੈਸੇ ਉਧਾਰਨ ਗੁਰਹ ਪੀਰ ॥੧॥
ਤੁਮ ਦਾਤੇ ਪ੍ਰਭ ਦੇਨਹਾਰ ॥ ਨਿਮਖ ਨਿਮਖ ਤਿਸੁ ਨਮਸਕਾਰ ॥੧॥ ਰਹਾਉ ॥
ਜਿਸਹਿ ਪਰਾਪਤਿ ਸਾਧਸੰਗੁ ॥ ਤਿਸੁ ਜਨ ਲਾਗਾ ਪਾਰਬ੍ਰਹਮ ਰੰਗੁ ॥
ਤੇ ਬੰਧਨ ਤੇ ਭਏ ਮੁਕਤਿ ॥ ਭਗਤ ਅਰਾਧਹਿ ਜੋਗ ਜੁਗਤਿ ॥੨॥
ਨੇਤ੍ਰ ਸੰਤੋਖੇ ਦਰਸੁ ਪੇਖਿ ॥ ਰਸਨਾ ਗਾਏ ਗੁਣ ਅਨੇਕ ॥
ਤ੍ਰਿਸਨਾ ਬੂਝੀ ਗੁਰ ਪ੍ਰਸਾਦਿ ॥ ਮਨੁ ਆਘਾਨਾ ਹਰਿ ਰਸਹਿ ਸੁਆਦਿ ॥੩॥
ਸੇਵਕੁ ਲਾਗੋ ਚਰਣ ਸੇਵ ॥ ਆਦਿ ਪੁਰਖ ਅਪਰੰਪਰ ਦੇਵ ॥
ਸਗਲ ਉਧਾਰਣ ਤੇਰੋ ਨਾਮੁ ॥ ਨਾਨਕ ਪਾਇਓ ਇਹੁ ਨਿਧਾਨੁ ॥੪॥੬॥

ਬਸੰਤੁ ਮਹਲਾ ੫ ॥
ਤੁਮ ਬਡ ਦਾਤੇ ਦੇ ਰਹੇ ॥ ਜੀਅ ਪ੍ਰਾਣ ਮਹਿ ਰਵਿ ਰਹੇ ॥
ਦੀਨੇ ਸਗਲੇ ਭੋਜਨ ਖਾਨ ॥ ਮੋਹਿ ਨਿਰਗੁਨ ਇਕੁ ਗੁਨੁ ਨ ਜਾਨ ॥੧॥
ਹਉ ਕਛੂ ਨ ਜਾਨਉ ਤੇਰੀ ਸਾਰ ॥ ਤੂ ਕਰਿ ਗਤਿ ਮੇਰੀ ਪ੍ਰਭ ਦਇਆਰ ॥੧॥ ਰਹਾਉ॥
ਜਾਪ ਨ ਤਾਪ ਨ ਕਰਮ ਕੀਤਿ ॥ ਆਵੈ ਨਾਹੀ ਕਛੂ ਰੀਤਿ ॥
ਮਨ ਮਹਿ ਰਾਖਉ ਆਸ ਏਕ ॥ ਨਾਮ ਤੇਰੇ ਕੀ ਤਰਉ ਟੇਕ ॥੨॥
ਸਰਬ ਕਲਾ ਪ੍ਰਭ ਤੁਮ੍ ਪ੍ਰਬੀਨ ॥ ਅੰਤੁ ਨ ਪਾਵਹਿ ਜਲਹਿ ਮੀਨ ॥
ਅਗਮ ਅਗਮ ਊਚਹ ਤੇ ਊਚ ॥ ਹਮ ਥੋਰੇ ਤੁਮ ਬਹੁਤ ਮੂਚ ॥੩॥
ਜਿਨ ਤੂ ਧਿਆਇਆ ਸੇ ਗਨੀ ॥ ਜਿਨ੍ ਤੂ ਪਾਇਆ ਸੇ ਧਨੀ ॥
ਜਿਨਿ ਤੂ ਸੇਵਿਆ ਸੁਖੀ ਸੇ ॥ ਸੰਤ ਸਰਣਿ ਨਾਨਕ ਪਰੇ ॥੪॥੭॥

ਬਸੰਤੁ ਮਹਲਾ ੫ ॥
ਤਿਸੁ ਤੂ ਸੇਵਿ ਜਿਨਿ ਤੂ ਕੀਆ ॥ ਤਿਸੁ ਅਰਾਧਿ ਜਿਨਿ ਜੀਉ ਦੀਆ ॥
ਤਿਸ ਕਾ ਚਾਕਰੁ ਹੋਹਿ ਫਿਰਿ ਡਾਨੁ ਨ ਲਾਗੈ ॥
ਤਿਸ ਕੀ ਕਰਿ ਪੋਤਦਾਰੀ ਫਿਰਿ ਦੂਖੁ ਨ ਲਾਗੈ ॥੧॥
ਏਵਡ ਭਾਗ ਹੋਹਿ ਜਿਸੁ ਪ੍ਰਾਣੀ ॥ ਸੋ ਪਾਏ ਇਹੁ ਪਦੁ ਨਿਰਬਾਣੀ ॥੧॥ ਰਹਾਉ ॥
ਦੂਜੀ ਸੇਵਾ ਜੀਵਨੁ ਬਿਰਥਾ ॥ ਕਛੂ ਨ ਹੋਈ ਹੈ ਪੂਰਨ ਅਰਥਾ ॥

ਜਿਸ ਦੇ ਭਗਤ ਨੂੰ (ਕੋਈ) ਹਾਨੀ ਨਹੀਂ ਹੈ, ਜਿਸ ਦੇ ਭਗਤ ਨੂੰ (ਕੋਈ ਸੰਸਾਰਿਕ) ਭੈ ਨਹੀਂ ਹੈ, ਜਿਸ ਦੇ ਭਗਤ ਦੀ ਸਦਾ ਜੈ ਜੈਕਾਰ ਹੁੰਦੀ ਹੇ।੩। (ਹੇ ਪ੍ਰਭੂ !) ਤੇਰੀ ਕਿਹੜੀ ਉਪਮਾ ਕਹੀ ਜਾ ਸਕਦੀ ਹੈ? ਸੁਖਾਂ ਦਾ ਦਾਤਾ ਪ੍ਰਭੂ (ਸਭ ਵਿਚ) ਸਮਾਇਆ ਹੋਇਆ ਹੈ। ਨਾਨਕ (ਤੇਰੇ ਪਾਸੋਂ) ਇਕ ਦਾਨ ਮੰਗਦਾ ਹਾਂ, ਕ੍ਰਿਪਾ ਕਰਕੇ ਮੈਨੂੰ (ਆਪਣਾ) ਨਾਮ ਬਖ਼ਸ਼ੋ।੪।੫।

**ਬਸੰਤ ਮਹਲਾ ੫**

ਜਿਵੇਂ ਪਾਣੀ ਨੂੰ ਮਿਲ ਕੇ ਬੂਟੇ ਹਰੇ ਹੋ ਜਾਂਦੇ ਹਨ, ਤਿਵੇਂ ਸਾਧ-ਸੰਗਤ ਨੂੰ ਮਿਲ ਕੇ ਹਉਮੈ ਦੂਰ ਹੋ ਜਾਂਦੀ ਹੈ। ਜਿਵੇਂ ਦਾਸ ਨੂੰ (ਆਪਣੇ) ਮਾਲਕ (*ਮੀਰ*) ਦਾ ਹੌਂਸਲਾ ਹੁੰਦਾ ਹੈ, ਤਿਵੇਂ ਗੁਰੂ ਪੀਰ (ਆਪਣੇ ਸੇਵਕ ਨੂੰ) ਉਧਾਰਨ ਵਾਲੇ ਹੁੰਦੇ ਹਨ।੧। ਹੇ ਪ੍ਰਭੂ ! ਤੁਸੀਂ (ਸਭ ਕੁਝ) ਦੇਣ ਵਾਲੇ ਦਾਤੇ ਹੋ। (ਮੈਂ) ਹਰ ਪਲ ਉਸ (ਦਾਤਾਰ ਨੂੰ) ਪ੍ਰਣਾਮ ਕਰਦਾ ਹਾਂ।੧।ਰਹਾਉ। ਜਿਸ (ਸਾਧਕ) ਨੂੰ ਸਾਧ-ਸੰਗ ਪ੍ਰਾਪਤ ਹੋ ਗਿਆ ਹੈ, ਉਸ ਸੇਵਕ ਨੂੰ ਪ੍ਰਭੂ (ਦੇ ਪ੍ਰੇਮ) ਦਾ ਰੰਗ ਚੜ੍ਹ ਗਿਆ ਹੈ। ਉਹ (ਸਾਧਕ) ਭਵ-ਬੰਧਨ ਤੋਂ ਮੁਕਤ ਹੋ ਜਾਂਦੇ ਹਨ। (ਉਹ) ਭਗਤੀ-ਯੋਗ ਦੀ (ਨਾਮ ਦੀ) ਜੁਗਤ ਨਾਲ ਆਰਾਧਨਾ ਕਰਦੇ ਹਨ।੨। (ਉਨ੍ਹਾਂ ਭਗਤਾਂ ਦੇ) ਨੇਤਰ ਦਰਸ਼ਨ ਵੇਖ ਕੇ ਸੰਤੁਸ਼ਟ ਹੋ ਜਾਂਦੇ ਹਨ। (ਉਹ) ਜੀਭ ਨਾਲ (ਪ੍ਰਭੂ ਦੇ) ਅਨੇਕ ਗੁਣ ਗਾਉਂਦੇ ਹਨ। ਗੁਰੂ ਦੀ ਕ੍ਰਿਪਾ ਨਾਲ (ਉਨ੍ਹਾਂ ਦੀ) ਤ੍ਰਿਸ਼ਣਾ (ਦੀ ਅੱਗ) ਬੁਝ ਜਾਂਦੀ ਹੈ। ਹਰਿ ਦੇ ਨਾਮ-ਰਸ ਦੇ ਸੁਆਦ ਨਾਲ (ਉਨ੍ਹਾਂ ਦਾ) ਮਨ ਰਜ ਜਾਂਦਾ ਹੈ।੩। ਆਦਿ ਪੁਰਖ ਅਤੇ ਅਪਰ ਅਪਾਰ (ਪ੍ਰਭੂ ! ਤੇਰੇ) ਸੇਵਕ ਤੇਰੇ ਚਰਣਾਂ ਦੀ ਸੇਵਾ ਵਿਚ ਲਗੇ ਹਨ। ਸਭ ਨੂੰ ਤਾਰਨ ਵਾਲਾ ਤੇਰਾ ਨਾਮ ਹੈ। ਨਾਨਕ (ਦਾ ਕਥਨ ਹੈ ਕਿ ਤੇਰੇ ਸੇਵਕ ਹੀ) ਇਹ (ਨਾਮ ਰੂਪ) ਖ਼ਜ਼ਾਨਾ ਪ੍ਰਾਪਤ ਕਰਦੇ ਹਨ।੪।੬।

**ਬਸੰਤ ਮਹਲਾ ੫**

(ਹੇ ਪਰਮਾਤਮਾ !) ਤੁਸੀਂ ਵੱਡੇ ਦਾਤੇ ਹੋ, (ਸਭ ਨੂੰ) ਦੇ ਰਹੇ ਹੋ। (ਸਾਰੇ) ਜੀਵਾਂ ਦੇ ਪ੍ਰਾਣਾਂ ਵਿਚ (ਤੁਸੀਂ) ਵਿਆਪਕ ਹੋ। (ਤੁਸੀਂ) ਸਾਰੇ ਭੋਜਨ ਖਾਣ ਲਈ ਦਿੱਤੇ ਹਨ। ਮੈਂ ਗੁਣ-ਹੀਨ ਨੇ (ਤੇਰਾ) ਇਕ ਗੁਣ ਵੀ ਨਹੀਂ ਜਾਣਿਆ।੧। (ਹੇ ਪ੍ਰਭੂ ! ਭਾਵੇਂ) ਮੈਂ ਤੇਰੀ ਸ੍ਰੇਸ਼ਠਤਾ (*ਸਾਰ*) ਨੂੰ ਕੁਝ ਵੀ ਜਾਣ ਨਹੀਂ ਰਿਹਾ, (ਪਰ ਤਾਂ ਵੀ) ਹੇ ਦਿਆਲ ਪਰਮਾਤਮਾ ! ਤੂੰ ਮੇਰਾ ਕਲਿਆਣ ਕਰ ਦੇ।੧।ਰਹਾਉ। (ਹੇ ਹਰਿ ! ਮੈਂ ਕੋਈ) ਜਪ ਤਪ ਨਹੀਂ ਕੀਤਾ, ਨ ਹੀ (ਕੋਈ ਚੰਗੇ) ਕਰਮ ਕੀਤੇ ਹਨ, ਨ ਹੀ (ਮੈਨੂੰ ਭਗਤੀ ਦੀ) ਕੁਝ ਵਿਧੀ ਆਉਂਦੀ ਹੈ। (ਪਰ) ਮਨ ਵਿਚ ਇਕ ਆਸ (ਜ਼ਰੂਰ) ਰਖਦਾ ਹਾਂ, ਮੈਂ ਤੇਰੇ ਨਾਮ ਦੇ ਆਸਰੇ (ਭਵ-ਸਾਗਰ) ਤਰ ਜਾਵਾਂਗਾ।੨। ਹੇ ਪ੍ਰਭੂ ! ਤੁਸੀਂ ਸਾਰੀਆਂ ਸ਼ਕਤੀਆਂ ਦੇ ਪ੍ਰਬੀਨ ਹੋ। (ਜਿਵੇਂ) ਮਛਲੀਆਂ ਜਲ ਦਾ ਅੰਤ ਨਹੀਂ ਪਾ ਸਕਦੀਆਂ, (ਤਿਵੇਂ ਅਸੀਂ ਜੀਵ ਤੇਰਾ ਅੰਤ ਨਹੀਂ ਪਾ ਸਕਦੇ)। (ਤੂੰ) ਅਗਮ, ਅਗੋਚਰ ਅਤੇ ਉੱਚੇ ਤੋਂ ਉੱਚਾ ਹੈਂ। ਅਸੀਂ ਤੁੱਛ ਹਾਂ, ਤੂੰ ਬਹੁਤ ਵੱਡਾ (*ਮੁਚ*) ਹੈਂ।੩। ਜਿਨ੍ਹਾਂ (ਸੇਵਕਾਂ) ਨੇ ਤੈਨੂੰ ਆਰਾਧਿਆ ਹੈ, ਉਹ ਅਮੀਰ (*ਗਨੀ*) ਹਨ। ਜਿਨ੍ਹਾਂ ਨੇ ਤੈਨੂੰ ਪਾਇਆ ਹੈ, ਉਹ ਧਨਵਾਨ ਹਨ। ਜਿਨ੍ਹਾਂ ਨੇ ਤੈਨੂੰ ਸੇਵਿਆ ਹੈ, ਉਹ ਸੁਖੀ ਹਨ। ਨਾਨਕ (ਦਾ ਕਥਨ ਹੈ ਕਿ ਅਜਿਹੇ ਸੇਵਕ) ਸੰਤਾਂ ਦੀ ਸ਼ਰਣ ਵਿਚ ਪਏ ਰਹਿੰਦੇ ਹਨ।੪।੭।

**ਬਸੰਤ ਮਹਲਾ ੫**

(ਹੇ ਜਿਗਿਆਸੂ !) ਤੂੰ ਉਸ (ਪ੍ਰਭੂ) ਨੂੰ ਸਿਮਰ ਜਿਸ ਨੇ ਤੈਨੂੰ ਸਿਰਜਿਆ ਹੈ। ਉਸ ਦੀ ਆਰਾਧਨਾ ਕਰ ਜਿਸ ਨੇ (ਤੈਨੂੰ) ਜਿੰਦ ਦਿੱਤੀ ਹੈ। (ਜੇ) ਉਸ ਦਾ ਦਾਸ ਹੋ ਜਾਏਂ, (ਤਾਂ ਤੈਨੂੰ) ਫਿਰ ਦੰਡ ਨਹੀਂ ਲਗੇਗਾ। (ਤੂੰ) ਉਸ ਦੇ ਖ਼ਜ਼ਾਨਚੀ ਦਾ ਫ਼ਰਜ਼ ਨਿਭਾ, ਫਿਰ (ਤੈਨੂੰ) ਦੁਖ ਨਹੀਂ ਹੋਏਗਾ।੧। ਜਿਸ ਪ੍ਰਾਣੀ ਦੇ ਇਤਨੇ ਵੱਡੇ ਭਾਗ ਹੋਣ, ਉਹ ਇਹ ਪਰਮ ਸ੍ਰੇਸ਼ਠ ਪਦ ਪਾਉਂਦਾ ਹੈ।੧।ਰਹਾਉ। (ਪ੍ਰਭੂ ਤੋਂ ਭਿੰਨ ਕਿਸੇ) ਦੂਜੇ ਦੀ ਸੇਵਾ (ਕਰਨ 'ਤੇ) ਜਨਮ ਵਿਅਰਥ (ਚਲਾ ਜਾਂਦਾ ਹੈ) ਅਤੇ ਕੁਝ ਵੀ

ਮਾਣਸ ਸੇਵਾ ਖਰੀ ਦੁਹੇਲੀ ॥ ਸਾਧ ਕੀ ਸੇਵਾ ਸਦਾ ਸੁਹੇਲੀ ॥੨॥
ਜੇ ਲੋੜਹਿ ਸਦਾ ਸੁਖੁ ਭਾਈ ॥ ਸਾਧੂ ਸੰਗਤਿ ਗੁਰਹਿ ਬਤਾਈ ॥
ਊਹਾ ਜਪੀਐ ਕੇਵਲ ਨਾਮ ॥ ਸਾਧੂ ਸੰਗਤਿ ਪਾਰਗਰਾਮ ॥੩॥
ਸਗਲ ਤਤ ਮਹਿ ਤਤੁ ਗਿਆਨੁ ॥ ਸਰਬ ਧਿਆਨ ਮਹਿ ਏਕੁ ਧਿਆਨੁ ॥
ਹਰਿ ਕੀਰਤਨ ਮਹਿ ਊਤਮ ਧੁਨਾ ॥ ਨਾਨਕ ਗੁਰ ਮਿਲਿ ਗਾਇ ਗੁਨਾ ॥੪॥੮॥

ਬਸੰਤੁ ਮਹਲਾ ੫ ॥
ਜਿਸੁ ਬੋਲਤ ਮੁਖੁ ਪਵਿਤੁ ਹੋਇ ॥ ਜਿਸੁ ਸਿਮਰਤ ਨਿਰਮਲ ਹੈ ਸੋਇ ॥
ਜਿਸੁ ਅਰਾਧੇ ਜਮੁ ਕਿਛੁ ਨ ਕਹੈ ॥ ਜਿਸ ਕੀ ਸੇਵਾ ਸਭੁ ਕਿਛੁ ਲਹੈ ॥੧॥
ਰਾਮ ਰਾਮ ਬੋਲਿ ਰਾਮ ਰਾਮ ॥ ਤਿਆਗਹੁ ਮਨ ਕੇ ਸਗਲ ਕਾਮ ॥੧॥ ਰਹਾਉ ॥
ਜਿਸ ਕੇ ਧਾਰੇ ਧਰਣਿ ਅਕਾਸੁ ॥ ਘਟਿ ਘਟਿ ਜਿਸ ਕਾ ਹੈ ਪ੍ਰਗਾਸੁ ॥
ਜਿਸੁ ਸਿਮਰਤ ਪਤਿਤ ਪੁਨੀਤ ਹੋਇ ॥ਅੰਤ ਕਾਲਿ ਫਿਰਿ ਫਿਰਿ ਨ ਰੋਇ ॥੨॥
ਸਗਲ ਧਰਮ ਮਹਿ ਊਤਮ ਧਰਮ ॥ ਕਰਮ ਕਰਤੂਤਿ ਕੈ ਊਪਰਿ ਕਰਮ ॥
ਜਿਸ ਕਉ ਚਾਹਹਿ ਸੁਰਿ ਨਰ ਦੇਵ ॥ ਸੰਤ ਸਭਾ ਕੀ ਲਗਹੁ ਸੇਵ ॥੩॥
ਆਦਿ ਪੁਰਖਿ ਜਿਸੁ ਕੀਆ ਦਾਨੁ ॥ ਤਿਸ ਕਉ ਮਿਲਿਆ ਹਰਿ ਨਿਧਾਨੁ ॥
ਤਿਸ ਕੀ ਗਤਿ ਮਿਤਿ ਕਹੀ ਨ ਜਾਇ ॥ ਨਾਨਕ ਜਨ ਹਰਿ ਹਰਿ ਧਿਆਇ ॥੪॥੯॥

ਬਸੰਤੁ ਮਹਲਾ ੫ ॥
ਮਨ ਤਨ ਭੀਤਰਿ ਲਾਗੀ ਪਿਆਸ ॥ ਗੁਰਿ ਦਇਆਲਿ ਪੂਰੀ ਮੇਰੀ ਆਸ ॥
ਕਿਲਵਿਖ ਕਾਟੇ ਸਾਧਸੰਗਿ ॥ ਨਾਮੁ ਜਪਿਓ ਹਰਿ ਨਾਮ ਰੰਗਿ ॥੧॥
ਗੁਰ ਪਰਸਾਦਿ ਬਸੰਤੁ ਬਨਾ ॥
ਚਰਨ ਕਮਲ ਹਿਰਦੈ ਉਰਿ ਧਾਰੇ ਸਦਾ ਸਦਾ ਹਰਿ ਜਸੁ ਸੁਨਾ ॥੧॥ ਰਹਾਉ ॥
ਸਮਰਥ ਸੁਆਮੀ ਕਾਰਣ ਕਰਣ ॥ ਮੋਹਿ ਅਨਾਥ ਪ੍ਰਭ ਤੇਰੀ ਸਰਣ ॥
ਜੀਅ ਜੰਤ ਤੇਰੇ ਆਧਾਰਿ ॥ ਕਰਿ ਕਿਰਪਾ ਪ੍ਰਭ ਲੇਹਿ ਨਿਸਤਾਰਿ ॥੨॥
ਭਵ ਖੰਡਨ ਦੁਖ ਨਾਸ ਦੇਵ ॥ ਸੁਰਿ ਨਰ ਮੁਨਿ ਜਨ ਤਾ ਕੀ ਸੇਵ ॥
ਧਰਣਿ ਅਕਾਸੁ ਜਾ ਕੀ ਕਲਾ ਮਾਹਿ ॥ ਤੇਰਾ ਦੀਆ ਸਭਿ ਜੰਤ ਖਾਹਿ ॥੩॥
ਅੰਤਰਜਾਮੀ ਪ੍ਰਭ ਦਇਆਲ ॥ ਅਪਣੇ ਦਾਸ ਕਉ ਨਦਰਿ ਨਿਹਾਲਿ ॥
ਕਰਿ ਕਿਰਪਾ ਮੋਹਿ ਦੇਹੁ ਦਾਨੁ ॥ ਜਪਿ ਜੀਵੈ ਨਾਨਕੁ ਤੇਰੋ ਨਾਮੁ ॥੪॥੧੦॥

ਬਸੰਤੁ ਮਹਲਾ ੫ ॥
ਰਾਮ ਰੰਗਿ ਸਭ ਗਏ ਪਾਪ ॥ ਰਾਮ ਜਪਤ ਕਛੁ ਨਹੀ ਸੰਤਾਪ ॥
ਗੋਬਿੰਦ ਜਪਤ ਸਭਿ ਮਿਟੇ ਅੰਧੇਰ ॥ ਹਰਿ ਸਿਮਰਤ ਕਛੁ ਨਾਹਿ ਫੇਰ ॥੧॥

ਪ੍ਰਯੋਜਨ ਸਫਲ ਨਹੀਂ ਹੁੰਦਾ। (ਕਿਸੇ) ਮਨੁੱਖ ਦੀ ਸੇਵਾ ਬਹੁਤ ਦੁਖ ਦਿੰਦੀ ਹੈ, (ਪਰ) ਸਾਧ/ਗੁਰੂ ਦੀ ਸੇਵਾ ਸਦਾ ਸੁਖਦਾਇਕ ਹੁੰਦੀ ਹੈ।੨। ਹੇ ਭਾਈ! ਜੇ (ਤੂੰ) ਸਦਾ ਦੁਖ ਦੀ ਇੱਛਾ ਰਖਦਾ ਹੈ, ਤਾਂ ਗੁਰੂ ਨੇ ਸਾਧੂ ਦੀ ਸੰਗਤ ਕਰਨੀ ਦਸੀ ਹੈ। ਉਥੇ ਕੇਵਲ ਨਾਮ ਜਪਿਆ ਜਾਂਦਾ ਹੈ। ਸਾਧੂ ਦੀ ਸੰਗਤ ਨਾਲ (ਭਵ-ਸਾਗਰ ਤੋਂ) ਪਾਰ ਲੰਘ ਜਾਈਦਾ ਹੈ।੩। ਸਾਰਿਆਂ ਤੱਤ੍ਵਾਂ ਵਿਚੋਂ ਬ੍ਰਹਮ-ਗਿਆਨ ਦਾ ਤੱਤ੍ਵ (ਪ੍ਰਧਾਨ ਹੈ)। ਸਾਰਿਆਂ ਧਿਆਨਾਂ ਵਿਚ ਇਕ (ਪ੍ਰਭੂ) ਦਾ ਧਿਆਨ (ਸ੍ਰੇਸ਼ਠ ਹੈ)। ਹਰਿ ਦੇ ਕੀਰਤਨ ਦੀ ਧੁਨ (ਸਭ ਤੋਂ) ਉਤਮ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਨਾਲ ਮਿਲ ਕੇ (ਹਰਿ ਦੇ) ਗੁਣਾਂ ਨੂੰ ਗਾਇਆ ਜਾਏ।੪।੮।

**ਬਸੰਤ ਮਹਲਾ ੫**

ਜਿਸ (ਨਾਮ) ਨੂੰ ਬੋਲਣ ਨਾਲ ਮੁਖ ਪਵਿਤਰ ਹੁੰਦਾ ਹੈ, ਜਿਸ ਨੂੰ ਸਿਮਰਨ ਨਾਲ ਨਿਰਮਲ ਸ਼ੋਭਾ (*ਸੋਇ*) ਹੁੰਦੀ ਹੈ, ਜਿਸ ਨੂੰ ਆਰਾਧਣ ਨਾਲ ਜਮ ਕੁਝ ਨਹੀਂ ਕਹਿੰਦਾ, ਜਿਸ ਦੀ ਸੇਵਾ ਨਾਲ (ਮਨੁੱਖ) ਸਭ ਕੁਝ (ਹਾਸਲ) ਕਰ ਲੈਂਦਾ ਹੈ।੧। (ਹੇ ਭਾਈ! ਸਦਾ ਹੀ) 'ਰਾਮ ਰਾਮ' ਬੋਲਿਆ ਕਰ। ਮਨ ਦੀਆਂ ਸਾਰੀਆਂ ਕਾਮਨਾਵਾਂ ਤਿਆਗ ਦੇ।੧।ਰਹਾਉ। ਜਿਸ (ਪ੍ਰਭੂ) ਦੇ ਧਰਤੀ ਅਤੇ ਆਕਾਸ਼ ਧਾਰਣ ਕੀਤੇ ਹੋਏ ਹਨ, ਜਿਸ ਦਾ ਪ੍ਰਕਾਸ਼ ਹਰ ਇਕ ਹਿਰਦੇ/ਸ਼ਰੀਰ ਵਿਚ ਹੈ, ਜਿਸ ਦੇ (ਨਾਮ ਨੂੰ) ਸਿਮਰਨ ਨਾਲ ਪਤਿਤ ਪਵਿਤਰ ਹੋ ਜਾਂਦਾ ਹੈ, ਅੰਤ-ਕਾਲ ਨੂੰ ਫਿਰ ਫਿਰ ਰੋਈਦਾ ਨਹੀਂ ਹੈ।੨। ਸਾਰਿਆਂ ਧਰਮਾਂ ਵਿਚ ਉਤਮ ਧਰਮ (ਨਾਮ-ਸਿਮਰਨ) ਹੈ। (ਉਸ ਦੀ ਸੇਵਾ ਰੂਪ) ਕਰਮ (ਸਭ) ਕਰਮ-ਕਾਂਡਾਂ ਤੋਂ ਉਪਰ ਹੈ। ਜਿਸ (ਨਾਮ) ਨੂੰ ਸੁਰ, ਮਨੁੱਖ ਅਤੇ ਦੇਵਤੇ ਚਾਹੁੰਦੇ ਹਨ, (ਉਸ ਦੀ ਪ੍ਰਾਪਤੀ ਲਈ) ਸੰਤ-ਸਭਾ ਦੀ ਸੇਵਾ ਵਿਚ ਲਗ ਜਾਓ।੩। ਆਦਿ ਪੁਰਖ (ਪ੍ਰਭੂ) ਨੇ ਜਿਸ ਨੂੰ (ਨਾਮ ਰੂਪ ਦਾਨ) ਬਖ਼ਸ਼ਿਆ ਹੈ, ਉਸ ਨੂੰ ਹਰਿ (ਨਾਮ ਰੂਪ) ਖ਼ਜ਼ਾਨਾ ਮਿਲ ਗਿਆ ਸਮਝੋ। ਉਸ ਦੀ ਸਥਿਤੀ ਅਤੇ ਸੀਮਾ ਬਾਰੇ (ਕੁਝ) ਕਿਹਾ ਨਹੀਂ ਜਾ ਸਕਦਾ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਪ੍ਰਾਣੀ!) ਹਰਿ ਹਰਿ (ਦਾ ਨਾਮ) ਸਿਮਰਿਆ ਕਰ।੪।੯।

**ਬਸੰਤੁ ਮਹਲਾ ੫**

(ਮੇਰੇ) ਮਨ ਤਨ ਵਿਚ (ਹਰਿ ਦੇ ਨਾਮ ਦੀ) ਪਿਆਸ ਲਗੀ ਹੋਈ ਹੈ। ਦਿਆਲੂ ਗੁਰੂ ਨੇ ਮੇਰੀ ਆਸ ਪੂਰੀ ਕਰ ਦਿੱਤੀ ਹੈ। (ਮੇਰੇ ਸਾਰੇ) ਪਾਪ (*ਕਿਲਵਿਖ*) ਸਾਧ-ਸੰਗ ਕਰਕੇ ਕਟੇ ਗਏ ਹਨ। (ਮੈਂ) ਹਰਿ-ਨਾਮ ਦੇ ਪ੍ਰੇਮ ਵਿਚ (ਟਿਕ ਕੇ) ਨਾਮ ਦਾ ਸਿਮਰਨ ਕੀਤਾ ਹੈ।੧। ਗੁਰੂ ਦੀ ਕ੍ਰਿਪਾ ਨਾਲ ਬਸੰਤ (ਦੀ ਰੁਤ ਵਾਲੇ ਖੇੜੇ ਦਾ ਮਾਹੌਲ) ਬਣ ਗਿਆ ਹੈ। (ਮੈਂ ਪਰਮਾਤਮਾ ਦੇ) ਚਰਣ-ਕਮਲ ਹਿਰਦੇ ਵਿਚ ਧਾਰਣ ਕਰ ਲਏ ਹਨ ਅਤੇ ਸਦਾ ਹੀ ਹਰਿ ਦਾ ਜਸ ਸੁਣਿਆ ਹੈ।੧।ਰਹਾਉ। ਹੇ ਸਮਰਥ ਸੁਆਮੀ! ਹੇ ਕਾਰਣਾਂ ਨੂੰ ਕਰਨ ਵਾਲੇ ਪ੍ਰਭੂ! ਮੈਂ ਅਨਾਥ ਤੇਰੀ ਸ਼ਰਣ ਵਿਚ ਹਾਂ। (ਸਭ) ਜੀਵ ਜੰਤੂ ਤੇਰੇ ਆਧਾਰ 'ਤੇ (ਹੀ ਟਿਕੇ ਹਨ)। ਹੇ ਪ੍ਰਭੂ! ਕ੍ਰਿਪਾ ਪੂਰਵਕ (ਮੈਨੂੰ ਭਵ-ਸਾਗਰ ਤੋਂ) ਪਾਰ ਲੰਘਾ ਦੇ।੨। ਪਰਮਾਤਮਾ ਸੰਸਾਰਿਕ ਬੰਧਨਾਂ ਅਤੇ ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈ। (ਸਾਰੇ) ਸੁਰ, ਮਨੁੱਖ ਅਤੇ ਮੁਨੀ-ਜਨ ਉਸ ਦੀ ਸੇਵਾ (ਵਿਚ ਹਨ)। ਧਰਤੀ ਅਤੇ ਆਕਾਸ਼ ਜਿਸ ਦੀ ਸ਼ਕਤੀ (ਦੇ ਵਸ) ਵਿਚ ਹਨ। (ਹੇ ਪ੍ਰਭੂ!) ਤੇਰਾ ਦਿੱਤਾ ਹੋਇਆ ਹੀ ਸਾਰੇ ਜੀਵ ਖਾਂਦੇ ਹਨ।੩। ਹੇ ਅੰਤਰਯਾਮੀ ਦਿਆਲੂ ਪ੍ਰਭੂ! ਆਪਣੇ ਦਾਸ ਨੂੰ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖ। ਕ੍ਰਿਪਾ ਕਰਕੇ ਮੈਨੂੰ ਦਾਨ ਦੇ ਕਿ ਨਾਨਕ ਤੇਰਾ ਨਾਮ ਜਪ ਜਪ ਕੇ ਜੀਉਂਦਾ ਰਹੇ।੪।੧੦।

**ਬਸੰਤੁ ਮਹਲਾ ੫**

(ਹੇ ਭਾਈ!) ਪ੍ਰਭੂ ਨੂੰ ਪ੍ਰੇਮ ਕਰਨ ਨਾਲ ਸਾਰੇ ਪਾਪ ਮਿਟ ਜਾਂਦੇ ਹਨ। ਰਾਮ (ਦੇ ਨਾਮ) ਨੂੰ ਜਪਣ ਨਾਲ ਕੋਈ ਦੁਖ ਨਹੀਂ (ਲਗ ਸਕਦਾ)। ਗੋਬਿੰਦ ਨੂੰ ਜਪਣ ਨਾਲ ਸਾਰਾ (ਅਗਿਆਨ ਰੂਪ) ਹਨੇਰਾ ਖ਼ਤਮ ਹੋ ਜਾਂਦਾ ਹੈ। ਹਰਿ (ਦੇ ਨਾਮ) ਨੂੰ ਸਿਮਰਨ ਨਾਲ (ਜਨਮ ਮਰਨ ਦੇ) ਕਿਸੇ ਗੇੜ (ਵਿਚ

ਬਸੰਤੁ ਹਮਾਰੈ ਰਾਮ ਰੰਗੁ ॥ ਸੰਤ ਜਨਾ ਸਿਉ ਸਦਾ ਸੰਗੁ ॥੧॥ ਰਹਾਉ ॥
ਸੰਤ ਜਨੀ ਕੀਆ ਉਪਦੇਸੁ ॥ ਜਹ ਗੋਬਿੰਦ ਭਗਤੁ ਸੋ ਧੰਨਿ ਦੇਸੁ ॥
ਹਰਿ ਭਗਤਿਹੀਨ ਉਦਿਆਨ ਥਾਨੁ ॥ ਗੁਰ ਪ੍ਰਸਾਦਿ ਘਟਿ ਘਟਿ ਪਛਾਨੁ ॥੨॥
ਹਰਿ ਕੀਰਤਨ ਰਸ ਭੋਗ ਰੰਗੁ ॥ ਮਨ ਪਾਪ ਕਰਤ ਤੂ ਸਦਾ ਸੰਗੁ ॥
ਨਿਕਟਿ ਪੇਖੁ ਪ੍ਰਭੁ ਕਰਣਹਾਰ ॥ ਈਤ ਊਤ ਪ੍ਰਭ ਕਾਰਜ ਸਾਰ ॥੩॥
ਚਰਨ ਕਮਲ ਸਿਉ ਲਗੋ ਧਿਆਨੁ ॥ ਕਰਿ ਕਿਰਪਾ ਪ੍ਰਭਿ ਕੀਨੋ ਦਾਨੁ ॥
ਤੇਰਿਆ ਸੰਤ ਜਨਾ ਕੀ ਬਾਛਉ ਧੂਰਿ ॥ਜਪਿ ਨਾਨਕ ਸੁਆਮੀ ਸਦ ਹਜੂਰਿ ॥੪॥੧੧॥

ਬਸੰਤੁ ਮਹਲਾ ੫ ॥
ਸਚੁ ਪਰਮੇਸਰੁ ਨਿਤ ਨਵਾ ॥ ਗੁਰ ਕਿਰਪਾ ਤੇ ਨਿਤ ਚਵਾ ॥
ਪ੍ਰਭ ਰਖਵਾਲੇ ਮਾਈ ਬਾਪ ॥ ਜਾ ਕੈ ਸਿਮਰਣਿ ਨਹੀ ਸੰਤਾਪ ॥੧॥
ਖਸਮੁ ਧਿਆਈ ਇਕ ਮਨਿ ਇਕ ਭਾਇ ॥
ਗੁਰ ਪੂਰੇ ਕੀ ਸਦਾ ਸਰਣਾਈ ਸਾਚੈ ਸਾਹਿਬਿ ਰਖਿਆ ਕੰਠਿ ਲਾਇ ॥੧॥ ਰਹਾਉ ॥
ਅਪਣੇ ਜਨ ਪ੍ਰਭਿ ਆਪਿ ਰਖੇ ॥ ਦੁਸਟ ਦੂਤ ਸਭਿ ਭ੍ਰਮਿ ਥਕੇ ॥
ਬਿਨੁ ਗੁਰ ਸਾਚੇ ਨਹੀ ਜਾਇ ॥ ਦੁਖੁ ਦੇਸ ਦਿਸੰਤਰਿ ਰਹੇ ਧਾਇ ॥੨॥
ਕਿਰਤੁ ਓਨ੍ਾ ਕਾ ਮਿਟਸਿ ਨਾਹਿ ॥ ਓਇ ਅਪਣਾ ਬੀਜਿਆ ਆਪਿ ਖਾਹਿ ॥
ਜਨ ਕਾ ਰਖਵਾਲਾ ਆਪਿ ਸੋਇ ॥ ਜਨ ਕਉ ਪਹੁਚਿ ਨ ਸਕਸਿ ਕੋਇ ॥੩॥
ਪ੍ਰਭਿ ਦਾਸ ਰਖੇ ਕਰਿ ਜਤਨੁ ਆਪਿ ॥ ਅਖੰਡ ਪੂਰਨ ਜਾ ਕੋ ਪ੍ਰਤਾਪੁ ॥
ਗੁਣ ਗੋਬਿੰਦ ਨਿਤ ਰਸਨ ਗਾਇ ॥ ਨਾਨਕੁ ਜੀਵੈ ਹਰਿ ਚਰਣ ਧਿਆਇ ॥੪॥੧੨॥

ਬਸੰਤੁ ਮਹਲਾ ੫ ॥
ਗੁਰ ਚਰਣ ਸਰੇਵਤ ਦੁਖੁ ਗਇਆ ॥ ਪਾਰਬ੍ਰਹਮਿ ਪ੍ਰਭਿ ਕਰੀ ਮਇਆ ॥
ਸਰਬ ਮਨੋਰਥ ਪੂਰਨ ਕਾਮ ॥ ਜਪਿ ਜੀਵੈ ਨਾਨਕੁ ਰਾਮ ਨਾਮ ॥੧॥
ਸਾ ਰੁਤਿ ਸੁਹਾਵੀ ਜਿਤੁ ਹਰਿ ਚਿਤਿ ਆਵੈ ॥
ਬਿਨੁ ਸਤਿਗੁਰ ਦੀਸੈ ਬਿਲਲਾਂਤੀ ਸਾਕਤੁ ਫਿਰਿ ਫਿਰਿ ਆਵੈ ਜਾਵੈ ॥੧॥ ਰਹਾਉ ॥
ਸੇ ਧਨਵੰਤ ਜਿਨ ਹਰਿ ਪ੍ਰਭੁ ਰਾਸਿ ॥ ਕਾਮ ਕ੍ਰੋਧ ਗੁਰ ਸਬਦਿ ਨਾਸਿ ॥
ਭੈ ਬਿਨਸੇ ਨਿਰਭੈ ਪਦੁ ਪਾਇਆ ॥ ਗੁਰ ਮਿਲਿ ਨਾਨਕਿ ਖਸਮੁ ਧਿਆਇਆ ॥੨॥
ਸਾਧਸੰਗਤਿ ਪ੍ਰਭਿ ਕੀਓ ਨਿਵਾਸ ॥ ਹਰਿ ਜਪਿ ਜਪਿ ਹੋਈ ਪੂਰਨ ਆਸ ॥
ਜਲਿ ਥਲਿ ਮਹੀਅਲਿ ਰਵਿ ਰਹਿਆ ॥ ਗੁਰ ਮਿਲਿ ਨਾਨਕਿ ਹਰਿ ਹਰਿ ਕਹਿਆ ॥੩॥
ਅਸਟ ਸਿਧਿ ਨਵ ਨਿਧਿ ਏਹ ॥ ਕਰਮਿ ਪਰਾਪਤਿ ਜਿਸੁ ਨਾਮੁ ਦੇਹ ॥

ਨਹੀਂ ਪਈਦਾ)।੧। ਪ੍ਰਭੂ ਦੇ ਪ੍ਰੇਮ (*ਰੰਗੁ*) ਕਰਕੇ ਸਾਡੇ (ਹਮੇਸ਼ਾ ਹੀ) ਖੇੜਾ (*ਬਸੰਤੁ*) ਰਹਿੰਦਾ ਹੈ। ਸੰਤ ਜਨਾਂ ਦਾ ਸਦਾ ਸੰਪਰਕ (ਮਿਲਿਆ ਰਹਿੰਦਾ ਹੈ)।੧ ਰਹਾਉ। ਸੰਤ-ਜਨਾਂ ਨੇ ਉਪਦੇਸ਼ ਕੀਤਾ ਹੈ ਕਿ ਜਿਥੇ ਗੋਬਿੰਦ ਦਾ ਭਗਤ (ਵਸਦਾ ਹੈ) ਉਹ ਦੇਸ਼ ਧੰਨ ਹੈ। ਹਰਿ ਦੀ ਭਗਤੀ ਤੋਂ ਸਖਣੀ ਥਾਂ ਉਜਾੜ (ਦੇ ਸਮਾਨ) ਹੈ। ਗੁਰੂ ਦੀ ਕ੍ਰਿਪਾ ਨਾਲ (ਹਰਿ ਨੂੰ) ਹਰ ਇਕ ਸ਼ਰੀਰ/ਹਿਰਦੇ ਵਿਚ (ਵਸਦਾ) ਜਾਣ।੨। ਹੇ ਮਨ! ਹਰਿ ਦੇ ਕੀਰਤਨ ਦਾ ਪ੍ਰੇਮ-ਰਸ ਮਾਣ ਅਤੇ ਪਾਪ ਕਰਨ ਤੋਂ ਸਦਾ ਸੰਕੋਚ ਕਰ। ਕਰਣਹਾਰ ਪਰਮਾਤਮਾ ਨੂੰ (ਆਪਣੇ) ਨੇੜੇ ਵੇਖ। ਪ੍ਰਭੂ ਇਥੋਂ ਉਥੋਂ (ਅਰਥਾਤ ਲੋਕ ਪਰਲੋਕ) ਦੇ ਕਾਰਜ ਸਵਾਰਨ ਵਾਲਾ ਹੈ।੩। ਪ੍ਰਭੂ ਨੇ ਕ੍ਰਿਪਾ ਕਰਕੇ (ਇਹ) ਦਾਨ ਕੀਤਾ ਹੈ (ਜਿਸ ਕਰਕੇ ਪ੍ਰਭੂ ਦੇ) ਚਰਣ ਕਮਲਾਂ ਨਾਲ (ਮੇਰਾ) ਧਿਆਨ ਲਗ ਗਿਆ ਹੈ। (ਹੇ ਪ੍ਰਭੂ!) ਨਾਨਕ ਤੇਰੇ ਸੰਤ-ਜਨਾਂ ਦੀ (ਚਰਣ-)ਧੂੜ ਮੰਗਦਾ ਹੈ, (ਤਾਂ ਜੋ) ਸਦਾ ਪ੍ਰਭੂ ਨੂੰ ਹਾਜ਼ਰ-ਨਾਜ਼ਰ ਸਮਝਦਾ ਹੋਇਆ ਜਪਦਾ ਰਹੇ।੪।੧੧।

**ਬਸੰਤੁ ਮਹਲਾ ੫**

ਸੱਚਾ ਪ੍ਰਭੂ ਸਦਾ ਨਵੀਨ ਹੈ। ਗੁਰੂ ਦੀ ਕ੍ਰਿਪਾ ਨਾਲ (ਮੈਂ ਉਸ ਦਾ ਨਾਮ) ਨਿਤ ਉਚਾਰਦਾ ਹਾਂ। ਪ੍ਰਭੂ ਮਾਤਾ ਪਿਤਾ ਵਾਂਗ (ਸਾਡਾ) ਰਾਖਾ ਹੈ, ਜਿਸ ਨੂੰ ਸਿਮਰਨ ਨਾਲ (ਕੋਈ) ਦੁਖ (ਪ੍ਰਭਾਵਿਤ) ਨਹੀਂ ਕਰ ਸਕਦਾ।੧। (ਮੈਂ ਆਪਣੇ) ਪ੍ਰਭੂ ਨੂੰ ਇਕ ਮਨ (ਨਾਲ ਇਕਾਗਰ ਹੋ ਕੇ) ਪ੍ਰੇਮ ਪੂਰਵਕ ਧਿਆਉਂਦਾ ਹਾਂ। (ਮੈਂ) ਹਮੇਸ਼ਾ ਪੂਰੇ ਗੁਰੂ ਦੀ ਸ਼ਰਣ ਵਿਚ ਰਹਿੰਦਾ ਹਾਂ, ਸੱਚੇ ਪ੍ਰਭੂ ਨੇ (ਮੈਨੂੰ) ਗਲ ਨਾਲ ਲਗਾ ਕੇ ਰਖਿਆ ਹੋਇਆ ਹੈ।੧ ਰਹਾਉ। ਪ੍ਰਭੂ ਨੇ ਆਪਣੇ ਸੇਵਕਾਂ ਨੂੰ ਆਪ ਹੀ ਬਚਾ ਲਿਆ ਹੈ। ਸਭ ਦੁਸ਼ਟ ਦੂਤ (ਅਰਥਾਤ ਪੰਜ ਵਿਕਾਰ) ਭਟਕ ਕੇ ਹਾਰ ਗਏ ਹਨ। ਸੱਚੇ ਸਤਿਗੁਰੂ (ਦੀ ਓਟ ਤੋਂ ਬਿਨਾ ਹੋਰ) ਕੋਈ ਥਾਂ ਨਹੀਂ ਹੈ। ਦੇਸ ਦੇਸਾਂਤਰ ਵਿਚ ਭਜਦੇ ਭਟਕਦੇ ਰਹਿਣ ਨਾਲ ਦੁਖ (ਹੀ ਮਿਲਦਾ ਹੈ)।੨। ਉਨ੍ਹਾਂ (ਭਟਕਣ ਵਾਲੇ ਵਿਅਕਤੀਆਂ ਦੇ) ਕੀਤੇ ਹੋਏ ਕਰਮਾਂ ਦੇ ਸੰਸਕਾਰ (*ਕਿਰਤੁ*) ਮਿਟਦੇ ਨਹੀਂ ਹਨ। ਉਹ ਆਪਣਾ ਬੀਜਿਆ ਹੋਇਆ ਆਪ ਹੀ ਖਾਂਦੇ ਹਨ। ਸੇਵਕ ਦਾ ਰਖਵਾਲਾ ਉਹ (ਪ੍ਰਭੂ) ਆਪ ਹੀ ਹੈ। (ਉਸ ਦੇ) ਸੇਵਕ ਨੂੰ ਕੋਈ ਪਹੁੰਚ ਨਹੀਂ ਸਕਦਾ (ਅਰਥਾਂਤ ਬਰਾਬਰੀ ਨਹੀਂ ਕਰ ਸਕਦਾ)।੩। ਜਿਸ (ਪ੍ਰਭੂ) ਦਾ ਅਖੰਡ ਪੂਰਣ ਪ੍ਰਤਾਪ ਹੈ, (ਉਸ ਨੇ) ਯਤਨ ਪੂਰਵਕ ਆਪਣੇ ਦਾਸਾਂ ਦੀ ਰਖਿਆ ਕੀਤੀ ਹੈ। (ਪ੍ਰਭੂ ਦੇ ਦਾਸ) ਨਿਤ (ਆਪਣੀ) ਜੀਭ ਨਾਲ ਉਸ ਦੇ ਗੁਣ ਗਾਉਂਦੇ ਹਨ। ਨਾਨਕ ਹਰਿ ਦੇ ਚਰਣਾਂ ਦੀ ਆਰਾਧਨਾ ਕਰਕੇ ਜੀਉਂਦਾ ਹੈ।੪।੧੨।

**ਬਸੰਤੁ ਮਹਲਾ ੫**

(ਜਿਸ ਉਪਰ) ਪਾਰਬ੍ਰਹਮ ਨੇ ਕ੍ਰਿਪਾ ਕੀਤੀ ਹੈ, ਗੁਰੂ ਦੇ ਚਰਣ ਸਿਮਰਦੇ ਹੋਇਆਂ (ਉਸ ਦਾ) ਦੁਖ ਦੂਰ ਹੋ ਜਾਂਦਾ ਹੈ। ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਰਾਮ ਦਾ ਨਾਮ ਜਪ ਕੇ ਜੀਉਂਦਾ ਹੈ।੧। ਉਹੀ ਰੁਤ ਚੰਗੀ ਹੁੰਦੀ ਹੈ ਜਿਸ ਵਿਚ ਹਰਿ ਚਿਤ ਵਿਚ ਆ ਵਸਦਾ ਹੈ। ਸਤਿਗੁਰੂ ਤੋਂ ਬਿਨਾ (ਸਾਰੀ ਲੋਕਾਈ) ਵਿਲਕਦੀ ਦਿਸਦੀ ਹੈ, ਸਾਕਤ (ਵਿਅਕਤੀ) ਬਾਰ ਬਾਰ (ਸੰਸਾਰ ਵਿਚ) ਆਉਂਦਾ ਜਾਂਦਾ (ਅਰਥਾਤ ਜੰਮਦਾ ਮਰਦਾ) ਰਹਿੰਦਾ ਹੈ।੧ ਰਹਾਉ। ਉਹ ਧਨਵਾਨ ਹਨ, ਜਿਨ੍ਹਾਂ ਪਾਸ ਹਰਿ ਪ੍ਰਭੂ (ਦੇ ਨਾਮ) ਦੀ ਪੂੰਜੀ (ਮੌਜੂਦ) ਹੈ, (ਉਨ੍ਹਾਂ ਦੇ ਅੰਦਰੋਂ) ਕਾਮ, ਕ੍ਰੋਧ (ਆਦਿ ਵਿਕਾਰ) ਗੁਰੂ ਦੇ ਸ਼ਬਦ ਦੁਆਰਾ ਖ਼ਤਮ ਹੋ ਗਏ ਹਨ। (ਉਨ੍ਹਾਂ ਦੇ) ਭੈ ਦੂਰ ਹੋ ਗਏ ਹਨ ਅਤੇ ਅਭੈ-ਪਦ ਪ੍ਰਾਪਤ ਕਰ ਲਿਆ ਹੈ। ਨਾਨਕ ਨੇ ਗੁਰੂ ਨੂੰ ਮਿਲ ਕੇ ਪ੍ਰਭੂ ਦੀ ਆਰਾਧਨਾ ਕੀਤੀ ਹੈ।੨। ਸਾਧ-ਸੰਗਤ ਦੁਆਰਾ (ਜਿਸ ਦੇ ਹਿਰਦੇ ਵਿਚ) ਪ੍ਰਭੂ ਨੇ ਨਿਵਾਸ ਕਰ ਲਿਆ ਹੈ, ਹਰਿ ਹਰਿ (ਦਾ ਨਾਮ) ਜਪ ਕੇ (ਉਸ ਦੀ) ਆਸ ਪੂਰੀ ਹੋ ਗਈ ਹੈ। (ਪ੍ਰਭੂ) ਜਲ, ਥਲ ਅਤੇ ਪੁਲਾੜ ਵਿਚ ਵਰਤ ਰਿਹਾ ਹੈ। ਗੁਰੂ ਨੂੰ ਮਿਲ ਕੇ ਨਾਨਕ ਨੇ ਹਰਿ ਹਰਿ ਨੂੰ ਸਿਮਰਿਆ ਹੈ।੩। ਜਿਸ ਨੂੰ (ਪ੍ਰਭੂ) ਨਾਮ ਪ੍ਰਦਾਨ ਕਰਦਾ ਹੈ, (ਉਸ ਨੂੰ ਪਰਮਾਤਮਾ ਦੀ) ਮਿਹਰ ਕਰਕੇ ਹੀ ਪ੍ਰਾਪਤ ਹੁੰਦਾ ਹੈ। ਇਹ (ਮਾਨੋ) ਅੱਠ ਸਿੱਧੀਆਂ ਅਤੇ

ਪ੍ਰਭ ਜਪਿ ਜਪਿ ਜੀਵਹਿ ਤੇਰੇ ਦਾਸ ॥ ਗੁਰ ਮਿਲਿ ਨਾਨਕ ਕਮਲ ਪ੍ਰਗਾਸ ॥੪॥੧੩॥

ਬਸੰਤੁ ਮਹਲਾ ੫ ਘਰੁ ੧ ਇਕ ਤੁਕੇ ੧ੴ ਸਤਿਗੁਰ ਪ੍ਰਸਾਦਿ ॥
ਸਗਲ ਇਛਾ ਜਪਿ ਪੁੰਨੀਆ ॥ ਪ੍ਰਭਿ ਮੇਲੇ ਚਿਰੀ ਵਿਛੁੰਨਿਆ ॥੧॥
ਤੁਮ ਰਵਹੁ ਗੋਬਿੰਦੈ ਰਵਣ ਜੋਗੁ ॥ ਜਿਤੁ ਰਵਿਐ ਸੁਖ ਸਹਜ ਭੋਗੁ ॥੧॥ ਰਹਾਉ ॥
ਕਰਿ ਕਿਰਪਾ ਨਦਰਿ ਨਿਹਾਲਿਆ ॥ ਅਪਣਾ ਦਾਸੁ ਆਪਿ ਸਮ੍ਹ੍ਹਾਲਿਆ ॥੨॥
ਸੇਜ ਸੁਹਾਵੀ ਰਸਿ ਬਨੀ ॥ ਆਇ ਮਿਲੇ ਪ੍ਰਭ ਸੁਖ ਧਨੀ ॥੩॥
ਮੇਰਾ ਗੁਣੁ ਅਵਗਣੁ ਨ ਬੀਚਾਰਿਆ ॥ ਪ੍ਰਭ ਨਾਨਕ ਚਰਣ ਪੂਜਾਰਿਆ ॥੪॥੧॥੧੪॥

ਬਸੰਤੁ ਮਹਲਾ ੫ ॥
ਕਿਲਬਿਖ ਬਿਨਸੇ ਗਾਇ ਗੁਨਾ ॥ ਅਨਦਿਨ ਉਪਜੀ ਸਹਜ ਧੁਨਾ ॥੧॥
ਮਨੁ ਮਉਲਿਓ ਹਰਿ ਚਰਨ ਸੰਗਿ ॥
ਕਰਿ ਕਿਰਪਾ ਸਾਧੂ ਜਨ ਭੇਟੇ ਨਿਤ ਰਾਤੌ ਹਰਿ ਨਾਮ ਰੰਗਿ ॥੧॥ ਰਹਾਉ ॥
ਕਰਿ ਕਿਰਪਾ ਪ੍ਰਗਟੇ ਗੋੁਪਾਲ ॥ ਲੜਿ ਲਾਇ ਉਧਾਰੇ ਦੀਨ ਦਇਆਲ ॥੨॥
ਇਹੁ ਮਨੁ ਹੋਆ ਸਾਧ ਧੂਰਿ ॥ ਨਿਤ ਦੇਖੈ ਸੁਆਮੀ ਹਜੂਰਿ ॥੩॥
ਕਾਮ ਕ੍ਰੋਧ ਤ੍ਰਿਸਨਾ ਗਈ ॥ ਨਾਨਕ ਪ੍ਰਭ ਕਿਰਪਾ ਭਈ ॥੪॥੨॥੧੫॥

ਬਸੰਤੁ ਮਹਲਾ ੫ ॥
ਰੋਗ ਮਿਟਾਏ ਪ੍ਰਭੂ ਆਪਿ ॥ ਬਾਲਕ ਰਾਖੇ ਅਪਨੇ ਕਰ ਥਾਪਿ ॥੧॥
ਸਾਂਤਿ ਸਹਜ ਗ੍ਰਿਹਿ ਸਦ ਬਸੰਤੁ ॥
ਗੁਰ ਪੂਰੇ ਕੀ ਸਰਣੀ ਆਏ ਕਲਿਆਣ ਰੂਪ ਜਪਿ ਹਰਿ ਹਰਿ ਮੰਤੁ ॥੧॥ ਰਹਾਉ ॥
ਸੋਗ ਸੰਤਾਪ ਕਟੇ ਪ੍ਰਭਿ ਆਪਿ ॥ ਗੁਰ ਅਪੁਨੇ ਕਉ ਨਿਤ ਨਿਤ ਜਾਪਿ ॥੨॥
ਜੋ ਜਨੁ ਤੇਰਾ ਜਪੇ ਨਾਉ ॥ ਸਭਿ ਫਲ ਪਾਏ ਨਿਹਚਲ ਗੁਣ ਗਾਉ ॥੩॥
ਨਾਨਕ ਭਗਤਾ ਭਲੀ ਰੀਤਿ ॥ ਸੁਖਦਾਤਾ ਜਪਦੇ ਨੀਤ ਨੀਤਿ ॥੪॥੩॥੧੬॥

ਬਸੰਤੁ ਮਹਲਾ ੫ ॥
ਹੁਕਮੁ ਕਰਿ ਕੀਨੑੇ ਨਿਹਾਲ ॥ ਅਪਨੇ ਸੇਵਕ ਕਉ ਭਇਆ ਦਇਆਲੁ ॥੧॥
ਗੁਰਿ ਪੂਰੈ ਸਭੁ ਪੂਰਾ ਕੀਆ ॥ ਅੰਮ੍ਰਿਤ ਨਾਮੁ ਰਿਦ ਮਹਿ ਦੀਆ ॥੧॥ ਰਹਾਉ ॥
ਕਰਮੁ ਧਰਮੁ ਮੇਰਾ ਕਛੁ ਨ ਬੀਚਾਰਿਓ ॥ ਬਾਹ ਪਕਰਿ ਭਵਜਲੁ ਨਿਸਤਾਰਿਓ ॥੨॥
ਪ੍ਰਭਿ ਕਾਟਿ ਮੈਲੁ ਨਿਰਮਲ ਕਰੇ ॥ ਗੁਰ ਪੂਰੇ ਕੀ ਸਰਣੀ ਪਰੇ ॥੩॥
ਆਪਿ ਕਰਹਿ ਆਪਿ ਕਰਣੈਹਾਰੇ ॥ ਕਰਿ ਕਿਰਪਾ ਨਾਨਕ ਉਧਾਰੇ ॥੪॥੪॥੧੭॥

ਨੌਂ ਨਿਧੀਆਂ (ਦੇ ਸਮਾਨ ਹੈ)। ਹੇ ਪ੍ਰਭੂ ! ਤੇਰੇ ਦਾਸ (ਤੇਰਾ) ਨਾਮ ਜਪ ਜਪ ਕੇ ਜੀਉਂਦੇ ਹਨ। ਨਾਨਕ (ਦਾ ਕਥਨ ਹੈ ਕਿ) ਗੁਰੂ ਨੂੰ ਮਿਲ ਕੇ (ਉਨ੍ਹਾਂ ਦਾ ਹਿਰਦੇ ਰੂਪ) ਕਮਲ਼ ਖਿੜ ਜਾਂਦਾ ਹੈ।੪।੧੩।

**ਬਸੰਤੁ ਮਹਲਾ ੫ ਘਰੁ ੧ ਇਕ ਤੁਕੇ**

**(ਹਰਿ ਦੇ ਨਾਮ ਨੂੰ)** ਜਪਣ ਨਾਲ ਸਾਰੀਆਂ ਇੱਛਾਵਾਂ ਪੂਰੀਆਂ ਹੋ ਗਈਆਂ ਅਤੇ ਪ੍ਰਭੂ ਨੇ ਚਿਰਾਂ ਤੋਂ ਵਿਛੜੇ ਹੋਇਆਂ ਨੂੰ (ਆਪਣੇ ਨਾਲ) ਮਿਲਾ ਲਿਆ।੧। (ਹੇ ਭਾਈ !) ਤੁਸੀਂ ਸਿਮਰਨ ਯੋਗ ਪ੍ਰਭੂ ਨੂੰ ਸਿਮਰਿਆ ਕਰੋ, ਜਿਸ ਨੂੰ ਸਿਮਰਨ ਨਾਲ ਸਹਿਜ ਸੁਖ ਦਾ ਸੁਆਦ (ਮਿਲ ਜਾਂਦਾ ਹੈ)।੧।ਰਹਾਉ। (ਪ੍ਰਭੂ ਨੇ) ਕ੍ਰਿਪਾ ਕਰਕੇ ਆਪਣੇ ਦਾਸ ਨੂੰ ਵੇਖਿਆ ਹੈ ਅਤੇ ਆਪ ਹੀ ਸੰਭਾਲ ਲਿਆ ਹੈ।੨। (ਉਸ ਮਨੁੱਖ ਦੀ) ਹਿਰਦੇ ਰੂਪ ਸੇਜ (ਸੰਯੋਗ ਦੇ) ਸੁਆਦ ਨਾਲ ਸੋਹਣੀ ਬਣ ਜਾਂਦੀ ਹੈ, (ਜਿਸ ਨੂੰ) ਸੁਖਾਂ ਦੇ ਮਾਲਕ (*ਧਨੀ*) ਪ੍ਰਭੂ ਆ ਮਿਲਦੇ ਹਨ।੩। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੇ ਮੇਰਾ ਗੁਣ ਔਗੁਣ (ਬਿਲਕੁਲ) ਵਿਚਾਰਿਆ ਨਹੀਂ ਹੈ ਅਤੇ (ਆਪਣੇ) ਚਰਣਾਂ ਦਾ ਪੁਜਾਰੀ ਬਣਾ ਲਿਆ ਹੈ।੪।੧।੧੪।

**ਬਸੰਤੁ ਮਹਲਾ ੫**

**(ਪ੍ਰਭੂ** ਦੇ) ਗੁਣ ਗਾਉਣ ਨਾਲ ਪਾਪ (*ਕਿਲਬਿਖ*) ਨਸ਼ਟ ਹੋ ਗਏ ਹਨ। (ਹਿਰਦੇ ਵਿਚ) ਹਰ ਰੋਜ਼ ਸਹਿਜ ਅਵਸਥਾ ਦੀ ਧੁਨ (ਪੈਦਾ ਹੋ ਗਈ ਹੈ)।੧। ਹਰਿ ਦੇ ਚਰਣਾਂ ਨਾਲ ਲਗ ਕੇ ਮਨ ਪ੍ਰਫੁਲਿਤ ਹੋ ਗਿਆ ਹੈ। (ਪਰਮਾਤਮਾ ਦੀ) ਕ੍ਰਿਪਾ ਕਰਕੇ ਸਾਧੂ ਜਨ ਮਿਲ ਪਏ ਹਨ ਅਤੇ (ਮਨ) ਨਿਤ ਹਰਿ ਦੇ (ਪ੍ਰੇਮ-)ਰੰਗ ਵਿਚ ਰੰਗਿਆ ਗਿਆ ਹੈ।੧।ਰਹਾਉ। ਕ੍ਰਿਪਾ ਕਰਕੇ ਪ੍ਰਭੂ (ਹਿਰਦੇ ਵਿਚ) ਪ੍ਰਗਟ ਹੋ ਗਏ ਹਨ। ਦੀਨ ਦਿਆਲ (ਪ੍ਰਭੂ ਨੇ ਆਪਣੇ) ਲੜ ਲਗਾ ਕੇ (ਭਵ-ਸਾਗਰੋਂ) ਪਾਰ ਕਰ ਦਿੱਤਾ ਹੈ।੨। ਇਹ ਮਨ ਸਾਧ/ਗੁਰੂ ਦੇ (ਚਰਣਾਂ ਦੀ) ਧੂੜ ਹੋ ਗਿਆ ਹੈ ਅਤੇ ਨਿਤ ਪ੍ਰਭੂ ਨੂੰ ਹਾਜ਼ਰ-ਨਾਜ਼ਰ ਵੇਖਦਾ ਹੈ।੩। ਨਾਨਕ (ਦਾ ਕਥਨ ਹੈ ਕਿ ਜਿਸ ਉਪਰ) ਪ੍ਰਭੂ ਦੀ ਕ੍ਰਿਪਾ ਹੋ ਜਾਂਦੀ ਹੈ, (ਉਸ ਦੇ ਅੰਦਰੋਂ) ਕਾਮ, ਕ੍ਰੋਧ ਅਤੇ (ਮਾਇਆਵੀ) ਤ੍ਰਿਸ਼ਨਾ ਦੂਰ ਹੋ ਜਾਂਦੀ ਹੈ।੪।੨।੧੫।

**ਬਸੰਤੁ ਮਹਲਾ ੫**

ਪ੍ਰਭੂ ਨੇ ਆਪ ਹੀ (ਸਾਰੇ) ਰੋਗ ਮਿਟਾ ਦਿੱਤੇ ਹਨ ਅਤੇ ਹੱਥ ਨਾਲ ਥਾਪੜਾ ਦੇ ਕੇ ਆਪਣੇ ਬਾਲਕਾਂ ਦੀ ਰਖਿਆ ਕੀਤੀ ਹੈ।੧। ਜੋ ਪੂਰੇ ਗੁਰੂ ਦੀ ਸ਼ਰਣ ਵਿਚ ਆਉਂਦੇ ਹਨ ਅਤੇ ਕਲਿਆਣ ਰੂਪ ਹਰਿ ਦਾ ਮੰਤ੍ਰ ਜਪਦੇ ਹਨ, ਉਨ੍ਹਾਂ ਦੇ (ਹਿਰਦੇ ਰੂਪ) ਘਰ ਵਿਚ ਸੁਭਾਵਿਕ ਸ਼ਾਂਤੀ ਅਤੇ ਸਦਾ ਬਸੰਤ ਰੁਤ ਵਾਲੀ ਸਥਿਤੀ (ਬਣੀ ਰਹਿੰਦੀ ਹੈ)।੧।ਰਹਾਉ। ਪ੍ਰਭੂ ਨੇ ਆਪ ਹੀ (ਉਨ੍ਹਾਂ ਦੇ) ਗ਼ਮ ਅਤੇ ਦੁਖ ਕਟ ਦਿੱਤੇ ਹਨ। (ਹੇ ਜਿਗਿਆਸੂ !) ਆਪਣੇ ਗੁਰੂ ਨੂੰ ਨਿਤ ਨਿਤ ਜਪਦਾ ਰਹਿ।੨। (ਹੇ ਪ੍ਰਭੂ !) ਜੋ ਸੇਵਕ ਤੇਰਾ ਨਾਮ ਜਪਦਾ ਹੈ, (ਉਹ ਤੇਰੇ) ਸਦੀਵੀ ਗੁਣਾਂ ਦਾ ਗਾਇਨ ਕਰਕੇ ਸਭ ਫਲ ਪ੍ਰਾਪਤ ਕਰ ਲੈਂਦਾ ਹੈ।੩। ਨਾਨਕ (ਦਾ ਕਥਨ ਹੈ ਕਿ) ਭਗਤਾਂ ਦੀ ਇਹ ਜੀਵਨ-ਜਾਚ ਬਹੁਤ ਉਤਮ ਹੈ ਕਿ (ਉਹ) ਨਿਤ ਸੁਖਦਾਤੇ (ਪ੍ਰਭੂ) ਦਾ ਨਾਮ ਜਪਦੇ ਰਹਿੰਦੇ ਹਨ।੪।੩।੧੬।

**ਬਸੰਤੁ ਮਹਲਾ ੫**

(ਪ੍ਰਭੂ) ਆਪਣੇ ਸੇਵਕਾਂ ਉਪਰ (ਸਦਾ) ਦਿਆਲ ਹੁੰਦਾ ਹੈ ਅਤੇ ਹੁਕਮ ਕਰਕੇ (ਉਨ੍ਹਾਂ ਨੂੰ) ਨਿਹਾਲ ਕਰ ਦਿੰਦਾ ਹੈ।੧। ਪੂਰੇ ਗੁਰੂ ਨੇ (ਸਾਡਾ) ਸਾਰਾ ਕੰਮ ਪੂਰਾ ਕਰ ਦਿੱਤਾ ਹੈ ਅਤੇ ਅੰਮ੍ਰਿਤ ਰੂਪ ਨਾਮ (ਸਾਡੇ) ਹਿਰਦੇ ਵਿਚ ਟਿਕਾ ਦਿੱਤਾ ਹੈ।੧।ਰਹਾਉ। (ਗੁਰੂ ਨੇ) ਮੇਰਾ ਕਰਮ ਧਰਮ ਕੁਝ ਵੀ ਵਿਚਾਰਿਆ ਨਹੀਂ ਹੈ, ਬਾਂਹ ਪਕੜ ਕੇ ਭਵ-ਜਲ ਵਿਚੋਂ ਪਾਰ ਕਰ ਦਿੱਤਾ ਹੈ।੨। ਪੂਰੇ ਗੁਰੂ ਦੀ ਸ਼ਰਣ ਵਿਚ ਪੈਣ ਨਾਲ ਪ੍ਰਭੂ ਨੇ (ਪਾਪਾਂ ਦੀ) ਮੈਲ ਕਟ ਕੇ ਨਿਰਮਲ ਕਰ ਦਿੱਤਾ ਹੈ।੩। (ਪਰਮਾਤਮਾ) ਆਪ ਕਰਣਹਾਰ ਹੈ ਅਤੇ ਆਪ ਹੀ (ਸਭ ਕੁਝ) ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਆਪ ਹੀ ਕ੍ਰਿਪਾ ਕਰਕੇ (ਸੇਵਕਾਂ ਨੂੰ) ਤਾਰ ਦਿੱਤਾ ਹੈ।੪।੪।੧੭।

ਬਸੰਤੁ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਦੇਖੁ ਫੂਲ ਫੂਲ ਫੂਲੇ ॥ ਅਹੰ ਤਿਆਗਿ ਤਿਆਗੇ ॥
ਚਰਨ ਕਮਲ ਪਾਗੇ ॥ ਤੁਮ ਮਿਲਹੁ ਪ੍ਰਭ ਸਭਾਗੇ ॥
ਹਰਿ ਚੇਤਿ ਮਨ ਮੇਰੇ ॥ ਰਹਾਉ ॥
ਸਘਨ ਬਾਸੁ ਕੂਲੇ ॥ ਇਕਿ ਰਹੇ ਸੂਕਿ ਕਠੂਲੇ ॥
ਬਸੰਤ ਰੁਤਿ ਆਈ ॥ ਪਰਫੂਲਤਾ ਰਹੇ ॥੧॥
ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥
ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥
ਗੁਰ ਮਿਲੇ ਹਰਿ ਪਾਏ ॥ ਜਿਸੁ ਮਸਤਕਿ ਹੈ ਲੇਖਾ ॥
ਮਨ ਰੁਤਿ ਨਾਮ ਰੇ ॥ ਗੁਨ ਕਹੇ ਨਾਨਕ ਹਰਿ ਹਰੇ ਹਰਿ ਹਰੇ ॥੨॥੧੮॥

ਬਸੰਤੁ ਮਹਲਾ ੫ ਘਰੁ ੨ ਹਿੰਡੋਲ ੴ ਸਤਿਗੁਰ ਪ੍ਰਸਾਦਿ ॥
ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥
ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥੧॥
ਇਨ੍ ਬਿਧਿ ਪਾਸਾ ਢਾਲਹੁ ਬੀਰ ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ ਅੰਤ ਕਾਲਿ ਨਹ ਲਾਗੈ ਪੀਰ ॥੧॥ ਰਹਾਉ ॥
ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ ਕਰਹੁ ਤੁਮ੍ ਸਾਰੀ ॥
ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥੨॥
ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥੩॥
ਹਰਿ ਆਪੇ ਖੇਲੈ ਆਪੇ ਦੇਖੈ ਹਰਿ ਆਪੇ ਰਚਨੁ ਰਚਾਇਆ ॥
ਜਨ ਨਾਨਕ ਗੁਰਮੁਖਿ ਜੋ ਨਰੁ ਖੇਲੈ ਸੋ ਜਿਣਿ ਬਾਜੀ ਘਰਿ ਆਇਆ ॥੪॥੧॥੧੯॥

ਬਸੰਤੁ ਮਹਲਾ ੫ ਹਿੰਡੋਲ ॥
ਤੇਰੀ ਕੁਦਰਤਿ ਤੂਹੈ ਜਾਣਹਿ ਅਉਰੁ ਨ ਦੂਜਾ ਜਾਣੈ ॥
ਜਿਸ ਨੋ ਕ੍ਰਿਪਾ ਕਰਹਿ ਮੇਰੇ ਪਿਆਰੇ ਸੋਈ ਤੁਝੈ ਪਛਾਣੈ ॥੧॥
ਤੇਰਿਆ ਭਗਤਾ ਕਉ ਬਲਿਹਾਰਾ ॥
ਥਾਨੁ ਸੁਹਾਵਾ ਸਦਾ ਪ੍ਰਭ ਤੇਰਾ ਰੰਗ ਤੇਰੇ ਆਪਾਰਾ ॥੧॥ ਰਹਾਉ ॥
ਤੇਰੀ ਸੇਵਾ ਤੁਝ ਤੇ ਹੋਵੈ ਅਉਰੁ ਨ ਦੂਜਾ ਕਰਤਾ ॥
ਭਗਤੁ ਤੇਰਾ ਸੋਈ ਤੁਧੁ ਭਾਵੈ ਜਿਸ ਨੋ ਤੂ ਰੰਗੁ ਧਰਤਾ ॥੨॥
ਤੂ ਵਡ ਦਾਤਾ ਤੂ ਵਡ ਦਾਨਾ ਅਉਰੁ ਨਹੀ ਕੋ ਦੂਜਾ ॥
ਤੂ ਸਮਰਥੁ ਸੁਆਮੀ ਮੇਰਾ ਹਉ ਕਿਆ ਜਾਣਾ ਤੇਰੀ ਪੂਜਾ ॥੩॥
ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ ॥
ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ ਅਜਾਣਾ ॥੪॥੨॥੨੦॥

**ਬਸੰਤੁ ਮਹਲਾ ੫**

(ਹੇ ਭਾਈ!) ਹੰਕਾਰ ਤਿਆਗ ਕੇ (ਅੰਦਰ ਵਲ) ਵੇਖ, (ਸਭ ਪਾਸੇ) ਖੇੜਾ ਹੀ ਖੇੜਾ ਹੈ। ਹੇ ਮੇਰੇ ਮਨ! (ਤੂੰ) ਹਰਿ ਨੂੰ ਚੇਤੇ ਕਰ ਅਤੇ (ਉਸ ਦੇ) ਚਰਣ-ਕਮਲਾਂ ਨਾਲ ਲਿਪਟਿਆ ਰਹਿ। ਹੇ ਭਾਗਾਂ ਵਾਲੇ! ਤੂੰ ਪ੍ਰਭੂ ਨੂੰ ਮਿਲ।ਰਹਾਉ।(ਕਈ ਗੁਰਮੁਖ ਰੂਪ) ਕੋਮਲ (ਬ੍ਰਿਛਾਂ) ਵਿਚੋਂ ਬਹੁਤ ਸੁਗੰਧੀ (ਆਉਂਦੀ ਹੈ)। ਕਈ (ਮਨਮੁਖ ਰੂਪ ਬ੍ਰਿਛ) ਕਾਠ ਵਾਂਗ ਸੁਕ ਗਏ ਹਨ। ਬਸੰਤ ਰੁਤ ਆ ਗਈ ਹੈ। (ਸਭ ਪਾਸੇ) ਖੇੜਾ ਪਸਰਿਆ ਹੋਇਆ ਹੈ।੧। ਹੇ (ਮਨ!) ਹੁਣ ਕਲਿਯੁਗ ਆ ਗਿਆ ਹੈ। (ਇਸ ਯੁਗ ਵਿਚ ਤੂੰ) ਇਕ ਨਾਮ ਰੂਪ ਬੀਜ ਨੂੰ ਹੀ ਬੀਜ। (ਨਾਮ ਬੀਜਣ ਦੀ) ਕੋਈ ਹੋਰ ਰੁਤ ਨਹੀਂ ਹੈ, ਮਤਾਂ (ਮਾਇਆਵੀ) ਭਰਮ ਵਿਚ ਭੁਲ ਜਾਏਂ। ਗੁਰੂ ਨੂੰ ਮਿਲਣ ਨਾਲ ਹੀ ਹਰਿ ਨੂੰ ਪਾਇਆ ਜਾ ਸਕੀਦਾ ਹੈ, (ਪਰ ਉਹ ਪ੍ਰਾਪਤ ਕਰਦਾ ਹੈ) ਜਿਸ ਦੇ ਮੱਥੇ ਉਤੇ ਲੇਖ (ਲਿਖਿਆ ਹੁੰਦਾ ਹੈ)। ਹੇ ਮਨ! (ਇਹ) ਨਾਮ ਸਿਮਰਨ ਦੀ ਰੁਤ ਹੈ। ਨਾਨਕ (ਦਾ ਕਥਨ ਹੈ ਕਿ ਹੇ ਮਨ! ਤੂੰ) ਹਰਿ ਹਰਿ ਦੇ ਗੁਣ ਗਾਉਂਦਾ ਰਹਿ।੨।੧੮।

**ਬਸੰਤੁ ਮਹਲਾ ੫ ਘਰੁ ੨ ਹਿੰਡੋਲ**

ਹੇ ਮੇਰੇ ਭਾਈ! (ਸਤਿਸੰਗਤ ਵਿਚ) ਇਕੱਠੇ ਹੋ ਕੇ ਮਿਲੋ ਅਤੇ (ਪ੍ਰਭੂ ਵਿਚ) ਲਿਵ ਲਗਾ ਕੇ ਦੁਬਿਧਾ ਨੂੰ ਖ਼ਤਮ ਕਰ ਦਿਓ। ਹਰਿ-ਨਾਮ (ਰੂਪ ਖੇਡ ਖੇਡਣ ਲਈ) ਜੋੜੀਦਾਰ ਬਣੋ। ਗੁਰੂ (ਦੀ ਸ਼ਰਣ ਵਿਚ ਚੋਪੜ ਖੇਡਣ ਦਾ) ਕਪੜਾ/ਬਸਾਤ ਵਿਛਾ ਕੇ ਬੈਠੋ।੧। ਹੇ ਵੀਰ! ਗੁਰੂ ਦੁਆਰਾ ਦਿਨ ਰਾਤ ਨਾਮ ਜਪੋ, (ਫਲਸਰੂਪ) ਅੰਤ ਕਾਲ ਵਿਚ ਦੁਖ ਨਹੀਂ ਲਗੇਗਾ। ਇਸ ਤਰ੍ਹਾਂ ਪਾਸਾ ਢਾਲੋ (ਅਰਥਾਤ ਨਰਦਾਂ ਨੂੰ ਚਲਾਓ)।੧।ਰਹਾਉ। ਤੁਸੀਂ ਕਰਮ ਧਰਮ ਦੀ ਚੌਪੜ ਬਣਾਓ, ਸ੍ਰੇਸ਼ਠ ਆਚਰਣ ਨੂੰ ਨਰਦਾਂ ਬਣਾਓ। ਕਾਮ, ਕ੍ਰੋਧ, ਲੋਭ, ਮੋਹ ਨੂੰ ਜਿਤ ਲਵੋ। ਅਜਿਹੀ ਖੇਡ ਹਰਿ ਨੂੰ ਪਿਆਰੀ ਲਗਦੀ ਹੈ।੨। ਪ੍ਰਭਾਤ ਵੇਲੇ ਉਠ ਕੇ ਇਸ਼ਨਾਨ ਕਰੋ ਅਤੇ ਸੁਤੇ ਹੋਇਆਂ ਵੀ ਹਰਿ ਨੂੰ ਆਰਾਧਦੇ ਰਹੋ। ਔਖੇ ਦਾਉ ਤੋਂ ਮੇਰਾ ਸਤਿਗੁਰੂ ਪਾਰ ਲੰਘਾਉਂਦਾ ਹੈ ਅਤੇ ਸਹਿਜ ਸੁਖ ਨਾਲ ਨਿਜ ਘਰ ਵਿਚ ਜਾਈਦਾ ਹੈ।੩। ਪਰਮਾਤਮਾ ਆਪ (ਹਰ ਇਕ ਜੀਵ ਵਿਚ) ਖੇਡਦਾ ਹੈ, ਆਪ ਹੀ ਵੇਖਦਾ ਹੈ ਅਤੇ ਆਪ ਹੀ (ਸ੍ਰਿਸ਼ਟੀ ਦੀ) ਸਿਰਜਨਾ ਕਰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਜੋ ਮਨੁੱਖ ਗੁਰੂ ਦੁਆਰਾ (ਚੌਪੜ ਦੀ ਖੇਡ) ਖੇਡਦਾ ਹੈ, ਉਹ ਬਾਜ਼ੀ ਜਿਤ ਕੇ (ਆਪਣੇ ਨਿਜ) ਘਰ ਵਿਚ ਆਉਂਦਾ ਹੈ (ਅਰਥਾਤ ਪ੍ਰਭੂ-ਦਰ ਉਤੇ ਪ੍ਰਵਾਨ ਚੜ੍ਹਦਾ ਹੈ)।੪।੧।੧੯।

**ਬਸੰਤ ਮਹਲਾ ੫ ਹਿੰਡੋਲ**

(ਹੇ ਹਰਿ!) ਤੇਰੀ ਕੁਦਰਤ ਤੂੰ (ਆਪ ਹੀ) ਜਾਣਦਾ ਹੈਂ, ਹੋਰ (ਕੋਈ) ਦੂਜਾ ਨਹੀਂ ਜਾਣਦਾ। ਹੇ ਮੇਰੇ ਪਿਆਰੇ (ਪ੍ਰਭੂ)! ਜਿਸ ਨੂੰ (ਤੂੰ) ਕ੍ਰਿਪਾ ਕਰਦਾ ਹੈਂ, ਉਹੀ ਤੈਨੂੰ ਪਛਾਣਦਾ ਹੈ।੧। (ਮੈਂ) ਤੇਰੇ ਭਗਤਾਂ ਉਪਰੋਂ ਸਦਕੇ ਜਾਂਦਾ ਹਾਂ। ਹੇ ਪ੍ਰਭੂ! ਤੇਰਾ ਠਿਕਾਣਾ ਸਦਾ ਹੀ ਸ਼ੋਭਾਸ਼ਾਲੀ ਹੈ ਅਤੇ ਤੇਰੇ ਰੰਗ/ਚੋਜ ਵੀ ਅਪਾਰ ਹਨ।੧।ਰਹਾਉ। (ਹੇ ਪ੍ਰਭੂ!) ਤੇਰੀ ਸੇਵਾ/ਭਗਤੀ ਤੇਰੀ (ਮਿਹਰ ਨਾਲ ਹੀ) ਹੁੰਦੀ ਹੈ, (ਤੇਰੇ ਬਿਨਾ) ਹੋਰ (ਕੋਈ) ਦੂਜਾ ਕਰਨ ਵਾਲਾ ਨਹੀਂ ਹੈ। ਉਹੀ ਤੇਰਾ ਭਗਤ ਹੈ (ਜੋ) ਤੈਨੂੰ ਚੰਗਾ ਲਗਦਾ ਹੈ, ਜਿਸ ਨੂੰ ਤੂੰ (ਆਪਣੇ ਪ੍ਰੇਮ ਦਾ) ਰੰਗ ਚੜ੍ਹਾਉਂਦਾ ਹੈਂ।੨। ਤੂੰ ਵੱਡਾ ਦਾਤਾ ਹੈਂ, ਤੂੰ ਵੱਡਾ ਸੂਝਵਾਨ ਹੈਂ, ਹੋਰ ਕੋਈ ਦੂਜਾ ਨਹੀਂ ਹੈ। ਤੂੰ ਮੇਰਾ ਸਮਰਥ ਸੁਆਮੀ ਹੈਂ, ਮੈਂ ਤੇਰੀ ਪੂਜਾ/ਭਗਤੀ ਨੂੰ ਕੀ ਜਾਣ ਸਕਦਾ ਹਾਂ।੩। ਹੇ ਮੇਰੇ ਪਿਆਰੇ! ਤੇਰਾ ਠਿਕਾਣਾ ਅਗੋਚਰ ਹੈ ਅਤੇ ਤੇਰਾ ਭਾਣਾ (ਮੰਨਣਾ) ਵੀ ਔਖਾ ਹੈ। ਨਾਨਕ ਦਾ ਕਥਨ ਹੈ ਕਿ (ਮੈਂ) ਤੇਰੇ ਦੁਆਰ ਉਪਰ ਢਹਿ ਪਿਆ ਹਾਂ, (ਮੈਨੂੰ) ਮੂਰਖ ਅਤੇ ਨਾਸਮਝ ਨੂੰ (ਆਪਣੀ ਓਟ ਵਿਚ) ਰਖ ਲਵੋ।੪।੨।੨੦।

ਬਸੰਤੁ ਹਿੰਡੋਲ ਮਹਲਾ ੫ ॥
ਮੂਲੁ ਨ ਬੂਝੈ ਆਪੁ ਨ ਸੂਝੈ ਭਰਮਿ ਬਿਆਪੀ ਅਹੰ ਮਨੀ ॥੧॥
ਪਿਤਾ ਪਾਰਬ੍ਰਹਮ ਪ੍ਰਭ ਧਨੀ ॥ ਮੋਹਿ ਨਿਸਤਾਰਹੁ ਨਿਰਗੁਨੀ ॥੧॥ ਰਹਾਉ ॥
ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ ਹਰਿ ਜਨੀ ॥੨॥
ਨਾਮ ਪ੍ਰਭੂ ਕੇ ਜੋ ਰੰਗਿ ਰਾਤੇ ਕਲਿ ਮਹਿ ਸੁਖੀਏ ਸੇ ਗਨੀ ॥੩॥
ਅਵਰੁ ਉਪਾਉ ਨ ਕੋਈ ਸੂਝੈ ਨਾਨਕ ਤਰੀਐ ਗੁਰ ਬਚਨੀ ॥੪॥੩॥੨੧॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਬਸੰਤੁ ਹਿੰਡੋਲ ਮਹਲਾ ੯ ॥
ਸਾਧੋ ਇਹੁ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥੧॥ ਰਹਾਉ ॥
ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥
ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ ॥੧॥
ਉਸਤਤਿ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰਿ ਆਨੋ ॥
ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ ॥੨॥੧॥

ਬਸੰਤੁ ਮਹਲਾ ੯ ॥
ਪਾਪੀ ਹੀਐ ਮੈ ਕਾਮੁ ਬਸਾਇ ॥ ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥੧॥ ਰਹਾਉ॥
ਜੋਗੀ ਜੰਗਮ ਅਰੁ ਸੰਨਿਆਸ ॥ ਸਭ ਹੀ ਪਰਿ ਡਾਰੀ ਇਹ ਫਾਸ ॥੧॥
ਜਿਹਿ ਜਿਹਿ ਹਰਿ ਕੋ ਨਾਮੁ ਸਮ੍ਹਾਰਿ ॥ ਤੇ ਭਵ ਸਾਗਰ ਉਤਰੇ ਪਾਰਿ ॥੨॥
ਜਨ ਨਾਨਕ ਹਰਿ ਕੀ ਸਰਨਾਇ ॥ ਦੀਜੈ ਨਾਮੁ ਰਹੈ ਗੁਨ ਗਾਇ ॥੩॥੨॥

ਬਸੰਤੁ ਮਹਲਾ ੯ ॥
ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨੁ ਮੇਰੋ ਧਾਵਨ ਤੇ ਛੂਟਿਓ ਕ਼ਰਿ ਬੈਠੋ ਬਿਸਰਾਮੁ ॥੧॥ ਰਹਾਉ ॥
ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥
ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥੧॥
ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥੨॥
ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ ॥੩॥੩॥

ਬਸੰਤੁ ਮਹਲਾ ੯ ॥
ਮਨ ਕਹਾ ਬਿਸਾਰਿਓ ਰਾਮ ਨਾਮੁ ॥ ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥੧॥ ਰਹਾਉ॥
ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥੧॥
ਧਨੁ ਦਾਰਾ ਸੰਪਤਿ ਗ੍ਰੇਹ ॥ ਕਛੁ ਸੰਗਿ ਨ ਚਾਲੈ ਸਮਝ ਲੇਹ ॥੨॥
ਇਕ ਭਗਤਿ ਨਾਰਾਇਨ ਹੋਇ ਸੰਗਿ ॥ ਕਹੁ ਨਾਨਕ ਭਜੁ ਤਿਹ ਏਕ ਰੰਗਿ ॥੩॥੪॥

**ਬਸੰਤੁ ਹਿੰਡੋਲ ਮਹਲਾ ੫**

(ਮਾਇਆਵੀ) ਭਰਮ ਕਰਕੇ ਹਉਮੈ ਦੀ ਅਜਿਹੀ ਸੋਚ ਵਾਪਰਦੀ ਹੈ ਕਿ (ਜੀਵ ਆਪਣੇ) ਮੂਲ (ਪ੍ਰਭੂ) ਨੂੰ ਨਹੀਂ ਜਾਣਦਾ ਅਤੇ ਆਪਣੇ ਆਪ ਨੂੰ ਨਹੀਂ ਸਮਝਦਾ।੧। ਹੇ ਪਿਤਾ ਪਾਰਬ੍ਰਹਮ! ਹੇ ਸੁਆਮੀ ਪ੍ਰਭੂ! ਮੈਂ ਗੁਣਹੀਨ ਨੂੰ (ਭਵ-ਸਾਗਰ ਤੋਂ) ਤਾਰ ਲਵੋ।੧। ਰਹਾਉ। ਹਰਿ-ਜਨਾਂ ਨੇ ਇਹ (ਗੱਲ) ਵਿਚਾਰ ਲਈ ਹੈ ਕਿ ਉਤਪਤੀ ਅਤੇ ਨਾਸ਼ ਪ੍ਰਭੂ ਦੁਆਰਾ ਹੀ ਹੁੰਦਾ ਹੈ।੨। ਜੋ (ਸਾਧਕ) ਪ੍ਰਭੂ ਦੇ ਨਾਮ ਦੇ ਰੰਗ ਵਿਚ ਰੰਗੇ ਹੋਏ ਹਨ, ਉਨ੍ਹਾਂ ਨੂੰ ਹੀ ਕਲਿਯੁਗ ਵਿਚ ਸੁਖੀ ਗਿਣਨਾ ਚਾਹੀਦਾ ਹੈ।੩। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਬਚਨ ਦੁਆਰਾ (ਭਵ-ਸਾਗਰ) ਤਰਿਆ ਜਾ ਸਕਦਾ ਹੈ, (ਇਸ ਤੋਂ ਭਿੰਨ) ਕੋਈ ਹੋਰ ਉਪਾ ਨਹੀਂ ਸੁਝਦਾ।੪।੩।੨੧।

**ਰਾਗੁ ਬਸੰਤੁ ਹਿੰਡੋਲ ਮਹਲਾ ੯**

ਹੇ ਸਾਧ-ਜਨੋ! ਇਸ ਸ਼ਰੀਰ ਨੂੰ ਝੂਠਾ/ਨਾਸ਼ਮਾਨ ਸਮਝੋ। ਇਸ ਵਿਚ ਜੋ ਪ੍ਰਭੂ ਵਸਦਾ ਹੈ, ਉਸ ਨੂੰ ਸਦਾ ਸਦੀਵੀ ਪਛਾਣੋ।੧। ਰਹਾਉ। (ਹੇ ਭਾਈ!) ਇਹ ਜਗਤ ਸੁਪਨੇ ਦੀ ਸੰਪੱਤੀ ਵਰਗਾ ਹੈ, (ਇਸ ਨੂੰ) ਵੇਖ ਕੇ ਤੂੰ ਕਿਉਂ ਹੰਕਾਰੀ (*ਐਡਾਨੋ*) ਹੋ ਰਿਹਾ ਹੈਂ? (ਅੰਤ ਕਾਲ ਨੂੰ) ਤੇਰੇ ਨਾਲ ਕੁਝ ਵੀ ਨਹੀਂ ਜਾਏਗਾ, (ਫਿਰ) ਉਸ ਨਾਲ ਕਿਉਂ ਲਿਪਟਿਆ ਹੋਇਆ ਹੈਂ।੧। ਉਸਤਤ ਅਤੇ ਨਿੰਦਿਆ ਦੋਹਾਂ ਨੂੰ ਤਿਆਗ ਕੇ ਹਰਿ ਦੇ ਜਸ ਨੂੰ ਹਿਰਦੇ ਵਿਚ ਲਿਆਓ। ਦਾਸ ਨਾਨਕ (ਦਾ ਕਥਨ ਹੈ ਕਿ) ਇਕ ਭਗਵਾਨ ਪੁਰਖ ਹੀ ਸਭ ਵਿਚ ਵਸ ਰਿਹਾ ਹੈ।੨।੧।

**ਬਸੰਤੁ ਮਹਲਾ ੯**

ਪਾਪੀ (ਵਿਅਕਤੀ ਆਪਣੇ) ਹਿਰਦੇ ਵਿਚ ਕਾਮ (ਵਿਕਾਰ) ਨੂੰ ਵਸਾਉਂਦਾ ਹੈ। ਇਸ ਕਰਕੇ ਚੰਚਲ ਮਨ ਕਾਬੂ ਨਹੀਂ ਹੁੰਦਾ।੧। ਰਹਾਉ। ਜੋਗੀ, ਜੰਗਮ ਅਤੇ ਸੰਨਿਆਸੀ, ਸਭ ਉਪਰ (ਕਾਮ ਨੇ) ਫਾਹੀ ਪਾਈ ਹੋਈ ਹੈ।੧। ਜਿਸ ਜਿਸ ਨੇ ਹਰਿ ਦੇ ਨਾਮ ਨੂੰ ਚੇਤੇ ਕੀਤਾ ਹੈ, ਉਹ ਭਵ-ਸਾਗਰ ਤੋਂ ਪਾਰ ਉਤਰ ਗਿਆ ਹੈ।੨। ਦਾਸ ਨਾਨਕ ਹਰਿ ਦੀ ਸ਼ਰਣ ਵਿਚ ਪਿਆ ਹੈ (ਅਤੇ ਯਾਚਨਾ ਕਰਦਾ ਹੈ ਕਿ ਮੈਨੂੰ) ਨਾਮ ਪ੍ਰਦਾਨ ਕਰੋ, (ਤਾਂ ਜੋ ਤੇਰਾ) ਗੁਣ-ਗਾਨ ਕਰਦਾ ਰਹਾਂ।੩।੨।

**ਬਸੰਤੁ ਮਹਲਾ ੯**

ਹੇ ਮਾਤਾ! ਮੈਂ ਹਰਿ-ਨਾਮ ਰੂਪ ਧਨ ਪਾ ਲਿਆ ਹੈ। (ਹੁਣ) ਮੇਰਾ ਮਨ ਦੌੜ-ਭਜ ਤੋਂ ਰੁਕ ਗਿਆ ਹੈ ਅਤੇ ਠਿਕਾਣੇ 'ਤੇ ਸਥਿਤ ਹੋ ਗਿਆ ਹੈ।੧। ਰਹਾਉ। ਮਾਇਆ ਦੀ ਮਮਤਾ (ਮੇਰੇ) ਤਨ ਤੋਂ ਚਲੀ ਗਈ ਹੈ ਅਤੇ ਨਿਰਮਲ ਗਿਆਨ ਪੈਦਾ ਹੋ ਗਿਆ ਹੈ। ਲੋਭ ਅਤੇ ਮੋਹ, ਇਹ (ਮੈਨੂੰ) ਪੋਹ ਨਹੀਂ ਸਕਦੇ, (ਮੈਂ) ਪ੍ਰਭੂ ਦੀ ਭਗਤੀ ਗ੍ਰਹਿਣ ਕਰ ਲਈ ਹੈ।੧। ਜਦ (ਮੈਂ) ਨਾਮ ਰੂਪ ਰਤਨ ਪਾ ਲਿਆ, (ਤਾਂ) ਜਨਮ-ਜਨਮਾਂਤਰਾਂ ਦਾ ਸੰਸ਼ਾ ਦੂਰ ਹੋ ਗਿਆ ਹੈ। ਮਨ ਤੋਂ ਸਭ ਤਰ੍ਹਾਂ ਦੀ ਤ੍ਰਿਸ਼ਣਾ ਨਸ਼ਟ ਹੋ ਗਈ ਹੈ (ਅਤੇ ਮੇਰਾ ਮਨ ਆਪਣੇ) ਆਤਮਿਕ ਸੁਖ ਵਿਚ ਸਮਾ ਗਿਆ ਹੈ।੨। ਜਿਸ ਉਪਰ ਕ੍ਰਿਪਾ-ਨਿਧਾਨ (ਪ੍ਰਭੂ) ਦਿਆਲ ਹੁੰਦਾ ਹੈ, ਉਹ ਗੋਬਿੰਦ ਦੇ ਗੁਣਾਂ ਦਾ ਗਾਇਨ ਕਰਦਾ ਹੈ। ਨਾਨਕ ਦਾ ਕਥਨ ਹੈ ਕਿ ਇਸ ਤਰ੍ਹਾਂ ਦੀ (ਨਾਮ ਰੂਪ) ਸੰਪੱਤੀ ਕੋਈ ਗੁਰਮੁਖ ਹੀ ਪ੍ਰਾਪਤ ਕਰਦਾ ਹੈ।੩।੩।

**ਬਸੰਤੁ ਮਹਲਾ ੯**

ਹੇ ਮਨ! (ਤੂੰ) ਰਾਮ-ਨਾਮ ਕਿਉਂ ਭੁਲਾ ਦਿੱਤਾ ਹੈ? ਸ਼ਰੀਰ ਦੇ ਨਸ਼ਟ ਹੋਣ ਨਾਲ ਜਮ ਨਾਲ ਵਾਸਤਾ ਪੈਂਦਾ ਹੈ।੧। ਰਹਾਉ। ਇਹ ਸੰਸਾਰ ਧੂਏਂ ਦੇ ਪਹਾੜ (ਵਰਗਾ) ਹੈ। ਤੂੰ (ਇਸ ਨੂੰ) ਕਿਸ ਵਿਚਾਰ ਕਰਕੇ ਸੱਚਾ ਮੰਨਿਆ ਹੋਇਆ ਹੈ।੧। (ਹੇ ਮਨ! ਚੰਗੀ ਤਰ੍ਹਾਂ) ਸਮਝ ਲੈ ਕਿ ਧਨ, ਇਸਤਰੀ, ਸੰਪੱਤੀ ਅਤੇ ਘਰ-ਬਾਰ ਵਿਚੋਂ ਕੁਝ ਵੀ (ਪਰਲੋਕ ਗਮਨ ਵੇਲੇ) ਨਾਲ ਨਹੀਂ ਚਲਦਾ।੨। ਪ੍ਰਭੂ ਦੀ ਇਕ ਭਗਤੀ ਤੇਰੇ ਨਾਲ ਜਾਏਗੀ। ਨਾਨਕ ਦਾ ਕਥਨ ਹੈ ਕਿ (ਤੂੰ) ਪ੍ਰੇਮ-ਸਹਿਤ ਉਸ ਇਕ (ਪਰਮਾਤਮਾ) ਦਾ ਭਜਨ ਕਰ।੩।੪।

ਬਸੰਤੁ ਮਹਲਾ ੯ ॥
ਕਹਾ ਭੂਲਿਓ ਰੇ ਝੂਠੇ ਲੋਭ ਲਾਗ ॥ ਕਛੁ ਬਿਗਰਿਓ ਨਾਹਿਨ ਅਜਹੁ ਜਾਗ ॥੧॥ ਰਹਾਉ ॥
ਸਮ ਸੁਪਨੈ ਕੈ ਇਹੁ ਜਗੁ ਜਾਨੁ ॥ ਬਿਨਸੈ ਛਿਨ ਮੈ ਸਾਚੀ ਮਾਨੁ ॥੧॥
ਸੰਗਿ ਤੇਰੈ ਹਰਿ ਬਸਤ ਨੀਤ ॥ ਨਿਸ ਬਾਸੁਰ ਭਜੁ ਤਾਹਿ ਮੀਤ ॥੨॥
ਬਾਰ ਅੰਤ ਕੀ ਹੋਇ ਸਹਾਇ ॥ ਕਹੁ ਨਾਨਕ ਗੁਨ ਤਾ ਕੇ ਗਾਇ ॥੩॥੫॥

ਬਸੰਤੁ ਮਹਲਾ ੧ ਅਸਟਪਦੀਆ ਘਰੁ ੧ ਦੁਤੁਕੀਆ ੴ ਸਤਿਗੁਰ ਪ੍ਰਸਾਦਿ ॥
ਜਗੁ ਕਊਆ ਨਾਮੁ ਨਹੀ ਚੀਤਿ ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ ॥
ਮਨੂਆ ਡੋਲੈ ਚੀਤਿ ਅਨੀਤਿ ॥ ਜਗ ਸਿਉ ਤੂਟੀ ਝੂਠ ਪਰੀਤਿ ॥੧॥
ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ ॥ ਨਾਮ ਬਿਨਾ ਕੈਸੇ ਗੁਨ ਚਾਰੁ ॥੧॥ ਰਹਾਉ ॥
ਘਰੁ ਬਾਲੂ ਕਾ ਘੂਮਨ ਘੇਰਿ ॥ ਬਰਖਸਿ ਬਾਣੀ ਬੁਦਬੁਦਾ ਹੇਰਿ ॥
ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ ॥ ਸਰਬ ਜੋਤਿ ਨਾਮੈ ਕੀ ਚੇਰਿ ॥੨॥
ਸਰਬ ਉਪਾਇ ਗੁਰੂ ਸਿਰਿਮੋਰੁ ॥ ਭਗਤਿ ਕਰਉ ਪਗ ਲਾਗਉ ਤੋਰ ॥
ਨਾਮਿ ਰਤੋ ਚਾਹਉ ਤੁਝ ਓਰੁ ॥ ਨਾਮੁ ਦੁਰਾਇ ਚਲੈ ਸੋ ਚੋਰੁ ॥੩॥
ਪਤਿ ਖੋਈ ਬਿਖੁ ਅੰਚਲਿ ਪਾਇ ॥ ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ ॥
ਜੋ ਕਿਛੁ ਕੀਨ੍ਹਸਿ ਪ੍ਰਭੁ ਰਜਾਇ ॥ ਭੈ ਮਾਨੈ ਨਿਰਭਉ ਮੇਰੀ ਮਾਇ ॥੪॥

ਕਾਮਨਿ ਚਾਹੈ ਸੁੰਦਰਿ ਭੋਗੁ ॥ ਪਾਨ ਫੂਲ ਮੀਠੇ ਰਸ ਰੋਗ ॥
ਖੀਲੈ ਬਿਗਸੈ ਤੇਤੋ ਸੋਗ ॥ ਪ੍ਰਭ ਸਰਣਾਗਤਿ ਕੀਨ੍ਹਸਿ ਹੋਗ ॥੫॥
ਕਾਪੜੁ ਪਹਿਰਸਿ ਅਧਿਕੁ ਸੀਗਾਰੁ ॥ ਮਾਟੀ ਫੂਲੀ ਰੂਪੁ ਬਿਕਾਰੁ ॥
ਆਸਾ ਮਨਸਾ ਬਾਂਧੋ ਬਾਰੁ ॥ ਨਾਮ ਬਿਨਾ ਸੂਨਾ ਘਰੁ ਬਾਰੁ ॥੬॥
ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥
ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥੭॥
ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥
ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥ ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥੮॥੧॥

**ਬਸੰਤੁ ਮਹਲਾ ੯**

ਹੇ (ਜਿਗਿਆਸੂ ! ਤੂੰ) ਝੂਠੇ ਲੋਭ ਵਿਚ ਲਗ ਕੇ (ਹਰਿ-ਨਾਮ ਨੂੰ) ਕਿਉਂ ਭੁਲਿਆ ਹੋਇਆ ਹੈਂ। ਹੁਣ ਵੀ ਜਾਗ ਜਾ (ਕਿਉਂਕਿ ਹਾਲੀ ਤਕ) ਕੁਝ ਵਿਗੜਿਆ ਨਹੀਂ ਹੈ।੧।ਰਹਾਉ। ਇਸ ਜਗਤ ਨੂੰ ਸੁਪਨੇ ਵਰਗਾ ਸਮਝ। (ਇਹ ਗੱਲ) ਸੱਚੀ ਮੰਨ ਲੈ (ਕਿ ਇਹ ਜਗਤ) ਛਿਣ ਭਰ ਵਿਚ ਨਸ਼ਟ ਹੋ ਜਾਂਦਾ ਹੈ।੧। ਹੇ ਮਿਤਰ ! ਹਰਿ ਨਿਤ ਤੇਰੇ ਨਾਲ ਵਸਦਾ ਹੈ, ਰਾਤ ਦਿਨ ਉਸ ਨੂੰ ਆਰਾਧਿਆ ਕਰ।੨। ਅੰਤ ਵੇਲੇ (ਪ੍ਰਭੂ ਹੀ) ਸਹਾਈ ਹੁੰਦਾ ਹੈ। ਨਾਨਕ ਦਾ ਕਥਨ ਹੈ ਕਿ ਉਸ (ਪ੍ਰਭੂ) ਦੇ ਗੁਣਾਂ ਦਾ (ਸਦਾ) ਗਾਇਨ ਕਰਿਆ ਕਰ।੩।੫।

**ਬਸੰਤੁ ਮਹਲਾ ੧ ਅਸਟਪਦੀਆ ਘਰੁ ੧ ਦੁਤੁਕੀਆ**

(ਜਿਸ ਵਿਅਕਤੀ ਦੇ) ਚਿਤ ਵਿਚ ਨਾਮ ਨਹੀਂ ਹੈ, (ਉਹ) ਜਗਤ ਵਿਚ ਕਾਂ ਵਰਗਾ ਹੈ, (ਕਿਉਂਕਿ ਉਹ) ਨਾਮ ਨੂੰ ਭੁਲਾ ਕੇ (ਵਿਕਾਰ ਰੂਪ) ਚੋਗੇ (*ਭੀਤਿ*) ਨੂੰ ਵੇਖ ਕੇ ਡਿਗਦਾ ਹੈ। ਚਿਤ ਵਿਚ ਖੋਟ ਹੋਣ ਕਰਕੇ (ਉਸ ਦਾ) ਮਨ ਡੋਲਦਾ ਰਹਿੰਦਾ ਹੈ। (ਇਸ ਲਈ) ਜਗਤ ਨਾਲੋਂ ਝੂਠੀ ਪ੍ਰੀਤ ਟੁਟ ਗਈ ਹੈ।੧। ਕਾਮ, ਕ੍ਰੋਧ ਰੂਪ ਵਿਸ਼ ਦਾ ਬਹੁਤ ਸਖ਼ਤ (*ਬਜਰੁ*) ਭਾਰ ਹੈ। ਨਾਮ ਤੋਂ ਬਿਨਾ (ਭਲਾ) ਕਿਵੇਂ ਗੁਣਾਂ ਵਾਲਾ ਆਚਾਰ ਬਣ ਸਕਦਾ ਹੈ?੧।ਰਹਾਉ। ਰੇਤ ਦੇ ਘਰ (ਵਰਗਾ ਇਹ ਸ਼ਰੀਰ ਸਮੁੰਦਰ ਦੀ) ਘੁੰਮਣ-ਘੇਰੀ ਵਿਚ ਪਿਆ ਹੈ। (ਜਾਂ ਫਿਰ ਇਸ ਨੂੰ) ਬਰਖਾ ਵਿਚ ਬੁਲਬੁਲੇ ਦੀ ਬਨਾਵਟ (*ਬਾਣੀ*) ਜਿਹਾ ਵੇਖ। ਕੇਵਲ (ਪਿਤਾ ਦੀ) ਬੂੰਦ ਤੋਂ (ਪ੍ਰਭੂ ਨੇ ਘੁਮਿਆਰ ਵਾਂਗ) ਚਕ ਫੇਰ ਕੇ ਬਣਾ ਧਰਿਆ ਹੈ। ਸਾਰੀਆਂ ਸ਼ਕਤੀਆਂ ਨਾਮ ਦੀਆਂ ਦਾਸੀਆਂ ਹਨ।੨। (ਹੇ ਪ੍ਰਭੂ ! ਤੂੰ) ਸਭ ਨੂੰ ਪੈਦਾ ਕਰਕੇ (ਸਭ ਦਾ) ਸ਼ਿਰੋਮਣੀ ਗੁਰੂ ਹੈਂ। (ਮੈਂ) ਤੇਰੇ ਚਰਣੀ ਲਗ ਕੇ ਭਗਤੀ ਕਰਦਾ ਹਾਂ। (ਮੈਂ) ਚਾਹੁੰਦਾ ਹਾਂ ਕਿ ਨਾਮ ਵਿਚ ਰੰਗਿਆ ਹੋਇਆ ਤੇਰੇ ਵਲ ਤਕਦਾ ਰਹਾਂ। (ਜੋ) ਨਾਮ ਨੂੰ ਲੁਕਾ ਕੇ (ਅਰਥਾਤ ਵਿਸਾਰ ਕੇ) (ਇਸ ਸੰਸਾਰ ਤੋਂ) ਜਾਂਦਾ ਹੈ, ਉਹ (ਈਸ਼ਵਰੀ ਦਰਗਾਹ ਵਿਚ) ਚੋਰ (ਸਿਧ ਹੁੰਦਾ ਹੈ)।੩। (ਜਿਸ ਨੇ ਵਿਕਾਰਾਂ ਦੀ) ਵਿਸ਼ ਪਲੇ ਪਾਈ ਹੋਈ ਹੈ, (ਉਸ ਨੇ ਆਪਣੀ) ਪ੍ਰਤਿਸ਼ਠਾ ਗਵਾ ਲਈ ਹੈ। (ਜੋ ਸਾਧਕ) ਸੱਚੇ ਨਾਮ ਵਿਚ ਰੰਗੇ ਹੋਏ ਹਨ, ਉਹ ਇਜ਼ਤ ਨਾਲ (ਆਪਣੇ ਨਿਜ) ਘਰ ਵਿਚ ਜਾਂਦੇ ਹਨ। (ਉਨ੍ਹਾਂ ਦਾ ਵਿਸ਼ਵਾਸ ਬਣ ਜਾਂਦਾ ਹੈ ਕਿ) ਪ੍ਰਭੂ ਨੇ ਜੋ ਕੁਝ ਕੀਤਾ, (ਆਪਣੀ) ਇੱਛਾ (ਅਨੁਸਾਰ ਕੀਤਾ ਹੈ)। ਹੇ ਮਾਤਾ ! (ਜੋ ਪ੍ਰਭੂ ਦੇ) ਭੈ ਨੂੰ ਮੰਨਦਾ ਹੈ, (ਉਹ) ਨਿਰਭੈ (ਹੋ ਜਾਂਦਾ ਹੈ)।੪।

ਇਸਤਰੀ ਚੰਗੇ (ਪਦਾਰਥਾਂ ਦਾ) ਭੋਗ ਲੋਚਦੀ ਹੈ; ਪਾਨ, ਫੁਲ ਅਤੇ ਮਿਠੇ ਰਸਾਂ ਨੂੰ (ਵਰਤਦੀ ਹੈ)। (ਇਨ੍ਹਾਂ ਭੋਗਾਂ ਵਿਚ ਜਿਤਨਾ) ਖੇਡਦੀ ਅਤੇ ਪ੍ਰਸੰਨ ਹੋਈ (ਫਿਰਦੀ) ਹੈ, ਉਤਨੇ ਹੀ ਗ਼ਮਾਂ ਨੂੰ (ਅਰਜਿਤ ਕਰਦੀ ਹੈ)। ਪ੍ਰਭੂ ਦੀ ਸ਼ਰਣ ਵਿਚ ਜਾਣ ਨਾਲ ਕੀ ਨਹੀਂ ਹੁੰਦਾ? (ਅਰਥਾਤ ਸਭ ਕੁਝ ਸੰਭਵ ਹੋ ਜਾਂਦਾ ਹੈ)।੫। (ਜੋ ਇਸਤਰੀ ਸੁੰਦਰ) ਬਸਤ੍ਰ ਧਾਰਣ ਕਰਦੀ ਹੈ ਅਤੇ ਬਹੁਤ ਸ਼ਿੰਗਾਰ (ਕਰਦੀ ਹੈ), (ਉਹ) ਮਿੱਟੀ (ਦੇ ਸ਼ਰੀਰ) ਕਰਕੇ ਫੁਲੀ ਫਿਰਦੀ ਹੈ ਅਤੇ (ਆਪਣੇ ਸੁੰਦਰ) ਰੂਪ ਕਰਕੇ (ਹੋਰ) ਵਿਕਾਰ ਕਰਦੀ ਹੈ। ਆਸਾ ਅਤੇ ਤ੍ਰਿਸ਼ਨਾ ਨੇ (ਉਸ ਦਾ ਦਰਗਾਹੀ) ਦੁਆਰ ਬੰਦ ਕਰ ਦਿੱਤਾ ਹੈ। ਨਾਮ ਤੋਂ ਬਿਨਾ (ਉਸ ਦਾ ਹਿਰਦੇ ਰੂਪ) ਘਰ ਸੁੰਨਾ ਹੈ।੬। ਹੇ ਰਾਜ ਕੁਮਾਰੀਓ ! ਹੇ ਪੁਤਰੀਓ ! ਜਾਓ, ਦਿਨ ਨੂੰ ਸਵਾਰ ਕੇ (ਅਰਥਾਤ ਪ੍ਰਭਾਤ ਵੇਲੇ) ਸਤਿਸਰੂਪ (ਪ੍ਰਭੂ) ਦਾ ਨਾਮ ਸਿਮਰੋ। ਪ੍ਰਭੂ ਦੇ ਪ੍ਰੇਮ ਦੇ ਆਧਾਰ 'ਤੇ ਪਿਆਰੇ (ਪਰਮਾਤਮਾ) ਦਾ ਸਿਮਰਨ ਕਰੋ। ਗੁਰੂ ਦੇ ਸ਼ਬਦ ਦੁਆਰਾ ਮਾਇਆ ਦੀ ਤ੍ਰਿਸ਼ਨਾ ਨੂੰ ਦੂਰ ਕਰ ਦਿਓ।੭। ਹੇ ਮੋਹਨ ! (ਤੂੰ) ਮੇਰਾ ਮਨ ਮੋਹ ਲਿਆ ਹੈ। (ਮੈਂ) ਗੁਰੂ ਦੇ ਸ਼ਬਦ ਰਾਹੀਂ ਤੈਨੂੰ ਪਛਾਣਿਆ ਹੈ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ ! (ਅਸੀਂ ਤੇਰੇ) ਦੁਆਰ ਉਪਰ ਖੜੋਣਾ ਲੋਚਦੇ ਹਾਂ। ਕ੍ਰਿਪਾ ਕਰ (ਕਿ ਸਾਨੂੰ) ਤੇਰੇ ਨਾਮ ਵਿਚ ਸੰਤੋਖ ਆ ਜਾਵੇ।੮।੧।

ਬਸੰਤੁ ਮਹਲਾ ੧ ॥
ਮਨੁ ਭੂਲਉ ਭਰਮਸਿ ਆਇ ਜਾਇ ॥ ਅਤਿ ਲੁਬਧ ਲੁਭਾਨਉ ਬਿਖਮ ਮਾਇ ॥
ਨਹ ਅਸਥਿਰੁ ਦੀਸੈ ਏਕ ਭਾਇ ॥ ਜਿਉ ਮੀਨ ਕੁੰਡਲੀਆ ਕੰਠਿ ਪਾਇ ॥੧॥
ਮਨੁ ਭੂਲਉ ਸਮਝਸਿ ਸਾਚਿ ਨਾਇ ॥ ਗੁਰ ਸਬਦੁ ਬੀਚਾਰੇ ਸਹਜ ਭਾਇ ॥੧॥ ਰਹਾਉ ॥
ਮਨੁ ਭੂਲਉ ਭਰਮਸਿ ਭਵਰ ਤਾਰ ॥ ਬਿਲ ਬਿਰਥੇ ਚਾਹੈ ਬਹੁ ਬਿਕਾਰ ॥
ਮੈਗਲ ਜਿਉ ਫਾਸਸਿ ਕਾਮਹਾਰ ॥ ਕੜਿ ਬੰਧਨਿ ਬਾਧਿਓ ਸੀਸ ਮਾਰ ॥੨॥
ਮਨੁ ਮੁਗਧੌ ਦਾਦਰੁ ਭਗਤਿਹੀਨੁ ॥ ਦਰਿ ਭ੍ਰਸਟ ਸਰਾਪੀ ਨਾਮ ਬੀਨੁ ॥
ਤਾ ਕੈ ਜਾਤਿ ਨ ਪਾਤੀ ਨਾਮ ਲੀਨ ॥ ਸਭਿ ਦੂਖ ਸਖਾਈ ਗੁਣਹ ਬੀਨ ॥੩॥
ਮਨੁ ਚਲੈ ਨ ਜਾਈ ਠਾਕਿ ਰਾਖੁ ॥ ਬਿਨੁ ਹਰਿ ਰਸ ਰਾਤੇ ਪਤਿ ਨ ਸਾਖੁ ॥
ਤੂ ਆਪੇ ਸੁਰਤਾ ਆਪਿ ਰਾਖੁ ॥ ਧਰਿ ਧਾਰਣ ਦੇਖੈ ਜਾਣੈ ਆਪਿ ॥੪॥

ਆਪਿ ਭੁਲਾਏ ਕਿਸੁ ਕਹਉ ਜਾਇ ॥ ਗੁਰੁ ਮੇਲੇ ਬਿਰਥਾ ਕਹਉ ਮਾਇ ॥
ਅਵਗਣ ਛੋਡਉ ਗੁਣ ਕਮਾਇ ॥ ਗੁਰ ਸਬਦੀ ਰਾਤਾ ਸਚਿ ਸਮਾਇ ॥੫॥
ਸਤਿਗੁਰ ਮਿਲਿਐ ਮਤਿ ਊਤਮ ਹੋਇ ॥ ਮਨੁ ਨਿਰਮਲੁ ਹਉਮੈ ਕਢੈ ਧੋਇ ॥
ਸਦਾ ਮੁਕਤੁ ਬੰਧਿ ਨ ਸਕੈ ਕੋਇ ॥ ਸਦਾ ਨਾਮੁ ਵਖਾਣੈ ਅਉਰੁ ਨ ਕੋਇ ॥੬॥
ਮਨੁ ਹਰਿ ਕੈ ਭਾਣੈ ਆਵੈ ਜਾਇ ॥ ਸਭ ਮਹਿ ਏਕੋ ਕਿਛੁ ਕਹਣੁ ਨ ਜਾਇ ॥
ਸਭੁ ਹੁਕਮੋ ਵਰਤੈ ਹੁਕਮਿ ਸਮਾਇ ॥ ਦੂਖ ਸੂਖ ਸਭ ਤਿਸੁ ਰਜਾਇ ॥੭॥
ਤੂ ਅਭੁਲੁ ਨ ਭੂਲੌ ਕਦੇ ਨਾਹਿ ॥ ਗੁਰ ਸਬਦੁ ਸੁਣਾਏ ਮਤਿ ਅਗਾਹਿ ॥
ਤੂ ਮੋਟਉ ਠਾਕੁਰੁ ਸਬਦ ਮਾਹਿ ॥ ਮਨੁ ਨਾਨਕ ਮਾਨਿਆ ਸਚੁ ਸਲਾਹਿ ॥੮॥੨॥

ਬਸੰਤੁ ਮਹਲਾ ੧ ॥
ਦਰਸਨ ਕੀ ਪਿਆਸ ਜਿਸੁ ਨਰ ਹੋਇ ॥ ਏਕਤੁ ਰਾਚੈ ਪਰਹਰਿ ਦੋਇ ॥
ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ ॥ ਗੁਰਮੁਖਿ ਬੂਝੈ ਏਕ ਸਮਾਇ ॥੧॥
ਤੇਰੇ ਦਰਸਨ ਕਉ ਕੇਤੀ ਬਿਲਲਾਇ ॥
ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ ॥੧॥ ਰਹਾਉ ॥
ਬੇਦ ਵਖਾਣਿ ਕਹਹਿ ਇਕੁ ਕਹੀਐ ॥ ਓਹੁ ਬੇਅੰਤੁ ਅੰਤੁ ਕਿਨਿ ਲਹੀਐ ॥
ਏਕੋ ਕਰਤਾ ਜਿਨਿ ਜਗੁ ਕੀਆ ॥ ਬਾਝੁ ਕਲਾ ਧਰਿ ਗਗਨੁ ਧਰੀਆ ॥੨॥

**ਬਸੰਤੁ ਮਹਲਾ ੧**

(ਹੇ ਜਿਗਿਆਸੂ !) ਭੁਲਿਆ ਮਨ ਭਟਕਦਾ ਹੋਇਆ ਆਉਂਦਾ ਜਾਂਦਾ ਰਹਿੰਦਾ ਹੈ (ਅਸਥਿਰ ਰਹਿੰਦਾ ਹੈ)। ਬਹੁਤ ਲਾਲਚੀ (ਮਨ) ਦੁਖਦਾਇਕ ਮਾਇਆ ਵਿਚ ਲੁਭਾਇਆ ਹੋਇਆ ਹੈ। ਇਕ (ਪ੍ਰਭੂ) ਦੇ ਪ੍ਰੇਮ ਵਿਚ (ਇਹ) ਸਥਿਰ ਨਹੀਂ ਦਿਸਦਾ, ਮੱਛੀ ਵਾਂਗ ਗੱਲ ਵਿਚ ਕੁੰਡੀ ਪਵਾ ਲੈਂਦਾ ਹੈ।੧। (ਇਹ) ਭੁਲਿਆ ਹੋਇਆ ਮਨ ਸੱਚੇ ਨਾਮ (ਵਿਚ ਲੀਨ ਹੋ ਕੇ ਉਦੋਂ) ਸਮਝਦਾ ਹੈ, (ਜਦੋਂ) ਸਹਿਜ ਭਾਵ ਨਾਲ ਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ।੧ ।ਰਹਾਉ। ਭੁਲਿਆ ਹੋਇਆ ਮਨ ਭੌਰੇ ਵਾਂਗ (*ਤਾਰ*) ਭ੍ਰਮਣ ਕਰਦਾ ਰਹਿੰਦਾ ਹੈ। ਇੰਦ੍ਰੀਆਂ/ਗੋਲਕਾਂ (*ਬਿਲ*) ਦੁਆਰਾ (ਮਨ) ਵਿਅਰਥ ਦੇ ਵਿਕਾਰਾਂ ਦੀ ਚਾਹਨਾ ਕਰਦਾ ਹੈ, (ਪਰ) ਹਾਥੀ (*ਮੈਗਲ*) ਵਾਂਗ ਕਾਮ ਵਿਚ ਮਸਤ ਹੋ ਕੇ ਫਸਦਾ ਹੈ, ਰੱਸੇ/ਸੰਗਲ ਨਾਲ ਕਸ ਕੇ ਬੰਨ੍ਹਿਆ ਜਾਂਦਾ ਹੈ ਅਤੇ ਸਿਰ ਉਪਰ (ਕੁੰਡੇ ਦੀ) ਮਾਰ (ਸਹਿੰਦਾ ਹੈ)।੨। ਮੂਰਖ ਮਨ ਰੂਪ ਡੱਡੂ ਭਗਤੀ ਤੋਂ ਵਿਛੁੰਨਾ ਹੈ (ਕਿਉਂਕਿ ਉਹ ਕਮਲ ਰੂਪ ਭਗਤੀ ਦੀ ਸਾਰ ਨਹੀਂ ਜਾਣਦਾ)। ਨਾਮ ਤੋਂ ਬਿਨਾ (ਮਨੁੱਖ) ਪ੍ਰਭੂ ਦੇ ਦਰ ਤੋਂ ਭ੍ਰਸ਼ਟਿਆ ਅਤੇ ਸਰਾਪਿਆ ਹੋਇਆ ਹੈ। ਉਸ ਦੀ ਨ (ਕੋਈ) ਜਾਤਿ ਹੈ, ਨ ਬਰਾਦਰੀ ਹੈ, (ਉਸ ਦਾ ਕੋਈ) ਨਾਂ ਤਕ ਨਹੀਂ ਲੈਂਦਾ। ਗੁਣ ਤੋਂ ਬਿਨਾ ਸਭ ਦੁਖ ਹੀ (ਉਸ ਦੇ) ਸਾਥੀ ਹਨ।੩। (ਹੇ ਜਿਗਿਆਸੂ !) ਮਨ ਕਿਤੇ ਚਲਿਆ ਨ ਜਾਏ, (ਇਸ ਨੂੰ) ਕਾਬੂ ਵਿਚ ਰਖ। ਹਰਿ ਦੇ (ਪ੍ਰੇਮ-)ਰਸ ਵਿਚ ਰੰਗੇ ਬਿਨਾ ਨ ਪ੍ਰਤਿਸ਼ਠਾ ਹੁੰਦੀ ਹੈ ਅਤੇ ਨ ਹੀ ਸਾਖ ਬਣਦੀ ਹੈ। (ਹੇ ਪ੍ਰਭੂ !) ਤੂੰ ਆਪ ਹੀ (ਸਾਡੀਆਂ ਬੇਨਤੀਆਂ) ਸੁਣਦਾ ਹੈਂ ਅਤੇ ਆਪ ਹੀ ਰਖਿਆ ਕਰਦਾ ਹੈਂ। ਧਰਤੀ ਨੂੰ ਧਾਰਣ ਕਰਕੇ ਆਪ ਹੀ (ਸਭ ਨੂੰ) ਵੇਖਦਾ ਹੈਂ ਅਤੇ ਜਾਣਦਾ ਹੈਂ।੪।

(ਜੇ ਪਰਮਾਤਮਾ) ਆਪ ਭੁਲਾ ਦੇਵੇ (ਤਾਂ ਮੈਂ) ਕਿਸ ਨੂੰ ਜਾ ਕੇ ਕਹਾਂ। ਹੇ ਮਾਤਾ! (ਜੇ ਪ੍ਰਭੂ) ਗੁਰੂ ਮਿਲਾ ਦੇਵੇ, (ਤਾਂ ਮੈਂ ਆਪਣਾ) ਦੁਖੜਾ ਕਹਾਂ। ਔਗੁਣਾਂ ਨੂੰ ਛਡ ਦਿਆਂ ਅਤੇ ਗੁਣਾਂ ਨੂੰ ਕਮਾਵਾਂ। (ਜੋ ਸਾਧਕ) ਗੁਰੂ ਦੇ ਸ਼ਬਦ ਵਿਚ ਰੰਗਿਆ ਹੁੰਦਾ ਹੈ, (ਉਹ) ਸੱਚ ਵਿਚ ਸਮਾ ਜਾਂਦਾ ਹੈ।੫। (ਜੇ) ਸਤਿਗੁਰੂ ਮਿਲ ਪਏ, (ਤਾਂ ਸਾਧਕ ਦੀ) ਮਤਿ ਉੱਤਮ ਹੋ ਜਾਂਦੀ ਹੈ। ਹਉਮੈ ਨੂੰ ਧੋ ਕੇ ਕਢ ਦੇਣ ਨਾਲ ਮਨ ਪਵਿਤਰ ਹੋ ਜਾਂਦਾ ਹੈ। (ਉਹ) ਸਦਾ ਲਈ ਮੁਕਤ ਹੋ ਜਾਂਦਾ ਹੈ, (ਉਸ ਨੂੰ) ਕੋਈ ਬੰਧਨ ਵਿਚ ਨਹੀਂ ਪਾ ਸਕਦਾ। (ਉਹ) ਸਦਾ ਨਾਮ ਦਾ ਬਖਾਨ ਕਰਦਾ ਹੈ, ਹੋਰ ਕੋਈ (ਵਿਅਰਥ ਕੰਮ) ਨਹੀਂ ਕਰਦਾ।੬। ਹੇ ਪ੍ਰਭੂ ! ਮਨ (ਤੇਰੀ) ਆਗਿਆ ਅਨੁਸਾਰ ਆਉਂਦਾ ਜਾਂਦਾ ਹੈ। ਸਭ ਵਿਚ ਇਕ (ਪਰਮਾਤਮਾ) ਹੀ ਵਸਦਾ ਹੈ, (ਉਸ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ। ਸਭ (ਪਾਸੇ ਉਸ ਪ੍ਰਭੂ ਦਾ) ਹੁਕਮ ਵਰਤ ਰਿਹਾ ਹੈ, (ਸਾਰੀ ਸ੍ਰਿਸ਼ਟੀ) ਹੁਕਮ ਵਿਚ ਸਮਾਈ ਹੋਈ ਹੈ। ਸਭ ਦੁਖ ਸੁਖ ਉਸ ਦੀ ਰਜ਼ਾ ਵਿਚ ਹਨ।੭। (ਹੇ ਪ੍ਰਭੂ !) ਤੂੰ ਅਭੁਲ ਹੈਂ, ਕਦੀ ਵੀ ਨਹੀਂ ਭੁਲਦਾ। (ਜਿਸ ਨੂੰ ਤੂੰ) ਗੁਰੂ ਦਾ ਸ਼ਬਦ ਸੁਣਾ ਦਿੰਦਾ ਹੈਂ (ਉਸ ਦੀ) ਮਤਿ ਅਗਾਧ ਹੋ ਜਾਂਦੀ ਹੈ। (ਹੇ ਪਰਮਾਤਮਾ !) ਤੂੰ ਵੱਡਾ ਸੁਆਮੀ ਹੈਂ। ਨਾਨਕ ਦਾ ਮਨ (ਤੇਰੀ) ਸੱਚੀ ਸਰਾਹਨਾ ਨਾਲ ਪਤੀਜ ਗਿਆ ਹੈ।੮।੨।

**ਬਸੰਤ ਮਹਲਾ ੧**

ਜਿਸ ਮਨੁੱਖ ਨੂੰ ਹਰਿ ਦੇ ਦਰਸ਼ਨ ਦੀ ਪਿਆਸ ਹੁੰਦੀ ਹੈ, (ਉਹ) ਦ੍ਵੈਤ-ਭਾਵ ਨੂੰ ਛਡ ਕੇ ਇਕ (ਪ੍ਰਭੂ) ਵਿਚ ਰੁਚਿਤ ਹੁੰਦਾ ਹੈ। (ਉਹ ਸ਼ਬਦ ਨੂੰ) ਰਿੜਕ ਕੇ (ਨਾਮ ਰੂਪ) ਅੰਮ੍ਰਿਤ ਨੂੰ ਖਾਉਂਦਾ ਹੈ (ਅਤੇ ਉਸ ਦਾ) ਦੁਖ ਦੂਰ ਹੋ ਜਾਂਦਾ ਹੈ। (ਉਹ) ਗੁਰੂ ਦੁਆਰਾ (ਪ੍ਰਭੂ ਨੂੰ) ਸਮਝਦਾ ਹੈ ਅਤੇ (ਉਸ) ਇਕ ਵਿਚ ਸਮਾ ਜਾਂਦਾ ਹੈ।੧। (ਹੇ ਪ੍ਰਭੂ !) ਤੇਰੇ ਦਰਸ਼ਨ ਲਈ ਕਿਤਨੀ (ਲੋਕਾਈ) ਵਿਲਕ ਰਹੀ ਹੈ। ਪਰ ਕੋਈ ਵਿਰਲਾ (ਸਾਧਕ ਹੀ) ਗੁਰੂ ਦੇ ਸ਼ਬਦ ਨਾਲ ਜੁੜ ਕੇ (ਤੈਨੂੰ) ਸਮਝਦਾ ਹੈ।੧ ।ਰਹਾਉ। ਵੇਦ ਵਿਖਿਆਨ ਕਰਕੇ ਕਹਿੰਦੇ ਹਨ (ਕਿ ਉਸ) ਇਕ ਨੂੰ ਜਪਣਾ ਚਾਹੀਦਾ ਹੈ। ਉਹ (ਪ੍ਰਭੂ) ਬੇਅੰਤ ਹੈ, (ਉਸ ਦਾ) ਅੰਤ ਕਿਸੇ ਨੇ ਨਹੀਂ ਪਾਇਆ। (ਉਹ) ਇਕ ਹੀ ਕਰਤਾ ਹੈ, ਜਿਸ ਨੇ ਜਗਤ ਦੀ ਰਚਨਾ ਕੀਤੀ ਹੈ। (ਉਸ ਨੇ) ਬਿਨਾ ਕਿਸੇ ਕਲਾ/ਸ਼ਕਤੀ ਦੇ ਆਕਾਸ਼ ਅਤੇ ਧਰਤੀ ਨੂੰ ਧਾਰਣ ਕੀਤਾ ਹੋਇਆ

ਏਕੋ ਗਿਆਨੁ ਧਿਆਨੁ ਧੁਨਿ ਬਾਣੀ ॥ ਏਕੁ ਨਿਰਾਲਮੁ ਅਕਥ ਕਹਾਣੀ ॥
ਏਕੋ ਸਬਦੁ ਸਚਾ ਨੀਸਾਣੁ ॥ ਪੂਰੇ ਗੁਰ ਤੇ ਜਾਣੈ ਜਾਣੁ ॥੩॥
ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥
ਅਨਹਦਿ ਰਾਤਾ ਏਕ ਲਿਵ ਤਾਰ ॥ ਓਹੁ ਗੁਰਮੁਖਿ ਪਾਵੈ ਅਲਖ ਅਪਾਰ ॥੪॥

ਏਕੋ ਤਖਤੁ ਏਕੋ ਪਾਤਿਸਾਹੁ ॥ ਸਰਬੀ ਥਾਈ ਵੇਪਰਵਾਹੁ ॥
ਤਿਸ ਕਾ ਕੀਆ ਤ੍ਰਿਭਵਣ ਸਾਰੁ ॥ ਓਹੁ ਅਗਮੁ ਅਗੋਚਰੁ ਏਕੰਕਾਰੁ ॥੫॥
ਏਕਾ ਮੂਰਤਿ ਸਾਚਾ ਨਾਉ ॥ ਤਿਥੈ ਨਿਬੜੈ ਸਾਚੁ ਨਿਆਉ ॥
ਸਾਚੀ ਕਰਣੀ ਪਤਿ ਪਰਵਾਣੁ ॥ ਸਾਚੀ ਦਰਗਹ ਪਾਵੈ ਮਾਣੁ ॥੬॥
ਏਕਾ ਭਗਤਿ ਏਕੋ ਹੈ ਭਾਉ ॥ ਬਿਨੁ ਭੈ ਭਗਤੀ ਆਵਉ ਜਾਉ ॥
ਗੁਰ ਤੇ ਸਮਝਿ ਰਹੈ ਮਿਹਮਾਣੁ ॥ ਹਰਿ ਰਸਿ ਰਾਤਾ ਜਨੁ ਪਰਵਾਣੁ ॥੭॥
ਇਤ ਉਤ ਦੇਖਉ ਸਹਜੇ ਰਾਵਉ ॥ ਤੁਝ ਬਿਨੁ ਠਾਕੁਰ ਕਿਸੈ ਨ ਭਾਵਉ ॥
ਨਾਨਕ ਹਉਮੈ ਸਬਦਿ ਜਲਾਇਆ ॥ ਸਤਿਗੁਰਿ ਸਾਚਾ ਦਰਸੁ ਦਿਖਾਇਆ ॥੮॥੩॥

ਬਸੰਤੁ ਮਹਲਾ ੧ ॥
ਚੰਚਲੁ ਚੀਤੁ ਨ ਪਾਵੈ ਪਾਰਾ ॥ ਆਵਤ ਜਾਤ ਨ ਲਾਗੈ ਬਾਰਾ ॥
ਦੂਖੁ ਘਣੋ ਮਰੀਐ ਕਰਤਾਰਾ ॥ ਬਿਨੁ ਪ੍ਰੀਤਮ ਕੋ ਕਰੈ ਨ ਸਾਰਾ ॥੧॥
ਸਭ ਊਤਮ ਕਿਸੁ ਆਖਉ ਹੀਨਾ ॥ ਹਰਿ ਭਗਤੀ ਸਚਿ ਨਾਮਿ ਪਤੀਨਾ ॥੧॥ ਰਹਾਉ॥
ਅਉਖਧ ਕਰਿ ਥਾਕੀ ਬਹੁਤੇਰੇ ॥ ਕਿਉ ਦੁਖੁ ਚੂਕੈ ਬਿਨੁ ਗੁਰ ਮੇਰੇ ॥
ਬਿਨੁ ਹਰਿ ਭਗਤੀ ਦੂਖ ਘਣੇਰੇ ॥ ਦੁਖ ਸੁਖ ਦਾਤੇ ਠਾਕੁਰ ਮੇਰੇ ॥੨॥
ਰੋਗੁ ਵਡੋ ਕਿਉ ਬਾਂਧਉ ਧੀਰਾ ॥ ਰੋਗੁ ਬੁਝੈ ਸੋ ਕਾਟੈ ਪੀਰਾ ॥
ਮੈ ਅਵਗਣ ਮਨ ਮਾਹਿ ਸਰੀਰਾ ॥ ਢੂਢਤ ਖੋਜਤ ਗੁਰਿ ਮੇਲੇ ਬੀਰਾ ॥੩॥
ਗੁਰ ਕਾ ਸਬਦੁ ਦਾਰੂ ਹਰਿ ਨਾਉ ॥ ਜਿਉ ਤੂ ਰਾਖਹਿ ਤਿਵੈ ਰਹਾਉ ॥
ਜਗੁ ਰੋਗੀ ਕਹ ਦੇਖਿ ਦਿਖਾਉ ॥ ਹਰਿ ਨਿਰਮਾਇਲੁ ਨਿਰਮਲੁ ਨਾਉ ॥੪॥

ਘਰ ਮਹਿ ਘਰੁ ਜੋ ਦੇਖਿ ਦਿਖਾਵੈ ॥ ਗੁਰ ਮਹਲੀ ਸੋ ਮਹਲਿ ਬੁਲਾਵੈ ॥
ਮਨ ਮਹਿ ਮਨੂਆ ਚਿਤ ਮਹਿ ਚੀਤਾ ॥ ਐਸੇ ਹਰਿ ਕੇ ਲੋਗ ਅਤੀਤਾ ॥੫॥
ਹਰਖ ਸੋਗ ਤੇ ਰਹਹਿ ਨਿਰਾਸਾਂ ॥ ਅੰਮ੍ਰਿਤੁ ਚਾਖਿ ਹਰਿ ਨਾਮਿ ਨਿਵਾਸਾ ॥

ਹੈ।੨। ਇਕੋ ਬਾਣੀ ਦੀ ਧੁਨੀ ਹੀ ਗਿਆਨ ਅਤੇ ਧਿਆਨ ਹੈ। (ਉਹ) ਇਕ (ਪ੍ਰਭੂ ਮਾਇਆ ਤੋਂ) ਨਿਰਲਿਪਤ ਹੈ, (ਉਸ ਦੀ) ਕਹਾਣੀ ਕਥਨ ਨਹੀਂ ਕੀਤੀ ਜਾ ਸਕਦੀ। ਇਕੋ ਸ਼ਬਦ ਹੀ (ਮਨੁੱਖ ਲਈ ਈਸ਼ਵਰੀ ਦਰਗਾਹ ਦਾ) ਪਰਵਾਨਾ ਹੈ। ਪੂਰੇ ਗੁਰੂ ਦੁਆਰਾ ਜਾਣਨ ਯੋਗ (ਪ੍ਰਭੂ) ਨੂੰ ਸਮਝ ਲੈਣਾ ਚਾਹੀਦਾ ਹੈ।੩। ਜੇ ਕੋਈ ਸਤਿਸਰੂਪ ਪ੍ਰਭੂ ਨੂੰ (ਆਪਣੇ ਹਿਰਦੇ ਵਿਚ) ਦ੍ਰਿੜ੍ਹ ਕਰ ਲਏ, ਤਾਂ (ਇਹੀ) ਇਕ ਮਾਤ੍ਰ ਧਰਮ ਹੈ। ਗੁਰੂ ਦੀ ਮਤਿ ਅਨੁਸਾਰ ਇਹੀ (ਧਰਮ) ਜੁਗਾਂ ਜੁਗਾਂਤਰਾਂ ਵਿਚ ਪੂਰਾ ਰਹਿੰਦਾ ਹੈ। ਜੋ ਅਨਾਦਿ (ਪ੍ਰਭੂ ਦੇ ਨਾਮ ਵਿਚ) ਰੰਗਿਆ ਹੋਇਆ ਇਕਾਗਰ ਹੋ ਕੇ ਨਿਰੰਤਰ ਲਿਵ (ਲਗਾਈ ਰਖਦਾ ਹੈ), ਉਹ ਗੁਰਮੁਖ (ਸਾਧਕ) ਅਲੱਖ ਅਤੇ ਅਪਾਰ ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ।੪।

(ਸੰਸਾਰ ਵਿਚ ਕੇਵਲ) ਇਕ ਤਖ਼ਤ ਹੈ (ਅਤੇ ਉਸ ਉਪਰ ਬੈਠਣ ਵਾਲਾ) ਬਾਦਸ਼ਾਹ (ਪ੍ਰਭੂ) ਵੀ ਇਕ ਹੀ ਹੈ। ਬੇਪਰਵਾਹ (ਪ੍ਰਭੂ) ਸਭ ਥਾਵਾਂ (ਵਿਚ ਵਰਤ ਰਿਹਾ ਹੈ)। (ਸਾਰਾ ਜਗਤ) ਉਸ ਦਾ ਸਿਰਜਿਆ ਹੋਇਆ ਹੈ, ਤਿੰਨਾਂ ਲੋਕਾਂ (*ਤ੍ਰਿਭਵਣ*) ਦੀ ਸਾਰ ਸੰਭਾਲ (ਵੀ ਉਹੀ ਕਰਦਾ ਹੈ)। ਉਹ (ਪ੍ਰਭੂ) ਅਗਮ, ਅਗੋਚਰ ਅਤੇ ਏਕ ਓਅੰਕਾਰ ਰੂਪ ਹੈ।੫। ਜਗਤ ਵਿਚ ਇਕੋ (ਪ੍ਰਭੂ) ਦੀ ਹੋਂਦ ਹੈ (ਅਤੇ ਉਸ ਦਾ) ਨਾਮ ਸੱਚਾ ਹੈ। ਉਸ ਦੀ ਦਰਗਾਹ ਵਿਚ ਸੱਚੇ ਨਿਆਂ ਨਾਲ ਨਿਬੇੜਾ ਹੁੰਦਾ ਹੈ। ਸੱਚੀ ਕਰਣੀ ਵਾਲਾ (ਸਾਧਕ ਹੀ ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹਦਾ ਹੈ ਅਤੇ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ।੬। (ਪ੍ਰਭੂ ਦੀ ਕੇਵਲ) ਇਕੋ ਭਗਤੀ ਅਤੇ ਇਕੋ ਪ੍ਰੇਮ ਹੈ। (ਉਸ ਦੀ) ਭਗਤੀ ਅਤੇ ਭੈ ਤੋਂ ਬਿਨਾ ਆਵਾਗਵਣ ਬਣਿਆ ਰਹਿੰਦਾ ਹੈ। (ਜੋ ਵਿਅਕਤੀ) ਗੁਰੂ ਤੋਂ (ਸੰਸਾਰ ਦੀ ਵਾਸਤਵਿਕਤਾ ਨੂੰ) ਸਮਝ ਕੇ ਪ੍ਰਾਹੁਣੇ ਵਾਂਗ ਵਿਚਰਦਾ ਹੈ ਅਤੇ ਹਰਿ ਦੇ (ਨਾਮ-)ਰਸ ਵਿਚ ਰੰਗਿਆ ਰਹਿੰਦਾ ਹੈ, (ਉਹ) ਸੇਵਕ ਸਵੀਕ੍ਰਿਤ ਹੁੰਦਾ ਹੈ।੭। ਹੇ ਪ੍ਰਭੂ! ਮੈਂ ਇਧਰ ਉਧਰ (ਤੈਨੂੰ ਹੀ) ਵੇਖਦਾ ਹਾਂ ਅਤੇ ਸਹਿਜ ਢੰਗ ਨਾਲ (ਤੈਨੂੰ) ਸਿਮਰਦਾ ਹਾਂ। ਤੇਰੇ ਬਿਨਾ ਕਿਸੇ ਨਾਲ ਪਿਆਰ-ਸੰਬਧ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਸਾਧਕ ਨੇ) ਸ਼ਬਦ ਦੁਆਰਾ ਹਉਮੈ ਨੂੰ ਸਾੜ ਦਿੱਤਾ ਹੈ, ਸਤਿਗੁਰੂ ਨੇ (ਉਸ ਨੂੰ) ਸਤਿਸਰੂਪ (ਪ੍ਰਭੂ) ਦਾ ਦਰਸ਼ਨ ਵਿਖਾ ਦਿੱਤਾ ਹੈ।੮।੩।

**ਬਸੰਤੁ ਮਹਲਾ ੧**

ਚੰਚਲ ਚਿਤ (ਵਾਲਾ ਵਿਅਕਤੀ ਪ੍ਰਭੂ ਦਾ) ਅੰਤ ਨਹੀਂ ਪਾ ਸਕਦਾ ਅਤੇ (ਉਹ) ਨਿਰੰਤਰ ਜਨਮ ਮਰਨ ਦੇ ਗੇੜ (ਵਿਚ ਪਿਆ ਰਹਿੰਦਾ ਹੈ)। ਹੇ ਕਰਤਾਰ! (ਮਨੁੱਖ) ਬਹੁਤ ਦੁਖ ਸਹਿੰਦਾ ਹੋਇਆ ਮਰਦਾ ਰਹਿੰਦਾ ਹੈ, ਪ੍ਰਭੂ ਤੋਂ ਬਿਨਾ ਕੋਈ ਖ਼ਬਰ ਸਾਰ ਨਹੀਂ ਲੈਂਦਾ।੧। (ਸੰਸਾਰ ਵਿਚ) ਸਭ ਕੋਈ ਉਤਮ ਹੈ, ਕਿਸ ਨੂੰ ਮਾੜਾ ਆਖਾਂ। (ਮੈਂ) ਹਰਿ ਦੀ ਭਗਤੀ ਦੁਆਰਾ ਸੱਚੇ ਨਾਮ ਵਿਚ ਪਤੀਜ ਗਿਆ ਹਾਂ।੧।ਰਹਾਉ। (ਮੈਂ) ਬਹੁਤ ਦਵਾ-ਦਾਰੂ ਕਰਕੇ ਥਕ ਗਈ ਹਾਂ। ਬਿਨਾ ਮੇਰੇ ਗੁਰੂ ਦੇ ਦੁਖ ਕਿਵੇਂ ਦੂਰ ਹੋ ਸਕਦਾ ਹੈ? ਹਰਿ ਦੀ ਭਗਤੀ ਤੋਂ ਬਿਨਾ ਬਹੁਤ ਹੀ ਦੁਖ ਲਗੇ ਰਹਿੰਦੇ ਹਨ। (ਸਭ) ਦੁਖ ਸੁਖ ਮੇਰੇ ਪ੍ਰਭੂ ਪਾਸ ਹਨ।੨। (ਸੰਸਾਰ ਵਿਚ) ਬਹੁਤ ਰੋਗ ਹਨ, (ਮੈਂ) ਕਿਵੇਂ ਧੀਰਜ ਧਾਰਣ ਕਰਾਂ? (ਜੋ ਮੇਰੇ) ਰੋਗ ਨੂੰ ਸਮਝਦਾ ਹੋਵੇ, ਉਹੀ (ਗੁਰੂ ਮੇਰੀ) ਪੀੜ ਨੂੰ ਕਟ ਸਕਦਾ ਹੈ। ਮੇਰੇ ਮਨ ਅਤੇ ਸ਼ਰੀਰ ਵਿਚ ਔਗੁਣ ਹੀ ਹਨ। ਹੇ ਭਾਈ! ਢੂੰਢਦਿਆਂ ਲਭਦਿਆਂ (ਆਖ਼ਰ) ਗੁਰੂ ਨੇ (ਮੈਨੂੰ ਪ੍ਰਭੂ ਨਾਲ) ਮਿਲਾ ਦਿੱਤਾ।੩। ਗੁਰੂ ਦਾ ਸ਼ਬਦ ਰੂਪ ਹਰਿ ਨਾਮ ਹੀ ਦਵਾਈ ਹੈ। ਜਿਵੇਂ ਤੂੰ (ਹੇ ਪ੍ਰਭੂ!) ਰਖਦਾ ਹੈਂ, ਤਿਵੇਂ ਰਹਿੰਦਾ ਹਾਂ। (ਸਾਰਾ) ਜਗਤ ਰੋਗੀ ਹੈ, ਦਸੋ (ਕਿਸ ਨੂੰ) ਵੇਖ ਕੇ (ਆਪਣਾ ਰੋਗ) ਵਿਖਾਵਾਂ। ਹਰਿ ਨਿਰਮਲ ਹੈ (ਅਤੇ ਉਸ ਦਾ) ਨਾਮ ਵੀ ਨਿਰਮਲ ਹੈ।੪।

ਜੋ (ਗੁਰੂ) ਹਿਰਦੇ (*ਘਰ*) ਵਿਚ (ਪ੍ਰਭੂ ਦਾ) ਠਿਕਾਣਾ ਵੇਖ ਕੇ ਹੋਰਾਂ ਨੂੰ ਵਿਖਾ ਦਿੰਦਾ ਹੈ, (ਉਹ) ਗੁਰੂ (ਆਪਣੇ ਹਿਰਦੇ ਰੂਪ) ਮਹਿਲ (ਵਿਚ ਟਿਕੇ ਹੋਏ ਪ੍ਰਭੂ ਦੀ) ਹਜ਼ੂਰੀ ਵਿਚ ਬੁਲਾ ਲੈਂਦਾ ਹੈ। (ਉਨ੍ਹਾਂ ਦਾ) ਮਨ ਮਨ ਵਿਚ ਅਤੇ ਚਿਤ ਚਿਤ ਵਿਚ (ਸਥਿਰ ਹੋ ਜਾਂਦਾ ਹੈ)। ਅਜਿਹੇ ਹਰਿ ਦੇ ਸੇਵਕ (ਵਿਸ਼ੇ-ਵਿਕਾਰਾਂ ਤੋਂ) ਨਿਰਲੇਪ ਰਹਿੰਦੇ ਹਨ।੫। (ਉਹ ਸੇਵਕ) ਖ਼ੁਸ਼ੀ ਗ਼ਮੀ ਤੋਂ ਉਪਰਾਮ ਰਹਿੰਦਾ ਹੈ।

ਆਪੁ ਪਛਾਣਿ ਰਹੈ ਲਿਵ ਲਾਗਾ ॥ ਜਨਮੁ ਜੀਤਿ ਗੁਰਮਤਿ ਦੁਖੁ ਭਾਗਾ ॥੬॥
ਗੁਰਿ ਦੀਆ ਸਚੁ ਅੰਮ੍ਰਿਤੁ ਪੀਵਉ ॥ ਸਹਜਿ ਮਰਉ ਜੀਵਤ ਹੀ ਜੀਵਉ ॥
ਅਪਣੋ ਕਰਿ ਰਾਖਹੁ ਗੁਰ ਭਾਵੈ ॥ ਤੁਮਰੋ ਹੋਇ ਸੁ ਤੁਝਹਿ ਸਮਾਵੈ ॥੭॥
ਭੋਗੀ ਕਉ ਦੁਖੁ ਰੋਗ ਵਿਆਪੈ ॥ ਘਟਿ ਘਟਿ ਰਵਿ ਰਹਿਆ ਪ੍ਰਭੁ ਜਾਪੈ ॥
ਸੁਖ ਦੁਖ ਹੀ ਤੇ ਗੁਰ ਸਬਦਿ ਅਤੀਤਾ ॥ ਨਾਨਕ ਰਾਮੁ ਰਵੈ ਹਿਤ ਚੀਤਾ ॥੮॥੪॥

ਬਸੰਤੁ ਮਹਲਾ ੧ ਇਕ ਤੁਕੀਆ ॥
ਮਤੁ ਭਸਮ ਅੰਧੂਲੇ ਗਰਬਿ ਜਾਹਿ ॥ ਇਨ ਬਿਧਿ ਨਾਗੇ ਜੋਗੁ ਨਾਹਿ ॥੧॥
ਮੂੜ੍ਹੇ ਕਾਹੇ ਬਿਸਾਰਿਓ ਤੈ ਰਾਮ ਨਾਮ ॥ ਅੰਤ ਕਾਲਿ ਤੇਰੈ ਆਵੈ ਕਾਮ ॥੧॥ ਰਹਾਉ॥
ਗੁਰ ਪੂਛਿ ਤੁਮ ਕਰਹੁ ਬੀਚਾਰੁ ॥ ਜਹ ਦੇਖਉ ਤਹ ਸਾਰਿਗਪਾਣਿ ॥੨॥
ਕਿਆ ਹਉ ਆਖਾ ਜਾਂ ਕਛੂ ਨਾਹਿ ॥ ਜਾਤਿ ਪਤਿ ਸਭ ਤੇਰੈ ਨਾਇ ॥੩॥
ਕਾਹੇ ਮਾਲੁ ਦਰਬੁ ਦੇਖਿ ਗਰਬਿ ਜਾਹਿ ॥ ਚਲਤੀ ਬਾਰ ਤੇਰੋ ਕਛੂ ਨਾਹਿ ॥੪॥
ਪੰਚ ਮਾਰਿ ਚਿਤੁ ਰਖਹੁ ਥਾਇ ॥ ਜੋਗ ਜੁਗਤਿ ਕੀ ਇਹੈ ਪਾਂਇ ॥੫॥
ਹਉਮੈ ਪੈਖੜੁ ਤੇਰੇ ਮਨੈ ਮਾਹਿ ॥ ਹਰਿ ਨ ਚੇਤਹਿ ਮੂੜੇ ਮੁਕਤਿ ਜਾਹਿ ॥੬॥
ਮਤ ਹਰਿ ਵਿਸਰਿਐ ਜਮ ਵਸਿ ਪਾਹਿ ॥ ਅੰਤ ਕਾਲਿ ਮੂੜੇ ਚੋਟ ਖਾਹਿ ॥੭॥
ਗੁਰ ਸਬਦੁ ਬੀਚਾਰਹਿ ਆਪੁ ਜਾਇ ॥ ਸਾਚ ਜੋਗੁ ਮਨਿ ਵਸੈ ਆਇ ॥੮॥
ਜਿਨਿ ਜੀਉ ਪਿੰਡੁ ਦਿਤਾ ਤਿਸੁ ਚੇਤਹਿ ਨਾਹਿ ॥ ਮੜੀ ਮਸਾਣੀ ਮੂੜੇ ਜੋਗੁ ਨਾਹਿ ॥੯॥
ਗੁਣ ਨਾਨਕੁ ਬੋਲੈ ਭਲੀ ਬਾਣਿ ॥ ਤੁਮ ਹੋਹੁ ਸੁਜਾਖੇ ਲੇਹੁ ਪਛਾਣਿ ॥੧੦॥੫॥

ਬਸੰਤੁ ਮਹਲਾ ੧ ॥
ਦੁਬਿਧਾ ਦੁਰਮਤਿ ਅਧੁਲੀ ਕਾਰ ॥ ਮਨਮੁਖਿ ਭਰਮੈ ਮਝਿ ਗੁਬਾਰ ॥੧॥
ਮਨੁ ਅੰਧੁਲਾ ਅੰਧੁਲੀ ਮਤਿ ਲਾਗੈ ॥ਗੁਰ ਕਰਣੀ ਬਿਨੁ ਭਰਮੁ ਨ ਭਾਗੈ ॥੧॥ ਰਹਾਉ॥
ਮਨਮੁਖਿ ਅੰਧੁਲੇ ਗੁਰਮਤਿ ਨ ਭਾਈ ॥ ਪਸੂ ਭਏ ਅਭਿਮਾਨੁ ਨ ਜਾਈ ॥੨॥
ਲਖ ਚਉਰਾਸੀਹ ਜੰਤ ਉਪਾਏ ॥ ਮੇਰੇ ਠਾਕੁਰ ਭਾਣੇ ਸਿਰਜਿ ਸਮਾਏ ॥੩॥
ਸਗਲੀ ਭੂਲੈ ਨਹੀ ਸਬਦੁ ਅਚਾਰੁ ॥ ਸੋ ਸਮਝੈ ਜਿਸੁ ਗੁਰੁ ਕਰਤਾਰੁ ॥੪॥
ਗੁਰ ਕੇ ਚਾਕਰ ਠਾਕੁਰ ਭਾਣੇ ॥ ਬਖਸਿ ਲੀਏ ਨਾਹੀ ਜਮ ਕਾਣੇ ॥੫॥
ਜਿਨ ਕੈ ਹਿਰਦੈ ਏਕੋ ਭਾਇਆ ॥ ਆਪੇ ਮੇਲੇ ਭਰਮੁ ਚੁਕਾਇਆ ॥੬॥

(ਨਾਮ ਰੂਪ) ਅੰਮ੍ਰਿਤ ਚਖ ਕੇ ਹਰਿ ਨਾਮ ਵਿਚ ਹੀ ਨਿਵਾਸ ਕਰਦਾ ਹੈ। ਆਪਣੇ ਆਪ ਨੂੰ ਪਛਾਣ ਕੇ (ਨਾਮ ਵਿਚ) ਲਿਵ ਲਗਾਈ ਰਖਦਾ ਹੈ। ਗੁਰੂ ਦੀ ਮਤਿ ਰਾਹੀਂ ਜਨਮ (ਦੀ ਖੇਡ) ਜਿਤ ਲੈਂਦਾ ਹੈ ਅਤੇ ਦੁਖ ਦੂਰ ਹੋ ਜਾਂਦਾ ਹੈ।੬। ਗੁਰੂ ਦੁਆਰਾ ਦਿੱਤਾ ਸੱਚਾ (ਨਾਮ ਰੂਪ) ਅੰਮ੍ਰਿਤ ਪੀਂਦਾ ਹੈ। (ਉਹ) ਸਹਿਜ ਭਾਵ ਨਾਲ (ਆਪਾ ਭਾਵ) ਮਿਟਾ ਦਿੰਦਾ ਹੈ ਅਤੇ (ਆਤਮਿਕ ਤੌਰ 'ਤੇ) ਜੀਵਨ ਜੀਉਂਦਾ ਹੈ। (ਜੇ) ਗੁਰੂ ਨੂੰ ਚੰਗਾ ਲਗਦਾ ਹੈ (ਤਾਂ) ਆਪਣਾ ਬਣਾ ਕੇ ਰਖਦਾ ਹੈ। (ਜੋ) ਤੇਰਾ ਹੋ ਜਾਂਦਾ ਹੈ, ਉਹ ਤੇਰੇ ਵਿਚ ਹੀ ਸਮਾ ਜਾਂਦਾ ਹੈ।੭। (ਮਾਇਆਵੀ) ਭੋਗਾਂ (ਵਿਚ ਪੈਣ) ਵਾਲੇ ਨੂੰ ਦੁਖ ਅਤੇ ਰੋਗ ਵਿਆਪਦੇ ਹਨ। ਜਿਸ ਨੂੰ ਹਰ ਇਕ ਸ਼ਰੀਰ/ਹਿਰਦੇ ਵਿਚ ਪ੍ਰਭੂ ਵਿਆਪਕ ਹੋ ਰਿਹਾ ਦਿਸਦਾ ਹੈ, (ਉਹ) ਗੁਰੂ ਦੇ ਸ਼ਬਦ ਦੁਆਰਾ ਸੁਖ ਦੁਖ ਤੋਂ ਉਪਰ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਵਿਅਕਤੀ) ਹਿਤ ਚਿਤ ਨਾਲ ਰਾਮ (ਦਾ ਨਾਮ) ਸਿਮਰਦਾ ਰਹਿੰਦਾ ਹੈ।੮।੪।

**ਬਸੰਤੁ ਮਹਲਾ ੧ ਇਕ ਤੁਕੀਆ**

ਹੇ ਅਗਿਆਨੀ! ਮਤਾਂ (ਸ਼ਰੀਰ ਉਪਰ) ਸੁਆਹ (ਮਲ ਕੇ) ਹੰਕਾਰ ਵਿਚ ਆ ਜਾਂਦਾ ਹੋਵੇਂ। ਹੇ ਨਾਗੇ (ਸਾਧ)! ਇਸ ਵਿਧੀ ਨਾਲ (ਸੱਚਾ) ਯੋਗ ਨਹੀਂ ਹੁੰਦਾ।੧। ਹੇ ਮੂਰਖ! (ਤੂੰ) ਰਾਮ-ਨਾਮ ਕਿਸ ਲਈ ਵਿਸਾਰ ਦਿੱਤਾ ਹੈ? (ਇਸ ਨਾਮ ਨੇ ਹੀ) ਅੰਤ ਕਾਲ ਤੇਰੇ ਕੰਮ ਆਉਣਾ ਹੈ।੧।ਰਹਾਉ। ਤੂੰ ਗੁਰੂ ਨੂੰ ਪੁਛ ਕੇ ਵਿਚਾਰ ਕਰ। (ਫਿਰ) ਜਿਥੇ ਵੇਖੇਂਗਾ, ਉਥੇ ਪ੍ਰਭੂ ਨੂੰ ਹੀ(ਵਿਦਮਾਨ ਸਮਝੇਂਗਾ)।੨। ਮੈਂ ਕੀ ਆਖਾਂ, ਜਦ (ਮੇਰਾ) ਕੁਝ ਵੀ ਨਹੀਂ ਹੈ। (ਮੇਰੀ) ਜਾਤਿ ਅਤੇ ਪ੍ਰਤਿਸ਼ਠਾ ਸਭ ਤੇਰੇ ਨਾਮ ਕਰਕੇ ਹੀ ਹੈ।੩। (ਹੇ ਸਾਧੂ! ਤੂੰ) ਮਾਲ ਦੌਲਤ ਨੂੰ ਵੇਖ ਕੇ ਕਿਉਂ ਹੰਕਾਰਿਆ ਜਾਂਦਾ ਹੈਂ। (ਪਰਲੋਕ ਨੂੰ) ਚਲਣ ਵੇਲੇ ਤੇਰਾ ਕੁਝ ਵੀ (ਆਪਣਾ) ਨਹੀਂ ਹੁੰਦਾ।੪। ਪੰਜਾਂ (ਵਿਕਾਰਾਂ) ਨੂੰ ਮਾਰ ਕੇ ਚਿਤ ਨੂੰ ਥਾਂ ਸਿਰ ਟਿਕਾਉ। ਜੋਗ-ਜੁਗਤ (ਨੂੰ ਪਾਉਣ ਦਾ) ਇਹੀ ਬੁਨਿਆਦੀ (ਢੰਗ) ਹੈ।੫। ਹਉਮੈ ਦਾ ਢੰਗਾ (*ਪੈਖੜ*) ਤੇਰੇ ਮਨ ਨੂੰ ਪਿਆ ਹੋਇਆ ਹੈ। ਹੇ ਮੂਰਖ! ਤੂੰ ਹਰਿ ਨੂੰ (ਕਿਉਂ) ਨਹੀਂ ਚੇਤੇ ਕਰਦਾ, ਜਿਸ ਕਰਕੇ ਮੁਕਤ (ਹੋਈਦਾ ਹੈ)।੬। ਹੇ ਮੂਰਖ! ਮਤਾਂ ਹਰਿ ਨੂੰ ਭੁਲਾ ਕੇ ਜਮ ਕੇ ਵਸ ਵਿਚ ਪੈ ਜਾਏਂ ਅਤੇ ਅੰਤ ਕਾਲ ਚੋਟਾਂ ਹੀ ਖਾਂਦਾ ਰਹੇਂ।੭। ਗੁਰੂ ਦੇ ਸ਼ਬਦ ਨੂੰ ਵਿਚਾਰੇਂ, (ਤਾਂ) ਆਪਾ-ਭਾਵ ਦੂਰ ਹੋ ਸਕੇਗਾ ਅਤੇ ਸੱਚਾ ਜੋਗ ਮਨ ਵਿਚ ਆ ਵਸੇਗਾ।੮। ਜਿਸ ਨੇ ਜਿੰਦ ਅਤੇ ਸ਼ਰੀਰ ਦਿੱਤਾ ਹੈ, ਉਸ ਨੂੰ ਚੇਤੇ ਨਹੀਂ ਕਰਦਾ। ਹੇ ਮੂਰਖ! ਮੜੀਆਂ ਮਸਾਣਾਂ ਵਿਚ ਜੋਗ ਨਹੀਂ ਹੁੰਦਾ।੯। ਨਾਨਕ (ਪ੍ਰਭੂ ਦੇ) ਗੁਣਾਂ ਵਾਲੀ ਉਤਮ ਬਾਣੀ ਬੋਲਦਾ ਹੈ। (ਹੇ ਜੋਗੀ! ਜੇ) ਤੂੰ ਸੁਜਾਖਾ ਹੋ ਜਾਏਂ, (ਤਾਂ ਪ੍ਰਭੂ ਨੂੰ ਸਰਬਤ੍ਰ ਵਿਆਪਕ ਹੋਇਆ) ਪਛਾਣ ਲਏਂ।੧੦।੫।

**ਬਸੰਤੁ ਮਹਲਾ ੧**

ਦੁਬਿਧਾ ਕਰਕੇ (ਮਨਮੁਖ ਦੀ) ਮਤਿ ਖੋਟੀ ਹੋ ਜਾਂਦੀ ਹੈ (ਅਤੇ ਉਸ ਦੁਆਰਾ ਕੀਤੀ) ਕਾਰ ਵੀ ਗਿਆਨ ਤੋਂ ਹੀਣੀ ਹੁੰਦੀ ਹੈ। ਮਨਮੁਖ (ਅਗਿਆਨ ਦੇ) ਹਨੇਰੇ ਵਿਚ ਹੀ ਭਟਕਦਾ ਰਹਿੰਦਾ ਹੈ।੧। ਮਨ ਅਗਿਆਨੀ ਹੈ, ਅਗਿਆਨ ਵਾਲੀ ਮਤਿ ਪਿਛੇ ਲਗਦਾ ਹੈ। ਗੁਰੂ (ਦੁਆਰਾ ਦਸੀ ਹੋਈ) ਕਰਣੀ ਤੋਂ ਬਿਨਾ ਭਰਮ ਦੂਰ ਨਹੀਂ ਹੁੰਦਾ।੧।ਰਹਾਉ। ਅਗਿਆਨੀ ਮਨਮੁਖਾਂ ਨੂੰ ਗੁਰੂ ਦੀ ਮਤਿ ਚੰਗੀ ਨਹੀਂ ਲਗਦੀ। (ਉਹ ਅਸਲੋਂ) ਪਸ਼ੂ ਵਰਗੇ ਹੋ ਗਏ ਹਨ, (ਉਨ੍ਹਾਂ ਦੇ ਅੰਦਰੋਂ) ਹੰਕਾਰ ਨਹੀਂ ਜਾਂਦਾ।੨। (ਪਰਮਾਤਮਾ ਨੇ) ਚੌਰਾਸੀ ਲਖ ਜੀਵ-ਜੰਤ ਪੈਦਾ ਕੀਤੇ ਹਨ। ਮੇਰਾ ਸੁਆਮੀ (ਆਪਣੀ) ਇੱਛਾ ਅਨੁਸਾਰ ਪੈਦਾ ਕਰਕੇ (ਆਪਣੇ ਵਿਚ) ਸਮਾ ਲੈਂਦਾ ਹੈ।੩। ਸਾਰੀ (ਲੋਕਾਈ) ਭੁਲੀ ਹੋਈ ਹੈ, ਸ਼ਬਦ ਅਨੁਸਾਰ ਆਚਾਰ ਨਹੀਂ ਕਰਦੀ। ਉਹ ਸਮਝਦਾ ਹੈ ਜਿਸ ਨੂੰ ਗੁਰੂ ਕਰਤਾਰ (ਸਮਝਾਉਂਦਾ ਹੈ)।੪। ਗੁਰੂ ਦੇ ਸੇਵਕ ਪ੍ਰਭੂ ਨੂੰ ਚੰਗੇ ਲਗਦੇ ਹਨ। (ਜਿਨ੍ਹਾਂ ਨੂੰ ਪ੍ਰਭੂ) ਬਖ਼ਸ਼ ਲੈਂਦਾ ਹੈ, (ਉਨ੍ਹਾਂ ਨੂੰ) ਜਮ ਦੀ ਮੁਥਾਜੀ ਨਹੀਂ ਰਹਿੰਦੀ।੫। ਜਿਨ੍ਹਾਂ ਦੇ ਹਿਰਦੇ ਵਿਚ ਇਕ (ਪ੍ਰਭੂ) ਚੰਗਾ ਲਗਿਆ ਹੈ, (ਉਨ੍ਹਾਂ ਦੇ)

ਬੇਮੁਹਤਾਜੁ ਬੇਅੰਤੁ ਅਪਾਰਾ ॥ ਸਚਿ ਪਤੀਜੈ ਕਰਣੈਹਾਰਾ ॥੭॥
ਨਾਨਕ ਭੂਲੇ ਗੁਰੁ ਸਮਝਾਵੈ ॥ ਏਕੁ ਦਿਖਾਵੈ ਸਾਚਿ ਟਿਕਾਵੈ ॥੮॥੬॥

ਬਸੰਤੁ ਮਹਲਾ ੧ ॥
ਆਪੇ ਭਵਰਾ ਫੂਲ ਬੇਲਿ ॥ ਆਪੇ ਸੰਗਤਿ ਮੀਤ ਮੇਲਿ ॥੧॥
ਐਸੀ ਭਵਰਾ ਬਾਸੁ ਲੇ ॥ ਤਰਵਰ ਫੂਲੇ ਬਨ ਹਰੇ ॥੧॥ ਰਹਾਉ ॥
ਆਪੇ ਕਵਲਾ ਕੰਤੁ ਆਪਿ ॥ ਆਪੇ ਰਾਵੇ ਸਬਦਿ ਥਾਪਿ ॥੨॥
ਆਪੇ ਬਛਰੂ ਗਊ ਖੀਰੁ ॥ ਆਪੇ ਮੰਦਰੁ ਥੰਮ੍ਹੁ ਸਰੀਰੁ ॥੩॥
ਆਪੇ ਕਰਣੀ ਕਰਣਹਾਰੁ ॥ ਆਪੇ ਗੁਰਮੁਖਿ ਕਰਿ ਬੀਚਾਰੁ ॥੪॥
ਤੂ ਕਰਿ ਕਰਿ ਦੇਖਹਿ ਕਰਣਹਾਰੁ ॥ ਜੋਤਿ ਜੀਅ ਅਸੰਖ ਦੇਇ ਅਧਾਰੁ ॥੫॥
ਤੂ ਸਰੁ ਸਾਗਰੁ ਗੁਣ ਗਹੀਰੁ ॥ਤੂ ਅਕੁਲ ਨਿਰੰਜਨੁ ਪਰਮ ਹੀਰੁ ॥੬॥
ਤੂ ਆਪੇ ਕਰਤਾ ਕਰਣ ਜੋਗੁ ॥ ਨਿਹਕੇਵਲੁ ਰਾਜਨ ਸੁਖੀ ਲੋਗੁ ॥੭॥
ਨਾਨਕ ਧ੍ਰਾਪੇ ਹਰਿ ਨਾਮ ਸੁਆਦਿ ॥ ਬਿਨੁ ਹਰਿ ਗੁਰ ਪ੍ਰੀਤਮ ਜਨਮੁ ਬਾਦਿ ॥੮॥੭॥

ਬਸੰਤੁ ਹਿੰਡੋਲੁ ਮਹਲਾ ੧ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ ॥
ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ ॥੧॥
ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਹਾਰੀ ॥੧॥ ਰਹਾਉ ॥
ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ ॥
ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ ॥੨॥
ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ ॥
ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ ॥੩॥
ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੋੁਟਵਾਰੀ ॥
ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਹਾਰੀ ॥੪॥

ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ॥
ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥੫॥
ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ॥
ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥੬॥
ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ ॥

ਭਰਮ ਦੂਰ ਕਰਕੇ ਆਪਣੇ ਨਾਲ ਮਿਲਾ ਲੈਂਦਾ ਹੈ।੬। (ਪ੍ਰਭੂ) ਬੇਮੁਥਾਜ, ਬੇਅੰਤ ਅਤੇ ਅਪਾਰ ਹੈ। (ਉਹ) ਸਿਰਜਨਹਾਰ ਸੱਚ ਦੁਆਰਾ ਪਤੀਜਦਾ ਹੈ।੭। ਨਾਨਕ (ਦਾ ਕਥਨ ਹੈ ਕਿ) ਭੁਲੇ ਹੋਏ (ਜੀਵ ਨੂੰ) ਗੁਰੂ ਸਮਝਾ ਦਿੰਦਾ ਹੈ, ਇਕ ਪ੍ਰਭੂ ਵਿਖਾ ਦਿੰਦਾ ਹੈ ਅਤੇ ਸੱਚ ਵਿਚ ਟਿਕਾ ਦਿੰਦਾ ਹੈ।੮।੬।

**ਬਸੰਤੁ ਮਹਲਾ ੧**

(ਪ੍ਰਭੂ) ਆਪ ਹੀ ਭੌਰਾ ਹੈ, ਫੁਲ ਹੈ ਅਤੇ ਵੇਲ ਵੀ ਹੈ। ਆਪ ਹੀ ਸੰਗਤ ਹੈ (ਅਤੇ ਆਪ ਹੀ ਸਤਿਸੰਗੀ) ਮਿਤਰਾਂ ਦਾ ਮੇਲ ਹੈ।੧। (ਪ੍ਰਭੂ) ਭੌਰਾ ਬਣ ਕੇ ਅਜਿਹੀ ਸੁਗੰਧੀ ਲੈਂਦਾ ਹੈ ਕਿ ਬ੍ਰਿਛ ਫੁਲੇ ਰਹਿੰਦੇ ਹਨ ਅਤੇ ਬਨ ਹਰੇ ਭਰੇ ਰਹਿੰਦੇ ਹਨ (ਅਰਥਾਤ ਪ੍ਰਭੂ ਰੂਪ ਭੌਰੇ ਦੀ ਛੋਹ ਨਾਲ ਹੀ ਸਾਰਾ ਵਾਤਾਵਰਣ ਪ੍ਰਫੁਲਿਤ ਹੋਇਆ ਰਹਿੰਦਾ ਹੈ)।੧।ਰਹਾਉ। (ਪ੍ਰਭੂ) ਆਪ ਮਾਇਆ(*ਕਵਲਾ*) ਹੈ ਅਤੇ ਆਪ ਹੀ (ਉਸ ਦਾ) ਪਤੀ ਹੈ। ਸ਼ਬਦ ਦੁਆਰਾ ਸ੍ਰਿਸ਼ਟੀ ਦੀ ਸਥਾਪਨਾ ਕਰਕੇ ਆਪ ਹੀ (ਉਸ ਨੂੰ) ਮਾਣ ਰਿਹਾ ਹੈ।੨। (ਪ੍ਰਭੂ) ਆਪ ਹੀ ਵੱਛਾ ਹੈ, ਗਊ ਹੈ ਅਤੇ (ਆਪ ਹੀ) ਦੁੱਧ ਹੈ। ਆਪ ਹੀ ਘਰ (*ਮੰਦਰੁ*) ਹੈ, ਥੰਮ ਹੈ ਅਤੇ (ਆਪ ਹੀ) ਸ਼ਰੀਰ ਹੈ।੩। ਆਪ ਹੀ ਕਰਣੀ (ਕਾਰ) ਹੈ ਅਤੇ ਕਰਨ ਵਾਲਾ (ਵੀ ਆਪ ਹੀ ਹੈ)। ਆਪ ਹੀ ਗੁਰੂ ਦੁਆਰਾ ਵਿਚਾਰ ਕਰਨ ਵਾਲਾ ਹੈ।੪। ਹੇ ਸਿਰਜਨਹਾਰ! ਤੂੰ ਆਪ ਹੀ (ਸ੍ਰਿਸ਼ਟੀ ਦੀ) ਰਚਨਾ ਕਰ ਕਰ ਕੇ ਵੇਖਦਾ ਹੈਂ। ਅਸੰਖ ਜੀਵਾਂ ਨੂੰ ਆਪਣੀ ਜੋਤਿ ਦਾ ਆਧਾਰ ਬਖ਼ਸ਼ਦਾ ਹੈਂ।੫। (ਹੇ ਪਰਮਾਤਮਾ!) ਤੂੰ ਗੁਣਾਂ ਦਾ ਸਰੋਵਰ ਅਤੇ ਅਥਾਹ ਸਮੁੰਦਰ ਹੈਂ। ਤੂੰ ਕੁਲ-ਰਹਿਤ, ਮਾਇਆ-ਮੁਕਤ ਅਤੇ ਪਰਮ ਸ੍ਰੇਸ਼ਠ ਹੀਰੇ (ਦੇ ਸਮਾਨ ਹੈਂ)।੬। ਤੂੰ ਆਪ ਕਰਤਾ ਹੈਂ ਅਤੇ (ਸਭ ਕੁਝ) ਕਰਨ ਦੇ ਸਮਰਥ ਹੈਂ। ਹੇ ਰਾਜਨ (ਪ੍ਰਭੂ! ਤੂੰ) ਨਿਰਲੇਪ (*ਨਿਹਕੇਵਲੁ*) ਹੈਂ, (ਤੇਰੀ ਸਾਰੀ) ਲੋਕਾਈ ਸੁਖੀ ਹੈ।੭। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਹਰਿ-ਨਾਮ ਦੇ ਸੁਆਦ ਨਾਲ ਰਜ ਜਾਂਦਾ ਹੈ (ਉਸ ਨੂੰ ਅਹਿਸਾਸ ਹੋ ਜਾਂਦਾ ਹੈ ਕਿ) ਬਿਨਾ ਹਰਿ ਗੁਰੂ ਪ੍ਰੀਤਮ ਤੋਂ (ਮਨੁੱਖ) ਜਨਮ ਵਿਅਰਥ ਹੈ।੮।੭।

**ਬਸੰਤੁ ਹਿੰਡੋਲੁ ਮਹਲਾ ੧ ਘਰੁ ੨**

(ਹੇ ਪ੍ਰਭੂ! ਤੂੰ) ਨੌਂ (ਖੰਡ), ਸਤ (ਦੀਪ), ਚੌਦਾਂ (ਲੋਕ), ਤਿੰਨ (ਗੁਣ), ਚਾਰ (ਯੁਗ), ਚਾਰ (ਖਾਣੀਆਂ ਦੀ ਸ੍ਰਿਸ਼ਟੀ) ਰਚ ਕੇ ਮਹਲਾਂ ਵਿਚ ਬਿਠਾ ਦਿੱਤੀ ਹੈ। ਚਾਰ ਵੇਦ ਰੂਪ ਦੀਵੇ ਚਾਰ (ਯੁਗਾਂ) ਦੇ ਹੱਥ ਵਿਚ, ਇਕ ਇਕ ਵਾਰ ਦਿੱਤੇ ਹੋਏ ਹਨ।੧। ਹੇ ਮਿਹਰਬਾਨ! ਹੇ ਮਧੁਸੂਦਨ! ਹੇ ਮਾਧੋ! ਇਹੋ ਜਿਹੀ ਤੇਰੀ ਸ਼ਕਤੀ ਹੈ।੧।ਰਹਾਉ। ਹਰ ਇਕ ਜੀਵ ਵਿਚ (ਤੇਰੀ) ਜੋਤਿ ਹੀ ਤੇਰੀ ਸੈਨਾ (*ਲਸਕਰੁ*) ਹੈ ਅਤੇ ਧਰਮਰਾਜ (ਸੈਨਾ ਦੀ) ਸਰਦਾਰੀ ਕਰਦਾ ਹੈ। ਧਰਤੀ (ਮਾਨੋ) ਦੇਗ ਹੈ (ਜਿਸ ਤੋਂ ਹਰ ਇਕ ਨੂੰ) ਇਕੋ ਵਾਰ (ਸਭ ਕੁਝ) ਮਿਲ ਜਾਂਦਾ ਹੈ। (ਹਰ ਇਕ ਜੀਵ ਦਾ) ਭਾਗ ਤੇਰਾ (ਮਾਨੋ) ਭੰਡਾਰੀ ਹੈ।੨। (ਜੋ) ਬੇਸਬਰਾ (*ਨਾ ਸਾਬੂਰੁ*) ਹੁੰਦਾ ਹੈ, (ਉਹ) ਫਿਰ ਮੰਗਦਾ ਹੈ। ਚੰਚਲ ਮਨ (*ਨਾਰਦੁ*) (ਜੀਵ ਨੂੰ) ਖੁਆਰ ਕਰਦਾ ਹੈ। ਲਾਲਚ (ਮਾਨੋ) ਹਨੇਰਾ ਕੈਦਖ਼ਾਨਾ ਹੈ ਅਤੇ ਔਗੁਣਾਂ ਦੀ ਪੈਰ ਵਿਚ ਬੇੜੀ ਪਈ ਹੋਈ ਹੈ।੩। ਨਿਤ ਮੁਦਗਰ ਦੀ ਪੈਂਦੀ ਮਾਰ (ਜਾਣੋ) ਪੂੰਜੀ ਹੈ ਅਤੇ ਪਾਪ (ਸਿਰ ਉਤੇ ਖੜੋਤਾ) ਕੋਤਵਾਲੀ ਕਰ ਰਿਹਾ ਹੈ। ਜਿਹੋ ਜਿਹੀ ਤੇਰੀ ਦ੍ਰਿਸ਼ਟੀ ਹੁੰਦੀ ਹੈ (ਜੀਵ) ਉਹੋ ਜਿਹਾ ਬਣ ਜਾਂਦਾ ਹੈ, ਤੈਨੂੰ ਭਾਵੇਂ ਤਾਂ ਚੰਗਾ (ਅਤੇ ਤੈਨੂੰ) ਭਾਵੇ ਤਾਂ ਮੰਦਾ (ਹੋ ਜਾਂਦਾ ਹੈ)।੪।

(ਹੁਣ) ਸੇਖਾਂ (ਦੇ ਰਾਜ) ਦੀ ਵਾਰੀ ਆ ਗਈ ਹੈ, ਉਹ ਆਦਿ ਪੁਰਖ (ਪ੍ਰਭੂ) ਨੂੰ ਅੱਲ੍ਹਾ ਕਹਿੰਦੇ ਹਨ। ਮੰਦਿਰਾਂ ਅਤੇ ਦੇਵਤਿਆਂ ਉਤੇ ਕਰ ਲਗ ਰਿਹਾ ਹੈ, ਅਜਿਹੀ ਰੀਤ ਚਲ ਪਈ ਹੈ।੫। ਕੂਜ਼ਾ, ਬਾਂਗ, ਨਿਮਾਜ਼ ਅਤੇ ਮੁਸੱਲਾ (ਦੀ ਮਰਯਾਦਾ ਚਲ ਪਈ ਹੈ) ਅਤੇ ਪ੍ਰਭੂ ਨੀਲੇ ਰੂਪ ਵਾਲਾ (ਹੋ ਗਿਆ ਹੈ)। ਹੁਣ ਤੇਰੀ (ਅਰਥਾਤ ਤੇਰੇ ਬੰਦਿਆਂ ਦੀ) ਬੋਲੀ ਵੀ ਹੋਰ ਹੋ ਗਈ ਹੈ, ਘਰ ਘਰ ਵਿਚ ਸਭ ਜੀਵ 'ਮੀਆਂ ਮੀਆਂ' ਕਹਿ ਰਹੇ ਹਨ।੬। (ਹੇ ਪਰਮਾਤਮਾ!) ਤੂੰ ਬਾਦਸ਼ਾਹ ਹੈਂ, ਧਰਤੀ ਦਾ ਮਾਲਕ ਹੈਂ,

ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਾਰੀ ॥੭॥
ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ ॥
ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮ੍ਾਲੀ ॥੮॥੧॥੮॥

ਬਸੰਤੁ ਹਿੰਡੋਲੁ ਘਰੁ ੨ ਮਹਲਾ ੪ ੧ੴ ਸਤਿਗੁਰ ਪ੍ਰਸਾਦਿ ॥
ਕਾਂਇਆ ਨਗਰਿ ਇਕੁ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ ॥
ਅਨਿਕ ਉਪਾਵ ਜਤਨ ਕਰਿ ਥਾਕੇ ਬਾਰੰ ਬਾਰ ਭਰਮਾਈ ॥੧॥
ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਭਜੁ ਰਾਮ ਨਾਮੁ ਨੀਸਾਣੁ ॥੧॥ ਰਹਾਉ ॥
ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ ਜਿਤੁ ਰਾਮ ਨਾਮੁ ਨਹੀ ਵਸਿਆ ॥
ਰਾਮ ਨਾਮੁ ਗੁਰਿ ਉਦਕੁ ਚੁਆਇਆ ਫਿਰਿ ਹਰਿਆ ਹੋਆ ਰਸਿਆ ॥੨॥
ਮੈ ਨਿਰਖਤ ਨਿਰਖਤ ਸਰੀਰੁ ਸਭੁ ਖੋਜਿਆ ਇਕੁ ਗੁਰਮੁਖਿ ਚਲਤੁ ਦਿਖਾਇਆ ॥
ਬਾਹਰੁ ਖੋਜਿ ਮੁਏ ਸਭਿ ਸਾਕਤ ਹਰਿ ਗੁਰਮਤੀ ਘਰਿ ਪਾਇਆ ॥੩॥
ਦੀਨਾ ਦੀਨ ਦਇਆਲ ਭਏ ਹੈ ਜਿਉ ਕ੍ਰਿਸਨੁ ਬਿਦਰ ਘਰਿ ਆਇਆ ॥
ਮਿਲਿਓ ਸੁਦਾਮਾ ਭਾਵਨੀ ਧਾਰਿ ਸਭੁ ਕਿਛੁ ਆਗੈ ਦਾਲਦੁ ਭੰਜਿ ਸਮਾਇਆ ॥੪॥

ਰਾਮ ਨਾਮ ਕੀ ਪੈਜ ਵਡੇਰੀ ਮੇਰੇ ਠਾਕੁਰਿ ਆਪਿ ਰਖਾਈ ॥
ਜੇ ਸਭਿ ਸਾਕਤ ਕਰਹਿ ਬਖੀਲੀ ਇਕ ਰਤੀ ਤਿਲੁ ਨ ਘਟਾਈ ॥੫॥
ਜਨ ਕੀ ਉਸਤਤਿ ਹੈ ਰਾਮ ਨਾਮਾ ਦਹ ਦਿਸਿ ਸੋਭਾ ਪਾਈ ॥
ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ ਅਪਣੈ ਘਰਿ ਲੂਕੀ ਲਾਈ ॥੬॥
ਜਨ ਕਉ ਜਨੁ ਮਿਲਿ ਸੋਭਾ ਪਾਵੈ ਗੁਣ ਮਹਿ ਗੁਣ ਪਰਗਾਸਾ ॥
ਮੇਰੇ ਠਾਕੁਰ ਕੇ ਜਨ ਪ੍ਰੀਤਮ ਪਿਆਰੇ ਜੋ ਹੋਵਹਿ ਦਾਸਨਿ ਦਾਸਾ ॥੭॥
ਆਪੇ ਜਲੁ ਅਪਰੰਪਰੁ ਕਰਤਾ ਆਪੇ ਮੇਲਿ ਮਿਲਾਵੈ ॥
ਨਾਨਕ ਗੁਰਮੁਖਿ ਸਹਜਿ ਮਿਲਾਏ ਜਿਉ ਜਲੁ ਜਲਹਿ ਸਮਾਵੈ ॥੮॥੧॥੯॥

ਬਸੰਤੁ ਮਹਲਾ ੫ ਘਰੁ ੧ ਦੁਤੁਕੀਆ ੧ੴ ਸਤਿਗੁਰ ਪ੍ਰਸਾਦਿ ॥
ਸੁਣਿ ਸਾਖੀ ਮਨ ਜਪਿ ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ ॥
ਬਾਲਮੀਕੈ ਹੋਆ ਸਾਧਸੰਗੁ ॥ ਧ੍ਰੂ ਕਉ ਮਿਲਿਆ ਹਰਿ ਨਿਸੰਗ ॥੧॥

ਸੁਆਮੀ ਹੈਂ, ਜੇ (ਤੈਨੂੰ ਅਜਿਹੀ ਤਬਦੀਲੀ ਪਸੰਦ ਹੈ ਤਾਂ) ਸਾਡੀ ਕੀ ਮਜਾਲ ਹੈ। ਚਾਰੇ ਕੁੰਟਾਂ (ਦੇ ਜੀਵ ਤੈਨੂੰ) ਸਲਾਮ ਕਰਨਗੇ ਅਤੇ ਹਰ ਇਕ ਘਰ ਵਿਚ ਤੇਰਾ ਜਸ ਹੁੰਦਾ ਰਹੇਗਾ।੭। ਤੀਰਥ(-ਇਸ਼ਨਾਨ), ਸਮ੍ਰਿਤੀਆਂ (ਦਾ ਪਾਠ), ਪੁੰਨ, ਦਾਨ ਦਾ ਜੋ ਕੁਝ ਲਾਭ ਦਿਹਾੜੀ ਦੇ ਰੂਪ ਵਿਚ ਮਿਲਦਾ ਹੈ, ਨਾਨਕ (ਦਾ ਕਥਨ ਹੈ ਕਿ ਉਤਨਾ ਲਾਭ) ਇਕੋ ਘੜੀ ਦੇ ਸਿਮਰਨ ਨਾਲ ਹੀ ਮਿਲ ਜਾਂਦਾ ਹੈ ਅਤੇ ਨਾਮ (ਸਿਮਰਨ ਨਾਲ ਈਸ਼ਵਰੀ ਦਰਗਾਹ ਵਿਚ) ਵਡਿਆਈ ਮਿਲਦੀ ਹੈ।੮।੧।੮।

**ਬਸੰਤੁ ਹਿੰਡੋਲੁ ਘਰੁ ੨ ਮਹਲਾ ੪**

ਸ਼ਰੀਰ ਰੂਪ ਨਗਰੀ ਵਿਚ (ਮਨ ਰੂਪ) ਇਕ ਬਾਲਕ ਵਸਦਾ ਹੈ, (ਜੋ) ਛਿਣ ਪਲ ਲਈ ਵੀ ਟਿਕਦਾ ਨਹੀਂ ਹੈ। ਅਨੇਕ ਉਪਾ ਅਤੇ ਯਤਨ ਕਰਕੇ ਥਕ ਗਏ ਹਾਂ, (ਪਰ ਇਹ) ਬਾਰ ਬਾਰ ਭਟਕ ਰਿਹਾ ਹੈ।੧। ਹੇ ਮੇਰੇ ਸੁਆਮੀ! (ਇਸ ਮਨ ਰੂਪ) ਬਾਲਕ ਨੂੰ ਇਕ ਠਿਕਾਣੇ ਉਤੇ ਸਥਿਰ ਕਰ ਦਿਓ। (ਜੇ) ਸਤਿਗੁਰੂ ਮਿਲ ਜਾਏ, ਤਾਂ ਪੂਰਾ (ਪ੍ਰਭੂ) ਪਾ ਲਈਦਾ ਹੈ। (ਇਸ ਲਈ ਹੇ ਮਨ!) ਰਾਮ-ਨਾਮ ਦਾ ਸਿਮਰਨ ਕਰ, (ਇਹ ਪ੍ਰਭੂ ਦੇ ਦੁਆਰ 'ਤੇ ਪਹੁੰਚਣ ਦਾ) ਪਰਵਾਨਾ ਹੈ।੧।ਰਹਾਉ। ਇਹ ਸਾਰਾ ਸੰਸਾਰ ਮਰੇ ਹੋਏ ਸ਼ਰੀਰ ਦੀ ਢੇਰੀ (ਵਰਗਾ) ਹੈ ਜਿਸ ਵਿਚ ਰਾਮ-ਨਾਮ ਨਹੀਂ ਵਸਿਆ। (ਪਰ ਜਿਸ ਮੁਰਦਾ ਸ਼ਰੀਰ ਵਿਚ) ਗੁਰੂ ਨੇ ਰਾਮ-ਨਾਮ ਦਾ ਜਲ ਚੋ ਦਿੱਤਾ ਹੈ, (ਉਹ) ਫਿਰ ਹਰਾ ਭਰਾ ਹੋ ਗਿਆ ਹੈ ਅਤੇ ਰਸ-ਲੀਨ (ਹੋ ਗਿਆ ਹੈ)।੨। ਮੈਂ ਵੇਖ ਵੇਖ ਕੇ ਸਾਰਾ ਸ਼ਰੀਰ ਖੋਜਿਆ ਹੈ, (ਮੈਨੂੰ) ਗੁਰੂ ਨੇ ਇਕ ਕੌਤਕ ਵਿਖਾਇਆ ਹੈ। ਸਾਰੇ ਸਾਕਤ (ਵਿਅਕਤੀ ਪ੍ਰਭੂ ਨੂੰ ਸ਼ਰੀਰ ਤੋਂ) ਬਾਹਰ ਖੋਜ ਖੋਜ ਕੇ ਮਰ ਗਏ ਹਨ, (ਪਰ) ਗੁਰੂ ਦੀ ਮਤਿ ਦੁਆਰਾ (ਮੈਂ) ਹਰਿ ਨੂੰ (ਹਿਰਦੇ ਰੂਪ) ਘਰ ਵਿਚ ਹੀ ਪਾ ਲਿਆ ਹੈ।੩। ਗ਼ਰੀਬਾਂ ਤੋਂ ਗ਼ਰੀਬ (ਅਰਥਾਤ ਨਿਮਾਣਿਆਂ ਤੋਂ ਨਿਮਾਣੇ) ਉਤੇ ਪ੍ਰਭੂ ਦਿਆਲ ਹੋਏ ਹਨ, ਜਿਵੇਂ ਕ੍ਰਿਸ਼ਣ ਬਿਦਰ ਦੇ ਘਰ ਆਇਆ ਸੀ। ਸੁਦਾਮਾ ਸ਼ਰਧਾ ਧਾਰ ਕੇ (ਸ੍ਰੀ ਕ੍ਰਿਸ਼ਣ ਨੂੰ) ਮਿਲਿਆ ਸੀ। (ਸ੍ਰੀ ਕ੍ਰਿਸ਼ਣ ਨੇ ਉਸ ਦੇ ਘਰ ਪਹੁੰਚਣ ਤੋਂ) ਪਹਿਲਾਂ ਸਭ ਕੁਝ ਭੇਜ ਕੇ ਅਤੇ ਗ਼ਰੀਬੀ ਦੂਰ (*ਭੰਜਿ*) ਕਰਕੇ (ਆਪਣੇ ਵਿਚ) ਸਮਾ ਲਿਆ।੪।

ਰਾਮ-ਨਾਮ (ਸਿਮਰਨ) ਦੀ ਪ੍ਰਤਿਸ਼ਠਾ ਬਹੁਤ ਵੱਡੀ ਹੈ, ਇਹ ਪ੍ਰਭੂ ਨੇ ਆਪ ਹੀ ਬਣਾ ਰਖੀ ਹੈ। ਜੇ ਸਾਰੇ ਸਾਕਤ (ਰਲ ਕੇ ਕਿਸੇ ਭਗਤ ਸਾਧਕ ਦੀ) ਚੁਗ਼ਲੀ (*ਬਖੀਲੀ*) ਕਰਨ, (ਤਾਂ ਵੀ ਉਸ ਦੀ ਵਡਿਆਈ) ਰਤੀ ਜਿੰਨੀ, ਤਿਲ ਭਰ ਵੀ ਨਹੀਂ ਘਟਦੀ।੫। (ਪ੍ਰਭੂ ਦੇ) ਸੇਵਕ ਦੀ ਵਡਿਆਈ ਹੀ ਰਾਮ-ਨਾਮ (ਦੇ ਸਿਮਰਨ) ਵਿਚ ਹੈ, (ਇਸ ਨਾਲ ਸੇਵਕ) ਦਸਾਂ ਦਿਸ਼ਾਵਾਂ ਵਿਚ (ਅਰਥਾਤ ਹਰ ਪਾਸੇ) ਸ਼ੋਭਾ ਪ੍ਰਾਪਤ ਕਰਦਾ ਹੈ। ਨਿੰਦਕ ਸਾਕਤ (ਸੇਵਕ ਦੀ ਵਡਿਆਈ) ਜ਼ਰਾ ਜਿੰਨੀ ਸਹਾਰ (*ਖਵਿ*) ਨਹੀਂ ਸਕਦਾ, ਆਪਣੇ (ਹਿਰਦੇ ਰੂਪ) ਘਰ ਵਿਚ ਹੀ ਚੁਆਤ (*ਲੂਕੀ*) ਲਗਾ ਲੈਂਦਾ ਹੈ (ਅਰਥਾਤ ਸੜਦਾ ਰਹਿੰਦਾ ਹੈ)।੬। (ਪਰਮਾਤਮਾ ਦਾ) ਸੇਵਕ (ਦੂਜੇ) ਸੇਵਕ ਨੂੰ ਮਿਲ ਕੇ ਸ਼ੋਭਾ ਪਾਉਂਦਾ ਹੈ, (ਉਸ ਦੇ) ਗੁਣਾਂ ਵਿਚ (ਹੋਰ) ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ। ਜੋ (ਸੇਵਕ ਪ੍ਰਭੂ ਦੇ) ਦਾਸਾਂ ਦੇ ਦਾਸ ਬਣਦੇ ਹਨ, (ਉਹ) ਸੇਵਕ ਮੇਰੇ ਪ੍ਰੀਤਮ ਨੂੰ ਪਿਆਰੇ ਲਗਦੇ ਹਨ।੭। ਅਪਰ ਅਪਾਰ ਕਰਤਾਰ ਆਪ ਜਲ ਹੈ ਅਤੇ ਆਪ ਹੀ ਸਾਕਤ ਨੂੰ ਸਤਿਸੰਗਤ ਵਿਚ ਮੇਲ ਕੇ ਆਪਣੇ ਨਾਲ ਮਿਲਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਸੇਵਕ ਨੂੰ) ਗੁਰੂ (ਪ੍ਰਭੂ ਨਾਲ) ਸੁਭਾਵਿਕ ਹੀ ਮਿਲਾ ਦਿੰਦਾ ਹੈ ਜਿਵੇਂ ਜਲ ਜਲ ਵਿਚ ਸਮਾ ਜਾਂਦਾ ਹੈ।੮।੧।੯।

**ਬਸੰਤੁ ਮਹਲਾ ੫ ਘਰੁ ੧ ਦੁਤੁਕੀਆ**

ਹੇ ਮਨ! (ਤੂੰ ਸੰਤ-ਜਨਾਂ ਦੀ) ਸਾਖੀ ਸੁਣ ਅਤੇ (ਉਨ੍ਹਾਂ ਵਾਂਗ ਪਰਮਾਤਮਾ ਦਾ ਨਾਮ) ਪਿਆਰ ਨਾਲ ਜਪ। ਅਜਾਮਿਲ ਇਕ ਵਾਰ (ਨਰਾਇਣ) ਕਹਿ ਕੇ ਉਧਰ ਗਿਆ। ਬਾਲਮੀਕ ਨੂੰ ਸਾਧ-ਸੰਗ (ਪ੍ਰਾਪਤ) ਹੋਇਆ (ਜਿਸ ਕਰਕੇ ਭਵਸਾਗਰ ਤੋਂ ਤਰ ਗਿਆ)। ਧ੍ਰੂ (ਭਗਤ) ਨੂੰ ਵੀ ਪ੍ਰਭੂ

ਤੇਰਿਆ ਸੰਤਾ ਜਾਚਉ ਚਰਨ ਰੇਨ ॥
ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥੧॥ ਰਹਾਉ ॥
ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥
ਬਿਪ੍ਰ ਸੁਦਾਮੇ ਦਾਲਦੁ ਭੰਜ ॥ ਰੇ ਮਨ ਤੂ ਭੀ ਭਜੁ ਗੋਬਿੰਦ ॥੨॥
ਬਧਿਕੁ ਉਧਾਰਿਓ ਖਮਿ ਪ੍ਰਹਾਰ ॥ ਕੁਬਿਜਾ ਉਧਰੀ ਅੰਗੁਸਟ ਧਾਰ ॥
ਬਿਦਰੁ ਉਧਾਰਿਓ ਦਾਸਤ ਭਾਇ ॥ ਰੇ ਮਨ ਤੂ ਭੀ ਹਰਿ ਧਿਆਇ ॥੩॥
ਪ੍ਰਹਲਾਦ ਰਖੀ ਹਰਿ ਪੈਜ ਆਪ ॥ ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥
ਜਿਨਿ ਜਿਨਿ ਸੇਵਿਆ ਅੰਤ ਬਾਰ ॥ ਰੇ ਮਨ ਸੇਵਿ ਤੂ ਪਰਹਿ ਪਾਰ ॥੪॥

ਧੰਨੈ ਸੇਵਿਆ ਬਾਲ ਬੁਧਿ ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥ ਰੇ ਮਨ ਤੂ ਭੀ ਹੋਹਿ ਦਾਸੁ ॥੫॥
ਜੈਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥
ਮਨੁ ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥੬॥
ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥ ਸੇ ਤੈਂ ਲੀਨੇ ਭਗਤ ਰਾਖਿ ॥
ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥ ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭॥
ਕਬੀਰਿ ਧਿਆਇਓ ਏਕ ਰੰਗ ॥ ਨਾਮਦੇਵ ਹਰਿ ਜੀਉ ਬਸਹਿ ਸੰਗਿ ॥
ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥੮॥੧॥

ਬਸੰਤੁ ਮਹਲਾ ੫ ॥
ਅਨਿਕ ਜਨਮ ਭ੍ਰਮੇ ਜੋਨਿ ਮਾਹਿ ॥ ਹਰਿ ਸਿਮਰਨ ਬਿਨੁ ਨਰਕਿ ਪਾਹਿ ॥
ਭਗਤਿ ਬਿਹੂਨਾ ਖੰਡ ਖੰਡ ॥ ਬਿਨੁ ਬੂਝੇ ਜਮੁ ਦੇਤ ਡੰਡ ॥੧॥
ਗੋਬਿੰਦ ਭਜਹੁ ਮੇਰੇ ਸਦਾ ਮੀਤ ॥ ਸਾਚ ਸਬਦ ਕਰਿ ਸਦਾ ਪ੍ਰੀਤਿ ॥੧॥ ਰਹਾਉ ॥
ਸੰਤੋਖੁ ਨ ਆਵਤ ਕਹੂੰ ਕਾਜ ॥ ਧੂੰਮ ਬਾਦਰ ਸਭਿ ਮਾਇਆ ਸਾਜ ॥
ਪਾਪ ਕਰੰਤੌ ਨਹ ਸੰਗਾਇ ॥ ਬਿਖੁ ਕਾ ਮਾਤਾ ਆਵੈ ਜਾਇ ॥੨॥
ਹਉ ਹਉ ਕਰਤ ਬਧੇ ਬਿਕਾਰ ॥ ਮੋਹ ਲੋਭ ਡੂਬੌ ਸੰਸਾਰ ॥
ਕਾਮਿ ਕ੍ਰੋਧਿ ਮਨੁ ਵਸਿ ਕੀਆ ॥ ਸੁਪਨੈ ਨਾਮੁ ਨ ਹਰਿ ਲੀਆ ॥੩॥
ਕਬ ਹੀ ਰਾਜਾ ਕਬ ਮੰਗਨਹਾਰੁ ॥ ਦੂਖ ਸੂਖ ਬਾਧੌ ਸੰਸਾਰ ॥
ਮਨ ਉਧਰਣ ਕਾ ਸਾਜੁ ਨਾਹਿ ॥ ਪਾਪ ਬੰਧਨ ਨਿਤ ਪਉਤ ਜਾਹਿ ॥੪॥

ਈਠ ਮੀਤ ਕੋਊ ਸਖਾ ਨਾਹਿ ॥ ਆਪਿ ਬੀਜਿ ਆਪੇ ਹੀ ਖਾਂਹਿ ॥
ਜਾ ਕੈ ਕੀਨੈ ਹੋਤ ਬਿਕਾਰ ॥ ਸੇ ਛੋਡਿ ਚਲਿਆ ਖਿਨ ਮਹਿ ਗਵਾਰ ॥੫॥
ਮਾਇਆ ਮੋਹਿ ਬਹੁ ਭਰਮਿਆ ॥ ਕਿਰਤ ਰੇਖ ਕਰਿ ਕਰਮਿਆ ॥

ਬਿਨਾ ਸੰਕੋਚ ਮਿਲ ਪਿਆ।੧। (ਹੇ ਹਰਿ! ਮੈਂ) ਤੇਰੇ ਸੰਤਾਂ ਦੇ ਚਰਣਾਂ ਦੀ ਧੂੜ ਦੀ ਯਾਚਨਾ ਕਰਦਾ ਹਾਂ। ਕ੍ਰਿਪਾ ਕਰਕੇ ਪ੍ਰਦਾਨ ਕਰ, (ਤਾਂ ਜੋ) ਲੈ ਕੇ (ਆਪਣੇ) ਮੱਥੇ ਉਪਰ ਲਗਾਵਾਂ।੧ ।ਰਹਾਉ। ਤੋਤੇ ਨੂੰ ਹਰਿ ਹਰਿ ਪੜ੍ਹਾਉਣ ਨਾਲ ਗਨਿਕਾ ਉਧਰ ਗਈ। (ਜਦੋਂ) ਹਾਥੀ (*ਗਜਇੰਦ੍ਰ*) ਨੇ ਪ੍ਰਭੂ ਨੂੰ (ਸੰਕਟ ਵੇਲੇ) ਆਰਾਧਿਆ, ਤਾਂ (ਉਸ ਨੇ ਤੰਦੂਏ ਤੋਂ) ਮੁਕਤ ਕਰਾ ਦਿੱਤਾ। (ਕ੍ਰਿਸ਼ਣ ਰੂਪ ਵਿਚ ਪ੍ਰਭੂ ਨੇ) ਸੁਦਾਮੇ ਬ੍ਰਾਹਮਣ ਦੀ ਗ਼ਰੀਬੀ ਖ਼ਤਮ ਕਰ ਦਿੱਤੀ। ਹੇ ਮਨ! ਤੂੰ ਵੀ ਗੋਬਿੰਦ ਦਾ ਭਜਨ ਕਰਿਆ ਕਰ।੨। (ਸ੍ਰੀ ਕ੍ਰਿਸ਼ਣ ਨੇ ਉਸ) ਸ਼ਿਕਾਰੀ (*ਬਧਿਕੁ*) ਨੂੰ ਤਾਰ ਦਿੱਤਾ ਜਿਸ ਨੇ ਤੀਰ (*ਖਮਿ*) ਮਾਰਿਆ ਸੀ। (ਸ੍ਰੀ ਕ੍ਰਿਸ਼ਣ ਦੁਆਰਾ) ਅੰਗੂਠੇ ਉਪਰ (ਪੈਰ) ਰਖਣ ਨਾਲ ਕੁਬਿਜਾ ਤਰ ਗਈ। ਦਾਸ ਭਾਵ ਕਾਰਣ ਬਿਦਰ ਨੂੰ ਤਾਰ ਦਿੱਤਾ। ਹੇ ਮਨ! ਤੂੰ ਵੀ ਹਰਿ ਦੀ ਆਰਾਧਨਾ ਕਰ।੩ ਪ੍ਰਹਿਲਾਦ (ਭਗਤ) ਦੀ ਹਰਿ ਨੇ ਆਪ ਪੈਜ ਰਖੀ। ਬਸਤ੍ਰ ਉਤਾਰੇ ਜਾਣ ਵੇਲੇ (ਸ੍ਰੀ ਕ੍ਰਿਸ਼ਣ ਰੂਪ ਵਿਚ) ਦ੍ਰੋਪਦੀ ਦੀ ਲਾਜ ਬਚਾਈ। ਜਿਸ ਜਿਸ ਨੇ ਵੀ (ਪਰਮਾਤਮਾ ਨੂੰ) ਅੰਤ ਵੇਲੇ ਸਿਮਰਿਆ (ਉਹ ਸਭ ਤਰ ਗਏ)। ਹੇ ਮਨ! (ਤੂੰ ਵੀ ਪ੍ਰਭੂ ਦੀ) ਸੇਵਾ ਕਰ, (ਤਾਂ ਜੋ) ਤੂੰ ਪਾਰ ਲੰਘ ਜਾਏਂ।੪।

ਧੰਨੇ (ਭਗਤ ਨੇ ਪ੍ਰਭੂ ਨੂੰ) ਭੋਲੇ ਭਾਵ ਨਾਲ ਸਿਮਰਿਆ। ਤ੍ਰਿਲੋਚਨ (ਭਗਤ) ਗੁਰੂ ਨੂੰ ਮਿਲ ਕੇ ਸਫਲ-ਮਨੋਰਥ ਹੋ ਗਿਆ। ਬੇਣੀ (ਭਗਤ) ਨੂੰ ਗੁਰੂ ਨੇ (ਆਤਮ-)ਗਿਆਨ ਪ੍ਰਦਾਨ ਕੀਤਾ। ਹੇ ਮਨ! ਤੂੰ ਵੀ (ਪਰਮਾਤਮਾ ਦਾ) ਦਾਸ ਹੋ ਜਾ।੫। ਜੈਦੇਵ (ਭਗਤ) ਨੇ (ਜਾਤਿ ਦਾ) ਹੰਕਾਰ ਤਿਆਗ ਦਿੱਤਾ। ਸੈਣ ਨਾਈ ਸੇਵਾ (ਕਾਰਣ) ਤਰ ਗਿਆ। (ਕਿਉਂਕਿ ਉਸ ਦਾ) ਮਨ ਨ ਡਾਵਾਂਡੋਲ ਹੁੰਦਾ ਸੀ, ਨ ਕਿਤੇ ਜਾਂਦਾ ਸੀ। ਹੇ ਮਨ! ਤੂੰ ਵੀ (ਪ੍ਰਭੂ ਦੀ) ਸ਼ਰਣ ਵਿਚ ਪੈਣ ਨਾਲ ਤਰ ਜਾਏਂਗਾ।੬। (ਹੇ ਪ੍ਰਭੂ!) ਜਿਨ੍ਹਾਂ ਉਤੇ ਤੂੰ ਆਪ ਕ੍ਰਿਪਾ (*ਅਨੁਗ੍ਰਹੁ*) ਕੀਤੀ ਹੈ, ਉਨ੍ਹਾਂ ਭਗਤਾਂ ਨੂੰ ਤੂੰ ਬਚਾ ਲਿਆ ਹੈ। ਉਨ੍ਹਾਂ ਦਾ (ਪ੍ਰਭੂ ਨੇ) ਕੋਈ ਗੁਣ ਔਗੁਣ ਨਹੀਂ ਵਿਚਾਰਿਆ। (ਦਇਆ ਦਾ) ਇਹ ਢੰਗ ਵੇਖ ਕੇ (ਮੇਰਾ) ਮਨ ਵੀ ਸੇਵਾ ਵਿਚ ਲਗ ਗਿਆ ਹੈ।੭। ਕਬੀਰ (ਭਗਤ) ਨੇ (ਪਰਮਾਤਮਾ ਨੂੰ) ਇਕ ਪ੍ਰੇਮ (ਨਾਲ ਨਿਰੰਤਰ) ਧਿਆਇਆ। ਨਾਮਦੇਵ (ਭਗਤ) ਨਾਲ ਹਰਿ ਵਸਦੇ ਸਨ। ਰਵਿਦਾਸ (ਭਗਤ) ਨੇ ਅਨੂਪਮ ਪ੍ਰਭੂ ਨੂੰ ਆਰਾਧਿਆ ਸੀ। ਨਾਨਕ (ਦਾ ਕਥਨ ਹੈ ਕਿ) ਗੁਰੂ ਗੋਬਿੰਦ ਰੂਪ ਹੀ ਹੈ।੮।੧।

**ਬਸੰਤੁ ਮਹਲਾ ੫**

ਪ੍ਰਭੂ ਦੇ (ਨਾਮ) ਸਿਮਰਨ ਤੋਂ ਬਿਨਾ (ਮਨੁੱਖ) ਅਨੇਕ ਜੂਨਾਂ ਵਿਚ ਭਟਕਦੇ ਰਹਿੰਦੇ ਹਨ ਅਤੇ (ਅੰਤ ਵਿਚ) ਨਰਕਾਂ ਅੰਦਰ ਪੈਂਦੇ ਹਨ। ਭਗਤੀ ਤੋਂ ਵਾਂਝਿਆ (ਵਿਅਕਤੀ) ਟੋਟੇ ਟੋਟੇ ਹੁੰਦਾ ਹੈ (ਅਰਥਾਤ ਨਸ਼ਟ ਹੋ ਜਾਂਦਾ ਹੈ)। (ਵਾਸਤਵਿਕਤਾ ਨੂੰ) ਸਮਝੇ ਬਿਨਾ ਜਮ ਦੰਡ ਦਿੰਦਾ ਹੈ।੧। ਹੇ ਮੇਰੇ ਮਿਤਰ! ਸਦਾ ਗੋਬਿੰਦ ਦਾ ਭਜਨ ਕਰੋ ਅਤੇ ਸੱਚੇ ਸ਼ਬਦ ਨਾਲ ਸਦਾ ਪ੍ਰੇਮ ਕਰੋ।੧ ।ਰਹਾਉ। (ਭਗਤੀ ਤੋਂ ਬਿਨਾ) ਸੰਤੋਖ ਕਿਸੇ ਕੰਮ ਨਹੀਂ ਆਉਂਦਾ। ਮਾਇਆ ਦਾ ਸਾਰਾ ਸਾਜ ਬਦਲ ਦੇ ਧੂੰਏਂ (ਵਰਗਾ ਹੈ)। (ਮਾਇਆ ਦੇ ਪ੍ਰਭਾਵ ਕਾਰਣ ਮਨੁੱਖ) ਪਾਪ ਕਰਨੋਂ ਜ਼ਰਾ ਵੀ ਸੰਕੋਚ ਨਹੀਂ ਕਰਦਾ। ਵਿਸ਼ਿਆਂ ਵਿਚ ਮਸਤਿਆ ਆਉਂਦਾ ਜਾਂਦਾ (ਰਹਿੰਦਾ ਹੈ)।੨। 'ਹਉ ਹਉ' ਕਰਨ ਨਾਲ ਵਿਕਾਰਾਂ ਵਿਚ ਵਾਧਾ ਹੁੰਦਾ ਹੈ। ਮੋਹ ਅਤੇ ਲੋਭ ਵਿਚ ਸੰਸਾਰ ਡੁਬਿਆ ਪਿਆ ਹੈ। ਕਾਮ ਕ੍ਰੋਧ ਨੇ (ਜੀਵਾਂ ਦਾ) ਮਨ ਵਸ ਵਿਚ ਕੀਤਾ ਹੋਇਆ ਹੈ। (ਕਿਉਂਕਿ ਉਨ੍ਹਾਂ ਨੇ) ਸੁਪਨੇ ਵਿਚ ਹਰਿ ਦਾ ਨਾਮ ਨਹੀਂ ਲਿਆ।੩। ਕਦੇ (ਜੀਵ) ਰਾਜਾ ਬਣ ਜਾਂਦਾ ਹੈ ਅਤੇ ਕਦੇ ਮੰਗਤਾ ਹੋ ਜਾਂਦਾ ਹੈ। ਸੰਸਾਰ ਦੁਖ ਸੁਖ ਦਾ ਬੰਨ੍ਹਿਆ ਹੋਇਆ ਹੈ। ਹੇ ਮਨ! (ਤੂੰ) ਸੰਸਾਰ ਤੋਂ ਤਰਨ ਦੀ ਕੋਈ ਵਿਵਸਥਾ ਨਹੀਂ ਕੀਤੀ। ਪਾਪਾਂ ਦੇ ਬੰਧਨ ਨਿਤ ਪੈਂਦੇ ਜਾਂਦੇ ਹਨ।੪।

ਕੋਈ ਵੀ ਪਿਆਰਾ (*ਈਠ*) ਮਿਤਰ ਸਾਥੀ ਨਹੀਂ ਬਣਦਾ। ਆਪਣਾ ਬੀਜਿਆ ਆਪ ਹੀ ਖਾਈਦਾ ਹੈ। ਜਿਨ੍ਹਾਂ (ਪਦਾਰਥਾਂ ਨੂੰ ਇਕੱਠੇ) ਕੀਤਿਆਂ ਵਿਕਾਰ ਪੈਦਾ ਹੁੰਦੇ ਹਨ, ਉਨ੍ਹਾਂ ਨੂੰ ਮੂਰਖ (ਮਨੁੱਖ) ਛਿਣ ਭਰ ਵਿਚ ਛਡ ਕੇ (ਸੰਸਾਰ ਤੋਂ) ਚਲਾ ਜਾਂਦਾ ਹੈ।੫। ਮਾਇਆ ਦੇ ਮੋਹ ਵਿਚ (ਮਨੁੱਖ)

ਕਰਣੈਹਾਰੁ ਅਲਿਪਤੁ ਆਪਿ ॥ ਨਹੀ ਲੇਪੁ ਪ੍ਰਭ ਪੁੰਨ ਪਾਪਿ ॥੬॥
ਰਾਖਿ ਲੇਹੁ ਗੋਬਿੰਦ ਦਇਆਲ ॥ ਤੇਰੀ ਸਰਣਿ ਪੂਰਨ ਕ੍ਰਿਪਾਲ ॥
ਤੁਝ ਬਿਨੁ ਦੂਜਾ ਨਹੀ ਠਾਉ ॥ ਕਰਿ ਕਿਰਪਾ ਪ੍ਰਭ ਦੇਹੁ ਨਾਉ ॥੭॥
ਤੂ ਕਰਤਾ ਤੂ ਕਰਣਹਾਰੁ ॥ ਤੂ ਊਚਾ ਤੂ ਬਹੁ ਅਪਾਰੁ ॥
ਕਰਿ ਕਿਰਪਾ ਲੜਿ ਲੇਹੁ ਲਾਇ ॥ ਨਾਨਕ ਦਾਸ ਪ੍ਰਭ ਕੀ ਸਰਣਾਇ ॥੮॥੨॥

ਬਸੰਤ ਕੀ ਵਾਰ ਮਹਲੁ ੫ ੴ ਸਤਿਗੁਰ ਪ੍ਰਸਾਦਿ ॥
ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ ॥
ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥
ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ ॥
ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ ॥
ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ ॥੧॥

ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ ॥ ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ॥
ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ ॥
ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ ॥
ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ ॥੨॥

ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥
ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥
ਕਹਨਿ ਧਿਆਇਨਿ ਸੁਣਨਿ ਨਿਤ ਸੇ ਭਗਤ ਸੁਹਾਵੈ ॥
ਅਗਮੁ ਅਗੋਚਰੁ ਸਾਹਿਬੋ ਦੂਸਰੁ ਲਵੈ ਨ ਲਾਵੈ ॥
ਸਚੁ ਪੂਰੈ ਗੁਰਿ ਉਪਦੇਸਿਆ ਨਾਨਕੁ ਸੁਣਾਵੈ ॥੩॥੧॥
ਬਸੰਤੁ ਬਾਣੀ ਭਗਤਾਂ ਕੀ ॥
ਕਬੀਰ ਜੀ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਮਉਲੀ ਧਰਤੀ ਮਉਲਿਆ ਅਕਾਸੁ ॥ ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥੧॥
ਰਾਜਾ ਰਾਮੁ ਮਉਲਿਆ ਅਨਤ ਭਾਇ ॥ ਜਹ ਦੇਖਉ ਤਹ ਰਹਿਆ ਸਮਾਇ॥੧॥ ਰਹਾਉ॥
ਦੁਤੀਆ ਮਉਲੇ ਚਾਰਿ ਬੇਦ ॥ ਸਿੰਮ੍ਰਿਤਿ ਮਉਲੀ ਸਿਉ ਕਤੇਬ ॥੨॥
ਸੰਕਰੁ ਮਉਲਿਓ ਜੋਗ ਧਿਆਨ ॥ ਕਬੀਰ ਕੋ ਸੁਆਮੀ ਸਭ ਸਮਾਨ ॥੩॥੧॥

ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥ ਜੋਗੀ ਮਾਤੇ ਜੋਗ ਧਿਆਨ ॥
ਸੰਨਿਆਸੀ ਮਾਤੇ ਅਹੰਮੇਵ ॥ ਤਪਸੀ ਮਾਤੇ ਤਪ ਕੈ ਭੇਵ ॥੧॥
ਸਭ ਮਦ ਮਾਤੇ ਕੋਊ ਨ ਜਾਗ ॥ ਸੰਗ ਹੀ ਚੋਰ ਘਰੁ ਮੁਸਨ ਲਾਗ ॥੧॥ ਰਹਾਉ ॥
ਜਾਗੈ ਸੁਕਦੇਉ ਅਰੁ ਅਕੂਰੁ ॥ ਹਣਵੰਤੁ ਜਾਗੈ ਧਰਿ ਲੰਕੂਰੁ ॥

ਬਹੁਤ ਭਟਕਿਆ ਹੋਇਆ ਹੈ। ਕਿਰਤ ਕਰਮਾਂ ਦੇ ਲੇਖ ਅਨੁਸਾਰ ਕਰਮ ਕਰੀ ਜਾ ਰਿਹਾ ਹੈ। ਸਿਰਜਨਹਾਰ (ਸੰਸਾਰ ਤੋਂ) ਆਪ ਨਿਰਲਿਪਤ ਹੈ। ਪ੍ਰਭੂ ਉਤੇ ਪੁੰਨ ਪਾਪ ਦਾ ਕੋਈ ਪ੍ਰਭਾਵ ਨਹੀਂ ਹੈ।੬। ਹੇ ਗੋਬਿੰਦ! ਹੇ ਦਿਆਲ! ਹੇ ਪੂਰਣ ਕ੍ਰਿਪਾਲੂ! (ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ, (ਮੈਨੂੰ) ਬਚਾ ਲਵੋ। ਤੇਰੇ ਤੋਂ ਬਿਨਾ (ਮੇਰਾ ਕੋਈ) ਹੋਰ ਠਿਕਾਣਾ ਨਹੀਂ ਹੈ। ਹੇ ਪ੍ਰਭੂ! ਕ੍ਰਿਪਾ ਕਰਕੇ (ਮੈਨੂੰ ਆਪਣਾ) ਨਾਮ ਬਖ਼ਸ਼ੋ।੭। (ਹੇ ਹਰਿ!) ਤੂੰ ਕਰਤਾ (ਪੁਰਖ) ਹੈਂ, ਤੂੰ ਕਰਣ ਕਰਾਵਣ ਵਾਲਾ ਹੈਂ। ਤੂੰ (ਸਭ ਤੋਂ) ਉੱਚਾ ਹੈ, ਤੂੰ ਬਹੁਤ ਅਪਰ ਅਪਾਰ ਹੈਂ। ਕ੍ਰਿਪਾ ਕਰ ਕੇ (ਮੈਨੂੰ ਆਪਣੇ) ਲੜ ਲਗਾ ਲਵੋਂ। ਦਾਸ ਨਾਨਕ ਪ੍ਰਭੂ ਦੀ ਸ਼ਰਣ ਵਿਚ (ਪਿਆ ਹੈ)।੮।੨।

**ਬਸੰਤ ਕੀ ਵਾਰ ਮਹਲੁ ੫**

ਹੇ ਭਾਈ! ਹਰਿ ਦਾ ਨਾਮ ਧਿਆ ਕੇ ਹਰਾ ਭਰਾ ਹੋ ਜਾ। (ਨਾਮ ਜਪਣ ਲਈ ਮਨੁੱਖ ਜਨਮ ਦੀ) ਇਹ ਸੁੰਦਰ ਰੁਤ ਲਿਖੇ ਹੋਏ ਕਰਮਾਂ ਅਨੁਸਾਰ ਪ੍ਰਾਪਤ ਹੋਈ ਹੈ। (ਜਿਵੇਂ ਬਰਖਾ ਕਰਕੇ) ਬਨ, ਤ੍ਰਿਣ, ਤਿੰਨੋ ਲੋਕ ਖਿੜ ਪੈਂਦੇ ਹਨ, (ਤਿਵੇਂ ਨਾਮ ਰੂਪ) ਅੰਮ੍ਰਿਤ ਫਲ ਪ੍ਰਾਪਤ ਕਰਕੇ (ਮਨੁੱਖ ਖਿੜ ਜਾਂਦਾ ਹੈ)। ਸਾਧੂ/ਗੁਰੂ ਨੂੰ ਮਿਲਣ ਨਾਲ ਸੁਖ ਪੈਦਾ ਹੁੰਦਾ ਹੈ ਅਤੇ ਮਨ ਦੀ ਮੈਲ (*ਛਾਈ*) ਉਤਰ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਇਕ ਨਾਮ ਨੂੰ ਸਿਮਰਨ ਨਾਲ ਫਿਰ (ਆਵਾਗਵਣ ਦੇ ਚੱਕਰ ਵਿਚ) ਭਟਕਣਾ ਨਹੀਂ ਪੈਂਦਾ।੧।

(ਜਿਸ ਨੇ ਪ੍ਰਭੂ ਅੱਗੇ) ਸੱਚ ਦਾ ਢੋਆ ਪੇਸ਼ ਕੀਤਾ ਹੈ, (ਉਸ ਨੇ) ਪੰਜੇ (ਕਾਮ ਆਦਿਕ) ਮਹਾ ਬਲੀ ਕਾਬੂ ਕਰ ਲਏ ਹਨ। ਪ੍ਰਭੂ (*ਦਯੁ*) ਨੇ ਆਪ ਵਿਚ ਖੜੋ ਕੇ (ਉਸ ਤੋਂ) ਆਪਣੇ ਚਰਣ ਜਪਾਏ ਹਨ। (ਉਸ ਦੇ) ਸਾਰੇ ਰੋਗ ਅਤੇ ਗ਼ਮ ਮਿਟ ਗਏ ਹਨ ਅਤੇ (ਉਹ) ਨਿਤ ਨਵਾਂ ਨਰੋਆ (ਹੋ ਗਿਆ ਹੈ)। (ਉਹ) ਦਿਨ ਰਾਤ ਨਾਮ ਨੂੰ ਧਿਆਉਂਦਾ ਹੈ ਅਤੇ ਫਿਰ ਮੌਤ (ਦੇ ਚੱਕਰ ਵਿਚ) ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ ਉਹ) ਜਿਸ (ਪ੍ਰਭੂ) ਤੋਂ ਪੈਦਾ ਹੁੰਦਾ ਹੈ, ਫਿਰ ਉਸੇ ਦਾ ਰੂਪ ਹੋ ਜਾਂਦਾ ਹੈ।੨।

(ਜੀਵ) ਕਿਥੋਂ ਪੈਦਾ ਹੁੰਦਾ ਹੈ, ਕਿਥੇ ਰਹਿੰਦਾ ਹੈ ਅਤੇ ਕਿਸ ਵਿਚ ਜਾ ਕੇ ਸਮਾ ਜਾਂਦਾ ਹੈ? (ਉਤਰ—) ਸਭ ਜੀਵ ਜੰਤੂ ਪ੍ਰਭੂ ਦੇ ਹਨ। (ਪ੍ਰਭੂ ਦੀ) ਕੀਮਤ ਕੌਣ ਪਾ ਸਕਦਾ ਹੈ? (ਜੋ ਵਿਅਕਤੀ ਨਾਮ ਨੂੰ) ਨਿਤ ਕਹਿੰਦੇ, ਧਿਆਉਂਦੇ ਅਤੇ ਸੁਣਦੇ ਹਨ, ਉਹ ਭਗਤ ਸ਼ੋਭਾਸ਼ਾਲੀ ਹਨ। ਪ੍ਰਭੂ ਅਗਮ ਅਤੇ ਅਗੋਚਰ ਹੈ, (ਉਸ ਦੀ) ਕੋਈ ਬਰਾਬਰੀ ਨਹੀਂ ਕਰ ਸਕਦਾ। ਪੂਰੇ ਗੁਰੂ ਨੇ (ਜਿਹੜਾ) ਸੱਚ ਰੂਪ ਉਪਦੇਸ਼ ਦਿੱਤਾ ਹੈ, (ਉਹ) ਨਾਨਕ ਸੁਣਾਉਂਦਾ ਹੈ।੩।੧।

**ਬਸੰਤੁ ਬਾਣੀ ਭਗਤਾਂ ਕੀ। ਕਬੀਰ ਜੀ ਘਰੁ ੧**

(ਬਸੰਤ ਰੁਤ ਦੇ ਆਉਣ ਨਾਲ) ਧਰਤੀ ਖਿੜ ਗਈ ਹੈ, ਆਕਾਸ਼ ਵੀ ਖਿੜ ਗਿਆ ਹੈ। ਹਰ ਇਕ ਹਿਰਦਾ/ਸ਼ਰੀਰ ਪ੍ਰਭੂ ਦੇ ਪ੍ਰਕਾਸ਼ ਕਾਰਣ ਖਿੜ ਗਿਆ ਹੈ।੧। ਪ੍ਰਭੂ ਰਾਜਾ ਅਨੇਕ ਤਰ੍ਹਾਂ ਨਾਲ (ਸੰਸਾਰ ਵਿਚ) ਖਿੜਿਆ ਹੋਇਆ ਹੈ। ਜਿਥੇ ਵੇਖੋ, ਉਥੇ (ਪ੍ਰਭੂ) ਸਮਾ ਰਿਹਾ ਹੈ।੧।ਰਹਾਉ। ਦੂਜੀ (ਗੱਲ ਇਹ ਕਿ ਉਸ ਦੀ ਜੋਤਿ ਕਰਕੇ) ਚਾਰ ਵੇਦ ਖਿੜ ਰਹੇ ਹਨ। ਸਿਮ੍ਰਿਤੀਆਂ ਸਹਿਤ (ਸਾਮੀ) ਪੁਸਤਕਾਂ ਖਿੜ ਰਹੀਆਂ ਹਨ।੨। ਸ਼ੰਕਰ ਜੋਗ ਦੇ ਧਿਆਨ ਵਿਚ ਖਿੜ ਰਿਹਾ ਹੈ। ਕਬੀਰ ਦਾ ਸੁਆਮੀ ਸਭ (ਥਾਈਂ) ਸਮਾਨ (ਰੂਪ ਵਿਚ ਜੋਤਿਮਾਨ ਹੋ ਰਿਹਾ ਹੈ)।੩।੧।

ਪੰਡਿਤ ਲੋਕ ਪੁਰਾਣ ਪੜ੍ਹ ਕੇ ਮਸਤੇ ਹੋਏ ਹਨ। ਜੋਗੀ ਜੋਗ-ਧਿਆਨ ਕਰਕੇ ਹੰਕਾਰੇ ਹੋਏ ਹਨ। ਸੰਨਿਆਸੀ (ਸੰਨਿਆਸ ਦੇ) ਹੰਕਾਰ ਵਿਚ ਮਗਨ ਹਨ। ਤਪਸਵੀ ਤਪ ਦਾ ਭੇਦ (ਪਾ ਲੈਣ ਕਰਕੇ) ਮਸਤੇ ਪਏ ਹਨ।੧। ਸਭ (ਜੀਵ ਮਾਇਆ ਦੇ) ਨਸ਼ੇ ਵਿਚ ਮਸਤ ਹਨ, ਕੋਈ ਵੀ ਸਚੇਤ ਨਹੀਂ ਹੈ। (ਇਨ੍ਹਾਂ ਦੇ) ਨਾਲ ਹੀ (ਪੰਜ ਵਿਕਾਰ ਰੂਪ) ਚੋਰ (ਹਿਰਦੇ ਰੂਪ) ਘਰ ਨੂੰ ਲੁਟ ਰਹੇ ਹਨ।੧।ਰਹਾਉ। (ਮਾਇਆ ਦੇ ਪ੍ਰਭਾਵ ਤੋਂ) ਸ਼ੁਕਦੇਵ (ਰਿਸ਼ੀ) ਅਤੇ ਅਕਰੂਰ (ਯਾਦਵ) ਸਚੇਤ/ਜਾਗਦੇ

ਸੰਕਰੁ ਜਾਗੈ ਚਰਨ ਸੇਵ ॥ ਕਲਿ ਜਾਗੇ ਨਾਮਾ ਜੈਦੇਵ ॥੨॥
ਜਾਗਤ ਸੋਵਤ ਬਹੁ ਪ੍ਰਕਾਰ ॥ ਗੁਰਮੁਖਿ ਜਾਗੈ ਸੋਈ ਸਾਰੁ ॥
ਇਸੁ ਦੇਹੀ ਕੇ ਅਧਿਕ ਕਾਮ ॥ ਕਹਿ ਕਬੀਰ ਭਜਿ ਰਾਮ ਨਾਮ ॥੩॥੨॥

ਜੋਇ ਖਸਮੁ ਹੈ ਜਾਇਆ ॥ ਪੂਤਿ ਬਾਪੁ ਖੇਲਾਇਆ ॥
ਬਿਨੁ ਸ੍ਰਵਣਾ ਖੀਰੁ ਪਿਲਾਇਆ ॥੧॥
ਦੇਖਹੁ ਲੋਗਾ ਕਲਿ ਕੋ ਭਾਉ ॥ ਸੁਤਿ ਮੁਕਲਾਈ ਅਪਨੀ ਮਾਉ ॥੧॥ ਰਹਾਉ ॥
ਪਗਾ ਬਿਨੁ ਹੁਰੀਆ ਮਾਰਤਾ ॥ ਬਦਨੈ ਬਿਨੁ ਖਿਰ ਖਿਰ ਹਾਸਤਾ ॥
ਨਿਦ੍ਰਾ ਬਿਨੁ ਨਰੁ ਪੈ ਸੋਵੈ ॥ ਬਿਨੁ ਬਾਸਨ ਖੀਰੁ ਬਿਲੋਵੈ ॥੨॥
ਬਿਨੁ ਅਸਥਨ ਗਊ ਲਵੇਰੀ ॥ ਪੈਡੇ ਬਿਨੁ ਬਾਟ ਘਨੇਰੀ ॥
ਬਿਨੁ ਸਤਿਗੁਰ ਬਾਟ ਨ ਪਾਈ ॥ ਕਹੁ ਕਬੀਰ ਸਮਝਾਈ ॥੩॥੩॥

ਪ੍ਰਹਲਾਦ ਪਠਾਏ ਪੜਨ ਸਾਲ ॥ ਸੰਗਿ ਸਖਾ ਬਹੁ ਲੀਏ ਬਾਲ ॥
ਮੋ ਕਉ ਕਹਾ ਪੜ੍ਹਾਵਸਿ ਆਲ ਜਾਲ ॥ ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋਪਾਲ ॥੧॥
ਨਹੀ ਛੋਡਉ ਰੇ ਬਾਬਾ ਰਾਮ ਨਾਮ ॥ ਮੇਰੋ ਅਉਰ ਪੜ੍ਹਨ ਸਿਉ ਨਹੀ ਕਾਮੁ ॥੧॥ ਰਹਾਉ ॥
ਸੰਡੈ ਮਰਕੈ ਕਹਿਓ ਜਾਇ ॥ ਪ੍ਰਹਲਾਦ ਬੁਲਾਏ ਬੇਗਿ ਧਾਇ ॥
ਤੂ ਰਾਮ ਕਹਨ ਕੀ ਛੋਡੁ ਬਾਨਿ ॥ ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ ॥੨॥
ਮੋ ਕਉ ਕਹਾ ਸਤਾਵਹੁ ਬਾਰ ਬਾਰ ॥ ਪ੍ਰਭਿ ਜਲ ਥਲ ਗਿਰਿ ਕੀਏ ਪਹਾਰ ॥
ਇਕੁ ਰਾਮੁ ਨ ਛੋਡਉ ਗੁਰਹਿ ਗਾਰਿ ॥ ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ ॥੩॥
ਕਾਢਿ ਖੜਗੁ ਕੋਪਿਓ ਰਿਸਾਇ ॥ ਤੁਝ ਰਾਖਨਹਾਰੋ ਮੋਹਿ ਬਤਾਇ ॥
ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥ ਹਰਨਾਖਸੁ ਛੇਦਿਓ ਨਖ ਬਿਦਾਰ ॥੪॥
ਓਇ ਪਰਮ ਪੁਰਖ ਦੇਵਾਧਿ ਦੇਵ ॥ ਭਗਤਿ ਹੇਤਿ ਨਰਸਿੰਘ ਭੇਵ ॥
ਕਹਿ ਕਬੀਰ ਕੋ ਲਖੈ ਨ ਪਾਰ ॥ ਪ੍ਰਹਲਾਦ ਉਧਾਰੇ ਅਨਿਕ ਬਾਰ ॥੫॥੪॥

ਇਸੁ ਤਨ ਮਨ ਮਧੇ ਮਦਨ ਚੋਰ ॥ ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ॥
ਮੈ ਅਨਾਥੁ ਪ੍ਰਭ ਕਹਉ ਕਾਹਿ ॥ ਕੋ ਕੋ ਨ ਬਿਗੂਤੋ ਮੈ ਕੋ ਆਹਿ ॥੧॥
ਮਾਧਉ ਦਾਰੁਨ ਦੁਖੁ ਸਹਿਓ ਨ ਜਾਇ॥ ਮੇਰੋ ਚਪਲ ਬੁਧਿ ਸਿਉ ਕਹਾ ਬਸਾਇ ॥੧॥ ਰਹਾਉ॥
ਸਨਕ ਸਨੰਦਨ ਸਿਵ ਸੁਕਾਦਿ ॥ ਨਾਭਿ ਕਮਲ ਜਾਨੇ ਬ੍ਰਹਮਾਦਿ ॥

ਰਹੇ ਹਨ। ਹਨੂਮਾਨ ਪੂਛਲ ਧਾਰ ਕੇ ਸਚੇਤ ਰਿਹਾ ਹੈ। (ਪ੍ਰਭੂ ਦੇ) ਚਰਣਾਂ ਦੀ ਸੇਵਾ ਕਰਕੇ ਸ਼ਿਵ ਸਚੇਤ ਰਿਹਾ ਹੈ। ਕਲਿਯੁਗ ਵਿਚ ਨਾਮਦੇਵ (ਭਗਤ) ਅਤੇ ਜੈਦੇਵ (ਭਗਤ) ਸਚੇਤ ਰਹੇ ਹਨ ।੨। ਜਾਗਦੇ ਰਹਿਣਾ ਅਤੇ ਸੁਤੇ ਰਹਿਣਾ ਕਈ ਤਰ੍ਹਾਂ ਦਾ ਹੈ। (ਪਰ ਜੋ) ਗੁਰੂ ਦੁਆਰਾ ਜਾਗਦਾ ਹੈ, ਉਹੀ ਸ੍ਰੇਸ਼ਠ ਹੈ। ਕਬੀਰ ਦਾ ਕਥਨ ਹੈ ਕਿ ਇਸ ਦੇਹੀ ਦੇ ਅਧਿਕ ਕੰਮ (ਆਉਣ ਵਾਲੀ ਗੱਲ) ਰਾਮ-ਨਾਮ ਦਾ ਸਿਮਰਨ ਹੈ ।੩।੨।

ਮਾਇਆ (*ਜੋਇ*-ਜੋਰੂ) ਨੇ (ਮਨ ਰੂਪ) ਖ਼ਸਮ ਨੂੰ ਜਨਮ ਦਿੱਤਾ ਹੈ (ਜੋ ਉਸ ਨੂੰ ਭੋਗਦਾ ਹੈ)। (ਮਨ ਰੂਪ) ਪੁੱਤਰ ਨੇ (ਜੀਵਾਤਮਾ ਰੂਪ) ਪਿਉ ਨੂੰ ਖਿਡਾਇਆ ਹੈ (ਅਰਥਾਤ ਆਪਣੇ ਵਸ ਵਿਚ ਕੀਤਾ ਹੈ)। ਥਣਾਂ (*ਸ੍ਰਵਣਾ*) ਤੋਂ ਬਿਨਾ (ਮਾਇਆ ਨੇ ਮਨ ਨੂੰ ਵਿਸ਼ਿਆਂ ਦਾ) ਦੁੱਧ ਪਿਲਾਇਆ ਹੈ ।੧। ਹੇ ਲੋਕੋ! ਕਲਿਯੁਗ ਦਾ ਪ੍ਰਭਾਵ ਵੇਖੋ। (ਮਨ ਰੂਪ) ਪੁੱਤਰ ਨੇ (ਮਾਇਆ ਰੂਪ) ਆਪਣੀ ਮਾਂ ਨੂੰ ਵਿਆਹ ਲਿਆ ਹੈ। ੧ ।ਰਹਾਉ। (ਮਨ) ਪੈਰਾਂ ਤੋਂ ਬਿਨਾ ਛਾਲਾਂ ਮਾਰਦਾ ਫਿਰਦਾ ਹੈ (ਅਰਥਾਤ ਚੰਚਲ ਹੈ)। ਮੂੰਹ (*ਬਦਨੈ*) ਤੋਂ ਬਿਨਾ ਖਿੜ ਖਿੜ ਕੇ ਹਸਦਾ ਹੈ। ਨੀਂਦਰ ਤੋਂ ਬਿਨਾ ਮਨੁੱਖ ਵਾਂਗ (ਲੰਮਾ) ਪੈ ਕੇ ਸੌਂਦਾ ਹੈ। ਬਰਤਨ (*ਬਾਸਨ*) ਤੋਂ ਬਿਨਾ ਦੁੱਧ ਰਿੜਕਦਾ ਹੈ ।੨। ਬਿਨਾ ਥਣਾਂ ਦੇ (ਮਾਇਆ ਰੂਪ) ਗਊ ਦੁਧੈਲ ਹੈ। ਪੈਂਡੇ ਤੋਂ ਬਿਨਾ ਲੰਮੀ ਵਾਟ (ਵਿਚ ਪਿਆ ਹੈ)। ਕਬੀਰ (ਲੋਕਾਂ ਨੂੰ) ਸਮਝਾਉਣ ਲਈ ਕਹਿੰਦਾ ਹੈ ਕਿ ਬਿਨਾ ਸਤਿਗੁਰੂ (ਜੀਵਨ-ਜੁਗਤ ਰੂਪ) ਰਸਤਾ ਪ੍ਰਾਪਤ ਨਹੀਂ ਹੁੰਦਾ (ਅਰਥਾਤ ਅਸੰਭਵ ਹੈ ਜਿਵੇਂ ਇਸ ਉਲਟਬਾਂਸੀ ਰੂਪ ਪਦ ਵਿਚ ਵਰਣਿਤ ਗੱਲਾਂ ਅਸੰਭਵ ਹਨ) ।੩।੩।

(ਹਰਨਾਖ਼ਸ਼ ਨੇ ਆਪਣੇ ਪੁੱਤਰ) ਪ੍ਰਹਿਲਾਦ ਨੂੰ (ਪੜ੍ਹਨ ਲਈ) ਪਾਠਸ਼ਾਲਾ ਭੇਜਿਆ। (ਪ੍ਰਹਿਲਾਦ ਨੇ ਆਪਣੇ) ਨਾਲ ਬਹੁਤ ਸਾਰੇ ਬਾਲਕ ਸਾਥੀ ਲੈ ਲਏ। (ਪਾਂਧੇ ਦੁਆਰਾ ਵਿਵਹਾਰਿਕ ਪੜ੍ਹਾਈ ਕਰਾਏ ਜਾਣ 'ਤੇ ਪ੍ਰਹਿਲਾਦ ਮੁਖ਼ਾਤਬ ਹੋਇਆ—) ਮੈਨੂੰ ਘਰਾਂ ਦੇ ਜੰਜਾਲ (ਦਰਸਾਉਣ ਵਾਲੀ ਵਿਦਿਆ) ਕਿਉਂ ਪੜ੍ਹਾਉਂਦੇ ਹੋ? ਮੇਰੀ ਪਟੀ ਉਪਰ 'ਸ੍ਰੀ ਗੋਪਾਲ' ਲਿਖ ਕੇ ਦਿਓ ।੧। ਹੇ ਬਾਬਾ! (ਮੈਂ) ਰਾਮ ਨਾਮ ਨਹੀਂ ਛਡਾਂਗਾ। ਮੇਰਾ ਹੋਰ ਪੜ੍ਹਨ ਨਾਲ ਕੋਈ ਸਰੋਕਾਰ ਨਹੀਂ ਹੈ ।੧ ।ਰਹਾਉ। ਸੰਡੇ ਅਤੇ ਅਮਰਕ (ਨਾਂ ਦੇ ਪਾਂਧਿਆਂ ਨੇ ਹਰਨਾਖਸ਼ ਨੂੰ) ਜਾ ਕੇ ਕਿਹਾ। (ਉਸ ਨੇ) ਪ੍ਰਹਿਲਾਦ ਨੂੰ ਬੁਲਾਇਆ (ਅਤੇ ਉਹ) ਭਜ ਕੇ ਗਿਆ। (ਪਾਂਧੇ ਨੇ ਪ੍ਰਹਿਲਾਦ ਨੂੰ ਕਿਹਾ ਕਿ) ਤੂੰ ਰਾਮ ਨਾਮ ਕਹਿਣ ਦੀ ਆਦਤ ਤਿਆਗ ਦੇ। ਮੇਰਾ ਕਿਹਾ ਮੰਨ, (ਮੈਂ) ਤੈਨੂੰ (ਹਰਨਾਖ਼ਸ਼ ਤੋਂ) ਤੁਰਤ ਛੁੜਾ ਦਿਆਂਗਾ ।੨। (ਪ੍ਰਹਿਲਾਦ ਨੇ ਪਾਂਧੇ ਨੂੰ ਉਤਰ ਦਿੱਤਾ— ਤੂੰ) ਮੈਨੂੰ ਬਾਰ ਬਾਰ ਕਹਿ ਕੇ ਕਿਉਂ ਸਤਾ ਰਿਹਾ ਹੈਂ? (ਜਿਸ) ਪ੍ਰਭੂ ਨੇ ਜਲ ਥਲ ਪਠਾਰ ਅਤੇ ਪਰਬਤ ਬਣਾਏ ਹਨ, (ਮੈਂ ਉਸ) ਇਕ ਰਾਮ ਨੂੰ ਨਹੀਂ ਛਡਾਂਗਾ। (ਜੇ ਛਡਾਂ ਤਾਂ ਮੇਰੇ) ਗੁਰੂ ਨੂੰ ਗਾਲ੍ਹ ਲਗਦੀ ਹੈ। ਮੈਨੂੰ ਭਾਵੇਂ ਸਾੜ ਦੇ, ਭਾਵੇਂ ਮਾਰ ਦੇ (ਪਰ ਮੈਂ ਰਾਮ-ਨਾਮ ਨਹੀਂ ਛਡਣਾ) ।੩। (ਜਦ ਹਰਨਾਖ਼ਸ਼ ਨੇ ਪ੍ਰਹਿਲਾਦ ਦੀ ਗੱਲ ਸੁਣੀ ਤਾਂ) ਤਲਵਾਰ ਖਿਚ ਕੇ ਕ੍ਰੋਧਵਾਨ ਹੋਇਆ (ਅਤੇ ਕਹਿਣ ਲਗਾ—) ਮੈਨੂੰ ਦਸ, ਤੈਨੂੰ ਕੌਣ ਬਚਾਉਣ ਵਾਲਾ ਹੈ? (ਤਦੋਂ) ਪ੍ਰਭੂ ਬਹੁਤ ਵੱਡਾ ਰੂਪ ਧਾਰ ਕੇ ਥੰਮ ਵਿਚੋਂ ਨਿਕਲੇ ਅਤੇ ਹਰਨਾਖ਼ਸ਼ ਨੂੰ ਨਹੁੰਆਂ ਨਾਲ ਚੀਰ ਦਿੱਤਾ ।੪। ਉਹ ਪਰਮ ਪੁਰਖ ਦੇਵਤਿਆਂ ਦਾ ਵੀ ਵੱਡਾ ਦੇਵਤਾ ਹੈ। (ਉਸ ਨੇ) ਭਗਤ ਦੇ ਹਿਤ ਲਈ ਨਰਸਿੰਘ ਰੂਪ ਧਾਰਣ ਕੀਤਾ। ਕਬੀਰ ਦਾ ਕਥਨ ਹੈ ਕਿ (ਉਸ ਦਾ) ਕੋਈ ਪਾਰ ਨਹੀਂ ਪਾ ਸਕਦਾ, (ਉਸ ਨੇ) ਪ੍ਰਹਿਲਾਦ ਨੂੰ ਅਨੇਕ ਵਾਰ (ਕਸ਼ਟਾਂ ਤੋਂ) ਬਚਾਇਆ ।੫।੪।

ਇਸ ਤਨ ਅਤੇ ਮਨ ਵਿਚ ਕਾਮ (ਰੂਪ) ਚੋਰ (ਬੈਠਾ ਹੈ), ਜਿਸ ਨੇ ਮੇਰਾ ਗਿਆਨ ਰੂਪ ਰਤਨ ਚੁਰਾ ਲਿਆ ਹੈ। ਹੇ ਪ੍ਰਭੂ! ਮੈਂ ਅਨਾਥ ਕਿਸ ਨੂੰ ਜਾ ਕੇ ਕਹਾਂ? (ਇਸ ਕਾਮ ਨੇ) ਕਿਸ ਕਿਸ ਨੂੰ ਖੁਆਰ ਨਹੀਂ ਕੀਤਾ, ਮੈਂ (ਇਸ ਲਈ) ਕੀ ਹਾਂ ।੧। ਹੇ ਪ੍ਰਭੂ! (ਕਾਮ ਦਾ) ਭਿਆਨਕ ਦੁਖ (ਮੇਰੇ ਕੋਲੋਂ) ਸਹਿਆ ਨਹੀਂ ਜਾਂਦਾ। ਚੰਚਲ ਬੁੱਧੀ ਕਰਕੇ ਮੇਰਾ (ਇਸ ਉਤੇ) ਕੀ ਵਸ ਚਲਦਾ ਹੈ ।੧। ਰਹਾਉ। ਸਨਕ, ਸਨੰਦਨ (ਬ੍ਰਹਮਾ ਪੁੱਤਰ), ਸ਼ਿਵ, ਸ਼ੁਕਦੇਵ, ਕਮਲ ਦੀ ਨਾਭੀ ਤੋਂ ਜੰਮੇ ਬ੍ਰਹਮਾ ਆਦਿਕ,

ਕਬਿ ਜਨ ਜੋਗੀ ਜਟਾਧਾਰਿ ॥ ਸਭ ਆਪਨ ਅਉਸਰ ਚਲੇ ਸਾਰਿ ॥੨॥
ਤੂ ਅਥਾਹੁ ਮੋਹਿ ਥਾਹ ਨਾਹਿ ॥ ਪ੍ਰਭ ਦੀਨਾ ਨਾਥ ਦੁਖੁ ਕਹਉ ਕਾਹਿ ॥
ਮੋਰੋ ਜਨਮ ਮਰਨ ਦੁਖੁ ਆਥਿ ਧੀਰ ॥ ਸੁਖ ਸਾਗਰ ਗੁਨ ਰਉ ਕਬੀਰ ॥੩॥੫॥

ਨਾਇਕੁ ਏਕੁ ਬਨਜਾਰੇ ਪਾਚ ॥ਬਰਧ ਪਚੀਸਕ ਸੰਗੁ ਕਾਚ ॥
ਨਉ ਬਹੀਆਂ ਦਸ ਗੋਨਿ ਆਹਿ ॥ ਕਸਨਿ ਬਹਤਰਿ ਲਾਗੀ ਤਾਹਿ ॥੧॥
ਮੋਹਿ ਐਸੇ ਬਨਜ ਸਿਉ ਨਹੀਨ ਕਾਜੁ ॥ ਜਿਹ ਘਟੈ ਮੂਲੁ ਨਿਤ ਬਢੈ ਬਿਆਜੁ ॥ ਰਹਾਉ ॥
ਸਾਤ ਸੂਤ ਮਿਲਿ ਬਨਜੁ ਕੀਨ ॥ ਕਰਮ ਭਾਵਨੀ ਸੰਗ ਲੀਨ ॥
ਤੀਨਿ ਜਗਾਤੀ ਕਰਤ ਰਾਰਿ ॥ ਚਲੋ ਬਨਜਾਰਾ ਹਾਥ ਝਾਰਿ ॥੨॥
ਪੂੰਜੀ ਹਿਰਾਨੀ ਬਨਜੁ ਟੂਟ ॥ ਦਹ ਦਿਸ ਟਾਂਡੋ ਗਇਓ ਫੂਟਿ ॥
ਕਹਿ ਕਬੀਰ ਮਨ ਸਰਸੀ ਕਾਜ ॥ ਸਹਜ ਸਮਾਨੋ ਤ ਭਰਮ ਭਾਜ ॥੩॥੬॥

ਬਸੰਤੁ ਹਿੰਡੋਲੁ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ ॥
ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ ॥੧॥
ਕਹੁ ਪੰਡਿਤ ਸੂਚਾ ਕਵਨੁ ਠਾਉ ॥ ਜਹਾਂ ਬੈਸਿ ਹਉ ਭੋਜਨੁ ਖਾਉ ॥੧॥ ਰਹਾਉ ॥
ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ ॥
ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ ॥੨॥
ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ ॥
ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ ॥੩॥
ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ ॥
ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ ॥੪॥੧॥੭॥

ਰਾਮਾਨੰਦ ਜੀ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ ਰਹਾਉ ॥
ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥
ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥੧॥

ਕਵੀ-ਜਨ, ਜੋਗੀ, ਜਟਾਧਾਰੀ, ਸਭ (ਕਾਮ ਤੋਂ ਡਰਦੇ ਹੋਏ) ਆਪਣਾ ਵੇਲਾ ਬਿਤਾ ਕੇ ਚਲੇ ਗਏ ਹਨ।੨। (ਹੇ ਪ੍ਰਭੂ!) ਤੂੰ ਅਥਾਹ ਹੈਂ, ਮੈਨੂੰ ਤੇਰੀ ਥਾਹ (ਦਾ ਪਤਾ) ਨਹੀਂ ਹੈ। ਹੇ ਪ੍ਰਭੂ! ਹੇ ਦੀਨਾਂ ਦੇ ਸੁਆਮੀ! (ਮੈਂ ਆਪਣਾ) ਦੁਖ ਕਿਸ ਨੂੰ ਆਖਾਂ? ਮੇਰਾ ਜਨਮ-ਮਰਨ ਦਾ ਦੁਖ ਮਾਇਆ (*ਆਖਿ*) ਕਰਕੇ ਹੈ, (ਇਸ ਵਲੋਂ ਮੈਨੂੰ) ਧੀਰਜ ਪ੍ਰਦਾਨ ਕਰ, (ਤਾਂ ਜੋ) ਕਬੀਰ ਸੁਖਾਂ ਦੇ ਸਾਗਰ (ਪ੍ਰਭੂ) ਦਾ ਗੁਣ-ਗਾਨ ਕਰਦਾ ਰਹੇ।੩।੫।

(ਇਸ ਸ਼ਰੀਰ ਦਾ ਜੀਵਾਤਮਾ ਰੂਪ) ਇਕ ਨਾਇਕ ਹੈ ਅਤੇ ਪੰਜ (ਵਿਕਾਰ) ਵਪਾਰੀ ਹਨ। ਪੰਝੀ ਪ੍ਰਕ੍ਰਿਤੀਆਂ (ਤੱਤ੍ਵ) ਬਲਦ ਹਨ, (ਪਰ ਇਹ) ਸੰਗ ਸਾਥ ਕੱਚਾ ਹੈ। ਦਸ (ਗਿਆਨ ਅਤੇ ਕਰਮ ਇੰਦ੍ਰੀਆਂ ਰੂਪ) ਬੋਰੀਆਂ ਹਨ (ਅਤੇ ਉਨ੍ਹਾਂ ਨੂੰ ਲਦਣ ਲਈ ਗੋਲਕਾਂ ਰੂਪ) ਨੌਂ ਚਮਾੜੀਆਂ ਬਾਹੀਆਂ ਹਨ। (ਬੋਰੀਆਂ ਨੂੰ) ਕਸਣ ਲਈ ਬਹਤਰ (ਨਾੜੀਆਂ ਰੂਪ) ਰੱਸੀਆਂ ਜਾਂ ਸੇਬੇ ਹਨ।੧। (ਹੇ ਭਾਈ!) ਮੇਰਾ ਅਜਿਹੇ ਵਣਜ ਨਾਲ ਕੋਈ ਵਾਸਤਾ ਨਹੀਂ ਹੈ, ਜਿਸ ਕਰਕੇ (ਮੇਰੀ) ਮੂਲ (ਪੂੰਜੀ) ਘਟਦੀ ਹੋਵੇ ਅਤੇ ਵਿਆਜ ਵਧਦਾ ਹੋਵੇ।ਰਹਾਉ। ਸੱਤ ਧਾਤੂਆਂ (ਰਕਤ, ਵੀਰਜ, ਮਿਝ, ਚਰਬੀ, ਮਾਸ, ਖਲੜੀ ਅਤੇ ਹਡੀਆਂ) ਦੇ ਮਿਲਣ ਨਾਲ ਬਣੇ ਸ਼ਰੀਰ ਦਾ (ਜੀਵਾਤਮਾ ਰੂਪ ਨਾਇਕ ਨੇ) ਵਣਜ ਕੀਤਾ ਹੈ। ਕਰਮਾਂ ਦੀ ਸ਼ਰਧਾ ਨੂੰ ਨਾਲ ਲਿਆ ਹੈ। (ਪਰ ਅਗੋਂ) ਤਿੰਨ ਗੁਣ (ਰੂਪ) ਮਸੂਲੀਏ ਝਗੜਾ ਕਰਦੇ ਹਨ। (ਫਲਸਰੂਪ) ਵਣਜਾਰਾ (ਜੀਵਾਤਮਾ) ਹੱਥ ਝਾੜ ਕੇ ਤੁਰ ਪੈਂਦਾ ਹੈ।੨। (ਸੁਆਸਾਂ ਰੂਪ) ਪੂੰਜੀ ਖੁਸ ਜਾਂਦੀ (*ਹਿਰਾਨੀ*) ਹੈ, ਤਾਂ ਵਣਜ (ਸ਼ਰੀਰ) ਖ਼ਤਮ ਹੋ ਜਾਂਦਾ ਹੈ। ਟਾਂਡਾ (ਵਪਾਰ ਦਾ ਸਾਥ) ਇਧਰ ਉਧਰ ਖਿੰਡ ਜਾਂਦਾ ਹੈ। ਕਬੀਰ ਦਾ ਕਥਨ ਹੈ ਕਿ ਹੇ ਮਨ! (ਤੂੰ) ਸਹਿਜ ਅਵਸਥਾ ਵਿਚ ਸਮਾ ਜਾਏਂ, ਤਾਂ ਭਰਮ ਦੂਰ ਹੋ ਜਾਵੇਗਾ ਅਤੇ (ਤੇਰਾ) ਕੰਮ ਸਵਰ ਜਾਏਗਾ।੩।੬।

**ਬਸੰਤੁ ਹਿੰਡੋਲੁ ਘਰੁ ੨**

(ਹੇ ਪੰਡਿਤ!) ਮਾਤਾ ਅਪਵਿਤਰ (*ਜੂਠੀ*) ਹੈ, ਪਿਤਾ ਵੀ ਅਪਵਿਤਰ ਹੈ ਅਤੇ (ਇਨ੍ਹਾਂ ਨੂੰ) ਲਗਣ ਵਾਲੇ ਫਲ (ਅਰਥਾਤ ਬੱਚੇ) ਵੀ ਅਪਵਿਤਰ ਹਨ। (ਮਨੁੱਖ ਇਸ ਸੰਸਾਰ ਵਿਚ) ਆਉਂਦੇ ਅਪਵਿਤਰ ਹਨ ਅਤੇ ਜਾਂਦੇ ਵੀ ਅਪਵਿਤਰ ਹਨ, (ਇਸ ਤਰ੍ਹਾਂ) ਭਾਗ-ਹੀਣ ਅਪਵਿਤਰ ਹੀ ਮਰ ਜਾਂਦੇ ਹਨ।੧। ਹੇ ਪੰਡਿਤ! ਦਸ, ਕਿਹੜੀ ਥਾਂ ਪਵਿਤਰ ਹੈ, ਜਿਥੇ ਬੈਠ ਕੇ ਮੈਂ ਭੋਜਨ ਖਾਵਾਂ।੧ ਰਹਾਉ। ਜੀਭ ਅਪਵਿਤਰ ਹੈ, ਬੋਲ-ਬਾਣੀ ਵੀ ਅਪਵਿਤਰ ਹੈ, ਕੰਨ ਅਤੇ ਅੱਖਾਂ ਸਭ ਅਪਵਿਤਰ ਹਨ। (ਕਾਮ-) ਇੰਦ੍ਰੀ ਦੀ ਅਪਵਿਤਰਤਾ ਤਾਂ ਖ਼ਤਮ ਹੀ ਨਹੀਂ ਹੁੰਦੀ। ਹੇ ਬ੍ਰਾਹਮਣ ਹੋਣ ਦੇ ਹੰਕਾਰ ਵਿਚ ਸੜੇ ਹੋਏ (*ਲੂਠੇ*)! (ਦਸ ਕਿਹੜੀ ਚੀਜ਼ ਪਵਿਤਰ ਹੈ)।੨। ਅਗਨੀ ਅਪਵਿਤਰ ਹੈ, ਪਾਣੀ ਵੀ ਅਵਿਤਰ ਹੈ, ਅਪਵਿਤਰ (ਇਸਤਰੀ) ਨੇ ਬੈਠ ਕੇ (ਭੋਜਨ) ਪਕਾਇਆ ਹੈ। ਅਪਵਿਤਰ ਕੜਛੀ ਨਾਲ (ਭੋਜਨ) ਪਰੋਸਿਆ ਗਿਆ ਹੈ ਅਤੇ ਅਪਵਿਤਰ (ਵਿਅਕਤੀ ਨੇ) ਬੈਠ ਕੇ ਖਾਇਆ ਹੈ।੩। ਗੋਹਾ ਅਪਵਿਤਰ ਹੈ, ਚੌਂਕਾ ਵੀ ਅਪਵਿਤਰ ਹੈ ਅਤੇ (ਚੌਂਕੇ ਦੇ ਇਰਦ ਗਿਰਦ) ਕਢੀ ਕਾਰ ਵੀ ਅਪਵਿਤਰ ਹੈ। ਕਬੀਰ ਦਾ ਕਥਨ ਹੈ ਕਿ ਉਹੀ ਮਨੁੱਖ ਪਵਿਤਰ ਹਨ (ਜਿਨ੍ਹਾਂ ਦੇ ਪਲੇ) ਸੱਚਾ ਵਿਚਾਰ ਪੈ ਗਿਆ ਹੈ।੪।੧।੭।

**ਰਾਮਾਨੰਦ ਜੀ ਘਰੁ ੧**

(ਹੇ ਜਿਗਿਆਸੂ! ਹੋਰ) ਕਿਥੇ ਜਾਈਏ? (ਜਦ ਕਿ ਹਿਰਦੇ ਰੂਪ ਘਰ ਵਿਚ) ਆਨੰਦ (ਦਾ ਮਾਹੌਲ) ਬਣ ਗਿਆ ਹੈ। ਮੇਰਾ ਚਿਤ ਡੋਲਦਾ ਨਹੀਂ ਹੈ (ਕਿਉਂਕਿ ਮੇਰਾ) ਮਨ ਪਿੰਗਲਾ ਹੋ ਗਿਆ ਹੈ (ਅਰਥਾਤ ਅਹਿਲ ਹੋ ਗਿਆ ਹੈ)।੧ ਰਹਾਉ। ਇਕ ਦਿਨ ਮੇਰੇ ਮਨ ਵਿਚ ਲਹਿਰ ਉਠੀ। ਚੰਦਨ ਰਗੜ ਕੇ, ਅਤਰ ਅਤੇ ਬਹੁਤ ਸਾਰੀਆਂ ਸੁਗੰਧਾਂ ਲੈ ਕੇ (ਮੇਰੀ ਸੁਰਤਿ) ਪੂਜਾ ਕਰਨ ਲਈ ਠਾਕੁਰ ਦੁਆਰੇ ਨੂੰ ਚਲ ਪਈ। (ਉਦੋਂ ਹੀ) ਗੁਰੂ ਨੇ ਉਹ ਠਾਕੁਰ ਮਨ ਵਿਚ (ਟਿਕਿਆ ਹੋਇਆ) ਦਸ ਦਿੱਤਾ।੧। ਜਿਥੇ

ਜਹਾ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥
ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥
ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥

ਬਸੰਤੁ ਬਾਣੀ ਨਾਮਦੇਉ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਸਾਹਿਬੁ ਸੰਕਟਵੈ ਸੇਵਕੁ ਭਜੈ ॥ ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥੧॥
ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ॥ਚਰਨ ਕਮਲ ਮੇਰੇ ਹੀਅਰੇ ਬਸੈਂ ॥੧॥ ਰਹਾਉ ॥
ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ ॥ ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ ॥੨॥
ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ॥੩॥੧॥

ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ ॥੧॥
ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ ॥ ਤਾਰਿ ਲੈ ਬਾਪ ਬੀਠੁਲਾ ॥੧॥ ਰਹਾਉ ॥
ਅਨਿਲ ਬੇੜਾ ਹਉ ਖੇਵਿ ਨ ਸਾਕਉ ॥ ਤੇਰਾ ਪਾਰੁ ਨ ਪਾਇਆ ਬੀਠੁਲਾ ॥੨॥
ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ ॥ ਪਾਰਿ ਉਤਾਰੇ ਕੇਸਵਾ ॥੩॥
ਨਾਮਾ ਕਹੈ ਹਉ ਤਰਿ ਭੀ ਨ ਜਾਨਉ ॥ ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ॥੪॥੨॥

ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ ॥ ਪੀਛੈ ਤਿਨਕਾ ਲੈ ਕਰਿ ਹਾਂਕਤੀ ॥੧॥
ਜੈਸੇ ਪਨਕਤ ਥ੍ਰੂਟਿਟਿ ਹਾਂਕਤੀ ॥ ਸਰਿ ਧੋਵਨ ਚਾਲੀ ਲਾਡੁਲੀ ॥੧॥ ਰਹਾਉ ॥
ਧੋਬੀ ਧੋਵੈ ਬਿਰਹ ਬਿਰਾਤਾ ॥ ਹਰਿ ਚਰਨ ਮੇਰਾ ਮਨੁ ਰਾਤਾ ॥੨॥
ਭਣਤਿ ਨਾਮਦੇਉ ਰਮਿ ਰਹਿਆ ॥ ਅਪਨੇ ਭਗਤ ਪਰ ਕਰਿ ਦਇਆ ॥੩॥੩॥

ਬਸੰਤੁ ਬਾਣੀ ਰਵਿਦਾਸ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਤੁਝਹਿ ਸੁਝੰਤਾ ਕਛੂ ਨਾਹਿ ॥ ਪਹਿਰਾਵਾ ਦੇਖੇ ਊਭਿ ਜਾਹਿ ॥
ਗਰਬਵਤੀ ਕਾ ਨਾਹੀ ਠਾਉ ॥ ਤੇਰੀ ਗਰਦਨਿ ਊਪਰਿ ਲਵੈ ਕਾਉ ॥੧॥
ਤੂ ਕਾਂਇ ਗਰਬਹਿ ਬਾਵਲੀ ॥
ਜੈਸੇ ਭਾਦਉ ਖੂੰਬਰਾਜੁ ਤੂ ਤਿਸ ਤੇ ਖਰੀ ਉਤਾਵਲੀ ॥੧॥ ਰਹਾਉ ॥
ਜੈਸੇ ਕੁਰੰਕ ਨਹੀ ਪਾਇਓ ਭੇਦੁ ॥ ਤਨਿ ਸੁਗੰਧ ਢੂਢੈ ਪ੍ਰਦੇਸੁ ॥

ਜਾਈਏ ਉਕੋ ਜਲ ਅਤੇ ਪੱਥਰ (ਮੂਰਤੀਆਂ) ਹਨ। (ਹੇ ਪ੍ਰਭੂ !) ਤੂੰ ਸਭ ਪਾਸੇ ਇਕ ਸਮਾਨ ਵਿਆਪਕ ਹੋ ਰਿਹਾ ਹੈਂ। ਵੇਦ ਅਤੇ ਪੁਰਾਣ ਘੋਖ ਕੇ ਵੇਖ ਲਏ ਹਨ। ਉਥੇ (ਅਰਥਾਤ ਠਾਕੁਰ ਦੁਆਰਿਆਂ ਜਾਂ ਤੀਰਥਾਂ ਉਤੇ) ਤਦ ਜਾਈਏ ਜੇ (ਠਾਕੁਰ) ਇਥੇ (ਹਿਰਦੇ ਵਿਚ ਵਸਦਾ) ਨ ਹੋਵੇ।੨। ਹੇ ਸਤਿਗੁਰੂ ! ਮੈਂ ਤੇਰੇ ਉਤੋਂ ਬਲਿਹਾਰ ਜਾਂਦਾ ਹਾਂ, ਜਿਸ ਨੇ ਮੇਰੇ ਸਾਰੇ ਫ਼ਿਕਰ ਅਤੇ ਭਰਮ ਕਟ ਦਿੱਤੇ ਹਨ। ਰਾਮਾਨੰਦ ਦਾ ਸੁਆਮੀ ਬ੍ਰਹਮ (ਸਰਬਤ੍ਰ) ਵਿਚਰ ਰਿਹਾ ਹੈ। ਗੁਰੂ ਦਾ ਸ਼ਬਦ ਕਰੋੜਾਂ (ਮੰਦੇ) ਕਰਮਾਂ (ਦਾ ਪ੍ਰਭਾਵ) ਨਸ਼ਟ ਕਰ ਦਿੰਦਾ ਹੈ।੩।੧।

**ਬਸੰਤੁ ਬਾਣੀ ਨਾਮਦੇਉ ਜੀ ਕੀ**

ਜੇ ਮਾਲਕ ਕਿਸੇ ਵੇਲੇ ਔਖੇ ਕੰਮ ਵਿਚ ਲਗਾਏ ਅਤੇ ਸੇਵਕ ਭਜ ਜਾਏ (ਤਾਂ ਯਾਦ ਰਖੋ, ਉਹ ਸੇਵਕ) ਚਿਰ-ਕਾਲ ਤਕ ਜੀਉਂਦਾ ਨਹੀਂ ਰਹੇਗਾ, (ਉਹ ਆਪਣੇ ਨਾਨਕੇ ਅਤੇ ਦਾਦਕੇ) ਦੋਹਾਂ ਖ਼ਾਨਦਾਨਾਂ ਨੂੰ ਲਜਿਤ ਕਰੇਗਾ।੧। (ਹੇ ਹਰਿ ! ਮੈਂ) ਤੇਰੀ ਭਗਤੀ ਨਹੀਂ ਛਡਾਂਗਾ, ਭਾਵੇਂ ਲੋਕੀਂ ਹਸਦੇ ਰਹਿਣ। (ਤੇਰੇ) ਚਰਣ-ਕਮਲ ਮੇਰੇ ਹਿਰਦੇ ਵਿਚ ਵਸਦੇ ਹਨ।੧ ਰਹਾਉ। ਜਿਵੇਂ ਆਪਣੇ ਧਨ (ਨੂੰ ਬਚਾਉਣ ਲਈ) ਪ੍ਰਾਣੀ ਮਰਨਾ ਮੰਨ ਲੈਂਦਾ ਹੈ, ਤਿਵੇਂ ਸੰਤ ਜਨ (ਮਰ ਜਾਂਦੇ ਹਨ ਪਰ) ਰਾਮ-ਨਾਮ (ਰੂਪ ਧਨ) ਨਹੀਂ ਛਡਦੇ।੨। ਗੰਗਾ, ਗਯਾ, ਗੋਦਾਵਰੀ (ਆਦਿਕ ਤੀਰਥਾਂ ਉਪਰ ਜਾਣਾ) ਸੰਸਾਰ (ਨੂੰ ਪਰਚਾਉਣ ਦੇ) ਕੰਮ ਹਨ। ਨਾਮਦੇਵ (ਦਾ ਕਥਨ ਹੈ ਕਿ ਜੇ) ਪ੍ਰਭੂ ਪੂਰੀ ਤਰ੍ਹਾਂ ਪ੍ਰਸੰਨ ਹੋ ਜਾਏ (ਤਾਂ ਮੈਂ) ਸੇਵਕ (ਬਣਨ ਦਾ ਅਧਿਕਾਰੀ ਹੁੰਦਾ ਹੈ)।੩।੧।

ਹੇ ਕੇਸ਼ਵ! ਲੋਭ ਦੀ ਲਹਿਰ ਲਗਾਤਾਰ (*ਨੀਝਰ*) ਸ਼ੂਕ ਰਹੀ ਹੈ (ਅਤੇ ਉਸ ਵਿਚ ਮੇਰਾ) ਸ਼ਰੀਰ ਡੁਬ ਰਿਹਾ ਹੈ।੧। ਹੇ ਬੀਠਲ ਪਿਤਾ! ਹੇ ਗੋਬਿੰਦ! (ਮੈਨੂੰ) ਭਵ-ਸਾਗਰ ਵਿਚੋਂ ਤਾਰ ਲੈ, ਤਾਰ ਲੈ।੧ ਰਹਾਉ। ਹੇ ਬੀਠਲ! (ਮੇਰਾ ਜੀਵਨ ਰੂਪ) ਬੇੜਾ ਝਖੜ (*ਅਨਿਲ*) ਵਿਚ (ਫਸ ਗਿਆ ਹੈ), (ਮੈਂ ਇਸ ਨੂੰ) ਚਪੂ ਨਹੀਂ ਲਗਾ ਸਕਦਾ। ਤੇਰਾ ਪਾਰ ਨਹੀਂ ਪਾਇਆ ਜਾ ਸਕਦਾ।੨। ਹੇ ਕੇਸ਼ਵ! ਤੂੰ ਮੇਰੇ ਉਤੇ ਦਿਆਲ ਹੋ ਕੇ ਗੁਰੂ ਮਿਲਾ ਦੇ, (ਜੋ) ਮੈਨੂੰ (ਭਵ-ਸਾਗਰ ਤੋਂ) ਪਾਰ ਉਤਾਰ ਦੇਵੇ।੩। ਨਾਮਦੇਵ ਕਹਿੰਦਾ ਹੈ ਮੈਂ (ਭਵ-ਸਾਗਰ ਤੋਂ) ਤਰਨਾ ਵੀ ਨਹੀਂ ਜਾਣਦਾ। ਹੇ ਬੀਠਲ! ਮੈਨੂੰ ਆਪਣੀ ਬਾਂਹ ਫੜਾ ਦੇ, ਬਾਂਹ ਫੜਾ ਦੇ।੪।੨।

ਅਗੇ ਅਗੇ ਧੂੜ ਨਾਲ ਲਦੀ ਹੋਈ ਗਡੀ (ਅਰਥਾਤ ਪਾਪਾਂ ਭਰਿਆ ਸ਼ਰੀਰ) ਹੌਲੀ ਹੌਲੀ ਚਲਦੀ ਜਾ ਰਹੀ ਹੈ ਅਤੇ ਪਿਛੇ ਪਿਛੇ (ਧੋਬਣ) ਛਮਕ ਲੈ ਕੇ ਹਿਕਦੀ ਜਾ ਰਹੀ ਹੈ।੧। ਜਿਵੇ ਪਾਣੀ ਦੇ ਘਾਟ ਵਲ (ਧੋਬਣ) 'ਥੁਟਿਟਿ' (ਹਿਕਣ ਦੇ ਬੋਲ) ਕਹਿ ਕੇ ਹਿਕਦੀ ਹੈ ਅਤੇ ਸਰੋਵਰ ਵਲ (ਧੋਬੀ ਦੀ) ਲਾਡਲੀ (ਧੋਬਣ) ਜਾਂਦੀ ਹੈ (ਤਿਵੇਂ ਜੀਵ-ਇਸਤਰੀ ਆਪਾ ਧੋਣ ਲਈ ਸਤਿਸੰਗਤ ਵਲ ਜਾਂਦੀ ਹੈ)।੧ ਰਹਾਉ। (ਗੁਰੂ ਰੂਪ) ਧੋਬੀ (ਪ੍ਰਭੂ ਦੇ) ਪ੍ਰੇਮ ਵਿਚ ਰਤੇ ਹੋਏ (ਸਾਧਕਾਂ ਦੇ ਮਨ ਨੂੰ) ਧੋਂਦਾ ਹੈ। ਮੇਰਾ ਮਨ ਹਰਿ ਦੇ ਚਰਣਾਂ ਵਿਚ ਰੰਗਿਆ ਹੋਇਆ ਹੈ।੨। ਨਾਮਦੇਵ ਕਹਿੰਦਾ ਹੈ—(ਹੇ ਪ੍ਰਭੂ ! ਤੂੰ) ਸਰਬਤ੍ਰ ਵਰਤ ਰਿਹਾ ਹੈਂ, ਆਪਣੇ ਭਗਤ ਉਪਰ ਦਇਆ ਕਰ।੩।੩।

**ਬਸੰਤੁ ਬਾਣੀ ਰਵਿਦਾਸ ਜੀ ਕੀ**

(ਹੇ ਕਾਇਆ!) ਤੈਨੂੰ ਕੁਝ ਵੀ ਸੁਝਦਾ ਨਹੀਂ ਹੈ। (ਤੂੰ) ਆਪਣਾ ਪਹਿਰਾਵਾ ਵੇਖ ਕੇ ਆਕੜਦੀ (*ਉਭਿ*) ਹੈਂ। ਹੰਕਾਰੀ ਹੋਈ (ਕਾਇਆ) ਦਾ ਕੋਈ ਠਿਕਾਣਾ ਨਹੀਂ ਹੈ। ਤੇਰੀ ਗਰਦਨ ਉਪਰ (ਕਾਲ ਰੂਪ) ਕਾਂ ਬੋਲ (ਲਵੈ) ਰਿਹਾ ਹੈ।੧। ਹੇ ਮੂਰਖ ਕਾਇਆ! ਤੂੰ ਕਿਸ ਲਈ ਹੰਕਾਰ ਕਰਦੀ ਹੈਂ। ਜਿਵੇਂ ਭਾਦੋਂ (ਦੇ ਮਹੀਨੇ ਵਿਚ) ਖੁੰਬ (ਉਗ ਕੇ ਛੇਤੀ ਨਸ਼ਟ ਹੋ ਜਾਂਦੀ ਹੈ), ਤੂੰ ਉਸ ਤੋਂ ਵੀ (ਨਸ਼ਟ ਹੋਣ ਲਈ) ਕਾਹਲੀ ਹੈਂ।੧ ਰਹਾਉ। ਜਿਵੇਂ ਹਿਰਨ (ਇਹ) ਭੇਦ ਨਹੀਂ ਸਮਝਦਾ ਕਿ ਸੁਗੰਧ (ਉਸ ਦੇ) ਸ਼ਰੀਰ ਵਿਚ ਹੀ ਹੈ, (ਪਰ) ਉਹ ਬਾਹਰ (*ਪ੍ਰਦੇਸੁ*) ਲਭਦਾ ਫਿਰਦਾ ਹੈ। (ਤਿਵੇਂ ਮਨੁੱਖ ਅੰਦਰ ਵਸਦੀ

ਅਪ ਤਨ ਕਾ ਜੋ ਕਰੇ ਬੀਚਾਰੁ ॥ ਤਿਸੁ ਨਹੀ ਜਮਕੰਕਰੁ ਕਰੇ ਖੁਆਰੁ ॥੨॥
ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ ॥ ਠਾਕੁਰੁ ਲੇਖਾ ਮਗਨਹਾਰੁ ॥
ਫੇੜੇ ਕਾ ਦੁਖੁ ਸਹੈ ਜੀਉ ॥ ਪਾਛੇ ਕਿਸਹਿ ਪੁਕਾਰਹਿ ਪੀਉ ਪੀਉ ॥੩॥
ਸਾਧੂ ਕੀ ਜਉ ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥
ਕਹਿ ਰਵਿਦਾਸ ਜੁੋ ਜਪੈ ਨਾਮੁ ॥ ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪॥੧॥

ਬਸੰਤੁ ਕਬੀਰ ਜੀਉ ੴ ਸਤਿਗੁਰ ਪ੍ਰਸਾਦਿ ॥
ਸੁਰਹ ਕੀ ਜੈਸੀ ਤੇਰੀ ਚਾਲ ॥ ਤੇਰੀ ਪੂੰਛਟ ਊਪਰਿ ਝਮਕ ਬਾਲ ॥੧॥
ਇਸ ਘਰ ਮਹਿ ਹੈ ਸੁ ਤੂ ਢੂੰਢਿ ਖਾਹਿ ॥
ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ ॥੧॥ ਰਹਾਉ ॥
ਚਾਕੀ ਚਾਟਹਿ ਚੂਨੁ ਖਾਹਿ ॥ ਚਾਕੀ ਕਾ ਚੀਥਰਾ ਕਹਾਂ ਲੈ ਜਾਹਿ ॥੨॥
ਛੀਕੇ ਪਰ ਤੇਰੀ ਬਹੁਤੁ ਡੀਠਿ ॥ ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ ॥੩॥
ਕਹਿ ਕਬੀਰ ਭੋਗ ਭਲੇ ਕੀਨ ॥ ਮਤਿ ਕੋਊ ਮਾਰੈ ਈਂਟ ਢੇਮ ॥੪॥੧॥

ਪਰਮ-ਸੱਤਾ ਨੂੰ ਬਾਹਰ ਲਭਦਾ ਹੈ)। ਜੋ (ਵਿਅਕਤੀ) ਆਪਣੇ ਸ਼ਰੀਰ ਦਾ ਵਿਚਾਰ ਕਰਦਾ ਹੈ, ਉਸ ਨੂੰ ਜਮ-ਦੂਤ ਖੁਆਰ ਨਹੀਂ ਕਰਦਾ।੨। (ਜੇ ਕੋਈ) ਪੁੱਤਰ ਅਤੇ ਇਸਤਰੀ ਦਾ ਹੰਕਾਰ ਕਰਦਾ ਹੈ, (ਤਾਂ) ਮਾਲਕ (ਕਰਮਾਂ ਦਾ) ਲੇਖਾ ਮੰਗਣ ਵਾਲਾ ਹੈ। ਕੀਤੇ ਹੋਏ ਕਰਮਾਂ (ਫੇੜੇ) ਦਾ ਦੁਖ ਜੀਵ ਸਹਾਰਦਾ ਹੈ। (ਹੇ ਕਾਇਆਂ! ਜਿੰਦ ਨਿਕਲਣ ਤੋਂ) ਬਾਦ ਤੂੰ ਕਿਸ ਨੂੰ 'ਪੀਉ ਪੀਉ' (ਪਿਆਰਾ ਪਿਆਰਾ) ਕਹਿ ਕੇ ਪੁਕਾਰੇਂਗੀ।੩। (ਹੇ ਪ੍ਰਾਣੀ!) ਜੇ ਤੂੰ ਸਾਧੂ/ਗੁਰੂ ਦੀ ਓਟ ਲਏਂ, ਤਾਂ ਤੇਰੇ ਸਾਰੇ ਕਰੋੜਾਂ ਪਾਪ ਮਿਟ ਜਾਣ। ਰਵਿਦਾਸ ਦਾ ਕਥਨ ਹੈ ਕਿ ਜੋ ਨਾਮ ਜਪਦਾ ਹੈ, ਉਸ ਦਾ ਜਾਤਾਂ, ਜਨਮਾਂ ਅਤੇ ਜੂਨਾਂ ਨਾਲ ਕੋਈ ਸਰੋਕਾਰ ਨਹੀਂ ਰਹਿੰਦਾ।੪।੧।

**ਬਸੰਤੁ ਕਬੀਰ ਜੀਉ**

(ਘਰ ਵਿਚ ਆਏ ਹੋਏ ਕੁਤੇ ਨੂੰ ਕਬੀਰ ਸੰਬੋਧਨ ਕਰਦੇ ਹਨ ਕਿ) ਤੇਰੀ ਚਾਲ ਗਊ (*ਸੁਰਹ*) ਵਰਗੀ ਹੈ। ਤੇਰੀ ਪੂਛਲ ਉਪਰ ਵਾਲ ਚਮਕਦੇ ਹਨ।੧। ਇਸ ਘਰ ਵਿਚ ਜੋ ਕੁਝ ਹੈ, ਉਸ ਨੂੰ ਢੂੰਢ ਕੇ ਖਾ ਲੈ, ਹੋਰ ਕਿਸੇ (ਦੇ ਘਰ) ਤੂੰ ਨ ਜਾਈਂ।੧।ਰਹਾਉ। ਤੂੰ ਚੱਕੀ ਚਟਦਾ ਹੈਂ ਅਤੇ ਆਟਾ ਖਾਂਦਾ ਹੈਂ। (ਪਰ ਜਾਂਦੇ ਹੋਇਆਂ) ਚੱਕੀ ਦਾ ਪਰੋਲਾ ਕਿਥੇ ਲੈ ਜਾਏਂਗਾ?।੨। (ਪਹੁੰਚ ਤੋਂ ਪਰੇ) ਛਿਕੇ (ਵਿਚ ਪਈ ਵਸਤੂ) ਵਲ ਤੇਰੀ ਬਹੁਤ ਨਜ਼ਰ ਹੈ, ਮਤਾਂ ਕੋਈ ਲਠ ਜਾਂ ਸੋਟਾ ਤੇਰੀ ਪਿਠ ਉਪਰ ਪੈ ਜਾਏ।੩। ਕਬੀਰ ਦਾ ਕਥਨ ਹੈ ਕਿ (ਹੇ ਕੁੱਤੇ! ਤੂੰ) ਬਹੁਤ ਕੁਝ ਖਾ ਲਿਆ ਹੈ। (ਧਿਆਨ ਰਖੀਂ) ਮਤਾਂ ਕੋਈ ਇਟ ਜਾਂ ਢੀਮ ਮਾਰ ਦੇਵੇ।੪।੧। (ਇਸ ਪਦ ਵਿਚ ਭਗਤ ਕਬੀਰ ਨੇ ਜੀਵ ਦੀ ਬਿਰਤੀ ਨੂੰ ਕੁੱਤੇ ਦੀ ਬਿਰਤੀ ਨਾਲ ਤੁਲਨਾ ਕੇ ਉਸ ਨੂੰ ਸੰਸਾਰਿਕ ਪਦਾਰਥਾਂ ਨੂੰ ਤਿਆਗ ਦੇ ਪ੍ਰਭੂ ਵਿਚ ਯਕੀਨ ਰਖਣ ਲਈ ਪ੍ਰੇਰਿਆ ਹੈ)।

ਰਾਗੁ ਸਾਰਗ ਚਉਪਦੇ ਮਹਲਾ ੧ ਘਰੁ ੧
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਅਪੁਨੇ ਠਾਕੁਰ ਕੀ ਹਉ ਚੇਰੀ ॥
ਚਰਨ ਗਹੇ ਜਗਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ ॥੧॥ ਰਹਾਉ ॥
ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ ॥
ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ ॥੧॥
ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ ॥
ਜਬ ਕੀ ਰਾਮ ਰੰਗੀਲੈ ਰਾਤੀ ਰਾਮ ਜਪਤ ਮਨ ਧੀਰੇ ॥੨॥
ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ ॥
ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੁੋਕਾਨੀ ॥੩॥
ਭੂਰ ਭਵਿਖ ਨਾਹੀ ਤੁਮ ਜੈਸੇ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥
ਹਰਿ ਕੈ ਨਾਮਿ ਰਤੀ ਸੋਹਾਗਨਿ ਨਾਨਕ ਰਾਮ ਭਤਾਰਾ ॥੪॥੧॥

ਸਾਰਗ ਮਹਲਾ ੧ ॥
ਹਰਿ ਬਿਨੁ ਕਿਉ ਰਹੀਐ ਦੁਖੁ ਬਿਆਪੈ ॥
ਜਿਹਵਾ ਸਾਦੁ ਨ ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ ॥੧॥ ਰਹਾਉ ॥
ਜਬ ਲਗੁ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ ॥
ਦਰਸਨੁ ਦੇਖਤ ਹੀ ਮਨੁ ਮਾਨਿਆ ਜਲ ਰਸਿ ਕਮਲ ਬਿਗਾਸੀ ॥੧॥
ਊਨਵਿ ਘਨਹਰੁ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ ॥
ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ ਸੋਹਾਗੈ ॥੨॥
ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ ॥
ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ ॥੩॥
ਆਇ ਨ ਜਾਵੈ ਨਾ ਦੁਖੁ ਪਾਵੈ ਨਾ ਦੁਖ ਦਰਦੁ ਸਰੀਰੇ ॥
ਨਾਨਕ ਪ੍ਰਭ ਤੇ ਸਹਜ ਸੁਹੇਲੀ ਪ੍ਰਭ ਦੇਖਤ ਹੀ ਮਨੁ ਧੀਰੇ ॥੪॥੨॥

ਸਾਰਗ ਮਹਲਾ ੧ ॥
ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ ॥
ਸਤਿਗੁਰ ਬਚਨਿ ਮੇਰੋ ਮਨੁ ਮਾਨਿਆ ਹਰਿ ਪਾਏ ਪ੍ਰਾਨ ਅਧਾਰਾ ॥੧॥ ਰਹਾਉ ॥
ਇਨ ਬਿਧਿ ਹਰਿ ਮਿਲੀਐ ਵਰ ਕਾਮਨਿ ਧਨ ਸੋਹਾਗੁ ਪਿਆਰੀ ॥
ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ ॥੧॥

ਰਾਗੁ ਸਾਰਗ ਚਉਪਦੇ ਮਹਲਾ ੧ ਘਰੁ ੧
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਮੈਂ ਆਪਣੇ ਸੁਆਮੀ (ਪ੍ਰਭੂ) ਦੀ ਦਾਸੀ ਹਾਂ। (ਜਦ ਦੇ ਮੈਂ) ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਪ੍ਰਭੂ ਦੇ ਚਰਨ ਪਕੜੇ ਹਨ, (ਉਸ ਨੇ ਮੇਰੀ) ਹਉਮੈ ਮਾਰ ਕੇ ਮੁਕਾ ਦਿੱਤੀ ਹੈ।੧।ਰਹਾਉ। ਪਰਮ ਜੋਤਿ ਵਾਲਾ ਪ੍ਰਭੂ ਪੂਰਣ ਰੂਪ ਵਿਚ (ਸਰਬਤ੍ਰ ਵਿਆਪਕ ਹੈ) ਅਤੇ ਮੇਰੇ ਪ੍ਰਾਣਾਂ ਦਾ ਪਿਆਰਾ ਹੈ। (ਉਸ) ਮੋਹਨ ਨੇ ਮੇਰਾ ਮਨ ਮੋਹ ਲਿਆ ਹੈ, (ਮੈਂ) ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ (ਉਸ ਨੂੰ) ਸਮਝਿਆ ਹੈ।੧। ਮਨਮੁਖ ਹੀਨ, ਹੋਛੀ ਅਤੇ ਝੂਠੀ ਮਤਿ ਵਾਲਾ ਹੈ, (ਉਸ ਦੇ) ਮਨ ਤਨ ਅਤੇ ਸ਼ਰੀਰ ਵਿਚ (ਹਉਮੈ ਦੀ) ਪੀੜ ਵਿਆਪਤ ਹੈ। ਜਦ ਦੀ (ਮੇਰੀ ਮਤਿ) ਰਸਿਕ ਰਾਮ ਵਿਚ ਰੰਗੀ ਗਈ ਹੈ, (ਤਦ ਤੋਂ) ਰਾਮ-(ਨਾਮ) ਜਪਣ ਨਾਲ (ਮੇਰੇ) ਮਨ ਨੂੰ ਧੀਰਜ ਮਿਲਦਾ ਹੈ।੨। (ਜਦ ਦੀ ਮੇਰੀ ਮਤਿ) ਹਉਮੈ ਦਾ ਤਿਆਗ ਕਰਕੇ ਵੈਰਾਗਵਾਨ ਹੋ ਗਈ ਹੈ, ਤਦ ਦੀ (ਮੇਰੀ) ਸੁਰਤਿ ਸੱਚ ਵਿਚ ਸਮਾ ਗਈ ਹੈ। (ਜਦ ਦਾ ਮੇਰਾ) ਮਨ ਕੁਲ-ਰਹਿਤ ਪ੍ਰਭੂ ਨਾਲ ਪਤੀਜ ਗਿਆ ਹੈ, (ਤਦ ਦੀ) ਲੋਕ-ਲਾਜ ਭੁਲ ਗਈ ਹੈ।੩। ਹੇ ਮੇਰੇ ਪ੍ਰਾਣਾਂ ਦੇ ਆਧਾਰ ਪ੍ਰੀਤਮ! ਭੂਤ (ਕਾਲ) ਅਤੇ ਭਵਿਸ਼ਤ (ਕਾਲ) ਵਿਚ ਤੇਰੇ ਵਰਗਾ ਕੋਈ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਜੋ ਜੀਵ-ਇਸਤਰੀ) ਹਰਿ ਦੇ ਨਾਮ ਵਿਚ ਰੰਗੀ ਗਈ ਹੈ, (ਉਹ) ਸੋਹਾਗਣ ਹੈ (ਅਤੇ ਉਸ ਦਾ) ਪਤੀ ਪ੍ਰਭੂ ਹੈ।੪।੧।

ਸਾਰਗ ਮਹਲਾ ੧

(ਹੇ ਭਾਈ!) ਹਰਿ (ਦੇ ਨਾਮ ਸਿਮਰਨ ਤੋਂ) ਬਿਨਾ ਕਿਵੇਂ ਰਿਹਾ ਜਾ ਸਕਦਾ ਹੈ? (ਅਜਿਹਾ ਨ ਕਰਨ ਨਾਲ) ਦੁਖ ਲਗਿਆ ਰਹਿੰਦਾ ਹੈ। (ਸਿਮਰਨ ਤੋਂ ਬਿਨਾ) ਜੀਭ ਵਿਚ ਸੁਆਦ ਨਹੀਂ ਹੁੰਦਾ, (ਉਹ ਹਰਿ ਦੇ) ਰਸ ਤੋਂ ਬਿਨਾ ਫਿਕੀ ਰਹਿੰਦੀ ਹੈ, ਪ੍ਰਭੂ ਤੋਂ ਬਿਨਾ ਕਾਲ ਦੁਖ ਦਿੰਦਾ ਰਹਿੰਦਾ ਹੈ।੧।ਰਹਾਉ। ਜਦ ਤਕ (ਜੀਵ-ਇਸਤਰੀ) ਪ੍ਰੀਤਮ (ਪ੍ਰਭੂ) ਦੇ ਦਰਸ਼ਨ ਕਰਕੇ (ਉਸ ਨੂੰ) ਪਰਸਦੀ ਨਹੀਂ ਹੈ, ਤਦ ਤਕ ਉਹ (ਮਾਇਆਵੀ ਪਦਾਰਥਾਂ ਲਈ) ਭੁਖੀ ਅਤੇ ਪਿਆਸੀ ਰਹਿੰਦੀ ਹੈ। (ਪ੍ਰਭੂ ਦਾ) ਦਰਸ਼ਨ ਕਰਨ ਨਾਲ (ਜੀਵ-ਇਸਤਰੀ ਦਾ) ਮਨ ਪਤੀਜ ਜਾਂਦਾ ਹੈ, (ਜਿਵੇਂ) ਜਲ ਦੇ ਰਸ ਨਾਲ ਕਮਲ (ਦਾ ਫੁਲ) ਖਿੜ ਜਾਂਦਾ ਹੈ।੧। (ਜਿਵੇਂ) ਬਦਲ ਝੁਕ ਕੇ ਗਜਦਾ ਵਰ੍ਹਦਾ ਹੈ; ਕੋਇਲ, ਮੋਰ ਅਤੇ ਬ੍ਰਿਛ, ਬੂਟੇ, ਪੰਛੀ, ਸੱਪ (*ਭੁਇਅੰਗਮ*) ਵੈਰਾਗਵਾਨ ਹੁੰਦੇ ਹਨ (ਅਰਥਾਤ ਆਨੰਦਿਤ ਹੁੰਦੇ ਹਨ, ਤਿਵੇਂ ਜਿਸ) ਜੀਵ-ਇਸਤਰੀ (ਦੇ ਹਿਰਦੇ ਰੂਪ) ਘਰ ਵਿਚ ਪ੍ਰਭੂ-ਪਤੀ (ਵਸਦਾ ਹੈ, ਉਹ) ਸੋਹਾਗਣ ਹੈ।੨। (ਜਿਸ ਜੀਵ-ਇਸਤਰੀ ਨੇ) ਪ੍ਰਭੂ-ਪਤੀ ਦੇ ਸਹਿਜ ਸੁਭਾਵਿਕ ਸੰਯੋਗ ਨੂੰ ਨਹੀਂ ਸਮਝਿਆ, (ਉਹ) ਗੰਦੀ, ਭੈੜੇ ਰੂਪ ਵਾਲੀ, ਮਾੜੇ ਲੱਛਣਾਂ ਵਾਲੀ ਕੁਚਜੀ ਹੈ। (ਉਸ ਦੀ) ਜੀਭ ਹਰਿ ਦੇ ਪ੍ਰੇਮ (*ਰੰਗਿ*) ਨਾਲ ਤ੍ਰਿਪਤ ਨਹੀਂ ਹੁੰਦੀ, (ਉਹ) ਦੁਰਮਤਿ ਕਾਰਣ ਦੁਖਾਂ ਵਿਚ ਸਮਾਈ ਰਹਿੰਦੀ ਹੈ।੩। ਨਾਨਕ (ਦਾ ਕਥਨ ਹੈ ਕਿ ਜੋ ਜੀਵ-ਇਸਤਰੀ) ਪ੍ਰਭੂ (ਦੇ ਦਰਸ਼ਨ ਕਰਕੇ) ਸਹਿਜ ਸੁਖ ਵਾਲੀ ਬਣ ਗਈ ਹੈ, (ਉਸ ਦਾ) ਮਨ ਪ੍ਰਭੂ ਦੇ ਦਰਸ਼ਨ ਕਰਨ ਨਾਲ ਧੀਰਜ ਧਾਰਣ ਕਰ ਲੈਂਦਾ ਹੈ। (ਫਿਰ ਉਹ ਜੀਵ-ਇਸਤਰੀ ਇਸ ਸੰਸਾਰ ਵਿਚ) ਨ ਆਉਂਦੀ ਹੈ, ਨ ਜਾਂਦੀ ਹੈ, ਨ ਹੀ ਕਸ਼ਟ ਪਾਉਂਦੀ ਹੈ ਅਤੇ ਨ ਹੀ ਸ਼ਰੀਰ ਨੂੰ (ਕੋਈ) ਦੁਖ ਦਰਦ ਹੁੰਦਾ ਹੈ।੪।੨।

ਸਾਰਗ ਮਹਲਾ ੧

(ਹੇ ਜਿਗਿਆਸੂ!) ਮੇਰਾ ਪਿਆਰਾ ਪ੍ਰਭੂ ਦੂਰ ਨਹੀਂ ਹੈ। ਸਤਿਗੁਰੂ ਦੇ ਬਚਨ ਦੁਆਰਾ ਮੇਰਾ ਮਨ ਪਤੀਜ ਗਿਆ ਹੈ ਅਤੇ (ਆਪਣੇ) ਪ੍ਰਾਣਾਂ ਦੇ ਆਧਾਰ ਹਰਿ ਨੂੰ ਪਾ ਲਿਆ ਹੈ।੧।ਰਹਾਉ। ਹੇ ਜੀਵ-ਇਸਤਰੀ! ਇਸ ਢੰਗ ਨਾਲ ਪ੍ਰਭੂ-ਪਤੀ ਨੂੰ ਮਿਲੀਦਾ ਹੈ। (ਜੋ ਜੀਵ-ਇਸਤਰੀ) ਆਪਣੇ ਸੋਹਾਗ ਨੂੰ ਪਿਆਰੀ ਲਗ ਗਈ ਹੈ, ਉਹ ਧੰਨ ਹੈ। (ਜਿਸ ਜੀਵ-ਇਸਤਰੀ ਨੇ) ਗੁਰੂ ਦੀ ਮਤਿ ਦੁਆਰਾ

ਜਿਸੁ ਮਨੁ ਮਾਨੈ ਅਭਿਮਾਨੁ ਨ ਤਾ ਕਉ ਹਿੰਸਾ ਲੋਭੁ ਵਿਸਾਰੇ ॥
ਸਹਜਿ ਰਵੈ ਵਰੁ ਕਾਮਣਿ ਪਿਰ ਕੀ ਗੁਰਮੁਖਿ ਰੰਗਿ ਸਵਾਰੇ ॥੨॥
ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ ॥
ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ ਕਰਮ ਬਿਕਾਰੀ ॥੩॥
ਅੰਤਰਿ ਰਤਨ ਪਦਾਰਥ ਹਿਤ ਕੌ ਦੁਰੈ ਨ ਲਾਲ ਪਿਆਰੀ ॥
ਨਾਨਕ ਗੁਰਮੁਖਿ ਨਾਮੁ ਅਮੋਲਕੁ ਜੁਗਿ ਜੁਗਿ ਅੰਤਰਿ ਧਾਰੀ ॥੪॥੩॥

ਸਾਰੰਗ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਹਰਿ ਕੇ ਸੰਤ ਜਨਾ ਕੀ ਹਮ ਧੂਰਿ ॥
ਮਿਲਿ ਸਤਸੰਗਤਿ ਪਰਮ ਪਦੁ ਪਾਇਆ ਆਤਮ ਰਾਮੁ ਰਹਿਆ ਭਰਪੂਰਿ ॥੧॥ ਰਹਾਉ॥
ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੁਖ ਕਾਟੇ ਸਭਿ ਦੂਰਿ ॥
ਆਤਮ ਜੋਤਿ ਭਈ ਪਰਫੂਲਿਤ ਪੁਰਖੁ ਨਿਰੰਜਨੁ ਦੇਖਿਆ ਹਜੂਰਿ ॥੧॥
ਵਡੈ ਭਾਗਿ ਸਤਸੰਗਤਿ ਪਾਈ ਹਰਿ ਹਰਿ ਨਾਮੁ ਰਹਿਆ ਭਰਪੂਰਿ ॥
ਅਠਸਠਿ ਤੀਰਥ ਮਜਨੁ ਕੀਆ ਸਤਸੰਗਤਿ ਪਗ ਨਾਏ ਧੂਰਿ ॥੨॥
ਦੁਰਮਤਿ ਬਿਕਾਰ ਮਲੀਨ ਮਤਿ ਹੋਛੀ ਹਿਰਦਾ ਕੁਸੁਧੁ ਲਾਗਾ ਮੋਹ ਕੂਰੁ ॥
ਬਿਨੁ ਕਰਮਾ ਕਿਉ ਸੰਗਤਿ ਪਾਈਐ ਹਉਮੈ ਬਿਆਪਿ ਰਹਿਆ ਮਨੁ ਝੂਰਿ ॥੩॥
ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀ ਮਾਗਉ ਸਤਸੰਗਤਿ ਪਗ ਧੂਰਿ ॥
ਨਾਨਕ ਸੰਤੁ ਮਿਲੈ ਹਰਿ ਪਾਈਐ ਜਨੁ ਹਰਿ ਭੇਟਿਆ ਰਾਮੁ ਹਜੂਰਿ ॥੪॥੧॥

ਸਾਰੰਗ ਮਹਲਾ ੪ ॥
ਗੋਬਿੰਦ ਚਰਨਨ ਕਉ ਬਲਿਹਾਰੀ ॥
ਭਵਜਲੁ ਜਗਤੁ ਨ ਜਾਈ ਤਰਣਾ ਜਪਿ ਹਰਿ ਹਰਿ ਪਾਰਿ ਉਤਾਰੀ ॥੧॥ ਰਹਾਉ ॥
ਹਿਰਦੈ ਪ੍ਰਤੀਤਿ ਬਨੀ ਪ੍ਰਭ ਕੇਰੀ ਸੇਵਾ ਸੁਰਤਿ ਬੀਚਾਰੀ ॥
ਅਨਦਿਨੁ ਰਾਮ ਨਾਮੁ ਜਪਿ ਹਿਰਦੈ ਸਰਬ ਕਲਾ ਗੁਣਕਾਰੀ ॥੧॥
ਪ੍ਰਭੁ ਅਗਮ ਅਗੋਚਰੁ ਰਵਿਆ ਸ੍ਰਬ ਠਾਈ ਮਨਿ ਤਨਿ ਅਲਖ ਅਪਾਰੀ ॥
ਗੁਰ ਕਿਰਪਾਲ ਭਏ ਤਬ ਪਾਇਆ ਹਿਰਦੈ ਅਲਖੁ ਲਖਾਰੀ ॥੨॥
ਅੰਤਰਿ ਹਰਿ ਨਾਮੁ ਸਰਬ ਧਰਣੀਧਰ ਸਾਕਤ ਕਉ ਦੂਰਿ ਭਇਆ ਅਹੰਕਾਰੀ ॥
ਤ੍ਰਿਸਨਾ ਜਲਤ ਨ ਕਬਹੂ ਬੂਝਹਿ ਜੁਐ ਬਾਜੀ ਹਾਰੀ ॥੩॥
ਊਠਤ ਬੈਠਤ ਹਰਿ ਗੁਨ ਗਾਵਹਿ ਗੁਰਿ ਕਿੰਚਤ ਕਿਰਪਾ ਧਾਰੀ ॥
ਨਾਨਕ ਜਿਨ ਕਉ ਨਦਰਿ ਭਈ ਹੈ ਤਿਨ ਕੀ ਪੈਜ ਸਵਾਰੀ ॥੪॥੨॥

ਸ਼ਬਦ ਨੂੰ ਵਿਚਾਰਿਆ ਹੈ, (ਉਸ ਦਾ) ਜਾਤਿ, ਵਰਣ ਅਤੇ ਕੁਲ ਸੰਬੰਧੀ ਭਰਮ ਦੂਰ ਹੋ ਜਾਂਦਾ ਹੈ।੧। ਜਿਸ ਦਾ ਮਨ ਪਤੀਜ ਜਾਂਦਾ ਹੈ, ਉਸ ਨੂੰ ਹੰਕਾਰ ਨਹੀਂ ਹੁੰਦਾ। (ਉਹ) ਹਿੰਸਾ ਅਤੇ ਲੋਭ ਨੂੰ ਭੁਲਾ ਦਿੰਦੀ ਹੈ। ਪ੍ਰਭੂ-ਪਤੀ ਦੀ ਸੋਹਾਗਣ ਇਸਤਰੀ ਗੁਰੂ ਦੁਆਰਾ ਆਪਣੇ ਆਪ ਨੂੰ ਸਵਾਰ ਕੇ ਸਹਿਜ ਢੰਗ ਨਾਲ ਹਰਿ-ਵਰ ਨੂੰ ਮਾਣਦੀ ਹੈ।੨। ਪਰਿਵਾਰ ਅਤੇ ਰਿਸ਼ਤੇਦਾਰਾਂ ਦੀ ਅਜਿਹੀ ਪ੍ਰੀਤ ਨੂੰ ਸਾੜ ਦਿਆਂ ਜੋ ਮਾਇਆ ਦੇ ਮੋਹ ਦਾ ਪਸਾਰ ਕਰਨ ਵਾਲੀ ਹੈ। ਜਿਸ (ਜੀਵ- ਇਸਤਰੀ) ਦੇ ਹਿਰਦੇ ਵਿਚ ਪ੍ਰਭੂ-ਪ੍ਰੇਮ ਅਤੇ ਰਾਮ-ਰਸ ਨਹੀਂ ਹੈ, (ਉਹ) ਦੁਬਿਧਾ ਵਾਲੇ ਵਿਕਾਰੀ ਕੰਮਾਂ ਵਿਚ (ਮਗਨ ਰਹਿੰਦੀ ਹੈ)।੩। ਜਿਸ (ਜੀਵ-ਇਸਤਰੀ) ਦੇ ਹਿਰਦੇ ਵਿਚ ਪ੍ਰੇਮ-ਪਦਾਰਥ ਹੈ, ਉਹ ਪ੍ਰਭੂ ਦੀ ਪਿਆਰੀ ਲੁਕੀ ਨਹੀਂ ਰਹਿੰਦੀ। ਨਾਨਕ (ਦਾ ਕਥਨ ਹੈ ਕਿ ਉਹ ਜੀਵ-ਇਸਤਰੀ) ਗੁਰੂ ਦੁਆਰਾ ਅਮੋਲਕ ਨਾਮ ਨੂੰ ਹਰ ਇਕ ਯੁਗ ਵਿਚ (ਅਰਥਾਤ ਸਦਾ ਹੀ) ਹਿਰਦੇ ਵਿਚ ਧਾਰਣ ਕਰੀ ਰਖਦੀ ਹੈ।੪।੩।

**ਸਾਰੰਗ ਮਹਲਾ ੪ ਘਰੁ ੧**

ਮੈਂ ਹਰਿ ਦੇ ਸੰਤ-ਜਨਾਂ (ਦੇ ਚਰਣਾਂ ਦੀ) ਧੂੜ ਹਾਂ। ਸਤਿਸੰਗਤ ਵਿਚ ਮਿਲ ਕੇ (ਮੈਂ) ਪਰਮ ਸ੍ਰੇਸ਼ਠ ਪਦ ਪਾ ਲਿਆ ਹੈ। ਪ੍ਰਭੂ (ਆਤਮ ਰਾਮੁ ਸਰਬਤ੍ਰ) ਭਰਪੂਰ ਹੋ ਰਿਹਾ (ਅਨੁਭਵ ਕੀਤਾ ਹੈ)।੧।ਰਹਾਉ। (ਜਦ) ਸਤਿਗੁਰੂ ਸੰਤ ਮਿਲਦਾ ਹੈ, (ਤਾਂ) ਸ਼ਾਂਤੀ ਪਾਈਦੀ ਹੈ (ਕਿਉਂਕਿ ਗੁਰੂ) ਸਾਰੇ ਪਾਪ (*ਕਿਲਵਿਖ*) ਅਤੇ ਦੁਖ ਕਟ ਕੇ ਦੂਰ ਕਰ ਦਿੰਦਾ ਹੈ। (ਹੁਣ ਸਾਡੀ) ਆਤਮ-ਜੋਤਿ ਪ੍ਰਫੁਲਿਤ ਹੋ ਗਈ ਹੈ ਅਤੇ ਨਿਰੰਜਨ ਪ੍ਰਭੂ ਨੂੰ ਹਾਜ਼ਰ ਨਾਜ਼ਰ ਵੇਖ ਲਿਆ ਹੈ।੧। (ਅਸੀਂ) ਵੱਡੇ ਭਾਗਾਂ ਕਰਕੇ ਸਤਿਸੰਗਤ ਪਾਈ ਹੈ ਅਤੇ ਹਰਿ ਦਾ ਨਾਮ (ਸਰਬਤ੍ਰ) ਵਿਆਪਕ ਹੋਇਆ (ਸਮਝਿਆ) ਹੈ। ਸਤਿਸੰਗਤ ਦੀ ਚਰਣ-ਧੂੜ ਵਿਚ ਨਹਾ ਕੇ (ਮਾਨੋ) ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ।੨। (ਜਿਸ ਦੀ) ਵਿਕਾਰਾਂ ਵਾਲੀ ਭੈੜੀ ਅਤੇ ਮੈਲੀ ਮਤਿ ਹੋਛੀ (ਹੋ ਗਈ ਹੈ), (ਉਸ ਦਾ) ਹਿਰਦਾ ਵੀ ਮੋਹ ਅਤੇ ਝੂਠ ਵਿਚ ਲਗ ਕੇ ਅਪਵਿਤਰ (ਹੋ ਗਿਆ ਹੈ)। (ਪ੍ਰਭੂ ਦੀ) ਮਿਹਰ ਤੋਂ ਬਿਨਾ ਸਤਿਸੰਗਤ ਕਿਵੇਂ ਪਾਈ ਜਾ ਸਕਦੀ ਹੈ? ਹਉਮੈ ਵਿਚ ਫਸਿਆ ਹੋਇਆ ਮਨ (ਸਦਾ) ਝੂਰਦਾ ਰਹਿੰਦਾ ਹੈ।੩। ਹੇ ਹਰਿ ਜੀ! ਕ੍ਰਿਪਾ ਕਰਕੇ ਦਿਆਲ ਹੋਵੋ, (ਮੈਂ ਤੁਹਾਡੇ ਤੋਂ) ਸਤਿਸੰਗਤ ਦੀ ਚਰਣ-ਧੂੜ ਮੰਗਦਾ ਹਾਂ। ਨਾਨਕ (ਦਾ ਕਥਨ ਹੈ ਕਿ) ਸੰਤ/ਗੁਰੂ ਦੇ ਮਿਲ ਪੈਣ ਨਾਲ ਹਰਿ ਪਾ ਲਈਦਾ ਹੈ। (ਜਿਸ ਨੂੰ) ਹਰਿ ਦਾ ਸੇਵਕ ਮਿਲ ਪੈਂਦਾ ਹੈ, (ਉਸ ਨੂੰ) ਪ੍ਰਭੂ ਅੰਗ ਸੰਗ (ਪ੍ਰਤੀਤ ਹੁੰਦਾ) ਹੈ।੪।੧।

**ਸਾਰੰਗ ਮਹਲਾ ੪**

(ਮੈਂ) ਪ੍ਰਭੂ ਦੇ ਚਰਣਾਂ ਤੋਂ ਬਲਿਹਾਰ ਜਾਂਦਾ ਹਾਂ। ਭਵਸਾਗਰ ਰੂਪ ਜਗਤ ਤਰਿਆ ਨਹੀਂ ਜਾ ਸਕਦਾ, (ਪਰ) ਹਰਿ ਹਰਿ ਦਾ ਸਿਮਰਨ ਪਾਰ ਲੰਘਾ ਦਿੰਦਾ ਹੈ।੧।ਰਹਾਉ। (ਮੇਰੇ) ਰਿਦੇ ਵਿਚ ਪ੍ਰਭੂ ਪ੍ਰਤਿ ਸ਼ਰਧਾ (ਦੀ ਭਾਵਨਾ) ਵਿਕਸਿਤ ਹੋ ਗਈ ਹੈ ਅਤੇ ਵਿਚਾਰ ਪੂਰਵਕ ਸੇਵਾ/ਭਗਤੀ ਵਿਚ ਸੁਰਤਿ (ਜੁੜ ਗਈ ਹੈ)। (ਹੁਣ ਮੈਂ) ਸਰਬ-ਕਲਾ ਸੰਪੰਨ ਅਤੇ (ਸਰਬ) ਗੁਣ-ਕਾਰੀ ਪ੍ਰਭੂ ਦਾ ਨਾਮ ਹਰ ਰੋਜ਼ ਹਿਰਦੇ ਵਿਚ ਜਪਦਾ ਹਾਂ।੧। ਪ੍ਰਭੂ ਅਗਮ, ਅਗੋਚਰ ਅਤੇ ਸਭ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ। (ਉਹ) ਅਲੱਖ ਅਤੇ ਅਪਾਰ (ਪ੍ਰਭੂ) ਮਨ ਤਨ ਵਿਚ (ਵਿਦਮਾਨ ਹੈ)। (ਜਦ) ਗੁਰੂ ਕ੍ਰਿਪਾਲ ਹੁੰਦਾ ਹੈ ਤਾਂ ਹਿਰਦੇ ਵਿਚ ਅਲੱਖ (ਪ੍ਰਭੂ) ਨੂੰ ਵਿਖਾ ਦਿੰਦਾ ਹੈ।੨। ਪ੍ਰਭੂ ਦਾ ਨਾਮ (ਜੋ) ਧਰਤੀ ਦਾ ਆਸਰਾ ਹੈ, ਸਭ ਦੇ ਅੰਦਰ (ਸਥਿਤ ਹੈ)। (ਪਰ) ਹੰਕਾਰ ਕਾਰਣ ਮਨਮੁਖ (ਵਿਅਕਤੀ) ਨੂੰ ਦੂਰ ਪ੍ਰਤੀਤ ਹੁੰਦਾ ਹੈ। ਤ੍ਰਿਸ਼ਨਾ (ਦੀ ਅੱਗ ਵਿਚ) ਸੜਦੇ ਹੋਏ (ਵਾਸਤਵਿਕਤਾ ਨੂੰ) ਕਦੇ ਨਹੀਂ ਸਮਝਦੇ, (ਫਲਸਰੂਪ ਉਹ ਜੀਵਨ ਰੂਪ) ਬਾਜ਼ੀ ਜੂਏ ਵਿਚ ਹਾਰ ਦਿੰਦੇ ਹਨ।੩। (ਜਿਨ੍ਹਾਂ ਉਪਰ) ਗੁਰੂ ਨੇ ਥੋੜੀ ਜਿਹੀ ਵੀ ਕ੍ਰਿਪਾ ਕੀਤੀ ਹੈ, (ਉਹ) ਉਠਦੇ ਬੈਠਦੇ ਹਰਿ ਦੇ ਗੁਣਾਂ ਦਾ ਗਾਇਨ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਉਪਰ (ਪਰਮਾਤਮਾ ਦੀ) ਮਿਹਰ ਦੀ ਨਜ਼ਰ ਹੁੰਦੀ ਹੈ, ਉਨ੍ਹਾਂ ਦੀ (ਪ੍ਰਭੂ) ਪੈਜ ਸਵਾਰ ਦਿੰਦਾ ਹੈ।੪।੨।

ਸਾਰਗ ਮਹਲਾ ੪ ॥
ਹਰਿ ਹਰਿ ਅੰਮ੍ਰਿਤ ਨਾਮੁ ਦੇਹੁ ਪਿਆਰੇ ॥
ਜਿਨ ਊਪਰਿ ਗੁਰਮੁਖਿ ਮਨੁ ਮਾਨਿਆ ਤਿਨ ਕੇ ਕਾਜ ਸਵਾਰੇ ॥੧॥ ਰਹਾਉ ॥
ਜੋ ਜਨ ਦੀਨ ਭਏ ਗੁਰ ਆਗੈ ਤਿਨ ਕੇ ਦੂਖ ਨਿਵਾਰੇ ॥
ਅਨਦਿਨੁ ਭਗਤਿ ਕਰਹਿ ਗੁਰ ਆਗੈ ਗੁਰ ਕੈ ਸਬਦਿ ਸਵਾਰੇ ॥੧॥
ਹਿਰਦੈ ਨਾਮੁ ਅੰਮ੍ਰਿਤ ਰਸੁ ਰਸਨਾ ਰਸੁ ਗਾਵਹਿ ਰਸੁ ਬੀਚਾਰੇ ॥
ਗੁਰ ਪਰਸਾਦਿ ਅੰਮ੍ਰਿਤ ਰਸੁ ਚੀਨ੍ਹਿਆ ਓਇ ਪਾਵਹਿ ਮੋਖ ਦੁਆਰੇ ॥੨॥
ਸਤਿਗੁਰੁ ਪੁਰਖੁ ਅਚਲੁ ਅਚਲਾ ਮਤਿ ਜਿਸੁ ਦ੍ਰਿੜਤਾ ਨਾਮੁ ਅਧਾਰੇ ॥
ਤਿਸੁ ਆਗੈ ਜੀਉ ਦੇਵਉ ਅਪੁਨਾ ਹਉ ਸਤਿਗੁਰ ਕੈ ਬਲਿਹਾਰੇ ॥੩॥
ਮਨਮੁਖ ਭ੍ਰਮਿ ਦੂਜੈ ਭਾਇ ਲਾਗੇ ਅੰਤਰਿ ਅਗਿਆਨ ਗੁਬਾਰੇ ॥
ਸਤਿਗੁਰੁ ਦਾਤਾ ਨਦਰਿ ਨ ਆਵੈ ਨਾ ਉਰਵਾਰਿ ਨ ਪਾਰੇ ॥੪॥
ਸਰਬੇ ਘਟਿ ਘਟਿ ਰਵਿਆ ਸੁਆਮੀ ਸਰਬ ਕਲਾ ਕਲ ਧਾਰੇ ॥
ਨਾਨਕੁ ਦਾਸਨਿ ਦਾਸੁ ਕਹਤ ਹੈ ਕਰਿ ਕਿਰਪਾ ਲੇਹੁ ਉਬਾਰੇ ॥੫॥੩॥

ਸਾਰਗ ਮਹਲਾ ੪ ॥
ਗੋਬਿਦ ਕੀ ਐਸੀ ਕਾਰ ਕਮਾਇ ॥
ਜੋ ਕਿਛੁ ਕਰੇ ਸੁ ਸਤਿ ਕਰਿ ਮਾਨਹੁ ਗੁਰਮੁਖਿ ਨਾਮਿ ਰਹਹੁ ਲਿਵ ਲਾਇ ॥੧॥ ਰਹਾਉ॥
ਗੋਬਿਦ ਪ੍ਰੀਤਿ ਲਗੀ ਅਤਿ ਮੀਠੀ ਅਵਰ ਵਿਸਰਿ ਸਭ ਜਾਇ ॥
ਅਨਦਿਨੁ ਰਹਸੁ ਭਇਆ ਮਨੁ ਮਾਨਿਆ ਜੋਤੀ ਜੋਤਿ ਮਿਲਾਇ ॥੧॥
ਜਬ ਗੁਣ ਗਾਇ ਤਬ ਹੀ ਮਨੁ ਤ੍ਰਿਪਤੈ ਸਾਂਤਿ ਵਸੈ ਮਨਿ ਆਇ ॥
ਗੁਰ ਕਿਰਪਾਲ ਭਏ ਤਬ ਪਾਇਆ ਹਰਿ ਚਰਣੀ ਚਿਤੁ ਲਾਇ ॥੨॥
ਮਤਿ ਪ੍ਰਗਾਸ ਭਈ ਹਰਿ ਧਿਆਇਆ ਗਿਆਨਿ ਤਤਿ ਲਿਵ ਲਾਇ ॥
ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ ਹਰਿ ਸਹਜਿ ਸਮਾਧਿ ਲਗਾਇ ॥੩॥
ਹਿਰਦੈ ਕਪਟੁ ਨਿਤ ਕਪਟੁ ਕਮਾਵਹਿ ਮੁਖਹੁ ਹਰਿ ਹਰਿ ਸੁਣਾਇ ॥
ਅੰਤਰਿ ਲੋਭੁ ਮਹਾ ਗੁਬਾਰਾ ਤੁਹ ਕੂਟੈ ਦੁਖ ਖਾਇ ॥੪॥
ਜਬ ਸੁਪ੍ਰਸੰਨ ਭਏ ਪ੍ਰਭ ਮੇਰੇ ਗੁਰਮੁਖਿ ਪਰਚਾ ਲਾਇ ॥
ਨਾਨਕ ਨਾਮ ਨਿਰੰਜਨੁ ਪਾਇਆ ਨਾਮੁ ਜਪਤ ਸੁਖੁ ਪਾਇ ॥੫॥੪॥

ਸਾਰਗ ਮਹਲਾ ੪ ॥
ਮੇਰਾ ਮਨੁ ਰਾਮ ਨਾਮਿ ਮਨੁ ਮਾਨੀ ॥
ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ ਮਨਿ ਹਰਿ ਹਰਿ ਕਥਾ ਸੁਖਾਨੀ ॥੧॥ ਰਹਾਉ॥

**ਸਾਰਗ ਮਹਲਾ ੪**

ਹੇ ਪਿਆਰੇ (ਗੁਰੂ ! ਮੈਨੂੰ) ਹਰਿ-ਨਾਮ ਰੂਪ ਅੰਮ੍ਰਿਤ ਪ੍ਰਦਾਨ ਕਰੋ। ਜਿਨ੍ਹਾਂ (ਸਾਧਕਾਂ) ਉਪਰ ਗੁਰੂ ਦਾ ਮਨ ਮੰਨ ਗਿਆ ਹੈ (ਅਰਥਾਤ ਪਤੀਜ ਗਿਆ ਹੈ), ਉਨ੍ਹਾਂ ਦੇ (ਗੁਰੂ ਨੇ ਸਾਰੇ) ਕੰਮ ਸਵਾਰ ਦਿੱਤੇ ਹਨ।੧ ਰਹਾਉ। ਜੋ ਸੇਵਕ ਗੁਰੂ ਦੇ ਸਾਹਮਣੇ ਨਿਮਾਣੇ ਹੋ ਜਾਂਦੇ ਹਨ, ਉਨ੍ਹਾਂ ਦੇ ਦੁਖ (ਗੁਰੂ) ਦੂਰ ਕਰ ਦਿੰਦਾ ਹੈ। (ਉਹ) ਹਰ ਰੋਜ਼ ਗੁਰੂ ਦੇ ਸਨਮੁਖ (ਰਹਿ ਕੇ) ਭਗਤੀ ਕਰਦੇ ਰਹਿੰਦੇ ਹਨ ਅਤੇ ਗੁਰੂ ਦੇ ਸ਼ਬਦ ਦੁਆਰਾ ਸੋਹਣੇ (ਜੀਵਨ ਵਾਲੇ ਬਣ ਜਾਂਦੇ ਹਨ)।੧। (ਜਿਨ੍ਹਾਂ ਸਾਧਕਾਂ ਦੇ) ਹਿਰਦੇ ਵਿਚ (ਹਰਿ-)ਨਾਮ ਰੂਪ ਅੰਮ੍ਰਿਤ ਰਸ ਹੈ, (ਉਹ) ਜੀਭ ਨਾਲ (ਉਸ) ਰਸ ਨੂੰ ਗਾਉਂਦੇ ਹਨ ਅਤੇ (ਉਸ) ਰਸ ਨੂੰ ਵਿਚਾਰਦੇ ਵੀ ਹਨ। ਗੁਰੂ ਦੀ ਕ੍ਰਿਪਾ ਨਾਲ ਉਹ ਅੰਮ੍ਰਿਤ-ਰਸ ਨੂੰ ਪਛਾਣ ਕੇ ਮੋਖ-ਦੁਆਰ (ਅਰਥਾਤ ਆਤਮ-ਗਿਆਨ) ਨੂੰ ਪ੍ਰਾਪਤ ਕਰ ਲੈਂਦੇ ਹਨ।੨। (ਜੋ) ਸਤਿਗੁਰੂ ਅਡੋਲ ਪੁਰਸ਼ ਹੈ, (ਜਿਸ ਦੀ) ਮਤਿ ਵੀ ਸਥਿਰ ਹੈ, ਜਿਸ ਨੂੰ ਨਾਮ ਦੀ ਦ੍ਰਿੜ੍ਹਤਾ ਅਤੇ ਆਸਰਾ ਹੈ, ਉਸ ਅਗੇ (ਮੈਂ) ਆਪਣੀ ਜਿੰਦ ਅਰਪਿਤ ਕਰਦਾ ਹਾਂ, ਮੈਂ ਸਤਿਗੁਰੂ ਤੋਂ ਵਾਰਨੇ ਜਾਂਦਾ ਹਾਂ।੩। ਮਨਮੁਖ ਭਰਮ ਕਾਰਣ ਦ੍ਵੈਤ-ਭਾਵ ਵਿਚ ਲਗੇ ਹੋਏ ਹਨ, (ਉਨ੍ਹਾਂ ਦੇ) ਹਿਰਦੇ ਵਿਚ ਅਗਿਆਨਤਾ ਦਾ ਹਨੇਰਾ ਹੈ। (ਉਨ੍ਹਾਂ ਨੂੰ) ਸਤਿਗੁਰੂ (ਜੋ ਨਾਮ ਦਾ) ਦਾਤਾ ਹੈ, ਨਜ਼ਰ ਨਹੀਂ ਆਉਂਦਾ (ਜਿਸ ਕਰਕੇ ਉਹ ਭਵਸਾਗਰ ਦੇ) ਉਰਲੇ ਜਾਂ ਪਰਲੇ (ਕੰਢੇ 'ਤੇ ਨਹੀਂ ਪਹੁੰਚ ਸਕਦੇ, ਵਿਚੇ ਡੁਬ ਮਰਦੇ ਹਨ)।੪। ਪ੍ਰਭੂ ਹਰ ਇਕ ਹਿਰਦੇ/ਸ਼ਰੀਰ ਵਿਚ ਵਰਤ ਰਿਹਾ ਹੈ, (ਉਹ) ਸਰਬ ਕਲਾਵਾਂ (ਦਾ ਸੁਆਮੀ ਹੈ ਅਤੇ ਆਪਣੀ) ਸ਼ਕਤੀ ਨਾਲ (ਧਰਤੀ ਨੂੰ) ਆਧਾਰ ਪ੍ਰਦਾਨ ਕਰ ਰਿਹਾ ਹੈ। ਦਾਸਾਂ ਦਾ ਦਾਸ ਨਾਨਕ ਕਹਿੰਦਾ ਹੈ— (ਹੇ ਪ੍ਰਭੂ !) ਕ੍ਰਿਪਾ ਕਰਕੇ (ਭਵ ਸਾਗਰੋਂ) ਬਚਾ ਲਵੋ।੫।੩।

**ਸਾਰਗ ਮਹਲਾ ੪**

(ਹੇ ਜਿਗਿਆਸੂ !) ਪ੍ਰਭੂ ਦੀ ਅਜਿਹੀ ਸੇਵਾ/ਭਗਤੀ ਕਰੋ ਕਿ (ਉਹ) ਜੋ ਕੁਝ ਕਰਦਾ ਹੈ, ਉਸ ਨੂੰ ਸੱਚ ਕਰਕੇ ਮੰਨੋ ਅਤੇ ਗੁਰੂ ਦੁਆਰਾ ਨਾਮ ਵਿਚ ਲਿਵ ਲਗਾਈ ਰਖੋ।੧ ਰਹਾਉ। (ਜਿਸ ਵਿਅਕਤੀ ਨੂੰ) ਗੋਬਿੰਦ ਦੀ ਪ੍ਰੀਤ ਬਹੁਤ ਮਿਠੀ ਲਗਦੀ ਹੈ, (ਉਸ ਨੂੰ) ਹੋਰ ਸਭ (ਤਰ੍ਹਾਂ ਦੀ ਪ੍ਰੀਤ) ਵਿਸਰ ਜਾਂਦੀ ਹੈ। (ਉਸ ਦੇ ਹਿਰਦੇ ਵਿਚ) ਹਰ ਰੋਜ਼ ਆਨੰਦ ਬਣਿਆ ਰਹਿੰਦਾ ਹੈ, (ਉਸ ਦਾ) ਮਨ ਪਤੀਜ ਜਾਂਦਾ ਹੈ ਅਤੇ (ਉਸ ਦੀ ਜੀਵ-) ਜੋਤਿ (ਬ੍ਰਹਮ-) ਜੋਤਿ ਨਾਲ ਮਿਲ ਜਾਂਦੀ ਹੈ।੧। ਜਦੋਂ (ਸਾਧਕ ਪ੍ਰਭੂ ਦੇ) ਗੁਣ ਗਾਉਂਦਾ ਹੈ, ਤਦੋਂ (ਉਸ ਦਾ) ਮਨ ਤ੍ਰਿਪਤ ਹੋ ਜਾਂਦਾ ਹੈ ਅਤੇ ਮਨ ਵਿਚ ਸ਼ਾਂਤੀ ਆ ਵਸਦੀ ਹੈ। (ਜਦੋਂ) ਗੁਰੂ ਕ੍ਰਿਪਾਲ ਹੁੰਦਾ ਹੈ, ਤਦੋਂ (ਉਹ) ਹਰਿ ਦੇ ਚਰਣਾਂ ਨਾਲ ਚਿਤ ਲਗਾ ਕੇ (ਪ੍ਰਭੂ ਨੂੰ) ਪ੍ਰਾਪਤ ਕਰ ਲੈਂਦਾ ਹੈ।੨। (ਜਿਸ ਨੇ) ਹਰਿ ਨੂੰ ਧਿਆਇਆ ਹੈ, (ਉਸ ਦੀ) ਮਤਿ ਪ੍ਰਕਾਸ਼ਿਤ ਹੋ ਜਾਂਦੀ ਹੈ ਅਤੇ ਗਿਆਨ ਦੁਆਰਾ (ਪਰਮ-) ਤੱਤ੍ਵ (ਪ੍ਰਭੂ) ਵਿਚ ਲਿਵ ਲਗਾ ਲੈਂਦਾ ਹੈ। (ਉਸ ਦੇ) ਹਿਰਦੇ ਵਿਚ (ਪ੍ਰਭੂ ਦੀ) ਜੋਤਿ ਪ੍ਰਗਟ ਹੋ ਜਾਂਦੀ ਹੈ, ਮਨ ਪਤੀਜ ਜਾਂਦਾ ਹੈ ਅਤੇ ਹਰਿ (ਦੇ ਨਾਮ ਵਿਚ) ਸਹਿਜ ਸਮਾਧੀ ਲਗਾਈ ਰਖਦਾ ਹੈ।੩। (ਜਿਨ੍ਹਾਂ ਮਨੁੱਖਾਂ ਦੇ) ਹਿਰਦੇ ਵਿਚ ਕਪਟ ਹੁੰਦਾ ਹੈ, (ਉਹ) ਮੂੰਹੋਂ 'ਹਰਿ ਹਰਿ' ਸੁਣਾ ਕੇ ਨਿਤ ਕਪਟ ਕਰਦੇ ਰਹਿੰਦੇ ਹਨ। (ਉਨ੍ਹਾਂ ਦੇ) ਹਿਰਦੇ ਵਿਚ ਲੋਭ ਦਾ ਘੁਪ ਹਨੇਰਾ ਹੁੰਦਾ ਹੈ। (ਉਹ ਨਿਰੇ) ਤੁਕੇ (*ਤੁਹ*) ਕੁਟਦੇ ਹੋਏ ਦੁਖ ਸਹਿੰਦੇ ਰਹਿੰਦੇ ਹਨ।੪। ਜਦੋਂ ਮੇਰੇ ਪ੍ਰਭੂ ਪ੍ਰਸੰਨ ਹੁੰਦੇ ਹਨ, (ਤਦੋਂ) ਗੁਰੂ ਦੁਆਰਾ (ਵਾਸਤਵਿਕਤਾ ਦਾ) ਬੋਧ ਕਰਾ ਦਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਮੈਂ ਇਸ ਤਰ੍ਹਾਂ) ਪਭੂ ਦਾ ਨਾਮ ਪ੍ਰਾਪਤ ਕੀਤਾ ਹੈ ਅਤੇ ਨਾਮ ਜਪਦੇ ਹੋਇਆਂ (ਆਤਮਿਕ) ਸੁਖ ਮਾਣਦਾ ਹਾਂ।੫।੪।

**ਸਾਰਗ ਮਹਲਾ ੪**

ਮੇਰਾ ਮਨ ਰਾਮ-ਨਾਮ ਵਿਚ ਪਤੀਜ ਗਿਆ ਹੈ। ਮੇਰੇ ਹਿਰਦੇ ਵਿਚ ਸਤਿਗੁਰੂ ਨੇ (ਪਰਮਾਤਮਾ ਦੀ) ਪ੍ਰੀਤ ਲਗਾ ਦਿੱਤੀ ਹੈ ਅਤੇ ਮੇਰੇ ਮਨ ਨੂੰ ਹਰਿ ਦੀ ਕਥਾ ਸੁਖਾਵੀਂ ਲਗ ਰਹੀ ਹੈ।੧ ਰਹਾਉ। (ਹੇ

ਦੀਨ ਦਇਆਲ ਹੋਵਹੁ ਜਨ ਊਪਰਿ ਜਨ ਦੇਵਹੁ ਅਕਥ ਕਹਾਨੀ ॥
ਸੰਤ ਜਨਾ ਮਿਲਿ ਹਰਿ ਰਸੁ ਪਾਇਆ ਹਰਿ ਮਨਿ ਤਨਿ ਮੀਠ ਲਗਾਨੀ ॥੧॥
ਹਰਿ ਕੈ ਰੰਗਿ ਰਤੇ ਬੈਰਾਗੀ ਜਿਨ੍ਹ ਗੁਰਮਤਿ ਨਾਮੁ ਪਛਾਨੀ ॥
ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ ਸਭ ਚੂਕੀ ਆਵਣ ਜਾਨੀ ॥੨॥
ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ ਰਸਨਾ ਨਾਮੁ ਵਖਾਨੀ ॥
ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ ॥੩॥
ਪੰਚ ਜਨਾ ਗੁਰਿ ਵਸਗਤਿ ਆਣੇ ਤਉ ਉਨਮਨਿ ਨਾਮਿ ਲਗਾਨੀ ॥
ਜਨ ਨਾਨਕ ਹਰਿ ਕਿਰਪਾ ਧਾਰੀ ਹਰਿ ਰਾਮੈ ਨਾਮਿ ਸਮਾਨੀ ॥੪॥੫॥

ਸਾਰਗ ਮਹਲਾ ੪ ॥
ਜਪਿ ਮਨ ਰਾਮ ਨਾਮੁ ਪੜ੍ਹੁ ਸਾਰੁ ॥
ਰਾਮ ਨਾਮ ਬਿਨੁ ਥਿਰੁ ਨਹੀ ਕੋਈ ਹੋਰੁ ਨਿਹਫਲ ਸਭੁ ਬਿਸਥਾਰੁ ॥੧॥ ਰਹਾਉ ॥
ਕਿਆ ਲੀਜੈ ਕਿਆ ਤਜੀਐ ਬਉਰੇ ਜੋ ਦੀਸੈ ਸੋ ਛਾਰੁ ॥
ਜਿਸੁ ਬਿਖਿਆ ਕਉ ਤੁਮ੍ ਅਪੁਨੀ ਕਰਿ ਜਾਨਹੁ ਸਾ ਛਾਡਿ ਜਾਹੁ ਸਿਰਿ ਭਾਰੁ ॥੧॥
ਤਿਲੁ ਤਿਲੁ ਪਲੁ ਪਲੁ ਅਉਧ ਫੁਨਿ ਘਾਟੈ ਬੂਝਿ ਨ ਸਕੈ ਗਵਾਰੁ ॥
ਸੋ ਕਿਛੁ ਕਰੈ ਜਿ ਸਾਥਿ ਨ ਚਾਲੈ ਇਹੁ ਸਾਕਤ ਕਾ ਆਚਾਰੁ ॥੨॥
ਸੰਤ ਜਨਾ ਕੈ ਸੰਗਿ ਮਿਲੁ ਬਉਰੇ ਤਉ ਪਾਵਹਿ ਮੋਖ ਦੁਆਰੁ ॥
ਬਿਨੁ ਸਤਸੰਗ ਸੁਖੁ ਕਿਨੈ ਨ ਪਾਇਆ ਜਾਇ ਪੂਛਹੁ ਬੇਦ ਬੀਚਾਰੁ ॥੩॥
ਰਾਣਾ ਰਾਉ ਸਭੈ ਕੋਊ ਚਾਲੈ ਝੂਠੁ ਛੋਡਿ ਜਾਇ ਪਾਸਾਰੁ ॥
ਨਾਨਕ ਸੰਤ ਸਦਾ ਥਿਰੁ ਨਿਹਚਲੁ ਜਿਨ ਰਾਮ ਨਾਮੁ ਆਧਾਰੁ ॥੪॥੬॥

ਸਾਰਗ ਮਹਲਾ ੪ ਘਰੁ ੩ ਦੁਪਦਾ ੴ ਸਤਿਗੁਰ ਪ੍ਰਸਾਦਿ ॥
ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥੧॥ ਰਹਾਉ ॥
ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ ॥
ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ ॥੧॥
ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ ॥
ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ ॥੨॥੧॥੭॥

ਸਾਰਗ ਮਹਲਾ ੪ ਘਰੁ ੫ ਦੁਪਦੇ ਪੜਤਾਲ ੴ ਸਤਿਗੁਰ ਪ੍ਰਸਾਦਿ ॥
ਜਪਿ ਮਨ ਜਗੰਨਾਥ ਜਗਦੀਸਰੋ ਜਗਜੀਵਨੋ ਮਨਮੋਹਨ ਸਿਉ ਪ੍ਰੀਤਿ ਲਾਗੀ
ਮੈ ਹਰਿ ਹਰਿ ਹਰਿ ਟੇਕ ਸਭ ਦਿਨਸੁ ਸਭ ਰਾਤਿ ॥੧॥ ਰਹਾਉ ॥

ਪ੍ਰਭੂ! ਮੈਂ) ਨਿਮਾਣੇ ਸੇਵਕ ਉਪਰ ਦਿਆਲ ਹੋਵੋ ਅਤੇ ਸੇਵਕ ਨੂੰ ਕਥਨ ਨ ਕੀਤੀ ਜਾ ਸਕਣ ਵਾਲੀ (ਜਸ-ਭਰੀ) ਕਥਾ ਬਖ਼ਸ਼ੋ। (ਜਿਸ ਨੇ) ਸੰਤ ਜਨਾਂ ਨੂੰ ਮਿਲ ਕੇ ਹਰਿ (ਦਾ ਨਾਮ) ਰਸ ਪ੍ਰਾਪਤ ਕੀਤਾ ਹੈ, (ਉਸ ਨੂੰ) ਹਰਿ ਦੀ (ਅਕਥ ਕਥਾ) ਮਨ ਤਨ ਵਿਚ ਮਿਠੀ ਲਗਦੀ ਹੈ।੧। (ਜੋ) ਹਰਿ ਦੇ (ਪ੍ਰੇਮ-) ਰੰਗ ਵਿਚ ਰੰਗੇ ਹੋਏ ਹਨ ਅਤੇ ਜਿਨ੍ਹਾਂ ਨੇ ਗੁਰੂ ਦੀ ਮਤਿ ਦੁਆਰਾ ਨਾਮ ਨੂੰ ਪਛਾਣਿਆ ਹੈ, (ਉਹ ਸਹੀ) ਵੈਰਾਗਵਾਨ ਹਨ। (ਜਿਸ) ਵਿਅਕਤੀ ਨੂੰ (ਪਰਮ ਸ੍ਰੇਸ਼ਠ) ਪੁਰਖ (ਪ੍ਰਭੂ) ਮਿਲ ਗਿਆ, (ਉਸ ਨੇ) ਸੁਖ ਪ੍ਰਾਪਤ ਕਰ ਲਿਆ ਅਤੇ (ਉਸ ਦਾ) ਆਵਾਗਵਣ ਖ਼ਤਮ ਹੋ ਗਿਆ।੨। (ਮੇਰੇ) ਨੈਣਾਂ ਵਿਚ ਪ੍ਰੇਮ (ਦੀ ਖਿਚ ਹੈ ਕਿ ਮੈਂ) ਪ੍ਰਭੂ ਸੁਆਮੀ ਨੂੰ ਵੇਖਾਂ, ਜੀਭ ਨਾਲ ਨਾਮ ਦਾ ਬਖਾਨ ਕਰਾਂ, ਕੰਨਾਂ ਨਾਲ ਦਿਨ ਰਾਤ ਕੀਰਤਨ ਸੁਣਾਂ (ਕਿਉਂਕਿ) ਹਰਿ ਦੀ (ਕੀਰਤੀ) ਹਿਰਦੇ ਨੂੰ ਚੰਗੀ ਲਗਦੀ ਹੈ।੩। (ਜਦੋਂ) ਪੰਜ ਵਿਕਾਰਾਂ ਨੂੰ ਗੁਰੂ ਨੇ ਵਸ ਵਿਚ ਕਰ ਦਿੱਤਾ ਤਦੋਂ ਉਨਮਨ ਅਵਸਥਾ (ਅਰਥਾਤ ਸਹਿਜ ਸਥਿਤੀ) ਵਿਚ ਪਹੁੰਚ ਕੇ ਨਾਮ ਵਿਚ (ਲਿਵ) ਲਗ ਗਈ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਉਪਰ) ਪ੍ਰਭੂ ਕ੍ਰਿਪਾ ਕਰਦਾ ਹੈ, (ਉਸ ਦੀ ਲਿਵ) ਹਰਿ ਦੇ ਨਾਮ ਵਿਚ ਲਗ ਜਾਂਦੀ ਹੈ।੪।੫।

**ਸਾਰਗ ਮਹਲਾ ੪**

ਹੇ ਮਨ! ਰਾਮ-ਨਾਮ ਨੂੰ ਜਪ। (ਇਹੀ) ਪੜ੍ਹਨਾ (ਜਪਣਾ) ਸ੍ਰੇਸ਼ਠ ਹੈ। ਰਾਮ-ਨਾਮ ਤੋਂ ਬਿਨਾ ਕੋਈ (ਵਸਤੂ) ਸਥਾਈ ਨਹੀਂ ਹੈ, ਹੋਰ ਸਾਰਾ ਵਿਸਤਾਰ ਵਿਅਰਥ ਹੈ।੧।ਰਹਾਉ। ਹੇ ਮੂਰਖ! (ਇਸ ਸੰਸਾਰ ਵਿਚ) ਕੀ ਲਈਏ ਅਤੇ ਕੀ ਛਡੀਏ, ਜੋ ਵੀ ਦਿਸਦਾ ਹੈ, ਉਹ (ਸਭ) ਸੁਆਹ/ਮਿੱਟੀ ਹੈ। ਜਿਸ ਮਾਇਆ (*ਬਿਖਿਆ*) ਨੂੰ ਤੂੰ ਆਪਣੀ ਕਰਕੇ ਸਮਝਦਾ ਹੈਂ, ਉਸ ਨੂੰ (ਚਲਣ ਲਗਿਆਂ ਇਥੇ ਹੀ) ਛਡ ਜਾਏਂਗਾ ਅਤੇ ਸਿਰ ਉਪਰ (ਪਾਪਾਂ ਦਾ) ਭਾਰ (ਚੁਕ ਕੇ ਲੈ ਜਾਏਂਗਾ)।੧। ਤਿਲ ਤਿਲ, ਪਲ ਪਲ ਕਰਕੇ ਉਮਰ ਘਟਦੀ ਜਾ ਰਹੀ ਹੈ, (ਪਰ) ਮੂਰਖ (ਮਨੁੱਖ) ਸਮਝ ਨਹੀਂ ਸਕਦਾ। (ਉਹ) ਉਹ ਕੁਝ ਕਰਦਾ ਹੈ ਜੋ (ਅੰਤ ਕਾਲ) ਨਾਲ ਨਹੀਂ ਚਲਦਾ, ਇਹ ਮਨਮੁਖ/ਸਾਕਤ ਦਾ ਆਚਾਰ ਹੈ।੨। ਹੇ ਮੂਰਖ! ਸੰਤ ਜਨਾਂ ਨਾਲ ਮਿਲ ਕੇ ਬੈਠ, ਤਦ (ਤੂੰ) ਮੁਕਤੀ ਦਾ ਦੁਆਰ ਪ੍ਰਾਪਤ ਕਰ ਸਕੇਂਗਾ। ਸਤਿ-ਸੰਗ ਤੋਂ ਬਿਨਾ ਕਿਸੇ ਨੇ (ਵੀ ਆਤਮਿਕ) ਸੁਖ ਪ੍ਰਾਪਤ ਨਹੀਂ ਕੀਤਾ, (ਤਸੱਲੀ ਲਈ) ਵੇਦਾਂ ਦੇ ਵਿਚਾਰ ਵੀ ਪੁਛ ਵੇਖੋ।੩। ਰਾਣਾ ਅਤੇ ਰਾਜਾ ਸਭ ਕੋਈ ਝੂਠੇ ਖਿਲਾਰੇ ਨੂੰ ਛਡ ਕੇ ਤੁਰ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ (ਜੀਵਨ ਵਿਚ) ਰਾਮ-ਨਾਮ ਨੂੰ ਆਧਾਰ ਬਣਾਇਆ ਹੈ, (ਉਹ) ਸੰਤ (ਸਾਧਕ) ਸਦਾ ਸਥਿਰ ਅਤੇ ਅਡੋਲ ਰਹਿੰਦੇ ਹਨ।੪।੬।

**ਸਾਰਗ ਮਹਲਾ ੪ ਘਰੁ ੩ ਦੁਪਦਾ**

(ਨੋਟ— ਗੁਰੂ ਅਰਜਨ ਦੇਵ ਨੂੰ ਗੁਰ-ਗੱਦੀ ਦਿੱਤੇ ਜਾਣ ਵੇਲੇ ਪ੍ਰਿਥੀ ਚੰਦ ਵਲੋਂ ਬਖੇੜਾ ਖੜਾ ਕਰਨ 'ਤੇ ਇਹ ਸ਼ਬਦ ਗੁਰੂ ਰਾਮਦਾਸ ਦੁਆਰਾ ਉਚਾਰਿਆ ਦਸਿਆ ਜਾਂਦਾ ਹੈ)।

ਹੇ ਪੁੱਤਰ! ਕਿਸ ਲਈ ਪਿਤਾ ਨਾਲ ਝਗੜਦੇ ਹੋ। ਜਿਨ੍ਹਾਂ (ਮਾਪਿਆਂ) ਦੇ ਤੁਸੀਂ ਜੰਮੇ ਅਤੇ ਵੱਡੇ ਕੀਤੇ ਹੋ, ਉਨ੍ਹਾਂ ਨਾਲ ਝਗੜਨਾ ਪਾਪ ਹੈ।੧।ਰਹਾਉ। ਜਿਸ ਧਨ ਦਾ ਤੁਸੀਂ ਹੰਕਾਰ ਕਰਦੇ ਹੋ, ਉਹ ਧਨ ਕਿਸੇ ਦਾ ਵੀ ਆਪਣਾ ਨਹੀਂ ਹੈ। ਛਿਣ ਭਰ ਵਿਚ (ਜਦੋਂ) ਮਾਇਆਵੀ ਰਸ ਛਡ ਜਾਈਦੇ ਹਨ, ਤਦੋਂ ਪਛਤਾਵਾ ਹੁੰਦਾ ਹੈ।੧। ਜੋ ਪ੍ਰਭੂ ਤੁਹਾਡੇ ਸੁਆਮੀ ਹਨ, ਉਸ ਹਰਿ ਦਾ ਜਾਪ ਜਪੋ। ਨਾਨਕ (ਗੁਰੂ) ਦਾ ਸੇਵਕ ਤੁਹਾਨੂੰ ਉਪਦੇਸ਼ ਕਰਦਾ ਹੈ, ਜੇ ਸੁਣੋ, ਤਾਂ (ਤੁਹਾਡਾ) ਦੁਖ ਦੂਰ ਹੋ ਜਾਏਗਾ।੨।੧।੭।

**ਸਾਰਗ ਮਹਲਾ ੪ ਘਰੁ ੫ ਦੁਪਦੇ ਪੜਤਾਲ**

ਹੇ ਮਨ! ਜਗਤ ਦੇ ਸੁਆਮੀ, ਜਗਤ ਦੇ ਮਾਲਕ, ਜਗਤ ਦੇ ਜੀਵਨ, ਮਨਮੋਹਨ (ਪ੍ਰਭੂ) ਨਾਲ (ਮੇਰੀ) ਪ੍ਰੀਤ ਲਗ ਗਈ ਹੈ, (ਉਸ ਨੂੰ) ਜਪ। ਮੈਂ ਸਾਰਾ ਦਿਨ ਅਤੇ ਸਾਰੀ ਰਾਤ ਹਰਿ ਦੀ ਓਟ

ਹਰਿ ਕੀ ਉਪਮਾ ਅਨਿਕ ਅਨਿਕ ਅਨਿਕ ਗੁਨ ਗਾਵਤ
ਸੁਕ ਨਾਰਦ ਬ੍ਰਹਮਾਦਿਕ ਤਵ ਗੁਨ ਸੁਆਮੀ ਗਨਿਨ ਨ ਜਾਤਿ ॥
ਤੂ ਹਰਿ ਬੇਅੰਤੁ ਤੂ ਹਰਿ ਬੇਅੰਤੁ ਤੂ ਹਰਿ ਸੁਆਮੀ ਤੂ ਆਪੇ ਹੀ ਜਾਨਹਿ ਆਪਨੀ ਭਾਂਤਿ॥੧॥
ਹਰਿ ਕੈ ਨਿਕਟਿ ਨਿਕਟਿ ਹਰਿ ਨਿਕਟ ਹੀ ਬਸਤੇ ਤੇ ਹਰਿ ਕੇ ਜਨ ਸਾਧੂ ਹਰਿ ਭਗਾਤ॥
ਤੇ ਹਰਿ ਕੇ ਜਨ ਹਰਿ ਸਿਉ ਰਲਿ ਮਿਲੇ ਜੈਸੇ ਜਨ ਨਾਨਕ ਸਲਲੈ ਸਲਲ ਮਿਲਾਤਿ ॥੨॥੧॥੮॥

ਸਾਰੰਗ ਮਹਲਾ ੪ ॥
ਜਪਿ ਮਨ ਨਰਹਰੇ ਨਰਹਰ ਸੁਆਮੀ ਹਰਿ ਸਗਲ ਦੇਵ ਦੇਵਾ
ਸ੍ਰੀ ਰਾਮ ਰਾਮ ਨਾਮਾ ਹਰਿ ਪ੍ਰੀਤਮੁ ਮੋਰਾ ॥੧॥ ਰਹਾਉ ॥
ਜਿਤੁ ਗ੍ਰਿਹਿ ਗੁਨ ਗਾਵਤੇ ਹਰਿ ਕੇ ਗੁਨ ਗਾਵਤੇ ਰਾਮ ਗੁਨ ਗਾਵਤੇ
ਤਿਤੁ ਗ੍ਰਿਹਿ ਵਾਜੇ ਪੰਚ ਸਬਦ ਵਡ ਭਾਗ ਮਥੋਰਾ ॥
ਤਿਨ੍ ਜਨ ਕੇ ਸਭਿ ਪਾਪ ਗਏ ਸਭਿ ਦੋਖ ਗਏ ਸਭਿ ਰੋਗ ਗਏ ਕਾਮੁ ਕ੍ਰੋਧੁ
ਲੋਭੁ ਮੋਹੁ ਅਭਿਮਾਨੁ ਗਏ ਤਿਨ੍ ਜਨ ਕੇ ਹਰਿ ਮਾਰਿ ਕਢੇ ਪੰਚ ਚੋਰਾ ॥੧॥
ਹਰਿ ਰਾਮ ਬੋਲਹੁ ਹਰਿ ਸਾਧੂ ਹਰਿ ਕੇ ਜਨ ਸਾਧੂ ਜਗਦੀਸੁ ਜਪਹੁ
ਮਨਿ ਬਚਨਿ ਕਰਮਿ ਹਰਿ ਹਰਿ ਆਰਾਧੂ ਹਰਿ ਕੇ ਜਨ ਸਾਧੂ ॥
ਹਰਿ ਰਾਮ ਬੋਲਿ ਹਰਿ ਰਾਮ ਬੋਲਿ ਸਭਿ ਪਾਪ ਗਵਾਧੂ ॥
ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ ਜਗਦੀਸੋਰਾ ॥
ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ ਧਰਮੁ ਅਰਥੁ ਕਾਮ ਮੋਖੁ
ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ ॥੨॥੨॥੯॥

ਸਾਰਗ ਮਹਲਾ ੪ ॥
ਜਪਿ ਮਨ ਮਾਧੋ ਮਧੁਸੂਦਨੋ ਹਰਿ ਸ੍ਰੀਰੰਗੋ ਪਰਮੇਸਰੋ ਸਤਿ ਪਰਮੇਸਰੋ ਪ੍ਰਭੁ ਅੰਤਰਜਾਮੀ॥
ਸਭ ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ ਹਰਿ ਪ੍ਰੀਤਮ ਗੁਨ ਗਾਉ ॥੧॥ ਰਹਾਉ ॥
ਹਰਿ ਘਟਿ ਘਟੇ ਘਟਿ ਬਸਤਾ ਹਰਿ ਜਲਿ ਥਲੇ ਹਰਿ ਬਸਤਾ
ਹਰਿ ਥਾਨ ਥਾਨੰਤਰਿ ਬਸਤਾ ਮੈ ਹਰਿ ਦੇਖਨ ਕੋ ਚਾਉ ॥
ਕੋਈ ਆਵੈ ਸੰਤੋ ਹਰਿ ਕਾ ਜਨੁ ਸੰਤੋ ਮੇਰਾ ਪ੍ਰੀਤਮ ਜਨੁ ਸੰਤੋ ਮੋਹਿ ਮਾਰਗੁ ਦਿਖਲਾਵੈ॥
ਤਿਸੁ ਜਨ ਕੇ ਹਉ ਮਲਿ ਮਲਿ ਧੋਵਾ ਪਾਉ ॥੧॥
ਹਰਿ ਜਨ ਕਉ ਹਰਿ ਮਿਲਿਆ ਹਰਿ ਸਰਧਾ ਤੇ ਮਿਲਿਆ ਗੁਰਮੁਖਿ ਹਰਿ ਮਿਲਿਆ॥
ਮੇਰੈ ਮਨਿ ਤਨਿ ਆਨੰਦ ਭਏ ਮੈ ਦੇਖਿਆ ਹਰਿ ਰਾਉ ॥
ਜਨ ਨਾਨਕ ਕਉ ਕਿਰਪਾ ਭਈ ਹਰਿ ਕੀ ਕਿਰਪਾ ਭਈ ਜਗਦੀਸੁਰ ਕਿਰਪਾ ਭਈ॥
ਮੈ ਅਨਦਿਨੋ ਸਦ ਸਦ ਸਦਾ ਹਰਿ ਜਪਿਆ ਹਰਿ ਨਾਉ ॥੨॥੩॥੧੦॥

ਸਾਰਗ ਮਹਲਾ ੪ ॥
ਜਪਿ ਮਨ ਨਿਰਭਉ ॥ ਸਤਿ ਸਤਿ ਸਦਾ ਸਤਿ ॥
ਨਿਰਵੈਰੁ ਅਕਾਲ ਮੂਰਤਿ ॥ ਆਜੂਨੀ ਸੰਭਉ ॥
ਮੇਰੇ ਮਨ ਅਨਦਿਨੁੋ ਧਿਆਇ ਨਿਰੰਕਾਰੁ ਨਿਰਾਹਾਰੀ ॥੧॥ ਰਹਾਉ ॥

ਲਈ ਹੋਈ ਹੈ।੧।ਰਹਾਉ। ਹਰਿ ਦੀ ਵਡਿਆਈ ਅਨੇਕ ਤਰ੍ਹਾਂ ਦੀ ਹੈ। ਹੇ ਸੁਆਮੀ! ਸ਼ੁਕਦੇਵ, ਨਾਰਦ, ਬ੍ਰਹਮਾ ਆਦਿਕ ਤੇਰੇ ਗੁਣ (ਗਾਉਂਦੇ ਰਹਿੰਦੇ ਹਨ), (ਤੇਰੇ) ਗੁਣ ਗਿਣੇ ਨਹੀਂ ਜਾ ਸਕਦੇ। ਹੇ ਹਰਿ! ਤੂੰ ਬੇਅੰਤ ਹੈਂ, ਹੇ ਹਰਿ! ਤੂੰ ਬੇਅੰਤ ਹੈਂ, ਹੇ ਹਰਿ! ਤੂੰ ਸੁਆਮੀ ਹੈਂ, ਤੂੰ ਆਪ ਹੀ ਆਪਣੀ ਜੁਗਤ/ਮਰਯਾਦਾ ਜਾਣਦਾ ਹੈਂ।੧। ਜੋ (ਸਾਧਕ) ਹਰਿ ਦੇ ਨੇੜੇ ਨੇੜੇ ਵਸਦੇ ਹਨ, ਉਹ ਹਰਿ ਦੇ ਸਾਧੂ-ਜਨ ਹਨ, ਹਰਿ ਦੇ ਭਗਤ ਹਨ। ਦਾਸ ਨਾਨਕ (ਦਾ ਕਥਨ ਹੈ ਕਿ) ਉਹ ਹਰਿ ਦੇ ਸੇਵਕ ਹਰਿ ਨਾਲ ਇਸ ਤਰ੍ਹਾਂ ਰਲ ਮਿਲ ਜਾਂਦੇ ਹਨ, ਜਿਵੇਂ ਪਾਣੀ (*ਸਲਲ*) ਪਾਣੀ ਨਾਲ ਮਿਲ ਜਾਂਦਾ ਹੈ।੨।੧।੮।

**ਸਾਰੰਗ ਮਹਲਾ ੪**

ਹੇ ਮਨ! ਪਰਮਾਤਮਾ (*ਨਰਹਰੇ*) ਨੂੰ ਜਪ; ਨਰਹਰਿ (ਪ੍ਰਭੂ ਸਭ ਦਾ) ਸੁਆਮੀ ਹੈ, ਸਾਰਿਆਂ ਦੇਵਤਿਆਂ ਦਾ (ਵੱਡਾ) ਦੇਵਤਾ ਹੈ। ਸ੍ਰੀ ਰਾਮ ਨਾਮ ਵਾਲਾ ਹਰਿ ਮੇਰਾ ਪ੍ਰੀਤਮ ਹੈ।੧।ਰਹਾਉ। ਜਿਸ (ਹਿਰਦੇ ਰੂਪ) ਘਰ ਵਿਚ (ਹਰਿ ਦੇ) ਗੁਣ ਗਾਏ ਜਾਂਦੇ ਹਨ, ਹਰਿ ਦੇ ਗੁਣ ਗਾਏ ਜਾਂਦੇ ਹਨ, ਰਾਮ ਦੇ ਗੁਣ ਗਾਏ ਜਾਂਦੇ ਹਨ, ਉਸ (ਹਿਰਦੇ ਰੂਪ) ਘਰ ਵਿਚ ਪੰਜ ਤਰ੍ਹਾਂ ਦੇ ਸ਼ਬਦਾਂ ਵਾਲੇ ਵਾਜੇ ਵਜਦੇ ਰਹਿੰਦੇ ਹਨ, (ਉਸ ਸਾਧਕ ਦੇ) ਮੱਥੇ ਉਪਰ ਵਡੇ ਭਾਗ ਹਨ। ਉਨ੍ਹਾਂ ਸੇਵਕਾਂ ਦੇ ਸਾਰੇ ਪਾਪ ਖ਼ਤਮ ਹੋ ਗਏ ਹਨ, ਸਾਰੇ ਗ਼ਮ ਦੂਰ ਹੋ ਗਏ ਹਨ, ਸਾਰੇ ਰੋਗ ਨਸ਼ਟ ਹੋ ਗਏ ਹਨ, ਕਾਮ ਕ੍ਰੋਧ ਲੋਭ ਮੋਹ ਅਤੇ ਹੰਕਾਰ ਵੀ ਮਿਟ ਗਏ ਹਨ, ਉਨ੍ਹਾਂ ਸੇਵਕਾਂ ਦੇ ਪੰਜ ਚੋਰ ਵੀ ਹਰਿ ਨੇ ਮਾਰ ਕੇ ਕਢ ਦਿੱਤੇ ਹਨ।੧। ਹੇ ਹਰਿ ਦੇ ਸਾਧੂਓ! ਹੇ ਹਰਿ ਦੇ ਸਾਧੂ-ਜਨੋ! ਪ੍ਰਭੂ ਨੂੰ ਜਪੋ, ਰਾਮ-ਨਾਮ ਬੋਲੋ, ਮਨ ਬਚਨ ਅਤੇ ਕਰਮ ਕਰਕੇ ਹਰਿ ਨੂੰ ਆਰਾਧੋ। ਹੇ ਸਾਧੂ ਜਨੋ! ਹਰਿ ਦਾ ਨਾਮ ਬੋਲ ਕੇ, ਹਰਿ ਦਾ ਨਾਮ ਬੋਲ ਕੇ ਸਾਰੇ ਪਾਪ ਗਵਾ ਲਵੋ। ਹਰ ਰੋਜ਼ ਨਿਤ ਜਾਗਣਾ ਕਰੋ (ਅਰਥਾਤ ਵਿਕਾਰਾਂ ਤੋਂ ਸਚੇਤ ਰਹੋ)। ਜਗਦੀਸ਼ ਨੂੰ ਜਪਣ ਨਾਲ ਹਮੇਸ਼ਾ ਆਨੰਦ (ਦੀ ਸਥਿਤੀ) ਬਣੀ ਰਹਿੰਦੀ ਹੈ। (ਤੁਸੀਂ) ਮਨ ਇੱਛੇ ਫਲ ਪਾ ਲਵੋਗੇ; ਧਰਮ, ਅਰਥ, ਕਾਮ, ਮੋਖ (ਚਾਰ ਪਦਾਰਥਾਂ ਦੇ) ਸਾਰੇ ਫਲ ਪਾ ਲਵੋਗੇ। ਹੇ ਨਾਨਕ! (ਜੋ) ਜਨ ਹਰਿ ਨਾਲ ਮਿਲੇ ਹੁੰਦੇ ਹਨ, (ਉਹੀ) ਹੇ ਹਰਿ! ਤੇਰੇ ਭਗਤ ਹਨ।੨।੨।੯।

**ਸਾਰਗ ਮਹਲਾ ੪**

ਹੇ ਮਨ! (ਤੂੰ) ਮਾਧੋ, ਮਧੁਸੂਦਨ, ਸ੍ਰੀਰੰਗ, ਪਰਮੇਸ਼ਵਰ, ਸਤਿਸਰੂਪ, ਹਰਿ ਅੰਤਰਯਾਮੀ ਨੂੰ ਜਪ। ਹਰਿ ਪ੍ਰੀਤਮ ਦੇ ਗੁਣਾਂ ਨੂੰ ਗਾ (ਜੋ) ਸਭ (ਤਰ੍ਹਾਂ ਦੇ) ਦੁਖਾਂ ਨੂੰ ਨਸ਼ਟ ਕਰਨ ਵਾਲਾ ਅਤੇ ਸਭ ਸੁਖਾਂ ਨੂੰ ਦੇਣ ਵਾਲਾ ਹੈ।੧।ਰਹਾਉ। ਪ੍ਰਭੂ ਹਰ ਇਕ ਹਿਰਦੇ/ਸ਼ਰੀਰ ਵਿਚ ਵਸਦਾ ਹੈ, ਹਰਿ ਜਲ ਥਲ ਵਿਚ ਵਸਦਾ ਹੈ, ਹਰਿ ਸਥਾਨਾਂ-ਸਥਾਨਾਂਤਰਾਂ ਵਿਚ ਵਸਦਾ ਹੈ, ਮੈਨੂੰ ਹਰਿ (ਦੇ ਦਰਸ਼ਨ) ਵੇਖਣ ਦੀ ਬੜੀ ਚਾਹ ਹੈ। ਕੋਈ ਸੰਤ, ਹਰਿ ਦਾ ਸੰਤ-ਜਨ, ਮੇਰੇ ਪ੍ਰੀਤਮ ਦਾ ਸੰਤ (ਮੇਰੇ ਕੋਲ) ਆਵੇ ਅਤੇ ਮੈਨੂੰ ਮਾਰਗ ਦਸ ਦੇਵੇ। ਮੈਂ ਉਸ ਸੇਵਕ ਦੇ ਪੈਰ ਮਲ ਮਲ ਕੇ ਧੋਵਾਂ।੧। ਹਰਿ-ਜਨਾਂ ਨੂੰ ਹਰਿ ਮਿਲਿਆ ਹੈ, ਹਰਿ ਸ਼ਰਧਾ ਕਰਕੇ ਮਿਲਿਆ ਹੈ, ਗੁਰੂ ਦੁਆਰਾ (ਉਨ੍ਹਾਂ ਨੂੰ) ਹਰਿ ਮਿਲਿਆ ਹੈ। ਮੈਂ ਹਰਿ ਰਾਜਾ ਵੇਖਿਆ ਹੈ, ਮੇਰੇ ਮਨ ਤਨ ਵਿਚ ਆਨੰਦ (ਦੀ ਸਥਿਤੀ) ਹੋ ਗਈ ਹੈ। ਦਾਸ ਨਾਨਕ ਉਪਰ ਕ੍ਰਿਪਾ ਹੋਈ ਹੈ, ਹਰਿ ਦੀ ਕ੍ਰਿਪਾ ਹੋਈ ਹੈ, ਜਗਦੀਸ਼ ਦੀ ਮਿਹਰ ਹੋਈ ਹੈ। ਮੈਂ ਹਰ ਰੋਜ਼ ਹਮੇਸ਼ਾ ਹਮੇਸ਼ਾ ਹਰਿ ਦਾ ਨਾਮ ਜਪਿਆ ਹੈ।੨।੩।੧੦।

**ਸਾਰਗ ਮਹਲਾ ੪**

ਹੇ ਮਨ! ਨਿਰਭਉ (ਪ੍ਰਭੂ) ਨੂੰ ਜਪ (ਜੋ) ਸਦਾ ਸਦੀਵੀ ਅਤੇ ਸਤਿਸਰੂਪ ਹੈ, ਵੈਰ ਅਤੀਤ ਅਤੇ ਅਕਾਲ ਮੂਰਤਿ ਹੈ, ਜੂਨਾਂ ਦੇ ਘੇਰੇ ਤੋਂ ਪਰੇ ਅਤੇ ਆਪਣੇ ਆਪ ਹੋਂਦ ਵਿਚ ਆਉਣ ਵਾਲਾ ਹੈ। ਹੇ ਮੇਰੇ ਮਨ! ਹਰ ਰੋਜ਼ ਨਿਰਾਕਾਰ ਅਤੇ ਨਿਰਾਹਾਰ (ਸਰੂਪ ਵਾਲੇ ਪ੍ਰਭੂ) ਨੂੰ ਧਿਆਇਆ ਕਰ।੧।ਰਹਾਉ।

ਹਰਿ ਦਰਸਨ ਕਉ ਹਰਿ ਦਰਸਨ ਕਉ ਕੋਟਿ ਕੋਟਿ ਤੇਤੀਸ
ਸਿਧ ਜਤੀ ਜੋਗੀ ਤਟ ਤੀਰਥ ਪਰਭਵਨ ਕਰਤ ਰਹਤ ਨਿਰਾਹਾਰੀ ॥
ਤਿਨ ਜਨ ਕੀ ਸੇਵਾ ਥਾਇ ਪਈ ਜਿਨ੍ ਕਉ ਕਿਰਪਾਲ ਹੋਵਤੁ ਬਨਵਾਰੀ ॥੧॥
ਹਰਿ ਕੇ ਹੋ ਸੰਤ ਭਲੇ ਤੇ ਊਤਮ ਭਗਤ ਭਲੇ ਜੋ ਭਾਵਤ ਹਰਿ ਰਾਮ ਮੁਰਾਰੀ ॥
ਜਿਨ੍ ਕਾ ਅੰਗੁ ਕਰੈ ਮੇਰਾ ਸੁਆਮੀ ਤਿਨ੍ ਕੀ ਨਾਨਕ ਹਰਿ ਪੈਜ ਸਵਾਰੀ ॥੨॥੪॥੧੧॥

ਸਾਰਗ ਮਹਲਾ ੪ ਪੜਤਾਲ ॥
ਜਪਿ ਮਨ ਗੋਵਿੰਦੁ ਹਰਿ ਗੋਵਿੰਦੁ ਗੁਣੀ ਨਿਧਾਨੁ ਸਭ ਸ੍ਰਿਸਟਿ ਕਾ ਪ੍ਰਭੋ
ਮੇਰੇ ਮਨ ਹਰਿ ਬੋਲਿ ਹਰਿ ਪੁਰਖੁ ਅਬਿਨਾਸੀ ॥੧॥ ਰਹਾਉ ॥
ਹਰਿ ਕਾ ਨਾਮੁ ਅੰਮ੍ਰਿਤੁ ਹਰਿ ਹਰਿ ਹਰੇ ਸੋ ਪੀਐ ਜਿਸੁ ਰਾਮੁ ਪਿਆਸੀ ॥
ਹਰਿ ਆਪਿ ਦਇਆਲੁ ਦਇਆ ਕਰਿ ਮੇਲੈ ਜਿਸੁ ਸਤਿਗੁਰੂ
ਸੋ ਜਨੁ ਹਰਿ ਹਰਿ ਅੰਮ੍ਰਿਤ ਨਾਮੁ ਚਖਾਸੀ ॥੧॥
ਜੋ ਜਨ ਸੇਵਹਿ ਸਦ ਸਦਾ ਮੇਰਾ ਹਰਿ ਹਰੇ ਤਿਨ ਕਾ ਸਭੁ ਦੂਖੁ ਭਰਮੁ ਭਉ ਜਾਸੀ ॥
ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਜਿਉ ਚਾਤ੍ਰਿਕੁ ਜਲਿ ਪੀਐ ਤ੍ਰਿਪਤਾਸੀ ॥੨॥੫॥੧੨॥

ਸਾਰਗ ਮਹਲਾ ੪ ॥
ਜਪਿ ਮਨ ਸਿਰੀ ਰਾਮੁ ॥ ਰਾਮ ਰਮਤ ਰਾਮੁ ॥ ਸਤਿ ਸਤਿ ਰਾਮੁ ॥
ਬੋਲਹੁ ਭਈਆ ਸਦ ਰਾਮ ਰਾਮੁ ਰਾਮੁ ਰਵਿ ਰਹਿਆ ਸਰਬਗੇ ॥੧॥ ਰਹਾਉ ॥
ਰਾਮੁ ਆਪੇ ਆਪਿ ਆਪੇ ਸਭੁ ਕਰਤਾ ਰਾਮੁ ਆਪੇ ਆਪਿ ਆਪਿ ਸਭਤੁ ਜਗੇ ॥
ਜਿਸੁ ਆਪਿ ਕ੍ਰਿਪਾ ਕਰੇ ਮੇਰਾ ਰਾਮ ਰਾਮ ਰਾਮ ਰਾਇ ਸੋ ਜਨੁ ਰਾਮ ਨਾਮ ਲਿਵ ਲਾਗੇ ॥੧॥
ਰਾਮ ਨਾਮ ਕੀ ਉਪਮਾ ਦੇਖਹੁ ਹਰਿ ਸੰਤਹੁ
ਜੋ ਭਗਤ ਜਨਾਂ ਕੀ ਪਤਿ ਰਾਖੈ ਵਿਚਿ ਕਲਿਜੁਗ ਅਗੇ ॥
ਜਨ ਨਾਨਕ ਕਾ ਅੰਗੁ ਕੀਆ ਮੇਰੈ ਰਾਮ ਰਾਇ ਦੁਸਮਨ ਦੂਖ ਗਏ ਸਭਿ ਭਗੇ ॥੨॥੬॥੧੩॥

ਸਾਰੰਗ ਮਹਲਾ ੫ ਚਉਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਸਤਿਗੁਰ ਮੂਰਤਿ ਕਉ ਬਲਿ ਜਾਉ ॥
ਅੰਤਰਿ ਪਿਆਸ ਚਾਤ੍ਰਿਕ ਜਿਉ ਜਲ ਕੀ ਸਫਲ ਦਰਸਨੁ ਕਦਿ ਪਾਂਉ ॥੧॥ ਰਹਾਉ॥
ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ ਭਗਤਿ ਵਛਲੁ ਹਰਿ ਨਾਉ ॥
ਜਾ ਕਉ ਕੋਇ ਨ ਰਾਖੈ ਪ੍ਰਾਣੀ ਤਿਸੁ ਤੂ ਦੇਹਿ ਅਸਰਾਉ ॥੧॥
ਨਿਧਰਿਆ ਧਰ ਨਿਗਤਿਆ ਗਤਿ ਨਿਥਾਵਿਆ ਤੂ ਥਾਉ ॥
ਦਹ ਦਿਸ ਜਾਂਉ ਤਹਾਂ ਤੂ ਸੰਗੇ ਤੇਰੀ ਕੀਰਤਿ ਕਰਮ ਕਮਾਉ ॥੨॥
ਏਕਸੁ ਤੇ ਲਾਖ ਲਾਖ ਤੇ ਏਕਾ ਤੇਰੀ ਗਤਿ ਮਿਤਿ ਕਹਿ ਨ ਸਕਾਉ ॥
ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ ਸਭੁ ਤੇਰੋ ਖੇਲੁ ਦਿਖਾਉ ॥੩॥
ਸਾਧਨ ਕਾ ਸੰਗੁ ਸਾਧ ਸਿਉ ਗੋਸਟਿ ਹਰਿ ਸਾਧਨ ਸਿਉ ਲਿਵ ਲਾਉ ॥

ਹਰਿ ਦੇ ਦਰਸ਼ਨ ਲਈ, ਹਰਿ ਦੇ ਦਰਸ਼ਨ ਲਈ ਤੇਤੀ ਕਰੋੜ ਦੇਵਤੇ, ਸਿੱਧ, ਜਤੀ, ਜੋਗੀ ਨਿਰਾਹਾਰ ਰਹਿ ਕੇ (ਨਦੀਆਂ ਦੇ) ਕੰਢੇ ਤੀਰਥਾਂ ਉਤੇ ਘੁੰਮਦੇ ਫਿਰਦੇ ਰਹਿੰਦੇ ਹਨ। (ਪਰ) ਉਨ੍ਹਾਂ ਲੋਕਾਂ ਦੀ ਸੇਵਾ ਪ੍ਰਵਾਨ ਚੜ੍ਹਦੀ ਹੈ, ਜਿਨ੍ਹਾਂ ਉਤੇ ਪ੍ਰਭੂ ਕ੍ਰਿਪਾਲ ਹੁੰਦੇ ਹਨ।੧। ਹੇ (ਭਾਈ!) ਹਰਿ ਦੇ ਉਹ ਸੰਤ ਚੰਗੇ ਹਨ, ਉਹ ਭਗਤ ਭਲੇ ਅਤੇ ਉਤਮ ਹਨ, ਜੋ ਹਰਿ ਪ੍ਰਭੂ ਨੂੰ ਭਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੂੰ ਮੇਰਾ ਸੁਆਮੀ ਅੰਗੀਕਾਰ ਕਰਦਾ ਹੈ, ਉਨ੍ਹਾਂ ਦੀ ਹਰਿ ਨੇ ਪੈਜ/ਮਰਯਾਦਾ ਸਵਾਰ ਦਿੱਤੀ ਹੈ।੨।੪।੧੧।

**ਸਾਰਗ ਮਹਲਾ ੪ ਪੜਤਾਲ**

ਹੇ ਮਨ! (ਤੂੰ) ਗੁਣਾਂ ਦੇ ਖ਼ਜ਼ਾਨੇ ਗੋਬਿੰਦ ਹਰਿ ਨੂੰ ਜਪ, (ਜੋ) ਸਭ ਸ੍ਰਿਸ਼ਟੀ ਦਾ ਪ੍ਰਭੂ ਹੈ। ਹੇ ਮੇਰੇ ਮਨ! (ਉਸ) ਅਵਿਨਾਸ਼ੀ ਪੁਰਖ ਹਰਿ ਦੇ ਨਾਮ ਨੂੰ ਜਪ।੧।ਰਹਾਉ। ਹਰਿ ਦਾ ਨਾਮ ਅੰਮ੍ਰਿਤ (ਰੂਪ) ਹੈ। 'ਹਰਿ ਹਰਿ' (ਨਾਮ ਰੂਪ ਅੰਮ੍ਰਿਤ) ਉਹ ਪੀਂਦਾ ਹੈ ਜਿਸ ਨੂੰ ਪ੍ਰਭੂ (ਆਪ) ਪਿਲਾਉਂਦਾ ਹੈ। ਦਿਆਲੂ ਹਰਿ ਆਪ ਦਇਆ ਕਰਕੇ ਜਿਸ ਨੂੰ ਸਤਿਗੁਰੂ ਨਾਲ ਮੇਲਦਾ ਹੈ, ਉਹ ਸੇਵਕ ਹਰਿ-ਹਰਿ ਦੇ ਨਾਮ ਰੂਪ ਅੰਮ੍ਰਿਤ ਨੂੰ ਚਖਦਾ ਹੈ।੧। ਜੋ ਸਾਧਕ ਸਦਾ ਸਦਾ ਮੇਰੇ ਹਰਿ ਨੂੰ ਸੇਵਦੇ ਹਨ, ਉਨ੍ਹਾਂ ਦਾ ਸਾਰਾ ਦੁਖ, ਭਰਮ ਅਤੇ ਭੈ ਦੂਰ ਹੋ ਜਾਂਦਾ ਹੈ। ਦਾਸ ਨਾਨਕ ਵੀ ਨਾਮ ਲੈਂਦਾ ਹੈ ਤਾਂ ਹੀ (ਸਹੀ ਅਰਥਾਂ ਵਿਚ) ਜੀਉਂਦਾ ਹੈ, ਜਿਵੇਂ ਪਪੀਹਾ (ਸ੍ਵਾਤੀ ਬੂੰਦ ਰੂਪ) ਜਲ ਪੀ ਕੇ ਤ੍ਰਿਪਤ ਹੋ ਜਾਂਦਾ ਹੈ।੨।੫।੧੨।

**ਸਾਰਗ ਮਹਲਾ ੪**

ਹੇ ਮਨ! ਸ੍ਰੀ ਰਾਮ (ਪ੍ਰਭੂ) ਨੂੰ ਜਪ, (ਸਰਬਤ੍ਰ) ਰਮਣ ਕਰ ਰਹੇ ਰਾਮ (ਨੂੰ ਜਪ), ਰਾਮ ਸਦਾ ਸਦੀਵੀ ਹੈ। ਹੇ ਭਾਈ! ਹਮੇਸ਼ਾ ਰਾਮ (ਦਾ ਨਾਮ) ਬੋਲੋ, ਜੋ (ਸਰਬਤ੍ਰ) ਵਿਆਪਕ ਹੈ ਅਤੇ ਸਭ ਕੁਝ ਜਾਣਦਾ (*ਸਰਬਗੋ*) ਹੈ।੧।ਰਹਾਉ। ਰਾਮ ਆਪ ਹੀ ਆਪ ਹੈ, ਆਪ ਹੀ ਸਭ ਕੁਝ ਕਰਨ ਵਾਲਾ ਹੈ, ਰਾਮ ਆਪ ਹੀ ਆਪ ਹੈ ਅਤੇ ਆਪ ਹੀ ਸਾਰੇ ਜਗਤ ਵਿਚ (ਵਿਆਪਕ ਹੈ)। ਜਿਸ ਉਪਰ ਮੇਰਾ ਰਾਮ ਰਾਜਾ ਆਪ ਕ੍ਰਿਪਾ ਕਰਦਾ ਹੈ, ਉਹ ਸਾਧਕ ਰਾਮ-ਨਾਮ ਨਾਲ ਲਿਵ ਲਗਾਉਂਦਾ ਹੈ।੧। ਹੇ ਹਰਿ ਦੇ ਸੰਤੋ! ਰਾਮ-ਨਾਮ ਦੀ ਵਡਿਆਈ ਵੇਖੋ, ਜੋ ਕਲਿਯੁਗ ਦੀ ਅਗਨੀ ਵਿਚ (ਆਪਣੇ) ਭਗਤ ਜਨਾਂ ਦੀ ਪ੍ਰਤਿਸ਼ਠਾ ਨੂੰ ਕਾਇਮ ਰਖਦਾ ਹੈ। ਦਾਸ ਨਾਨਕ ਦਾ ਅੰਗ ਮੇਰੇ ਰਾਮ ਰਾਜੇ ਨੇ ਪਾਲਿਆ ਹੈ, (ਜਿਸ ਕਰਕੇ) ਸਭ ਦੁਸ਼ਮਣ ਅਤੇ ਦੁਖ ਭਜ ਗਏ ਹਨ।੨।੬।੧੩।

**ਸਾਰੰਗ ਮਹਲਾ ੫ ਚਉਪਦੇ ਘਰੁ ੧**

(ਮੈਂ) ਸਤਿਗੁਰੂ ਦੇ ਸਰੂਪ ਤੋਂ ਬਲਿਹਾਰ ਜਾਂਦਾ ਹਾਂ। ਜਿਵੇਂ ਪਪੀਹੇ ਦੇ ਹਿਰਦੇ ਵਿਚ (ਸ੍ਵਾਤੀ ਬੂੰਦ ਰੂਪ) ਜਲ ਦੀ ਪਿਆਸ ਹੁੰਦੀ ਹੈ, (ਤਿਵੇਂ ਮੈਂ ਪ੍ਰਭੂ ਦੇ) ਫਲ-ਯੁਕਤ ਦਰਸ਼ਨ ਕਦ ਪਾਵਾਂਗਾ?।੧।ਰਹਾਉ। ਹੇ ਹਰਿ! (ਤੂੰ) ਅਨਾਥਾਂ ਦਾ ਮਾਲਕ ਹੈਂ, ਸਭ ਦੀ ਪਾਲਣਾ ਕਰਨ ਵਾਲਾ ਹੈਂ ਅਤੇ ਭਗਤ/ਭਗਤੀ ਨੂੰ ਪਿਆਰ ਕਰਨ ਵਾਲਾ (ਤੇਰਾ) ਨਾਮ ਹੈ। ਜਿਸ ਨੂੰ ਕੋਈ ਵੀ ਪ੍ਰਾਣੀ ਬਚਾ ਨਹੀਂ ਸਕਦਾ, ਉਸ ਨੂੰ ਤੂੰ ਆਸਰਾ ਪ੍ਰਦਾਨ ਕਰਦਾ ਹੈਂ।੧। ਤੂੰ ਨਿਆਸਰਿਆਂ ਦਾ ਆਸਰਾ ਹੈਂ, ਗਤਿ-ਹੀਣਾਂ ਨੂੰ ਗਤਿ ਬਖ਼ਸ਼ਣ ਵਾਲਾ ਹੈਂ, ਨਿਥਾਵਿਆਂ ਲਈ ਤੂੰ ਠਿਕਾਣਾ ਹੈਂ। ਦਸਾਂ ਦਿਸ਼ਾਵਾਂ ਵਿਚ (ਜਿਥੇ) ਜਾਂਦਾ ਹਾਂ, ਉਥੇ ਤੂੰ ਅੰਗ-ਸੰਗ ਹੈਂ, (ਮੈਂ) ਤੇਰੇ ਜਸ ਨੂੰ ਗਾਉਣ ਦਾ ਕਰਮ ਕਰਦਾ ਹਾਂ।੨। ਇਕ ਤੋਂ ਲੱਖ ਅਤੇ ਲੱਖ ਤੋਂ ਇਕ (ਹੋ ਜਾਣ ਵਾਲੇ ਪ੍ਰਭੂ ਮੈਂ) ਤੇਰੀ ਸਥਿਤੀ ਅਤੇ ਸੀਮਾ ਬਾਰੇ (ਕੁਝ) ਕਹਿ ਨਹੀਂ ਸਕਦਾ। ਤੂੰ ਬੇਅੰਤ ਹੈਂ, ਤੇਰਾ ਅੰਤ ਨਹੀਂ ਪਾਇਆ ਜਾ ਸਕਦਾ, (ਮੈਂ) ਸਭ ਤੇਰਾ ਹੀ ਖੇਲ ਪਸਾਰਾ ਵੇਖਦਾ ਹਾਂ।੩। (ਹੇ ਪ੍ਰਭੂ! ਮੈਂ ਤੇਰੇ) ਸਾਧਾਂ ਦਾ ਸੰਗ ਕਰਦਾ ਹਾਂ, ਸਾਧਾਂ ਨਾਲ ਵਿਚਾਰ-ਚਰਚਾ ਕਰਦਾ ਹਾਂ ਅਤੇ ਹਰਿ ਦੇ ਸਾਧਾਂ (ਅਰਥਾਤ ਸਾਧ ਸੰਗਤ) (ਵਿਚ ਟਿਕ ਕੇ ਤੇਰੇ ਨਾਲ) ਲਿਵ ਲਗਾਉਂਦਾ ਹਾਂ। ਦਾਸ ਨਾਨਕ (ਦਾ

ਜਨ ਨਾਨਕ ਪਾਇਆ ਹੈ ਗੁਰਮਤਿ ਹਰਿ ਦੇਹੁ ਦਰਸੁ ਮਨਿ ਚਾਉ ॥੪॥੧॥

ਸਾਰਗ ਮਹਲਾ ੫ ॥
ਹਰਿ ਜੀਉ ਅੰਤਰਜਾਮੀ ਜਾਨ ॥
ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ ॥੧॥ ਰਹਾਉ ॥
ਬੈਸਨੌ ਨਾਮੁ ਕਰਤ ਖਟ ਕਰਮਾ ਅੰਤਰਿ ਲੋਭ ਜੂਠਾਨ ॥
ਸੰਤ ਸਭਾ ਕੀ ਨਿੰਦਾ ਕਰਤੇ ਡੂਬੇ ਸਭ ਅਗਿਆਨ ॥੧॥
ਕਰਹਿ ਸੋਮ ਪਾਕੁ ਹਿਰਹਿ ਪਰ ਦਰਬਾ ਅੰਤਰਿ ਝੂਠ ਗੁਮਾਨ ॥
ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ ਬਿਆਪੇ ਮਨ ਕੈ ਮਾਨ ॥੨॥
ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ ਸਫਰੀ ਦੰਫਾਨ ॥
ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭਿ ਕਰਮਾਨ ॥੩॥
ਸੋ ਗਿਆਨੀ ਸੋ ਬੈਸਨੌ ਪੜ੍ਹਿਆ ਜਿਸੁ ਕਰੀ ਕ੍ਰਿਪਾ ਭਗਵਾਨ ॥
ਓੁਨਿ ਸਤਿਗੁਰੁ ਸੇਵਿ ਪਰਮ ਪਦੁ ਪਾਇਆ ਉਧਰਿਆ ਸਗਲ ਬਿਸ੍ਵਾਨ ॥੪॥
ਕਿਆ ਹਮ ਕਥਹ ਕਿਛੁ ਕਥਿ ਨਹੀ ਜਾਣਹ ਪ੍ਰਭ ਭਾਵੈ ਤਿਵੈ ਬੋੁਲਾਨ ॥
ਸਾਧਸੰਗਤਿ ਕੀ ਧੂਰਿ ਇਕ ਮਾਂਗਉ ਜਨ ਨਾਨਕ ਪਇਓ ਸਰਾਨ ॥੫॥੨॥

ਸਾਰਗ ਮਹਲਾ ੫ ॥
ਅਬ ਮੋਰੋ ਨਾਚਨੋ ਰਹੋ ॥
ਲਾਲੁ ਰਗੀਲਾ ਸਹਜੇ ਪਾਇਓ ਸਤਿਗੁਰ ਬਚਨਿ ਲਹੋ ॥੧॥ ਰਹਾਉ ॥
ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ ॥
ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ ॥੧॥
ਜਿਉ ਕਨਿਕੋ ਕੋਠਾਰੀ ਚੜਿਓ ਕਬਰੋ ਹੋਤ ਫਿਰੋ ॥
ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ ॥੨॥
ਜਉ ਦਿਨੁ ਰੈਨਿ ਤਊ ਲਉ ਬਜਿਓ ਮੂਰਤ ਘਰੀ ਪਲੋ ॥
ਬਜਾਵਨਹਾਰੋ ਊਠਿ ਸਿਧਾਰਿਓ ਤਬ ਫਿਰਿ ਬਾਜੁ ਨ ਭਇਓ ॥੩॥
ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਓੁਹੁ ਭਿੰਨ ਦ੍ਰਿਸਟੋ ॥
ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ ॥੪॥੩॥

ਸਾਰਗ ਮਹਲਾ ੫ ॥
ਅਬ ਪੂਛੇ ਕਿਆ ਕਹਾ ॥
ਲੈਨੋ ਨਾਮੁ ਅੰਮ੍ਰਿਤ ਰਸੁ ਨੀਕੋ ਬਾਵਰ ਬਿਖੁ ਸਿਉ ਗਹਿ ਰਹਾ ॥੧॥ ਰਹਾਉ ॥

ਕਥਨ ਹੈ ਕਿ ਪ੍ਰਭੂ) ਗੁਰੂ ਦੀ ਮਤਿ ਦੁਆਰਾ ਪਾਈਦਾ ਹੈ, (ਇਸ ਲਈ) ਹੇ ਹਰਿ! (ਮੈਨੂੰ ਆਪਣਾ) ਦਰਸ਼ਨ ਦਿਓ, (ਮੇਰੇ) ਮਨ ਵਿਚ ਬਹੁਤ ਚਾਉ ਹੈ।੪।੧।

**ਸਾਰਗ ਮਹਲਾ ੫**

ਪ੍ਰਭੂ (ਸਭ ਦੇ) ਅੰਦਰ ਦੀਆਂ ਜਾਣਨ ਵਾਲਾ ਅਤੇ ਗਿਆਨਵਾਨ (*ਜਾਨ*) ਹੈ। ਬੁਰਾਈ ਕਰਦਿਆਂ ਮਨੁੱਖ ਤੋਂ (ਤਾਂ) ਛੁਪਾਈ ਜਾ ਸਕਦੀ ਹੈ, (ਪਰ ਪ੍ਰਭੂ) ਭੂਤ-ਕਾਲ ਅਤੇ ਵਰਤਮਾਨ (*ਪਵਾਨ-ਭਵਾਨ*) ਵਿਚ ਸਾਖੀ ਰੂਪ (ਮੌਜੂਦ) ਹੈ।੧।ਰਹਾਉ।(ਜੋ ਆਪਣੇ ਆਪ ਨੂੰ) ਵੈਸ਼ਣੋ ਅਖਵਾਉਂਦੇ ਅਤੇ (ਸ਼ਾਸਤ੍ਰਾਂ ਅਨੁਸਾਰੀ) ਛੇ ਕਰਮ ਵੀ ਕਰਦੇ ਹਨ, (ਪਰ ਉਨ੍ਹਾਂ ਦੇ) ਹਿਰਦੇ ਵਿਚ ਲੋਭ ਵੀ ਜੂਠ (ਵਸ ਰਹੀ ਹੈ)। (ਜੋ) ਸੰਤ-ਸਭਾ ਦੀ ਨਿੰਦਿਆ ਕਰਦੇ ਹਨ, (ਉਹ) ਸਭ ਅਗਿਆਨ ਕਾਰਣ (ਭਵ-ਸਾਗਰ ਵਿਚ) ਡੁਬ ਜਾਂਦੇ ਹਨ।੧। ਆਪਣੇ ਹੱਥੀਂ ਭੋਜਨ ਤਿਆਰ ਕਰਦੇ ਹਨ, (ਪਰ) ਪਰਾਇਆ ਧਨ ਚੁਰਾਉਂਦੇ ਹਨ, (ਉਨ੍ਹਾਂ ਦੇ) ਹਿਰਦੇ ਵਿਚ ਝੂਠ ਅਤੇ ਹੰਕਾਰ (ਵਸਦੇ ਹਨ)। (ਉਹ) ਸ਼ਾਸਤ੍ਰਾਂ ਅਤੇ ਵੇਦਾਂ ਦੀ ਜੁਗਤ ਨੂੰ ਨਹੀਂ ਜਾਣਦੇ ਅਤੇ ਮਨ ਦੇ ਹੰਕਾਰ ਵਿਚ ਹੀ ਲਗੇ ਹੋਏ ਹਨ।੨। (ਉਹ ਤਿੰਨ) ਕਾਲ ਸੰਧਿਆ ਕਰਦੇ ਹਨ, ਸਭ ਤਰ੍ਹਾਂ ਦੇ ਵਰਤ (ਰਖਦੇ ਹਨ) ਜਿਵੇਂ ਮਾਹੀਗੀਰ (*ਸਫਰੀ*) (ਮੱਛੀਆਂ ਨੂੰ ਫਸਾਉਣ ਲਈ ਨਿਸਚਲ ਬੈਠਣ ਦਾ) ਧੋਖਾ (*ਦੰਫਾਨ*) ਕਰਦਾ ਹੈ। (ਜੋ ਵਿਅਕਤੀ) ਪ੍ਰਭੂ ਦੇ ਭੁਲਾਏ ਹੋਏ ਕੁਰਾਹੇ (*ਉਝੜਿ*) ਪਾਏ ਹੋਏ ਹਨ, (ਉਨ੍ਹਾਂ ਦੇ) ਸਾਰ ਕਰਮ ਵਿਅਰਥ ਹਨ।੩। (ਸਹੀ) ਗਿਆਨੀ ਉਹ ਹੈ, ਵੈਸ਼ਣੋ ਅਤੇ ਪੜ੍ਹਿਆ ਹੋਇਆ ਉਹ ਹੈ, ਜਿਸ ਉਪਰ ਭਗਵਾਨ ਨੇ ਕ੍ਰਿਪਾ ਕੀਤੀ ਹੈ। ਉਨ੍ਹਾਂ ਨੇ ਸਤਿਗੁਰੂ ਦੀ ਸੇਵਾ ਕਰਕੇ ਪਰਮ-ਪਦ ਪਾ ਲਿਆ ਹੈ (ਅਤੇ ਉਨ੍ਹਾਂ ਦੇ ਸੰਪਰਕ ਵਿਚ ਆਉਣ ਵਾਲਾ) ਸਾਰਾ ਵਿਸ਼ਵ (*ਬਿਸ੍ਵਾਨ*) ਤਰ ਗਿਆ ਹੈ।੪। (ਹੇ ਪ੍ਰਭੂ!) ਅਸੀਂ ਕੀ ਕਥੀਏ? ਕੁਝ ਕਥਣਾ ਨਹੀਂ ਜਾਣਦੇ, (ਜਿਵੇਂ) ਪ੍ਰਭੂ ਨੂੰ ਚੰਗਾ ਲਗਦਾ ਹੈ, ਤਿਵੇਂ (ਅਸੀਂ) ਬੋਲਦੇ ਹਾਂ। ਦਾਸ ਨਾਨਕ (ਪ੍ਰਭੂ ਦੀ) ਸ਼ਰਣ ਵਿਚ ਪਿਆ ਹੈ ਅਤੇ (ਕੇਵਲ) ਇਕ ਸਾਧ-ਸੰਗਤ (ਦੇ ਚਰਣਾਂ) ਦੀ ਧੂੜ ਦੀ ਯਾਚਨਾ ਕਰਦਾ ਹੈ।੫।੨।

**ਸਾਰਗ ਮਹਲਾ ੫**

(ਹੇ ਜਿਗਿਆਸੂ!) ਹੁਣ ਮੇਰੀ (ਮਾਇਆਵੀ) ਭਟਕਣਾ ਮੁਕ ਗਈ ਹੈ। (ਮੈਂ) ਸਤਿਗੁਰੂ ਦੇ ਬਚਨ ਰਾਹੀਂ ਸਹਿਜ ਸੁਭਾ ਰਸਿਕ ਪ੍ਰੀਤਮ ਲਭ ਕੇ ਪਾ ਲਿਆ ਹੈ।੧।ਰਹਾਉ। ਜਿਵੇਂ ਕੁਆਰੀ ਕੁੜੀ (ਆਪਣੀ) ਸਹੇਲੀ ਨਾਲ (ਹੋਣ ਵਾਲੇ) ਪ੍ਰੀਤਮ ਦੇ ਬੋਲ ਹਸ ਹਸ ਕੇ ਸਾਂਝੇ ਕਰਦੀ ਹੈ, (ਪਰ) ਜਦੋਂ (ਉਹ) ਭਲਾ ਬੰਦਾ (ਉਸ ਦੇ) ਘਰ ਵਿਚ ਆਉਂਦਾ ਹੈ, ਤਾਂ ਲਜਿਆ ਕੇ ਮੂੰਹ ਨੂੰ ਕਜ ਲੈਂਦੀ ਹੈ।੧। ਜਿਵੇਂ ਸੋਨਾ (*ਕਨਿਕੋ*) ਕੁਠਾਲੀ ਵਿਚ ਪੈ ਕੇ ਕਮਲਾ (*ਕਥਰੋ*) ਹੋਇਆ ਫਿਰਦਾ ਹੈ, (ਪਰ) ਜਦੋਂ ਬਾਰ੍ਹਾਂ ਵੰਨੀ ਦਾ ਸ਼ੁੱਧ ਬਣ ਜਾਂਦਾ ਹੈ, ਤਦੋਂ ਇਕ ਥਾਂ 'ਤੇ ਸਥਿਰ ਹੋ ਜਾਂਦਾ ਹੈ।੨। ਜਦ ਤਕ ਦਿਨ-ਰਾਤ (ਵਜਾਉਣ ਵਾਲਾ ਕੋਲ) ਹੈ, ਤਦ ਤਕ (ਘੜਿਆਲ) ਹਰ ਮਹੂਰਤ, ਘੜੀ ਪਲ ਵਜਦਾ ਰਹਿੰਦਾ ਹੈ (ਅਰਥਾਤ ਜੀਵ ਜੀਵਨ ਗੁਜ਼ਾਰਦਾ ਰਹਿੰਦਾ ਹੈ)। (ਜਦ) ਵਜਾਉਣ ਵਾਲਾ ਉਠ ਕੇ ਚਲਾ ਜਾਂਦਾ ਹੈ, ਤਦ ਫਿਰ ਨਹੀਂ ਵਜਦਾ (ਅਰਥਾਤ ਸ਼ਰੀਰ ਕ੍ਰਿਆ-ਹੀਨ ਹੋ ਜਾਂਦਾ ਹੈ)।੩। ਜਿਵੇਂ ਪਾਣੀ (*ਉਦਕਿ*) ਨਾਲ ਘੜਾ ਭਰ ਲਿਆਉਂਦਾ, ਤਦ ਉਹ (ਅਰਥਾਤ ਉਸ ਵਿਚਲਾ ਜਲ) ਵਖਰਾ ਦਿਸ ਪਿਆ। ਨਾਨਕ ਦਾ ਕਥਨ ਹੈ ਕਿ (ਜਦੋਂ) ਘੜਾ ਪਾਣੀ ਵਿਚ ਉਲਟਾ ਦਿੱਤਾ, (ਤਦੋਂ) ਜਲ (*ਅੰਭ*) ਜਲ ਵਿਚ ਮਿਲ ਕੇ ਅਭਿੰਨ ਹੋ ਗਿਆ।੪।੩।

**ਸਾਰਗ ਮਹਲਾ ੫**

ਹੇ ਮੂਰਖ! ਹੁਣ (ਜੇ ਤੈਨੂੰ) ਪੁਛੀਏ, (ਤਾਂ) ਕੀ ਦਸੇਂਗਾ। (ਤੂੰ ਸੰਸਾਰ ਵਿਚ) ਸੋਹਣਾ ਨਾਮ ਰੂਪ ਅੰਮ੍ਰਿਤ ਰਸ ਲੈਣਾ ਸੀ, (ਪਰ ਤੂੰ ਵਿਸ਼ ਰੂਪ) ਮਾਇਆ ਨਾਲ ਹੀ ਲਿਪਟਿਆ ਰਿਹਾ ਹੈਂ।੧।ਰਹਾਉ।

ਦੁਲਭ ਜਨਮੁ ਚਿਰੰਕਾਲ ਪਾਇਓ ਜਾਤਉ ਕਉਡੀ ਬਦਲਹਾ ॥
ਕਾਥੂਰੀ ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ ਜਿਵਹਾ ॥੧॥
ਆਇਓ ਲਾਭੁ ਲਾਭਨ ਕੈ ਤਾਈ ਮੋਹਨਿ ਠਾਗਉਰੀ ਸਿਉ ਉਲਝਿ ਪਹਾ ॥
ਕਾਚ ਬਾਦਰੈ ਲਾਲੁ ਖੋਈ ਹੈ ਫਿਰਿ ਇਹੁ ਅਉਸਰੁ ਕਦਿ ਲਹਾ ॥੨॥
ਸਗਲ ਪਰਾਧ ਏਕੁ ਗੁਣੁ ਨਾਹੀ ਠਾਕੁਰੁ ਛੋਡਹ ਦਾਸਿ ਭਜਹਾ ॥
ਆਈ ਮਸਟਿ ਜੜਵਤ ਕੀ ਨਿਆਈ ਜਿਉ ਤਸਕਰੁ ਦਰਿ ਸਾਂਨ੍ਹਿਹਾ ॥੩॥
ਆਨ ਉਪਾਉ ਨ ਕੋਊ ਸੂਝੈ ਹਰਿ ਦਾਸਾ ਸਰਣੀ ਪਰਿ ਰਹਾ ॥
ਕਹੁ ਨਾਨਕ ਤਬ ਹੀ ਮਨ ਛੁਟੀਐ ਜਉ ਸਗਲੇ ਅਉਗਨ ਮੇਟਿ ਧਰਹਾ ॥੪॥੪॥

ਸਾਰਗ ਮਹਲਾ ੫ ॥
ਮਾਈ ਧੀਰਿ ਰਹੀ ਪ੍ਰਿਅ ਬਹੁਤੁ ਬਿਰਾਗਿਓ ॥
ਅਨਿਕ ਭਾਂਤਿ ਆਨੂਪ ਰੰਗ ਰੇ ਤਿਨ੍ਹ ਸਿਉ ਰੁਚੈ ਨ ਲਾਗਿਓ ॥੧॥ ਰਹਾਉ ॥
ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ ਨੀਦ ਪਲਕ ਨਹੀ ਜਾਗਿਓ ॥
ਹਾਰ ਕਜਰ ਬਸਤ੍ਰ ਅਨਿਕ ਸੀਗਾਰ ਰੇ ਬਿਨੁ ਪਿਰ ਸਭੈ ਬਿਖੁ ਲਾਗਿਓ ॥੧॥
ਪੂਛਉ ਪੂਛਉ ਦੀਨ ਭਾਂਤਿ ਕਰਿ ਕੋਊ ਕਹੈ ਪ੍ਰਿਅ ਦੇਸਾਂਗਿਓ ॥
ਹੀਂਉ ਦੇਂਉ ਸਭੁ ਮਨੁ ਤਨੁ ਅਰਪਉ ਸੀਸੁ ਚਰਣ ਪਰਿ ਰਾਖਿਓ ॥੨॥
ਚਰਣ ਬੰਦਨਾ ਅਮੋਲ ਦਾਸਰੋ ਦੇਂਉ ਸਾਧਸੰਗਤਿ ਅਰਦਾਗਿਓ ॥
ਕਰਹੁ ਕ੍ਰਿਪਾ ਮੋਹਿ ਪ੍ਰਭੂ ਮਿਲਾਵਹੁ ਨਿਮਖ ਦਰਸੁ ਪੇਖਾਗਿਓ ॥੩॥
ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ ॥
ਕਹੁ ਨਾਨਕ ਰਸਿ ਮੰਗਲ ਗਾਏ ਸਬਦੁ ਅਨਾਹਦੁ ਬਾਜਿਓ ॥੪॥੫॥

ਸਾਰਗ ਮਹਲਾ ੫ ॥
ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥
ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ ॥੧॥ ਰਹਾਉ ॥
ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥
ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥
ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥
ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥੨॥
ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥
ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥੩॥
ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ ॥
ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ ॥੪॥੬॥

ਚਿਰ ਕਾਲ ਪਿਛੋਂ (ਤੂੰ) ਦੁਰਲਭ (ਮਨੁੱਖ) ਜਨਮ ਪਾਇਆ ਸੀ, (ਪਰ) ਕੌਡੀ ਬਦਲੇ ਜਾ ਰਿਹਾ ਹੈ। (ਤੂੰ ਸੰਸਾਰ ਵਿਚ) ਕਸਤੂਰੀ ਦਾ ਗਾਹਕ ਬਣ ਕੇ ਆਇਆ ਸੀ, (ਪਰ ਤੂੰ) ਕਲਰ ਅਤੇ ਜਿਵਾਹਾਂ ਦੇ ਬੂਟੇ ਲਦ ਲਏ ਹਨ।੧। (ਤੂੰ ਸੰਸਾਰ ਵਿਚ) ਲਾਭ ਲਭਣ ਲਈ ਆਇਆ ਸੀ, (ਪਰ ਤੂੰ) ਮੋਹ ਲੈਣ ਵਾਲੀ ਠਗ-ਬੂਟੀ ਨਾਲ ਹੀ ਜੁੜ ਗਿਆ ਹੈਂ। ਕੱਚ ਦੇ ਬਦਲੇ ਲਾਲ ਗਵਾ ਰਿਹਾ ਹੈਂ, ਫਿਰ (ਮਨੁੱਖ ਜਨਮ ਵਾਲਾ) ਇਹ ਅਵਸਰ ਕਦ ਲਭੇਂਗਾ।੨। (ਸਾਡੇ ਵਿਚ) ਸਭ ਪਾਪ (ਭਰੇ ਪਏ ਹਨ), ਇਕ ਵੀ ਗੁਣ ਨਹੀਂ ਹੈ। (ਅਸੀਂ) ਮਾਲਕ ਨੂੰ ਛਡ ਕੇ ਦਾਸੀ (ਮਾਇਆ) ਨੂੰ ਭਜਦੇ ਹਾਂ। ਜਿਵੇਂ ਚੋਰ ਸੰਨ, ਵਾਲੇ ਦਰ 'ਤੇ (ਪਕੜੇ ਜਾਣ ਨਾਲ ਕੁਟ ਖਾ ਕੇ ਚੁਪ ਹੋ ਜਾਂਦਾ ਹੈ ਤਿਵੇਂ ਅਸੀਂ) ਨਿਰਜਿੰਦ (ਪਦਾਰਥ) ਵਾਂਗ ਚੁਪ ਹੋ ਗਏ ਹਾਂ।੩। (ਇਸ ਸਥਿਤੀ ਤੋਂ ਬਚਣ ਲਈ) ਹੁਣ ਕੋਈ ਹੋਰ ਉਪਾ ਨਹੀਂ ਸੁਝਦਾ, (ਬਸ) ਹਰਿ ਦੇ ਦਾਸਾਂ ਦੀ ਸ਼ਰਣ ਵਿਚ ਪਿਆ ਰਹਾਂ। ਨਾਨਕ ਦਾ ਕਥਨ ਹੈ ਕਿ ਹੇ ਮਨ! (ਮਾਇਆ ਦੇ ਮੋਹ ਤੋਂ ਤਦ ਹੀ ਛੁਟੀਦਾ ਹੈ ਜਦ ਸਾਰੇ ਔਗੁਣ ਮਿਟਾ ਕੇ ਧਰ ਦੇਈਦੇ ਹਨ।੪।੪।

**ਸਾਰਗ ਮਹਲਾ ੫**

ਹੇ ਮਾਤਾ! (ਮੇਰੀ) ਧੀਰਤਾ ਖ਼ਤਮ ਹੋ ਗਈ ਹੈ, (ਮੈਂ) ਪ੍ਰੀਤਮ ਲਈ ਬਹੁਤ ਵੈਰਾਗਵਾਨ ਹਾਂ। ਅਨੇਕ ਤਰ੍ਹਾਂ ਦੇ ਅਨੂਪਮ ਰੰਗ-ਤਮਾਸ਼ੇ ਹਨ, ਉਨ੍ਹਾਂ ਵਲ (ਮਨ) ਰੁਚਿਤ ਨਹੀਂ ਹੁੰਦਾ।੧।ਰਹਾਉ। (ਮੈਂ) ਦਿਨ ਰਾਤ ਮੂੰਹ ਤੋਂ 'ਪ੍ਰਿਅ ਪ੍ਰਿਅ' ਬੋਲਦੀ ਰਹਿੰਦੀ ਹਾਂ, ਪਲ ਭਰ ਲਈ ਨੀਂਦ ਨਹੀਂ (ਆਉਂਦੀ, ਹਰ ਵੇਲੇ) ਜਾਗਦੀ ਰਹਿੰਦੀ ਹਾਂ। ਹੇ (ਭਾਈ!) ਹਾਰ, ਸੁਰਮਾ, ਬਸਤ੍ਰ ਅਤੇ ਅਨੇਕ ਸ਼ਿੰਗਾਰ ਹਨ, (ਪਰ) ਪਤੀ ਤੋਂ ਬਿਨਾ ਸਭ ਵਿਸ਼ ਵਰਗੇ ਲਗਦੇ ਹਨ।੧। (ਮੈਂ) ਨਿਮਾਣੀ ਹੋ ਕੇ ਪੁਛਦੀ ਪਈ ਹਾਂ ਕਿ (ਮੈਨੂੰ) ਕੋਈ ਪ੍ਰੀਤਮ ਦਾ ਦੇਸ਼ ਦਸ ਦੇਵੇ। (ਉਸ ਦੇ) ਚਰਣਾਂ ਉਪਰ ਸਿਰ ਰਖ ਕੇ (ਮੈਂ) ਹਿਰਦਾ, ਮਨ, ਤਨ ਸਭ ਕੁਝ ਅਰਪਿਤ ਕਰਦੀ ਹਾਂ।੨। (ਮੈਂ ਉਸ ਦੀ) ਚਰਣ-ਬੰਦਨਾ ਕਰਦੀ ਹਾਂ, ਬਿਨਾ ਮੁੱਲ ਦੇ ਦਾਸੀ ਹਾਂ, ਸਾਧ-ਸੰਗਤ ਅਗੇ ਅਰਦਾਸ ਕਰਦੀ ਹਾਂ (ਕਿ) ਕ੍ਰਿਪਾ ਪੂਰਵਕ ਮੈਨੂੰ ਪ੍ਰਭੂ ਮਿਲਾ ਦਿਓ, (ਤਾਂ ਜੋ ਪ੍ਰਭੂ ਦਾ) ਨਿਮਖ ਭਰ ਲਈ ਦਰਸ਼ਨ ਵੇਖ ਸਕਾਂ।੩। (ਜਦੋਂ ਪਰਮਾਤਮਾ ਦੀ) ਨਜ਼ਰ ਸਵਲੀ ਹੋਈ, ਤਦੋਂ (ਪ੍ਰਭੂ ਹਿਰਦੇ) ਅੰਦਰ ਆ ਗਿਆ ਅਤੇ ਮੇਰਾ ਮਨ ਹਮੇਸ਼ਾ ਲਈ ਠੰਢਾ ਹੋ ਗਿਆ। ਨਾਨਕ (ਦਾ ਕਥਨ ਹੈ ਕਿ ਹੁਣ ਮੈਂ) ਰਸ ਲੈ ਲੈ ਕੇ ਮੰਗਲਮਈ ਗੀਤ ਗਾਉਂਦਾ ਹਾਂ ਅਤੇ ਸ਼ਬਦ ਦਾ ਅਨਹਦ ਨਾਦ ਹੋ ਰਿਹਾ ਹੈ।੪।੫।

**ਸਾਰਗ ਮਹਲਾ ੫**

ਹੇ ਮਾਤਾ! ਹਰਿ ਸਤਿਸਰੂਪ ਹੈ, (ਉਸ ਦੇ) ਸਾਧ ਵੀ ਸਤਿਸਰੂਪੀ ਹਨ। ਪੂਰੇ ਗੁਰੂ ਨੇ ਜੋ ਬੋਲ (ਮੈਨੂੰ) ਕਹੇ ਹਨ, ਮੈਂ (ਉਨ੍ਹਾਂ ਨੂੰ) ਕਸ ਕੇ ਪਲੇ ਬੰਨ੍ਹ ਲਿਆ ਹੈ। ੧।ਰਹਾਉ। ਰਾਤ, ਦਿਨ, ਤਾਰੇ (*ਨਖਿਅਤ੍ਰ*) ਨਸ਼ਟ ਹੋ ਜਾਣਗੇ, ਸੂਰਜ ਅਤੇ ਚੰਦ੍ਰਮਾ (*ਸਸੀਅਰ*) ਖ਼ਤਮ ਹੋ ਜਾਣਗੇ। ਪਰਬਤ (*ਗਿਰਿ*), ਧਰਤੀ, ਜਲ, ਪੌਣ (ਸਭ) ਨਸ਼ਟ ਹੋ ਜਾਣਗੇ, ਇਕ ਸਾਧ/ਗੁਰੂ ਦਾ ਬਚਨ ਅਟਲ ਰਹੇਗਾ।੧। ਅੰਡੇ (ਤੋਂ ਜੰਮਣ ਵਾਲੇ ਜੀਵ) ਨਸ਼ਟ ਹੋ ਜਾਣਗੇ, ਜੇਰ (ਤੋਂ ਪੈਦਾ ਹੋਣ ਵਾਲੇ ਜੀਵ) ਨਸ਼ਟ ਹੋ ਜਾਣਗੇ, ਧਰਤੀ ਅਤੇ ਮੁੜਕੇ (ਤੋਂ ਪੈਦਾ ਹੋਣ ਵਾਲੇ ਪਦਾਰਥ ਅਤੇ ਜੀਵ) ਨਸ਼ਟ (*ਬਿਨਾਧਾ*) ਹੋ ਜਾਣਗੇ। ਚਾਰ (ਵੇਦ) ਨਸ਼ਟ ਹੋ ਜਾਣਗੇ, ਛੇ (ਸ਼ਾਸਤ੍ਰ) ਨਸ਼ਟ ਹੋ ਜਾਣਗੇ, (ਪਰ) ਇਕ ਸਾਧ/ਗੁਰੂ ਦਾ ਬਚਨ ਸਥਾਈ ਰਹੇਗਾ। ੨। ਰਜੋ (ਗੁਣ) ਨਸ਼ਟ ਹੋ ਜਾਵੇਗਾ, ਤਮੋ (ਗੁਣ) ਨਸ਼ਟ ਹੋ ਜਾਵੇਗਾ ਅਤੇ ਸਤੋ (ਗੁਣ) ਵੀ ਖ਼ਤਮ ਹੋ ਜਾਵੇਗਾ। ਸਾਰਾ ਦ੍ਰਿਸ਼ਟਮਾਨ (ਜਗਤ) ਨਸ਼ਟ ਹੋ ਜਾਵੇਗਾ, ਇਕ ਸਾਧ/ਗੁਰੂ ਦਾ ਬਚਨ ਹੀ ਅਗਾਧ ਹੈ।੩। (ਪ੍ਰਭੂ) ਆਪ ਹੀ ਆਪ, (ਬਿਲਕੁਲ) ਆਪ ਹੀ ਆਪ ਹੈ, (ਉਸ ਨੇ) ਸਭ ਆਪਣਾ ਖੇਲ ਵਿਖਾਇਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਜੋ ਪ੍ਰਭੂ ਕਿਸੇ ਤਰ੍ਹਾਂ ਪਾਇਆ ਨਹੀਂ ਜਾ ਸਕਦਾ, ਗੁਰੂ ਨੂੰ ਮਿਲ ਕੇ ਹੀ ਲਭਿਆ ਜਾ ਸਕਦਾ ਹੈ।੪।੬।

ਸਾਰਗ ਮਹਲਾ ੫ ॥
ਮੇਰੈ ਮਨਿ ਬਾਸਿਬੋ ਗੁਰ ਗੋਬਿੰਦ ॥
ਜਹਾਂ ਸਿਮਰਨੁ ਭਇਓ ਹੈ ਠਾਕੁਰ ਤਹਾਂ ਨਗਰ ਸੁਖ ਆਨੰਦ ॥੧॥ ਰਹਾਉ ॥
ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ ॥
ਜਹ ਗੁਨ ਗਾਇ ਆਨੰਦ ਮੰਗਲ ਰੂਪ ਤਹਾਂ ਸਦਾ ਸੁਖ ਸੰਪਦ ॥੧॥
ਜਹਾ ਸ੍ਰਵਨ ਹਰਿ ਕਥਾ ਨ ਸੁਨੀਐ ਤਹ ਮਹਾ ਭਇਆਨ ਉਦਿਆਨਦ ॥
ਜਹਾਂ ਕੀਰਤਨੁ ਸਾਧਸੰਗਤਿ ਰਸੁ ਤਹ ਸਘਨ ਬਾਸ ਫਲਾਂਨਦ ॥੨॥
ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥
ਏਕ ਨਿਮਖ ਗੋਬਿੰਦ ਭਜਨੁ ਕਰਿ ਤਉ ਸਦਾ ਸਦਾ ਜੀਵਾਨਦ ॥੩॥
ਸਰਨਿ ਸਰਨਿ ਸਰਨਿ ਪ੍ਰਭ ਪਾਵਉ ਦੀਜੈ ਸਾਧਸੰਗਤਿ ਕਿਰਪਾਨਦ ॥
ਨਾਨਕ ਪੂਰਿ ਰਹਿਓ ਹੈ ਸਰਬ ਮੈ ਸਗਲ ਗੁਣਾ ਬਿਧਿ ਜਾਂਨਦ ॥੪॥੭॥

ਸਾਰਗ ਮਹਲਾ ੫ ॥
ਅਬ ਮੋਹਿ ਰਾਮ ਭਰੋਸਉ ਪਾਏ ॥
ਜੋ ਜੋ ਸਰਣਿ ਪਰਿਓ ਕਰੁਣਾਨਿਧਿ ਤੇ ਤੇ ਭਵਹਿ ਤਰਾਏ ॥੧॥ ਰਹਾਉ ॥
ਸੁਖਿ ਸੋਇਓ ਅਰੁ ਸਹਜਿ ਸਮਾਇਓ ਸਹਸਾ ਗੁਰਹਿ ਗਵਾਏ ॥
ਜੋ ਚਾਹਤ ਸੋਈ ਹਰਿ ਕੀਓ ਮਨ ਬਾਂਛਤ ਫਲ ਪਾਏ ॥੧॥
ਹਿਰਦੈ ਜਪਉ ਨੇਤ੍ਰ ਧਿਆਨੁ ਲਾਵਉ ਸ੍ਰਵਨੀ ਕਥਾ ਸੁਨਾਏ ॥
ਚਰਣੀ ਚਲਉ ਮਾਰਗਿ ਠਾਕੁਰ ਕੈ ਰਸਨਾ ਹਰਿ ਗੁਣ ਗਾਏ ॥੨॥
ਦੇਖਿਓ ਦ੍ਰਿਸਟਿ ਸਰਬ ਮੰਗਲ ਰੂਪ ਉਲਟੀ ਸੰਤ ਕਰਾਏ ॥
ਪਾਇਓ ਲਾਲੁ ਅਮੋਲੁ ਨਾਮੁ ਹਰਿ ਛੋਡਿ ਨ ਕਤਹੂ ਜਾਏ ॥੩॥
ਕਵਨ ਉਪਮਾ ਕਉਨ ਬਡਾਈ ਕਿਆ ਗੁਨ ਕਹਉ ਰੀਝਾਏ ॥
ਹੋਤ ਕ੍ਰਿਪਾਲ ਦੀਨ ਦਇਆ ਪ੍ਰਭ ਜਨ ਨਾਨਕ ਦਾਸ ਦਸਾਏ ॥੪॥੮॥

ਸਾਰਗ ਮਹਲਾ ੫ ॥
ਓਇ ਸੁਖ ਕਾ ਸਿਉ ਬਰਨਿ ਸੁਨਾਵਤ ॥
ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ ॥੧॥ ਰਹਾਉ ॥
ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ ॥
ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ ॥੧॥
ਜੈਸੇ ਪਵਨੁ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ ॥
ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ ਉਆ ਕੀ ਕਹੀ ਨ ਜਾਇ ਕਹਾਵਤ ॥੨॥
ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ ॥
ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ ਅਗਮ ਜੈਸੇ ਪਰਖਾਵਤ ॥੩॥

ਸਾਰਗ ਮਹਲਾ ੫

ਮੇਰੇ ਮਨ ਵਿਚ ਗੁਰੂ ਗੋਬਿੰਦ ਵਸ ਰਿਹਾ ਹੈ। ਜਿਸ ਨਗਰੀ ਵਿਚ ਪ੍ਰਭੂ ਦਾ ਸਿਮਰਨ ਹੁੰਦਾ ਹੈ, ਉਥੇ ਸੁਖ ਅਤੇ ਆਨੰਦ (ਦੀ ਸਥਿਤੀ ਬਣੀ ਰਹਿੰਦੀ ਹੈ)।੧।ਰਹਾਉ। ਜਿਥੇ ਪਿਆਰਾ ਸੁਆਮੀ ਵਿਸਰ ਜਾਂਦਾ ਹੈ, ਉਥੇ ਸਭ ਦੁਖ ਅਤੇ ਮੁਸੀਬਤਾਂ (*ਆਪਦ*) ਪਹੁੰਚ ਜਾਂਦੀਆਂ ਹਨ। ਜਿਥੇ ਆਨੰਦਮਈ ਅਤੇ ਮਾਂਗਲਿਕ ਗੁਣ ਗਾਏ ਜਾਂਦੇ ਹਨ, ਉਥੇ ਸਦਾ ਸੁਖ ਅਤੇ ਸੰਪੰਨਤਾ (ਬਣੀ ਰਹਿੰਦੀ ਹੈ)।੧। ਜਿਥੇ ਕੰਨਾਂ ਨਾਲ ਹਰਿ ਕਥਾ ਨਹੀਂ ਸੁਣੀ ਜਾਂਦੀ, ਉਥੇ (ਮਾਨੋ) ਵੱਡਾ ਭਿਆਨਕ ਜੰਗਲ (*ਉਦਿਆਨਦ*) ਹੀ ਹੈ। ਜਿਥੇ (ਹਰਿ ਦਾ) ਕੀਰਤਨ ਅਤੇ ਸਾਧ ਸੰਗਤ ਵਾਲਾ ਮਾਹੌਲ (ਬਣਿਆ ਹੁੰਦਾ ਹੈ), ਉਥੇ ਸੰਘਣੀ ਸੁਗੰਧੀ ਅਤੇ ਫਲਾਂ ਦਾ ਆਨੰਦ ਹੁੰਦਾ ਹੈ।੨। ਸਿਮਰਨ ਤੋਂ ਬਿਨਾ (ਜੇ ਕੋਈ) ਕਰੋੜਾਂ ਵਰ੍ਹੇ ਜੀਉਂਦਾ ਰਹੇ, (ਤਾਂ ਵੀ) ਸਾਰੀ ਉਮਰ ਵਿਅਰਥ ਹੈ। (ਜੇ ਕੋਈ) ਇਕ ਨਿਮਖ ਲਈ ਵੀ ਗੋਬਿੰਦ ਦਾ ਭਜਨ ਕਰ (ਲੈਂਦਾ ਹੈ), ਤਾਂ (ਉਹ) ਸਦਾ ਸਦਾ ਲਈ ਜੀਵਨ (ਜੀਉਂਦਾ ਰਹਿੰਦਾ ਹੈ)।੩। (ਹੇ ਪ੍ਰਭੂ! ਜੇ) ਕ੍ਰਿਪਾ ਕਰਕੇ (ਮੈਨੂੰ) ਸਾਧ ਸੰਗਤ (ਦਾ ਸੰਪਰਕ) ਬਖ਼ਸ਼ੋ, (ਤਾਂ ਮੈਂ) ਹਮੇਸ਼ਾ ਲਈ ਤੇਰੀ ਸ਼ਰਣ ਪ੍ਰਾਪਤ ਕਰੀ ਰਖਾਂ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਸਰਬਤ੍ਰ ਵਿਆਪਕ ਹੋ ਰਿਹਾ ਹੈ ਅਤੇ ਸਾਰੇ ਗੁਣਾਂ ਦੇ ਢੰਗ ਜਾਣਦਾ ਹੈ।੪।੭।

ਸਾਰਗ ਮਹਲਾ ੫

ਹੁਣ ਮੈਂ ਰਾਮ ਦਾ ਭਰੋਸਾ ਪਾ ਲਿਆ ਹੈ। ਜੋ ਜੋ ਵੀ ਦਇਆ ਦੇ ਸਾਗਰ (ਪ੍ਰਭੂ) ਦੀ ਸ਼ਰਣ ਵਿਚ ਪਿਆ ਹੈ, ਉਸ ਉਸ ਨੂੰ ਭਵ-ਸਾਗਰੋਂ ਪਾਰ ਲੰਘਾ ਦਿੱਤਾ ਹੈ।੧।ਰਹਾਉ। (ਮੈਂ) ਸੁਖ ਪੂਰਵਕ ਸੌਂ ਗਿਆ ਹਾਂ (ਅਰਥਾਤ ਸਥਿਰ ਹੋ ਗਿਆ ਹਾਂ) ਅਤੇ ਪੂਰਣ ਆਨੰਦ ਦੀ ਅਵਸਥਾ ਵਿਚ ਸਮਾ ਗਿਆ ਹਾਂ, ਗੁਰੂ ਨੇ ਸੰਸ਼ਾ ਦੂਰ ਕਰ ਦਿੱਤਾ ਹੈ। ਜੋ (ਮੈਂ) ਚਾਹੁੰਦਾ ਸਾਂ, ਉਹੀ ਹਰਿ ਨੇ ਕਰ ਦਿੱਤਾ ਹੈ ਅਤੇ ਮਨ ਇਛਿਤ ਫਲ ਪਾ ਲਿਆ ਹੈ।੧। (ਮੈਂ) ਹਿਰਦੇ ਵਿਚ (ਪ੍ਰਭੂ ਦਾ ਨਾਮ) ਜਪਦਾ ਹਾਂ, ਨੇਤਰਾਂ ਨਾਲ ਧਿਆਨ ਲਗਾਉਂਦਾ ਹਾਂ ਅਤੇ ਕੰਨਾਂ ਨਾਲ ਕਥਾ ਸੁਣਦਾ ਹਾਂ। ਚਰਣਾਂ ਨਾਲ ਪ੍ਰਭੂ ਦੇ ਮਾਰਗ ਉਪਰ ਚਲਦਾ ਹਾਂ ਅਤੇ ਜੀਭ ਨਾਲ ਹਰਿ ਦੇ ਗੁਣ ਗਾਉਂਦਾ ਹਾਂ।੨। ਸੰਤਾਂ ਨੇ (ਮੇਰੀ ਬਿਰਤੀ ਨੂੰ ਮਾਇਆ ਤੋਂ) ਉਲਟਾ ਦਿੱਤਾ ਹੈ, (ਜਿਸ ਕਰਕੇ) ਅੱਖਾਂ ਨਾਲ ਸਰਬ ਮੰਗਲ ਰੂਪ (ਹਰਿ) ਨੂੰ ਵੇਖਿਆ ਹੈ। (ਮੈਂ) ਪ੍ਰਭੂ ਦਾ ਅਮੋਲਕ ਨਾਮ ਪਾਇਆ ਹੈ, (ਜੋ) ਛਡ ਕੇ ਕਿਤੇ ਨਹੀਂ ਜਾਂਦਾ।੩।(ਮੈਂ ਪ੍ਰਭੂ ਦੀ) ਕਿਹੜੀ ਉਪਮਾ ਕਰਾਂ, ਕਿਹੜੀ ਵਡਿਆਈ ਦਸਾਂ, ਕਿਹੜੇ ਗੁਣ ਕਹਿ ਕੇ (ਉਸ ਨੂੰ) ਪ੍ਰਸੰਨ ਕਰਾਂ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਉਪਰ) ਦੀਨਾਂ ਉਤੇ ਦਇਆ ਕਰਨ ਵਾਲਾ ਪ੍ਰਭੂ ਕ੍ਰਿਪਾਲ ਹੁੰਦਾ ਹੈ, (ਉਸ ਨੂੰ) ਦਾਸਾਂ ਦਾ ਦਾਸ ਬਣਾ ਲੈਂਦਾ ਹੈ।੪।੮।

ਸਾਰਗ ਮਹਲਾ ੫

ਉਹ ਸੁਖ ਕਿਸ ਨੂੰ ਵਰਣਨ ਕਰਕੇ ਸੁਣਾਏ ਜਾਣ? (ਜੋ) ਪ੍ਰਭੂ ਦਾ ਦਰਸ਼ਨ ਵੇਖ ਕੇ ਆਨੰਦ ਅਤੇ ਖ਼ੁਸ਼ੀਆਂ ਵਜੋਂ ਪ੍ਰਾਪਤ ਹੁੰਦੇ ਹਨ। (ਬਸ) ਮਨ ਮੰਗਲਮਈ ਗੁਣ ਹੀ ਗਾਉਂਦਾ ਰਹਿੰਦਾ ਹੈ।੧।ਰਹਾਉ। (ਪ੍ਰਭੂ ਦਾ) ਅਸਚਰਜਮਈ ਰੂਪ ਵੇਖ ਕੇ (ਮੈਂ) ਹੈਰਾਨ ਹੋ ਰਹੀ ਹਾਂ, ਕ੍ਰਿਪਾਲੂ (ਪ੍ਰਭੂ) ਸਰਬਤ੍ਰ ਵਿਆਪਕ (ਦਿਸ ਪਏ ਹਨ)। ਅਮੋਲਕ ਨਾਮ ਰੂਪ ਅੰਮ੍ਰਿਤ ਪੀ ਕੇ (ਮੇਰੀ ਅਜਿਹੀ ਸਥਿਤੀ ਹੋ ਗਈ ਹੈ), ਜਿਵੇਂ ਗੂੰਗਾ ਵਿਅਕਤੀ (ਮਿਠੀ ਵਸਤੂ) ਚਖ ਕੇ (ਕੇਵਲ) ਹਸਦਾ ਹੈ (ਪਰ ਬਿਆਨ ਨਹੀਂ ਕਰ ਸਕਦਾ)।੧। ਜਿਵੇਂ (ਸ਼ਰੀਰ ਵਿਚ) ਸੁਆਸ ਬੰਨ੍ਹ ਕੇ ਰਖੇ ਹੋਏ ਹਨ, ਆਉਂਦੇ ਜਾਂਦੇ ਪਤਾ ਨਹੀਂ ਲਗਦੇ, (ਤਿਵੇਂ) ਜਿਨ੍ਹਾਂ ਦੇ ਹਿਰਦੇ ਵਿਚ ਹਰਿ ਦਾ ਪ੍ਰਕਾਸ਼ ਹੋਇਆ ਹੈ, ਉਨ੍ਹਾਂ ਦੀ ਸਥਿਤੀ/ ਕਹਾਣੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ।੨। (ਪ੍ਰਭੂ ਨੂੰ ਪ੍ਰਾਪਤ ਕਰਨ ਦੇ) ਹੋਰ ਜਿਤਨੇ ਕੁਝ ਉਪਾ ਕਹੇ ਜਾਂਦੇ ਹਨ, ਉਹ ਸਿਖ ਕੇ ਪ੍ਰਾਪਤ ਕੀਤੇ ਜਾ ਸਕਦੇ ਹਨ। (ਪਰ ਜਿਸ ਦੇ) ਹਿਰਦੇ ਰੂਪ ਘਰ ਵਿਚ ਪ੍ਰਭੂ

ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ ਨ ਜਾਵਤ ॥
ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ ॥੪॥੯॥

ਸਾਰਗ ਮਹਲਾ ੫ ॥
ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ ॥
ਗੋਬਿੰਦੁ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ ॥੧॥ ਰਹਾਉ ॥
ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ ਪਰ ਨਿੰਦਾ ਹਿਤਕਾਰੈ ॥
ਛਾਪਰੁ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ ॥੧॥
ਕਾਲਰ ਪੋਟ ਉਠਾਵੈ ਮੂੰਡਹਿ ਅੰਮ੍ਰਿਤੁ ਮਨ ਤੇ ਡਾਰੈ ॥
ਓਢੈ ਬਸਤ੍ਰ ਕਾਜਰ ਮਹਿ ਪਰਿਆ ਬਹੁਰਿ ਬਹੁਰਿ ਫਿਰਿ ਝਾਰੈ ॥੨॥
ਕਾਟੈ ਪੇਡੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ ॥
ਗਿਰਿਓ ਜਾਇ ਰਸਾਤਲਿ ਪਰਿਓ ਛਿਟੀ ਛਿਟੀ ਸਿਰ ਭਾਰੈ ॥੩॥
ਨਿਰਵੈਰੈ ਸੰਗਿ ਵੈਰੁ ਰਚਾਏ ਪਹੁਚਿ ਨ ਸਕੈ ਗਵਾਰੈ ॥
ਕਹੁ ਨਾਨਕ ਸੰਤਨ ਕਾ ਰਾਖਾ ਪਾਰਬ੍ਰਹਮੁ ਨਿਰੰਕਾਰੈ ॥੪॥੧੦॥

ਸਾਰਗ ਮਹਲਾ ੫ ॥
ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ ॥
ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ ਤਿਨਿ ਬੇਦਹਿ ਤਤੁ ਪਛਾਨਿਆ ॥੧॥ ਰਹਾਉ॥
ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ ਲੋਗ ਪਚਾਰਾ ॥
ਜਉ ਲਉ ਰਿਦੈ ਨਹੀ ਪਰਗਾਸਾ ਤਉ ਲਉ ਅੰਧ ਅੰਧਾਰਾ ॥੧॥
ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮੈ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ ॥੨॥
ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥
ਬਿਨੁ ਗੁਰ ਭੇਟੇ ਮੁਕਤਿ ਨ ਕਾਹੂ ਮਿਲਤ ਨਹੀ ਜਗਦੀਸੈ ॥੩॥
ਖੋਜਤ ਖੋਜਤ ਇਹੈ ਬੀਚਾਰਿਓ ਸਰਬ ਸੁਖਾ ਹਰਿ ਨਾਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਾ ਕੈ ਲੇਖੁ ਮਥਾਮਾ ॥੪॥੧੧॥

ਸਾਰਗ ਮਹਲਾ ੫ ॥
ਅਨਦਿਨੁ ਰਾਮ ਕੇ ਗੁਣ ਕਹੀਐ ॥
ਸਗਲ ਪਦਾਰਥ ਸਰਬ ਸੂਖ ਸਿਧਿ ਮਨ ਬਾਂਛਤ ਫਲ ਲਹੀਐ ॥੧॥ ਰਹਾਉ ॥
ਆਵਹੁ ਸੰਤ ਪ੍ਰਾਨ ਸੁਖਦਾਤੇ ਸਿਮਰਹ ਪ੍ਰਭੁ ਅਬਿਨਾਸੀ ॥
ਅਨਾਥਹ ਨਾਥੁ ਦੀਨ ਦੁਖ ਭੰਜਨ ਪੂਰਿ ਰਹਿਓ ਘਟ ਵਾਸੀ ॥੧॥

ਸਹਿਜ ਸੁਭਾ ਪ੍ਰਗਟ ਹੋ ਜਾਂਦੇ ਹਨ, ਉਸ ਦੀ ਪਰਖ ਕਠਿਨ ਜਿਹੀ ਹੈ।੩। (ਜੋ ਪ੍ਰਭੂ) ਨਿਰਗੁਣ, ਨਿਰਾਕਾਰ ਅਤੇ ਅਵਿਨਾਸ਼ੀ ਹੈ, (ਉਹ) ਅਤੁੱਲ ਤੋਲਿਆ ਨਹੀਂ ਜਾ ਸਕਦਾ। ਨਾਨਕ ਦਾ ਕਥਨ ਹੈ ਕਿ ਜਿਨ੍ਹਾਂ ਨੇ (ਨਾਮ ਰੂਪ) ਅਜਰ (ਪਦਾਰਥ) ਨੂੰ ਜਰਿਆ ਹੈ, ਉਨ੍ਹਾਂ ਨੂੰ ਹੀ (ਆਨੰਦੀ ਵਿਸਮਾਦੀ ਅਵਸਥਾ ਦਾ ਵਰਣਨ ਕਰਨਾ) ਫਬਦਾ ਹੈ।੪।੯।

**ਸਾਰਗ ਮਹਲਾ ੫**

ਵਿਸ਼ਿਆਂ ਵਿਚ ਗ੍ਰਸਤ (ਵਿਅਕਤੀ) ਦਿਨ-ਰਾਤ ਐਵੇਂ ਹੀ ਗੁਜ਼ਾਰ ਦਿੰਦਾ ਹੈ, ਹੰਕਾਰ ਵਾਲੀ ਬੁੱਧੀ ਵਿਚ ਮਸਤਿਆ ਪ੍ਰਭੂ ਦਾ ਭਜਨ ਨਹੀਂ ਕਰਦਾ ਅਤੇ (ਮਨੁੱਖ) ਜਨਮ ਨੂੰ ਜੂਏ ਵਾਂਗ ਹਾਰ ਜਾਂਦਾ ਹੈ।੧।ਰਹਾਉ। (ਪ੍ਰਭੂ ਦਾ) ਨਾਮ ਅਮੋਲਕ ਹੈ, (ਪਰ ਵਿਸ਼ਈ ਵਿਅਕਤੀ) ਉਸ ਨਾਲ ਪ੍ਰੀਤ ਨਹੀਂ ਲਗਾਉਂਦਾ ਅਤੇ ਪਰਾਈ ਨਿੰਦਿਆ ਵਿਚ ਰੁਚੀ ਰਖਦਾ ਹੈ। (ਉਸ ਦੀ ਸਥਿਤੀ ਉਸ ਮਨੁੱਖ ਵਰਗੀ ਹੈ) ਜੋ ਘਾਸ-ਫੂਸ ਦਾ ਛੱਪਰ ਬੰਨ੍ਹਦਾ ਅਤੇ ਸਵਾਰਦਾ ਹੈ, (ਪਰ) ਬੂਹੇ ਉਤੇ ਅਗ ਬਾਲ ਦਿੰਦਾ ਹੈ।੧। (ਵਿਸ਼ਿਆਂ ਵਿਚ ਮਗਨ ਵਿਅਕਤੀ) ਪਾਪਾਂ (ਰੂਪ ਕਲਰ) ਦੀ ਪੋਟਲੀ ਸਿਰ (*ਮੁੰਡਹਿ*) ਉਪਰ ਚੁਕ ਲੈਂਦਾ ਹੈ ਅਤੇ (ਨਾਮ ਰੂਪ) ਅੰਮ੍ਰਿਤ ਨੂੰ ਮਨ ਤੋਂ ਦੂਰ ਕਰ ਦਿੰਦਾ ਹੈ। (ਜਿਵੇਂ ਕੋਈ) ਬਸਤ੍ਰ ਪਾਏ ਹੋਇਆਂ ਕਾਲਖ ਵਿਚ ਪਿਆ ਹੋਇਆ ਬਾਰ ਬਾਰ ਫਿਰ ਫਿਰ ਝਾੜਦਾ ਹੈ।੨। (ਜਿਵੇਂ ਕੋਈ) ਟਹਿਣੀ ਉਪਰ ਖੜੋ ਕੇ ਬ੍ਰਿਛ ਨੂੰ ਕਟਦਾ ਹੈ, ਨਾਲ ਹੀ ਉਸ ਦੇ ਫਲ) ਖਾ ਖਾ ਕੇ ਹਸਦਾ ਹੈ। (ਬ੍ਰਿਛ ਦੇ ਕਟੇ ਜਾਣ 'ਤੇ) ਸਿਰ ਦੇ ਭਾਰ ਹੇਠਾਂ ਧਰਤੀ ਉਤੇ ਡਿਗ ਪੈਂਦਾ ਹੈ ਅਤੇ ਹੱਡੀ ਪਸਲੀ (ਤੁੜਵਾ ਲੈਂਦਾ ਹੈ)।੩। (ਜੋ ਵਿਅਕਤੀ) ਵਿਰਵੈਰ (ਸਾਧਕ) ਨਾਲ ਵੈਰ ਪਾਲਦਾ ਹੈ, (ਉਹ) ਮੂਰਖ (ਉਸ ਤਕ) ਪਹੁੰਚ ਨਹੀਂ ਸਕਦਾ। ਨਾਨਕ ਦਾ ਕਥਨ ਹੈ ਕਿ ਸੰਤਾਂ ਦਾ ਰਾਖਾ ਪਾਰਬ੍ਰਹਮ ਪ੍ਰਭੂ (ਆਪ ਹੀ ਹੈ)।੪।੧੦।

**ਸਾਰਗ ਮਹਲਾ ੫**

ਹੋਰ ਸਾਰੇ (ਸਹੀ ਮਾਰਗ ਉਪਰ ਨ ਚਲਣ ਕਾਰਣ) ਭੁਲੇ ਹੋਏ ਹਨ ਅਤੇ (ਮਾਇਆ ਦੇ ਪ੍ਰਭਾਵ ਅਧੀਨ) ਭਟਕਣ ਕਾਰਣ (ਉਨ੍ਹਾਂ ਨੇ ਪ੍ਰਭੂ ਨੂੰ) ਪਛਾਣਿਆ ਨਹੀਂ ਹੈ। ਜਿਸ ਦੇ ਹਿਰਦੇ ਵਿਚ (ਪ੍ਰਭੂ ਦੇ ਨਾਮ-)ਅੰਮ੍ਰਿਤ ਦਾ ਇਕ ਅੱਖਰ (*ਸੁਧਾਖਰੁ*) ਵਸ ਗਿਆ ਹੈ, ਉਸ ਨੇ (ਮਾਨੋ) ਵੇਦਾਂ ਦਾ ਤੱਤ੍ਵ-ਗਿਆਨ ਸਮਝ ਲਿਆ ਹੈ।੧।ਰਹਾਉ। ਜਗਤ ਵਿਚ ਲੀਨ ਹੋਣ ਵਾਲੇ (*ਪਰਵਿਰਤਿ*) ਮਾਰਗ ਵਿਚ ਜੋ ਕੁਝ ਵੀ ਹੁੰਦਾ ਹੈ, ਉਹ (ਸਭ) ਲੋਕਾਂ ਨੂੰ ਪਰਚਾਉਣ ਵਾਲਾ ਹੈ। ਜਦ ਤਕ ਹਿਰਦੇ ਵਿਚ (ਆਤਮ-ਗਿਆਨ ਦਾ) ਪ੍ਰਕਾਸ਼ ਨਹੀਂ ਹੁੰਦਾ, ਤਦ ਤਕ ਹਨੇਰਾ ਹੀ ਹਨੇਰਾ ਹੈ।੧। ਜਿਵੇਂ ਕਿਸਾਨ ਧਰਤੀ ਨੂੰ ਕਈ ਢੰਗਾਂ ਨਾਲ ਤਿਆਰ ਕਰਦਾ ਹੈ, (ਪਰ) ਬਿਨਾ ਬੀਜ ਪਾਇਆਂ (ਕੁਝ) ਨਹੀਂ ਜੰਮਦਾ; ਤਿਵੇਂ ਰਾਮ-ਨਾਮ ਤੋਂ ਬਿਨਾ ਮੁਕਤੀ (ਪ੍ਰਾਪਤ) ਨਹੀਂ ਹੁੰਦੀ ਅਤੇ ਨ ਹੀ (ਕਰਮਾਂ ਦਾ) ਹੰਕਾਰ ਟੁਟਦਾ ਹੈ।੨। ਪਾਣੀ ਨੂੰ ਰਿੜਕਿਆਂ ਥਕੇਵਾਂ ਹੀ (ਪਲੇ) ਪੈਂਦਾ ਹੈ, ਮੱਖਣ (*ਨੈਨੂ*) ਭਲਾ ਕਿਵੇਂ ਨਿਕਲੇ (*ਰੀਸੈ*)? ਗੁਰੂ ਨੂੰ ਮਿਲੇ ਬਿਨਾ ਨ ਕਿਸੇ ਨੂੰ ਮੁਕਤੀ (ਮਿਲਦੀ ਹੈ) ਅਤੇ ਨ ਹੀ ਪ੍ਰਭੂ ਮਿਲਦਾ ਹੈ।੩। ਨਾਨਕ ਦਾ ਕਥਨ ਹੈ ਕਿ ਖੋਜਦਿਆਂ ਖੋਜਦਿਆਂ (ਅਸੀਂ) ਇਹ ਵਿਚਾਰ ਕੀਤਾ ਹੈ ਕਿ ਸਾਰੇ ਸੁਖਾਂ ਦਾ (ਮੂਲਾਧਾਰ) ਹਰਿ-ਨਾਮ ਹੀ ਹੈ, (ਪਰ) ਪ੍ਰਾਪਤ ਉਸ ਨੂੰ ਹੁੰਦਾ ਹੈ ਜਿਸ ਦੇ ਮੱਥੇ ਉਤੇ ਲੇਖ (ਲਿਖਿਆ ਹੁੰਦਾ ਹੈ)।੪।੧੧।

**ਸਾਰਗ ਮਹਲਾ ੫**

(ਹੇ ਜਿਗਿਆਸੂ!) ਹਰ ਰੋਜ਼ ਪਰਮਾਤਮਾ ਦੇ ਗੁਣਾਂ ਦਾ ਵਰਣਨ ਕਰਦੇ ਰਹਿਣਾ ਚਾਹੀਦਾ ਹੈ। (ਇਸ ਤਰ੍ਹਾਂ ਕਰਨ ਨਾਲ) ਸਾਰੇ ਪਦਾਰਥ, ਸਭ ਸੁਖ, ਸਿੱਧੀਆਂ ਅਤੇ ਮਨ-ਇੱਛੇ ਫਲ ਪਾ ਲਈਦੇ ਹਨ।੧।ਰਹਾਉ। ਹੇ ਸੰਤ-ਜਨੋ! ਆਓ ਅਤੇ ਪ੍ਰਾਣਾਂ ਨੂੰ ਸੁਖ ਦੇਣ ਵਾਲੇ ਅਵਿਨਾਸ਼ੀ ਪ੍ਰਭੂ ਨੂੰ ਸਿਮਰੀਏ। (ਉਹ ਪ੍ਰਭੂ) ਅਨਾਥਾਂ ਦਾ ਨਾਥ, ਦੁਖਿਆਰਿਆਂ ਦਾ ਦੁਖ ਦੂਰ ਕਰਨ ਵਾਲਾ, ਸਰਬਤ੍ਰ ਵਿਆਪਕ ਹੋ

ਗਾਵਤ ਸੁਨਤ ਸੁਨਾਵਤ ਸਰਧਾ ਹਰਿ ਰਸੁ ਪੀ ਵਡਭਾਗੇ ॥
ਕਲਿ ਕਲੇਸ ਮਿਟੇ ਸਭਿ ਤਨ ਤੇ ਰਾਮ ਨਾਮ ਲਿਵ ਜਾਗੇ ॥੨॥
ਕਾਮੁ ਕ੍ਰੋਧੁ ਝੂਠੁ ਤਜਿ ਨਿੰਦਾ ਹਰਿ ਸਿਮਰਨਿ ਬੰਧਨ ਤੂਟੇ ॥
ਮੋਹ ਮਗਨ ਅਹੰ ਅੰਧ ਮਮਤਾ ਗੁਰ ਕਿਰਪਾ ਤੇ ਛੂਟੇ ॥੩॥
ਤੂ ਸਮਰਥੁ ਪਾਰਬ੍ਰਹਮ ਸੁਆਮੀ ਕਰਿ ਕਿਰਪਾ ਜਨੁ ਤੇਰਾ ॥
ਪੂਰਿ ਰਹਿਓ ਸਰਬ ਮਹਿ ਠਾਕੁਰੁ ਨਾਨਕ ਸੋ ਪ੍ਰਭੁ ਨੇਰਾ ॥੪॥੧੨॥

ਸਾਰਗ ਮਹਲਾ ੫ ॥
ਬਲਿਹਾਰੀ ਗੁਰਦੇਵ ਚਰਨ ॥
ਜਾ ਕੈ ਸੰਗਿ ਪਾਰਬ੍ਰਹਮੁ ਧਿਆਈਐ ਉਪਦੇਸੁ ਹਮਾਰੀ ਗਤਿ ਕਰਨ ॥੧॥ ਰਹਾਉ ॥
ਦੂਖ ਰੋਗ ਭੈ ਸਗਲ ਬਿਨਾਸੇ ਜੋ ਆਵੈ ਹਰਿ ਸੰਤ ਸਰਨ ॥
ਆਪਿ ਜਪੈ ਅਵਰਹ ਨਾਮੁ ਜਪਾਵੈ ਵਡ ਸਮਰਥ ਤਾਰਨ ਤਰਨ ॥੧॥
ਜਾ ਕੋ ਮੰਤ੍ਰੁ ਉਤਾਰੈ ਸਹਸਾ ਊਣੇ ਕਉ ਸੁਭਰ ਭਰਨ ॥
ਹਰਿ ਦਾਸਨ ਕੀ ਆਗਿਆ ਮਾਨਤ ਤੇ ਨਾਹੀ ਫੁਨਿ ਗਰਭ ਪਰਨ ॥੨॥
ਭਗਤਨ ਕੀ ਟਹਲ ਕਮਾਵਤ ਗਾਵਤ ਦੁਖ ਕਾਟੇ ਤਾ ਕੇ ਜਨਮ ਮਰਨ ॥
ਜਾ ਕਉ ਭਇਓ ਕ੍ਰਿਪਾਲੁ ਬੀਠੁਲਾ ਤਿਨਿ ਹਰਿ ਹਰਿ ਅਜਰ ਜਰਨ ॥੩॥
ਹਰਿ ਰਸਹਿ ਅਘਾਨੇ ਸਹਜਿ ਸਮਾਨੇ ਮੁਖ ਤੇ ਨਾਹੀ ਜਾਤ ਬਰਨ ॥
ਗੁਰ ਪ੍ਰਸਾਦਿ ਨਾਨਕ ਸੰਤੋਖੇ ਨਾਮੁ ਪ੍ਰਭੂ ਜਪਿ ਜਪਿ ਉਧਰਨ ॥੪॥੧੩॥

ਸਾਰਗ ਮਹਲਾ ੫ ॥
ਗਾਇਓ ਰੀ ਮੈ ਗੁਣ ਨਿਧਿ ਮੰਗਲ ਗਾਇਓ ॥
ਭਲੇ ਸੰਜੋਗ ਭਲੇ ਦਿਨ ਅਉਸਰ ਜਉ ਗੋਪਾਲੁ ਰੀਝਾਇਓ ॥੧॥ ਰਹਾਉ ॥
ਸੰਤਹ ਚਰਨ ਮੋਰਲੋ ਮਾਥਾ ॥ ਹਮਰੇ ਮਸਤਕਿ ਸੰਤ ਧਰੇ ਹਾਥਾ ॥੧॥
ਸਾਧਹ ਮੰਤ੍ਰੁ ਮੋਰਲੋ ਮਨੂਆ ॥ ਤਾ ਤੇ ਗਤੁ ਹੋਏ ਤ੍ਰੈ ਗੁਨੀਆ ॥੨॥
ਭਗਤਹ ਦਰਸੁ ਦੇਖਿ ਨੈਨ ਰੰਗਾ ॥ ਲੋਭ ਮੋਹ ਤੂਟੇ ਭ੍ਰਮ ਸੰਗਾ ॥੩॥
ਕਹੁ ਨਾਨਕ ਸੁਖ ਸਹਜ ਅਨੰਦਾ ॥ ਖੋਲ੍ਹਿ ਭੀਤਿ ਮਿਲੇ ਪਰਮਾਨੰਦਾ ॥੪॥੧੪॥

ਸਾਰਗ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਕੈਸੇ ਕਹਉ ਮੋਹਿ ਜੀਅ ਬੇਦਨਾਈ ॥
ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ ॥੧॥ ਰਹਾਉ ॥
ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ ॥

ਰਿਹਾ (ਅਤੇ ਹਰ ਇਕ) ਹਿਰਦੇ ਦਾ ਵਾਸੀ ਹੈ।੧। (ਜੋ ਸਾਧਕ ਹਰਿ ਜਸ) ਸ਼ਰਧਾ ਨਾਲ ਗਾਉਂਦੇ, ਸੁਣਦੇ ਅਤੇ ਸੁਣਾਉਂਦੇ ਹਨ, (ਉਹ) ਹਰਿ (ਦਾ ਨਾਮ ਰੂਪ) ਰਸ ਪੀ ਕੇ ਵੱਡੇ ਭਾਗਾਂ ਵਾਲੇ (ਹੋ ਜਾਂਦੇ ਹਨ)। (ਉਨ੍ਹਾਂ ਦੇ) ਤਨ ਤੋਂ ਸਭ ਕਲਹ ਕਲੇਸ਼ ਖ਼ਤਮ ਹੋ ਜਾਂਦੇ ਹਨ ਅਤੇ ਰਾਮ-ਨਾਮ ਵਿਚ ਲਿਵ ਲਗਾ ਕੇ ਜਾਗ ਪੈਂਦੇ ਹਨ (ਅਰਥਾਤ ਅਧਿਆਤਮਿਕਤਾ ਲਈ ਸਚੇਤ ਹੋ ਜਾਂਦੇ ਹਨ)।੨। ਕਾਮ, ਕ੍ਰੋਧ, ਝੂਠ ਅਤੇ ਨਿੰਦਿਆ ਨੂੰ ਛਡ ਕੇ ਹਰਿ (-ਨਾਮ ਦਾ) ਸਿਮਰਨ ਕਰਨ ਵਾਲਿਆਂ ਦੇ ਬੰਧਨ ਟੁਟ ਜਾਂਦੇ ਹਨ। ਗੁਰੂ ਦੀ ਕ੍ਰਿਪਾ ਨਾਲ ਮੋਹ ਦੀ ਮਗਨਤਾ, ਹੰਕਾਰ, ਅਗਿਆਨਤਾ (*ਅੰਧ*), ਮਮਤਾ ਆਦਿ ਖ਼ਤਮ ਹੋ ਜਾਂਦੇ ਹਨ।੩। ਹੇ ਪਾਰਬ੍ਰਹਮ! ਹੇ ਸੁਆਮੀ! ਤੂੰ (ਸਰਬ) ਸਮਰਥ ਹੈਂ। (ਮੇਰੇ ਉਪਰ) ਕ੍ਰਿਪਾ ਕਰ (ਕਿਉਂਕਿ ਮੈਂ) ਤੇਰਾ ਦਾਸ ਹਾਂ। ਨਾਨਕ (ਦਾ ਕਥਨ ਹੈ ਕਿ ਉਹ) ਠਾਕੁਰ ਸਭ ਵਿਚ ਵਿਆਪਕ ਹੈ ਅਤੇ ਉਹ ਪ੍ਰਭੂ (ਸਭ ਦੇ) ਨੇੜੇ ਹੈ (ਅਰਥਾਤ ਅੰਗ-ਸੰਗ ਹੈ)।੪।੧੨।

**ਸਾਰਗ ਮਹਲਾ ੫**

(ਮੈਂ ਆਪਣੇ) ਗੁਰੁਦੇਵ ਦੇ ਚਰਣਾਂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਦੀ ਸੰਗਤ ਨਾਲ ਪਾਰਬ੍ਰਹਮ ਨੂੰ ਧਿਆਈਦਾ ਹੈ ਅਤੇ (ਜਿਸ ਦਾ) ਉਪਦੇਸ਼ ਸਾਡੀ ਗਤਿ ਕਰਦਾ ਹੈ।੧।ਰਹਾਉ। ਜੋ (ਸਾਧਕ) ਹਰਿ ਦੇ ਸੰਤਾਂ ਦੀ ਸ਼ਰਣ ਵਿਚ ਆਉਂਦਾ ਹੈ, (ਉਸ ਦੇ) ਦੁਖ, ਰੋਗ ਅਤੇ ਭੈ ਸਭ ਨਸ਼ਟ ਹੋ ਜਾਂਦੇ ਹਨ। (ਉਹ) ਆਪ (ਪ੍ਰਭੂ ਦਾ) ਨਾਮ ਜਪਦਾ ਹੈ ਅਤੇ ਹੋਰਨਾਂ ਤੋਂ ਜਪਾਉਂਦਾ ਹੈ। (ਉਹ ਪ੍ਰਭੂ) ਵੱਡਾ ਸਮਰਥ ਅਤੇ (ਭਵ-ਸਾਗਰ ਤੋਂ) ਤਾਰਨ ਵਾਲਾ ਜਹਾਜ਼ (*ਤਰਨ*) ਹੈ।੧। ਜਿਸ (ਗੁਰੂ) ਦਾ ਉਪਦੇਸ਼ (*ਮੰਤ੍ਰ*) ਸੰਸ਼ਾ ਖ਼ਤਮ ਕਰਦਾ ਹੈ, (ਉਹ ਗੁਣਾਂ ਤੋਂ) ਸਖਣਿਆਂ ਨੂੰ (ਗੁਣਾਂ ਨਾਲ) ਪੂਰੀ ਤਰ੍ਹਾਂ ਭਰ ਦਿੰਦਾ ਹੈ। (ਜੋ ਵਿਅਕਤੀ) ਹਰਿ ਦੇ ਦਾਸਾਂ ਦੀ ਆਗਿਆ ਮੰਨਦੇ ਹਨ, ਉਹ ਫਿਰ ਗਰਭ (ਜੂਨਾਂ ਵਿਚ) ਨਹੀਂ ਪੈਂਦੇ।੨। (ਜੋ ਵਿਅਕਤੀ ਹਰਿ ਦੇ) ਭਗਤਾਂ ਦੀ ਸੇਵਾ ਕਰਦੇ ਹਨ ਅਤੇ (ਪ੍ਰਭੂ ਦੇ ਗੁਣ) ਗਾਉਂਦੇ ਹਨ, ਉਨ੍ਹਾਂ ਦੇ ਜਨਮ-ਮਰਨ (ਅਰਥਾਤ ਆਵਾਗਵਣ) ਦੇ ਦੁਖ ਕਟੇ ਜਾਂਦੇ ਹਨ। ਜਿਨ੍ਹਾਂ ਉਪਰ ਪ੍ਰਭੂ (*ਬੀਠੁਲਾ*) ਕ੍ਰਿਪਾਲ ਹੁੰਦਾ ਹੈ, ਉਹ ਅਜਰ ਹਰਿ-(ਨਾਮ) ਨੂੰ ਜਰ ਲੈਂਦੇ ਹਨ।੩। (ਜੋ ਸਾਧਕ) ਹਰਿ ਦੇ (ਨਾਮ) ਰਸ ਨਾਲ ਰਜ ਜਾਂਦੇ ਹਨ, (ਉਹ) ਸਹਿਜ ਅਵਸਥਾ ਵਿਚ ਲੀਨ ਹੋ ਜਾਂਦੇ ਹਨ, (ਉਨ੍ਹਾਂ ਦੇ ਗੁਣ) ਮੂੰਹ ਨਾਲ ਬਿਆਨ ਨਹੀਂ ਕੀਤੇ ਜਾ ਸਕਦੇ। ਨਾਨਕ (ਦਾ ਕਥਨ ਹੈ ਕਿ ਜੋ ਸਾਧਕ) ਗੁਰੂ ਦੀ ਕ੍ਰਿਪਾ ਨਾਲ ਸੰਤੋਖ ਵਾਲੇ ਹੋ ਜਾਂਦੇ ਹਨ, (ਉਹ) ਪ੍ਰਭੂ ਦਾ ਨਾਮ ਜਪ ਜਪ ਕੇ ਉਧਰ ਜਾਂਦੇ ਹਨ।੪।੧੩।

**ਸਾਰਗ ਮਹਲਾ ੫**

ਹੇ (ਸਖੀ! ਮੈਂ) ਗਾਇਆ ਹੈ, ਮੈਂ ਗੁਣਾਂ ਦੇ ਸਮੁੰਦਰ (ਪ੍ਰਭੂ) ਦਾ ਮਾਂਗਲਿਕ ਗੀਤ ਗਾਇਆ ਹੈ। (ਉਹ) ਸੰਯੋਗ ਭਲੇ ਹਨ, ਦਿਨ ਅਤੇ ਅਵਸਰ ਉਤਮ ਹਨ ਜਦੋਂ (ਮੈਂ) ਪ੍ਰਭੂ ਨੂੰ ਪ੍ਰਸੰਨ ਕੀਤਾ ਹੈ।੧।ਰਹਾਉ। (ਹੁਣ) ਸੰਤਾਂ ਦੇ ਚਰਣਾਂ ਉਪਰ ਮੇਰਾ ਮੱਥਾ ਹੈ। ਮੇਰੇ ਮੱਥੇ ਉਪਰ ਸੰਤਾਂ ਨੇ ਹੱਥ ਧਰੇ ਹਨ।੧। ਸਾਧੂ/ਗੁਰੂ ਦਾ ਮੰਤ੍ਰ (ਉਪਦੇਸ਼) ਮੇਰੇ ਮਨ ਵਿਚ (ਸਮਾ ਗਿਆ ਹੈ) ਜਿਸ ਕਰਕੇ (ਮੇਰੇ ਮਨ ਵਿਚ ਰਜੋ, ਸਤੋ, ਤਮੋ) ਤਿੰਨਾਂ ਗੁਣਾਂ (ਦਾ ਪ੍ਰਭਾਵ) ਖ਼ਤਮ ਹੋ ਗਿਆ ਹੈ।੨। ਭਗਤਾਂ ਦਾ ਦਰਸ਼ਨ ਵੇਖ ਕੇ (ਮੇਰੇ) ਨੈਣ (ਪ੍ਰੇਮ ਵਿਚ) ਰੰਗੇ ਗਏ ਹਨ ਅਤੇ ਲੋਭ, ਮੋਹ ਅਤੇ ਭਰਮ ਨਾਲੋਂ ਸੰਬੰਧ ਟੁਟ ਗਿਆ ਹੈ।੩। ਨਾਨਕ ਦਾ ਕਥਨ ਹੈ ਕਿ (ਹੁਣ) ਸਹਿਜ ਸੁਖ ਅਤੇ ਆਨੰਦ (ਪ੍ਰਾਪਤ ਹੋ ਗਏ ਹਨ) ਅਤੇ ਭਰਮ ਦਾ ਪਰਦਾ ਹਟਾ ਕੇ (ਮੈਨੂੰ) ਪ੍ਰਭੂ ਮਿਲ ਪਏ ਹਨ।੪।੧੪।

**ਸਾਰਗ ਮਹਲਾ ੫ ਘਰੁ ੨**

ਮੈਂ ਆਪਣੇ ਹਿਰਦੇ ਦੀ ਪੀੜ (*ਬੇਦਨਾਈ*) ਕਿਵੇਂ ਦਸਾਂ? ਮੇਰੇ (ਹਿਰਦੇ) ਅੰਦਰ ਮਨਮੋਹਨ ਪ੍ਰੀਤਮ ਦੀ ਪ੍ਰੀਤ ਅਤੇ (ਉਸ ਦੇ) ਦਰਸ਼ਨ ਦੀ ਪਿਆਸ ਹੈ। (ਮੇਰਾ) ਮਨ ਟਿਕਦਾ ਨਹੀਂ ਹੈ, ਕਈ ਤਰ੍ਹਾਂ ਨਾਲ ਉਮੰਗਦਾ ਹੈ।੧।ਰਹਾਉ। ਪਿਆਰੇ ਦੀ ਪ੍ਰੀਤ ਕਾਰਣ (ਮੈਂ) ਵੈਰਾਗਣ ਹੋ ਗਈ ਹਾਂ, (ਹਰ ਵੇਲੇ)

ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ ॥੧॥
ਜਪ ਤਪ ਸੰਜਮ ਪੁੰਨ ਸਭਿ ਹੋਮਉ ਤਿਸੁ ਅਰਪਉ ਸਭਿ ਸੁਖ ਜਾਂਈ ॥
ਏਕ ਨਿਮਖ ਪ੍ਰਿਅ ਦਰਸੁ ਦਿਖਾਵੈ ਤਿਸੁ ਸੰਤਨ ਕੈ ਬਲਿ ਜਾਂਈ ॥੨॥
ਕਰਉ ਨਿਹੋਰਾ ਬਹੁਤੁ ਬੇਨਤੀ ਸੇਵਉ ਦਿਨੁ ਰੈਨਾਈ ॥
ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅ ਬਾਤ ਸੁਨਾਈ ॥੩॥
ਦੇਖਿ ਚਰਿਤ੍ਰ ਭਈ ਹਉ ਬਿਸਮਨਿ ਗੁਰਿ ਸਤਿਗੁਰਿ ਪੁਰਖਿ ਮਿਲਾਈ ॥
ਪ੍ਰਭ ਰੰਗ ਦਇਆਲ ਮੋਹਿ ਗ੍ਰਿਹ ਮਹਿ ਪਾਇਆ ਜਨ ਨਾਨਕ ਤਪਤਿ ਬੁਝਾਈ ॥੪॥੧॥੧੫॥

ਸਾਰਗ ਮਹਲਾ ੫ ॥
ਰੇ ਮੂੜ੍ਹੇ ਤੂ ਕਿਉ ਸਿਮਰਤ ਅਬ ਨਾਹੀ ॥
ਨਰਕ ਘੋਰ ਮਹਿ ਉਰਧ ਤਪੁ ਕਰਤਾ ਨਿਮਖ ਨਿਮਖ ਗੁਣ ਗਾਂਹੀ ॥੧॥ ਰਹਾਉ ॥
ਅਨਿਕ ਜਨਮ ਭ੍ਰਮਤੌ ਹੀ ਆਇਓ ਮਾਨਸ ਜਨਮੁ ਦੁਲਭਾਹੀ ॥
ਗਰਭ ਜੋਨਿ ਛੋਡਿ ਜਉ ਨਿਕਸਿਓ ਤਉ ਲਾਗੋ ਅਨ ਠਾਂਹੀ ॥੧॥
ਕਰਹਿ ਬੁਰਾਈ ਠਗਾਈ ਦਿਨੁ ਰੈਨਿ ਨਿਹਫਲ ਕਰਮ ਕਮਾਹੀ ॥
ਕਣੁ ਨਾਹੀ ਤੁਹ ਗਾਹਣ ਲਾਗੇ ਧਾਇ ਧਾਇ ਦੁਖ ਪਾਂਹੀ ॥੨॥
ਮਿਥਿਆ ਸੰਗਿ ਕੂੜਿ ਲਪਟਾਇਓ ਉਰਝਿ ਪਰਿਓ ਕੁਸਮਾਂਹੀ ॥
ਧਰਮ ਰਾਇ ਜਬ ਪਕਰਸਿ ਬਵਰੇ ਤਉ ਕਾਲ ਮੁਖਾ ਉਠਿ ਜਾਹੀ ॥੩॥
ਸੋ ਮਿਲਿਆ ਜੋ ਪ੍ਰਭੂ ਮਿਲਾਇਆ ਜਿਸੁ ਮਸਤਕਿ ਲੇਖੁ ਲਿਖਾਂਹੀ ॥
ਕਹੁ ਨਾਨਕ ਤਿਨ੍ ਜਨ ਬਲਿਹਾਰੀ ਜੋ ਅਲਿਪ ਰਹੇ ਮਨ ਮਾਂਹੀ ॥੪॥੨॥੧੬॥

ਸਾਰਗ ਮਹਲਾ ੫ ॥
ਕਿਉ ਜੀਵਨੁ ਪ੍ਰੀਤਮ ਬਿਨੁ ਮਾਈ ॥
ਜਾ ਕੇ ਬਿਛੁਰਤ ਹੋਤ ਮਿਰਤਕਾ ਗ੍ਰਿਹ ਮਹਿ ਰਹਨੁ ਨ ਪਾਈ ॥੧॥ ਰਹਾਉ ॥
ਜੀਅ ਹੀਅ ਪ੍ਰਾਨ ਕੋ ਦਾਤਾ ਜਾ ਕੈ ਸੰਗਿ ਸੁਹਾਈ ॥
ਕਰਹੁ ਕ੍ਰਿਪਾ ਸੰਤਹੁ ਮੋਹਿ ਅਪੁਨੀ ਪ੍ਰਭ ਮੰਗਲ ਗੁਣ ਗਾਈ ॥੧॥
ਚਰਨ ਸੰਤਨ ਕੇ ਮਾਥੇ ਮੇਰੇ ਊਪਰਿ ਨੈਨਹੁ ਧੂਰਿ ਬਾਂਛਾਈਂ ॥
ਜਿਹ ਪ੍ਰਸਾਦਿ ਮਿਲੀਐ ਪ੍ਰਭ ਨਾਨਕ ਬਲਿ ਬਲਿ ਤਾ ਕੈ ਹਉ ਜਾਈ ॥੨॥੩॥੧੭॥

ਸਾਰਗ ਮਹਲਾ ੫ ॥
ਉਆ ਅਉਸਰ ਕੈ ਹਉ ਬਲਿ ਜਾਈ ॥
ਆਠ ਪਹਰ ਅਪਨਾ ਪ੍ਰਭੁ ਸਿਮਰਨੁ ਵਡਭਾਗੀ ਹਰਿ ਪਾਂਈ ॥੧॥ ਰਹਾਉ ॥
ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥
ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ ॥੧॥

ਸੋਚਦੀ ਰਹਿੰਦੀ ਹਾਂ ਕਿ (ਮੈਂ) ਹਰਿ ਦਾ ਦਰਸ਼ਨ ਕਦੋਂ ਪ੍ਰਾਪਤ ਕਰਾਂਗੀ? (ਮੈਂ ਆਪਣੇ ਵਲੋਂ) ਯਤਨ ਕਰਦੀ ਹਾਂ, (ਪਰ) ਇਹ ਮਨ ਧੀਰਜ ਧਾਰਣ ਨਹੀਂ ਕਰਦਾ ਹੈ। ਹੇ (ਭਾਈ!) ਕੋਈ ਅਜਿਹਾ ਸੰਤ ਹੈ (ਜੋ ਮੈਨੂੰ ਪ੍ਰਭੂ) ਮਿਲਾ ਦੇਵੇ।੧। (ਮੈਂ ਸਭ) ਜਪ, ਤਪ, ਸੰਜਮ, ਪੁੰਨ (ਕਰਮ) ਉਸ ਉਤੋਂ ਕੁਰਬਾਨ ਕਰ ਦਿਆਂ ਅਤੇ ਸੁਖਾਂ ਦੀਆਂ ਸਭ ਥਾਵਾਂ ਅਰਪਿਤ ਕਰ ਦਿਆਂ, (ਜੇ ਕੋਈ) ਇਕ ਨਿਮਖ ਲਈ ਪ੍ਰੀਤਮ ਦੇ ਦਰਸ਼ਨ ਵਿਖਾ ਦੇਵੇ, ਮੈਂ ਉਸ ਸੰਤ ਤੋਂ ਬਲਿਹਾਰ ਜਾਂਦੀ ਹਾਂ।੨। ਜੋ (ਕੋਈ ਮੈਨੂੰ ਆਪਣੇ) ਪ੍ਰੀਤਮ ਦੀ ਗੱਲ ਸੁਣਾ ਦੇਵੇ, (ਉਸ ਅਗੇ) ਮੈਂ ਸਭ ਮਾਣ, ਹੰਕਾਰ ਤਿਆਗ ਦਿਆਂ, ਤਰਲੇ ਕਰਾਂ, ਬੇਨਤੀ ਕਰਾਂ ਅਤੇ ਦਿਨ ਰਾਤ (ਉਸ ਦੀ) ਸੇਵਾ ਕਰਦੀ ਰਹਾਂ।੩। ਗੁਰੂ ਸਤਿਗੁਰੂ ਨੇ (ਮੈਨੂੰ) ਪ੍ਰਭੂ ਨਾਲ ਮਿਲਾਇਆ ਹੈ, (ਮੈਂ ਪ੍ਰਭੂ ਦੇ) ਚਰਿਤ੍ਰ/ਕੌਤਕ ਵੇਖ ਕੇ ਹੈਰਾਨ ਹੋ ਗਈ ਹਾਂ। ਦਾਸ ਨਾਨਕ (ਦਾ ਕਥਨ ਹੈ ਕਿ ਜਦੋਂ) ਮੈਂ ਪ੍ਰੇਮ ਸਰੂਪ ਦਇਆਲੂ ਪ੍ਰਭੂ ਨੂੰ (ਹਿਰਦੇ ਰੂਪ) ਘਰ ਵਿਚ ਪਾ ਲਿਆ (ਤਾਂ ਮੇਰੀ ਵਿਯੋਗ ਦੀ) ਤਪਸ਼ ਬੁਝ ਗਈ।੪।੧।੧੫।

**ਸਾਰਗ ਮਹਲਾ ੫**

ਹੇ ਮੂਰਖ! ਹੁਣ ਤੂੰ (ਪ੍ਰਭੂ ਨੂੰ) ਕਿਉਂ ਨਹੀਂ ਸਿਮਰਦਾ। (ਜਦੋਂ ਤੂੰ ਮਾਤਾ ਦੇ ਪੇਟ ਰੂਪ) ਘੋਰ ਨਰਕ ਵਿਚ ਪੁਠਾ ਹੋ ਕੇ ਤਪ ਕਰਦਾ ਸੀ, (ਉਦੋਂ) ਹਰ ਛਿਣ (ਪ੍ਰਭੂ ਦਾ) ਗੁਣ-ਗਾਨ ਕਰਦਾ ਸੀ।੧।ਰਹਾਉ। ਅਨੇਕ ਜਨਮਾਂ ਵਿਚੋਂ ਭਰਮਦੇ ਹੋਇਆਂ (ਹੁਣ ਤੂੰ) ਦੁਰਲਭ ਮਨੁੱਖ ਜਨਮ (ਪ੍ਰਾਪਤ ਕੀਤਾ ਹੈ, ਪਰ) ਗਰਭ ਜੂਨ ਨੂੰ ਛਡ ਕੇ ਜਿਉਂ ਹੀ ਬਾਹਰ ਨਿਕਲਿਆ, ਤਾਂ ਹੋਰਨਾਂ ਥਾਵਾਂ ਵਲ ਰੁਚਿਤ ਹੋ ਗਿਆ।੧। (ਤੂੰ) ਦਿਨ ਰਾਤ ਬੁਰਿਆਈ ਅਤੇ ਠਗੀ ਕਰਦਾ ਹੈਂ ਅਤੇ ਵਿਅਰਥ ਦੇ ਕਰਮ ਕਮਾਉਂਦਾ ਹੈਂ। (ਜੋ ਕਿਸਾਨ) ਅੰਨ ਤੋਂ ਬਿਨਾ ਤੁਕਿਆਂ (*ਤੁਹ*) ਨੂੰ ਗਾਹੁੰਦੇ ਰਹਿੰਦੇ ਹਨ, ਉਹ ਦੌੜ ਦੌੜ ਕੇ ਦੁਖ ਹੀ ਪਾਉਂਦੇ ਹਨ।੨। (ਤੂੰ) ਨਾਸ਼ਮਾਨ (ਸੰਸਾਰਿਕਤਾ) ਦਾ ਸੰਗ ਕਰ ਕੇ ਝੂਠ ਨਾਲ ਲਿਪਟਿਆ ਹੋਇਆ ਹੈਂ ਅਤੇ (ਨਾਸ਼ਮਾਨ ਮਾਇਆਵੀ) ਫੁਲਾਂ (*ਕਸੁਮਾਂਹੀ*) ਨਾਲ ਉਲਝਿਆ ਪ੍ਰਿਆ ਹੈਂ। ਹੇ ਮੂਰਖ! ਜਦੋਂ ਧਰਮ ਰਾਜ ਪਕੜੇਗਾ, ਤਦੋਂ ਤੂੰ ਕਾਲੇ ਮੂੰਹ ਨਾਲ (ਸੰਸਾਰ ਤੋਂ) ਉਠ ਕੇ ਚਲਾ ਜਾਏਂਗਾ।੩। (ਪ੍ਰਭੂ ਨੂੰ) ਉਹੀ ਮਿਲਿਆ ਹੈ, ਜਿਸ ਨੂੰ ਪ੍ਰਭੂ ਨੇ (ਆਪ) ਮਿਲਾਇਆ ਹੈ, ਜਿਸ ਦੇ ਮੱਥੇ ਉਪਰ (ਧੁਰੋਂ) ਲੇਖ ਲਿਖੇ ਹੋਏ ਸਨ। ਨਾਨਕ ਦਾ ਕਥਨ ਹੈ (ਮੈਂ) ਉਨ੍ਹਾਂ ਸੇਵਕਾਂ ਤੋਂ ਸਦਕੇ ਜਾਂਦਾ ਹਾਂ ਜੋ ਮਨ ਵਿਚ (ਮਾਇਆ ਤੋਂ) ਨਿਰਲਿਪਤ ਰਹਿੰਦੇ ਹਨ।੪।੨।੧੬।

**ਸਾਰਗ ਮਹਲਾ ੫**

ਹੇ ਮਾਤਾ! ਮੈਂ ਪ੍ਰੀਤਮ ਤੋਂ ਬਿਨਾ ਕਿਵੇਂ ਜੀਵਾਂ? ਜਿਸ ਦੇ ਵਿਛੜਨ ਨਾਲ (ਸ਼ਰੀਰ) ਮੁਰਦਾ ਹੋ ਜਾਂਦਾ ਹੈ ਅਤੇ ਘਰ ਵਿਚ ਟਿਕਿਆ ਨਹੀਂ ਰਹਿ ਸਕਦਾ।੧।ਰਹਾਉ। (ਜੋ ਪ੍ਰਭੂ) ਜਿੰਦ, ਹਿਰਦਾ, ਪ੍ਰਾਣ ਦੇਣ ਵਾਲਾ ਹੈ, ਜਿਸ ਦੇ ਸੰਗ ਕਰਕੇ (ਸ਼ਰੀਰ) ਸੁੰਦਰ ਲਗਦਾ ਹੈ। ਹੇ ਸੰਤੋ! ਮੇਰੇ ਉਪਰ ਆਪਣੀ ਕ੍ਰਿਪਾ ਕਰੋ, (ਤਾਂ ਜੋ ਮੈਂ ਉਸ) ਪ੍ਰਭੂ ਦੇ ਮੰਗਲਮਈ ਗੁਣਾਂ ਦਾ ਗਾਇਨ ਕਰਦਾ ਰਹਾਂ।੧। ਸੰਤਾਂ ਦੇ ਚਰਨ ਮੇਰੇ ਮੱਥੇ ਉਪਰ ਟਿਕੇ ਹੋਣ ਅਤੇ (ਉਨ੍ਹਾਂ ਦੀ ਚਰਣ-)ਧੂੜ ਮੇਰੀਆਂ ਅੱਖਾਂ (ਵਿਚ ਪੈਂਦੀ ਹੋਵੇ, ਇਹ ਮੇਰੀ) ਚਾਹਨਾ (*ਬਾਛਾਂਈ*) ਹੈ। ਜਿਨ੍ਹਾਂ (ਸੰਤਾਂ ਦੀ) ਕ੍ਰਿਪਾ ਨਾਲ ਪ੍ਰਭੂ ਨੂੰ ਮਿਲਿਆ ਜਾਂਦਾ ਹੈ, ਨਾਨਕ (ਦਾ ਕਥਨ ਹੈ ਕਿ) ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।੨।੩।੧੭।

**ਸਾਰਗ ਮਹਲਾ ੫**

ਮੈਂ ਉਸ ਅਵਸਰ ਤੋਂ ਕੁਰਬਾਨ ਜਾਂਦਾ ਹਾਂ, (ਜਦੋਂ ਮੈਂ) ਵਡਿਆਂ ਭਾਗਾਂ ਕਰਕੇ ਅੱਠੇ ਪਹਿਰ ਆਪਣੇ ਪ੍ਰਭੂ ਦਾ ਸਿਮਰਨ ਪ੍ਰਾਪਤ ਕਰ ਲਿਆ ਸੀ।੧।ਰਹਾਉ। (ਪ੍ਰਭੂ ਦੇ) ਦਾਸਾਂ ਦਾ ਦਾਸ ਕਬੀਰ ਸ੍ਰੇਸ਼ਠ (ਸਾਧਕ) ਹੈ, ਸੈਣ ਨਾਈ ਵੀ ਉਤਮ ਸੇਵਕ ਹੈ। ਸਮ-ਭਾਵੀ ਨਾਮ ਦੇਵ ਵੀ ਉਚਿਆ ਤੋਂ ਉੱਚਾ ਹੈ, ਰਵਿਦਾਸ (ਭਗਤ) ਦੀ ਵੀ (ਆਪਣੇ) ਸੁਆਮੀ ਨਾਲ (ਪ੍ਰੀਤ) ਬਣ ਆਈ ਸੀ।੧।

ਜੀਉ ਪਿੰਡੁ ਤਨੁ ਧਨੁ ਸਾਧਨ ਕਾ ਇਹੁ ਮਨੁ ਸੰਤ ਰੇਨਾਈ ॥
ਸੰਤ ਪ੍ਰਤਾਪਿ ਭਰਮ ਸਭਿ ਨਾਸੇ ਨਾਨਕ ਮਿਲੇ ਗੁਸਾਈ ॥੨॥੪॥੧੮॥

ਸਾਰਗ ਮਹਲਾ ੫ ॥
ਮਨੋਰਥ ਪੂਰੇ ਸਤਿਗੁਰ ਆਪਿ ॥
ਸਗਲ ਪਦਾਰਥ ਸਿਮਰਨਿ ਜਾ ਕੈ ਆਠ ਪਹਰ ਮੇਰੇ ਮਨ ਜਾਪਿ ॥੧॥ ਰਹਾਉ ॥
ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸ ਹੀ ਤ੍ਰਿਪਤਾਸ ॥
ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗਹ ਹੋਇ ਖਲਾਸ ॥੧॥
ਸਰਨਿ ਤੁਮਾਰੀ ਆਇਓ ਕਰਤੇ ਪਾਰਬ੍ਰਹਮ ਪੂਰਨ ਅਬਿਨਾਸ ॥
ਕਰਿ ਕਿਰਪਾ ਤੇਰੇ ਚਰਨ ਧਿਆਵਉ ਨਾਨਕ ਮਨਿ ਤਨਿ ਦਰਸ ਪਿਆਸ ॥੨॥੫॥੧੯॥

ਸਾਰਗ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਮਨ ਕਹਾ ਲੁਭਾਈਐ ਆਨ ਕਉ ॥
ਈਤ ਊਤ ਪ੍ਰਭੁ ਸਦਾ ਸਹਾਈ ਜੀਅ ਸੰਗਿ ਤੇਰੇ ਕਾਮ ਕਉ ॥੧॥ ਰਹਾਉ ॥
ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨ ਕਉ ॥
ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥੧॥
ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ ॥
ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿ ਨਾਮਾ ਬਿਸ੍ਰਾਮ ਕਉ ॥੨॥੧॥੨੦॥

ਸਾਰਗ ਮਹਲਾ ੫ ॥
ਮਨ ਸਦਾ ਮੰਗਲ ਗੋਬਿੰਦ ਗਾਇ ॥
ਰੋਗ ਸੋਗ ਤੇਰੇ ਮਿਟਹਿ ਸਗਲ ਅਘ ਨਿਮਖ ਹੀਐ ਹਰਿ ਨਾਮੁ ਧਿਆਇ ॥੧॥ ਰਹਾਉ॥
ਛੋਡਿ ਸਿਆਨਪ ਬਹੁ ਚਤੁਰਾਈ ਸਾਧੂ ਸਰਣੀ ਜਾਇ ਪਾਇ ॥
ਜਉ ਹੋਇ ਕ੍ਰਿਪਾਲੁ ਦੀਨ ਦੁਖ ਭੰਜਨ ਜਮ ਤੇ ਹੋਵੈ ਧਰਮ ਰਾਇ ॥੧॥
ਏਕਸ ਬਿਨੁ ਨਾਹੀ ਕੋ ਦੂਜਾ ਆਨ ਨ ਬੀਓ ਲਵੈ ਲਾਇ ॥
ਮਾਤ ਪਿਤਾ ਭਾਈ ਨਾਨਕ ਕੋ ਸੁਖਦਾਤਾ ਹਰਿ ਪ੍ਰਾਨ ਸਾਇ ॥੨॥੨॥੨੧॥

ਸਾਰਗ ਮਹਲਾ ੫ ॥
ਹਰਿ ਜਨ ਸਗਲ ਉਧਾਰੇ ਸੰਗ ਕੇ ॥
ਭਏ ਪੁਨੀਤ ਪਵਿਤ੍ਰ ਮਨ ਜਨਮ ਜਨਮ ਕੇ ਦੁਖ ਹਰੇ ॥੧॥ ਰਹਾਉ ॥
ਮਾਰਗਿ ਚਲੇ ਤਿਨ੍ਹੀ ਸੁਖੁ ਪਾਇਆ ਜਿਨ੍ਹ ਸਿਉ ਗੋਸਟਿ ਸੇ ਤਰੇ ॥
ਬੂਡਤ ਘੋਰ ਅੰਧ ਕੂਪ ਮਹਿ ਤੇ ਸਾਧੂ ਸੰਗਿ ਪਾਰਿ ਪਰੇ ॥੧॥
ਜਿਨ੍ਹ ਕੇ ਭਾਗ ਬਡੇ ਹੈ ਭਾਈ ਤਿਨ੍ਹ ਸਾਧੂ ਸੰਗਿ ਮੁਖ ਜੁਰੇ ॥
ਤਿਨ੍ਹ ਕੀ ਧੂਰਿ ਬਾਂਛੈ ਨਿਤ ਨਾਨਕੁ ਪ੍ਰਭੁ ਮੇਰਾ ਕਿਰਪਾ ਕਰੇ ॥੨॥੩॥੨੨॥

(ਮੇਰੀ) ਜਿੰਦ, ਪਿੰਡ, ਤਨ, ਧਨ (ਸਭ) ਸਾਧਾਂ ਦਾ ਹੈ ਅਤੇ ਇਹ ਮਨ ਵੀ ਸੰਤਾਂ ਦੀ (ਚਰਣ-) ਧੂੜ ਬਣਿਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਸੰਤਾਂ ਦੇ ਪ੍ਰਤਾਪ ਕਰਕੇ ਸਾਰੇ ਭਰਮ ਦੂਰ ਹੋ ਗਏ ਹਨ ਅਤੇ ਪ੍ਰਭੂ ਮਿਲ ਪਏ ਹਨ।੨।੪।੧੮।

**ਸਾਰਗ ਮਹਲਾ ੫**

ਸਤਿਗੁਰੂ ਆਪ ਹੀ (ਸਭ ਦੇ) ਮਨੋਰਥ ਪੂਰੇ ਕਰਦਾ ਹੈ। ਹੇ ਮੇਰੇ ਮਨ! ਜਿਸ ਦੇ ਸਿਮਰਨ ਕਰਕੇ ਸਾਰੇ ਪਦਾਰਥ (ਪ੍ਰਾਪਤ ਹੁੰਦੇ ਹਨ, ਉਸ ਦਾ) ਅੱਠੋ ਪਹਿਰ ਸਿਮਰਨ ਕਰਿਆ ਕਰ।੧।ਰਹਾਉ। ਹੇ ਸੁਆਮੀ! ਤੇਰਾ ਨਾਮ ਅੰਮ੍ਰਿਤ (ਵਰਗਾ ਹੈ)। ਜੋ (ਇਸ ਨੂੰ) ਪੀਂਦਾ ਹੈ, ਉਸ ਨੂੰ ਤ੍ਰਿਪਤ ਕਰ ਦਿੰਦਾ ਹੈ। (ਉਸ ਦੇ) ਜਨਮ-ਜਨਮਾਂਤਰਾਂ ਦੇ ਪਾਪ (*ਕਿਲਬਿਖ*) ਨਸ਼ਟ ਹੋ ਜਾਂਦੇ ਹਨ ਅਤੇ ਅਗੇ (ਈਸ਼ਵਰੀ) ਦਰਗਾਹ ਵਿਚ (ਉਸ ਦੀ ਜਮ ਤੋਂ) ਖ਼ਲਾਸੀ ਹੋ ਜਾਂਦੀ ਹੈ।੧। ਹੇ ਕਰਤਾ ਪੁਰਖ! ਹੇ ਪੂਰਣ ਪਾਰਬ੍ਰਹਮ! ਹੇ ਅਵਿਨਾਸ਼ੀ! (ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ, (ਮੇਰੇ ਉਪਰ) ਕ੍ਰਿਪਾ ਕਰ (ਤਾਂ ਜੋ ਮੈਂ) ਤੇਰੇ ਚਰਣਾਂ ਦੀ ਆਰਾਧਨਾ ਕਰਦਾ ਰਹਾਂ। ਨਾਨਕ ਦੇ ਮਨ ਅਤੇ ਤਨ ਵਿਚ (ਤੇਰੇ) ਦਰਸ਼ਨ ਦੀ (ਬਹੁਤ) ਪਿਆਸ ਹੈ।੨।੫।੧੯।

**ਸਾਰਗ ਮਹਲਾ ੫ ਘਰੁ ੩**

ਹੇ ਮਨ! (ਨਾਮ ਤੋਂ ਭਿੰਨ) ਹੋਰਾਂ (ਪਦਾਰਥਾਂ) ਲਈ ਕਿਉਂ ਲੁਭਾਇਮਾਨ ਹੋ ਰਿਹਾ ਹੈਂ? ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਪ੍ਰਭੂ ਸਹਾਇਤਾ ਕਰਨ ਵਾਲਾ ਹੈ, ਜਿੰਦ ਦੇ ਅੰਗ-ਸੰਗ ਹੈ ਅਤੇ ਤੇਰੇ ਸਾਰੇ ਕੰਮ (ਨੇਪਰੇ ਚੜ੍ਹਾਉਣ ਵਾਲਾ ਹੈ)।੧।ਰਹਾਉ। (ਪ੍ਰਭੂ ਦੀ) ਪ੍ਰੀਤ ਮਨ ਨੂੰ ਮੋਹਣ ਵਾਲੀ ਹੈ ਅਤੇ ਪ੍ਰੀਤਮ ਦਾ ਨਾਮ ਰੂਪ ਅੰਮ੍ਰਿਤ ਪੀਣ ਨਾਲ ਤ੍ਰਿਪਤੀ ਮਿਲਦੀ ਹੈ। ਸਾਧਾਂ ਸੰਤਾਂ ਦੇ ਧਿਆਨ ਲਗਾਉਣ ਲਈ ਉਤਮ ਸਥਾਨ 'ਅਕਾਲ ਮੂਰਤਿ' ਹੈ।੧। ਮਹਾਪੁਰਖਾਂ ਦੀ ਬਾਣੀ (ਸੱਚਾ) ਉਪਦੇਸ਼ (*ਮੰਤ੍ਰ*) ਹੈ, (ਇਹ) ਮਨ ਤੋਂ ਮਾਣ/ਹੰਕਾਰ ਨੂੰ ਦੂਰ ਕਰਦੀ ਹੈ। ਨਾਨਕ (ਦਾ ਕਥਨ ਹੈ ਕਿ) ਮਨ ਦੇ ਬਿਸਰਾਮ ਲਈ ਹਰਿ-ਨਾਮ ਰੂਪ ਸੁਖ-ਧਾਮ ਨੂੰ ਖੋਜ ਕੇ ਲਭ ਲਿਆ ਹੈ।੨।੧।੨੦।

**ਸਾਰਗ ਮਹਲਾ ੫**

ਹੇ ਮਨ! ਸਦਾ ਗੋਬਿੰਦ ਦੇ ਮੰਗਲਮਈ ਗੀਤ ਗਾਇਆ ਕਰ। (ਜੇ ਤੂੰ) ਹਿਰਦੇ ਵਿਚ ਨਿਮਖ ਭਰ ਲਈ ਹਰਿ-ਨਾਮ ਦਾ ਸਿਮਰਨ ਕਰੇਂ (ਤਾਂ) ਤੇਰੇ ਰੋਗ ਸੋਗ ਅਤੇ ਸਾਰੇ ਪਾਪ ਮਿਟ ਜਾਣਗੇ।੧।ਰਹਾਉ। (ਹੇ ਮਨ!) ਸਿਆਣਪ ਅਤੇ ਬਹੁਤੀ ਚਾਲਾਕੀ ਛਡ ਕੇ, ਸਾਧੂ/ਗੁਰੂ ਦੀ ਸ਼ਰਣ ਵਿਚ ਜਾ ਕੇ ਪੈ ਜਾ। ਜੇ ਨਿਮਾਣਿਆਂ ਦਾ ਦੁਖ ਦੂਰ ਕਰਨ ਵਾਲਾ (ਪ੍ਰਭੂ) ਕ੍ਰਿਪਾਲ ਹੋ ਜਾਏ, (ਤਾਂ) ਜਮ ਧਰਮਰਾਜ ਬਣ ਜਾਂਦਾ ਹੈ (ਅਰਥਾਤ ਸਭ ਕੁਝ ਅਨੁਕੂਲ ਹੋ ਜਾਂਦਾ ਹੈ)।੧। ਇਕ (ਪਰਮਾਤਮਾ) ਤੋਂ ਬਿਨਾ ਹੋਰ ਕੋਈ ਦੂਜੀ (ਪਰਮ-ਸੱਤਾ) ਨਹੀਂ ਹੈ, ਨ ਕੋਈ ਹੋਰ ਬਰਾਬਰੀ ਕਰ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਪ੍ਰਭੂ ਮਾਤਾ, ਪਿਤਾ, ਭਰਾ, ਪ੍ਰਾਣਾਂ ਨੂੰ ਸੁਖ ਦੇਣ ਵਾਲਾ ਹੈ।੨।੨।੨੧।

**ਸਾਰਗ ਮਹਲਾ ੫**

ਹਰਿ-ਜਨ (ਆਪਣੇ) ਸਾਰੇ ਸੰਗੀਆਂ ਸਾਥੀਆਂ ਨੂੰ (ਭਵ-ਸਾਗਰ ਤੋਂ) ਪਾਰ ਲੰਘਾ ਦਿੰਦੇ ਹਨ। (ਉਨ੍ਹਾਂ ਸੰਗੀਆਂ ਦੇ) ਮਨ ਪਵਿਤਰ ਅਤੇ ਨਿਰਮਲ ਹੋ ਜਾਂਦੇ ਹਨ ਅਤੇ (ਉਨ੍ਹਾਂ ਦੇ) ਜਨਮ-ਜਨਮਾਂਤਰਾਂ ਦੇ ਦੁਖ ਦੂਰ ਹੋ ਜਾਂਦੇ ਹਨ।੧।ਰਹਾਉ। (ਜੋ ਉਨ੍ਹਾਂ ਹਰਿ-ਜਨਾਂ ਦੇ ਦਰਸਾਏ) ਸਾਧਨਾ-ਪਥ ਉਪਰ ਚਲੇ ਹਨ, ਉਨ੍ਹਾਂ ਨੇ ਸੁਖ ਪਾਇਆ ਹੈ; ਜਿਨ੍ਹਾਂ ਨਾਲ (ਉਨ੍ਹਾਂ ਦੀ) ਗੋਸਟਿ ਹੋਈ ਹੈ, ਉਹ ਵੀ ਤਰ ਗਏ ਹਨ। (ਜੋ ਵਿਅਕਤੀ ਮਾਇਆ ਦੇ) ਭਿਆਨਕ ਹਨੇਰੇ ਖੂਹ ਵਿਚ ਡੁਬ ਰਹੇ ਸਨ, ਉਹ ਵੀ ਸਾਧੂ/ਗੁਰੂ ਦੀ ਸੰਗਤ ਕਰਕੇ ਪਾਰ ਹੋ ਗਏ ਹਨ।੧। ਹੇ ਭਾਈ! ਜਿਨ੍ਹਾਂ ਦੇ ਭਾਗ ਵੱਡੇ ਹਨ, ਉਨ੍ਹਾਂ ਦੇ ਮੁਖ ਸਾਧੂ-ਸੰਗ ਵਿਚ ਜੁੜਦੇ ਹਨ। ਨਾਨਕ ਨਿਤ ਉਨ੍ਹਾਂ ਦੇ (ਚਰਣਾਂ ਦੀ) ਧੂੜ ਦੀ ਇੱਛਾ ਕਰਦਾ ਹੈ (ਪਰ ਮਿਲਦੀ ਤਦ ਹੈ ਜੇ) ਮੇਰਾ ਪ੍ਰਭੂ ਕ੍ਰਿਪਾ ਕਰੇ।੨।੩।੨੨।

ਸਾਰਗ ਮਹਲਾ ੫ ॥
ਹਰਿ ਜਨ ਰਾਮ ਰਾਮ ਰਾਮ ਧਿਆਂਏ ॥
ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ ॥੧॥ ਰਹਾਉ ॥
ਦੁਲਭ ਦੇਹ ਜਪਿ ਹੋਤ ਪੁਨੀਤਾ ਜਮ ਕੀ ਤ੍ਰਾਸ ਨਿਵਾਰੈ ॥
ਮਹਾ ਪਤਿਤ ਕੇ ਪਾਤਿਕ ਉਤਰਹਿ ਹਰਿ ਨਾਮਾ ਉਰਿ ਧਾਰੈ ॥੧॥
ਜੋ ਜੋ ਸੁਨੈ ਰਾਮ ਜਸੁ ਨਿਰਮਲ ਤਾ ਕਾ ਜਨਮ ਮਰਣ ਦੁਖੁ ਨਾਸਾ ॥
ਕਹੁ ਨਾਨਕ ਪਾਈਐ ਵਡਭਾਗਂੀ ਮਨ ਤਨ ਹੋਇ ਬਿਗਾਸਾ ॥੨॥੪॥੨੩॥

ਸਾਰਗ ਮਹਲਾ ੫ ਦੁਪਦੇ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਮੋਹਨ ਘਰਿ ਆਵਹੁ ਕਰਉ ਜੋਦਰੀਆ ॥
ਮਾਨੁ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ ॥੧॥ ਰਹਾਉ ॥
ਨਿਕਟਿ ਸੁਨਉ ਅਰੁ ਪੇਖਉ ਨਾਹੀ ਭਰਮਿ ਭਰਮਿ ਦੁਖ ਭਰੀਆ ॥
ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ ਮਿਲਉ ਲਾਲ ਮਨੁ ਹਰੀਆ ॥੧॥
ਏਕ ਨਿਮਖ ਜੇ ਬਿਸਰੈ ਸੁਆਮੀ ਜਾਨਉ ਕੋਟਿ ਦਿਨਸ ਲਖ ਬਰੀਆ ॥
ਸਾਧਸੰਗਤਿ ਕੀ ਭੀਰ ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ ॥੨॥੧॥੨੪॥

ਸਾਰਗ ਮਹਲਾ ੫ ॥
ਅਬ ਕਿਆ ਸੋਚਉ ਸੋਚ ਬਿਸਾਰੀ ॥
ਕਰਣਾ ਸਾ ਸੋਈ ਕਰਿ ਰਹਿਆ ਦੇਹਿ ਨਾਉ ਬਲਿਹਾਰੀ ॥੧॥ ਰਹਾਉ ॥
ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ ਗੁਰ ਮੰਤ੍ਰੁ ਮੂਖਿ ਗਰੁੜਾਰੀ ॥
ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ ਕਮਲਾ ਅਲਿਪਾਰੀ ॥੧॥
ਹਉ ਨਾਹੀ ਕਿਛੁ ਮੈ ਕਿਆ ਹੋਸਾ ਸਭ ਤੁਮ ਹੀ ਕਲ ਧਾਰੀ ॥
ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਸੰਤ ਸਦਕਾਰੀ ॥੨॥੨॥੨੫॥

ਸਾਰਗ ਮਹਲਾ ੫ ॥
ਅਬ ਮੋਹਿ ਸਰਬ ਉਪਾਵ ਬਿਰਕਾਤੇ ॥
ਕਰਣ ਕਾਰਣ ਸਮਰਥ ਸੁਆਮੀ ਹਰਿ ਏਕਸੁ ਤੇ ਮੇਰੀ ਗਾਤੇ ॥੧॥ ਰਹਾਉ ॥
ਦੇਖੇ ਨਾਨਾ ਰੂਪ ਬਹੁ ਰੰਗਾ ਅਨ ਨਾਹੀ ਤੁਮ ਭਾਂਤੇ ॥
ਦੇਂਹਿ ਅਧਾਰੁ ਸਰਬ ਕਉ ਠਾਕੁਰ ਜੀਅ ਪ੍ਰਾਨ ਸੁਖਦਾਤੇ ॥੧॥
ਭ੍ਰਮਤੌ ਭ੍ਰਮਤੌ ਹਾਰਿ ਜਉ ਪਰਿਓ ਤਉ ਗੁਰ ਮਿਲਿ ਚਰਨ ਪਰਾਤੇ ॥
ਕਹੁ ਨਾਨਕ ਮੈ ਸਰਬ ਸੁਖੁ ਪਾਇਆ ਇਹ ਸੁਖਿ ਬਿਹਾਨੀ ਰਾਤੇ ॥੨॥੩॥੨੬॥

ਸਾਰਗ ਮਹਲਾ ੫ ॥
ਅਬ ਮੋਹਿ ਲਬਧਿਓ ਹੈ ਹਰਿ ਟੇਕਾ ॥
ਗੁਰ ਦਇਆਲ ਭਏ ਸੁਖਦਾਈ ਅੰਧੁਲੈ ਮਾਣਿਕੁ ਦੇਖਾ ॥੧॥ ਰਹਾਉ ॥

**ਸਾਰਗ ਮਹਲਾ ੫**

ਹਰਿ-ਜਨ (ਸਦਾ) ਰਾਮ ਦਾ ਨਾਮ ਧਿਆਉਂਦੇ ਹਨ। ਸਾਧ-ਸੰਗ ਵਿਚ ਇਕ ਪਲਕ ਲਈ (ਪਾਇਆ) ਸੁਖ (ਮਾਨੋ) ਕਰੋੜਾਂ ਬੈਕੁੰਠ ਪਾਉਣ ਵਰਗਾ ਹੈ।੧।ਰਹਾਉ। (ਪ੍ਰਭੂ ਦਾ ਨਾਮ) ਜਪਣ ਨਾਲ ਦੁਰਲਭ (ਮਨੁੱਖੀ) ਸ਼ਰੀਰ ਪਵਿਤਰ ਹੋ ਜਾਂਦਾ ਹੈ ਅਤੇ ਜਮ ਦਾ ਡਰ ਦੂਰ ਹੋ ਜਾਂਦਾ ਹੈ। ਹਰਿ-ਨਾਮ ਨੂੰ ਹਿਰਦੇ ਵਿਚ ਧਾਰਣ ਕਰਨ ਨਾਲ ਵੱਡੇ ਪਤਿਤਾਂ ਦੇ ਪਾਪ ਵੀ ਉਤਰ ਜਾਂਦੇ ਹਨ।੧। ਜੋ ਜੋ (ਵਿਅਕਤੀ) ਰਾਮ ਦਾ ਨਿਰਮਲ ਜਸ ਸੁਣਦਾ ਹੈ, ਉਸ ਦਾ ਜਨਮ-ਮਰਨ ਦਾ ਦੁਖ ਨਸ਼ਟ ਹੋ ਜਾਂਦਾ ਹੈ। ਨਾਨਕ ਦਾ ਕਥਨ ਹੈ ਕਿ (ਹਰਿ-ਜਸ) ਵਡਿਆਂ ਭਾਗਾਂ ਨਾਲ ਹੀ ਪ੍ਰਾਪਤ ਹੁੰਦਾ ਹੈ। (ਇਸ ਨਾਲ) ਮਨ ਤਨ ਖਿੜ ਜਾਂਦਾ ਹੈ।੨।੪।੨੩।

**ਸਾਰਗ ਮਹਲਾ ੫ ਦੁਪਦੇ ਘਰੁ ੪**

ਹੇ ਮੋਹਨ (ਪ੍ਰਭੂ ! ਮੈਂ) ਜੋਦੜੀ ਕਰਦੀ ਹਾਂ ਕਿ (ਮੇਰੇ ਹਿਰਦੇ ਰੂਪ) ਘਰ ਵਿਚ ਆਓ। (ਠੀਕ ਹੈ, ਮੈਂ) ਮਾਣ ਕਰਦੀ ਹਾਂ ਅਤੇ ਹੰਕਾਰ ਨਾਲ ਬੋਲਦੀ ਹਾਂ, ਭੁਲਾਂ ਚੁਕਾਂ ਵੀ (ਕਰਦੀ ਹਾਂ, ਪਰ) ਹੇ ਪਿਆਰੇ ! (ਮੈਂ) ਤੇਰੀ ਹੀ ਦਾਸੀ ਹਾਂ।੧।ਰਹਾਉ। (ਮੈਂ) ਸੁਣਦੀ ਹਾਂ ਕਿ ਤੂੰ ਬਹੁਤ ਨੇੜੇ ਹੈਂ ਅਤੇ (ਮੈਂ) ਵੇਖਦੀ ਨਹੀਂ ਹਾਂ, ਭਟਕ ਭਟਕ ਕੇ ਦੁਖਾਂ ਨਾਲ ਭਰੀ ਹੋਈ ਹਾਂ। ਹੇ ਗੁਰੂ ! ਕ੍ਰਿਪਾਲੂ ਹੋ ਕੇ (ਮਾਇਆਵੀ) ਪਰਦਾ ਹਟਾ ਦੇ, (ਤਾਂ ਜੋ ਮੈਂ) ਲਾਲ ਨੂੰ ਮਿਲ ਸਕਾਂ ਅਤੇ (ਮੇਰਾ) ਮਨ ਪ੍ਰਫੁਲਿਤ ਹੋ ਜਾਏ।੧। ਇਕ ਨਿਮਖ ਲਈ ਵੀ ਜੇ ਸੁਆਮੀ ਭੁਲ ਜਾਏ (ਤਾਂ) ਸਮਝੋ ਕਰੋੜਾਂ ਦਿਨ ਅਤੇ ਲੱਖਾਂ ਵਰ੍ਹੇ (ਬੀਤ ਗਏ ਹੋਣ)। ਨਾਨਕ (ਦਾ ਕਥਨ ਹੈ ਕਿ) ਜਦੋਂ ਸਾਧ ਸੰਗਤ ਦਾ ਸਮਾਗਮ ਪਾ ਲਿਆ, ਤਦੋਂ ਹਰਿ ਨਾਲ ਮੇਲ ਹੋ ਗਿਆ।੨।੧।੨੪।

**ਸਾਰਗ ਮਹਲਾ ੫**

(ਹੇ ਪਰਮਾਤਮਾ ! ਮੈਂ) ਹੁਣ ਕੀ ਸੋਚਾਂ, (ਮੈਂ ਸਾਰੀ) ਸੋਚ ਭੁਲਾ ਦਿੱਤੀ ਹੈ। (ਜੋ ਤੂੰ) ਕਰਨਾ ਹੈ, ਉਹੀ ਕਰ ਰਿਹਾ ਹੈਂ। (ਤੂੰ ਮੈਨੂੰ ਆਪਣਾ) ਨਾਮ ਪ੍ਰਦਾਨ ਕਰ, (ਮੈਂ ਤੇਰੇ ਤੋਂ) ਬਲਿਹਾਰ ਜਾਂਦਾ ਹਾਂ।੧।ਰਹਾਉ। ਚੌਹਾਂ ਦਿਸ਼ਾਵਾਂ ਵਿਚ ਮਾਇਆ ਦੀ ਵਿਸ਼ ਪ੍ਰਫੁਲਿਤ ਹੋ ਰਹੀ ਹੈ। (ਇਸ ਤੋਂ ਉਹੀ ਬਚ ਸਕਦਾ ਹੈ ਜਿਸ ਦੇ) ਮੂੰਹ ਵਿਚ ਗੁਰੂ-ਮੰਤ੍ਰ ਰੂਪ ਗਾਰੜੂ-ਮੰਤ੍ਰ ਹੈ। (ਜਿਸ ਨੂੰ ਪ੍ਰਭੂ ਨੇ) ਆਪਣਾ ਬਣਾ ਕੇ ਹੱਥ ਦੇ ਕੇ ਬਚਾ ਲਿਆ ਹੈ (ਉਹ ਸੰਸਾਰ ਤੋਂ ਅਲਗ ਥਲਗ ਰਹਿੰਦਾ ਹੈ), ਜਿਵੇਂ ਜਲ ਵਿਚ ਕਮਲ-ਫੁਲ ਨਿਰਲਿਪਤ ਰਹਿੰਦਾ ਹੈ।੧। ਮੈਂ ਕੁਝ ਨਹੀਂ ਹਾਂ, (ਅਗੋਂ ਲਈ ਵੀ) ਮੈਂ ਕੀ ਹੋਵਾਂਗਾ, ਸਭ ਤੂੰ ਹੀ ਸ਼ਕਤੀ (*ਕ੍ਰਲ*) ਵਰਤਾ ਰਖੀ ਹੈ। ਨਾਨਕ (ਦਾ ਕਥਨ ਹੈ ਕਿ) ਹੇ ਹਰਿ! (ਮੈਂ) ਦੌੜ ਕੇ (ਤੇਰੇ) ਪਿਛੇ ਪੈ ਗਿਆ ਹਾਂ, ਸੰਤਾਂ ਦੇ ਸਦਕੇ (ਮੇਰੀ) ਰਖਿਆ ਕਰੋ।੨।੨।੨੫।

**ਸਾਰਗ ਮਹਲਾ ੫**

ਹੁਣ ਮੈਂ ਸਾਰੇ ਉਪਾ/ਉਦਮ ਤਿਆਗ ਦਿੱਤੇ (*ਬਿਰਕਾਤੇ*) ਹਨ। ਹੇ ਸੁਆਮੀ ! ਤੂੰ ਕਰਣ ਕਾਰਣ ਸਮਰਥ ਹੈਂ। ਹੇ ਹਰਿ ! ਇਕ (ਤੇਰੇ ਤੋਂ ਹੀ) ਮੇਰੀ ਗਤਿ ਹੈ।੧।ਰਹਾਉ। (ਮੈਂ ਸੰਸਾਰ ਵਿਚ) ਅਨੇਕ ਪ੍ਰਕਾਰ ਦੇ ਰੂਪ ਅਤੇ ਬਹੁਤ ਤਰ੍ਹਾਂ ਦੇ ਰੰਗ-ਤਮਾਸ਼ੇ ਵੇਖੇ ਹਨ, ਹੋਰ ਕੋਈ ਤੇਰੇ ਵਰਗਾ ਨਹੀਂ ਹੈ। ਹੇ ਠਾਕੁਰ ! (ਤੂੰ) ਸਭ ਨੂੰ ਆਧਾਰ ਪ੍ਰਦਾਨ ਕਰਦਾ ਹੈਂ, ਜਿੰਦ ਅਤੇ ਪ੍ਰਾਣ ਨੂੰ ਸੁਖ ਦੇਣ ਵਾਲਾ ਹੈਂ।੧। ਭਟਕਦਿਆਂ ਭਟਕਦਿਆਂ ਜਦੋਂ (ਮੈਂ) ਹਾਰ ਕੇ ਥਕ ਗਿਆ, ਤਦੋਂ ਗੁਰੂ ਨੂੰ ਮਿਲ ਕੇ (ਮੈਂ ਪ੍ਰਭੂ ਦੇ) ਚਰਣ ਪ੍ਰਾਪਤ ਕਰ (*ਪਰਾਤੇ*) ਲਏ। ਨਾਨਕ ਦਾ ਕਥਨ ਹੈ ਕਿ ਮੈਂ ਸਭ ਤਰ੍ਹਾਂ ਦਾ ਸੁਖ ਪ੍ਰਾਪਤ ਕਰ ਲਿਆ ਹੈ ਅਤੇ ਇਹ (ਜੀਵਨ ਰੂਪ) ਰਾਤ ਸੁਖ ਵਿਚ ਬਤੀਤ ਹੋ ਰਹੀ ਹੈ।੨।੩।੨੬।

**ਸਾਰਗ ਮਹਲਾ ੫**

ਹੁਣ ਮੈਨੂੰ ਹਰਿ ਰੂਪ ਟੇਕ ਲਭ ਪਈ ਹੈ। (ਜਦੋਂ) ਸੁਖਦਾਇਕ ਗੁਰੂ ਦਿਆਲ ਹੋਏ, (ਤਦੋਂ ਮੈਂ) ਅੰਨ੍ਹੇ ਨੇ (ਪ੍ਰਭੂ ਰੂਪ) ਹੀਰਾ ਵੇਖ ਲਿਆ।੧।ਰਹਾਉ। ਅਗਿਆਨ ਦਾ ਹਨੇਰਾ ਖ਼ਤਮ ਹੋ ਗਿਆ,

ਕਾਟੇ ਅਗਿਆਨ ਤਿਮਰ ਨਿਰਮਲੀਆ ਬੁਧਿ ਬਿਗਾਸ ਬਿਬੇਕਾ ॥
ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ ॥੧॥
ਜਹ ਤੇ ਉਠਿਓ ਤਹ ਹੀ ਆਇਓ ਸਭ ਹੀ ਏਕੈ ਏਕਾ ॥
ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ ਪ੍ਰਾਣਪਤੀ ਹਰਿ ਸਮਕਾ ॥੨॥੪॥੨੭॥

ਸਾਰਗ ਮਹਲਾ ੫ ॥
ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥
ਪੇਖਿ ਆਇਓ ਸਰਬ ਥਾਨ ਦੇਸ ਪ੍ਰਿਅ ਰੋਮ ਨ ਸਮਸਰਿ ਲਾਗੈ ॥੧॥ ਰਹਾਉ ॥
ਮੈ ਨੀਰੇ ਅਨਿਕ ਭੋਜਨ ਬਹੁ ਬਿੰਜਨ ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੈ ॥
ਹਰਿ ਰਸੁ ਚਾਹੈ ਪ੍ਰਿਅ ਪ੍ਰਿਅ ਮੁਖਿ ਟੇਰੈ ਜਿਉ ਅਲਿ ਕਮਲਾ ਲੋਭਾਂਗੈ ॥੧॥
ਗੁਣ ਨਿਧਾਨ ਮਨਮੋਹਨ ਲਾਲਨ ਸੁਖਦਾਈ ਸਰਬਾਂਗੈ ॥
ਗੁਰਿ ਨਾਨਕ ਪ੍ਰਭ ਪਾਹਿ ਪਠਾਇਓ ਮਿਲਹੁ ਸਖਾ ਗਲਿ ਲਾਗੈ ॥੨॥੫॥੨੮॥

ਸਾਰਗ ਮਹਲਾ ੫ ॥
ਅਬ ਮੋਰੋ ਠਾਕੁਰ ਸਿਉ ਮਨੁ ਮਾਨਾਂ ॥
ਸਾਧ ਕ੍ਰਿਪਾਲ ਦਇਆਲ ਭਏ ਹੈ ਇਹੁ ਛੇਦਿਓ ਦੁਸਟੁ ਬਿਗਾਨਾ ॥੧॥ ਰਹਾਉ ॥
ਤੁਮ ਹੀ ਸੁੰਦਰ ਤੁਮਹਿ ਸਿਆਨੇ ਤੁਮ ਹੀ ਸੁਘਰ ਸੁਜਾਨਾ ॥
ਸਗਲ ਜੋਗ ਅਰੁ ਗਿਆਨ ਧਿਆਨ ਇਕ ਨਿਮਖ ਨ ਕੀਮਤਿ ਜਾਨਾਂ ॥੧॥
ਤੁਮ ਹੀ ਨਾਇਕ ਤੁਮ੍ਹ੍ਹਿ ਛਤ੍ਰਪਤਿ ਤੁਮ ਪੂਰਿ ਰਹੇ ਭਗਵਾਨਾ ॥
ਪਾਵਉ ਦਾਨੁ ਸੰਤ ਸੇਵਾ ਹਰਿ ਨਾਨਕ ਸਦ ਕੁਰਬਾਨਾਂ ॥੨॥੬॥੨੯॥

ਸਾਰਗ ਮਹਲਾ ੫ ॥
ਮੇਰੈ ਮਨਿ ਚੀਤਿ ਆਏ ਪ੍ਰਿਅ ਰੰਗਾ ॥
ਬਿਸਰਿਓ ਧੰਧੁ ਬੰਧੁ ਮਾਇਆ ਕੋ ਰਜਨਿ ਸਬਾਈ ਜੰਗਾ ॥੧॥ ਰਹਾਉ ॥
ਹਰਿ ਸੇਵਉ ਹਰਿ ਰਿਦੈ ਬਸਾਵਉ ਹਰਿ ਪਾਇਆ ਸਤਸੰਗਾ ॥
ਐਸੋ ਮਿਲਿਓ ਮਨੋਹਰੁ ਪ੍ਰੀਤਮੁ ਸੁਖ ਪਾਏ ਮੁਖ ਮੰਗਾ ॥੧॥
ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ ਭੋਗਉ ਭੋਗ ਨਿਸੰਗਾ ॥
ਨਿਰਭਉ ਭਏ ਨਾਨਕ ਭਉ ਮਿਟਿਆ ਹਰਿ ਪਾਇਓ ਪਾਠੰਗਾ ॥੨॥੭॥੩੦॥

ਸਾਰਗ ਮਹਲਾ ੫ ॥
ਹਰਿ ਜੀਉ ਕੇ ਦਰਸਨ ਕਉ ਕੁਰਬਾਨੀ ॥
ਬਚਨ ਨਾਦ ਮੇਰੇ ਸ੍ਰਵਨਹੁ ਪੂਰੇ ਦੇਹਾ ਪ੍ਰਿਅ ਅੰਕਿ ਸਮਾਨੀ ॥੧॥ ਰਹਾਉ ॥
ਛੂਟਰਿ ਤੇ ਗੁਰਿ ਕੀਈ ਸੋਹਾਗਨਿ ਹਰਿ ਪਾਇਓ ਸੁਘੜ ਸੁਜਾਨੀ ॥

ਬੁੱਧੀ ਨਿਰਮਲ ਹੋ ਗਈ, (ਮੇਰੇ ਹਿਰਦੇ ਵਿਚ) ਵਿਵੇਕ ਦਾ ਵਿਕਾਸ ਹੋ ਗਿਆ। ਜਿਵੇਂ ਜਲ-ਤਰੰਗ ਅਤੇ ਝਗ ਪਾਣੀ ਹੀ ਹੋ ਜਾਂਦੀ ਹੈ, (ਤਿਵੇਂ) ਸੇਵਕ ਅਤੇ ਠਾਕੁਰ ਇਕ-ਮਿਕ ਹੋ ਜਾਂਦੇ ਹਨ।੧। ਜਿਸ (ਪ੍ਰਭੂ) ਪਾਸੋਂ (ਇਹ ਜੀਵ) ਉਤਪੰਨ ਹੋਇਆ ਹੈ, ਉਸ ਵਿਚ ਹੀ ਆ ਕੇ (ਸਮਾ ਜਾਂਦਾ ਹੈ)। ਸਭ (ਪਸਾਰਾ) ਇਕੋ ਇਕ (ਪ੍ਰਭੂ) ਦਾ ਹੀ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਾਣਾਂ ਦਾ ਮਾਲਕ ਪ੍ਰਭੂ ਸਭ ਥਾਵਾਂ ਵਿਚ ਇਕ-ਸਮਾਨ (*ਸਮਕਾ*) ਵਰਤ ਰਿਹਾ ਹੈ।੨।੪।੨੭।

**ਸਾਰਗ ਮਹਲਾ ੫**

ਮੇਰਾ ਮਨ ਇਕੋ ਪਿਆਰੇ (ਪ੍ਰਭੂ ਦਾ ਦਰਸ਼ਨ) ਮੰਗਦਾ ਹੈ। (ਮੈਂ) ਸਾਰੇ ਸਥਾਨ ਅਤੇ ਦੇਸ਼ ਵੇਖ ਆਇਆ ਹਾਂ, (ਪਰ ਮੇਰੇ) ਪ੍ਰੀਤਮ ਦੇ ਇਕ ਵਾਲ ਦੀ ਬਰਾਬਰੀ (ਵੀ ਕੋਈ) ਨਹੀਂ ਕਰ ਸਕਦਾ।੧।ਰਹਾਉ। ਮੈਂ ਅਨੇਕ ਪ੍ਰਕਾਰ ਦੇ ਭੋਜਨ ਅਤੇ ਸੁਆਦਲੇ ਸਲੂਣੇ (*ਬਿੰਜਨ*) (ਪਰੋਸ ਕੇ) ਨੇੜੇ ਰਖੇ ਹੋਏ ਹਨ, (ਪਰ ਮੇਰਾ ਮਨ) ਉਨ੍ਹਾਂ ਵਲ ਦ੍ਰਿਸ਼ਟੀ ਨਹੀਂ ਕਰਦਾ ਅਤੇ ਨ ਹੀ (ਉਨ੍ਹਾਂ ਵਲ) ਰੁਚਿਤ ਹੁੰਦਾ ਹਾਂ। ਜਿਵੇਂ ਕਮਲ ਫੁਲ ਉਤੇ ਭੌਰਾ ਲੋਭਾਇਮਾਨ ਹੁੰਦਾ ਹੈ, (ਤਿਵੇਂ ਮੇਰਾ ਮਨ) ਹਰਿ (ਦੇ ਨਾਮ ਰੂਪ) ਰਸ ਨੂੰ ਲੋਚਦਾ ਹੈ (ਅਤੇ ਪਪੀਹੇ ਵਾਂਗ) ਮੂੰਹੋਂ 'ਪ੍ਰਿਅ ਪ੍ਰਿਅ' ਬੋਲਦਾ ਹੈ।੧। ਨਾਨਕ (ਦਾ ਕਥਨ ਹੈ ਕਿ) ਹੇ ਗੁਣਾਂ ਦੇ ਖ਼ਜ਼ਾਨੇ! ਹੇ ਮਨ ਨੂੰ ਮੋਹਣ ਵਾਲੇ ਲਾਲ! ਹੇ ਸੁਖਦਾਇਕ! ਹੇ ਸਭ ਦੇ ਅੰਗ-ਸੰਗ (ਰਹਿਣ ਵਾਲੇ!) ਹੇ ਪ੍ਰਭੂ! ਗੁਰੂ ਨੇ ਮੈਨੂੰ (ਤੇਰੇ) ਕੋਲ ਭੇਜਿਆ ਹੈ, ਮੈਨੂੰ ਮਿਤਰ ਵਾਂਗ ਗਲ ਨਾਲ ਲਗ ਕੇ ਮਿਲੋ।੨।੫।੨੮।

**ਸਾਰਗ ਮਹਲਾ ੫**

ਹੁਣ ਮੇਰਾ ਮਨ ਪ੍ਰਭੂ ਨਾਲ ਪਤੀਜ ਗਿਆ ਹੈ। (ਮੇਰੇ ਉਪਰ) ਸਾਧ/ਗੁਰੂ ਕ੍ਰਿਪਾਲ ਅਤੇ ਦਿਆਲ ਹੋਏ ਹਨ, (ਜਿਸ ਕਰਕੇ ਮੈਂ ਆਪਣੇ ਅੰਦਰੋਂ) ਇਹ ਦੁਸ਼ਟ ਦ੍ਵੈਤ-ਭਾਵ (*ਬਿਗਾਨਾ*) ਕਟ ਦਿੱਤਾ ਹੈ।੧।ਰਹਾਉ। (ਹੇ ਪ੍ਰਭੂ!) ਤੁਸੀਂ ਹੀ ਸੁੰਦਰ ਹੋ, ਤੁਸੀਂ ਹੀ ਸਿਆਣੇ ਹੋ, ਤੁਸੀਂ ਹੀ ਸੁਘੜ ਅਤੇ ਸੁਜਾਨ ਹੋ। ਸਾਰੇ ਯੋਗ-(ਸਾਧਕਾਂ), ਗਿਆਨ ਅਤੇ ਧਿਆਨ (ਵਾਲਿਆਂ) ਨੇ ਇਕ ਨਿਮਖ ਵੀ ਤੇਰੀ ਕੀਮਤ ਨਹੀਂ ਜਾਣੀ।੧। ਹੇ ਪ੍ਰਭੂ! ਤੂੰ ਹੀ (ਸਭ ਦਾ) ਨਾਇਕ ਹੈਂ, ਤੂੰ ਹੀ ਰਾਜਾ (*ਛਤ੍ਰਪਤਿ*) ਹੈਂ, ਤੂੰ ਹੀ ਸਰਬਤ੍ਰ ਵਿਆਪਕ ਹੋ ਰਿਹਾ ਹੈਂ। ਨਾਨਕ (ਦਾ ਕਥਨ ਹੈ ਕਿ) ਹੇ ਹਰਿ! (ਮੈਂ) ਸੰਤਾਂ ਦੀ ਸੇਵਾ ਕਰਨ ਦਾ ਦਾਨ ਪ੍ਰਾਪਤ (ਕਰਨਾ ਲੋਚਦਾ ਹਾਂ)। (ਮੈਂ ਸੰਤਾਂ ਤੋਂ) ਸਦਾ ਕੁਰਬਾਨ ਜਾਂਦਾ ਹਾਂ।੨।੬।੨੯।

**ਸਾਰਗ ਮਹਲਾ ੫**

ਮੇਰੇ ਮਨ ਅਤੇ ਚਿਤ ਵਿਚ ਪਿਆਰੇ (ਪ੍ਰਭੂ) ਦੇ ਚੋਜ/ਕੌਤਕ ਆ ਕੇ (ਵਸ ਗਏ ਹਨ)। ਮਾਇਆ ਦੇ ਸਾਰੇ ਧੰਧੇ ਅਤੇ ਬੰਧਨ ਵਿਸਰ ਗਏ ਹਨ। (ਜੀਵਨ ਰੂਪ) ਸਾਰੀ ਰਾਤ (*ਰਜਨਿ*) (ਵਿਕਾਰਾਂ ਨਾਲ) ਸੰਘਰਸ਼ ਕਰਦਿਆਂ (ਗੁਜ਼ਰ ਰਹੀ ਹੈ)।੧।ਰਹਾਉ। ਜਦੋਂ ਦਾ (ਮੈਂ) ਹਰਿ ਦੁਆਰਾ ਸਤਿਸੰਗ ਪਾਇਆ ਹੈ, (ਉਦੋਂ ਤੋਂ) ਹਰਿ ਨੂੰ ਸੇਵਦਾ ਹਾਂ, ਹਰਿ ਨੂੰ ਹਿਰਦੇ ਵਿਚ ਵਸਾਉਂਦਾ ਹਾਂ। (ਮੈਨੂੰ) ਅਜਿਹਾ ਮਨੋਹਰ ਪ੍ਰੀਤਮ ਮਿਲਿਆ ਹੈ ਕਿ (ਮੈਂ) ਮੂੰਹ ਮੰਗੇ ਸੁਖ ਪਾ ਲਏ ਹਨ।੧। ਆਪਣਾ ਪ੍ਰੀਤਮ ਗੁਰੂ ਨੇ ਮੇਰੇ ਵਸ ਵਿਚ ਕਰ ਦਿੱਤਾ ਹੈ (ਅਤੇ ਮੈਂ) ਨਿਸੰਗ ਹੋ ਕੇ ਸੰਯੋਗ ਸੁਖ ਮਾਣਿਆ ਹੈ। ਨਾਨਕ (ਦਾ ਕਥਨ ਹੈ ਕਿ ਹਰ ਪ੍ਰਕਾਰ ਦੇ) ਭੈ ਦੇ ਮਿਟਣ ਨਾਲ (ਮੈਂ) ਨਿਰਭੈ ਹੋ ਗਿਆ ਹਾਂ ਅਤੇ (ਗੁਰੂ ਸ਼ਬਦ ਰੂਪ) ਉਪਦੇਸ਼/ਮੰਤ੍ਰ (*ਪਾਠੰਗਾ*) ਨਾਲ ਹਰਿ ਨੂੰ ਪਾ ਲਿਆ ਹੈ।੨।੭।੩੦।

**ਸਾਰਗ ਮਹਲਾ ੫**

ਮੈਂ ਹਰਿ ਜੀ ਦੇ ਦਰਸ਼ਨ ਤੋਂ ਕੁਰਬਾਨ ਹਾਂ। (ਪ੍ਰਭੂ ਦੇ) ਬੋਲਾਂ ਦੇ ਸਵਰ ਮੇਰੇ ਕੰਨਾਂ ਵਿਚ ਭਰੇ ਰਹਿੰਦੇ ਹਨ ਅਤੇ (ਮੇਰੀ) ਦੇਹ ਪ੍ਰੀਤਮ ਦੀ ਗੋਦ ਵਿਚ ਸਮਾਈ ਰਹਿੰਦੀ ਹੈ।੧।ਰਹਾਉ। (ਮੈਨੂੰ) ਗੁਰੂ ਨੇ ਛੁਟੜ ਤੋਂ ਸੋਹਾਗਣ ਬਣਾ ਦਿੱਤਾ ਹੈ ਅਤੇ (ਮੈਂ) ਸੁਘੜ ਸੁਜਾਨ ਹਰਿ ਪਾ ਲਿਆ ਹੈ। ਜਿਸ (ਹਿਰਦੇ

ਜਿਹ ਘਰ ਮਹਿ ਬੈਸਨੁ ਨਹੀ ਪਾਵਤ ਸੋ ਥਾਨੁ ਮਿਲਿਓ ਬਾਸਾਨੀ ॥੧॥
ਉਨ੍ ਕੈ ਬਸਿ ਆਇਓ ਭਗਤਿ ਬਛਲੁ ਜਿਨਿ ਰਾਖੀ ਆਨ ਸੰਤਾਨੀ ॥
ਕਹੁ ਨਾਨਕ ਹਰਿ ਸੰਗਿ ਮਨੁ ਮਾਨਿਆ ਸਭ ਚੂਕੀ ਕਾਣਿ ਲੋਕਾਨੀ ॥੨॥੮॥੩੧॥

ਸਾਰਗ ਮਹਲਾ ੫ ॥
ਅਬ ਮੋਰੋ ਪੰਚਾ ਤੇ ਸੰਗੁ ਤੂਟਾ ॥
ਦਰਸਨੁ ਦੇਖਿ ਭਏ ਮਨਿ ਆਨਦ ਗੁਰ ਕਿਰਪਾ ਤੇ ਛੂਟਾ ॥੧॥ ਰਹਾਉ ॥
ਬਿਖਮ ਥਾਨ ਬਹੁਤ ਬਹੁ ਧਰੀਆ ਅਨਿਕ ਰਾਖ ਸੂਰੂਟਾ ॥
ਬਿਖਮ ਗਾਰ੍ਹ ਕਰੁ ਪਹੁਚੈ ਨਾਹੀ ਸੰਤ ਸਾਨਥ ਭਏ ਲੂਟਾ ॥੧॥
ਬਹੁਤੁ ਖਜਾਨੇ ਮੇਰੈ ਪਾਲੈ ਪਰਿਆ ਅਮੋਲ ਲਾਲ ਆਖੂਟਾ ॥
ਜਨ ਨਾਨਕ ਪ੍ਰਭਿ ਕਿਰਪਾ ਧਾਰੀ ਤਉ ਮਨ ਮਹਿ ਹਰਿ ਰਸੁ ਘੂਟਾ ॥੨॥੯॥੩੨॥

ਸਾਰਗ ਮਹਲਾ ੫ ॥
ਅਬ ਮੇਰੋ ਠਾਕੁਰ ਸਿਉ ਮਨੁ ਲੀਨਾ ॥
ਪ੍ਰਾਨ ਦਾਨੁ ਗੁਰਿ ਪੂਰੈ ਦੀਆ ਉਰਝਾਇਓ ਜਿਉ ਜਲ ਮੀਨਾ ॥੧॥ ਰਹਾਉ ॥
ਕਾਮ ਕ੍ਰੋਧ ਲੋਭ ਮਦ ਮਤਸਰ ਇਹ ਅਰਪਿ ਸਗਲ ਦਾਨੁ ਕੀਨਾ ॥
ਮੰਤ੍ਰ ਦ੍ਰਿੜਾਇ ਹਰਿ ਅਉਖਧੁ ਗੁਰਿ ਦੀਓ ਤਉ ਮਿਲਿਓ ਸਗਲ ਪ੍ਰਬੀਨਾ ॥੧॥
ਗ੍ਰਿਹੁ ਤੇਰਾ ਤੂ ਠਾਕੁਰੁ ਮੇਰਾ ਗੁਰਿ ਹਉ ਖੋਈ ਪ੍ਰਭੁ ਦੀਨਾ ॥
ਕਹੁ ਨਾਨਕ ਮੈ ਸਹਜ ਘਰੁ ਪਾਇਆ ਹਰਿ ਭਗਤਿ ਭੰਡਾਰ ਖਜੀਨਾ ॥੨॥੧੦॥੩੩॥

ਸਾਰਗ ਮਹਲਾ ੫ ॥
ਮੋਹਨ ਸਭਿ ਜੀਅ ਤੇਰੇ ਤੂ ਤਾਰਹਿ ॥
ਛੁਟਹਿ ਸੰਘਾਰ ਨਿਮਖ ਕਿਰਪਾ ਤੇ ਕੋਟਿ ਬ੍ਰਹਮੰਡ ਉਧਾਰਹਿ ॥੧॥ ਰਹਾਉ ॥
ਕਰਹਿ ਅਰਦਾਸਿ ਬਹੁਤੁ ਬੇਨੰਤੀ ਨਿਮਖ ਨਿਮਖ ਸਾਮ੍ਾਰਹਿ ॥
ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਹਾਥ ਦੇਇ ਨਿਸਤਾਰਹਿ ॥੧॥
ਕਿਆ ਏ ਭੂਪਤਿ ਬਪੁਰੇ ਕਹੀਅਹਿ ਕਹੁ ਏ ਕਿਸ ਨੋ ਮਾਰਹਿ ॥
ਰਾਖੁ ਰਾਖੁ ਰਾਖੁ ਸੁਖਦਾਤੇ ਸਭੁ ਨਾਨਕ ਜਗਤੁ ਤੁਮ੍ਾਰਹਿ ॥੨॥੧੧॥੩੪॥

ਸਾਰਗ ਮਹਲਾ ੫ ॥
ਅਬ ਮੋਹਿ ਧਨੁ ਪਾਇਓ ਹਰਿ ਨਾਮਾ ॥
ਭਏ ਅਚਿੰਤ ਤ੍ਰਿਸਨ ਸਭ ਬੁਝੀ ਹੈ ਇਹੁ ਲਿਖਿਓ ਲੇਖੁ ਮਥਾਮਾ ॥੧॥ ਰਹਾਉ ॥
ਖੋਜਤ ਖੋਜਤ ਭਇਓ ਬੈਰਾਗੀ ਫਿਰਿ ਆਇਓ ਦੇਹ ਗਿਰਾਮਾ ॥

ਰੂਪ) ਘਰ ਵਿਚ (ਮੈਨੂੰ) ਵਸਣਾ/ਟਿਕਣਾ ਨਹੀਂ ਸੀ ਮਿਲਦਾ, (ਹੁਣ) ਉਹ ਸਥਾਨ ਵਸਣ ਲਈ ਮਿਲ ਗਿਆ ਹੈ।੧। ਭਗਤ/ਭਗਤੀ ਨੂੰ ਪਿਆਰ ਕਰਨ ਵਾਲਾ (ਪ੍ਰਭੂ) ਉਨ੍ਹਾਂ (ਸੰਤਾਂ) ਦੇ ਵਸ ਵਿਚ ਆ ਗਿਆ ਹੈ, ਜਿਸ ਨੇ (ਉਨ੍ਹਾਂ) ਸੰਤਾਂ ਦੀ ਮਰਯਾਦਾ (*ਆਨ*) ਰਖੀ ਹੈ। ਨਾਨਕ ਦਾ ਕਥਨ ਹੈ ਕਿ ਹਰਿ ਨਾਲ (ਮੇਰਾ) ਮਨ ਪਤੀਜ ਗਿਆ ਹੈ, (ਜਿਸ ਕਰਕੇ) ਸਾਰੀ ਲੋਕ-ਲਾਜ ਖ਼ਤਮ ਹੋ ਗਈ ਹੈ।੨।੮।੩੧।

**ਸਾਰਗ ਮਹਲਾ ੫**

ਹੁਣ ਮੇਰਾ ਪੰਜ (ਵਿਕਾਰਾਂ) ਨਾਲੋਂ ਸੰਬੰਧ ਟੁਟ ਗਿਆ ਹੈ। (ਪਰਮਾਤਮਾ ਦਾ) ਦਰਸ਼ਨ ਵੇਖ ਕੇ (ਮੇਰਾ) ਮਨ ਆਨੰਦਿਤ ਹੋ ਗਿਆ ਹੈ, ਗੁਰੂ ਦੀ ਕ੍ਰਿਪਾ ਨਾਲ (ਵਿਕਾਰਾਂ ਤੋਂ) ਖ਼ਲਾਸ ਹੋ ਗਿਆ ਹੈ।੧।ਰਹਾਉ। (ਸ਼ਰੀਰ ਰੂਪ) ਸਥਾਨ (ਕਿਲ੍ਹਾ) ਬਹੁਤ ਦੁਰਗਮ ਹੈ, (ਇਸ ਕਿਲ੍ਹੇ ਦੀ ਦੀਵਾਰ ਦੇ ਉਪਰ) ਅਨੇਕ ਛਿਦ੍ਰ (*ਸੁਰੂਟਾ*) ਰਖੇ ਹੋਏ ਹਨ (ਅਤੇ ਉਨ੍ਹਾਂ 'ਤੇ) ਬਹੁਤ (ਸ਼ਸਤ੍ਰ-) ਧਾਰੀ (ਤਾਇਨਾਤ ਹਨ)। ਬਿਖੜੀ ਗ਼ਾਰ (ਕੰਦਰਾ) ਤਕ ਹੱਥ ਪਹੁੰਚਦਾ ਨਹੀਂ ਹੈ। ਸੰਤਾਂ ਦੇ ਸਾਥੀ ਬਣਨ ਨਾਲ (ਕਿਲ੍ਹਾ ਲੁਟ ਲਿਆ ਹੈ—ਅਰਥਾਤ ਸ਼ਰੀਰ ਦੇ ਭੇਦ ਨੂੰ ਪਾ ਲਿਆ ਹੈ)।੧। (ਇਸ ਲੁਟ ਕਰਕੇ ਸ਼ਰੀਰ ਵਿਚਲੇ) ਅਮੋਲਕ ਅਖੁਟ ਲਾਲਾਂ (ਅਰਥਾਤ ਗੁਣਾਂ) ਦੇ ਖ਼ਜ਼ਾਨੇ ਮੇਰੇ ਪਲੇ ਪੈ ਗਏ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜਦੋਂ) ਪ੍ਰਭੂ ਨੇ ਕ੍ਰਿਪਾ ਕੀਤੀ, ਤਦੋਂ ਮਨ ਵਿਚ ਹਰਿ-(ਨਾਮ ਰੂਪ) ਰਸ ਦੇ ਘੁਟ ਭਰ ਲਏ।੨।੯।੩੨।

**ਸਾਰਗ ਮਹਲਾ ੫**

ਹੁਣ ਮੇਰਾ ਮਨ ਪ੍ਰਭੂ ਨਾਲ ਲੀਨ ਹੋ ਗਿਆ ਹੈ। ਪੂਰੇ ਗੁਰੂ ਨੇ (ਮੈਨੂੰ) ਪ੍ਰਾਣ-ਦਾਨ ਦਿੱਤਾ ਹੈ (ਅਤੇ ਆਪਣੇ ਨਾਲ ਇਸ ਤਰ੍ਹਾਂ) ਜੋੜ ਲਿਆ (*ਉਰਝਾਇਓ*) ਹੈ ਜਿਵੇਂ ਜਲ ਵਿਚ ਮੱਛੀ (ਲੀਨ ਹੋ ਜਾਂਦੀ ਹੈ)।੧।ਰਹਾਉ। (ਗੁਰੂ ਦੇ ਮਿਲ ਪੈਣ ਨਾਲ ਮੈਂ) ਕਾਮ, ਕ੍ਰੋਧ, ਲੋਭ, ਹੰਕਾਰ, ਈਰਖਾ ਆਦਿ ਇਨ੍ਹਾਂ ਸਾਰੇ ਵਿਕਾਰਾਂ ਨੂੰ ਦਾਨ ਵਜੋਂ ਅਰਪਿਤ ਕਰ ਦਿੱਤਾ (ਅਰਥਾਤ ਤਿਆਗ ਦਿੱਤਾ)।੧। (ਜਦੋਂ) ਗੁਰੂ ਨੇ (ਸ਼ਬਦ ਰੂਪ) ਮੰਤ੍ਰ ਦ੍ਰਿੜ੍ਹ ਕਰਾ ਕੇ ਹਰਿ(-ਨਾਮ ਰੂਪ) ਦਿਵਾਈ ਦੇ ਦਿੱਤੀ, ਉਦੋਂ ਸਰਬ ਪ੍ਰਬੀਨ (ਪ੍ਰਭੂ) ਮਿਲ ਪਿਆ।੧। (ਮੇਰਾ ਹਿਰਦਾ) ਤੇਰਾ ਘਰ ਹੈ ਅਤੇ ਤੂੰ ਮੇਰਾ ਸੁਆਮੀ ਹੈਂ। ਗੁਰੂ ਨੇ ਮੇਰੀ ਹਉਮੈ ਖ਼ਤਮ ਕਰਕੇ ਪ੍ਰਭੂ ਮਿਲਾ ਦਿੱਤਾ ਹੈ। ਨਾਨਕ ਦਾ ਕਥਨ ਹੈ ਕਿ ਹੇ ਹਰਿ! (ਤੇਰੀ) ਭਗਤੀ ਦੇ ਭੰਡਾਰ ਅਤੇ ਖ਼ਜ਼ਾਨੇ ਨੂੰ ਮੈਂ ਸੁਭਾਵਿਕ ਹੀ (ਹਿਰਦੇ ਰੂਪ) ਘਰ ਵਿਚ ਪਾ ਲਿਆ ਹੈ।੨।੧੦।੩੩।

**ਸਾਰਗ ਮਹਲਾ ੫**

ਹੇ ਪ੍ਰਭੂ! ਸਾਰੇ ਜੀਵ ਤੇਰੇ ਹਨ, ਤੂੰ ਹੀ (ਸਭ ਨੂੰ) ਤਾਰਦਾ ਹੈਂ। (ਤੇਰੀ) ਨਿਮਖ ਜਿੰਨੀ ਕ੍ਰਿਪਾ ਨਾਲ ਜ਼ੁਲਮਾਂ (*ਸੰਘਾਰਿ*) ਤੋਂ ਖ਼ਲਾਸ ਹੋ ਜਾਈਦਾ ਹੈ; (ਤੂੰ) ਕਰੋੜਾਂ ਬ੍ਰਹਿਮੰਡਾਂ ਨੂੰ ਤਾਰ ਦਿੰਦਾ ਹੈਂ।੧।ਰਹਾਉ। (ਤੇਰੇ ਜੀਵ) ਬਹੁਤ ਅਰਦਾਸਾਂ ਅਤੇ ਬੇਨਤੀਆਂ ਕਰਦੇ ਰਹਿੰਦੇ ਹਨ ਅਤੇ ਨਿਮਖ ਨਿਮਖ (ਤੈਨੂੰ) ਸਿਮਰਦੇ ਰਹਿੰਦੇ ਹਨ। ਹੇ ਗ਼ਰੀਬਾਂ ਦੇ ਦੁਖਾਂ ਨੂੰ ਨਸ਼ਟ ਕਰਨ ਵਾਲੇ! (ਜਦੋਂ ਤੂੰ) ਮਿਹਰਬਾਨ ਹੁੰਦਾ ਹੈਂ, (ਤਾਂ ਜੀਵਾਂ ਨੂੰ) ਹੱਥ ਦੇ ਕੇ ਪਾਰ ਲੰਘਾ ਦਿੰਦਾ ਹੈਂ।੧। ਇਨ੍ਹਾਂ ਵਿਚਾਰੇ ਰਾਜਿਆਂ ਬਾਰੇ ਕੀ ਕਹੀਏ? (ਅਰਥਾਤ ਇਨ੍ਹਾਂ ਦੀ ਕੀ ਹੈਸੀਅਤ ਹੈ?) ਦਸੋ, ਇਹ ਕਿਸ ਨੂੰ ਮਾਰ ਸਕਦੇ ਹਨ? ਨਾਨਕ (ਦਾ ਕਥਨ ਹੈ ਕਿ) ਹੇ ਸੁਖਾਂ ਦੇ ਦਾਤੇ ! (ਸਾਰਿਆਂ ਦੀ) ਰਖਿਆ ਕਰ, ਰਖਿਆ ਕਰ, ਰਖਿਆ ਕਰ, (ਕਿਉਂਕਿ) ਸਭ ਜਗਤ ਤੇਰਾ ਹੀ ਹੈ।੨।੧੧।੩੪।

**ਸਾਰਗ ਮਹਲਾ ੫**

ਹੁਣ ਮੈਂ ਹਰਿ-ਨਾਮ ਰੂਪ ਧਨ ਪਾ ਲਿਆ ਹੈ, (ਮੈਂ) ਨਿਸਚਿੰਤ ਹੋ ਗਿਆ ਹਾਂ ਅਤੇ (ਮੇਰੀ) ਸਾਰੀ ਤ੍ਰਿਸ਼ਨਾ ਖ਼ਤਮ ਹੋ ਗਈ ਹੈ। (ਨਾਮ ਰੂਪ ਧਨ ਦੀ ਪ੍ਰਾਪਤੀ ਦਾ) ਇਹ ਲੇਖ (ਮੇਰੇ) ਮੱਥੇ ਉਪਰ (ਧੁਰ-ਦਰਗਾਹੋਂ) ਲਿਖਿਆ ਹੋਇਆ ਸੀ।੧।ਰਹਾਉ। (ਮੈਂ ਨਾਮ-ਧਨ ਨੂੰ) ਖੋਜਦਿਆਂ ਖੋਜਦਿਆਂ

ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ ਹਥਿ ਚਰਿਓ ਲਾਲੁ ਅਗਾਮਾ ॥੧॥
ਆਨ ਬਾਪਾਰ ਬਨਜ ਜੋ ਕਰੀਅਹਿ ਤੇਤੇ ਦੂਖ ਸਹਾਮਾ ॥
ਗੋਬਿਦ ਭਜਨ ਕੇ ਨਿਰਭੈ ਵਾਪਾਰੀ ਹਰਿ ਰਾਸਿ ਨਾਨਕ ਰਾਮ ਨਾਮਾ ॥੨॥੧੨॥੩੫॥

ਸਾਰਗ ਮਹਲਾ ੫ ॥
ਮੇਰੈ ਮਨਿ ਮਿਸਟ ਲਗੇ ਪ੍ਰਿਅ ਬੋਲਾ ॥
ਗੁਰਿ ਬਾਹ ਪਕਰਿ ਪ੍ਰਭ ਸੇਵਾ ਲਾਏ ਸਦ ਦਇਆਲੁ ਹਰਿ ਢੋਲਾ ॥੧॥ ਰਹਾਉ ॥
ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ ਮੋਹਿ ਕਲਤ੍ਰ ਸਹਿਤ ਸਭਿ ਗੋਲਾ ॥
ਮਾਣੁ ਤਾਣੁ ਸਭੁ ਤੂਹੈ ਤੂਹੈ ਇਕੁ ਨਾਮੁ ਤੇਰਾ ਮੈ ਓਲ੍ਹਾ ॥੧॥
ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਹਾਰੇ ਘਾਸੁ ਬਢਾਵਹਿ ਕੇਤਕ ਬੋਲਾ ॥
ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਮੇਰੇ ਠਾਕੁਰ ਅਗਹ ਅਤੋਲਾ ॥੨॥੧੩॥੩੬॥

ਸਾਰਗ ਮਹਲਾ ੫ ॥
ਰਸਨਾ ਰਾਮ ਕਹਤ ਗੁਣ ਸੋਹੰ ॥
ਏਕ ਨਿਮਖ ਓਪਾਇ ਸਮਾਵੈ ਦੇਖਿ ਚਰਿਤ ਮਨ ਮੋਹੰ ॥੧॥ ਰਹਾਉ ॥
ਜਿਸੁ ਸੁਣਿਐ ਮਨਿ ਹੋਇ ਰਹਸੁ ਅਤਿ ਰਿਦੈ ਮਾਨ ਦੁਖ ਜੋਹੰ ॥
ਸੁਖੁ ਪਾਇਓ ਦੁਖੁ ਦੂਰਿ ਪਰਾਇਓ ਬਣਿ ਆਈ ਪ੍ਰਭ ਤੋਹੰ ॥੧॥
ਕਿਲਵਿਖ ਗਏ ਮਨ ਨਿਰਮਲ ਹੋਈ ਹੈ ਗੁਰਿ ਕਾਢੇ ਮਾਇਆ ਦ੍ਰੋਹੰ ॥
ਕਹੁ ਨਾਨਕ ਮੈ ਸੋ ਪ੍ਰਭੁ ਪਾਇਆ ਕਰਣ ਕਾਰਣ ਸਮਰਥੋਹੰ ॥੨॥੧੪॥੩੭॥

ਸਾਰਗ ਮਹਲਾ ੫ ॥
ਨੈਨਹੁ ਦੇਖਿਓ ਚਲਤੁ ਤਮਾਸਾ ॥
ਸਭ ਹੂ ਦੂਰਿ ਸਭ ਹੂ ਤੇ ਨੇਰੈ ਅਗਮ ਅਗਮ ਘਟ ਵਾਸਾ ॥੧॥ ਰਹਾਉ ॥
ਅਭੂਲੁ ਨ ਭੂਲੈ ਲਿਖਿਓ ਨ ਚਲਾਵੈ ਮਤਾ ਨ ਕਰੈ ਪਚਾਸਾ ॥
ਖਿਨ ਮਹਿ ਸਾਜਿ ਸਵਾਰਿ ਬਿਨਾਹੈ ਭਗਤਿ ਵਛਲ ਗੁਣਤਾਸਾ ॥੧॥
ਅੰਧ ਕੂਪ ਮਹਿ ਦੀਪਕੁ ਬਲਿਓ ਗੁਰਿ ਰਿਦੈ ਕੀਓ ਪਰਗਾਸਾ ॥
ਕਹੁ ਨਾਨਕ ਦਰਸੁ ਪੇਖਿ ਸੁਖੁ ਪਾਇਆ ਸਭ ਪੂਰਨ ਹੋਈ ਆਸਾ ॥੨॥੧੫॥੩੮॥

ਸਾਰਗ ਮਹਲਾ ੫ ॥
ਚਰਨਹ ਗੋਬਿੰਦ ਮਾਰਗੁ ਸੁਹਾਵਾ ॥
ਆਨ ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ ॥੧॥ ਰਹਾਉ ॥
ਨੇਤ੍ਰ ਪੁਨੀਤ ਭਏ ਦਰਸੁ ਪੇਖੇ ਹਸਤ ਪੁਨੀਤ ਟਹਲਾਵਾ ॥

ਵੈਰਾਗੀ ਹੋ ਗਿਆ ਸਾਂ, (ਆਖ਼ਰ ਗੁਰੂ ਦੀ ਕ੍ਰਿਪਾ ਨਾਲ) ਫਿਰ ਫਿਰ ਕੇ ਸ਼ਰੀਰ ਰੂਪ ਪਿੰਡ ਵਿਚ ਆ ਟਿਕਿਆ ਹਾਂ। ਕ੍ਰਿਪਾਲੂ ਗੁਰੂ ਨੇ ਇਸ ਸੌਦੇ ਦੀ ਵਿਵਸਥਾ ਕਰ ਦਿੱਤੀ ਹੈ ਅਤੇ ਮੇਰੇ ਹੱਥ (ਨਾਮ ਰੂਪ) ਅਗੰਮੀ ਲਾਲ ਚੜ੍ਹ ਗਿਆ ਹੈ।੧। (ਇਸ ਤੋਂ ਭਿੰਨ) ਜੋ ਹੋਰ ਵਣਜ ਵਪਾਰ ਕੀਤੇ ਜਾਂਦੇ ਹਨ, ਉਹ (ਸਾਰੇ) ਦੁਖ ਸਹਾਰਨ ਦੇ (ਕਾਰਣ ਬਣਦੇ ਹਨ)। ਪਰਮਾਤਮਾ ਦੇ ਭਜਨ (ਰੂਪ ਸੌਦੇ) ਦੇ ਵਪਾਰੀ ਨਿਰਭੈ ਰਹਿੰਦੇ ਹਨ (ਕਿਉਂਕਿ ਉਨ੍ਹਾਂ ਕੋਲ) ਹਰਿ ਦੇ ਨਾਮ ਦੀ ਪੂੰਜੀ (ਮੌਜੂਦ ਹੁੰਦੀ ਹੈ)।੨।੧੨।੩੫।

**ਸਾਰਗ ਮਹਲਾ ੫**

ਮੇਰੇ ਮਨ ਵਿਚ ਪਿਆਰੇ (ਪ੍ਰਭੂ) ਦੇ ਬੋਲ ਮਿਠੇ ਲਗ ਰਹੇ ਹਨ। ਗੁਰੂ ਨੇ ਬਾਹੋਂ ਪਕੜ ਕੇ (ਮੈਨੂੰ) ਪ੍ਰਭੂ ਦੀ ਸੇਵਾ ਵਿਚ ਲਗਾਇਆ ਹੈ। (ਮੇਰੇ ਉਪਰ) ਹਰਿ ਪ੍ਰੀਤਮ (*ਢੋਲਾ*) ਸਦਾ ਦਿਆਲ ਹੈ।੧।ਰਹਾਉ। ਹੇ ਪ੍ਰਭੂ ! ਤੂੰ ਸਭ ਦਾ ਸੁਆਮੀ ਅਤੇ ਪਾਲਣਹਾਰ ਹੈਂ। ਮੈਂ ਇਸਤਰੀ ਸਮੇਤ ਸਭ (ਤੇਰੇ) ਸੇਵਕ ਹਾਂ। (ਮੇਰਾ) ਮਾਣ ਤਾਣ ਸਭ ਤੂੰ ਹੀ, ਤੂੰ ਹੀ ਹੈਂ, ਤੇਰਾ ਇਕ ਨਾਮ ਹੀ ਮੇਰਾ ਆਸਰਾ (*ਓਲ੍ਹਾ*) ਹੈ।੧। (ਹੇ ਪਰਮਾਤਮਾ !) ਜੇ ਤਖ਼ਤ ਉਪਰ ਬਿਠਾ ਦੇਵੇਂ, ਤਾਂ ਵੀ ਤੇਰਾ ਦਾਸ ਹਾਂ, (ਜੇ) ਘਾਹ ਵਢਵਾ ਲਏਂ (ਤਾਂ) ਕੀ ਕਹਿ ਸਕਦਾ ਹਾਂ? ਦਾਸ ਨਾਨਕ (ਦਾ ਕਥਨ ਹੈ ਕਿ) ਮੇਰਾ ਪ੍ਰਭੂ ਸੁਆਮੀ ਸਿਰਜਨਹਾਰ ਪੁਰਖ, ਅਥਾਹ ਅਤੇ ਅਤੋਲ ਹੈ।੨।੧੩।੩੬।

**ਸਾਰਗ ਮਹਲਾ ੫**

(ਹੇ ਜਿਗਿਆਸੂ !) ਜੀਭ ਪ੍ਰਭੂ ਦੇ ਗੁਣ ਗਾਉਂਦਿਆਂ ਸ਼ੋਭਦੀ ਹੈ। (ਪ੍ਰਭੂ) ਇਕ ਨਿਮਖ ਵਿਚ (ਸੰਸਾਰ ਨੂੰ) ਪੈਦਾ ਕਰਦਾ (ਅਤੇ ਫਿਰ ਆਪਣੇ ਵਿਚ) ਸਮਾ ਲੈਂਦਾ ਹੈ, (ਉਸ ਦਾ ਇਹ) ਚੋਜ ਵੇਖ ਕੇ (ਮੇਰਾ) ਮਨ ਮੋਹਿਆ ਗਿਆ ਹੈ।੧।ਰਹਾਉ। ਜਿਸ ਦਾ (ਨਾਮ) ਸੁਣਨ ਨਾਲ ਮਨ ਬਹੁਤ ਆਨੰਦਿਤ ਹੋ ਜਾਂਦਾ ਹੈ (ਅਤੇ ਜਿਸ ਨੂੰ) ਹਿਰਦੇ ਵਿਚ ਮੰਨਿਆਂ ਦੁਖ ਨਸ਼ਟ (*ਜੋਹੰ*) ਹੋ ਜਾਂਦੇ ਹਨ। ਹੇ ਪ੍ਰਭੂ ! ਤੇਰੇ ਨਾਲ ਬਣ ਆਉਣ 'ਤੇ (ਮੈਂ) ਸੁਖ ਪ੍ਰਾਪਤ ਕੀਤਾ ਹੈ ਅਤੇ ਦੁਖ ਦੂਰ ਹੋ ਗਏ ਹਨ।੧। (ਸਾਰੇ) ਪਾਪ ਨਸ਼ਟ ਹੋ ਗਏ ਹਨ, ਮਨ ਨਿਰਮਲ ਹੋ ਗਿਆ ਹੈ, ਗੁਰੂ ਨੇ ਮਾਇਆ ਦੇ ਛਲ-ਕਪਟ ਤੋਂ ਕਢ ਲਿਆ ਹੈ। ਨਾਨਕ ਦਾ ਕਥਨ ਹੈ ਕਿ ਮੈਂ ਉਹ ਪ੍ਰਭੂ ਪ੍ਰਾਪਤ ਕਰ ਲਿਆ ਹੈ, (ਜੋ) ਕਾਰਣਾਂ ਨੂੰ ਕਰਨ ਦੇ ਸਮਰਥ ਹੈ।੨।੧੪।੩੭।

**ਸਾਰਗ ਮਹਲਾ ੫**

(ਮੈਂ ਆਪਣੀਆਂ) ਅੱਖਾਂ ਨਾਲ (ਪ੍ਰਭੂ ਦਾ) ਚੋਜ ਅਤੇ ਕੌਤਕ ਵੇਖਿਆ ਹੈ। (ਉਹ ਪ੍ਰਭੂ) ਸਭ ਤੋਂ ਦੂਰ ਅਤੇ ਸਭ ਦੇ ਨੇੜੇ (ਵਸਦਾ ਹੈ)। (ਉਹ)ਅਪਹੁੰਚ ਹੈ, ਅਪਹੁੰਚ ਹੈ, (ਪਰ ਸਭ) ਸ਼ਰੀਰਾਂ ਵਿਚ (ਉਸ ਦਾ) ਵਾਸਾ ਹੈ।੧।ਰਹਾਉ। (ਉਹ ਪ੍ਰਭੂ ਆਪ) ਅਭੁੱਲ ਹੈ, (ਕਦੇ) ਭੁਲਦਾ ਨਹੀਂ ਹੈ। (ਉਹ) ਲਿਖਤ ਰੂਪ ਵਿਚ (ਹੁਕਮ) ਨਹੀਂ ਚਲਾਉਂਦਾ ਅਤੇ ਬਹੁਤਿਆਂ (*ਪਚਾਸਾ*) ਨਾਲ ਸਲਾਹ ਨਹੀਂ ਕਰਦਾ। ਛਿਣ ਭਰ ਵਿਚ ਸਾਜਦਾ ਸਵਾਰਦਾ ਹੈ ਅਤੇ ਨਸ਼ਟ ਕਰ ਦਿੰਦਾ ਹੈ। (ਉਹ) ਭਗਤ/ਭਗਤੀ ਨੂੰ ਪਿਆਰ ਕਰਨ ਵਾਲਾ ਗੁਣਾਂ ਦਾ ਖ਼ਜ਼ਾਨਾ ਹੈ।੧। ਗੁਰੂ ਨੇ (ਸੇਵਕ ਦੇ) ਹਿਰਦੇ ਵਿਚ (ਗਿਆਨ ਦਾ) ਪ੍ਰਕਾਸ਼ ਕੀਤਾ ਹੈ, (ਮਾਨੋ) ਹਨੇਰੇ ਖੂਹ ਵਿਚ ਦੀਪਕ ਬਲ ਪਿਆ ਹੈ। ਨਾਨਕ ਦਾ ਕਥਨ ਹੈ ਕਿ (ਮੈਂ ਪ੍ਰਭੂ ਦਾ) ਦਰਸ਼ਨ ਵੇਖ ਵੇਖ ਕੇ ਸੁਖ ਪਾਇਆ ਹੈ ਅਤੇ (ਮੇਰੀ) ਸਾਰੀ ਆਸ ਪੂਰੀ ਹੋ ਗਈ ਹੈ।੨।੧੫।੩੮।

**ਸਾਰਗ ਮਹਲਾ ੫**

ਪੈਰਾਂ ਲਈ ਪ੍ਰਭੂ ਦਾ ਮਾਰਗ ਸੋਹਣਾ ਹੈ। ਹੋਰਨਾਂ ਮਾਰਗਾਂ ਉਪਰ ਜਿਤਨਾ ਕੁ ਭਜਿਆ ਜਾਏ, ਉਤਨਾ ਹੀ ਦੁਖ ਅਤੇ ਪਛਤਾਵਾ (*ਹਾਵਾ*) ਹੁੰਦਾ ਹੈ।੧।ਰਹਾਉ। (ਪ੍ਰਭੂ ਦਾ) ਦਰਸ਼ਨ ਵੇਖ ਕੇ ਨੇਤਰ ਪਵਿਤਰ ਹੋ ਜਾਂਦੇ ਹਨ ਅਤੇ (ਉਸ ਦੀ) ਟਹਿਲ-ਸੇਵਾ ਕਰਨ ਨਾਲ ਹੱਥ ਪਵਿਤਰ ਹੋ ਜਾਂਦੇ ਹਨ।

ਰਿਦਾ ਪੁਨੀਤ ਰਿਦੈ ਹਰਿ ਬਸਿਓ ਮਸਤ ਪੁਨੀਤ ਸੰਤ ਧੂਰਾਵਾ ॥੧॥
ਸਰਬ ਨਿਧਾਨ ਨਾਮਿ ਹਰਿ ਹਰਿ ਕੈ ਜਿਸੁ ਕਰਮਿ ਲਿਖਿਆ ਤਿਨਿ ਪਾਵਾ ॥
ਜਨ ਨਾਨਕ ਕਉ ਗੁਰੁ ਪੂਰਾ ਭੇਟਿਓ ਸੁਖਿ ਸਹਜੇ ਅਨਦ ਬਿਹਾਵਾ ॥੨॥੧੬॥੩੯॥

ਸਾਰਗ ਮਹਲਾ ੫ ॥
ਧਿਆਇਓ ਅੰਤਿ ਬਾਰ ਨਾਮੁ ਸਖਾ ॥
ਜਹ ਮਾਤ ਪਿਤਾ ਸੁਤ ਭਾਈ ਨ ਪਹੁਚੈ ਤਹਾ ਤਹਾ ਤੂ ਰਖਾ ॥੧॥ ਰਹਾਉ ॥
ਅੰਧ ਕੂਪ ਗ੍ਰਿਹ ਮਹਿ ਤਿਨਿ ਸਿਮਰਿਓ ਜਿਸੁ ਮਸਤਕਿ ਲੇਖੁ ਲਿਖਾ ॥
ਖੂਲੇ ਬੰਧਨ ਮੁਕਤਿ ਗੁਰਿ ਕੀਨੀ ਸਭ ਤੂਹੈ ਤੁਹੀ ਦਿਖਾ ॥੧॥
ਅੰਮ੍ਰਿਤ ਨਾਮੁ ਪੀਆ ਮਨੁ ਤ੍ਰਿਪਤਿਆ ਆਘਾਏ ਰਸਨ ਚਖਾ ॥
ਕਹੁ ਨਾਨਕ ਸੁਖ ਸਹਜੁ ਮੈ ਪਾਇਆ ਗੁਰਿ ਲਾਹੀ ਸਗਲ ਤਿਖਾ ॥੨॥੧੭॥੪੦॥

ਸਾਰਗ ਮਹਲਾ ੫ ॥
ਗੁਰ ਮਿਲਿ ਐਸੇ ਪ੍ਰਭੂ ਧਿਆਇਆ ॥
ਭਇਓ ਕ੍ਰਿਪਾਲੁ ਦਇਆਲੁ ਦੁਖ ਭੰਜਨੁ ਲਗੈ ਨ ਤਾਤੀ ਬਾਇਆ ॥੧॥ ਰਹਾਉ ॥
ਜੇਤੇ ਸਾਸ ਸਾਸ ਹਮ ਲੇਤੇ ਤੇਤੇ ਹੀ ਗੁਣ ਗਾਇਆ ॥
ਨਿਮਖ ਨ ਬਿਛੁਰੈ ਘਰੀ ਨ ਬਿਸਰੈ ਸਦ ਸੰਗੇ ਜਤ ਜਾਇਆ ॥੧॥
ਹਉ ਬਲਿ ਬਲਿ ਬਲਿ ਬਲਿ ਚਰਨ ਕਮਲ ਕਉ ਬਲਿ ਬਲਿ ਗੁਰ ਦਰਸਾਇਆ ॥
ਕਹੁ ਨਾਨਕ ਕਾਹੂ ਪਰਵਾਹਾ ਜਉ ਸੁਖ ਸਾਗਰੁ ਮੈ ਪਾਇਆ ॥੨॥੧੮॥੪੧॥

ਸਾਰਗ ਮਹਲਾ ੫ ॥
ਮੇਰੈ ਮਨਿ ਸਬਦੁ ਲਗੋ ਗੁਰ ਮੀਠਾ ॥
ਖੁਲ੍ਹਿਓ ਕਰਮੁ ਭਇਓ ਪਰਗਾਸਾ ਘਟਿ ਘਟਿ ਹਰਿ ਹਰਿ ਡੀਠਾ ॥੧॥ ਰਹਾਉ ॥
ਪਾਰਬ੍ਰਹਮ ਆਜੋਨੀ ਸੰਭਉ ਸਰਬ ਥਾਨ ਘਟ ਬੀਠਾ ॥
ਭਇਓ ਪਰਾਪਤਿ ਅੰਮ੍ਰਿਤ ਨਾਮਾ ਬਲਿ ਬਲਿ ਪ੍ਰਭ ਚਰਣੀਠਾ ॥੧॥
ਸਤਸੰਗਤਿ ਕੀ ਰੇਣੁ ਮੁਖਿ ਲਾਗੀ ਕੀਏ ਸਗਲ ਤੀਰਥ ਮਜਨੀਠਾ ॥
ਕਹੁ ਨਾਨਕ ਰੰਗਿ ਚਲੂਲ ਭਏ ਹੈ ਹਰਿ ਰੰਗੁ ਨ ਲਹੈ ਮਜੀਠਾ ॥੨॥੧੯॥੪੨॥

ਸਾਰਗ ਮਹਲਾ ੫ ॥
ਹਰਿ ਹਰਿ ਨਾਮੁ ਦੀਓ ਗੁਰਿ ਸਾਥੇ ॥
ਨਿਮਖ ਬਚਨੁ ਪ੍ਰਭ ਹੀਅਰੈ ਬਸਿਓ ਸਗਲ ਭੂਖ ਮੇਰੀ ਲਾਥੇ ॥੧॥ ਰਹਾਉ ॥
ਕ੍ਰਿਪਾ ਨਿਧਾਨ ਗੁਣ ਨਾਇਕ ਠਾਕੁਰ ਸੁਖ ਸਮੂਹ ਸਭ ਨਾਥੇ ॥
ਏਕ ਆਸ ਮੋਹਿ ਤੇਰੀ ਸੁਆਮੀ ਅਉਰ ਦੁਤੀਆ ਆਸ ਬਿਰਾਥੇ ॥੧॥
ਨੈਣ ਤ੍ਰਿਪਤਾਸੇ ਦੇਖਿ ਦਰਸਾਵਾ ਗੁਰਿ ਕਰ ਧਾਰੇ ਮੇਰੈ ਮਾਥੇ ॥
ਕਹੁ ਨਾਨਕ ਮੈ ਅਤੁਲ ਸੁਖੁ ਪਾਇਆ ਜਨਮ ਮਰਣ ਭੈ ਲਾਥੇ ॥੨॥੨੦॥੪੩॥

ਹਿਰਦੇ ਵਿਚ ਹਰਿ ਦੇ ਵਸਣ ਨਾਲ ਹਿਰਦਾ ਪਵਿਤਰ ਹੋ ਜਾਂਦਾ ਹੈ ਅਤੇ ਸੰਤਾਂ ਦੀ (ਚਰਣ-) ਧੂੜ ਕਰਕੇ ਮਸਤਕ ਪਵਿਤਰ ਹੋ ਜਾਂਦਾ ਹੈ।੧। ਹਰਿ ਦੇ ਨਾਮ ਵਿਚ ਸਾਰੇ ਖ਼ਜ਼ਾਨੇ (ਸਮਾਏ ਹੋਏ ਹਨ, ਪਰ ਨਾਮ) ਪ੍ਰਾਪਤ ਉਸ ਨੂੰ ਹੁੰਦਾ ਹੈ ਜਿਸ ਦੇ ਭਾਗਾਂ ਵਿਚ ਲਿਖਿਆ ਹੁੰਦਾ ਹੈ। ਦਾਸ ਨਾਨਕ ਨੂੰ ਪੂਰਾ ਗੁਰੂ ਮਿਲਿਆ ਹੈ, (ਜਿਸ ਕਰਕੇ ਜੀਵਨ) ਸਹਿਜ ਸੁਖ ਅਤੇ ਆਨੰਦ ਵਿਚ ਗੁਜ਼ਰ ਰਿਹਾ ਹੈ।੨।੧੬।੩੯।

**ਸਾਰਗ ਮਹਲਾ ੫**

(ਜਿਸ ਨੇ) ਨਾਮ ਨੂੰ ਆਰਾਧਿਆ ਹੈ, ਅੰਤ ਵੇਲੇ (ਉਹ) ਮਿਤਰ ਵਜੋਂ (ਸਹਾਇਕ ਹੋਇਆ ਹੈ)। ਜਿਥੇ ਮਾਤਾ, ਪਿਤਾ, ਪੁੱਤਰ, ਭਰਾ ਨਹੀਂ ਪਹੁੰਚ ਸਕਦੇ, ਉਥੇ ਉਥੇ (ਹਰਿ-ਨਾਮ) ਤੈਨੂੰ ਬਚਾਉਂਦਾ ਹੈ।੧।ਰਹਾਉ। ਅੰਨ੍ਹੇ ਖੂਹ ਰੂਪ ਹਿਰਦੇ (*ਗ੍ਰਿਹ*) ਵਿਚ ਉਸ (ਵਿਅਕਤੀ) ਨੇ ਹੀ (ਨਾਮ) ਸਿਮਰਿਆ ਹੈ, ਜਿਸ ਦੇ ਮੱਥੇ ਉਪਰ ਲੇਖ ਲਿਖਿਆ ਹੋਇਆ ਹੁੰਦਾ ਹੈ। (ਉਸ ਸਾਧਕ ਦੇ ਸਾਰੇ) ਬੰਧਨ ਖੁਲ੍ਹ ਜਾਂਦੇ ਹਨ, ਗੁਰੂ (ਬੰਧਨਾਂ ਤੋਂ) ਖ਼ਲਾਸੀ ਕਰਾ ਦਿੰਦਾ ਹੈ ਅਤੇ (ਉਸ ਨੂੰ) ਸਭ ਪਾਸੇ ਤੂੰ ਹੀ ਤੂੰ ਦਿਸ ਪੈਂਦਾ ਹੈਂ।੧। ਨਾਮ ਰੂਪ ਅੰਮ੍ਰਿਤ ਪੀ ਕੇ ਮਨ ਤ੍ਰਿਪਤ ਹੋ ਜਾਂਦਾ ਹੈ, ਜੀਭ ਚਖ ਕੇ ਰਜ ਜਾਂਦੀ ਹੈ। ਨਾਨਕ ਦਾ ਕਥਨ ਹੈ ਕਿ ਮੈਂ ਸਹਿਜ ਸੁਖ ਪ੍ਰਾਪਤ ਕਰ ਲਿਆ ਹੈ ਅਤੇ ਗੁਰੂ ਨੇ ਸਾਰੀ ਤ੍ਰੇਹ ਦੂਰ ਕਰ ਦਿੱਤੀ ਹੈ।੨।੧੭।੪੦।

**ਸਾਰਗ ਮਹਲਾ ੫**

(ਮੈਂ) ਗੁਰੂ ਨੂੰ ਮਿਲ ਕੇ ਇਸ ਤਰ੍ਹਾਂ ਨਾਮ ਧਿਆਇਆ ਹੈ। ਦੁਖਾਂ ਨੂੰ ਖ਼ਤਮ ਕਰਨ ਵਾਲਾ (ਪ੍ਰਭੂ) ਦਿਆਲ ਤੇ ਕ੍ਰਿਪਾਲ ਹੋ ਗਿਆ ਹੈ ਅਤੇ (ਮੈਨੂੰ) ਤੱਤੀ ਹਵਾ ਵੀ ਲਗਣ ਨਹੀਂ ਦਿੱਤੀ।੧।ਰਹਾਉ। ਜਿਤਨੇ ਵੀ ਸੁਆਸ ਮੈਂ ਲੈਂਦਾ ਹਾਂ, ਉਤਨੀ ਵਾਰ ਗੁਣ ਗਾਉਂਦਾ ਹਾਂ। (ਉਹ ਪ੍ਰਭੂ) ਨਿਮਖ ਭਰ ਲਈ ਵੀ ਨਹੀਂ ਵਿਛੜਦਾ, ਘੜੀ ਭਰ ਵੀ ਨਹੀਂ ਭੁਲਦਾ, ਜਿਥੇ ਜਾਂਦਾ ਹਾਂ, ਸਦਾ ਨਾਲ ਹੀ ਰਹਿੰਦਾ ਹੈ।੧। ਮੈਂ (ਪ੍ਰਭੂ ਦੇ) ਚਰਣ-ਕਮਲਾਂ ਤੋਂ ਸਦਾ ਸਦਾ ਬਲਿਹਾਰ ਜਾਂਦਾ ਹਾਂ ਅਤੇ ਗੁਰੂ ਦੇ ਦਰਸ਼ਨ ਤੋਂ ਵੀ ਸਦਕੇ ਜਾਂਦਾ ਹਾਂ। ਨਾਨਕ ਦਾ ਕਥਨ ਹੈ (ਮੈਨੂੰ ਕਿਸੇ ਦੀ) ਕੀ ਪਰਵਾਹ ਹੈ, ਜਦੋਂ ਮੈਂ ਸੁਖਾਂ ਦਾ ਸਾਗਰ (ਪ੍ਰਭੂ) ਪਾ ਲਿਆ ਹੈ।੨।੧੮।੪੧।

**ਸਾਰਗ ਮਹਲਾ ੫**

ਮੇਰੇ ਮਨ ਨੂੰ ਗੁਰੂ ਦਾ ਸ਼ਬਦ ਮਿਠਾ ਲਗਿਆ ਹੈ। (ਇੰਜ ਪ੍ਰਤੀਤ ਹੁੰਦਾ ਹੈ ਕਿ ਮੇਰਾ) ਭਾਗ ਚਮਕ ਪਿਆ ਹੈ, (ਹਿਰਦੇ ਵਿਚ ਆਤਮ ਗਿਆਨ) ਦਾ ਚਾਨਣਾ ਹੋ ਗਿਆ ਹੈ ਅਤੇ ਹਰ ਇਕ ਹਿਰਦੇ ਵਿਚ ਹਰਿ ਦਾ (ਦਰਸ਼ਨ) ਵੇਖਿਆ ਹੈ।੧।ਰਹਾਉ। ਪ੍ਰਭੂ ਜੂਨਾਂ ਤੋਂ ਮੁਕਤ ਹੈ, ਆਪਣੇ ਆਪ ਹੋਣ ਵਾਲਾ ਹੈ ਅਤੇ ਸਭ ਥਾਵਾਂ 'ਤੇ ਹਿਰਦਿਆਂ ਵਿਚ ਬੈਠਾ ਹੈ। (ਮੈਨੂੰ) ਨਾਮ ਰੂਪ ਅੰਮ੍ਰਿਤ ਪ੍ਰਾਪਤ ਹੋ ਗਿਆ ਹੈ, (ਮੈਂ) ਪ੍ਰਭੂ ਦੇ ਚਰਣਾਂ ਤੋਂ ਸਦਕੇ ਜਾਂਦਾ ਹਾਂ।੧। ਸਤਿਸੰਗਤ ਦੀ (ਚਰਣ-) ਧੂੜ (ਮੇਰੇ) ਮੱਥੇ ਉਪਰ ਲਗੀ ਹੈ, (ਮਾਨੋ ਮੈਂ) ਸਾਰਿਆਂ ਤੀਰਥਾਂ ਦਾ ਇਸ਼ਨਾਨ (*ਮਜਨੀਠਾ*) ਪ੍ਰਾਪਤ ਕਰ ਲਿਆ ਹੋਵੇ। ਨਾਨਕ ਦਾ ਕਥਨ ਹੈ ਕਿ (ਅਸੀਂ ਪ੍ਰਭੂ ਦੇ ਪ੍ਰੇਮ ਦੇ) ਗੂੜ੍ਹੇ ਲਾਲ ਰੰਗ ਵਿਚ ਰੰਗੇ ਗਏ ਹਾਂ, ਹਰਿ ਦਾ (ਇਹ) ਮਜੀਠੀ ਰੰਗ ਲਹਿੰਦਾ ਨਹੀਂ ਹੈ।੨।੧੯।੪੨।

**ਸਾਰਗ ਮਹਲਾ ੫**

ਗੁਰੂ ਨੇ ਹਰਿ ਹਰਿ ਦਾ ਨਾਮ (ਮੈਨੂੰ) ਸਾਥੀ ਵਜੋਂ ਪ੍ਰਦਾਨ ਕੀਤਾ ਹੈ। ਨਿਮਖ ਭਰ ਲਈ ਪ੍ਰਭੂ ਦਾ ਬੋਲ (ਮੇਰੇ) ਹਿਰਦੇ ਵਿਚ ਵਸ ਜਾਣ ਕਾਰਣ ਮੇਰੀ ਸਾਰੀ ਭੁਖ ਲਥ ਗਈ ਹੈ।੧।ਰਹਾਉ। ਹੇ ਕ੍ਰਿਪਾ-ਨਿਧਾਨ! ਹੇ ਗੁਣ-ਨਾਇਕ! ਹੇ ਮਾਲਕ! ਹੇ ਸਭ ਸੁਖਾਂ ਦੇ ਨਾਥ! ਹੇ ਸੁਆਮੀ! ਮੈਨੂੰ ਇਕ ਤੇਰੀ ਹੀ ਆਸ ਹੈ, ਹੋਰ ਦੂਜੀ ਆਸ ਵਿਅਰਥ ਹੈ।੧। ਜਦੋਂ ਗੁਰੂ ਨੇ ਮੇਰੇ ਮੱਥੇ ਉਪਰ ਹੱਥ ਧਰਿਆ, (ਤਾਂ) ਦਰਸ਼ਨ ਦੇਖ ਕੇ ਨੈਣ ਰਜ ਗਏ। ਨਾਨਕ ਦਾ ਕਥਨ ਹੈ ਕਿ ਮੈਂ ਅਤੁੱਲ ਸੁਖ ਪਾ ਲਿਆ ਹੈ, (ਜਿਸ ਕਰਕੇ ਮੇਰੇ) ਜਨਮ ਮਰਨ ਦੇ ਭੈ ਖ਼ਤਮ ਹੋ ਗਏ ਹਨ।੨।੨੦।੪੩।

ਸਾਰਗ ਮਹਲਾ ੫ ॥
ਰੇ ਮੂੜ੍ਹੇ ਆਨ ਕਾਹੇ ਕਤ ਜਾਈ ॥
ਸੰਗਿ ਮਨੋਹਰੁ ਅੰਮ੍ਰਿਤੁ ਹੈ ਰੇ ਭੂਲਿ ਭੂਲਿ ਬਿਖੁ ਖਾਈ ॥੧॥ ਰਹਾਉ ॥
ਪ੍ਰਭ ਸੁੰਦਰ ਚਤੁਰ ਅਨੂਪ ਬਿਧਾਤੇ ਤਿਸ ਸਿਉ ਰੁਚ ਨਹੀ ਰਾਈ ॥
ਮੋਹਨਿ ਸਿਉ ਬਾਵਰ ਮਨੁ ਮੋਹਿਓ ਝੂਠਿ ਠਗਉਰੀ ਪਾਈ ॥੧॥
ਭਇਓ ਦਇਆਲੁ ਕ੍ਰਿਪਾਲੁ ਦੁਖ ਹਰਤਾ ਸੰਤਨ ਸਿਉ ਬਨਿ ਆਈ ॥
ਸਗਲ ਨਿਧਾਨ ਘਰੈ ਮਹਿ ਪਾਏ ਕਹੁ ਨਾਨਕ ਜੋਤਿ ਸਮਾਈ ॥੨॥੨੧॥੪੪॥

ਸਾਰਗ ਮਹਲਾ ੫ ॥
ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥
ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥੧॥ ਰਹਾਉ ॥
ਹਮ ਭੂਲਹ ਤੁਮ ਸਦਾ ਅਭੂਲਾ ਹਮ ਪਤਿਤ ਤੁਮ ਪਤਿਤ ਉਧਰੀਆ ॥
ਹਮ ਨੀਚ ਬਿਰਖ ਤੁਮ ਮੈਲਾਗਰ ਲਾਜ ਸੰਗਿ ਸੰਗਿ ਬਸਰੀਆ ॥੧॥
ਤੁਮ ਗੰਭੀਰ ਧੀਰ ਉਪਕਾਰੀ ਹਮ ਕਿਆ ਬਪੁਰੇ ਜੰਤਰੀਆ ॥
ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ ਤਉ ਮੇਰੀ ਸੁਖਿ ਸੇਜਰੀਆ ॥੨॥੨੨॥੪੫॥

ਸਾਰਗ ਮਹਲਾ ੫ ॥
ਮਨ ਓਇ ਦਿਨਸ ਧੰਨਿ ਪਰਵਾਨਾਂ ॥
ਸਫਲ ਤੇ ਘਰੀ ਸੰਜੋਗ ਸੁਹਾਵੇ ਸਤਿਗੁਰ ਸੰਗਿ ਗਿਆਨਾਂ ॥੧॥ ਰਹਾਉ ॥
ਧੰਨਿ ਸੁਭਾਗ ਧੰਨਿ ਸੋਹਾਗਾ ਧੰਨਿ ਦੇਤ ਜਿਨਿ ਮਾਨਾਂ ॥
ਇਹੁ ਤਨੁ ਤੁਮ੍ਹਰਾ ਸਭੁ ਗ੍ਰਿਹੁ ਧਨੁ ਤੁਮਰਾ ਹੀਂਉ ਕੀਓ ਕੁਰਬਾਨਾਂ ॥੧॥
ਕੋਟਿ ਲਾਖ ਰਾਜ ਸੁਖ ਪਾਏ ਇਕ ਨਿਮਖ ਪੇਖਿ ਦ੍ਰਿਸਟਾਨਾਂ ॥
ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ ਸੁਖ ਨਾਨਕ ਅੰਤੁ ਨ ਜਾਨਾਂ ॥੨॥੨੩॥੪੬॥

ਸਾਰਗ ਮਹਲਾ ੫ ॥
ਅਬ ਮੋਰੋ ਸਹਸਾ ਦੂਖੁ ਗਇਆ ॥
ਅਉਰ ਉਪਾਵ ਸਗਲ ਤਿਆਗਿ ਛੋਡੇ ਸਤਿਗੁਰ ਸਰਣਿ ਪਇਆ ॥੧॥ ਰਹਾਉ ॥
ਸਰਬ ਸਿਧਿ ਕਾਰਜ ਸਭਿ ਸਵਰੇ ਅਹੰ ਰੋਗ ਸਗਲ ਹੀ ਖਇਆ ॥
ਕੋਟਿ ਪਰਾਧ ਖਿਨ ਮਹਿ ਖਉ ਭਈ ਹੈ ਗੁਰ ਮਿਲਿ ਹਰਿ ਹਰਿ ਕਹਿਆ ॥੧॥
ਪੰਚ ਦਾਸ ਗੁਰਿ ਵਸਗਤਿ ਕੀਨੇ ਮਨ ਨਿਹਚਲ ਨਿਰਭਇਆ ॥
ਆਇ ਨ ਜਾਵੈ ਨ ਕਤ ਹੀ ਡੋਲੈ ਥਿਰੁ ਨਾਨਕ ਰਾਜਇਆ ॥੨॥੨੪॥੪੭॥

ਸਾਰਗ ਮਹਲਾ ੫ ॥
ਪ੍ਰਭੁ ਮੇਰੋ ਇਤ ਉਤ ਸਦਾ ਸਹਾਈ ॥

**ਸਾਰਗ ਮਹਲਾ ੫**

ਹੇ ਮੂਰਖ (ਵਿਅਕਤੀ! ਤੂੰ) ਹੋਰ ਕਿਤੇ ਕਿਉਂ ਜਾਂਦਾ ਹੈਂ? ਮਨ ਨੂੰ ਹਰ ਲੈਣ ਵਾਲਾ (ਨਾਮ ਰੂਪ) ਅੰਮ੍ਰਿਤ ਤੇਰੇ ਪਾਸ ਹੈ, (ਤੂੰ) ਭੁਲ ਭੁਲ ਕੇ ਵਿਸ਼ ਖਾਈ (ਜਾ ਰਿਹਾ ਹੈਂ)।੧।ਰਹਾਉ। (ਜੋ) ਪ੍ਰਭੂ ਸੁੰਦਰ, ਸਿਆਣਾ, ਅਨੂਪਮ ਅਤੇ ਸਿਰਜਨਹਾਰ ਹੈ, ਉਸ ਪ੍ਰਤਿ ਤੇਰੀ ਜ਼ੱਰਾ ਜਿੰਨੀ ਰਚੀ ਨਹੀਂ ਹੈ। ਮੂਰਖ (ਵਿਅਕਤੀ) ਦਾ ਮੋਹਣੀ (ਮਾਇਆ) ਨਾਲ ਮਨ ਮੋਹਿਆ ਗਿਆ ਹੈ ਅਤੇ ਝੂਠ ਰੂਪ ਠਗ-ਬੂਟੀ ਪ੍ਰਾਪਤ ਕੀਤੀ ਹੋਈ ਹੈ।੧। (ਜਿਸ ਵਿਅਕਤੀ ਉਪਰ) ਦੁਖਾਂ ਨੂੰ ਨਸ਼ਟ ਕਰਨ ਵਾਲਾ (ਪਰਮਾਤਮਾ) ਕ੍ਰਿਪਾਲ ਅਤੇ ਦਿਆਲ ਹੁੰਦਾ ਹੈ, (ਉਸ ਦੀ) ਸੰਤਾਂ ਨਾਲ ਬਣ ਆਉਂਦੀ ਹੈ। ਨਾਨਕ ਦਾ ਕਥਨ ਹੈ ਕਿ (ਉਸ ਨੇ) ਸਭ ਖ਼ਜ਼ਾਨੇ (ਹਿਰਦੇ ਰੂਪ) ਘਰ ਵਿਚ ਹੀ ਪਾ ਲਏ ਹਨ ਅਤੇ (ਬ੍ਰਹਮ) ਜੋਤਿ ਵਿਚ (ਉਸ ਦੀ ਜੀਵ-ਜੋਤਿ) ਸਮਾ ਗਈ ਹੈ।੨।੨੧।੪੪।

**ਸਾਰਗ ਮਹਲਾ ੫**

ਪਿਆਰੇ ਪਰਮਾਤਮਾ (ੴ) ਦੀ ਪ੍ਰੀਤ ਪਹਿਲਾ ਤੋਂ ਹੀ (ਮੇਰੇ) ਚਿਤ ਵਿਚ (ਵਰਤ ਰਹੀ ਹੈ)। ਹੇ ਮੇਰੇ ਸਤਿਗੁਰੂ! ਜਦੋਂ ਦਾ (ਤੂੰ) ਉਪਦੇਸ਼ ਦਿੱਤਾ ਹੈ, ਤਦੋਂ ਤੋਂ ਮੈਂ (ਗੁਣਾਂ ਦਾ) ਸਾਜ ਸ਼ਿੰਗਾਰ ਬਣਾ ਲਿਆ ਹੈ।੧।ਰਹਾਉ। (ਹੇ ਸਤਿਗੁਰੂ!) ਅਸੀਂ ਭੁੱਲਾਂ ਕਰਦੇ ਹਾਂ (ਪਰ) ਤੂੰ ਸਦਾ ਅਭੁਲ ਹੈਂ, ਅਸੀਂ ਪਤਿਤ ਹਾਂ (ਪਰ) ਤੂੰ ਪਤਿਤਾਂ ਨੂੰ ਉਧਾਰਨ ਵਾਲਾ ਹੈਂ। ਅਸੀਂ ਘਟੀਆ ਬ੍ਰਿਛ ਹਾਂ ਅਤੇ ਤੂੰ ਚੰਦਨ ਦੀ ਪਹਾੜੀ (*ਮੈਲਾਗਰ*) ਵਾਲਾ (ਚੰਦਨ ਦਾ ਬ੍ਰਿਛ ਹੈਂ ਜੋ) ਨਾਲ ਵਸਦੇ ਬ੍ਰਿਛਾਂ ਦੀ ਲਾਜ ਰਖਦਾ ਹੈ (ਅਰਥਾਤ ਸੁਗੰਧਿਤ ਕਰ ਦਿੰਦਾ ਹੈ)।੧। ਤੂੰ ਗੰਭੀਰ, ਧੀਰਜਵਾਨ ਅਤੇ ਉਪਕਾਰੀ ਹੈਂ (ਪਰ) ਅਸੀਂ ਵਿਚਾਰੇ ਜੰਤੂ ਕੀ ਹਾਂ। ਨਾਨਕ (ਦਾ ਕਥਨ ਹੈ ਕਿ ਜਦੋਂ) ਗੁਰੂ ਕ੍ਰਿਪਾਲ ਹੋਏ (ਤਾਂ ਮੈਨੂੰ) ਹਰਿ ਮਿਲਾ ਦਿੱਤਾ ਅਤੇ ਮੇਰੀ (ਹਿਰਦੇ ਰੂਪ) ਸੇਜ ਸੁਖਦਾਇਕ ਹੋ ਗਈ।੨।੨੨।੪੫।

**ਸਾਰਗ ਮਹਲਾ ੫**

ਹੇ ਮਨ! ਉਹ ਦਿਨ ਧੰਨ ਹੈ, ਪ੍ਰਵਾਨਿਤ ਹੈ। ਉਹ ਘੜੀ ਸਫਲ ਹੈ, (ਉਹ) ਸੰਯੋਗ ਸੁਹਾਵਣਾ ਹੈ, (ਜਿਨ੍ਹਾਂ) ਨਾਲ ਸਤਿਗੁਰੂ ਦਾ ਗਿਆਨ ਮਿਲਦਾ ਹੈ।੧।ਰਹਾਉ। (ਹੇ ਪ੍ਰਭੂ!) ਜਿਨ੍ਹਾਂ ਨੂੰ (ਤੂੰ) ਆਦਰ-ਮਾਣ ਦਿੰਦਾ ਹੈਂ, (ਉਹ ਸੇਵਕ) ਧੰਨ ਹਨ, ਚੰਗੇ ਭਾਗਾਂ ਵਾਲੇ ਹਨ, ਖੁਸ਼ਨਸੀਬ ਹਨ। ਇਹ ਤਨ, ਸਾਰਾ ਘਰ ਅਤੇ ਧਨ ਤੇਰਾ ਹੀ ਹੈ, (ਮੈਂ) ਆਪਣਾ ਹਿਰਦਾ (ਤੇਰੇ ਤੋਂ) ਕੁਰਬਾਨ ਕਰਦਾ ਹਾਂ।੧। ਇਕ ਨਿਮਖ (ਤੇਰਾ) ਦਰਸ਼ਨ ਵੇਖ ਕੇ ਕਰੋੜਾਂ ਲੱਖਾਂ ਰਾਜਾਂ ਦੇ ਸੁਖ ਪ੍ਰਾਪਤ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜੇ ਤੂੰ ਮੂੰਹ ਵਿਚੋਂ ਕਹੇਂ ਕਿ ਹੇ ਸੇਵਕ! ਇਥੇ (ਮੇਰੇ ਕੋਲ) ਬੈਠ। (ਇਸ ਨਾਲ ਜੋ) ਸੁਖ (ਮਿਲਦਾ ਹੈ, ਉਸ ਦਾ) ਅੰਤ ਨਹੀਂ ਜਾਣਿਆ ਜਾ ਸਕਦਾ।੨।੨੩।੪੬।

**ਸਾਰਗ ਮਹਲਾ ੫**

ਹੁਣ ਮੇਰਾ ਸੰਸ਼ਾ ਅਤੇ ਦੁਖ ਦੂਰ ਹੋ ਗਏ ਹਨ। (ਮੈਂ) ਹੋਰ ਸਾਰੇ ਉਪਾ ਤਿਆਗ ਦਿੱਤੇ ਹਨ ਅਤੇ ਸਤਿਗੁਰੂ ਦੀ ਸ਼ਰਣ ਵਿਚ ਪੈ ਗਿਆ ਹਾਂ।੧।ਰਹਾਉ। ਸਾਰੀਆਂ ਸਿਧੀਆਂ (ਹਾਸਲ ਹੋ ਗਈਆਂ ਹਨ, ਸਾਰੇ) ਕਾਰਜ ਸਵਰ ਗਏ ਹਨ ਅਤੇ ਸਾਰਾ ਹਉਮੈ ਰੋਗ ਨਸ਼ਟ ਹੋ ਗਿਆ ਹੈ। ਗੁਰੂ ਨੂੰ ਮਿਲ ਕੇ ਹਰਿ-ਹਰਿ (ਦਾ ਨਾਮ) ਸਿਮਰਨ ਨਾਲ ਕਰੋੜਾਂ ਅਪਰਾਧ ਛਿਣ ਭਰ ਵਿਚ ਖ਼ਤਮ ਹੋ ਗਏ ਹਨ।੧। ਗੁਰੂ ਨੇ ਪੰਜ (ਵਿਕਾਰ) ਦਾਸ ਦੇ ਵਸ ਵਿਚ ਕਰ ਦਿੱਤੇ ਹਨ, (ਫਲਸਰੂਪ) ਮਨ ਨਿਰਭੈ ਅਤੇ ਸਥਿਰ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ ਹੁਣ ਮੇਰਾ ਮਨ) ਨ (ਕਿਤੇ) ਆਉਂਦਾ ਹੈ, ਨ ਜਾਉਂਦਾ ਹੈ ਅਤੇ ਨ ਹੀ ਕਿਤੇ ਡੋਲਦਾ ਹੈ। (ਇਸ ਨੂੰ) ਸਥਿਰ ਰਾਜ ਪ੍ਰਾਪਤ ਹੋ ਗਿਆ ਹੈ।੨।੨੪।੪੭।

**ਸਾਰਗ ਮਹਲਾ ੫**

ਮੇਰਾ ਪ੍ਰਭੂ ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਸਦਾ ਸਹਾਇਕ ਹੈ। ਮਨ ਨੂੰ ਮੋਹਣ

ਮਨਮੋਹਨੁ ਮੇਰੇ ਜੀਅ ਕੋ ਪਿਆਰੋ ਕਵਨ ਕਹਾ ਗੁਨ ਗਾਈ ॥੧॥ ਰਹਾਉ ॥
ਖੇਲਿ ਖਿਲਾਇ ਲਾਡ ਲਾਡਾਵੈ ਸਦਾ ਸਦਾ ਅਨਦਾਈ ॥
ਪ੍ਰਤਿਪਾਲੈ ਬਾਰਿਕ ਕੀ ਨਿਆਈ ਜੈਸੇ ਮਾਤ ਪਿਤਾਈ ॥੧॥
ਤਿਸੁ ਬਿਨੁ ਨਿਮਖ ਨਹੀ ਰਹਿ ਸਕੀਐ ਬਿਸਰਿ ਨ ਕਬਹੂ ਜਾਈ ॥
ਕਹੁ ਨਾਨਕ ਮਿਲਿ ਸੰਤਸੰਗਤਿ ਤੇ ਮਗਨ ਭਏ ਲਿਵ ਲਾਈ ॥੨॥੨੫॥੪੮॥

ਸਾਰਗ ਮਹਲਾ ੫ ॥
ਅਪਨਾ ਮੀਤੁ ਸੁਆਮੀ ਗਾਈਐ ॥
ਆਸ ਨ ਅਵਰ ਕਾਹੂ ਕੀ ਕੀਜੈ ਸੁਖਦਾਤਾ ਪ੍ਰਭੁ ਧਿਆਈਐ ॥੧॥ ਰਹਾਉ ॥
ਸੁਖ ਮੰਗਲ ਕਲਿਆਣ ਜਿਸਹਿ ਘਰਿ ਤਿਸ ਹੀ ਸਰਣੀ ਪਾਈਐ ॥
ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ ਤਉ ਲਾਜ ਲੋਨੁ ਹੋਇ ਜਾਈਐ ॥੧॥
ਏਕ ਓਟ ਪਕਰੀ ਠਾਕੁਰ ਕੀ ਗੁਰ ਮਿਲਿ ਮਤਿ ਬੁਧਿ ਪਾਈਐ ॥
ਗੁਣ ਨਿਧਾਨ ਨਾਨਕ ਪ੍ਰਭੁ ਮਿਲਿਆ ਸਗਲ ਚੁਕੀ ਮੁਹਤਾਈਐ ॥੨॥੨੬॥੪੯॥

ਸਾਰਗ ਮਹਲਾ ੫ ॥
ਓਟ ਸਤਾਣੀ ਪ੍ਰਭ ਜੀਉ ਮੇਰੈ ॥
ਦ੍ਰਿਸਟਿ ਨ ਲਿਆਵਉ ਅਵਰ ਕਾਹੂ ਕਉ ਮਾਣਿ ਮਹਤਿ ਪ੍ਰਭ ਤੇਰੈ ॥੧॥ ਰਹਾਉ ॥
ਅੰਗੀਕਾਰੁ ਕੀਓ ਪ੍ਰਭਿ ਅਪੁਨੈ ਕਾਢਿ ਲੀਆ ਬਿਖੁ ਘੇਰੈ ॥
ਅੰਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ ਜਾਇ ਪਇਆ ਗੁਰ ਪੈਰੈ ॥੧॥
ਕਵਨ ਉਪਮਾ ਕਹਉ ਏਕ ਮੁਖ ਨਿਰਗੁਣ ਕੇ ਦਾਤੇਰੈ ॥
ਕਾਟਿ ਸਿਲਕ ਜਉ ਅਪੁਨਾ ਕੀਨੋ ਨਾਨਕ ਸੂਖ ਘਨੇਰੈ ॥੨॥੨੭॥੫੦॥

ਸਾਰਗ ਮਹਲਾ ੫ ॥
ਪ੍ਰਭ ਸਿਮਰਤ ਦੂਖ ਬਿਨਾਸੀ ॥
ਭਇਓ ਕ੍ਰਿਪਾਲੁ ਜੀਅ ਸੁਖਦਾਤਾ ਹੋਈ ਸਗਲ ਖਲਾਸੀ ॥੧॥ ਰਹਾਉ ॥
ਅਵਰੁ ਨ ਕੋਊ ਸੂਝੈ ਪ੍ਰਭ ਬਿਨੁ ਕਹੁ ਕੋ ਕਿਸੁ ਪਹਿ ਜਾਸੀ ॥
ਜਿਉ ਜਾਣਹੁ ਤਿਉ ਰਾਖਹੁ ਠਾਕੁਰ ਸਭੁ ਕਿਛੁ ਤੁਮ ਹੀ ਪਾਸੀ ॥੧॥
ਹਾਥ ਦੇਇ ਰਾਖੇ ਪ੍ਰਭਿ ਅਪੁਨੇ ਸਦ ਜੀਵਨ ਅਬਿਨਾਸੀ ॥
ਕਹੁ ਨਾਨਕ ਮਨਿ ਅਨਦੁ ਭਇਆ ਹੈ ਕਾਟੀ ਜਮ ਕੀ ਫਾਸੀ ॥੨॥੨੮॥੫੧॥

ਸਾਰਗ ਮਹਲਾ ੫ ॥
ਮੇਰੋ ਮਨੁ ਜਤ ਕਤ ਤੁਝਹਿ ਸਮ੍ਹਾਰੈ ॥
ਹਮ ਬਾਰਿਕ ਦੀਨ ਪਿਤਾ ਪ੍ਰਭ ਮੇਰੇ ਜਿਉ ਜਾਨਹਿ ਤਿਉ ਪਾਰੈ ॥੧॥ ਰਹਾਉ ॥
ਜਬ ਭੁਖੌ ਤਬ ਭੋਜਨੁ ਮਾਂਗੈ ਅਘਾਏ ਸੂਖ ਸਘਾਰੈ ॥
ਤਬ ਅਰੋਗ ਜਬ ਤੁਮ ਸੰਗਿ ਬਸਤੌ ਛੁਟਕਤ ਹੋਇ ਰਵਾਰੈ ॥੧॥

ਵਾਲਾ (ਪ੍ਰਭੂ) ਮੇਰੇ ਹਿਰਦੇ ਨੂੰ ਪਿਆਰਾ ਲਗਦਾ ਹੈ। (ਮੈਂ ਉਸ ਦੇ) ਕਿਹੜੇ ਕਿਹੜੇ ਗੁਣਾਂ ਦਾ ਗਾਇਨ ਕਰਾਂ।੧।ਰਹਾਉ। (ਉਹ ਪ੍ਰਭੂ) ਖੇਡਾਂ ਖਿਡਾਉਂਦਾ ਹੈ, ਲਾਡ ਲਡਾਉਂਦਾ ਹੈ, ਅਤੇ ਹਮੇਸ਼ਾ ਹਮੇਸ਼ਾ ਆਨੰਦ ਬਖ਼ਸ਼ਦਾ ਹੈ। (ਉਹ ਸਾਨੂੰ) ਬਾਲਕ ਵਾਂਗ ਪਾਲਦਾ ਹੈ, ਜਿਵੇਂ ਮਾਤਾ ਪਿਤਾ (ਪਾਲਦੇ ਹਨ)।੧। ਉਸ (ਪ੍ਰਭੂ) ਤੋਂ ਬਿਨਾ ਨਿਮਖ ਭਰ ਲਈ ਰਿਹਾ ਨਹੀਂ ਜਾ ਸਕਦਾ ਅਤੇ (ਮਨ ਤੋਂ) ਵਿਸਰ ਕੇ ਵੀ ਕਿਤੇ ਨਹੀਂ ਜਾਂਦਾ। ਨਾਨਕ ਦਾ ਕਥਨ ਹੈ ਕਿ (ਜੋ ਸਾਧਕ) ਸੰਤ-ਸੰਗਤ ਵਿਚ ਮਿਲਦੇ ਹਨ, ਉਹ (ਪ੍ਰਭੂ ਵਿਚ) ਲਿਵ ਲਗਾ ਕੇ ਮਗਨ ਰਹਿੰਦੇ ਹਨ।੨।੨੫।੪੮।

**ਸਾਰਗ ਮਹਲਾ ੫**

ਆਪਣੇ ਮਿਤਰ, ਸੁਆਮੀ (ਪ੍ਰਭੂ) ਦੇ ਗੁਣਾਂ ਨੂੰ ਗਾਉਣਾ ਚਾਹੀਦਾ ਹੈ। ਕਿਸੇ ਹੋਰ ਦੀ ਆਸ ਨਹੀਂ ਕਰਨੀ ਚਾਹੀਦੀ, (ਬਸ) ਸੁਖ ਪ੍ਰਦਾਨ ਕਰਨ ਵਾਲੇ ਪ੍ਰਭੂ ਨੂੰ ਆਰਾਧਣਾ ਚਾਹੀਦਾ ਹੈ।੧।ਰਹਾਉ। ਜਿਸ ਪ੍ਰਭੂ ਦੇ ਘਰ ਸੁਖ, ਆਨੰਦ ਅਤੇ ਖ਼ੈਰ-ਖ਼ੈਰੀਅਤ ਹੈ, ਉਸ ਦੀ ਸ਼ਰਣ ਵਿਚ ਪਏ ਰਹਿਣਾ ਚਾਹੀਦਾ ਹੈ। ਉਸ (ਪ੍ਰਭੂ) ਨੂੰ ਤਿਆਗ ਕੇ ਜੇ (ਕੋਈ ਕਿਸੇ) ਮਨੁੱਖ ਨੂੰ ਸੇਵਦਾ ਹੈ, ਤਾਂ ਲਜਿਆ ਨਾਲ ਲੂਣ (ਵਰਗਾ) ਹੋ ਕੇ (ਘੁਲ ਘੁਲ ਕੇ ਮਰ) ਜਾਈਦਾ ਹੈ।੧। (ਜਿਸ ਨੇ) ਇਕ ਮਾਲਕ ਦੀ ਓਟ ਪਕੜੀ ਹੈ, (ਉਸ ਨੇ) ਗੁਰੂ ਨੂੰ ਮਿਲ ਕੇ (ਸ੍ਰੇਸ਼ਠ) ਮਤਿ-ਬੁੱਧੀ ਪ੍ਰਾਪਤ ਕਰ ਲਈ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਸਾਧਕ ਨੂੰ) ਗੁਣਾਂ ਦਾ ਖ਼ਜ਼ਾਨਾ ਪ੍ਰਭੂ ਮਿਲ ਪਿਆ ਹੈ, (ਉਸ ਦੀ) ਸਾਰੀ ਮੁਥਾਜੀ ਖ਼ਤਮ ਹੋ ਗਈ ਹੈ।੨।੨੬।੪੯।

**ਸਾਰਗ ਮਹਲਾ ੫**

ਮੇਰੇ ਪ੍ਰਭੂ ਦੀ ਓਟ (ਬਹੁਤ) ਸ਼ਕਤੀਸ਼ਾਲੀ (*ਸਤਾਣੀ*) ਹੈ। ਹੇ ਪ੍ਰਭੂ! ਮੈਂ ਤੇਰੇ ਮਾਣ ਅਤੇ ਮਹਾਨਤਾ ਕਰਕੇ ਹੋਰ ਕਿਸੇ ਨੂੰ ਨਜ਼ਰ ਹੇਠ ਨਹੀਂ ਲਿਆਉਂਦਾ।੧।ਰਹਾਉ। ਆਪਣੇ ਪ੍ਰਭੂ ਨੇ (ਮੇਰਾ) ਅੰਗ ਪਾਲ ਕੇ (ਮਾਇਆ ਰੂਪ) ਵਿਸ਼ ਦੇ ਘੇਰੇ ਵਿਚੋਂ ਕਢ ਲਿਆ ਹੈ। (ਜਦੋਂ) ਗੁਰੂ ਦੇ ਚਰਣਾਂ ਵਿਚ ਜਾ ਪਿਆ, (ਤਾਂ ਉਸ ਨੇ) ਨਾਮ ਰੂਪ ਅੰਮ੍ਰਿਤ ਦਵਾਈ ਵਜੋਂ (ਮੇਰੇ) ਮੂੰਹ ਵਿਚ ਪਾ ਦਿੱਤਾ।੧। ਗੁਣ-ਹੀਨ ਨੂੰ (ਗੁਣਾਂ ਦੀ) ਦਾਤ ਦੇਣ ਵਾਲੇ (ਹੇ ਪ੍ਰਭੂ! ਮੈਂ) ਇਕ ਮੁਖ ਨਾਲ (ਤੇਰੀ) ਕਿਹੜੀ ਉਪਮਾ ਕਰਾਂ? ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ ਮਾਇਆ ਦੀ) ਫਾਹੀ ਕਟ ਕੇ ਜਦੋਂ (ਮੈਨੂੰ) ਆਪਣਾ ਬਣਾ ਲਿਆ, (ਤਾਂ) ਬਹੁਤ ਸੁਖ (ਹਾਸਲ ਹੋ ਗਏ)।੨।੨੭।੫੦।

**ਸਾਰਗ ਮਹਲਾ ੫**

ਪ੍ਰਭੂ (ਦੇ ਨਾਮ) ਸਿਮਰਨ ਨਾਲ ਦੁਖ ਨਸ਼ਟ ਹੋ ਗਏ ਹਨ। ਜੀਵਾਂ ਨੂੰ ਸੁਖ ਦੇਣ ਵਾਲਾ (ਪ੍ਰਭੂ) ਕ੍ਰਿਪਾਲ ਹੋਇਆ ਹੈ, (ਫਲਸਰੂਪ ਸਭ ਤਰ੍ਹਾਂ ਦੇ ਦੁਖਾਂ ਤੋਂ) ਖ਼ਲਾਸੀ ਹੋ ਗਈ ਹੈ।੧।ਰਹਾਉ। ਪ੍ਰਭੂ ਤੋਂ ਬਿਨਾ (ਭਵ-ਸਾਗਰ ਤੋਂ ਪਾਰ ਉਤਾਰਨ ਵਾਲਾ) ਹੋਰ ਕੋਈ ਨਹੀਂ ਸੁਝਦਾ ਹੈ, ਦਸੋ ਕੌਣ ਕੋਈ ਕਿਸ ਕੋਲ ਜਾਏ। ਹੇ ਸੁਆਮੀ! ਜਿਵੇਂ ਜਾਣੋ, ਤਿਵੇਂ (ਮੇਰੀ) ਰਖਿਆ ਕਰੋ, ਸਭ ਕੁਝ ਤੇਰੇ ਹੀ ਪਾਸ ਹੈ।੧। (ਜਿਨ੍ਹਾਂ ਨੂੰ) ਆਪਣੇ ਪ੍ਰਭੂ ਨੇ ਹੱਥ ਦੇ ਕੇ ਰਖ ਲਿਆ ਹੈ, (ਉਹ) ਸਦੀਵੀ ਅਤੇ ਅਮਰ ਜੀਵਨ ਵਾਲੇ (ਹੋ ਗਏ ਹਨ)। ਨਾਨਕ (ਦਾ ਕਥਨ ਹੈ ਕਿ) ਮਨ ਵਿਚ ਆਨੰਦ ਪਸਰ ਗਿਆ ਹੈ ਅਤੇ ਜਮ ਦੀ ਫਾਹੀ ਕਟੀ ਗਈ ਹੈ।੨।੨੮।੫੧।

**ਸਾਰਗ ਮਹਲਾ ੫**

(ਹੇ ਪ੍ਰਭੂ!) ਮੇਰਾ ਮਨ ਜਿਥੇ ਕਿਥੇ ਤੈਨੂੰ ਸਿਮਰਦਾ ਹੈ। ਹੇ ਮੇਰੇ ਪਿਤਾ ਪ੍ਰਭੂ! ਅਸੀਂ ਨਿਮਾਣੇ ਤੇਰੇ ਬਾਲਕ ਹਾਂ। ਜਿਵੇਂ (ਤੂੰ ਠੀਕ) ਸਮਝਦਾ ਹੈਂ, ਉਸੇ ਤਰ੍ਹਾਂ (ਸਾਨੂੰ) ਪਾਲਦਾ ਹੈਂ।੧।ਰਹਾਉ। ਜਦ (ਬਾਲਕ) ਭੁਖਾ ਹੁੰਦਾ ਹੈ, ਤਦ ਭੋਜਨ ਮੰਗਦਾ ਹੈ, ਰਜ ਜਾਣ 'ਤੇ ਸਾਰੇ ਸੁਖ (ਮਾਣਦਾ ਹੈ)। (ਮਨੁੱਖ) ਜਦ ਤਕ ਤੇਰੇ ਨਾਲ ਵਸਦਾ ਹੈ, ਤਦ ਤਕ ਅਰੋਗ ਹੈ, ਵਿਛੜਨ 'ਤੇ ਧੂੜ ਵਰਗਾ ਹੋ ਜਾਂਦਾ ਹੈ।੧।

ਕਵਨ ਬਸੇਰੋ ਦਾਸ ਦਾਸਨ ਕੋ ਥਾਪਿਉ ਥਾਪਨਹਾਰੈ ॥
ਨਾਮੁ ਨ ਬਿਸਰੈ ਤਬ ਜੀਵਨੁ ਪਾਈਐ ਬਿਨਤੀ ਨਾਨਕ ਇਹ ਸਾਰੈ ॥੨॥੨੯॥੫੨॥

ਸਾਰਗ ਮਹਲਾ ੫ ॥
ਮਨ ਤੇ ਭੈ ਭਉ ਦੂਰਿ ਪਰਾਇਓ ॥
ਲਾਲ ਦਇਆਲ ਗੁਲਾਲ ਲਾਡਿਲੇ ਸਹਜਿ ਸਹਜਿ ਗੁਨ ਗਾਇਓ ॥੧॥ ਰਹਾਉ ॥
ਗੁਰ ਬਚਨਾਤਿ ਕਮਾਤ ਕ੍ਰਿਪਾ ਤੇ ਬਹੁਰਿ ਨ ਕਤਹੂ ਧਾਇਓ ॥
ਰਹਤ ਉਪਾਧਿ ਸਮਾਧਿ ਸੁਖ ਆਸਨ ਭਗਤਿ ਵਛਲੁ ਗ੍ਰਿਹਿ ਪਾਇਓ ॥੧॥
ਨਾਦ ਬਿਨੋਦ ਕੋਡ ਆਨੰਦਾ ਸਹਜੇ ਸਹਜਿ ਸਮਾਇਓ ॥
ਕਰਨਾ ਆਪਿ ਕਰਾਵਨ ਆਪੇ ਕਹੁ ਨਾਨਕ ਆਪਿ ਆਪਾਇਓ ॥੨॥੩੦॥੫੩॥

ਸਾਰਗ ਮਹਲਾ ੫ ॥
ਅੰਮ੍ਰਿਤ ਨਾਮੁ ਮਨਹਿ ਆਧਾਰੋ ॥
ਜਿਨ ਦੀਆ ਤਿਸ ਕੈ ਕੁਰਬਾਨੈ ਗੁਰ ਪੂਰੇ ਨਮਸਕਾਰੋ ॥੧॥ ਰਹਾਉ ॥
ਬੂਝੀ ਤ੍ਰਿਸਨਾ ਸਹਜਿ ਸੁਹੇਲਾ ਕਾਮੁ ਕ੍ਰੋਧੁ ਬਿਖੁ ਜਾਰੋ ॥
ਆਇ ਨ ਜਾਇ ਬਸੈ ਇਹ ਠਾਹਰ ਜਹ ਆਸਨੁ ਨਿਰੰਕਾਰੋ ॥੧॥
ਏਕੈ ਪਰਗਟੁ ਏਕੈ ਗੁਪਤਾ ਏਕੈ ਧੁੰਧੂਕਾਰੋ ॥
ਆਦਿ ਮਧਿ ਅੰਤਿ ਪ੍ਰਭੁ ਸੋਈ ਕਹੁ ਨਾਨਕ ਸਾਚੁ ਬੀਚਾਰੋ ॥੨॥੩੧॥੫੪॥

ਸਾਰਗ ਮਹਲਾ ੫ ॥
ਬਿਨੁ ਪ੍ਰਭ ਰਹਨੁ ਨ ਜਾਇ ਘਰੀ ॥
ਸਰਬ ਸੂਖ ਤਾਹੂ ਕੈ ਪੂਰਨ ਜਾ ਕੈ ਸੁਖੁ ਹੈ ਹਰੀ ॥੧॥ ਰਹਾਉ ॥
ਮੰਗਲ ਰੂਪ ਪ੍ਰਾਨ ਜੀਵਨ ਧਨ ਸਿਮਰਤ ਅਨਦ ਘਨਾ ॥
ਵਡ ਸਮਰਥੁ ਸਦਾ ਸਦ ਸੰਗੇ ਗੁਨ ਰਸਨਾ ਕਵਨ ਭਨਾ ॥੧॥
ਥਾਨ ਪਵਿਤ੍ਰਾ ਮਾਨ ਪਵਿਤ੍ਰਾ ਪਵਿਤ੍ਰ ਸੁਨਨ ਕਹਨਹਾਰੇ ॥
ਕਹੁ ਨਾਨਕ ਤੇ ਭਵਨ ਪਵਿਤ੍ਰਾ ਜਾ ਮਹਿ ਸੰਤ ਤੁਮ੍ਹਾਰੇ ॥੨॥੩੨॥੫੫॥

ਸਾਰਗ ਮਹਲਾ ੫ ॥
ਰਸਨਾ ਜਪਤੀ ਤੂਹੀ ਤੂਹੀ ॥
ਮਾਤ ਗਰਭ ਤੁਮ ਹੀ ਪ੍ਰਤਿਪਾਲਕ ਮ੍ਰਿਤ ਮੰਡਲ ਇਕ ਤੁਹੀ ॥੧॥ ਰਹਾਉ ॥
ਤੁਮਹਿ ਪਿਤਾ ਤੁਮ ਹੀ ਫੁਨਿ ਮਾਤਾ ਤੁਮਹਿ ਮੀਤ ਹਿਤ ਭ੍ਰਾਤਾ ॥
ਤੁਮ ਪਰਵਾਰ ਤੁਮਹਿ ਆਧਾਰਾ ਤੁਮਹਿ ਜੀਅ ਪ੍ਰਾਨਦਾਤਾ ॥੧॥
ਤੁਮਹਿ ਖਜੀਨਾ ਤੁਮਹਿ ਜਰੀਨਾ ਤੁਮ ਹੀ ਮਾਣਿਕ ਲਾਲਾ ॥

ਹੇ (ਸ੍ਰਿਸ਼ਟੀ ਨੂੰ) ਸਥਾਪਿਤ ਕਰਨ ਵਾਲੇ (ਪ੍ਰਭੂ !) ਦਾਸਾਂ ਦੇ ਦਾਸ ਦਾ ਕਿਹੜਾ ਵਸ ਚਲ ਸਕਦਾ ਹੈ। ਨਾਨਕ ਇਹ ਬੇਨਤੀ ਕਰਦਾ (*ਸਾਰੈ*) ਹੈ ਕਿ (ਜਦ ਤੇਰਾ) ਨਾਮ ਨਹੀਂ ਵਿਸਰਦਾ, ਤਦ (ਸਹੀ ਅਰਥਾਂ ਵਿਚ) ਜੀਵਨ ਪਾਈਦਾ ਹੈ।੨।੨੯।੫੨।

**ਸਾਰਗ ਮਹਲਾ ੫**

(ਜਦੋਂ ਮੈਂ) ਪਿਆਰੇ ਦਿਆਲੂ ਅਤੇ ਗੂੜ੍ਹੇ ਪ੍ਰੇਮ ਵਾਲੇ ਪ੍ਰਭੂ ਦੇ ਸਹਿਜ ਭਾਵ ਨਾਲ ਗੁਣ ਗਾਏ, (ਤਦੋਂ ਮੇਰੇ) ਮਨ ਤੋਂ (ਜਨਮਾਂ ਦਾ) ਭੈ ਅਤੇ (ਜਮ ਦਾ) ਡਰ ਦੂਰ ਚਲੇ ਗਏ।੧।ਰਹਾਉ। ਗੁਰੂ ਦੇ ਬਚਨਾਂ ਨੂੰ (ਉਸ ਦੀ) ਕ੍ਰਿਪਾ ਨਾਲ ਕਮਾਉਂਦਿਆਂ (ਮੇਰਾ ਮਨ) ਫਿਰ ਕਿਸੇ ਪਾਸੇ ਨਹੀਂ ਦੌੜਦਾ। ਉਪਾਧੀਆਂ (ਅਰਥਾਤ ਦੁਖਾਂ) ਤੋਂ ਰਹਿਤ ਹੋ ਕੇ ਸਮਾਧੀ ਦੇ ਸੁਖ ਵਿਚ ਟਿਕ ਗਿਆ ਹੈ ਅਤੇ ਭਗਤ /ਭਗਤੀ ਨੂੰ ਪਿਆਰ ਕਰਨ ਵਾਲੇ (ਪ੍ਰਭੂ) ਨੂੰ (ਹਿਰਦੇ ਰੂਪ) ਘਰ ਵਿਚ ਪਾ ਲਿਆ ਹੈ।੧। (ਮੇਰਾ ਮਨ) ਸੁਭਾਵਿਕ ਹੀ ਸਹਿਜ ਅਵਸਥਾ ਵਿਚ ਲੀਨ ਹੋ ਗਿਆ ਹੈ (ਜਿਸ ਕਰਕੇ ਮਾਨੋ) ਰਾਗਾਂ-ਰੰਗਾਂ, ਖੇਡ-ਤਮਾਸ਼ਿਆਂ ਦਾ ਆਨੰਦ (ਪ੍ਰਾਪਤ ਹੋ ਗਿਆ ਹੋਵੇ)। ਨਾਨਕ ਦਾ ਕਥਨ ਹੈ ਕਿ (ਪ੍ਰਭੂ) ਆਪ ਹੀ ਕਰਨ ਅਤੇ ਆਪ ਹੀ ਕਰਾਉਣ ਵਾਲਾ ਹੈ ਅਤੇ (ਸਰਬਤ੍ਰ) ਆਪ ਹੀ ਆਪ ਹੈ।੨।੩੦।੫੩।

**ਸਾਰਗ ਮਹਲਾ ੫**

ਨਾਮ ਰੂਪ ਅੰਮ੍ਰਿਤ (ਮੇਰੇ) ਮਨ ਦਾ ਆਧਾਰ ਹੈ। ਜਿਸ (ਗੁਰੂ ਨੇ ਮੈਨੂੰ ਇਹ ਨਾਮ) ਬਖ਼ਸ਼ਿਆ ਹੈ, ਉਸ ਤੋਂ ਮੈਂ ਕੁਰਬਾਨ ਜਾਂਦਾ ਹਾਂ, ਪੂਰੇ ਗੁਰੂ ਨੂੰ ਪ੍ਰਣਾਮ ਕਰਦਾ ਹਾਂ।੧।ਰਹਾਉ। (ਨਾਮ-ਸਾਧਨਾ ਨਾਲ) ਮੇਰੀ ਤ੍ਰਿਸ਼ਨਾ ਖ਼ਤਮ ਹੋ ਗਈ ਹੈ, ਸਹਿਜ ਅਵਸਥਾ (ਵਿਚ ਟਿਕ ਜਾਣ ਕਾਰਣ) ਸੁਖੀ ਹੋ ਗਿਆ ਹਾਂ ਅਤੇ ਕਾਮ, ਕ੍ਰੋਧ ਦੀ ਵਿਸ਼ ਨੂੰ ਸਾੜ ਦਿੱਤਾ ਹੈ। (ਹੁਣ ਮੇਰਾ ਮਨ ਕਿਤੇ) ਆਉਂਦਾ ਜਾਂਦਾ ਨਹੀਂ ਹੈ (ਅਰਥਾਤ ਭਟਕਦਾ ਨਹੀਂ ਹੈ) ਅਤੇ ਉਸ ਠਿਕਾਣੇ ਵਿਚ ਵਸਦਾ ਹੈ, ਜਿਥੇ ਨਿਰਾਕਾਰ (ਪ੍ਰਭੂ) ਨੇ ਆਸਣ (ਲਗਾਇਆ ਹੋਇਆ ਹੈ)।੧। ਇਕੋ (ਪ੍ਰਭੂ ਆਪ ਹੀ) ਪ੍ਰਤਖ ਹੈ, ਇਕੋ (ਆਪ ਹੀ) ਗੁਪਤ ਹੈ ਅਤੇ ਇਕੋ (ਆਪ ਹੀ) ਅੰਧਕਾਰ ਹੈ। ਨਾਨਕ (ਇਹ) ਸੱਚਾ ਵਿਚਾਰ ਕਥਨ ਕਰਦਾ ਹੈ ਕਿ (ਸ੍ਰਿਸ਼ਟੀ ਦੇ) ਮੁਢ ਵਿਚ, ਮੱਧ ਵਿਚ ਅਤੇ ਅੰਤ ਵਿਚ ਉਹੀ ਪ੍ਰਭੂ ਹੈ।੨।੩੧।੫੪।

**ਸਾਰਗ ਮਹਲਾ ੫**

ਪ੍ਰਭੂ ਤੋਂ ਬਿਨਾ ਇਕ ਘੜੀ ਵੀ ਰਿਹਾ ਨਹੀਂ ਜਾ ਸਕਦਾ। ਜਿਸ ਦੇ (ਹਿਰਦੇ ਵਿਚ) ਸੁਖ ਰੂਪ ਹਰਿ (ਵਸਦਾ ਹੈ), ਉਸੇ ਦੇ ਸਾਰੇ ਸੁਖ ਪੂਰੇ ਹੁੰਦੇ ਹਨ (ਅਰਥਾਤ ਸਫਲ-ਮਨੋਰਥ ਹੁੰਦਾ ਹੈ)।੧।ਰਹਾਉ। (ਪਰਮਾਤਮਾ ਜੋ) ਆਨੰਦਮਈ ਰੂਪ ਵਾਲਾ ਹੈ ਅਤੇ ਪ੍ਰਾਣਾਂ ਦਾ ਜੀਵਨ-ਧਨ ਹੈ, (ਉਸ ਨੂੰ) ਸਿਮਰਨ ਨਾਲ ਬਹੁਤ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। (ਉਹ) ਵੱਡੀ ਸਮਰਥਾ ਵਾਲਾ ਅਤੇ ਸਦਾ ਹੀ ਸੰਗ ਰਹਿਣ ਵਾਲਾ ਹੈ, (ਉਸ ਦੇ) ਕਿਹੜੇ ਗੁਣਾਂ ਦਾ ਜੀਭ ਨਾਲ ਬਿਆਨ ਕਰਾਂ?।੧। (ਉਹ) ਸਥਾਨ ਪਵਿਤਰ ਹੈ, (ਉਹ) ਮੰਦਿਰ/ਘਰ (*ਮਾਨ*) ਪਵਿਤਰ ਹੈ, (ਹਰਿ-ਜਸ) ਸੁਣਨ ਵਾਲੇ ਅਤੇ ਕਹਿਣ ਵਾਲੇ ਪਵਿਤਰ ਹਨ। ਨਾਨਕ ਦਾ ਕਥਨ ਹੈ ਕਿ ਉਹ ਠਿਕਾਣੇ (*ਭਵਨ*) ਪਵਿਤਰ ਹਨ, ਜਿਨ੍ਹਾਂ ਵਿਚ ਤੇਰੇ ਸੰਤ (ਨਿਵਾਸ ਕਰਦੇ ਹਨ)।੨।੩੨।੫੫।

**ਸਾਰਗ ਮਹਲਾ ੫**

(ਹੇ ਪਰਮਾਤਮਾ! ਮੇਰੀ) ਜੀਭ ਹਮੇਸ਼ਾ 'ਤੂਹੀ ਤੂਹੀ' ਜਪਦੀ ਹੈ। ਮਾਤਾ ਦੇ ਗਰਭ ਵਿਚ ਤੂੰ ਹੀ ਪਾਲਣਾ ਕਰਨ ਵਾਲਾ ਹੈਂ ਅਤੇ ਸੰਸਾਰ (*ਮ੍ਰਿਤ-ਮੰਡਲ*) ਵਿਚ ਵੀ ਇਕ ਤੂੰ ਹੀ (ਪਾਲਕ ਹੈਂ)।੧।ਰਹਾਉ। ਤੂੰ ਹੀ ਪਿਤਾ ਹੈਂ, ਫਿਰ ਤੂੰ ਹੀ ਮਾਤਾ ਹੈਂ, ਤੂੰ ਹੀ ਮਿਤਰ, ਹਿਤੂ ਅਤੇ ਭਰਾਤਾ ਹੈਂ। ਤੂੰ ਹੀ ਪਰਿਵਾਰ ਅਤੇ (ਜੀਵਨ-)ਆਧਾਰ ਹੈਂ। ਤੂੰ ਹੀ ਜੀਵਾਂ ਨੂੰ ਪ੍ਰਾਣ ਦੇਣ ਵਾਲਾ ਹੈਂ।੧। ਤੂੰ ਹੀ ਖ਼ਜ਼ਾਨਾ ਹੈਂ, ਤੂੰ ਹੀ ਜ਼ਰ/ਦੌਲਤ ਹੈਂ, ਤੂੰ ਹੀ ਮੋਤੀ ਅਤੇ ਲਾਲ ਹੈਂ। ਨਾਨਕ (ਦਾ ਕਥਨ ਹੈ ਕਿ) ਤੂੰ ਹੀ ਪਾਰਜਾਤ

ਤੁਮਹਿ ਪਾਰਜਾਤ ਗੁਰ ਤੇ ਪਾਏ ਤਉ ਨਾਨਕ ਭਏ ਨਿਹਾਲਾ ॥੨॥੩੩॥੫੬॥

ਸਾਰਗ ਮਹਲਾ ੫ ॥
ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ ॥
ਜੋ ਕਾਹੂ ਕੋ ਚੇਰੋ ਹੋਵਤ ਠਾਕੁਰ ਹੀ ਪਹਿ ਜਾਵੈ ॥੧॥ ਰਹਾਉ ॥
ਅਪਨੇ ਪਹਿ ਦੂਖ ਅਪੁਨੇ ਪਹਿ ਸੂਖਾ ਅਪਨੇ ਹੀ ਪਹਿ ਬਿਰਥਾ ॥
ਅਪੁਨੇ ਪਹਿ ਮਾਨੁ ਅਪੁਨੇ ਪਹਿ ਤਾਨਾ ਅਪਨੇ ਹੀ ਪਹਿ ਅਰਥਾ ॥੧॥
ਕਿਨ ਹੀ ਰਾਜ ਜੋਬਨੁ ਧਨ ਮਿਲਖਾ ਕਿਨ ਹੀ ਬਾਪ ਮਹਤਾਰੀ ॥
ਸਰਬ ਥੋਕ ਨਾਨਕ ਗੁਰ ਪਾਏ ਪੂਰਨ ਆਸ ਹਮਾਰੀ ॥੨॥੩੪॥੫੭॥

ਸਾਰਗ ਮਹਲਾ ੫ ॥
ਝੂਠੋ ਮਾਇਆ ਕੋ ਮਦ ਮਾਨੁ ॥
ਧ੍ਰੋਹ ਮੋਹ ਦੂਰਿ ਕਰਿ ਬਪੁਰੇ ਸੰਗਿ ਗੋਪਾਲਹਿ ਜਾਨੁ ॥੧॥ ਰਹਾਉ ॥
ਮਿਥਿਆ ਰਾਜ ਜੋਬਨ ਅਰੁ ਉਮਰੇ ਮੀਰ ਮਲਕ ਅਰੁ ਖਾਨ ॥
ਮਿਥਿਆ ਕਾਪਰ ਸੁਗੰਧ ਚਤੁਰਾਈ ਮਿਥਿਆ ਭੋਜਨ ਪਾਨ ॥੧॥
ਦੀਨ ਬੰਧਰੋ ਦਾਸ ਦਾਸਰੋ ਸੰਤਹ ਕੀ ਸਾਰਾਨ ॥
ਮਾਂਗਨਿ ਮਾਂਗਉ ਹੋਇ ਅਚਿੰਤਾ ਮਿਲੁ ਨਾਨਕ ਕੇ ਹਰਿ ਪ੍ਰਾਨ ॥੨॥੩੫॥੫੮॥

ਸਾਰਗ ਮਹਲਾ ੫ ॥
ਅਪੁਨੀ ਇਤਨੀ ਕਛੂ ਨ ਸਾਰੀ ॥
ਅਨਿਕ ਕਾਜ ਅਨਿਕ ਧਾਵਰਤਾ ਉਰਝਿਓ ਆਨ ਜੰਜਾਰੀ ॥੧॥ ਰਹਾਉ ॥
ਦਿਉਸ ਚਾਰਿ ਕੇ ਦੀਸਹਿ ਸੰਗੀ ਊਹਾਂ ਨਾਹੀ ਜਹ ਭਾਰੀ ॥
ਤਿਨ ਸਿਉ ਰਾਚਿ ਮਾਚਿ ਹਿਤੁ ਲਾਇਓ ਜੋ ਕਾਮਿ ਨਹੀ ਗਾਵਾਰੀ ॥੧॥
ਹਉ ਨਾਹੀ ਨਾਹੀ ਕਿਛੁ ਮੇਰਾ ਨਾ ਹਮਰੋ ਬਸੁ ਚਾਰੀ ॥
ਕਰਨ ਕਰਾਵਨ ਨਾਨਕ ਕੇ ਪ੍ਰਭ ਸੰਤਨ ਸੰਗਿ ਉਧਾਰੀ ॥੨॥੩੬॥੫੯॥

ਸਾਰਗ ਮਹਲਾ ੫ ॥
ਮੋਹਨੀ ਮੋਹਤ ਰਹੈ ਨ ਹੋਰੀ ॥
ਸਾਧਿਕ ਸਿਧ ਸਗਲ ਕੀ ਪਿਆਰੀ ਤੁਟੈ ਨ ਕਾਹੂ ਤੋਰੀ ॥੧॥ ਰਹਾਉ ॥
ਖਟੁ ਸਾਸਤ੍ਰ ਉਚਰਤ ਰਸਨਾਗਰ ਤੀਰਥ ਗਵਨ ਨ ਥੋਰੀ ॥
ਪੂਜਾ ਚਕ੍ਰ ਬਰਤ ਨੇਮ ਤਪੀਆ ਊਹਾ ਗੈਲਿ ਨ ਛੋਰੀ ॥੧॥
ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹੁ ਕਰਹੁ ਪਰਮ ਗਤਿ ਮੋਰੀ ॥
ਸਾਧਸੰਗਤਿ ਨਾਨਕੁ ਭਇਓ ਮੁਕਤਾ ਦਰਸਨੁ ਪੇਖਤ ਭੋਰੀ ॥੨॥੩੭॥੬੦॥

(ਮਨ ਦੀਆਂ ਇੱਛਾਵਾਂ ਪੂਰੀਆਂ ਕਰਨ ਵਾਲਾ ਬ੍ਰਿਛ) ਹੈਂ, ਗੁਰੂ ਦੁਆਰਾ (ਜਦੋਂ ਤੈਨੂੰ) ਪ੍ਰਾਪਤ ਕੀਤਾ ਹੈ, ਉਦੋਂ ਤੋਂ ਪ੍ਰਸੰਨ ਹੋ ਗਿਆ ਹਾਂ।੨।੩੩।੫੬।

**ਸਾਰਗ ਮਹਲਾ ੫**

ਜਿਥੇ ਕਿਥੇ (ਹੋਈਏ), ਆਪਣਾ ਹੀ (ਸੰਬੰਧੀ) ਯਾਦ ਆਉਂਦਾ ਹੈ। ਜੋ ਕਿਸੇ ਦਾ ਸੇਵਕ ਹੁੰਦਾ ਹੈ, (ਉਹ) ਸੁਆਮੀ ਕੋਲ ਹੀ ਜਾਂਦਾ ਹੈ।੧।ਰਹਾਉ। (ਹਰ ਕੋਈ) ਆਪਣੇ (ਸੰਬੰਧੀ) ਪਾਸ ਦੁਖ ਅਤੇ ਆਪਣੇ ਕੋਲ ਹੀ ਸੁਖ (ਸਾਂਝੇ ਕਰਦਾ ਹੈ), ਆਪਣੇ ਪਾਸ ਹੀ ਦਿਲ ਦਾ ਦਰਦ (ਫੋਲਦਾ ਹੈ)। ਆਪਣੇ ਕੋਲੋਂ ਮਾਣ ਅਤੇ ਆਪਣੇ ਪਾਸੋਂ ਤ੍ਰਾਣ (ਪ੍ਰਾਪਤ ਹੁੰਦੇ ਹਨ)। ਆਪਣੇ ਕੋਲੋਂ ਹੀ ਲੋੜਾਂ ਦੀ (ਪੂਰਤੀ ਹੁੰਦੀ ਹੈ)।੧। ਕਿਸੇ ਨੇ ਰਾਜ, ਜੋਬਨ, ਧਨ ਅਤੇ ਜਾਇਦਾਦ (ਦਾ ਮਾਣ ਕੀਤਾ ਹੈ), ਕਿਸੇ ਨੇ ਪਿਤਾ ਅਤੇ ਮਾਤਾ (ਦੀ ਟੇਕ ਲਈ ਹੈ), ਨਾਨਕ (ਦਾ ਕਥਨ ਹੈ ਕਿ ਮੈਂ) ਸਾਰੇ ਪਦਾਰਥ ਗੁਰੂ ਤੋਂ ਪ੍ਰਾਪਤ ਕੀਤੇ ਹਨ ਅਤੇ ਮੇਰੀ (ਹਰ ਪ੍ਰਕਾਰ ਦੀ) ਆਸ ਪੂਰੀ ਹੋ ਗਈ ਹੈ।੨।੩੪।੫੭।

**ਸਾਰਗ ਮਹਲਾ ੫**

ਹੇ ਵਿਚਾਰੇ (ਮਨੁੱਖ!) ਮਾਇਆ ਦਾ ਨਸ਼ਾ ਅਤੇ ਹੰਕਾਰ ਝੂਠੇ ਹਨ। (ਇਸ ਲਈ ਆਪਣੇ ਹਿਰਦੇ ਤੋਂ) ਧ੍ਰੋਹ ਅਤੇ ਮੋਹ ਨੂੰ ਦੂਰ ਕਰ ਕੇ ਪ੍ਰਭੂ ਨੂੰ (ਆਪਣੇ) ਅੰਗ ਸੰਗ ਜਾਣ।੧।ਰਹਾਉ। ਰਾਜ, ਜੋਬਨ, ਅਮੀਰ (*ਉਮਰੇ*), ਬਾਦਸ਼ਾਹ (*ਮੀਰ*), ਮਲਕ ਅਤੇ ਖ਼ਾਨ (ਸਭ) ਨਾਸ਼ਮਾਨ ਹਨ। ਬਸਤ੍ਰ, ਸੁਗੰਧੀਆਂ, ਚਾਲਾਕੀਆਂ, ਭੋਜਨ ਅਤੇ ਪੀਣ ਦੇ ਪਦਾਰਥ (ਸਭ) ਝੂਠੇ ਹਨ।੧। ਹੇ ਗ਼ਰੀਬਾਂ ਦੇ ਬੰਧੂ! (ਮੈਂ ਤੇਰੇ) ਦਾਸਾਂ ਦਾ ਦਾਸ ਹਾਂ, (ਮੈਂ ਤੇਰੇ) ਸੰਤਾਂ ਦੀ ਸ਼ਰਣ (ਵਿਚ ਪਿਆ ਹਾਂ)। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਾਣ ਰੂਪ ਪ੍ਰਭੂ! (ਮੈਂ) ਨਿਸਚਿੰਤ ਹੋ ਕੇ (ਤੇਰੇ) ਪਾਸੋਂ ਮੰਗ ਮੰਗਦਾ ਹਾਂ, (ਮੈਨੂੰ) ਮਿਲ ਪਵੋ।੨।੩੫।੫੮।

**ਸਾਰਗ ਮਹਲਾ ੫**

(ਹੇ ਮਨੁੱਖ! ਤੂੰ) ਆਪਣੀ ਇਤਨੀ ਕੁਝ ਵੀ ਸੰਭਾਲ ਨਹੀਂ ਕੀਤੀ। ਅਨੇਕਾਂ ਕੰਮਾਂ, ਅਨੇਕਾਂ ਭਜ-ਦੌੜਾਂ ਅਤੇ ਹੋਰਨਾਂ ਜੰਜਾਲਾਂ ਵਿਚ ਉਲਝਿਆ ਰਿਹਾ।੧।ਰਹਾਉ। ਚਾਰ ਦਿਨਾਂ ਦੇ (ਜੋ) ਸਾਥੀ ਦਿਸਦੇ ਹਨ, (ਉਹ) ਉਥੇ (ਸਾਥ) ਨਹੀਂ ਦਿੰਦੇ, ਜਿਥੇ ਭਾਰੀ (ਔਕੜ) ਆ ਬਣਦੀ ਹੈ। (ਤੂੰ) ਉਨ੍ਹਾਂ ਨਾਲ ਰਚ-ਮਿਚ ਕੇ ਹਿਤ ਲਗਾਇਆ ਹੋਇਆ ਹੈ, ਜੋ ਹੇ ਗਵਾਰ! (ਤੇਰੇ) ਕੰਮ ਆਉਣ ਵਾਲੇ ਨਹੀਂ ਹਨ।੧। ਮੈਂ (ਕੁਝ) ਨਹੀਂ ਹਾਂ, ਨ ਹੀ ਮੇਰਾ ਕੁਝ ਹੈ ਅਤੇ ਨ ਹੀ ਮੇਰਾ ਕੋਈ ਵਸ ਚਲਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਤੁਸੀਂ) ਕਰਨ ਕਰਾਉਣ (ਦੇ ਸਮਰਥ ਹੋ, ਮੈਨੂੰ) ਸੰਤਾਂ ਦੀ ਸੰਗਤ ਨਾਲ (ਭਵ-ਸਾਗਰ ਤੋਂ) ਪਾਰ ਕਰ ਦਿਓ।੨।੩੬।੫੯।

**ਸਾਰਗ ਮਹਲਾ ੫**

(ਹੇ ਜਿਗਿਆਸੂ!) ਮੋਹਿਤ ਕਰਨ ਵਾਲੀ (ਮਾਇਆ ਮਨੁੱਖਾਂ ਨੂੰ ਸਦਾ) ਮੋਹਦੀ ਰਹਿੰਦੀ ਹੈ ਅਤੇ (ਕਿਸੇ ਦੇ ਰੋਕਿਆਂ) ਰੁਕਦੀ ਨਹੀਂ ਹੈ। ਸਾਧਕ, ਸਿਧ (ਆਦਿ) ਸਭ ਦੀ ਪਿਆਰੀ ਹੈ, ਕਿਸੇ ਦੇ ਤੋੜਿਆਂ, (ਇਸ ਦੀ ਪ੍ਰੀਤ) ਟੁਟਦੀ ਨਹੀਂ ਹੈ।੧।ਰਹਾਉ। ਛੇ ਸ਼ਾਸਤ੍ਰਾਂ ਨੂੰ ਜ਼ਬਾਨੀ ਉਚਾਰਨ ਨਾਲ ਅਤੇ ਤੀਰਥਾਂ ਦੀ ਯਾਤ੍ਰਾ ਕਰਨ ਨਾਲ ਘਟਦੀ ਨਹੀਂ ਹੈ। ਪੂਜਾ (ਕਰਨ ਵਾਲਿਆਂ), (ਸ਼ਰੀਰ ਉਪਰ ਦੇਵ-ਚਿੰਨ੍ਹ ਰੂਪ) ਚਕਰ (ਬਣਾਉਣ ਵਾਲਿਆਂ), ਵਰਤ ਨੇਮ (ਕਰਨ ਵਾਲਿਆਂ) ਅਤੇ ਤਪਸਵੀਆਂ ਦਾ ਪਿਛਾ ਨਹੀਂ ਛਡਦੀ।੧। ਹੇ ਸੰਤੋ! ਸਾਰਾ ਸੰਸਾਰ (ਮਾਇਆ-ਮੋਹ ਦੇ) ਅੰਨ੍ਹੇ ਖੂਹ ਵਿਚ ਗ਼ਰਕ ਹੁੰਦਾ ਜਾ ਰਿਹਾ ਹੈ, ਮੇਰਾ ਪਾਰ-ਉਤਾਰਾ ਕਰ ਦਿਓ। ਨਾਨਕ (ਦਾ ਕਥਨ ਹੈ ਕਿ ਜੋ ਸਾਧਕ) ਸਾਧ-ਸੰਗਤ ਵਿਚ ਛਿਣ ਭਰ ਲਈ ਵੀ (ਪ੍ਰਭੂ ਦਾ) ਦਰਸ਼ਨ ਕਰਦਾ ਹੈ, (ਉਹ ਭਵ-ਬੰਧਨ ਤੋਂ) ਮੁਕਤ ਹੋ ਜਾਂਦਾ ਹੈ।੨।੩੭।੬੦।

ਸਾਰਗ ਮਹਲਾ ੫ ॥
ਕਹਾ ਕਰਹਿ ਰੇ ਖਾਟਿ ਖਾਟੁਲੀ ॥
ਪਵਨਿ ਅਫਾਰ ਤੋਰ ਚਾਮਰੋ ਅਤਿ ਜਜਰੀ ਤੇਰੀ ਰੇ ਮਾਟੁਲੀ ॥੧॥ ਰਹਾਉ ॥
ਊਹੀ ਤੇ ਹਰਿਓ ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ ॥
ਦੇਵਨਹਾਰੁ ਬਿਸਾਰਿਓ ਅੰਧੁਲੇ ਜਿਉ ਸਫਰੀ ਉਦਰੁ ਭਰੈ ਬਹਿ ਹਾਟੁਲੀ ॥੧॥
ਸਾਦ ਬਿਕਾਰ ਬਿਕਾਰ ਝੂਠ ਰਸ ਜਹ ਜਾਨੋ ਤਹ ਭੀਰ ਬਾਟੁਲੀ ॥
ਕਹੁ ਨਾਨਕ ਸਮਝੁ ਰੇ ਇਆਨੇ ਆਜੁ ਕਾਲਿ ਖੁਲੈ ਤੇਰੀ ਗਾਂਠੁਲੀ ॥੨॥੩੮॥੬੧॥

ਸਾਰਗ ਮਹਲਾ ੫ ॥
ਗੁਰ ਜੀਉ ਸੰਗਿ ਤੁਹਾਰੈ ਜਾਨਿਓ ॥
ਕੋਟਿ ਜੋਧ ਉਆ ਕੀ ਬਾਤ ਨ ਪੁਛੀਐ ਤਾਂ ਦਰਗਹ ਭੀ ਮਾਨਿਓ ॥੧॥ ਰਹਾਉ ॥
ਕਵਨ ਮੂਲੁ ਪ੍ਰਾਨੀ ਕਾ ਕਹੀਐ ਕਵਨ ਰੂਪੁ ਦ੍ਰਿਸਟਾਨਿਓ ॥
ਜੋਤਿ ਪ੍ਰਗਾਸ ਭਈ ਮਾਟੀ ਸੰਗਿ ਦੁਲਭ ਦੇਹ ਬਖਾਨਿਓ ॥੧॥
ਤੁਮ ਤੇ ਸੇਵ ਤੁਮ ਤੇ ਜਪ ਤਾਪਾ ਤੁਮ ਤੇ ਤਤੁ ਪਛਾਨਿਓ ॥
ਕਰੁ ਮਸਤਕਿ ਧਰਿ ਕਟੀ ਜੇਵਰੀ ਨਾਨਕ ਦਾਸ ਦਸਾਨਿਓ ॥੨॥੩੯॥੬੨॥

ਸਾਰਗ ਮਹਲਾ ੫ ॥
ਹਰਿ ਹਰਿ ਦੀਓ ਸੇਵਕ ਕਉ ਨਾਮ ॥
ਮਾਨਸੁ ਕਾ ਕੋ ਬਪੁਰੋ ਭਾਈ ਜਾ ਕੋ ਰਾਖਾ ਰਾਮ ॥੧॥ ਰਹਾਉ ॥
ਆਪਿ ਮਹਾ ਜਨੁ ਆਪੇ ਪੰਚਾ ਆਪਿ ਸੇਵਕ ਕੈ ਕਾਮ ॥
ਆਪੇ ਸਗਲੇ ਦੂਤ ਬਿਦਾਰੇ ਠਾਕੁਰ ਅੰਤਰਜਾਮ ॥੧॥
ਆਪੇ ਪਤਿ ਰਾਖੀ ਸੇਵਕ ਕੀ ਆਪਿ ਕੀਓ ਬੰਧਾਨ ॥
ਆਦਿ ਜੁਗਾਦਿ ਸੇਵਕ ਕੀ ਰਾਖੈ ਨਾਨਕ ਕੋ ਪ੍ਰਭੁ ਜਾਨ ॥੨॥੪੦॥੬੩॥

ਸਾਰਗ ਮਹਲਾ ੫ ॥
ਤੂ ਮੇਰੇ ਮੀਤ ਸਖਾ ਹਰਿ ਪ੍ਰਾਨ ॥
ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ ਇਹੁ ਤਨੁ ਸੀਤੋ ਤੁਮਰੈ ਧਾਨ ॥੧॥ ਰਹਾਉ ॥
ਤੁਮ ਹੀ ਦੀਏ ਅਨਿਕ ਪ੍ਰਕਾਰਾ ਤੁਮ ਹੀ ਦੀਏ ਮਾਨ ॥
ਸਦਾ ਸਦਾ ਤੁਮ ਹੀ ਪਤਿ ਰਾਖਹੁ ਅੰਤਰਜਾਮੀ ਜਾਨ ॥੧॥
ਜਿਨ ਸੰਤਨ ਜਾਨਿਆ ਤੂ ਠਾਕੁਰ ਤੇ ਆਏ ਪਰਵਾਨ ॥
ਜਨ ਕਾ ਸੰਗੁ ਪਾਈਐ ਵਡਭਾਗੀ ਨਾਨਕ ਸੰਤਨ ਕੈ ਕੁਰਬਾਨ ॥੨॥੪੧॥੬੪॥

ਸਾਰਗ ਮਹਲਾ ੫ ॥
ਕਰਹੁ ਗਤਿ ਦਇਆਲ ਸੰਤਹੁ ਮੋਰੀ ॥
ਤੁਮ ਸਮਰਥ ਕਾਰਨ ਕਰਨਾ ਤੂਟੀ ਤੁਮ ਹੀ ਜੋਰੀ ॥੧॥ ਰਹਾਉ ॥

**ਸਾਰਗ ਮਹਲਾ ੫**

ਹੇ (ਜੀਵ! ਮਾਇਆ ਦੀ) ਖਟੀ ਖਟ ਕੇ ਕੀ ਕਰਦਾ ਹੈਂ? ਤੇਰੇ (ਸ਼ਰੀਰ ਦਾ) ਚੰਮ ਪੌਣ ਨਾਲ ਫੂਕਿਆ/ਫੁਲਿਆ ਹੋਇਆ ਹੈ ਅਤੇ (ਦੇਹੀ ਰੂਪ) ਤੇਰੀ ਮਟਕੀ ਕੱਚੀ ਹੈ।੧।ਰਹਾਉ। (ਤੂੰ) ਉਥੋਂ ਖੋਹ ਕੇ, ਉਥੇ ਲੈ ਕੇ ਧਰ ਦਿੰਦਾ ਹੈਂ ਜਿਵੇਂ ਬਾਜ਼ੇ ਨੂੰ ਮਾਸ ਦੀ ਝੂਠਲੀ ਦਿੱਤੀ ਜਾਂਦੀ ਹੈ। ਹੇ ਅਗਿਆਨੀ! (ਤੂੰ) ਦੇਣ ਵਾਲੇ (ਪ੍ਰਭੂ) ਨੂੰ ਵਿਸਾਰ ਦਿੱਤਾ ਹੈ, ਜਿਵੇਂ ਮੁਸਾਫਰ (*ਸਫਰੀ*) ਹੱਟੀ ਉਪਰ ਬੈਠ ਕੇ ਢਿਡ ਭਰਦਾ ਹੈ (ਪਰ ਉਸ ਆਹਾਰ ਵਿਚ ਲਗਿਆ ਆਪਣੇ ਸਫਰ/ਪੈਂਡੇ ਨੂੰ ਭੁਲਾ ਦਿੰਦਾ ਹੈ)।੧। (ਹੇ ਨਾਸਮਝ ਵਿਅਕਤੀ! ਤੂੰ) ਬੇਕਾਰ ਵਿਸ਼ੇ-ਵਿਕਾਰਾਂ ਅਤੇ ਝੂਠੇ ਰਸਾਂ ਵਿਚ (ਰੁਚਿਤ ਹੈਂ ਪਰ) ਜਿਥੇ ਤੂੰ ਜਾਣਾ ਹੈ, ਉਹ ਰਸਤਾ ਭੀੜਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਇਆਣੇ! ਸਮਝ ਲੈ ਕਿ ਅਜ ਜਾਂ ਕਲ ਤੇਰੇ (ਪ੍ਰਾਣਾਂ ਦੀ) ਗੰਢ ਖੁਲ੍ਹਣ ਵਾਲੀ ਹੈ (ਅਰਥਾਤ ਮੌਤ ਆਉਣ ਵਾਲੀ ਹੈ)।੨।੩੮।੬੧।

**ਸਾਰਗ ਮਹਲਾ ੫**

ਹੇ ਗੁਰੂ ਜੀ! (ਮੈਂ) ਤੇਰੇ ਸੰਗ ਕਰਕੇ (ਪ੍ਰਭੂ ਨੂੰ) ਜਾਣਿਆ ਹੈ। (ਸੰਸਾਰ ਵਿਚ) ਕਰੋੜਾਂ ਯੋਧੇ ਹਨ, (ਪ੍ਰਭੂ ਦੀ ਦਰਗਾਹ ਵਿਚ) ਉਨ੍ਹਾਂ ਦੀ ਕੋਈ ਗੱਲ ਤਕ ਨਹੀਂ ਪੁਛਦਾ, (ਪਰ ਤੂੰ) ਤਾਂ ਵੀ ਦਰਗਾਹ ਵਿਚ ਪ੍ਰਤਿਸ਼ਠਾ ਬਣਾ ਦਿੱਤੀ ਹੈ।੧।ਰਹਾਉ। ਪ੍ਰਾਣੀ ਦਾ ਕਿਹੋ ਜਿਹਾ (ਰਕਤ-ਬੀਜ ਦਾ ਗੰਦਾ ਜਿਹਾ) ਮੁਢ ਦਸੀਏ, (ਪਰ) ਕਿਹੋ ਜਿਹੇ ਰੂਪ ਵਾਲਾ ਦਿਖਦਾ ਹੈ। ਜਦੋਂ ਮਿੱਟੀ ਨਾਲ (ਪ੍ਰਭੂ ਦੀ) ਜੋਤਿ ਪ੍ਰਗਟ ਹੁੰਦੀ ਹੈ, (ਤਾਂ ਉਹ) ਦੁਰਲਭ ਦੇਹ ਅਖਵਾਉਂਦੀ ਹੈ।੧। (ਮੈਂ) ਤੇਰੇ ਤੋਂ ਸੇਵਾ, ਤੇਰੇ ਤੋਂ ਜਪ ਤਪ ਅਤੇ ਤੇਰੇ ਰਾਹੀਂ (ਜੀਵਨ ਦੀ) ਵਾਸਤਵਿਕਤਾ ਨੂੰ ਪਛਾਣਿਆ ਹੈ। ਨਾਨਕ (ਦਾ ਕਥਨ ਹੈ ਕਿ ਤੂੰ) ਮੇਰੇ ਮਸਤਕ ਉਪਰ ਹੱਥ ਧਰ ਕੇ (ਮੋਹ ਦੀ) ਫਾਹੀ ਕਟ ਦਿੱਤੀ ਹੈ, (ਮੈਂ ਤੇਰੇ) ਦਾਸਾਂ ਦਾ ਦਾਸ ਹਾਂ।੨।੩੯।੬੨।

**ਸਾਰਗ ਮਹਲਾ ੫**

ਹਰਿ ਪ੍ਰਭੂ ਨੇ (ਆਪ ਹੀ ਆਪਣੇ) ਸੇਵਕ ਨੂੰ ਨਾਮ ਬਖ਼ਸ਼ਿਆ ਹੈ। ਹੇ ਭਾਈ! ਜਿਸ ਦਾ ਰਖਵਾਲਾ ਪਰਮਾਤਮਾ (ਆਪ ਬਣਦਾ ਹੈ ਤਾਂ) ਮਨੁੱਖ ਵਿਚਾਰਾ ਕੀ ਹੈ? (ਅਰਥਾਤ ਮਨੁੱਖ ਦੇ ਵਸ ਵਿਚ ਕੀ ਹੈ?)।੧। ਰਹਾਉ। (ਪ੍ਰਭੂ) ਆਪ ਹੀ ਮੁਖੀਆ ਹੈ ਅਤੇ ਆਪ ਹੀ ਪ੍ਰਧਾਨ ਹੈ। ਆਪ ਹੀ ਸੇਵਕ ਦੇ ਕੰਮ ਆਉਂਦਾ ਹੈ। ਅੰਤਰਯਾਮੀ ਪ੍ਰਭੂ ਆਪ ਹੀ ਸਾਰੇ ਵੈਰੀ ਖਦੇੜ ਦਿੰਦਾ ਹੈ।੧। ਆਪ ਹੀ ਸੇਵਕ ਦੀ ਪ੍ਰਤਿਸ਼ਠਾ ਕਾਇਮ ਰਖਦਾ ਹੈ ਅਤੇ ਹੀ ਵਿਧਾਨਿਕ ਵਿਵਸਥਾ ਕਰਦਾ ਹੈ। ਨਾਨਕ ਦਾ ਪ੍ਰਭੂ (ਸਭ ਕੁਝ) ਜਾਣਨ ਵਾਲਾ ਹੈ (ਜਿਹੜਾ) ਆਦਿ ਜੁਗਾਦਿ ਤੋਂ ਸੇਵਕ ਦੀ ਮਰਯਾਦਾ ਨੂੰ ਰਖਦਾ ਆਇਆ ਹੈ।੨।੪੦।੬੩।

**ਸਾਰਗ ਮਹਲਾ ੫**

ਹੇ ਹਰਿ! ਤੂੰ ਮੇਰਾ ਮਿਤਰ ਹੈ ਅਤੇ ਪ੍ਰਾਣਾਂ ਦਾ ਸਾਥੀ ਹੈ। (ਮੇਰਾ) ਮਨ, ਤਨ, ਜਿੰਦ ਅਤੇ ਸ਼ਰੀਰ ਸਭ ਕੁਝ ਤੇਰਾ ਹੈ, ਇਹ ਤਨ ਤੇਰੇ ਧਿਆਨ ਵਿਚ ਪਰੁਚਾ ਹੋਇਆ ਹੈ।੧।ਰਹਾਉ। ਤੂੰ ਹੀ ਅਨੇਕ ਤਰ੍ਹਾਂ (ਦੇ ਪਦਾਰਥ) ਦਿੱਤੇ ਹਨ ਅਤੇ ਤੂੰ ਹੀ ਮਾਣ ਪ੍ਰਦਾਨ ਕੀਤੇ ਹਨ। ਹੇ ਅੰਤਰਯਾਮੀ! ਹੇ ਜਾਣੀ ਜਾਣ! ਸਦਾ ਸਦਾ ਤੂੰ ਹੀ ਮੇਰੀ ਪ੍ਰਤਿਸ਼ਠਾ ਰਖਦਾ ਆਇਆ ਹੈਂ।੧। ਹੇ ਸੁਆਮੀ! ਜਿਨ੍ਹਾਂ ਸੰਤਾਂ ਨੇ ਤੈਨੂੰ ਜਾਣਿਆ ਹੈ, ਉਹੀ (ਸੰਸਾਰ ਵਿਚ) ਆ ਕੇ ਪ੍ਰਵਾਨ ਚੜ੍ਹੇ ਹਨ। ਨਾਨਕ (ਦਾ ਕਥਨ ਹੈ ਕਿ ਸੰਤ-) ਜਨ ਦਾ ਸੰਗ ਵੱਡੇ ਭਾਗਾਂ ਨਾਲ ਮਿਲਦਾ ਹੈ, (ਮੈਂ) ਸੰਤਾਂ ਤੋਂ ਕੁਰਬਾਨ ਜਾਂਦਾ ਹਾਂ।੨।੪੧।੬੪।

**ਸਾਰਗ ਮਹਲਾ ੫**

ਹੇ ਦਇਆਲੂ ਸੰਤੋ! ਮੇਰੀ ਗਤਿ/ਮੁਕਤੀ ਕਰ ਦਿਓ। ਤੁਸੀਂ ਕਾਰਣਾਂ ਨੂੰ ਕਰਨ ਦੇ ਸਮਰਥ ਹੋ, ਤੁਸੀਂ ਹੀ (ਪ੍ਰਭੂ ਨਾਲੋਂ) ਟੁਟੀ ਹੋਈ (ਮੇਰੀ ਸੁਰਤਿ) ਜੋੜੀ ਹੈ।੧।ਰਹਾਉ। ਤੁਸੀਂ

ਜਨਮ ਜਨਮ ਕੇ ਬਿਖਈ ਤੁਮ ਤਾਰੇ ਸੁਮਤਿ ਸੰਗਿ ਤੁਮਾਰੈ ਪਾਈ ॥
ਅਨਿਕ ਜੋਨਿ ਭ੍ਰਮਤੇ ਪ੍ਰਭ ਬਿਸਰਤ ਸਾਸਿ ਸਾਸਿ ਹਰਿ ਗਾਈ ॥੧॥
ਜੋ ਜੋ ਸੰਗਿ ਮਿਲੇ ਸਾਧੂ ਕੈ ਤੇ ਤੇ ਪਤਿਤ ਪੁਨੀਤਾ ॥
ਕਹੁ ਨਾਨਕ ਜਾ ਕੇ ਵਡਭਾਗਾ ਤਿਨਿ ਜਨਮੁ ਪਦਾਰਥੁ ਜੀਤਾ ॥੨॥੪੨॥੬੫॥

ਸਾਰਗ ਮਹਲਾ ੫ ॥
ਠਾਕੁਰ ਬਿਨਤੀ ਕਰਨ ਜਨੁ ਆਇਓ ॥
ਸਰਬ ਸੂਖ ਆਨੰਦ ਸਹਜ ਰਸ ਸੁਨਤ ਤੁਹਾਰੋ ਨਾਇਓ ॥੧॥ ਰਹਾਉ ॥
ਕ੍ਰਿਪਾ ਨਿਧਾਨ ਸੂਖ ਕੇ ਸਾਗਰ ਜਸੁ ਸਭ ਮਹਿ ਜਾ ਕੋ ਛਾਇਓ ॥
ਸੰਤਸੰਗਿ ਰੰਗ ਤੁਮ ਕੀਏ ਅਪਨਾ ਆਪੁ ਦ੍ਰਿਸਟਾਇਓ ॥੧॥
ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ ਕੇਸਾਇਓ ॥
ਆਠ ਪਹਰ ਦਰਸਨੁ ਸੰਤਨ ਕਾ ਸੁਖੁ ਨਾਨਕ ਇਹੁ ਪਾਇਓ ॥੨॥੪੩॥੬੬॥

ਸਾਰਗ ਮਹਲਾ ੫ ॥
ਜਾ ਕੀ ਰਾਮ ਨਾਮ ਲਿਵ ਲਾਗੀ ॥
ਸਜਨੁ ਸੁਰਿਦਾ ਸੁਹੇਲਾ ਸਹਜੇ ਸੋ ਕਹੀਐ ਬਡਭਾਗੀ ॥੧॥ ਰਹਾਉ ॥
ਰਹਿਤ ਬਿਕਾਰ ਅਲਪ ਮਾਇਆ ਤੇ ਅਹੰਬੁਧਿ ਬਿਖੁ ਤਿਆਗੀ ॥
ਦਰਸ ਪਿਆਸ ਆਸ ਏਕਹਿ ਕੀ ਟੇਕ ਹੀਐਂ ਪ੍ਰਿਅ ਪਾਗੀ ॥੧॥
ਅਚਿੰਤ ਸੋਇ ਜਾਗਨੁ ਉਠਿ ਬੈਸਨੁ ਅਚਿੰਤ ਹਸਤ ਬੈਰਾਗੀ ॥
ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ ਠਾਗੀ ॥੨॥੪੪॥੬੭॥

ਸਾਰਗ ਮਹਲਾ ੫ ॥
ਅਬ ਜਨ ਊਪਰਿ ਕੋ ਨ ਪੁਕਾਰੈ ॥
ਪੂਕਾਰਨ ਕਉ ਜੋ ਉਦਮੁ ਕਰਤਾ ਗੁਰੁ ਪਰਮੇਸਰੁ ਤਾ ਕਉ ਮਾਰੈ ॥੧॥ ਰਹਾਉ ॥
ਨਿਰਵੈਰੈ ਸੰਗਿ ਵੈਰੁ ਰਚਾਵੈ ਹਰਿ ਦਰਗਹ ਓਹੁ ਹਾਰੈ ॥
ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ ਪੈਜ ਸਵਾਰੈ ॥੧॥
ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੈ ॥
ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੈ ॥੨॥੪੫॥੬੮॥

ਸਾਰਗ ਮਹਲਾ ੫ ॥
ਹਰਿ ਜਨ ਛੋਡਿਆ ਸਗਲਾ ਆਪੁ ॥
ਜਿਉ ਜਾਨਹੁ ਤਿਉ ਰਖਹੁ ਗੁਸਾਈ ਪੇਖਿ ਜੀਵਾਂ ਪਰਤਾਪੁ ॥੧॥ ਰਹਾਉ ॥
ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ ॥
ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ ਸਗਲ ਸੰਭਾਖਨ ਜਾਪੁ ॥੧॥

ਜਨਮ-ਜਨਮਾਂਤਰਾਂ ਦੇ ਵਿਕਾਰੀਆਂ ਨੂੰ ਤਾਰਿਆ ਹੈ, ਤੁਹਾਡੀ ਸੰਗਤ ਕਰਕੇ (ਅਨੇਕਾਂ ਜਿਗਿਆਸੂਆਂ ਨੇ) ਉਤਮ ਮਤਿ ਪ੍ਰਾਪਤ ਕੀਤੀ ਹੈ। ਪ੍ਰਭੂ ਨੂੰ ਭੁਲਾ ਦੇਣ ਕਾਰਣ ਅਨੇਕ ਜੂਨਾਂ ਤੋਂ ਭਟਕਦੇ ਆ ਰਿਹਾਂ ਨੇ ਵੀ ਸੁਆਸ ਸੁਆਸ ਹਰਿ (ਦਾ ਜਸ) ਗਾਇਆ ਹੈ।੧। ਜੋ ਜੋ (ਵਿਅਕਤੀ) ਸਾਧੂ ਦੀ ਸੰਗਤ ਵਿਚ ਮਿਲੇ ਹਨ, ਉਹ ਸਭ ਪਤਿਤ ਤੋਂ ਪਵਿਤਰ (ਹੋ ਗਏ ਹਨ)। ਨਾਨਕ ਦਾ ਕਥਨ ਹੈ ਕਿ ਜਿਨ੍ਹਾਂ ਦੇ ਵੱਡੇ ਭਾਗ ਸਨ, ਉਨ੍ਹਾਂ ਨੇ ਜਨਮ ਰੂਪ ਪਦਾਰਥ ਨੂੰ ਜਿਤ ਲਿਆ ਹੈ (ਅਰਥਾਤ ਸਫਲ ਮਨੋਰਥ ਹੋ ਗਏ ਹਨ)।੨।੪੨।੬੫।

**ਸਾਰਗ ਮਹਲਾ ੫**

ਹੇ ਸੁਆਮੀ! (ਤੇਰਾ) ਸੇਵਕ ਬੇਨਤੀ ਕਰਨ ਆਇਆ ਹੈ। ਸਾਰੇ ਸੁਖ ਅਤੇ ਸਹਿਜ ਆਨੰਦ ਦਾ ਰਸ ਤੇਰਾ ਨਾਮ ਸੁਣਨ ਨਾਲ ਹੀ (ਪ੍ਰਾਪਤ ਹੋ ਜਾਂਦੇ ਹਨ)।੧।ਰਹਾਉ। ਹੇ ਕ੍ਰਿਪਾ ਦੇ ਖ਼ਜ਼ਾਨੇ! ਹੇ ਸੁਖਾਂ ਦੇ ਸਾਗਰ! (ਤੂੰ ਅਜਿਹੀ ਸੱਤਾ ਹੈਂ) ਜਿਸ ਦਾ ਜਸ ਸਾਰੇ (ਜਗਤ ਵਿਚ) ਪਸਰਿਆ ਹੋਇਆ ਹੈ। ਸੰਤਾਂ ਦੀ ਸੰਗਤ ਵਿਚ ਤੂੰ ਅਨੇਕ ਚੋਜ/ਕੌਤਕ ਕੀਤੇ ਹਨ ਅਤੇ ਆਪਣੇ ਆਪ ਨੂੰ ਪ੍ਰਗਟ ਕੀਤਾ ਹੈ।੧। (ਮੈਂ ਆਪਣੀਆਂ) ਅੱਖਾਂ ਨਾਲ (ਸੰਤਾਂ ਦੇ ਦਰਸ਼ਨ ਕਰਨ ਵਜੋਂ) ਸੇਵਾ (ਕਰਦਾ ਰਹਾਂ) ਅਤੇ ਕੇਸਾਂ ਨਾਲ ਚਰਣ ਝਾੜਦਾ ਰਹਾਂ। ਨਾਨਕ (ਦਾ ਕਥਨ ਹੈ ਕਿ ਮੈਨੂੰ) ਅੱਠੇ ਪਹਿਰ ਸੰਤਾਂ ਦਾ ਦਰਸ਼ਨ ਕਰਨ ਦਾ ਇਹ ਸੁਖ ਪ੍ਰਾਪਤ ਹੁੰਦਾ ਰਹੇ।੨।੪੩।੬੬।

**ਸਾਰਗ ਮਹਲਾ ੫**

ਜਿਸ (ਵਿਅਕਤੀ) ਦੀ ਲਿਵ ਰਾਮ-ਨਾਮ ਵਿਚ ਲਗ ਗਈ ਹੈ, (ਉਹ ਵਿਅਕਤੀ) ਚੰਗੇ ਹਿਰਦੇ ਵਾਲਾ ਸੱਜਣ ਅਤੇ ਸਹਿਜ ਸੁਖਾਲਾ ਹੈ, ਉਸ ਨੂੰ ਵੱਡੇ ਭਾਗਾਂ ਵਾਲਾ ਕਹਿਣਾ ਚਾਹੀਦਾ ਹੈ।੧।ਰਹਾਉ। (ਉਹ) ਵਿਕਾਰਾਂ ਤੋਂ ਰਹਿਤ ਅਤੇ ਮਾਇਆ ਤੋਂ ਨਿਰਲਿਪਤ ਹੁੰਦਾ ਹੈ। (ਉਸ ਨੇ) ਹਉਮੈ ਵਾਲੀ ਬੁੱਧੀ ਰੂਪ ਵਿਸ਼ ਤਿਆਗੀ ਹੁੰਦੀ ਹੈ। (ਉਸ ਨੂੰ) ਇਕ (ਪ੍ਰਭੂ) ਦੇ ਦਰਸ਼ਨ ਦੀ ਪਿਆਸ ਅਤੇ ਆਸ (ਲਗੀ ਰਹਿੰਦੀ ਹੈ) ਅਤੇ ਹਿਰਦੇ ਵਿਚ ਪਿਆਰੇ (ਪ੍ਰਭੂ) ਦੇ ਚਰਣਾਂ ਦੀ ਟੇਕ (ਬਣੀ ਰਹਿੰਦੀ ਹੈ)।੧। (ਉਸ ਦਾ) ਸੌਣਾ, ਜਾਗਣਾ, ਉਠਣਾ, ਬੈਠਣਾ ਚਿੰਤਾ-ਰਹਿਤ ਹੁੰਦਾ ਹੈ ਅਤੇ (ਉਹ) ਚਿੰਤਾ ਤੋਂ ਮੁਕਤ ਹੋ ਕੇ ਹਸਦਾ ਅਤੇ ਵੈਰਾਗਵਾਨ ਹੁੰਦਾ ਹੈ। ਨਾਨਕ ਦਾ ਕਥਨ ਹੈ ਕਿ ਜਿਸ ਮਾਇਆ ਨੇ ਜਗਤ ਨੂੰ ਠਗਿਆ ਹੋਇਆ ਹੈ, ਉਸ ਨੂੰ ਹਰਿ-ਜਨਾਂ ਨੇ ਠਗ ਲਿਆ ਹੈ।੨।੪੪।੬੭।

**ਸਾਰਗ ਮਹਲਾ ੫**

ਹੁਣ (ਪ੍ਰਭੂ ਦੇ) ਸੇਵਕ ਵਿਰੁੱਧ ਕੋਈ ਨਹੀਂ ਬੋਲਦਾ। ਜੋ ਵਿਰੋਧ ਵਿਚ ਬੋਲਣ ਦਾ ਯਤਨ ਕਰਦਾ ਹੈ, ਉਸ ਨੂੰ ਗੁਰੂ ਪਰਮੇਸ਼ਵਰ ਦੰਡ ਦਿੰਦਾ ਹੈ।੧।ਰਹਾਉ। (ਜੋ ਵਿਅਕਤੀ) ਵੈਰ ਤੋਂ ਰਹਿਤ (ਮਨੁੱਖ) ਨਾਲ ਵੈਰ ਕਮਾਉਂਦਾ ਹੈ, ਉਹ ਈਸ਼ਵਰੀ ਦਰਗਾਹ ਵਿਚ ਹਾਰ ਜਾਂਦਾ ਹੈ। ਪ੍ਰਭੂ ਦੀ (ਇਹ) ਵਡਿਆਈ ਆਦਿ ਜੁਗਾਦਿ ਤੋਂ (ਚਲੀ ਆਉਂਦੀ ਹੈ ਕਿ ਉਹ ਆਪਣੇ) ਸੇਵਕ ਦੀ ਪੈਜ ਰਖਦਾ ਹੈ।੧। (ਪ੍ਰਭੂ ਦੇ) ਚਰਣ-ਕਮਲਾਂ ਨੂੰ ਆਸਰਾ ਬਣਾ ਲੈਣ ਨਾਲ (ਅਸੀਂ) ਭੈ ਰਹਿਤ ਹੋ ਗਏ ਹਾਂ ਅਤੇ ਸਾਰਾ ਭੈ ਖ਼ਤਮ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਉਪਦੇਸ਼ ਰਾਹੀਂ ਨਾਮ ਨੂੰ ਜਪਿਆ ਹੈ, (ਜਿਸ ਕਰਕੇ) ਸੰਸਾਰ ਵਿਚ ਮਾਨਿਤ ਹੋ ਗਏ ਹਾਂ।੨।੪੫।੬੮।

**ਸਾਰਗ ਮਹਲਾ ੫**

ਹੇ ਹਰਿ! (ਤੇਰੇ) ਸੇਵਕ ਨੇ ਸਾਰਾ ਆਪਾ-ਭਾਵ ਤਿਆਗ ਦਿੱਤਾ ਹੈ। ਹੇ ਸੁਆਮੀ! ਜਿਵੇਂ (ਉਚਿਤ) ਸਮਝੋ ਤਿਵੇਂ (ਭਵ-ਸਾਗਰੋਂ) ਬਚਾ ਲਵੋ, (ਮੈਂ ਤੇਰਾ) ਪ੍ਰਤਾਪ ਵੇਖ ਕੇ ਹੀ ਜੀਉਂਦਾ ਹਾਂ।੧।ਰਹਾਉ। ਗੁਰੂ ਦੇ ਉਪਦੇਸ਼ ਅਤੇ ਸਾਧ ਦੇ ਸੰਗਤ ਨਾਲ (ਮੇਰਾ) ਸਾਰਾ ਕਸ਼ਟ ਖ਼ਤਮ ਹੋ ਗਿਆ ਹੈ। ਮਿਤਰ ਅਤੇ ਵੈਰੀ ਨੂੰ ਵੇਖ ਕੇ ਇਕ-ਸਮਾਨ ਸਮਝਿਆ ਹੈ ਅਤੇ (ਮੇਰਾ) ਸਾਰਾ ਬੋਲਣਾ (*ਸੰਭਾਖਨ*)

ਤਪਤਿ ਬੁਝੀ ਸੀਤਲ ਆਘਾਨੇ ਸੁਨਿ ਅਨਹਦ ਬਿਸਮ ਭਏ ਬਿਸਮਾਦ ॥
ਅਨਦੁ ਭਇਆ ਨਾਨਕ ਮਨਿ ਸਾਚਾ ਪੂਰਨ ਪੂਰੇ ਨਾਦ ॥੨॥੪੬॥੬੯॥

ਸਾਰਗ ਮਹਲਾ ੫ ॥
ਮੇਰੈ ਗੁਰਿ ਮੋਰੋ ਸਹਸਾ ਉਤਾਰਿਆ ॥
ਤਿਸੁ ਗੁਰ ਕੈ ਜਾਈਐ ਬਲਿਹਾਰੀ ਸਦਾ ਸਦਾ ਹਉ ਵਾਰਿਆ ॥੧॥ ਰਹਾਉ ॥
ਗੁਰ ਕਾ ਨਾਮੁ ਜਪਿਓ ਦਿਨੁ ਰਾਤੀ ਗੁਰ ਕੇ ਚਰਨ ਮਨਿ ਧਾਰਿਆ ॥
ਗੁਰ ਕੀ ਧੂਰਿ ਕਰਉ ਨਿਤ ਮਜਨੁ ਕਿਲਵਿਖ ਮੈਲੁ ਉਤਾਰਿਆ ॥੧॥
ਗੁਰ ਪੂਰੇ ਕੀ ਕਰਉ ਨਿਤ ਸੇਵਾ ਗੁਰੁ ਅਪਨਾ ਨਮਸਕਾਰਿਆ ॥
ਸਰਬ ਫਲਾ ਦੀਨ੍ਹੇ ਗੁਰਿ ਪੂਰੈ ਨਾਨਕ ਗੁਰਿ ਨਿਸਤਾਰਿਆ ॥੨॥੪੭॥੭੦॥

ਸਾਰਗ ਮਹਲਾ ੫ ॥
ਸਿਮਰਤ ਨਾਮੁ ਪ੍ਰਾਨ ਗਤਿ ਪਾਵੈ ॥
ਮਿਟਹਿ ਕਲੇਸ ਤ੍ਰਾਸ ਸਭ ਨਾਸੈ ਸਾਧਸੰਗਿ ਹਿਤੁ ਲਾਵੈ ॥੧॥ ਰਹਾਉ ॥
ਹਰਿ ਹਰਿ ਹਰਿ ਹਰਿ ਮਨਿ ਆਰਾਧੇ ਰਸਨਾ ਹਰਿ ਜਸੁ ਗਾਵੈ ॥
ਤਜਿ ਅਭਿਮਾਨੁ ਕਾਮ ਕ੍ਰੋਧੁ ਨਿੰਦਾ ਬਾਸੁਦੇਵ ਰੰਗੁ ਲਾਵੈ ॥੧॥
ਦਾਮੋਦਰ ਦਇਆਲ ਆਰਾਧਹੁ ਗੋਬਿੰਦ ਕਰਤ ਸੋੁਹਾਵੈ ॥
ਕਹੁ ਨਾਨਕ ਸਭ ਕੀ ਹੋਇ ਰੇਨਾ ਹਰਿ ਹਰਿ ਦਰਸਿ ਸਮਾਵੈ ॥੨॥੪੮॥੭੧॥

ਸਾਰਗ ਮਹਲਾ ੫ ॥
ਅਪੁਨੇ ਗੁਰ ਪੂਰੇ ਬਲਿਹਾਰੈ ॥
ਪ੍ਰਗਟ ਪ੍ਰਤਾਪੁ ਕੀਓ ਨਾਮ ਕੋ ਰਾਖੇ ਰਾਖਨਹਾਰੈ ॥੧॥ ਰਹਾਉ ॥
ਨਿਰਭਉ ਕੀਏ ਸੇਵਕ ਦਾਸ ਅਪਨੇ ਸਗਲੇ ਦੂਖ ਬਿਦਾਰੈ ॥
ਆਨ ਉਪਾਵ ਤਿਆਗਿ ਜਨ ਸਗਲੇ ਚਰਨ ਕਮਲ ਰਿਦ ਧਾਰੈ ॥੧॥
ਪ੍ਰਾਨ ਅਧਾਰ ਮੀਤ ਸਾਜਨ ਪ੍ਰਭ ਏਕੈ ਏਕੰਕਾਰੈ ॥
ਸਭ ਤੇ ਊਚ ਠਾਕੁਰੁ ਨਾਨਕ ਕਾ ਬਾਰ ਬਾਰ ਨਮਸਕਾਰੈ ॥੨॥੪੯॥੭੨॥

ਸਾਰਗ ਮਹਲਾ ੫ ॥
ਬਿਨੁ ਹਰਿ ਹੈ ਕੋ ਕਹਾ ਬਤਾਵਹੁ ॥
ਸੁਖ ਸਮੂਹ ਕਰੁਣਾ ਮੈ ਕਰਤਾ ਤਿਸੁ ਪ੍ਰਭ ਸਦਾ ਧਿਆਵਹੁ ॥੧॥ ਰਹਾਉ ॥
ਜਾ ਕੈ ਸੂਤਿ ਪਰੋਏ ਜੰਤਾ ਤਿਸੁ ਪ੍ਰਭ ਕਾ ਜਸੁ ਗਾਵਹੁ ॥
ਸਿਮਰਿ ਠਾਕੁਰੁ ਜਿਨਿ ਸਭੁ ਕਿਛੁ ਦੀਨਾ ਆਨ ਕਹਾ ਪਹਿ ਜਾਵਹੁ ॥੧॥
ਸਫਲ ਸੇਵਾ ਸੁਆਮੀ ਮੇਰੇ ਕੀ ਮਨ ਬਾਂਛਤ ਫਲ ਪਾਵਹੁ ॥

(ਪ੍ਰਭੂ ਦਾ) ਜਾਪ ਹੀ ਹੈ।੧। (ਤ੍ਰਿਸ਼ਨਾ ਦਾ) ਸਾੜ ਖ਼ਤਮ ਹੋ ਗਿਆ ਹੈ, ਸ਼ਾਂਤੀ (ਵਰਤਣ) ਨਾਲ (ਸਭ) ਰਜ ਗਏ ਹਾਂ ਅਤੇ ਅਨਹਦ ਨਾਦ ਸੁਣ ਕੇ (ਸਾਰੇ) ਵਿਸਮਾਦ ਵਿਚ ਹੈਰਾਨ ਹੋਏ ਰਹਿੰਦੇ ਹਾਂ। ਨਾਨਕ (ਦਾ ਕਥਨ ਹੈ ਕਿ) ਮਨ ਵਿਚ ਸੱਚੇ (ਨਾਮ ਦੇ ਵਸ ਜਾਣ ਕਾਰਣ) ਆਨੰਦ ਪਸਰ ਗਿਆ ਹੈ ਅਤੇ ਪੂਰਣ ਰੂਪ ਵਿਚ ਅਨਹਦ ਨਾਦ ਪੂਰਿਆ ਗਿਆ ਹੈ (ਅਰਥਾਤ ਵਿਸਮਾਦੀ ਸਥਿਤੀ ਹੋ ਗਈ ਹੈ)।੨।੪੬।੬੯।

**ਸਾਰਗ ਮਹਲਾ ੫**

ਮੇਰੇ ਗੁਰੂ ਨੇ ਮੇਰਾ ਸੰਸ਼ਾ ਦੂਰ ਕਰ ਦਿੱਤਾ ਹੈ। ਉਸ ਗੁਰੂ ਤੋਂ ਸਦਾ ਬਲਿਹਾਰ ਜਾਣਾ ਚਾਹੀਦਾ ਹੈ, ਮੈਂ ਹਮੇਸ਼ਾ ਹੀ ਵਾਰਨੇ ਜਾਂਦਾ ਹਾਂ।੧।ਰਹਾਉ। (ਮੈਂ) ਦਿਨ ਰਾਤ ਗੁਰੂ ਦਾ ਨਾਮ ਜਪਦਾ ਹਾਂ ਅਤੇ ਗੁਰੂ ਦੇ ਚਰਣਾਂ ਨੂੰ ਮਨ ਵਿਚ ਧਾਰਿਆ ਹੋਇਆ ਹੈ। (ਮੈਂ) ਨਿਤ ਗੁਰੂ ਦੀ (ਚਰਣ-)ਧੂੜ ਵਿਚ ਇਸ਼ਨਾਨ ਕਰਦਾ ਹਾਂ ਅਤੇ ਪਾਪਾਂ (*ਕਿਲਵਿਖ*) ਦੀ ਮੈਲ ਨੂੰ ਉਤਾਰ ਦਿੰਦਾ ਹਾਂ।੧। (ਮੈਂ) ਪੂਰੇ ਗੁਰੂ ਦੀ ਹਮੇਸ਼ਾ ਸੇਵਾ ਕਰਦਾ ਹਾਂ ਅਤੇ ਆਪਣੇ ਗੁਰੂ ਨੂੰ ਨਮਸਕਾਰਦਾ ਹਾਂ। ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਨੇ (ਮੈਨੂੰ) ਸਾਰੇ ਫਲ ਪ੍ਰਦਾਨ ਕਰ ਦਿੱਤੇ ਹਨ ਅਤੇ ਗੁਰੂ ਨੇ (ਭਵ-ਸਾਗਰ ਵਿਚੋਂ) ਪਾਰ ਕਰ ਦਿੱਤਾ ਹੈ।੨।੪੭।੭੦।

**ਸਾਰਗ ਮਹਲਾ ੫**

(ਹਰਿ-) ਨਾਮ ਸਿਮਰਨ ਨਾਲ ਪ੍ਰਾਣ (-ਧਾਰੀ ਮਨੁੱਖ) ਗਤਿ ਪ੍ਰਾਪਤ ਕਰਦਾ ਹੈ। (ਜੋ ਵਿਅਕਤੀ) ਸਾਧ-ਸੰਗਤ ਵਿਚ ਪਿਆਰ ਪਾਉਂਦਾ ਹੈ, (ਉਸ ਦੇ) ਕਲੇਸ਼ ਮਿਟ ਜਾਂਦੇ ਹਨ ਅਤੇ ਸਭ ਡਰ ਦੂਰ ਹੋ ਜਾਂਦੇ ਹਨ।੧।ਰਹਾਉ। (ਜੋ ਸਾਧਕ) ਹਰਿ ਹਰਿ (ਦੇ ਨਾਮ ਨੂੰ) ਮਨ ਵਿਚ ਆਰਾਧਦਾ ਹੈ ਅਤੇ ਜੀਭ ਨਾਲ ਹਰਿ-ਰਸ ਨੂੰ ਗਾਉਂਦਾ ਹੈ, (ਉਹ) ਹੰਕਾਰ, ਕਾਮ, ਕ੍ਰੋਧ ਅਤੇ ਨਿੰਦਿਆ ਨੂੰ ਤਿਆਗ ਕੇ ਪ੍ਰਭੂ (*ਬਾਸੁਦੇਵ*) ਦਾ ਪ੍ਰੇਮ (ਹਿਰਦੇ ਵਿਚ) ਲਗਾ ਲੈਂਦਾ ਹੈ।੧। (ਹੇ ਜਿਗਿਆਸੂ!) ਦਇਆਲੂ ਪ੍ਰਭੂ ਦੀ ਆਰਾਧਨਾ ਕਰੋ। ਗੋਬਿੰਦ ਦਾ (ਸਿਮਰਨ) ਕਰਦਿਆਂ ਸ਼ੋਭਾਸ਼ਾਲੀ ਹੋਈਦਾ ਹੈ। ਨਾਨਕ ਦਾ ਕਥਨ ਹੈ ਕਿ (ਜੋ) ਸਭ ਦੇ (ਚਰਣਾਂ ਦੀ) ਧੂੜ ਹੋਇਆ ਰਹਿੰਦਾ ਹੈ, (ਉਹ) ਪ੍ਰਭੂ ਦੇ ਸਰੂਪ ਵਿਚ ਸਮਾ ਜਾਉਂਦਾ ਹੈ।੨।੪੮।੭੧।

**ਸਾਰਗ ਮਹਲਾ ੧**

(ਮੈਂ) ਆਪਣੇ ਪੂਰੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ। (ਗੁਰੂ ਨੇ) ਨਾਮ ਦੇ ਪ੍ਰਤਾਪ ਨੂੰ (ਸੰਸਾਰ ਵਿਚ) ਪ੍ਰਸਿੱਧ ਕੀਤਾ ਹੈ। ਰਖਿਆ ਕਰਨ ਦੇ ਸਮਰਥ (ਪ੍ਰਭੂ ਨੇ ਮੈਨੂੰ) ਬਚਾ ਲਿਆ ਹੈ।੧।ਰਹਾਉ। (ਗੁਰੂ ਨੇ) ਆਪਣੇ ਸੇਵਕਾਂ ਅਤੇ ਦਾਸਾਂ ਨੂੰ ਭੈ-ਮੁਕਤ ਕਰ ਦਿੱਤਾ ਹੈ ਅਤੇ ਸਾਰੇ ਦੁਖ ਨਸ਼ਟ ਕਰ ਦਿੱਤੇ ਹਨ। (ਪਰਮਾਤਮਾ ਦਾ) ਸੇਵਕ ਹੋਰ ਸਾਰੇ ਉਪ ਛਡ ਕੇ (ਪ੍ਰਭੂ ਦੇ) ਚਰਣ-ਕਮਲਾਂ ਨੂੰ ਹਿਰਦੇ ਵਿਚ ਧਾਰਣ ਕਰਦਾ ਹੈ।੧। ਇਕ ਪ੍ਰਭੂ ਹੀ ਪ੍ਰਾਣਾਂ ਦਾ ਆਧਾਰ, ਮਿਤਰ ਅਤੇ ਸੱਜਣ ਹੈ। ਨਾਨਕ (ਦਾ ਕਥਨ ਹੈ ਕਿ ਮੇਰਾ) ਸੁਆਮੀ ਸਭ ਤੋਂ ਉੱਚਾ ਹੈ, (ਉਸ ਨੂੰ) ਬਾਰ ਬਾਰ ਨਮਸਕਾਰ ਕਰਦਾ ਹਾਂ।੨।੪੯।੭੨।

**ਸਾਰਗ ਮਹਲਾ ੫**

(ਹੇ ਭਾਈ!) ਹਰਿ ਤੋਂ ਬਿਨਾ ਹੋਰ ਕੌਣ (ਪਰਮ ਸੱਤਾ) ਹੈ? ਅਤੇ ਕਿਥੇ ਹੈ? ਦਸੋ। ਉਸ ਪ੍ਰਭੂ ਨੂੰ ਸਦਾ ਆਰਾਧਦੇ ਰਹੋ (ਜੋ) ਸੁਖਾਂ ਦਾ ਸਮੂਹ, ਦਇਆਲੂ ਅਤੇ ਕਰਤਾ ਪੁਰਖ ਹੈ।੧।ਰਹਾਉ। ਜਿਸ ਦੇ (ਹੁਕਮ ਰੂਪ) ਸੂਤਰ ਵਿਚ (ਸਾਰੇ ਜੀਵ-) ਜੰਤੂ ਪਰੋਏ ਹੋਏ ਹਨ, ਉਸ ਪ੍ਰਭੂ ਦਾ ਜਸ ਗਾਓ। (ਉਸ) ਸੁਆਮੀ ਨੂੰ ਸਿਮਰੋ ਜਿਸ ਨੇ ਸਭ ਕੁਝ ਦਿੱਤਾ ਹੈ, (ਉਸ ਤੋਂ) ਭਿੰਨ ਕਿਸ ਕੋਲ ਜਾਂਦੇ ਹੋ?।੧। ਮੇਰੇ ਸੁਆਮੀ ਦੀ ਕੀਤੀ ਸੇਵਾ ਫਲਦਾਇਕ ਹੈ, (ਇਸ ਰਾਹੀਂ) ਮਨ ਇੱਛੇ ਫਲ ਪਾ ਸਕਦੇ ਹੋ। ਨਾਨਕ ਦਾ

ਕਹੁ ਨਾਨਕ ਲਾਭੁ ਲਾਹਾ ਲੈ ਚਾਲਹੁ ਸੁਖ ਸੇਤੀ ਘਰਿ ਜਾਵਹੁ ॥੨॥੫੦॥੭੩॥

ਸਾਰਗ ਮਹਲਾ ੫ ॥
ਠਾਕੁਰ ਤੁਮ੍ ਸਰਣਾਈ ਆਇਆ ॥
ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ ॥੧॥ ਰਹਾਉ ॥
ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ ॥
ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ ॥੧॥
ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ ॥
ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ ॥੨॥੫੧॥੭੪॥

ਸਾਰਗ ਮਹਲਾ ੫ ॥
ਹਰਿ ਕੇ ਨਾਮ ਕੀ ਗਤਿ ਠਾਂਢੀ ॥
ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਖੋਜਤ ਖੋਜਤ ਕਾਢੀ ॥੧॥ ਰਹਾਉ ॥
ਸਿਵ ਬਿਰੰਚ ਅਰੁ ਇੰਦ੍ਰ ਲੋਕ ਤਾ ਮਹਿ ਜਲਤੌ ਫਿਰਿਆ ॥
ਸਿਮਰਿ ਸਿਮਰਿ ਸੁਆਮੀ ਭਏ ਸੀਤਲ ਦੂਖੁ ਦਰਦੁ ਭ੍ਰਮੁ ਹਿਰਿਆ ॥੧॥
ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥
ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥੨॥੫੨॥੭੫॥

ਸਾਰਗ ਮਹਲਾ ੫ ॥
ਜਿਹਵੇ ਅੰਮ੍ਰਿਤ ਗੁਣ ਹਰਿ ਗਾਉ ॥
ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ ਉਚਰਹੁ ਪ੍ਰਭ ਕੋ ਨਾਉ ॥੧॥ ਰਹਾਉ ॥
ਰਾਮ ਨਾਮੁ ਰਤਨ ਧਨੁ ਸੰਚਹੁ ਮਨਿ ਤਨਿ ਲਾਵਹੁ ਭਾਉ ॥
ਆਨ ਬਿਭੂਤ ਮਿਥਿਆ ਕਰਿ ਮਾਨਹੁ ਸਾਚਾ ਇਹੈ ਸੁਆਉ ॥੧॥
ਜੀਅ ਪ੍ਰਾਨ ਮੁਕਤਿ ਕੋ ਦਾਤਾ ਏਕਸ ਸਿਉ ਲਿਵ ਲਾਉ ॥
ਕਹੁ ਨਾਨਕ ਤਾ ਕੀ ਸਰਣਾਈ ਦੇਤ ਸਗਲ ਅਪਿਆਉ ॥੨॥੫੩॥੭੬॥

ਸਾਰਗ ਮਹਲਾ ੫ ॥
ਹੋਤੀ ਨਹੀ ਕਵਨ ਕਛੁ ਕਰਣੀ ॥
ਇਹੈ ਓਟ ਪਾਈ ਮਿਲਿ ਸੰਤਹ ਗੋਪਾਲ ਏਕ ਕੀ ਸਰਣੀ ॥੧॥ ਰਹਾਉ ॥
ਪੰਚ ਦੋਖ ਛਿਦ੍ਰ ਇਆ ਤਨ ਮਹਿ ਬਿਖੈ ਬਿਆਧਿ ਕੀ ਕਰਣੀ ॥
ਆਸ ਅਪਾਰ ਦਿਨਸ ਗਣਿ ਰਾਖੇ ਗ੍ਰਸਤ ਜਾਤ ਬਲੁ ਜਰਣੀ ॥੧॥
ਅਨਾਥਹ ਨਾਥ ਦਇਆਲ ਸੁਖ ਸਾਗਰ ਸਰਬ ਦੋਖ ਭੈ ਹਰਣੀ ॥
ਮਨਿ ਬਾਂਛਤ ਚਿਤਵਤ ਨਾਨਕ ਦਾਸ ਪੇਖਿ ਜੀਵਾ ਪ੍ਰਭ ਚਰਣੀ ॥੨॥੫੪॥੭੭॥

ਸਾਰਗ ਮਹਲਾ ੫ ॥
ਫੀਕੇ ਹਰਿ ਕੇ ਨਾਮ ਬਿਨੁ ਸਾਦ ॥
ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ ਅਹਿਨਿਸਿ ਪੂਰਨ ਨਾਦ ॥੧॥ ਰਹਾਉ ॥

ਕਥਨ ਹੈ ਕਿ (ਸੰਸਾਰ ਤੋਂ ਸੇਵਾ ਦਾ) ਲਾਭ ਕਮਾ ਕੇ ਚਲੋ ਅਤੇ ਸੁਖ ਪੂਰਵਕ (ਆਪਣੇ ਵਾਸਤਵਿਕ) ਘਰ ਨੂੰ ਜਾਓ।੨।੫੦।੭੩।

**ਸਾਰਗ ਮਹਲਾ ੫**

ਹੇ ਸੁਆਮੀ! (ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ। ਜਦੋਂ ਦਾ ਤੇਰਾ ਦਰਸ਼ਨ ਪ੍ਰਾਪਤ ਕੀਤਾ ਹੈ, ਮੇਰੇ ਮਨ ਦਾ ਸੰਸ਼ਾ ਦੂਰ ਹੋ ਗਿਆ ਹੈ।੧।ਰਹਾਉ। (ਤੁਸੀਂ) ਬਿਨਾ ਬੋਲਿਆਂ ਹੀ ਮੇਰੀ ਪੀੜ (*ਬਿਰਥਾ*) ਜਾਣ ਲਈ ਹੈ ਅਤੇ ਆਪਣਾ ਨਾਮ ਜਪਾਇਆ ਹੈ। (ਨਾਮ ਜਪਣ ਨਾਲ ਮੇਰੇ) ਦੁਖ ਚਲੇ ਗਏ ਹਨ, ਸਹਿਜ ਸੁਖ ਵਿਚ ਸਮਾ ਗਿਆ ਹਾਂ ਅਤੇ ਆਨੰਦ ਸਹਿਤ (ਤੇਰੇ) ਗੁਣਾਂ ਦਾ ਗਾਇਨ ਕਰ ਰਿਹਾ ਹਾਂ।੧। (ਪ੍ਰਭੂ ਨੇ) ਮਾਇਆ ਦੇ ਅੰਨ੍ਹੇ ਖੂਹ ਰੂਪ ਗ੍ਰਿਹ ਤੋਂ ਆਪਣੇ (ਸੇਵਕ) ਨੂੰ ਬਾਹੋਂ ਪਕੜ ਕੇ ਕਢ ਲਿਆ ਹੈ। ਨਾਨਕ ਦਾ ਕਥਨ ਹੈ ਕਿ ਗੁਰੂ ਨੇ ਬੰਧਨ ਕਟ ਦਿੱਤੇ ਹਨ ਅਤੇ (ਪ੍ਰਭੂ ਤੋਂ) ਵਿਛੜੇ ਹੋਏ ਨੂੰ ਲਿਆ ਕੇ ਮਿਲਾ ਦਿੱਤਾ ਹੈ।੨।੫੧।੭੪।

**ਸਾਰਗ ਮਹਲਾ ੫**

ਪ੍ਰਭੂ ਦੇ ਨਾਮ ਦੀ ਸਥਿਤੀ (ਬਹੁਤ) ਠੰਢੀ ਹੈ (ਅਰਥਾਤ ਸੁਖਦਾਇਕ ਹੈ)। ਸਾਧੂ-ਜਨਾਂ ਨੇ ਵੇਦਾਂ, ਪੁਰਾਣਾਂ ਅਤੇ ਸਮ੍ਰਿਤੀਆਂ ਨੂੰ ਖੋਜ ਖੋਜ ਕੇ (ਇਹ ਤੱਤ੍ਵ) ਕਢਿਆ ਹੈ।੧।ਰਹਾਉ। ਸ਼ਿਵ, ਬ੍ਰਹਮਾ (*ਬਿਰੰਚ*) ਅਤੇ ਇੰਦ੍ਰ ਲੋਕ ਵਿਚ (ਪਹੁੰਚਿਆ ਹੋਇਆ ਵੀ ਮਾਇਆਵੀ ਤ੍ਰਿਸ਼ਨਾ ਵਿਚ) ਸੜਦਾ ਫਿਰਦਾ ਹੈ। (ਪ੍ਰਭੂ ਦੇ ਸੇਵਕ ਆਪਣੇ) ਸੁਆਮੀ ਨੂੰ ਸਿਮਰ ਸਿਮਰ ਕੇ ਸ਼ੀਤਲ ਹੋ ਗਏ ਹਨ (ਅਤੇ ਉਨ੍ਹਾਂ ਦਾ) ਦੁਖ, ਦਰਦ ਅਤੇ ਭਰਮ ਦੂਰ ਹੋ ਗਿਆ ਹੈ।੧। ਜੋ ਜੋ ਪੁਰਾਤਨ ਜਾਂ ਨਵੀਨ (ਸਾਧਕ ਭਵ-ਸਾਗਰ ਤੋਂ) ਤਰਿਆ ਹੈ, ਉਹ ਪ੍ਰਭੂ ਦੀ ਪ੍ਰੇਮ-ਭਗਤੀ ਕਰਕੇ (ਹੀ ਤਰਿਆ ਹੈ)। ਹੇ ਪ੍ਰਭੂ! ਨਾਨਕ ਦੀ ਬੇਨਤੀ ਹੈ ਕਿ ਮੈਨੂੰ ਸੰਤ-ਜਨਾਂ ਦੀ ਸੇਵਾ (ਦਾ ਮਾਣ) ਮਿਲਦਾ ਰਹੇ।੨।੫੨।੭੫।

**ਸਾਰਗ ਮਹਲਾ ੫**

ਹੇ ਜੀਭ! ਹਰਿ ਦੇ ਅੰਮ੍ਰਿਤਮਈ ਗੁਣਾਂ ਦਾ ਗਾਇਨ ਕਰ। (ਤੂੰ) ਹਰਿ ਹਰਿ ਬੋਲ, ਹਰਿ ਦੀ ਕਥਾ ਸੁਣ ਅਤੇ ਪ੍ਰਭੂ ਦੇ ਨਾਮ ਨੂੰ ਉਚਾਰ।੧।ਰਹਾਉ। ਰਾਮ-ਨਾਮ ਰੂਪ ਰਤਨ ਅਤੇ ਧਨ ਨੂੰ ਇਕੱਠਾ ਕਰ। ਮਨ ਤਨ ਵਿਚ (ਨਾਮ ਨਾਲ) ਪ੍ਰੇਮ ਲਗਾ। ਹੋਰ ਧਨ-ਪਦਾਰਥ (*ਬਿਭੂਤ*) ਨੂੰ ਝੂਠਾ ਸਮਝ, ਇਹੋ ਹੀ (ਜੀਵਨ ਦਾ) ਸੱਚਾ ਮਨੋਰਥ ਹੈ।੧। (ਜੋ ਪ੍ਰਭੂ) ਜਿੰਦ, ਪ੍ਰਾਣ ਅਤੇ ਮੁਕਤੀ ਦਾ ਦਾਤਾ ਹੈ, (ਉਸ) ਇਕ ਨਾਲ ਲਿਵ ਲਗਾਓ। ਨਾਨਕ ਦਾ ਕਥਨ ਹੈ ਕਿ ਉਸ (ਪ੍ਰਭੂ) ਦੀ ਸ਼ਰਣ ਵਿਚ (ਪੈਣਾ ਚਾਹੀਦਾ ਹੈ, ਜੋ) ਸਭ ਨੂੰ ਭੋਜਨ (*ਅਪਿਆਉ*) ਦਿੰਦਾ ਹੈ।੨।੫੩।੭੬।

**ਸਾਰਗ ਮਹਲਾ ੫**

(ਮੇਰੇ ਕੋਲੋਂ) ਕੋਈ ਕੁਝ ਚੰਗੀ ਕਰਣੀ ਨਹੀਂ ਹੋ ਸਕਦੀ। ਸੰਤਾਂ ਨੂੰ ਮਿਲ ਕੇ ਇਹ ਓਟ ਪ੍ਰਾਪਤ ਕੀਤੀ ਹੈ ਕਿ ਇਕ ਗੋਪਾਲ ਦੀ ਸ਼ਰਣ ਲੈਣੀ (ਉਚਿਤ ਹੈ)।੧।ਰਹਾਉ। ਇਸ ਸ਼ਰੀਰ ਵਿਚ ਵਿਕਾਰ ਰੂਪ ਪੰਜ ਦੋਸ਼ ਹਨ ਅਤੇ ਵਿਸ਼ਿਆਂ ਅਤੇ ਦੁਖਾਂ (ਨੂੰ ਪੈਦਾ ਕਰਨ ਵਾਲੀ ਸਾਡੀ) ਕਰਣੀ ਹੈ। ਆਸਾਂ ਅਪਾਰ ਹਨ, (ਮੌਤ ਦੇ) ਦਿਨ ਗਿਣ ਕੇ ਰਖੇ ਹਨ ਅਤੇ ਸ਼ਕਤੀ ਨੂੰ ਬੁਢਾਪਾ (*ਜਰਣੀ*) ਨਿਗਲੀ ਜਾ ਰਿਹਾ ਹੈ।੧। ਹੇ ਅਨਾਥਾਂ ਦੇ ਨਾਥ! ਹੇ ਦਇਆਲੂ! ਹੇ ਸੁਖਾਂ ਦੇ ਸਾਗਰ! ਹੇ ਸਭ ਦੋਸ਼ਾਂ ਅਤੇ ਡਰਾਂ ਨੂੰ ਹਰਨ ਵਾਲੇ! ਦਾਸ ਨਾਨਕ ਇਹ ਮਨ-ਮੰਗੀ (ਮੁਰਾਦ) ਚਾਹੁੰਦਾ ਹੈ ਕਿ ਪ੍ਰਭੂ ਦੇ ਚਰਣਾਂ ਨੂੰ ਵੇਖ ਕੇ ਜੀਉਂਦਾ ਰਹਾਂ।੨।੫੪।੭੭।

**ਸਾਰਗ ਮਹਲਾ ੫**

ਹਰਿ ਦੇ ਨਾਮ ਤੋਂ ਬਿਨਾ (ਹੋਰ ਸਾਰੇ) ਸੁਆਦ ਫਿਕੇ ਹਨ। ਅੰਮ੍ਰਿਤ ਰਸ ਪ੍ਰਦਾਨ ਕਰਨ ਵਾਲਾ ਹਰਿ ਦਾ ਕੀਰਤਨ ਗਾਇਨ ਕਰਨਾ ਚਾਹੀਦਾ ਹੈ, (ਤਾਂ ਜੋ) ਦਿਨ ਰਾਤ ਪੂਰਣ (ਖ਼ੁਸ਼ੀ ਦਾ) ਨਾਦ

ਸਿਮਰਤ ਸਾਂਤਿ ਮਹਾ ਸੁਖੁ ਪਾਈਐ ਮਿਟਿ ਜਾਹਿ ਸਗਲ ਬਿਖਾਦ ॥
ਹਰਿ ਹਰਿ ਲਾਭੁ ਸਾਧਸੰਗਿ ਪਾਈਐ ਘਰਿ ਲੈ ਆਵਹੁ ਲਾਦਿ ॥੧॥
ਸਭ ਤੇ ਊਚ ਊਚ ਤੇ ਊਚੋ ਅੰਤੁ ਨਹੀ ਮਰਜਾਦ ॥
ਬਰਨਿ ਨ ਸਾਕਉ ਨਾਨਕ ਮਹਿਮਾ ਪੇਖਿ ਰਹੇ ਬਿਸਮਾਦ ॥੨॥੫੫॥੭੮॥

ਸਾਰਗ ਮਹਲਾ ੫ ॥
ਆਇਓ ਸੁਨਨ ਪੜਨ ਕਉ ਬਾਨੀ ॥
ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ ॥੧॥ ਰਹਾਉ ॥
ਸਮਝੁ ਅਚੇਤ ਚੇਤਿ ਮਨ ਮੇਰੇ ਕਥੀ ਸੰਤਨ ਅਕਥ ਕਹਾਣੀ ॥
ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ ॥੧॥
ਉਦਮੁ ਸਕਤਿ ਸਿਆਣਪ ਤੁਮ੍ਹ੍ਹਰੀ ਦੇਹਿ ਤ ਨਾਮੁ ਵਖਾਣੀ ॥
ਸੇਈ ਭਗਤ ਭਗਤਿ ਸੇ ਲਾਗੇ ਨਾਨਕ ਜੋ ਪ੍ਰਭ ਭਾਣੀ ॥੨॥੫੬॥੭੯॥

ਸਾਰਗ ਮਹਲਾ ੫ ॥
ਧਨਵੰਤ ਨਾਮ ਕੇ ਵਣਜਾਰੇ ॥
ਸਾਂਝੀ ਕਰਹੁ ਨਾਮ ਧਨੁ ਖਾਟਹੁ ਗੁਰ ਕਾ ਸਬਦੁ ਵੀਚਾਰੇ ॥੧॥ ਰਹਾਉ ॥
ਛੋਡਹੁ ਕਪਟੁ ਹੋਇ ਨਿਰਵੈਰਾ ਸੋ ਪ੍ਰਭੁ ਸੰਗਿ ਨਿਹਾਰੇ ॥
ਸਚੁ ਧਨੁ ਵਣਜਹੁ ਸਚੁ ਧਨੁ ਸੰਚਹੁ ਕਬਹੂ ਨ ਆਵਹੁ ਹਾਰੇ ॥੧॥
ਖਾਤ ਖਰਚਤ ਕਿਛੁ ਨਿਖੁਟਤ ਨਾਹੀ ਅਗਨਤ ਭਰੇ ਭੰਡਾਰੇ ॥
ਕਹੁ ਨਾਨਕ ਸੋਭਾ ਸੰਗਿ ਜਾਵਹੁ ਪਾਰਬ੍ਰਹਮ ਕੈ ਦੁਆਰੇ ॥੨॥੫੭॥੮੦॥

ਸਾਰਗ ਮਹਲਾ ੫ ॥
ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ ॥
ਕਵਨ ਮੂਲ ਤੇ ਮਾਨੁਖੁ ਕਰਿਆ ਇਹੁ ਪਰਤਾਪੁ ਤੁਹਾਰਾ ॥੧॥ ਰਹਾਉ ॥
ਜੀਅ ਪ੍ਰਾਣ ਸਰਬ ਕੇ ਦਾਤੇ ਗੁਣ ਕਹੇ ਨ ਜਾਹਿ ਅਪਾਰਾ ॥
ਸਭ ਕੇ ਪ੍ਰੀਤਮ ਸ੍ਰਬ ਪ੍ਰਤਿਪਾਲਕ ਸਰਬ ਘਟਾਂ ਆਧਾਰਾ ॥੧॥
ਕੋਇ ਨ ਜਾਣੈ ਤੁਮਰੀ ਗਤਿ ਮਿਤਿ ਆਪਹਿ ਏਕ ਪਸਾਰਾ ॥
ਸਾਧ ਨਾਵ ਬੈਠਾਵਹੁ ਨਾਨਕ ਭਵ ਸਾਗਰੁ ਪਾਰਿ ਉਤਾਰਾ ॥੨॥੫੮॥੮੧॥

ਸਾਰਗ ਮਹਲਾ ੫ ॥
ਆਵੈ ਰਾਮ ਸਰਣਿ ਵਡਭਾਗੀ ॥
ਏਕਸ ਬਿਨੁ ਕਿਛੁ ਹੋਰੁ ਨ ਜਾਣੈ ਅਵਰਿ ਉਪਾਵ ਤਿਆਗੀ ॥੧॥ ਰਹਾਉ ॥
ਮਨ ਬਚ ਕ੍ਰਮ ਆਰਾਧੈ ਹਰਿ ਹਰਿ ਸਾਧਸੰਗਿ ਸੁਖੁ ਪਾਇਆ ॥
ਅਨਦ ਬਿਨੋਦ ਅਕਥ ਕਥਾ ਰਸੁ ਸਾਚੈ ਸਹਜਿ ਸਮਾਇਆ ॥੧॥
ਕਰਿ ਕਿਰਪਾ ਜੋ ਅਪੁਨਾ ਕੀਨੋ ਤਾ ਕੀ ਊਤਮ ਬਾਣੀ ॥

(ਹੁੰਦਾ ਰਹੇ)।੧।ਰਹਾਉ। (ਪ੍ਰਭੂ ਦਾ ਨਾਮ) ਸਿਮਰਨ ਨਾਲ ਸ਼ਾਂਤੀ ਅਤੇ ਮਹਾਨ (ਆਤਮਿਕ) ਸੁਖ ਪਾਈਦਾ ਹੈ ਅਤੇ ਸਾਰੇ ਕਲੇਸ਼ ਖ਼ਤਮ ਹੋ ਜਾਂਦੇ ਹਨ। ਹਰਿ ਹਰਿ (ਨਾਮ ਦਾ) ਲਾਭ ਸਾਧ-ਸੰਗਤ ਵਿਚ ਪਾਈਦਾ ਹੈ (ਅਤੇ ਸਾਧਕ ਲੋਕ ਇਹ ਲਾਭ ਆਪਣੇ ਹਿਰਦੇ ਰੂਪ) ਘਰ ਵਿਚ ਲਦ ਕੇ ਲੈ ਆਉਂਦੇ ਹਨ।੧। (ਪ੍ਰਭੂ) ਸਭ ਤੋਂ ਉੱਚਾ ਹੈ, ਉਚਿਆਂ ਤੋਂ ਵੀ ਉੱਚਾ ਹੈ, (ਉਸ ਦੀ) ਮਰਯਾਦਾ ਦਾ ਅੰਤ ਨਹੀਂ (ਪਾਇਆ ਜਾ ਸਕਦਾ)। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੀ) ਵਡਿਆਈ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ਵੇਖ ਕੇ ਹੀ ਹੈਰਾਨ ਹੋਏ ਰਹੀਦਾ ਹੈ।੨।੫੫।੭੮।

**ਸਾਰਗ ਮਹਲਾ ੫**

(ਹੇ ਮਨੁੱਖ ਇਸ ਸੰਸਾਰ ਵਿਚ ਤੂੰ ਬ੍ਰਹਮੀ) ਬਾਣੀ ਪੜ੍ਹਨ ਸੁਣਨ ਲਈ ਆਇਆ ਹੈਂ। (ਜੋ) ਪ੍ਰਾਣੀ ਨਾਮ ਨੂੰ ਵਿਸਾਰ ਕੇ ਹੋਰ ਲਾਲਚਾਂ ਵਿਚ ਲਗਦਾ ਹੈ, (ਉਸ ਦਾ) ਜਨਮ ਵਿਅਰਥ ਹੈ।੧।ਰਹਾਉ। ਹੇ ਮੇਰੇ ਨਾ-ਸਮਝ ਮਨ! ਸੰਤਾਂ ਨੇ (ਪ੍ਰਭੂ ਦੀ ਜੋ) ਅਕਥ ਕਹਾਣੀ ਕਹੀ ਹੈ, (ਉਸ ਨੂੰ) ਚੇਤੇ ਕਰ। ਹਰਿ ਨੂੰ ਹਿਰਦੇ ਵਿਚ ਆਰਾਧਣ ਦਾ ਲਾਭ ਪ੍ਰਾਪਤ ਕਰ, (ਤਾਂ ਜੋ ਤੇਰਾ) ਆਉਣਾ ਜਾਣਾ (ਅਰਥਾਤ ਆਵਾਗਵਣ) ਖ਼ਤਮ ਹੋ ਜਾਏ।੧। (ਹੇ ਪ੍ਰਭੂ!) ਉਦਮ, ਸ਼ਕਤੀ ਅਤੇ ਸੂਝ (ਸਭ ਕੁਝ) ਤੇਰੀ ਹੀ ਹੈ, (ਜੇ ਮੈਨੂੰ) ਬਖ਼ਸ਼ੇ ਤਾਂ ਨਾਮ ਦਾ ਬਖਾਨ ਕਰਾਂ। ਨਾਨਕ (ਦਾ ਕਥਨ ਹੈ ਕਿ ਸਹੀ) ਭਗਤ ਉਹ ਹਨ, (ਜੋ) ਭਗਤੀ ਵਿਚ ਜੁੜੇ ਹੋਏ ਅਤੇ ਜੋ ਪ੍ਰਭੂ ਨੂੰ ਚੰਗੇ ਲਗ ਗਏ ਹਨ।੨।੫੬।੭੯।

**ਸਾਰਗ ਮਹਲਾ ੫**

(ਹੇ ਭਾਈ!) ਨਾਮ ਦੇ ਵਣਜਾਰੇ ਹੀ (ਵਾਸਤਵਿਕ) ਧਨਵਾਨ ਹਨ। (ਉਨ੍ਹਾਂ ਨਾਲ) ਭਾਈਵਾਲੀ ਕਰੋ ਅਤੇ ਗੁਰੂ ਦੇ ਸ਼ਬਦ ਵਿਚਾਰ ਕੇ ਨਾਮ ਰੂਪ ਧਨ ਨੂੰ ਕਮਾਓ।੧।ਰਹਾਉ। ਨਿਰਵੈਰ ਹੋ ਕੇ (ਆਪਣੇ ਅੰਦਰੋਂ) ਕਪਟ ਨੂੰ ਤਿਆਗ ਦਿਓ। ਉਹ ਪ੍ਰਭੂ (ਤੁਹਾਡੇ) ਸੰਗ ਰਹਿ ਕੇ (ਹਰ ਇਕ ਕਰਮ) ਵੇਖ ਰਿਹਾ ਹੈ। (ਤੁਸੀਂ) ਸੱਚੇ (ਨਾਮ ਰੂਪ) ਧਨ ਨਾਲ ਵਪਾਰ ਕਰੋ, ਸੱਚੇ (ਨਾਮ ਰੂਪ) ਧਨ ਨੂੰ ਇਕੱਠਾ ਕਰੋ, (ਫਿਰ) ਕਦੇ ਵੀ ਘਾਟਾ ਨਹੀਂ ਖਾਓਗੇ।੧। (ਇਹ ਧਨ) ਖਾਣ ਖ਼ਰਚਣ ਨਾਲ ਕੁਝ ਵੀ ਘਟਦਾ ਨਹੀਂ ਹੈ (ਕਿਉਂਕਿ ਇਸ ਦੇ) ਅਣਗਿਣਤ ਭੰਡਾਰ ਭਰੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਇਸ ਤਰ੍ਹਾਂ) ਪਾਰਬ੍ਰਹਮ ਦੇ ਦੁਆਰ ਉਪਰ ਸ਼ੋਭਾਸ਼ਾਲੀ ਢੰਗ ਨਾਲ ਪਹੁੰਚ ਜਾਓਗੇ।੨।੫੭।੮੦।

**ਸਾਰਗ ਮਹਲਾ ੫**

ਹੇ ਪ੍ਰਭੂ ਜੀ! ਮੈਂ ਅਨਾਥ ਵਿਚਾਰਾ ਕੌਣ ਹਾਂ? (ਤੂੰ) ਕਿਹੜੇ ਮੂਲ (ਰਕਤ-ਬਿੰਦ) ਤੋਂ ਮਨੁੱਖ ਬਣਾਇਆ ਹੈ, ਇਹ (ਸਭ) ਪ੍ਰਤਾਪ ਤੁਹਾਡਾ ਹੀ ਹੈ।੧।ਰਹਾਉ। (ਤੁਸੀਂ) ਸਭ ਦੀ ਜਿੰਦ ਅਤੇ ਪ੍ਰਾਣਾਂ ਦੇ ਦਾਤੇ ਹੋ। (ਤੇਰੇ) ਅਪਾਰ ਗੁਣਾਂ ਦਾ ਕਥਨ ਨਹੀਂ ਕੀਤਾ ਜਾ ਸਕਦਾ। (ਤੂੰ) ਸਭ ਦਾ ਪ੍ਰੀਤਮ, ਸਭ ਦੀ ਪਾਲਣਾ ਕਰਨ ਵਾਲਾ ਅਤੇ ਸਾਰੇ ਸ਼ਰੀਰਾਂ ਦਾ ਆਧਾਰ ਹੈ।੧। (ਹੇ ਪ੍ਰਭੂ!) ਤੇਰੀ ਸਥਿਤੀ ਅਤੇ ਸੀਮਾ ਨੂੰ ਕੋਈ ਨਹੀਂ ਸਮਝਦਾ (ਕਿਉਂਕਿ ਤੁਸੀਂ) ਇਕ ਆਪ ਹੀ (ਸਾਰੇ) ਸੰਸਾਰ ਦਾ ਪਸਾਰਾ (ਕੀਤਾ ਹੋਇਆ ਹੈ)। ਨਾਨਕ (ਦਾ ਕਥਨ ਹੈ ਕਿ ਮੈਨੂੰ) ਸਾਧ-(ਸੰਗਤ ਰੂਪ) ਬੇੜੀ ਵਿਚ ਬਿਠਾ ਦਿਓ (ਤਾਂ ਜੋ) ਭਵ-ਸਾਗਰ ਤੋਂ ਪਾਰ ਉਤਾਰਾ ਹੋ ਜਾਏ।੨।੫੮।੮੧।

**ਸਾਰਗ ਮਹਲਾ ੫**

ਵਡਭਾਗੀ (ਮਨੁੱਖ ਹੀ) ਪ੍ਰਭੂ ਦੀ ਸ਼ਰਣ ਵਿਚ ਆਉਂਦਾ ਹੈ। (ਉਹ) ਇਕ ਪ੍ਰਭੂ ਤੋਂ ਬਿਨਾ ਹੋਰ ਕੁਝ ਨਹੀਂ ਜਾਣਦਾ ਅਤੇ ਹੋਰ ਉਪਾ ਛਡ ਦਿੰਦਾ ਹੈ।੧।ਰਹਾਉ। (ਉਹ) ਮਨ, ਬਚਨ, ਕਰਮ ਕਰਕੇ ਹਰਿ ਹਰਿ ਨੂੰ ਆਰਾਧਦਾ ਹੈ ਅਤੇ ਸਾਧ-ਸੰਗਤ ਰਾਹੀਂ (ਆਤਮਿਕ) ਸੁਖ ਹਾਸਲ ਕਰ ਲੈਂਦਾ ਹੈ। (ਉਹ) ਆਨੰਦ ਅਤੇ ਮੌਜ ਨਾਲ ਅਕਥ (ਪ੍ਰਭੂ) ਦੀ ਕਥਾ ਦਾ ਰਸ (ਮਾਣਦਾ ਹੈ) ਅਤੇ ਸਤਿਸਰੂਪ ਵਿਚ ਸਹਿਜ ਹੀ ਲੀਨ ਹੋ ਜਾਂਦਾ ਹੈ।੧। (ਪ੍ਰਭੂ) ਜਿਸ ਨੂੰ ਕ੍ਰਿਪਾ ਕਰਕੇ ਆਪਣਾ ਬਣਾ ਲੈਂਦਾ ਹੈ, ਉਸ

ਸਾਧਸੰਗਿ ਨਾਨਕ ਨਿਸਤਰੀਐ ਜੋ ਰਾਤੇ ਪ੍ਰਭ ਨਿਰਬਾਣੀ ॥੨॥੫੯॥੮੨॥

ਸਾਰਗ ਮਹਲਾ ੫ ॥
ਜਾ ਤੇ ਸਾਧੂ ਸਰਣਿ ਗਹੀ ॥
ਸਾਂਤਿ ਸਹਜੁ ਮਨਿ ਭਇਓ ਪ੍ਰਗਾਸਾ ਬਿਰਥਾ ਕਛੁ ਨ ਰਹੀ ॥੧॥ ਰਹਾਉ ॥
ਹੋਹੁ ਕ੍ਰਿਪਾਲ ਨਾਮੁ ਦੇਹੁ ਅਪੁਨਾ ਬਿਨਤੀ ਏਹ ਕਹੀ ॥
ਆਨ ਬਿਉਹਾਰ ਬਿਸਰੇ ਪ੍ਰਭ ਸਿਮਰਤ ਪਾਇਓ ਲਾਭੁ ਸਹੀ ॥੧॥
ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ ਅਹੀ ॥
ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ ਸਮਹੀ ॥੨॥੬੦॥੮੩॥

ਸਾਰਗ ਮਹਲਾ ੫ ॥
ਰਸਨਾ ਰਾਮ ਕੋ ਜਸੁ ਗਾਉ ॥
ਆਨ ਸੁਆਦ ਬਿਸਾਰਿ ਸਗਲੇ ਭਲੋ ਨਾਮ ਸੁਆਉ ॥੧॥ ਰਹਾਉ ॥
ਚਰਨ ਕਮਲ ਬਸਾਇ ਹਿਰਦੈ ਏਕ ਸਿਉ ਲਿਵ ਲਾਉ ॥
ਸਾਧਸੰਗਤਿ ਹੋਹਿ ਨਿਰਮਲੁ ਬਹੁੜਿ ਜੋਨਿ ਨ ਆਉ ॥੧॥
ਜੀਉ ਪ੍ਰਾਨ ਅਧਾਰੁ ਤੇਰਾ ਤੂ ਨਿਥਾਵੇ ਥਾਉ ॥
ਸਾਸਿ ਸਾਸਿ ਸਮ੍ਹਾਲਿ ਹਰਿ ਹਰਿ ਨਾਨਕ ਸਦ ਬਲਿ ਜਾਉ ॥੨॥੬੧॥੮੪॥

ਸਾਰਗ ਮਹਲਾ ੫ ॥
ਬੈਕੁੰਠ ਗੋਬਿੰਦ ਚਰਨ ਨਿਤ ਧਿਆਉ ॥
ਮੁਕਤਿ ਪਦਾਰਥੁ ਸਾਧੂ ਸੰਗਤਿ ਅੰਮ੍ਰਿਤੁ ਹਰਿ ਕਾ ਨਾਉ ॥੧॥ ਰਹਾਉ ॥
ਊਤਮ ਕਥਾ ਸੁਣੀਜੈ ਸ੍ਰਵਣੀ ਮਇਆ ਕਰਹੁ ਭਗਵਾਨ ॥
ਆਵਤ ਜਾਤ ਦੋਊ ਪਖ ਪੂਰਨ ਪਾਈਐ ਸੁਖ ਬਿਸ੍ਰਾਮ ॥੧॥
ਸੋਧਤ ਸੋਧਤ ਤਤੁ ਬੀਚਾਰਿਓ ਭਗਤਿ ਸਰੇਸਟ ਪੂਰੀ ॥
ਕਹੁ ਨਾਨਕ ਇਕ ਰਾਮ ਨਾਮ ਬਿਨੁ ਅਵਰ ਸਗਲ ਬਿਧਿ ਊਰੀ ॥੨॥੬੨॥੮੫॥

ਸਾਰਗ ਮਹਲਾ ੫ ॥
ਸਾਚੇ ਸਤਿਗੁਰੂ ਦਾਤਾਰਾ ॥
ਦਰਸਨੁ ਦੇਖਿ ਸਗਲ ਦੁਖ ਨਾਸਹਿ ਚਰਨ ਕਮਲ ਬਲਿਹਾਰਾ ॥੧॥ ਰਹਾਉ ॥
ਸਤਿ ਪਰਮੇਸਰੁ ਸਤਿ ਸਾਧ ਜਨ ਨਿਹਚਲੁ ਹਰਿ ਕਾ ਨਾਉ ॥
ਭਗਤਿ ਭਾਵਨੀ ਪਾਰਬ੍ਰਹਮ ਕੀ ਅਬਿਨਾਸੀ ਗੁਣ ਗਾਉ ॥੧॥
ਅਗਮੁ ਅਗੋਚਰੁ ਮਿਤਿ ਨਹੀ ਪਾਈਐ ਸਗਲ ਘਟਾ ਆਧਾਰੁ ॥
ਨਾਨਕ ਵਾਹੁ ਵਾਹੁ ਕਹੁ ਤਾ ਕਉ ਜਾ ਕਾ ਅੰਤੁ ਨ ਪਾਰੁ ॥੨॥੬੩॥੮੬॥

ਸਾਰਗ ਮਹਲਾ ੫ ॥
ਗੁਰ ਕੇ ਚਰਨ ਬਸੇ ਮਨ ਮੇਰੈ ॥
ਪੂਰਿ ਰਹਿਓ ਠਾਕੁਰੁ ਸਭ ਥਾਈ ਨਿਕਟਿ ਬਸੈ ਸਭ ਨੇਰੈ ॥੧॥ ਰਹਾਉ ॥

ਦੀ ਬੋਲ-ਬਾਣੀ ਉਤਮ (ਹੋ ਜਾਂਦੀ ਹੈ)। ਨਾਨਕ (ਦਾ ਕਥਨ ਹੈ ਕਿ) ਜੋ ਨਿਰਵਾਣ ਪ੍ਰਭੂ (ਦੇ ਪ੍ਰੇਮ ਰੰਗ ਵਿਚ) ਰੰਗੇ ਜਾਂਦੇ ਹਨ, (ਉਹ) ਸਾਧ-ਸੰਗ ਰਾਹੀਂ (ਭਵ-ਸਾਗਰੋਂ) ਪਾਰ ਹੋ ਜਾਂਦੇ ਹਨ।੨।੫੯।੮੨।

**ਸਾਰਗ ਮਹਲਾ ੫**

ਜਦ ਤੋਂ (ਮੈਂ) ਸਾਧੂ ਦੀ ਸ਼ਰਣ ਗ੍ਰਹਿਣ ਕੀਤੀ ਹੈ, (ਤਦ ਤੋਂ ਮੇਰੇ) ਮਨ ਵਿਚ ਸ਼ਾਂਤੀ, ਸਹਿਜ (ਸੁਖ) ਅਤੇ ਚਾਨਣਾ ਹੋ ਗਿਆ ਹੈ, ਕੁਝ ਵੀ ਪੀੜਾ (ਬਾਕੀ) ਨਹੀਂ ਰਹੀ।੧।ਰਹਾਉ। (ਮੈਂ) ਇਹ ਬੇਨਤੀ ਕੀਤੀ ਕਿ (ਹੇ ਪ੍ਰਭੂ!) ਕ੍ਰਿਪਾਲ ਹੋਵੋ ਅਤੇ ਆਪਣਾ ਨਾਮ ਬਖ਼ਸ਼ੋ। ਪ੍ਰਭੂ (ਦੇ ਨਾਮ ਨੂੰ) ਸਿਮਰਨ ਨਾਲ ਹੋਰ ਸਾਰੇ ਵਿਵਹਾਰ ਭੁਲ ਗਏ ਹਨ ਅਤੇ (ਮੈਂ) ਠੀਕ ਲਾਭ ਪ੍ਰਾਪਤ ਕਰ ਲਿਆ ਹੈ।੧। ਜਿਸ (ਪ੍ਰਭੂ) ਤੋਂ (ਜੀਵ) ਪੈਦਾ ਹੋਇਆ, ਉਸੇ ਵਿਚ ਸਮਾ ਗਿਆ, ਉਹੀ (ਮੂਲ) ਵਸਤੂ (ਸਥਿਰ) ਰਹੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਨੇ (ਮੇਰਾ) ਭਰਮ ਦੂਰ ਕਰ ਦਿੱਤਾ ਹੈ ਅਤੇ (ਜੀਵ-) ਜੋਤਿ (ਬ੍ਰਹਮ-) ਜੋਤਿ ਵਿਚ ਸਮਾ ਗਈ ਹੈ।੨।੬੦।੮੩।

**ਸਾਰਗ ਮਹਲਾ ੫**

(ਹੇ ਜਿਗਿਆਸੂ! ਆਪਣੀ) ਜੀਭ ਨਾਲ ਪ੍ਰਭੂ ਦੇ ਜਸ ਦਾ ਗਾਇਨ ਕਰ। ਹੋਰ ਸਾਰੇ ਸੁਆਦ ਭੁਲਾ ਦੇ, ਨਾਮ (ਰਸ) ਦਾ ਸੁਆਦ (ਸਭ ਤੋਂ) ਸ੍ਰੇਸ਼ਠ ਹੈ।੧।ਰਹਾਉ। (ਪ੍ਰਭੂ ਦੇ) ਚਰਣ-ਕਮਲਾਂ ਨੂੰ ਹਿਰਦੇ ਵਿਚ ਵਸਾ ਕੇ ਇਕ (ਪ੍ਰਭੂ) ਨਾਲ ਲਿਵ ਲਗਾਈ ਰਖ। ਸਾਧ-ਸੰਗਤ ਵਿਚ ਨਿਰਮਲ ਹੋ ਜਾਣ 'ਤੇ ਫਿਰ ਜੂਨਾਂ ਵਿਚ ਆਉਣਾ ਨਹੀਂ ਪੈਂਦਾ।੧। (ਹੇ ਪ੍ਰਭੂ! ਮੇਰੀ) ਜਿੰਦ ਅਤੇ ਪ੍ਰਾਣਾਂ ਨੂੰ ਤੇਰਾ ਸਹਾਰਾ ਹੈ, ਤੂੰ ਬੇਸਹਾਰਿਆਂ ਨੂੰ ਸਹਾਰਾ (ਦੇਣ ਵਾਲਾ ਹੈਂ)। ਨਾਨਕ (ਦਾ ਕਥਨ ਹੈ ਕਿ ਮੈਂ) ਸੁਆਸ ਸੁਆਸ ਹਰਿ ਨੂੰ ਯਾਦ ਕਰਦਾ ਹਾਂ ਅਤੇ ਸਦਾ ਕੁਰਬਾਨ ਜਾਂਦਾ ਹਾਂ।੨।੬੧।੮੪।

**ਸਾਰਗ ਮਹਲਾ ੫**

(ਮੈਂ) ਨਿਤ ਗੋਬਿੰਦ ਦੇ ਚਰਣਾਂ ਨੂੰ ਧਿਆਉਂਦਾ ਹਾਂ—(ਇਹੀ ਮੇਰੇ ਲਈ) ਬੈਕੁੰਠ (ਦੇ ਸਮਾਨ ਹੈ)। ਮੁਕਤੀ ਰੂਪ ਪਦਾਰਥ ਹਰਿ ਦਾ ਨਾਮ ਰੂਪ ਅੰਮ੍ਰਿਤ ਹੈ, (ਜੋ) ਸਾਧ-ਸੰਗਤ (ਰਾਹੀਂ ਪ੍ਰਾਪਤ ਹੁੰਦਾ ਹੈ)।੧।ਰਹਾਉ। ਹੇ ਪ੍ਰਭੂ! ਮਿਹਰ ਕਰੋ, (ਤਾਂ ਜੋ ਮੈਂ ਤੇਰੀ) ਉਤਮ ਕਥਾ ਕੰਨਾਂ ਨਾਲ ਸੁਣਾਂ। (ਅਜਿਹਾ ਕਰਨ ਨਾਲ) ਆਉਣ ਜਾਣ (ਜਨਮ ਮਰਨ) ਦੇ ਦੋਵੇਂ ਪੱਖ ਪੂਰੇ ਹੋ ਜਾਂਦੇ ਹਨ ਅਤੇ ਸੁਖਾਂ ਦਾ ਠਿਕਾਣਾ (ਪਰਮਾਤਮਾ) ਪਾ ਲਈਦਾ ਹੈ।੧। ਵਿਚਾਰ ਕਰਦਿਆਂ ਕਰਦਿਆਂ (ਮੈਂ ਇਹ) ਤੱਤ੍ਹ ਵਿਚਾਰਿਆ ਹੈ ਕਿ (ਪ੍ਰਭੂ ਦੀ) ਭਗਤੀ ਪਰਿਪੂਰਣ ਅਤੇ ਉਤਮ ਹੈ। ਨਾਨਕ ਦਾ ਕਥਨ ਹੈ ਕਿ ਇਕ ਰਾਮ ਨਾਮ ਤੋਂ ਬਿਨਾ ਹੋਰ ਸਾਰੀ (ਜੀਵਨ) ਵਿਧੀ ਊਣੀ ਹੈ।੨।੬੨।੮੫।

**ਸਾਰਗ ਮਹਲਾ ੫**

ਹੇ ਸੱਚੇ ਸਤਿਗੁਰੂ! ਹੇ ਦਾਤਾਰ! (ਤੇਰਾ) ਦਰਸ਼ਨ ਵੇਖ ਕੇ ਸਾਰੇ ਦੁਖ ਨਸ਼ਟ ਹੋ ਜਾਂਦੇ ਹਨ। (ਮੈਂ ਤੇਰੇ) ਚਰਣ-ਕਮਲਾਂ ਤੋਂ ਬਲਿਹਾਰ ਜਾਂਦਾ ਹਾਂ।੧।ਰਹਾਉ। ਪ੍ਰਭੂ ਸਤਿਸਰੂਪ ਹੈ, (ਉਸ ਦੇ) ਸਾਧ ਜਨ ਵੀ ਸਤਿਸਰੂਪ ਹਨ। ਹਰਿ ਦਾ ਨਾਮ ਸਥਾਈ ਹੈ। (ਹੇ ਭਾਈ! ਪੂਰੀ) ਸ਼ਰਧਾ ਨਾਲ ਪ੍ਰਭੂ ਦੀ ਭਗਤੀ ਕਰੋ ਅਤੇ ਅਵਿਨਾਸ਼ੀ ਦੇ ਗੁਣਾਂ ਦਾ ਗਾਇਨ ਕਰੋ।੧। (ਪ੍ਰਭੂ) ਅਗਮ ਅਤੇ ਅਗੋਚਰ ਹੈ, (ਉਸ ਦੀ) ਸੀਮਾ (ਦਾ ਅੰਦਾਜ਼ਾ) ਨਹੀਂ ਲਗਾਇਆ ਜਾ ਸਕਦਾ। (ਉਹ) ਸਾਰੇ ਸ਼ਰੀਰਾਂ ਦਾ ਆਸਰਾ ਹੈ। ਨਾਨਕ (ਦਾ ਕਥਨ ਹੈ ਕਿ) ਉਸ (ਪ੍ਰਭੂ) ਨੂੰ 'ਵਾਹ ਵਾਹ' ਕਹੋ ਜਿਸ ਦਾ ਅੰਤ ਅਤੇ ਆਰ-ਪਾਰ ਨਹੀਂ ਹੈ।੨।੬੩।੮੬।

**ਸਾਰਗ ਮਹਲਾ ੫**

ਮੇਰੇ ਮਨ ਵਿਚ ਗੁਰੂ ਦੇ ਚਰਣ ਵਸ ਗਏ ਹਨ। (ਮੇਰਾ) ਸੁਆਮੀ ਸਭ ਥਾਵਾਂ ਵਿਚ ਵਿਆਪਕ

ਬੰਧਨ ਤੋਰਿ ਰਾਮ ਲਿਵ ਲਾਈ ਸੰਤਸੰਗਿ ਬਨਿ ਆਈ ॥
ਜਨਮੁ ਪਦਾਰਥੁ ਭਇਓ ਪੁਨੀਤਾ ਇਛਾ ਸਗਲ ਪੁਜਾਈ ॥੧॥
ਜਾ ਕਉ ਕ੍ਰਿਪਾ ਕਰਹੁ ਪ੍ਰਭ ਮੇਰੇ ਸੋ ਹਰਿ ਕਾ ਜਸੁ ਗਾਵੈ ॥
ਆਠ ਪਹਰ ਗੋਬਿੰਦ ਗੁਨ ਗਾਵੈ ਜਨੁ ਨਾਨਕੁ ਸਦ ਬਲਿ ਜਾਵੈ ॥੨॥੬੪॥੮੭॥

ਸਾਰਗ ਮਹਲਾ ੫ ॥
ਜੀਵਨੁ ਤਉ ਗਨੀਐ ਹਰਿ ਪੇਖਾ ॥
ਕਰਹੁ ਕ੍ਰਿਪਾ ਪ੍ਰੀਤਮ ਮਨਮੋਹਨ ਫੋਰਿ ਭਰਮ ਕੀ ਰੇਖਾ ॥੧॥ ਰਹਾਉ ॥
ਕਹਤ ਸੁਨਤ ਕਿਛੁ ਸਾਂਤਿ ਨ ਉਪਜਤ ਬਿਨੁ ਬਿਸਾਸ ਕਿਆ ਸੇਖਾਂ ॥
ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ ॥੧॥
ਜਾ ਕੈ ਰਾਸਿ ਸਰਬ ਸੁਖ ਸੁਆਮੀ ਆਨ ਨ ਮਾਨਤ ਭੇਖਾ ॥
ਨਾਨਕ ਦਰਸ ਮਗਨ ਮਨੁ ਮੋਹਿਓ ਪੂਰਨ ਅਰਥ ਬਿਸੇਖਾ ॥੨॥੬੫॥੮੮॥

ਸਾਰਗ ਮਹਲਾ ੫ ॥
ਸਿਮਰਨ ਰਾਮ ਕੋ ਇਕੁ ਨਾਮ ॥
ਕਲਮਲ ਦਗਧ ਹੋਹਿ ਖਿਨ ਅੰਤਰਿ ਕੋਟਿ ਦਾਨ ਇਸਨਾਨ ॥੧॥ ਰਹਾਉ ॥
ਆਨ ਜੰਜਾਰ ਬ੍ਰਿਥਾ ਸ੍ਰਮੁ ਘਾਲਤ ਬਿਨੁ ਹਰਿ ਫੋਕਟ ਗਿਆਨ ॥
ਜਨਮ ਮਰਨ ਸੰਕਟ ਤੇ ਛੂਟੈ ਜਗਦੀਸ ਭਜਨ ਸੁਖ ਧਿਆਨ ॥੧॥
ਤੇਰੀ ਸਰਨਿ ਪੂਰਨ ਸੁਖ ਸਾਗਰ ਕਰਿ ਕਿਰਪਾ ਦੇਵਹੁ ਦਾਨ ॥
ਸਿਮਰਿ ਸਿਮਰਿ ਨਾਨਕ ਪ੍ਰਭ ਜੀਵੈ ਬਿਨਸਿ ਜਾਇ ਅਭਿਮਾਨ ॥੨॥੬੬॥੮੯॥

ਸਾਰਗ ਮਹਲਾ ੫ ॥
ਧੂਰਤੁ ਸੋਈ ਜਿ ਧੁਰ ਕਉ ਲਾਗੈ ॥
ਸੋਈ ਧੁਰੰਧਰੁ ਸੋਈ ਬਸੁੰਧਰੁ ਹਰਿ ਏਕ ਪ੍ਰੇਮ ਰਸ ਪਾਗੈ ॥੧॥ ਰਹਾਉ ॥
ਬਲਬੰਚ ਕਰੈ ਨ ਜਾਨੈ ਲਾਭੈ ਸੋ ਧੂਰਤੁ ਨਹੀ ਮੂੜ੍ਹਾ ॥
ਸੁਆਰਥੁ ਤਿਆਗਿ ਅਸਾਰਥਿ ਰਚਿਓ ਨਹ ਸਿਮਰੈ ਪ੍ਰਭੁ ਰੂੜਾ ॥੧॥
ਸੋਈ ਚਤੁਰੁ ਸਿਆਣਾ ਪੰਡਿਤੁ ਸੋ ਸੂਰਾ ਸੋ ਦਾਨਾਂ ॥
ਸਾਧਸੰਗਿ ਜਿਨਿ ਹਰਿ ਹਰਿ ਜਪਿਓ ਨਾਨਕ ਸੋ ਪਰਵਾਨਾ ॥੨॥੬੭॥੯੦॥

ਸਾਰਗ ਮਹਲਾ ੫ ॥
ਹਰਿ ਹਰਿ ਸੰਤ ਜਨਾ ਕੀ ਜੀਵਨਿ ॥
ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ ਰਾਮ ਨਾਮ ਰਸੁ ਪੀਵਨਿ ॥੧॥ ਰਹਾਉ ॥
ਸੰਚਨਿ ਰਾਮ ਨਾਮ ਧਨੁ ਰਤਨਾ ਮਨ ਤਨ ਭੀਤਰਿ ਸੀਵਨਿ ॥
ਹਰਿ ਰੰਗ ਰਾਂਗ ਭਏ ਮਨ ਲਾਲਾ ਰਾਮ ਨਾਮ ਰਸ ਖੀਵਨਿ ॥੧॥
ਜਿਉ ਮੀਨਾ ਜਲ ਸਿਉ ਉਰਝਾਨੋ ਰਾਮ ਨਾਮ ਸੰਗਿ ਲੀਵਨਿ ॥

ਹੋ ਰਿਹਾ ਹੈ ਅਤੇ ਸਭ ਦੇ ਨੇੜੇ ਵਸਦਾ ਹੈ।੧।ਰਹਾਉ।(ਜਦ ਦੀ ਮੇਰੀ) ਸੰਤਾਂ ਨਾਲ (ਪ੍ਰੀਤ) ਬਣ ਗਈ ਹੈ, (ਤਦ ਤੋਂ ਮਾਇਆਵੀ) ਬੰਧਨ ਤੋੜ ਕੇ ਪ੍ਰਭੂ ਨਾਲ (ਮੇਰੀ) ਲਿਵ ਲਗ ਗਈ ਹੈ। (ਮੇਰਾ) ਜਨਮ ਰੂਪ ਪਦਾਰਥ ਪਵਿਤਰ ਹੋ ਗਿਆ ਹੈ ਅਤੇ ਸਾਰੀ ਇੱਛਾ ਪੂਰੀ ਕਰ ਦਿੱਤੀ ਗਈ ਹੈ।੧। ਜਿਸ ਉਪਰ ਮੇਰਾ ਪ੍ਰਭੂ ਕ੍ਰਿਪਾ ਕਰਦਾ ਹੈ, ਉਹ ਹਰਿ ਦਾ ਜਸ ਗਾਉਂਦਾ ਹੈ। (ਉਹ) ਅੱਠੇ ਪਹਿਰ ਗੋਬਿੰਦ ਦੇ ਗੁਣ ਗਾਉਂਦਾ ਹੈ, ਦਾਸ ਨਾਨਕ (ਉਸ ਤੋਂ) ਸਦਾ ਬਲਿਹਾਰ ਜਾਂਦਾ ਹੈ।੨।੬੪।੮੭।

**ਸਾਰਗ ਮਹਲਾ ੫**

ਜੀਵਨ ਨੂੰ ਤਦ ਹੀ (ਸਫਲ) ਸਮਝਣਾ ਚਾਹੀਦਾ ਹੈ, (ਜੇ) ਹਰਿ ਨੂੰ ਵੇਖਿਆ ਹੋਵੇ। ਹੇ (ਮੇਰੇ) ਮਨਮੋਹਨ ਪ੍ਰੀਤਮ! ਕ੍ਰਿਪਾ ਕਰ ਕੇ (ਮੇਰੇ ਅੰਦਰੋਂ) ਭਰਮ ਦੀ ਰੇਖਾ ਮਿਟਾ ਦਿਓ।੧।ਰਹਾਉ। (ਕੇਵਲ) ਕਹਿਣ ਸੁਣਨ ਨਾਲ ਕੁਝ ਸ਼ਾਂਤੀ ਪੈਦਾ ਨਹੀਂ ਹੁੰਦੀ ਅਤੇ ਬਿਨਾ ਵਿਸ਼ਵਾਸ ਦੇ ਸਿਖਿਆ (*ਸੇਖਾਂ*) ਕਿਸ ਕੰਮ? ਜੋ (ਵਿਅਕਤੀ) ਪ੍ਰਭੂ ਨੂੰ ਤਿਆਗ ਕੇ (ਕਿਸੇ) ਹੋਰ ਨੂੰ ਚਾਹੁੰਦਾ ਹੈ, ਉਸ ਦੇ ਮੁਖ ਉਪਰ ਕਾਲਖ ਹੀ ਲਗਦੀ ਹੈ।੧। ਜਿਸ (ਵਿਅਕਤੀ) ਕੋਲ ਸਭ ਸੁਖ ਦੇਣ ਵਾਲਾ ਸੁਆਮੀ ਪੂੰਜੀ ਵਜੋਂ ਹੈ, (ਉਹ) ਹੋਰਨਾਂ ਭੇਖਾਂ ਨੂੰ ਨਹੀਂ ਮੰਨਦਾ। ਨਾਨਕ (ਦਾ ਕਥਨ ਹੈ ਕਿ ਉਸ ਦਾ) ਮਨ ਦਰਸ਼ਨ ਵਿਚ ਮਸਤ ਅਤੇ ਮੋਹਿਆ ਰਹਿੰਦਾ ਹੈ (ਅਤੇ ਉਸ ਦੀਆਂ ਸਾਰੀਆਂ) ਲੋੜਾਂ (*ਅਰਥ*) ਵਿਸ਼ੇਸ਼ ਰੂਪ ਵਿਚ ਪੂਰੀਆਂ ਹੋ ਜਾਂਦੀਆਂ ਹਨ।੨।੬੫।੮੮।

**ਸਾਰਗ ਮਹਲਾ ੫**

(ਜੇ) ਪ੍ਰਭੂ ਦੇ ਇਕ ਨਾਮ ਦਾ ਸਿਮਰਨ ਕੀਤਾ ਜਾਏ, (ਤਾਂ) ਛਿਣ ਭਰ ਵਿਚ ਪਾਪ (*ਕਲਮਲ*) ਨਸ਼ਟ ਹੋ ਜਾਂਦੇ ਹਨ ਅਤੇ (ਮਾਨੋ) ਕਰੋੜਾਂ ਦਾਨਾਂ ਇਸ਼ਨਾਨਾਂ (ਦਾ ਫਲ ਮਿਲ ਜਾਂਦਾ ਹੈ)।੧।ਰਹਾਉ। (ਜੋ ਵਿਅਕਤੀ) ਹੋਰਨਾਂ ਜੰਜਾਲਾਂ ਲਈ ਮਿਹਨਤ ਕਰਦਾ ਹੈ, (ਉਹ) ਵਿਅਰਥ ਹੈ, ਹਰਿ-ਨਾਮ ਤੋਂ ਬਿਨਾ (ਹੋਰ ਸਭ) ਗਿਆਨ ਫੋਕੇ ਹਨ। ਜਗਦੀਸ਼ ਦੇ ਭਜਨ ਅਤੇ ਧਿਆਨ ਨਾਲ (ਜੀਵ) ਜਨਮ ਮਰਨ ਦੇ ਸੰਕਟ ਤੋਂ ਖ਼ਲਾਸ ਹੋ ਜਾਂਦਾ ਹੈ ਅਤੇ ਸੁਖ (ਮਾਣਦਾ ਹੈ)।੧। ਹੇ ਪੂਰਣ ਸੁਖ-ਸਾਗਰ (ਪ੍ਰਭੂ)! (ਮੈਂ) ਤੇਰੀ ਸ਼ਰਣ ਵਿਚ ਹਾਂ, ਕ੍ਰਿਪਾ ਪੂਰਵਕ (ਨਾਮ ਰੂਪ) ਦਾਨ ਦਿਓ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ! ਮੈਂ ਤੇਰਾ) ਨਾਮ ਸਿਮਰ ਸਿਮਰ ਕੇ ਜੀਉਂਦਾ ਹਾਂ ਅਤੇ (ਮੇਰਾ) ਹੰਕਾਰ ਦੂਰ ਹੋ ਜਾਂਦਾ ਹੈ।੨।੬੬।੮੯।

**ਸਾਰਗ ਮਹਲਾ ੫**

(ਵਾਸਤਵਿਕ) ਧੂਰਤ (ਸਾਧਕ) ਉਹ ਹੈ ਜੋ ਮੂਲ (*ਧੁਰ*) ਨਾਲ ਜੁੜਿਆ ਹੋਇਆ ਹੈ। ਉਹੀ ਬਲਵਾਨ (*ਧੁਰੰਧਰੁ*) ਹੈ ਅਤੇ ਉਹੀ ਧਨਵਾਨ (*ਬਸੁੰਧਰੁ*) ਹੈ ਜੋ ਇਕ ਪ੍ਰਭੂ ਦੇ ਪ੍ਰੇਮ-ਰਸ ਵਿਚ ਮਗਨ ਰਹਿੰਦਾ ਹੈ।੧।ਰਹਾਉ। (ਜੋ) ਠਗੀ (*ਬਲਵੰਚ*) ਕਰਦਾ ਹੈ, (ਉਹ) ਲਾਭ ਨੂੰ ਨਹੀਂ ਜਾਣਦਾ, ਉਹ 'ਧੂਰਤ' ਨਹੀਂ ਹੈ, ਮੂਰਖ ਹੈ। (ਉਹ ਅਸਲੀ) ਨਿਜੀ ਮਨੋਰਥ ਨੂੰ ਤਿਆਗ ਕੇ, ਘਾਟੇ ਵਾਲੇ ਕੰਮਾਂ (*ਅਸਾਰਥਿ*) ਵਿਚ ਰੁਚਿਤ ਹੈ, ਸੁੰਦਰ ਪ੍ਰਭੂ ਨੂੰ ਨਹੀਂ ਸਿਮਰਦਾ।੧। ਉਹੀ ਚਤੁਰ, ਸਿਆਣਾ, ਵਿਦਵਾਨ ਹੈ, ਉਹੀ ਸੂਰਮਾ ਹੈ ਅਤੇ ਉਹੀ ਸੂਝਵਾਨ ਹੈ, ਜਿਸ ਨੇ ਸਾਧ-ਸੰਗ ਵਿਚ (ਟਿਕ ਕੇ) ਹਰਿ ਹਰਿ ਜਪਿਆ ਹੈ। ਨਾਨਕ (ਦਾ ਕਥਨ ਹੈ ਕਿ ਉਹ ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਹੁੰਦਾ ਹੈ।੨।੬੭।੯੦।

**ਸਾਰਗ ਮਹਲਾ ੫**

ਹਰਿ ਹਰਿ ਦੇ ਸੰਤ-ਜਨਾਂ ਦੀ ਜੀਵਨ-(ਜਾਚ) ਇਹ ਹੈ (ਕਿ ਉਹ) ਵਿਸ਼ੇ ਵਾਲੇ ਰਸਾਂ ਨੂੰ ਭੋਗਣ ਦੀ ਥਾਂ ਸੁਖਾਂ ਦੇ ਸਮੁੰਦਰ ਪ੍ਰਭੂ ਦੇ ਨਾਮ ਰੂਪ ਅੰਮ੍ਰਿਤ ਦਾ ਰਸ ਪੀਂਦੇ ਹਨ।੧।ਰਹਾਉ। (ਉਹ) ਰਾਮ-ਨਾਮ ਰੂਪ ਧਨ ਇਕੱਠਾ ਕਰਦੇ ਹਨ ਅਤੇ (ਉਸ ਨੂੰ) ਮਨ ਤਨ ਵਿਚ ਪਰੁਚ ਲੈਂਦੇ ਹਨ। (ਉਨ੍ਹਾਂ ਦੇ) ਮਨ ਹਰਿ ਦੇ ਰੰਗ ਵਿਚ ਰੰਗੀਜ ਕੇ (ਗੂੜ੍ਹੇ) ਲਾਲ ਹੋ ਜਾਂਦੇ ਹਨ ਅਤੇ ਰਾਮ-ਨਾਮ ਦੇ ਰਸ ਵਿਚ ਖੀਵੇ ਹੋਏ ਰਹਿੰਦੇ ਹਨ।੧। ਜਿਵੇਂ ਮੱਛੀ ਜਲ ਨਾਲ ਅਟਕੀ ਰਹਿੰਦੀ ਹੈ, (ਤਿਵੇਂ ਸੰਤ ਸਾਧਕ)

ਨਾਨਕ ਸੰਤ ਚਾਤ੍ਰਿਕ ਕੀ ਨਿਆਈ ਹਰਿ ਬੂੰਦ ਪਾਨ ਸੁਖ ਥੀਵਹਿ ॥੨॥੬੮॥੯੧॥

ਸਾਰਗ ਮਹਲਾ ੫ ॥
ਹਰਿ ਕੇ ਨਾਮਹੀਨ ਬੇਤਾਲ ॥
ਜੇਤਾ ਕਰਨ ਕਰਾਵਨ ਤੇਤਾ ਸਭਿ ਬੰਧਨ ਜੰਜਾਲ ॥੧॥ ਰਹਾਉ ॥
ਬਿਨੁ ਪ੍ਰਭ ਸੇਵ ਕਰਤ ਅਨ ਸੇਵਾ ਬਿਰਥਾ ਕਾਟੈ ਕਾਲ ॥
ਜਬ ਜਮੁ ਆਇ ਸੰਘਾਰੈ ਪ੍ਰਾਨੀ ਤਬ ਤੁਮਰੋ ਕਉਨੁ ਹਵਾਲ ॥੧॥
ਰਾਖਿ ਲੇਹੁ ਦਾਸ ਅਪੁਨੇ ਕਉ ਸਦਾ ਸਦਾ ਕਿਰਪਾਲ ॥
ਸੁਖ ਨਿਧਾਨ ਨਾਨਕ ਪ੍ਰਭੁ ਮੇਰਾ ਸਾਧਸੰਗਿ ਧਨ ਮਾਲ ॥੨॥੬੯॥੯੨॥

ਸਾਰਗ ਮਹਲਾ ੫ ॥
ਮਨਿ ਤਨਿ ਰਾਮ ਕੋ ਬਿਉਹਾਰੁ ॥
ਪ੍ਰੇਮ ਭਗਤਿ ਗੁਨ ਗਾਵਨ ਗੀਧੇ ਪੋਹਤ ਨਹ ਸੰਸਾਰੁ ॥੧॥ ਰਹਾਉ ॥
ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ ॥
ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ ॥੧॥
ਪ੍ਰਭ ਦੀਨ ਦਇਆਲ ਸੁਨਹੁ ਬੇਨੰਤੀ ਕਿਰਪਾ ਅਪਨੀ ਧਾਰੁ ॥
ਨਾਮੁ ਨਿਧਾਨੁ ਉਚਰਉ ਨਿਤ ਰਸਨਾ ਨਾਨਕ ਸਦ ਬਲਿਹਾਰੁ ॥੨॥੭੦॥੯੩॥

ਸਾਰਗ ਮਹਲਾ ੫ ॥
ਹਰਿ ਕੇ ਨਾਮਹੀਨ ਮਤਿ ਥੋਰੀ ॥
ਸਿਮਰਤ ਨਾਹਿ ਸਿਰੀਧਰ ਠਾਕੁਰ ਮਿਲਤ ਅੰਧ ਦੁਖ ਘੋਰੀ ॥੧॥ ਰਹਾਉ ॥
ਹਰਿ ਕੇ ਨਾਮ ਸਿਉ ਪ੍ਰੀਤਿ ਨ ਲਾਗੀ ਅਨਿਕ ਭੇਖ ਬਹੁ ਜੋਰੀ ॥
ਤੂਟਤ ਬਾਰ ਨ ਲਾਗੈ ਤਾ ਕਉ ਜਿਉ ਗਾਗਰਿ ਜਲ ਫੋਰੀ ॥੧॥
ਕਰਿ ਕਿਰਪਾ ਭਗਤਿ ਰਸੁ ਦੀਜੈ ਮਨੁ ਖਚਿਤ ਪ੍ਰੇਮ ਰਸ ਖੋਰੀ ॥
ਨਾਨਕ ਦਾਸ ਤੇਰੀ ਸਰਣਾਈ ਪ੍ਰਭ ਬਿਨੁ ਆਨ ਨ ਹੋਰੀ ॥੨॥੭੧॥੯੪॥

ਸਾਰਗ ਮਹਲਾ ੫ ॥
ਚਿਤਵਉ ਵਾ ਅਉਸਰ ਮਨ ਮਾਹਿ ॥
ਹੋਇ ਇਕਤ੍ਰ ਮਿਲਹੁ ਸੰਤ ਸਾਜਨ ਗੁਣ ਗੋਬਿੰਦ ਨਿਤ ਗਾਹਿ ॥੧॥ ਰਹਾਉ ॥
ਬਿਨੁ ਹਰਿ ਭਜਨ ਜੇਤੇ ਕਾਮ ਕਰੀਅਹਿ ਤੇਤੇ ਬਿਰਥੇ ਜਾਂਹਿ ॥
ਪੂਰਨ ਪਰਮਾਨੰਦ ਮਨਿ ਮੀਠੋ ਤਿਸੁ ਬਿਨੁ ਦੂਸਰ ਨਾਹਿ ॥੧॥
ਜਪ ਤਪ ਸੰਜਮ ਕਰਮ ਸੁਖ ਸਾਧਨ ਤੁਲਿ ਨ ਕਛੂਐ ਲਾਹਿ ॥
ਚਰਨ ਕਮਲ ਨਾਨਕ ਮਨੁ ਬੇਧਿਓ ਚਰਨਹ ਸੰਗਿ ਸਮਾਹਿ ॥੨॥੭੨॥੯੫॥

ਰਾਮ-ਨਾਮ ਨਾਲ ਜੁੜੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਸੰਤ ਪਪੀਹੇ ਵਾਂਗ ਹਨ (ਜੋ) ਹਰਿ-(ਨਾਮ ਰੂਪ ਸ੍ਵਾਤੀ) ਬੂੰਦ ਨੂੰ ਪੀ ਕੇ ਸੁਖੀ ਹੋ ਜਾਂਦੇ ਹਨ।੨।੬੮।੯੧।

**ਸਾਰਗ ਮਹਲਾ ੫**

ਹਰਿ ਦੇ ਨਾਮ ਤੋਂ ਬਿਨਾ (ਮਨੁੱਖ) ਭੂਤਨਿਆਂ ਵਰਗੇ ਹਨ। (ਉਹ) ਜਿਤਨਾ ਕਰਦੇ ਕਰਾਉਂਦੇ ਹਨ, ਉਤਨਾ ਸਭ ਹੀ ਬੰਧਨ ਅਤੇ ਜੰਜਾਲ ਹੈ।੧।ਰਹਾਉ। (ਜੋ) ਪ੍ਰਭੂ ਦੀ ਸੇਵਾ ਤੋਂ ਬਿਨਾ ਹੋਰ (ਕਿਸੇ) ਦੀ ਸੇਵਾ ਕਰਦਾ ਹੈ, (ਉਹ) ਵਿਅਰਥ ਵਿਚ (ਆਪਣਾ) ਸਮਾਂ ਬਤੀਤ ਕਰਦਾ ਹੈ। ਹੇ ਪ੍ਰਾਣੀ! ਜਦੋਂ ਜਮ ਆ ਕੇ ਮਾਰਦਾ ਹੈ ਤਦੋਂ ਤੇਰਾ ਕੀ ਹਾਲ ਹੋਵੇਗਾ?।੧। ਹੇ ਸਦਾ ਸਦਾ ਕ੍ਰਿਪਾਲੂ (ਪ੍ਰਭੂ!) ਆਪਣੇ ਦਾਸ ਨੂੰ ਬਚਾ ਲਵੋ। ਨਾਨਕ (ਦਾ ਕਥਨ ਹੈ ਕਿ) ਮੇਰਾ ਪ੍ਰਭੂ ਸੁਖਾਂ ਦਾ ਖ਼ਜ਼ਾਨਾ ਹੈ ਅਤੇ ਸਾਧ-ਸੰਗ ਦਾ ਧਨ-ਮਾਲ ਹੈ।੨।੬੯।੯੨।

**ਸਾਰਗ ਮਹਲਾ ੫**

(ਜੋ) ਮਨ ਤਨ ਕਰਕੇ ਰਾਮ (ਦੇ ਨਾਮ) ਦਾ ਵਿਵਹਾਰ ਕਰਦੇ ਹਨ, (ਉਹ) ਪ੍ਰੇਮ-ਭਗਤੀ ਰਾਹੀਂ (ਪ੍ਰਭੂ ਦਾ) ਗੁਣ-ਗਾਨ ਕਰਨ ਵਿਚ ਰੁਝੇ ਰਹਿੰਦੇ ਹਨ, (ਉਨ੍ਹਾਂ ਨੂੰ) ਸੰਸਾਰ ਪ੍ਰਭਾਵਿਤ ਨਹੀਂ ਕਰ ਸਕਦਾ (ਅਰਥਾਤ ਨਿਰਲਿਪਤ ਰਹਿੰਦੇ ਹਨ)।੧।ਰਹਾਉ। ਕੰਨਾਂ ਨਾਲ (ਹਰਿ ਦਾ) ਕੀਰਤਨ (ਸੁਣਨਾ ਅਤੇ ਜੀਭ ਨਾਲ) ਪ੍ਰਭੂ ਦਾ ਸਿਮਰਨ ਕਰਨਾ ਇਹ ਸਾਧੂ-ਜਨ ਦਾ ਆਚਾਰ ਹੈ। (ਉਸ ਦੇ) ਹਿਰਦੇ ਵਿਚ (ਪ੍ਰਭੂ ਦੇ) ਚਰਣ-ਕਮਲ ਸਥਿਤ ਰਹਿੰਦੇ ਹਨ (ਅਤੇ ਪ੍ਰਭੂ ਦੀ) ਪੂਜਾ/ਭਗਤੀ (ਉਸ ਦੇ) ਪ੍ਰਾਣਾਂ ਦਾ ਆਧਾਰ ਹੈ।੧। ਹੇ ਦੀਨ-ਦਿਆਲ ਪ੍ਰਭੂ! (ਮੇਰੀ) ਬੇਨਤੀ ਸੁਣੋ ਅਤੇ (ਮੇਰੇ ਉਪਰ) ਆਪਣੀ ਕ੍ਰਿਪਾ-ਦ੍ਰਿਸ਼ਟੀ ਧਾਰੋ। ਨਾਨਕ (ਦਾ ਕਥਨ ਹੈ ਕਿ ਮੈਂ) ਨਿਤ ਜੀਭ ਨਾਲ ਰਾਮ-ਨਾਮ ਉਚਰਦਾ ਰਹਾਂ, (ਹੇ ਪ੍ਰਭੂ! ਮੈਂ ਤੇਰੇ ਤੋਂ) ਸਦਾ ਬਲਿਹਾਰ ਜਾਂਦਾ ਹਾਂ।੨।੭੦।੯੩।

**ਸਾਰਗ ਮਹਲਾ ੫**

ਹਰਿ ਦੇ ਨਾਮ ਤੋਂ ਵਾਂਝਿਆਂ ਦੀ ਮਤਿ ਥੋੜੀ ਹੁੰਦੀ ਹੈ। (ਜੋ) ਪ੍ਰਭੂ (*ਸਿਰੀਧਰ*) ਸੁਆਮੀ ਨੂੰ ਨਹੀਂ ਸਿਮਰਦੇ, (ਉਨ੍ਹਾਂ) ਅਗਿਆਨੀਆਂ (*ਅੰਧ*) ਨੂੰ ਭਿਆਨਕ ਦੁਖ ਮਿਲਦੇ ਹਨ।੧।ਰਹਾਉ। ਜਿਨ੍ਹਾਂ ਦੀ ਹਰਿ ਦੇ ਨਾਮ ਨਾਲ ਪ੍ਰੀਤ ਨਹੀਂ ਲਗੀ ਹੁੰਦੀ, (ਉਹ) ਹੋਰਾਂ ਭੇਖਾਂ ਨਾਲ ਬਹੁਤ (ਪ੍ਰੇਮ) ਜੋੜੀ ਰਖਦੇ ਹਨ। ਉਨ੍ਹਾਂ (ਪ੍ਰੇਮ-ਸੰਬੰਧਾਂ) ਨੂੰ ਟੁਟਦਿਆਂ ਦੇਰ ਨਹੀਂ ਲਗਦੀ, ਜਿਵੇਂ ਟੁਟੀ ਹੋਈ ਗਾਗਰ/ਘੜੀ ਵਿਚ ਜਲ (ਨਹੀਂ ਟਿਕਦਾ)।੧। (ਹੇ ਪ੍ਰਭੂ!) ਕ੍ਰਿਪਾ ਕਰਕੇ ਮੈਨੂੰ ਭਗਤੀ ਦਾ ਰਸ ਪ੍ਰਦਾਨ ਕਰ, (ਤਾਂ ਜੋ ਮੇਰਾ) ਮਨ ਪ੍ਰੇਮ ਦੇ ਰਸ ਦੀ ਖੁਮਾਰੀ (*ਖੌਰੀ*) ਵਿਚ ਮਸਤ ਰਹੇ। ਹੇ ਪ੍ਰਭੂ! ਦਾਸ ਨਾਨਕ ਤੇਰੀ ਸ਼ਰਣ ਵਿਚ ਪਿਆ ਹੈ, (ਤੇਰੇ) ਬਿਨਾ ਕੋਈ ਹੋਰ (ਆਸਰਾ) ਨਹੀਂ ਹੈ।੨।੭੧।੯੪।

**ਸਾਰਗ ਮਹਲਾ ੫**

ਮੈਂ ਉਸ ਅਵਸਰ ਨੂੰ (ਸਦਾ) ਮਨ ਵਿਚ ਯਾਦ ਕਰਦਾ ਰਹਿੰਦਾ ਹਾਂ, (ਜਦੋਂ ਮੈਂ) ਸੰਤ ਸੱਜਣਾਂ ਨੂੰ ਮਿਲਾਂ (ਜੋ) ਨਿਤ ਇਕੱਠੇ ਹੋ ਕੇ ਪ੍ਰਭੂ ਦੇ ਗੁਣ ਗਾਉਂਦੇ ਹਨ।੧।ਰਹਾਉ। ਪ੍ਰਭੂ ਦੇ ਭਜਨ ਤੋਂ ਬਿਨਾ ਜਿਤਨੇ ਕੰਮ ਕੀਤੇ ਜਾਂਦੇ ਹਨ, ਉਤਨੇ ਹੀ ਜ਼ਾਇਆ ਜਾਂਦੇ ਹਨ। ਪੂਰਣ ਪਰਮਾਨੰਦ (ਪ੍ਰਭੂ ਦਾ ਨਾਮ) ਮਨ ਨੂੰ ਮਿਠਾ ਲਗਦਾ ਹੈ, ਉਸ ਤੋਂ ਬਿਨਾ ਦੂਜਾ (ਕੋਈ) ਨਹੀਂ ਹੈ।੧। ਜਪ, ਤਪ, ਸੰਜਮ, (ਖਟ) ਕਰਮ ਅਤੇ (ਹੋਰ) ਸੁਖ ਸਾਧਨ ਲਾਭ ਵਜੋਂ (ਨਾਮ ਸਿਮਰਨ ਦੇ) ਬਰਾਬਰੀ ਵਿਚ ਕੁਝ ਨਹੀਂ ਹਨ। ਨਾਨਕ (ਦਾ ਕਥਨ ਹੈ ਕਿ ਸੰਤ-ਜਨਾਂ ਦਾ) ਮਨ (ਪ੍ਰਭੂ ਦੇ) ਚਰਣ-ਕਮਲਾਂ ਨਾਲ ਵਿੰਨ੍ਹਿਆ ਹੋਇਆ ਹੈ ਅਤੇ (ਉਹ ਪ੍ਰਭੂ ਦੇ) ਚਰਣਾਂ ਵਿਚ ਹੀ ਸਮਾਏ ਰਹਿੰਦੇ ਹਨ।੨।੭੨।੯੫।

ਸਾਰਗ ਮਹਲਾ ੫ ॥
ਮੇਰਾ ਪ੍ਰਭੁ ਸੰਗੇ ਅੰਤਰਜਾਮੀ ॥
ਆਗੈ ਕੁਸਲ ਪਾਛੈ ਖੇਮ ਸੂਖਾ ਸਿਮਰਤ ਨਾਮੁ ਸੁਆਮੀ ॥੧॥ ਰਹਾਉ ॥
ਸਾਜਨ ਮੀਤ ਸਖਾ ਹਰਿ ਮੇਰੈ ਗੁਨ ਗੁੋਪਾਲ ਹਰਿ ਰਾਇਆ ॥
ਬਿਸਰਿ ਨ ਜਾਈ ਨਿਮਖ ਹਿਰਦੈ ਤੇ ਪੂਰੈ ਗੁਰੂ ਮਿਲਾਇਆ ॥੧॥
ਕਰਿ ਕਿਰਪਾ ਰਾਖੇ ਦਾਸ ਅਪਨੇ ਜੀਅ ਜੰਤ ਵਸਿ ਜਾ ਕੈ ॥
ਏਕਾ ਲਿਵ ਪੂਰਨ ਪਰਮੇਸੁਰ ਭਉ ਨਹੀ ਨਾਨਕ ਤਾ ਕੈ ॥੨॥੭੩॥੯੬॥

ਸਾਰਗ ਮਹਲਾ ੫ ॥
ਜਾ ਕੈ ਰਾਮ ਕੋ ਬਲੁ ਹੋਇ ॥
ਸਗਲ ਮਨੋਰਥ ਪੂਰਨ ਤਾਹੂ ਕੇ ਦੂਖੁ ਨ ਬਿਆਪੈ ਕੋਇ ॥੧॥ ਰਹਾਉ ॥
ਜੋ ਜਨੁ ਭਗਤੁ ਦਾਸੁ ਨਿਜੁ ਪ੍ਰਭ ਕਾ ਸੁਣਿ ਜੀਵਾਂ ਤਿਸੁ ਸੋਇ ॥
ਉਦਮੁ ਕਰਉ ਦਰਸਨੁ ਪੇਖਨ ਕੌ ਕਰਮਿ ਪਰਾਪਤਿ ਹੋਇ ॥੧॥
ਗੁਰ ਪਰਸਾਦੀ ਦ੍ਰਿਸਟਿ ਨਿਹਾਰਉ ਦੂਸਰ ਨਾਹੀ ਕੋਇ ॥
ਦਾਨੁ ਦੇਹਿ ਨਾਨਕ ਅਪਨੇ ਕਉ ਚਰਨ ਜੀਵਾਂ ਸੰਤ ਧੋਇ ॥੨॥੭੪॥੯੭॥

ਸਾਰਗ ਮਹਲਾ ੫ ॥
ਜੀਵਤੁ ਰਾਮ ਕੇ ਗੁਣ ਗਾਇ ॥
ਕਰਹੁ ਕ੍ਰਿਪਾ ਗੋਪਾਲ ਬੀਠੁਲੇ ਬਿਸਰਿ ਨ ਕਬ ਹੀ ਜਾਇ ॥੧॥ ਰਹਾਉ ॥
ਮਨੁ ਤਨੁ ਧਨੁ ਸਭੁ ਤੁਮਰਾ ਸੁਆਮੀ ਆਨ ਨ ਦੂਜੀ ਜਾਇ ॥
ਜਿਉ ਤੂ ਰਾਖਹਿ ਤਿਵ ਹੀ ਰਹਣਾ ਤੁਮ੍ਹਰਾ ਪੈਨੈ੍ ਖਾਇ ॥੧॥
ਸਾਧਸੰਗਤਿ ਕੈ ਬਲਿ ਬਲਿ ਜਾਈ ਬਹੁੜਿ ਨ ਜਨਮਾ ਧਾਇ ॥
ਨਾਨਕ ਦਾਸ ਤੇਰੀ ਸਰਣਾਈ ਜਿਉ ਭਾਵੈ ਤਿਵੈ ਚਲਾਇ ॥੨॥੭੫॥੯੮॥

ਸਾਰਗ ਮਹਲਾ ੫ ॥
ਮਨ ਰੇ ਨਾਮ ਕੋ ਸੁਖ ਸਾਰ ॥
ਆਨ ਕਾਮ ਬਿਕਾਰ ਮਾਇਆ ਸਗਲ ਦੀਸਹਿ ਛਾਰ ॥੧॥ ਰਹਾਉ ॥
ਗ੍ਰਿਹਿ ਅੰਧ ਕੂਪ ਪਤਿਤ ਪ੍ਰਾਣੀ ਨਰਕ ਘੋਰ ਗੁਬਾਰ ॥
ਅਨਿਕ ਜੋਨੀ ਭ੍ਰਮਤ ਹਾਰਿਓ ਭ੍ਰਮਤ ਬਾਰੰ ਬਾਰ ॥੧॥
ਪਤਿਤ ਪਾਵਨ ਭਗਤਿ ਬਛਲ ਦੀਨ ਕਿਰਪਾ ਧਾਰ ॥
ਕਰ ਜੋੜਿ ਨਾਨਕੁ ਦਾਨੁ ਮਾਂਗੈ ਸਾਧਸੰਗਿ ਉਧਾਰ ॥੨॥੭੬॥੯੯॥

ਸਾਰਗ ਮਹਲਾ ੫ ॥
ਬਿਰਾਜਿਤ ਰਾਮ ਕੋ ਪਰਤਾਪ ॥
ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ ॥੧॥ ਰਹਾਉ ॥
ਤ੍ਰਿਸਨਾ ਬੁਝੀ ਪੂਰਨ ਸਭ ਆਸਾ ਚੂਕੇ ਸੋਗ ਸੰਤਾਪ ॥
ਗੁਣ ਗਾਵਤ ਅਚੁਤ ਅਬਿਨਾਸੀ ਮਨ ਤਨ ਆਤਮ ਧ੍ਰਾਪ ॥੧॥
ਕਾਮ ਕ੍ਰੋਧ ਲੋਭ ਮਦ ਮਤਸਰ ਸਾਧੂ ਕੈ ਸੰਗਿ ਖਾਪ ॥

**ਸਾਰਗ ਮਹਲਾ ੫**

ਮੇਰਾ ਅੰਤਰਯਾਮੀ ਪ੍ਰਭੂ (ਸਦਾ ਮੇਰੇ) ਨਾਲ ਹੈ। ਪ੍ਰਭੂ ਦੇ ਨਾਮ ਸਿਮਰਨ ਨਾਲ ਪਰਲੋਕ ਵਿਚ ਸੁਖ-ਸਾਂਦ ਅਤੇ ਪਿਛੇ (ਇਸ ਲੋਕ ਵਿਚ) ਖ਼ੈਰ-ਖ਼ੈਰੀਅਤ ਰਹਿੰਦੀ ਹੈ।੧ ਰਹਾਉ। (ਜਿਸ) ਹਰਿ-ਰਾਜੇ ਪ੍ਰਭੂ ਦੇ ਗੁਣ (ਮੈਂ ਗਾਉਂਦਾ ਹਾਂ, ਉਹ) ਹਰਿ ਮੇਰਾ ਸੱਜਣ, ਮਿਤਰ ਅਤੇ ਸਾਥੀ ਹੈ। (ਉਹ ਪ੍ਰਭੂ) ਮੇਰੇ ਹਿਰਦੇ ਤੋਂ ਨਿਮਖ ਭਰ ਲਈ ਨਹੀਂ ਵਿਸਰਦਾ (ਜੋ) ਪੂਰੇ ਗੁਰੂ ਨੇ ਮਿਲਾਇਆ ਹੈ।੧। ਜਿਸ (ਪ੍ਰਭੂ ਦੇ) ਵਸ ਵਿਚ (ਸਭ) ਜੀਵ ਜੰਤ ਹਨ, (ਉਸ ਨੇ) ਕ੍ਰਿਪਾ ਪੂਰਵਕ ਆਪਣੇ ਦਾਸਾਂ ਨੂੰ ਬਚਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਇਕੋ ਪੂਰਣ ਪ੍ਰਭੂ ਵਿਚ ਲਿਵ ਲਗਾਈ ਹੋਈ ਹੈ, ਉਨ੍ਹਾਂ ਨੂੰ (ਕਿਸੇ ਪ੍ਰਕਾਰ ਦਾ) ਭੈ ਨਹੀਂ ਲਗਦਾ।੨।੭੩।੯੬।

**ਸਾਰਗ ਮਹਲਾ ੫**

ਜਿਸ (ਵਿਅਕਤੀ ਦੇ ਹਿਰਦੇ ਵਿਚ) ਪ੍ਰਭੂ ਦਾ ਬਲ ਹੁੰਦਾ ਹੈ, ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ (ਅਤੇ ਉਸ ਨੂੰ) ਕੋਈ ਵੀ ਦੁਖ ਵਿਆਪਦਾ ਨਹੀਂ ਹੈ।੧ ਰਹਾਉ। ਜੋ ਸੇਵਕ ਪ੍ਰਭੂ ਦਾ ਵਿਸ਼ੇਸ਼ ਦਾਸ ਅਤੇ ਭਗਤ ਬਣ ਜਾਂਦਾ ਹੈ, ਉਸ ਦੀ ਸ਼ੋਭਾ ਸੁਣ ਕੇ (ਮੈਂ) ਜੀਉਂਦਾ ਹਾਂ। (ਉਸ ਦਾ) ਦਰਸ਼ਨ ਵੇਖਣ ਲਈ (ਮੈਂ) ਉਦਮ ਕਰਦਾ ਹਾਂ, (ਪਰ ਉਸ ਦਾ ਦਰਸ਼ਨ ਪਰਮਾਤਮਾ ਦੀ) ਮਿਹਰ ਰਾਹੀਂ ਪ੍ਰਾਪਤ ਹੁੰਦਾ ਹੈ।੧। ਗੁਰੂ ਦੀ ਕ੍ਰਿਪਾ ਨਾਲ (ਮੈਂ ਪ੍ਰਭੂ ਨੂੰ) ਆਪਣੀਆਂ ਅੱਖਾਂ ਨਾਲ ਵੇਖਦਾ ਹਾਂ, (ਉਸ ਦੇ ਸਮਾਨ) ਹੋਰ ਕੋਈ ਦੂਜਾ ਨਹੀਂ ਹੈ। (ਹੇ ਪਰਮਾਤਮਾ!) ਆਪਣੇ ਨਾਨਕ ਨੂੰ (ਇਹ) ਦਾਨ ਦਿਓ ਕਿ (ਮੈਂ) ਸੰਤਾਂ ਦੇ ਚਰਣ ਧੋ ਧੋ ਕੇ ਜੀਵਨ ਬਤੀਤ ਕਰਾਂ।੨।੭੪।੯੭।

**ਸਾਰਗ ਮਹਲਾ ੫**

(ਮੈਂ) ਪ੍ਰਭੂ ਦਾ ਗੁਣ-ਗਾਨ ਕਰਕੇ ਜੀਉਂਦਾ ਹਾਂ। ਹੇ ਪ੍ਰਭੂ ਗੋਪਾਲ! (ਮੇਰੇ ਉਪਰ) ਕ੍ਰਿਪਾ ਕਰੋ ਕਿ (ਤੇਰਾ ਨਾਮ) ਕਦੇ ਵਿਸਰ ਨ ਜਾਏ।੧ ਰਹਾਉ। ਹੇ ਸੁਆਮੀ! (ਮੇਰਾ) ਤਨ ਮਨ ਧਨ ਸਭ ਤੇਰਾ ਹੈ, (ਤੇਰੇ ਤੋਂ ਭਿੰਨ ਮੇਰੀ) ਹੋਰ ਕੋਈ ਥਾਂ ਨਹੀਂ ਹੈ। ਜਿਵੇਂ ਤੂੰ ਰਖਦਾ ਹੈਂ, ਤਿਵੇਂ ਹੀ ਰਹਿਣਾ ਹੈ, ਤੇਰਾ (ਦਿੱਤਾ ਹੋਇਆ ਹੀ) ਪਾਉਂਦਾ ਅਤੇ ਖਾਉਂਦਾ ਹਾਂ।੧। ਮੈਂ ਸਾਧ-ਸੰਗਤ ਤੋਂ ਵਾਰਨੇ ਜਾਂਦਾ ਹਾਂ (ਜਿਸ ਕਰਕੇ ਮੈਂ) ਫਿਰ ਜਨਮਾਂ ਵਿਚ ਨਹੀਂ ਭਟਕਦਾ। (ਹੇ ਪ੍ਰਭੂ!) ਦਾਸ ਨਾਨਕ ਤੇਰੀ ਸ਼ਰਣ ਵਿਚ ਪਿਆ ਹੈ, ਜਿਵੇਂ ਚੰਗਾ ਲਗਦਾ ਹੈ ਤਿਵੇਂ ਹੀ ਚਲਾਈ ਚਲੋ।੨।੭੫।੯੮।

**ਸਾਰਗ ਮਹਲਾ ੫**

ਹੇ ਮਨ! ਨਾਮ (ਸਿਮਰਨ ਦਾ) ਸੁਖ ਸ੍ਰੇਸ਼ਠ ਹੈ। ਹੋਰ ਮਾਇਆਵੀ ਕੰਮ ਬੇਕਾਰ ਹਨ ਅਤੇ ਸਭ ਸੁਆਹ ਵਰਗੇ ਦਿਸਦੇ ਹਨ।੧ ਰਹਾਉ। ਪ੍ਰਾਣੀ ਗ੍ਰਿਹਸਥ (*ਗ੍ਰਿਹਿ*) ਦੇ ਅੰਨ੍ਹੇ ਖੂਹ ਵਿਚ ਡਿਗਿਆ ਰਹਿੰਦਾ ਹੈ (ਜਿਥੇ) ਨਰਕ ਵਰਗਾ ਘੁਪ ਹਨੇਰਾ ਹੁੰਦਾ ਹੈ। ਅਨੇਕ ਜੂਨਾਂ ਵਿਚ ਭਰਮਦਾ ਹੋਇਆ (ਪ੍ਰਾਣੀ) ਹਾਰ ਗਿਆ ਹੈ, (ਪਰ ਫਿਰ ਵੀ) ਬਾਰ ਬਾਰ ਭਟਕਦਾ ਰਹਿੰਦਾ ਹੈ।੧। ਹੇਪਤਿਤਾਂ ਨੂੰ ਪਵਿਤਰ ਕਰਨ ਵਾਲੇ! ਹੇ ਭਗਤ/ਭਗਤੀ ਨੂੰ ਪਿਆਰਨ ਵਾਲੇ! (ਮੈਂ) ਗ਼ਰੀਬ ਉਪਰ ਕ੍ਰਿਪਾ ਕਰ। ਹੱਥ ਜੋੜ ਕੇ ਨਾਨਕ ਦਾਨ ਮੰਗਦਾ ਹੈ ਕਿ ਸਾਧ-ਸੰਗ (ਰਾਹੀਂ ਮੇਰਾ) ਉਧਾਰ ਕਰ ਦਿਓ।੨।੭੬।੯੯।

**ਸਾਰਗ ਮਹਲਾ ੫**

ਜਿਥੇ ਪ੍ਰਭੂ ਦਾ ਪ੍ਰਤਾਪ ਸਥਾਪਿਤ ਹੋਵੇ, (ਉਥੋਂ) ਤਿੰਨੋ ਤਾਪ ਨਸ਼ਟ ਹੋ ਜਾਂਦੇ ਹਨ ਅਤੇ ਆਧਿ, ਬਿਆਧਿ ਅਤੇ ਉਪਾਧਿ ਸਭ (ਬੀਮਾਰੀਆਂ) ਖ਼ਤਮ ਹੋ ਜਾਂਦੀਆਂ ਹਨ।੧ ਰਹਾਉ। ਸਦਾ ਸਦੀਵੀ ਅਵਿਨਾਸ਼ੀ (ਪ੍ਰਭੂ) ਦੇ ਗੁਣ ਗਾਉਣ ਨਾਲ ਤ੍ਰਿਸ਼ਨਾ ਬੁਝ ਜਾਂਦੀ ਹੈ, ਸਭ ਆਸਾਂ ਪੂਰਣ ਹੋ ਜਾਂਦੀਆਂ ਹਨ ਅਤੇ ਮਨ, ਤਨ ਤੇ ਆਤਮਾ ਸੰਤੁਸ਼ਟ ਹੋ ਜਾਂਦੀ ਹੈ।੧। ਸਾਧ-ਸੰਗ ਨਾਲ ਕਾਮ, ਕ੍ਰੋਧ, ਲੋਭ, ਹੰਕਾਰ, ਈਰਖਾ (*ਮਤਸਰ*) (ਆਦਿ ਮਨੋ-ਵਿਕਾਰ) ਖਪ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ)

ਭਗਤਿ ਵਛਲ ਭੈ ਕਾਟਨਹਾਰੇ ਨਾਨਕ ਕੇ ਮਾਈ ਬਾਪ ॥੨॥੭੭॥੧੦੦॥

ਸਾਰਗ ਮਹਲਾ ੫ ॥
ਆਤੁਰੁ ਨਾਮ ਬਿਨੁ ਸੰਸਾਰ ॥
ਤ੍ਰਿਪਤਿ ਨ ਹੋਵਤ ਕੂਕਰੀ ਆਸਾ ਇਤੁ ਲਾਗੋ ਬਿਖਿਆ ਛਾਰ ॥੧॥ ਰਹਾਉ ॥
ਪਾਇ ਠਗਉਰੀ ਆਪਿ ਭੁਲਾਇਓ ਜਨਮਤ ਬਾਰੋ ਬਾਰ ॥
ਹਰਿ ਕਾ ਸਿਮਰਨੁ ਨਿਮਖ ਨ ਸਿਮਰਿਓ ਜਮਕੰਕਰ ਕਰਤ ਖੁਆਰ ॥੧॥
ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਤੇਰਿਆ ਸੰਤਹ ਕੀ ਰਾਵਾਰ ॥
ਨਾਨਕ ਦਾਸੁ ਦਰਸੁ ਪ੍ਰਭ ਜਾਚੈ ਮਨ ਤਨ ਕੋ ਆਧਾਰ ॥੨॥੭੮॥੧੦੧॥

ਸਾਰਗ ਮਹਲਾ ੫ ॥
ਮੈਲਾ ਹਰਿ ਕੇ ਨਾਮ ਬਿਨੁ ਜੀਉ ॥
ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ ਬਿਖੈ ਠਗਉਰੀ ਪੀਉ ॥੧॥ ਰਹਾਉ ॥
ਕੋਟਿ ਜਨਮ ਭ੍ਰਮਤੌ ਬਹੁ ਭਾਂਤੀ ਥਿਤਿ ਨਹੀ ਕਤਹੂ ਪਾਈ ॥
ਪੂਰਾ ਸਤਿਗੁਰੁ ਸਹਜਿ ਨ ਭੇਟਿਆ ਸਾਕਤੁ ਆਵੈ ਜਾਈ ॥੧॥
ਰਾਖਿ ਲੇਹੁ ਪ੍ਰਭ ਸੰਮ੍ਰਿਥ ਦਾਤੇ ਤੁਮ ਪ੍ਰਭ ਅਗਮ ਅਪਾਰ ॥
ਨਾਨਕ ਦਾਸ ਤੇਰੀ ਸਰਣਾਈ ਭਵਜਲੁ ਉਤਰਿਓ ਪਾਰ ॥੨॥੭੯॥੧੦੨॥

ਸਾਰਗ ਮਹਲਾ ੫ ॥
ਰਮਣ ਕਉ ਰਾਮ ਕੇ ਗੁਣ ਬਾਦ ॥
ਸਾਧਸੰਗਿ ਧਿਆਈਐ ਪਰਮੇਸਰੁ ਅੰਮ੍ਰਿਤ ਜਾ ਕੇ ਸੁਆਦ ॥੧॥ ਰਹਾਉ ॥
ਸਿਮਰਤ ਏਕੁ ਅਚੁਤ ਅਬਿਨਾਸੀ ਬਿਨਸੇ ਮਾਇਆ ਮਾਦ ॥
ਸਹਜ ਅਨਦ ਅਨਹਦ ਧੁਨਿ ਬਾਣੀ ਬਹੁਰਿ ਨ ਭਏ ਬਿਖਾਦ ॥੧॥
ਸਨਕਾਦਿਕ ਬ੍ਰਹਮਾਦਿਕ ਗਾਵਤ ਗਾਵਤ ਸੁਕ ਪ੍ਰਹਿਲਾਦ ॥
ਪੀਵਤ ਅਮਿਉ ਮਨੋਹਰ ਹਰਿ ਰਸੁ ਜਪਿ ਨਾਨਕ ਹਰਿ ਬਿਸਮਾਦ ॥੨॥੮੦॥੧੦੩॥

ਸਾਰਗ ਮਹਲਾ ੫ ॥
ਕੀਨੇ੍ ਪਾਪ ਕੇ ਬਹੁ ਕੋਟ ॥
ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ ਛੋਟ ॥੧॥ ਰਹਾਉ ॥
ਮਹਾ ਬਜਰ ਬਿਖ ਬਿਆਧੀ ਸਿਰਿ ਉਠਾਈ ਪੋਟ ॥
ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਾਸੇ ਝੋਟ ॥੧॥
ਪਸੁ ਪਰੇਤ ਉਸਟ ਗਰਧਭ ਅਨਿਕ ਜੋਨੀ ਲੇਟ ॥
ਭਜੁ ਸਾਧਸੰਗਿ ਗੋਬਿੰਦ ਨਾਨਕ ਕਛੁ ਨ ਲਾਗੈ ਫੇਟ ॥੨॥੮੧॥੧੦੪॥

ਭਗਤ/ਭਗਤੀ ਨੂੰ ਪਿਆਰ ਕਰਨ ਵਾਲੇ ਅਤੇ (ਦੁਨਿਆਵੀ) ਭੈ ਨੂੰ ਕਟਣ ਵਾਲੇ (ਪ੍ਰਭੂ ਮੇਰੇ) ਮਾਤਾ ਪਿਤਾ ਹਨ।੨।੭੭।੧੦੦।

**ਸਾਰਗ ਮਹਲਾ ੫**

(ਪ੍ਰਭੂ ਦੇ) ਨਾਮ ਤੋਂ ਬਿਨਾ (ਸਾਰਾ) ਸੰਸਾਰ ਵਿਆਕਲ (*ਆਤੁਰੁ*) ਹੈ। ਆਸਾ ਰੂਪ ਕੁੱਤੀ ਤ੍ਰਿਪਤ ਨਹੀਂ ਹੁੰਦੀ, ਇਸ ਕਰਕੇ (ਮਨੁੱਖ) ਮਾਇਆ ਰੂਪ ਸੁਆਹ ਵਿਚ ਲਗਿਆ ਰਹਿੰਦਾ ਹੈ।੧।ਰਹਾਉ। (ਪ੍ਰਭੂ ਨੇ ਮਾਇਆ ਰੂਪ) ਠਗ-ਬੂਟੀ ਪਾ ਕੇ ਆਪ ਹੀ (ਜੀਵ ਨੂੰ) ਭੁਲਾਇਆ ਹੋਇਆ ਹੈ, (ਫਲਸਰੂਪ) ਬਾਰ ਬਾਰ ਜੰਮਦਾ ਰਹਿੰਦਾ ਹੈ। (ਜੋ) ਹਰਿ ਦਾ ਸਿਮਰਨ ਨਿਮਖ ਭਰ ਲਈ ਨਹੀਂ ਕਰਦਾ, (ਉਸ ਨੂੰ) ਜਮ-ਦੂਤ ਖੁਆਰ ਕਰਦੇ ਹਨ।੧। ਹੇ ਗ਼ਰੀਬਾਂ ਦੇ ਦੁਖ ਦੂਰ ਕਰਨ ਵਾਲੇ (ਪ੍ਰਭੂ ਮੇਰੇ ਉਪਰ) ਦਿਆਲ ਹੋਵੋ, (ਮੈਂ) ਤੇਰੇ ਸੰਤਾਂ (ਦੇ ਚਰਣਾਂ) ਦੀ ਧੂੜ (*ਰਾਵਾਰ*) ਹਾਂ। ਦਾਸ ਨਾਨਕ ਪ੍ਰਭੂ ਦੇ ਦਰਸ਼ਨ ਦੀ ਯਾਚਨਾ ਕਰਦਾ ਹੈ, (ਜੋ) ਮਨ ਤਨ ਦਾ ਆਧਾਰ ਹੈ।੨।੭੮।੧੦੧।

**ਸਾਰਗ ਮਹਲਾ ੫**

ਹਰਿ ਦੇ ਨਾਮ ਤੋਂ ਬਿਨਾ (ਇਹ) ਜੀਵ ਮੈਲਾ ਹੈ। ਉਸ ਸਤਿਸਰੂਪ ਪ੍ਰਭੂ ਨੇ (ਜੀਵ ਨੂੰ) ਵਿਸ਼ੈਲੀ ਠਗ-ਬੂਟੀ ਪਿਲਾ ਕੇ ਆਪ ਹੀ ਭੁਲਾਇਆ ਹੋਇਆ ਹੈ।੧।ਰਹਾਉ। ਕਰੋੜਾਂ ਜਨਮਾਂ ਵਿਚ ਅਨੇਕ ਤਰ੍ਹਾਂ ਨਾਲ ਭਟਕਦਾ ਹੋਇਆ (ਮਨੁੱਖ) ਕਿਤੇ ਵੀ ਠਿਕਾਣਾ ਪ੍ਰਾਪਤ ਨਹੀਂ ਕਰਦਾ। (ਜਿਸ ਨੂੰ) ਸਹਿਜ ਢੰਗ ਨਾਲ ਪੂਰਾ ਸਤਿਗੁਰੂ ਨਹੀਂ ਮਿਲਦਾ, (ਉਹ) ਸਾਕਤ ਆਉਂਦਾ ਜਾਂਦਾ (ਅਰਥਾਤ ਜੰਮਦਾ ਮਰਦਾ) ਰਹਿੰਦਾ ਹੈ।੧। ਹੇ ਸਮਰਥ ਦਾਤੇ! ਹੇ ਪ੍ਰਭੂ! ਤੁਸੀਂ ਅਗਮ ਅਤੇ ਅਪਰ-ਅਪਾਰ ਹੋ, (ਕ੍ਰਿਪਾ ਪੂਰਵਕ ਸੇਵਕ ਨੂੰ) ਬਚਾ ਲਵੋ। ਦਾਸ ਨਾਨਕ (ਦਾ ਕਥਨ ਹੈ ਕਿ ਜੋ ਮਨੁੱਖ) ਤੇਰੀ ਸ਼ਰਣ ਵਿਚ (ਆ ਜਾਂਦਾ ਹੈ, ਉਹ) ਭਵ-ਸਾਗਰ ਤੋਂ ਪਾਰ ਲੰਘ ਜਾਂਦਾ ਹੈ।੨।੭੯।੧੦੨।

**ਸਾਰਗ ਮਹਲਾ ੫**

ਸਿਮਰਨ ਲਈ ਪ੍ਰਭੂ ਦੇ ਗੁਣਾਂ ਦਾ ਉਚਾਰਨਾ (ਹੀ ਉਤਮ ਹੈ)। ਸਾਧ-ਸੰਗ ਵਿਚ ਪਰਮੇਸ਼ਵਰ ਨੂੰ ਧਿਆਉਣਾ ਚਾਹੀਦਾ ਹੈ, (ਜਿਸ ਦੇ ਗੁਣਾਂ ਦਾ) ਸੁਆਦ ਅੰਮ੍ਰਿਤ ਵਰਗਾ ਹੈ।੧।ਰਹਾਉ। ਸਦਾ ਸਦੀਵੀ ਇਕ ਅਵਿਨਾਸ਼ੀ (ਪ੍ਰਭੂ) ਦੇ (ਨਾਮ-)ਸਿਮਰਨ ਨਾਲ ਮਾਇਆ ਦੇ ਨਸ਼ੇ (*ਮਾਦ*) ਨਸ਼ਟ ਹੋ ਜਾਂਦੇ ਹਨ। (ਫਲਸਰੂਪ) ਸਹਿਜ ਆਨੰਦ (ਪ੍ਰਾਪਤ ਹੋ ਜਾਂਦਾ ਹੈ), (ਪ੍ਰਭੂ ਦੀ) ਬਾਣੀ ਦੀ ਅਨਹਦ ਧੁਨੀ (ਹੋਣ ਲਗ ਜਾਂਦੀ ਹੈ) ਅਤੇ ਫਿਰ ਦੁਖ-ਕਲੇਸ਼ ਨਹੀਂ ਹੁੰਦੇ।੧। (ਉਸ ਪ੍ਰਭੂ ਦੇ ਗੁਣ) ਸਨਕ ਆਦਿਕ (ਬ੍ਰਹਮਾ ਪੁੱਤਰ), ਬ੍ਰਹਮਾ ਆਦਿ (ਦੇਵਤੇ) ਗਾਉਂਦੇ ਹਨ, ਸ਼ੁਕਦੇਵ ਅਤੇ ਪ੍ਰਹਿਲਾਦ ਵੀ ਗਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ) ਮਨਮੋਹਕ ਹਰਿ ਦਾ (ਨਾਮ ਰੂਪ) ਅੰਮ੍ਰਿਤ ਰਸ ਪੀਣ ਅਤੇ ਹਰਿ ਨੂੰ ਜਪਣ ਨਾਲ (ਮਨੁੱਖ) ਵਿਸਮਾਦੀ ਸਥਿਤੀ (ਨੂੰ ਪ੍ਰਾਪਤ ਹੋ ਜਾਂਦਾ ਹੈ)।੨।੮੦।੧੦੩।

**ਸਾਰਗ ਮਹਲਾ ੫**

(ਮਨੁੱਖ ਨੇ ਆਪਣੇ ਇਰਦ ਗਿਰਦ) ਪਾਪਾਂ ਦੇ ਬਹੁਤ ਕਿਲ੍ਹੇ ਉਸਾਰ ਲਏ ਹਨ। ਦਿਨ ਰਾਤ (ਪਾਪ ਕਰਨੋ) ਥਕਦਾ ਨਹੀਂ ਹੈ। (ਉਸ ਦੀ) ਕਿਤੇ ਵੀ ਖ਼ਲਾਸੀ ਨਹੀਂ ਹੁੰਦੀ।੧। ਰਹਾਉ। (ਮਨੁੱਖ ਨੇ) ਬੜੇ ਕਠੋਰ ਪਾਪਾਂ/ਦੁਖਾਂ ਦੀ ਵਿਸ਼ ਭਰੀ ਪੋਟਲੀ ਸਿਰ ਉਪਰ ਉਠਾਈ ਹੋਈ ਹੈ। (ਜਦੋਂ) ਜਮ (ਆ ਕੇ) ਝਾਟਿਓਂ ਫੜ ਲੈਂਦਾ ਹੈ, (ਤਾਂ ਉਸ ਦੀਆਂ ਅੱਖਾਂ) ਛਿਣ ਭਰ ਵਿਚ ਖੁਲ੍ਹ ਜਾਂਦੀਆਂ ਹਨ।੧। (ਪ੍ਰਭੂ ਤੋਂ ਬੇਮੁਖ ਹੋਇਆ ਵਿਅਕਤੀ) ਪਸ਼ੂਆਂ, ਪ੍ਰੇਤਾਂ, ਊਠਾਂ, ਖੋਤਿਆਂ ਦੀਆਂ ਅਨੇਕ ਜੂਨਾਂ ਵਿਚ ਲੇਟਦਾ/ਰੁਲਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਗਿਆਸੂ!) ਸਾਧ-ਸੰਗ ਵਿਚ ਗੋਬਿੰਦ ਦਾ ਭਜਨ ਕਰ, (ਫਿਰ ਜਮ ਦੀ) ਕੁਝ ਵੀ ਸਟ ਨਹੀਂ ਲਗਦੀ।੩।੮੧।੧੦੪।

ਸਾਰਗ ਮਹਲਾ ੫ ॥
ਅੰਧੇ ਖਾਵਹਿ ਬਿਸੂ ਕੇ ਗਟਾਕ ॥
ਨੈਨ ਸ੍ਰਵਨ ਸਰੀਰੁ ਸਭੁ ਹੁਟਿਓ ਸਾਸੁ ਗਇਓ ਤਤ ਘਾਟ ॥੧॥ ਰਹਾਉ ॥
ਅਨਾਥ ਰਵਾਣਿ ਉਦਰੁ ਲੇ ਪੋਖਹਿ ਮਾਇਆ ਗਈਆ ਹਾਟਿ ॥
ਕਿਲਬਿਖ ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਹਿ ਛਾਂਟਿ ॥੧॥
ਨਿੰਦਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਉਪਰਿ ਮਟਾਕ ॥
ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ ॥੨॥੮੨॥੧੦੫॥

ਸਾਰਗ ਮਹਲਾ ੫ ॥
ਟੂਟੀ ਨਿੰਦਕ ਕੀ ਅਧ ਬੀਚ ॥
ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ ਆਇ ਪਹੂਚੀ ਮੀਚ ॥੧॥ ਰਹਾਉ ॥
ਉਸ ਕਾ ਕਹਿਆ ਕੋਇ ਨ ਸੁਣਈ ਕਹੀ ਨ ਬੈਸਣੁ ਪਾਵੈ ॥
ਈਹਾਂ ਦੁਖੁ ਆਗੈ ਨਰਕੁ ਭੁੰਚੈ ਬਹੁ ਜੋਨੀ ਭਰਮਾਵੈ ॥੧॥
ਪ੍ਰਗਟੁ ਭਇਆ ਖੰਡੀ ਬ੍ਰਹਮੰਡੀ ਕੀਤਾ ਅਪਣਾ ਪਾਇਆ ॥
ਨਾਨਕ ਸਰਣਿ ਨਿਰਭਉ ਕਰਤੇ ਕੀ ਅਨਦ ਮੰਗਲ ਗੁਣ ਗਾਇਆ ॥੨॥੮੩॥੧੦੬॥

ਸਾਰਗ ਮਹਲਾ ੫ ॥
ਤ੍ਰਿਸਨਾ ਚਲਤ ਬਹੁ ਪਰਕਾਰਿ ॥
ਪੂਰਨ ਹੋਤ ਨ ਕਤਹੁ ਬਾਤਹਿ ਅੰਤਿ ਪਰਤੀ ਹਾਰਿ ॥੧॥ ਰਹਾਉ ॥
ਸਾਂਤਿ ਸੂਖ ਨ ਸਹਜੁ ਉਪਜੈ ਇਹੈ ਇਸੁ ਬਿਉਹਾਰਿ ॥
ਆਪ ਪਰ ਕਾ ਕਛੁ ਨ ਜਾਨੈ ਕਾਮ ਕ੍ਰੋਧਹਿ ਜਾਰਿ ॥੧॥
ਸੰਸਾਰ ਸਾਗਰੁ ਦੁਖਿ ਬਿਆਪਿਓ ਦਾਸ ਲੇਵਹੁ ਤਾਰਿ ॥
ਚਰਨ ਕਮਲ ਸਰਣਾਇ ਨਾਨਕ ਸਦ ਸਦਾ ਬਲਿਹਾਰਿ ॥੨॥੮੪॥੧੦੭॥

ਸਾਰਗ ਮਹਲਾ ੫ ॥
ਰੇ ਪਾਪੀ ਤੈ ਕਵਨ ਕੀ ਮਤਿ ਲੀਨ ॥
ਨਿਮਖ ਘਰੀ ਨ ਸਿਮਰਿ ਸੁਆਮੀ ਜੀਉ ਪਿੰਡੁ ਜਿਨਿ ਦੀਨ ॥੧॥ ਰਹਾਉ ॥
ਖਾਤ ਪੀਵਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ ॥
ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ ॥੧॥
ਮਹਾ ਮਾਦ ਬਿਕਾਰ ਬਾਧਾ ਅਨਿਕ ਜੋਨਿ ਭ੍ਰਮੀਨ ॥
ਗੋਬਿੰਦ ਬਿਸਰੇ ਕਵਨ ਦੁਖ ਗਨੀਅਹਿ ਸੁਖੁ ਨਾਨਕ ਹਰਿ ਪਦ ਚੀਨ੍ ॥੨॥੮੫॥੧੦੮॥

ਸਾਰਗ ਮਹਲਾ ੫ ॥
ਮਾਈ ਰੀ ਚਰਨਹ ਓਟ ਗਹੀ ॥
ਦਰਸਨੁ ਪੇਖਿ ਮੇਰਾ ਮਨੁ ਮੋਹਿਓ ਦੁਰਮਤਿ ਜਾਤ ਬਹੀ ॥੧॥ ਰਹਾਉ ॥

**ਸਾਰਗ ਮਹਲਾ ੫**

ਅਗਿਆਨੀ (ਵਿਅਕਤੀ ਵਿਸ਼ਿਆਂ ਰੂਪ) ਵਿਸ਼ ਨੂੰ ਗਟਗਟ ਕਰਕੇ ਪੀਉਂਦਾ/ਖਾਉਂਦਾ ਹੈ। (ਅੰਤ ਕਾਲ ਨੂੰ) ਅੱਖਾਂ, ਕੰਨ, ਸ਼ਰੀਰ ਸਭ ਥਕ ਜਾਂਦੇ ਹਨ ਅਤੇ ਸੁਆਸ ਵੀ ਤੁਰਤ ਘਟ ਜਾਂਦੇ ਹਨ।੧।ਰਹਾਉ। (ਉਹ) ਗ਼ਰੀਬਾਂ ਨੂੰ ਦੁਖੀ ਕਰਕੇ (*ਰਞਾਣਿ*) ਆਪਣਾ ਢਿਡ ਭਰਦਾ ਹੈ, (ਪਰ ਅੰਤ ਨੂੰ) ਮਾਇਆ ਦੂਰ ਹਟ ਜਾਂਦੀ ਹੈ। ਪਾਪ (*ਕਿਲਬਿਖ*) ਕਰ ਕਰ ਕੇ ਪਛਤਾਉਂਦਾ ਹੈ, (ਪਰ ਉਨ੍ਹਾਂ ਦੀ) ਕਦੇ ਵੀ ਛਾਂਟੀ ਨਹੀਂ ਕਰਦਾ।੧। (ਉਸ) ਨਿੰਦਕ ਨੂੰ ਜਮ-ਦੂਤ ਆ ਕੇ ਮਾਰਦੇ ਹਨ ਅਤੇ ਸਿਰ ਉਪਰ ਤੜਾਕਾ (*ਮਟਾਕ*) ਲਗਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ ਅਗਿਆਨੀ ਵਿਅਕਤੀ ਨੇ) ਆਪਣੀ ਕਟਾਰ ਆਪ ਨੂੰ ਹੀ ਮਾਰ ਲਈ ਹੈ ਅਤੇ ਆਪਣੇ ਮਨ ਨੂੰ ਫਟੜ ਕਰ ਲਿਆ ਹੈ।੨।੯੨।੧੦੫।

**ਸਾਰਗ ਮਹਲਾ ੫**

ਨਿੰਦਕ (ਵਿਅਕਤੀ) ਦੀ (ਜੀਵਨ-ਡੋਰ) ਅਧਵਾਟਿਓਂ ਟੁਟ ਜਾਂਦੀ ਹੈ। ਪ੍ਰਭੂ ਆਪ ਹੀ ਸੇਵਕ ਦਾ ਰਾਖਾ ਹੁੰਦਾ ਹੈ ਅਤੇ ਬੇਮੁਖ ਨੂੰ ਮੌਤ ਆ ਪਹੁੰਚਦੀ ਹੈ।੧।ਰਹਾਉ। ਉਸ (ਨਿੰਦਕ) ਦਾ ਬੋਲਿਆ ਹੋਇਆ ਕੋਈ ਨਹੀਂ ਸੁਣਦਾ ਅਤੇ (ਉਹ) ਕਿਤੇ ਵੀ ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ। (ਉਹ) ਇਸ ਲੋਕ ਵਿਚ ਦੁਖ (ਪਾਉਂਦਾ ਹੈ), ਪਰਲੋਕ ਵਿਚ ਨਰਕ ਭੋਗਦਾ ਹੈ ਅਤੇ ਬਹੁਤ ਜੂਨਾਂ ਵਿਚ ਭਟਕਦਾ ਹੈ।੧। (ਉਹ) ਖੰਡਾਂ ਬ੍ਰਹਮੰਡਾਂ ਵਿਚ ਨਸ਼ਰ ਹੁੰਦਾ ਹੈ ਅਤੇ ਆਪਣੇ ਕੀਤੇ (ਦਾ ਫਲ) ਪਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ ਸੇਵਕ) ਨਿਰਭਉ ਕਰਤਾ ਪੁਰਖ ਦੀ ਸ਼ਰਣ ਵਿਚ ਪਿਆ ਰਹਿੰਦਾ ਹੈ ਅਤੇ (ਪ੍ਰਭੂ ਦੇ) ਆਨੰਦਦਾਇਕ ਮੰਗਲਮਈ ਗੁਣਾਂ ਨੂੰ ਗਾਉਂਦਾ ਰਹਿੰਦਾ ਹੈ।੨।੯੩।੧੦੬।

**ਸਾਰਗ ਮਹਲਾ ੫**

(ਮਨੁੱਖ ਅੰਦਰ) ਤ੍ਰਿਸ਼ਨਾ ਕਈ ਤਰ੍ਹਾਂ ਨਾਲ ਚਲਦੀ ਰਹਿੰਦੀ ਹੈ। (ਇਹ) ਕਿਸੇ ਗੱਲੋਂ ਪੂਰੀ ਨਹੀਂ ਹੁੰਦੀ, ਅੰਤ ਵਿਚ ਹਾਰ ਜਾਂਦੀ ਹੈ (ਅਰਥਾਤ ਮਰਣ ਉਪਰੰਤ ਖ਼ਤਮ ਹੋ ਜਾਂਦੀ ਹੈ)।੧।ਰਹਾਉ। (ਤ੍ਰਿਸ਼ਨਾ ਕਰਕੇ ਮਨੁੱਖ ਦੇ ਹਿਰਦੇ ਵਿਚ) ਸ਼ਾਂਤੀ ਅਤੇ ਸਹਿਜ ਸੁਖ ਪੈਦਾ ਨਹੀਂ ਹੁੰਦੇ, ਇਹੀ ਇਸ (ਤ੍ਰਿਸ਼ਨਾ) ਦਾ ਵਿਵਹਾਰ ਹੈ। (ਇਹ) ਆਪਣੇ ਪਰਾਏ ਨੂੰ ਕੁਝ ਨਹੀਂ ਸਮਝਦੀ ਅਤੇ ਕਾਮ ਕ੍ਰੋਧ ਨਾਲ (ਜੀਵ) ਨੂੰ ਸਾੜ ਦਿੰਦੀ ਹੈ।੧। (ਤ੍ਰਿਸ਼ਨਾ ਕਰਕੇ) ਸੰਸਾਰ ਸਮੁੰਦਰ ਦੁਖਾਂ ਨਾਲ ਭਰਿਆ ਪਿਆ ਹੈ, (ਹੇ ਪ੍ਰਭੂ! ਆਪਣੇ) ਦਾਸ ਨੂੰ ਤਾਰ ਲਵੋ। ਨਾਨਕ (ਦਾ ਕਥਨ ਹੈ ਕਿ ਹੇ ਪਰਮਾਤਮਾ! ਮੈਂ ਤੇਰੇ) ਚਰਣ-ਕਮਲਾਂ ਦੀ ਸ਼ਰਣ ਵਿਚ (ਆ ਪਿਆ ਹਾਂ, ਮੈਂ ਤੇਰੇ ਤੋਂ) ਸਦਾ ਸਦਾ ਬਲਿਹਾਰ ਜਾਂਦਾ ਹਾਂ।੨।੯੪।੧੦੭।

**ਸਾਰਗ ਮਹਲਾ ੫**

ਹੇ ਪਾਪੀ! ਤੂੰ ਕਿਸ ਦੀ ਮਤਿ ਲਈ ਹੈ। (ਤੂੰ ਇਕ) ਨਿਮਖ ਜਾਂ ਘੜੀ ਲਈ ਵੀ ਸੁਆਮੀ ਨੂੰ ਯਾਦ ਨਹੀਂ ਕੀਤਾ, ਜਿਸ ਨੇ (ਤੈਨੂੰ) ਜਿੰਦ ਅਤੇ ਸ਼ਰੀਰ ਦਿੱਤੇ ਹਨ।੧।ਰਹਾਉ। (ਜਿਸ ਪ੍ਰਭੂ ਦੀ ਮਿਹਰ ਦੇ ਸਦਕੇ ਤੂੰ) ਖਾਉਂਦਾ, ਪੀਉਂਦਾ ਅਤੇ ਸੁਖ ਨਾਲ ਸੌਂਦਾ ਹੈਂ, (ਪਰ ਉਸ ਦੇ) ਨਾਮ ਨੂੰ ਸਿਮਰਦਿਆਂ ਦੁਖੀ ਹੁੰਦਾ ਹੈਂ। ਗਰਭ (ਵੇਲੇ ਤੂੰ ਮਾਤਾ ਦੇ) ਪੇਟ ਵਿਚ ਵਿਰਲਾਪ ਕਰਦਾ ਸੀ ਅਤੇ ਉਥੇ ਗ਼ਰੀਬੜਾ ਜਿਹਾ ਬਣਿਆਂ ਰਹਿੰਦਾ ਸੀ।੧। (ਤੂੰ) ਵਡੇ ਵਿਕਾਰਾਂ ਦੇ ਨਸ਼ੇ ਵਿਚ ਬੰਨ੍ਹਿਆ ਹੋਇਆ ਅਨੇਕ ਜੂਨਾਂ ਵਿਚ ਭਟਕਦਾ ਫਿਰਦਾ ਹੈਂ। ਨਾਨਕ (ਦਾ ਕਥਨ ਹੈ ਕਿ) ਗੋਬਿੰਦ ਦੇ ਵਿਸਰਨ ਨਾਲ ਕਿਹੜੇ ਕਿਹੜੇ ਦੁਖ ਗਿਣੀਏ, ਹਰਿ ਦੇ ਚਰਣਾਂ ਨੂੰ ਪਛਾਣਨ ਨਾਲ ਹੀ ਸੁਖ (ਮਿਲਦਾ ਹੈ)।੨।੯੫।੧੦੮।

**ਸਾਰਗ ਮਹਲਾ ੫**

ਹੇ ਮਾਤਾ! (ਜਦੋਂ ਦੀ ਮੈਂ ਪ੍ਰਭੂ ਦੇ) ਚਰਣਾਂ ਦੀ ਓਟ ਪਕੜੀ ਹੈ, (ਉਸ ਦਾ) ਦਰਸ਼ਨ ਕਰਕੇ ਮੇਰਾ ਮਨ ਮੋਹਿਆ ਗਿਆ ਹੈ ਅਤੇ ਦੁਰਮਤਿ ਦੂਰ ਹੋ ਗਈ ਹੈ।੧।ਰਹਾਉ। (ਪ੍ਰਭੂ) ਅਥਾਹ ਹੈ,

ਅਗਹ ਅਗਾਧਿ ਊਚ ਅਬਿਨਾਸੀ ਕੀਮਤਿ ਜਾਤ ਨ ਕਹੀ ॥
ਜਲਿ ਥਲਿ ਪੇਖਿ ਪੇਖਿ ਮਨੁ ਬਿਗਸਿਓ ਪੂਰਿ ਰਹਿਓ ਸ੍ਰਬ ਮਹੀ ॥੧॥
ਦੀਨ ਦਇਆਲ ਪ੍ਰੀਤਮ ਮਨਮੋਹਨ ਮਿਲਿ ਸਾਧਹ ਕੀਨੋ ਸਹੀ ॥
ਸਿਮਰਿ ਸਿਮਰਿ ਜੀਵਤ ਹਰਿ ਨਾਨਕ ਜਮ ਕੀ ਭੀਰ ਨ ਫਹੀ ॥੨॥੯੬॥੧੦੯॥

ਸਾਰਗ ਮਹਲਾ ੫ ॥
ਮਾਈ ਰੀ ਮਨੁ ਮੇਰੋ ਮਤਵਾਰੋ ॥
ਪੇਖਿ ਦਇਆਲ ਅਨਦ ਸੁਖ ਪੂਰਨ ਹਰਿ ਰਸਿ ਰਪਿਓ ਖੁਮਾਰੋ ॥੧॥ ਰਹਾਉ ॥
ਨਿਰਮਲ ਭਏ ਊਜਲ ਜਸੁ ਗਾਵਤ ਬਹੁਰਿ ਨ ਹੋਵਤ ਕਾਰੋ ॥
ਚਰਨ ਕਮਲ ਸਿਉ ਡੋਰੀ ਰਾਚੀ ਭੇਟਿਓ ਪੁਰਖੁ ਅਪਾਰੋ ॥੧॥
ਕਰੁ ਗਹਿ ਲੀਨੇ ਸਰਬਸੁ ਦੀਨੇ ਦੀਪਕ ਭਇਓ ਉਜਾਰੋ ॥
ਨਾਨਕ ਨਾਮਿ ਰਸਿਕ ਬੈਰਾਗੀ ਕੁਲਹ ਸਮੂਹਾਂ ਤਾਰੋ ॥੨॥੯੭॥੧੧੦॥

ਸਾਰਗ ਮਹਲਾ ੫ ॥
ਮਾਈ ਰੀ ਆਨ ਸਿਮਰਿ ਮਰਿ ਜਾਂਹਿ ॥
ਤਿਆਗਿ ਗੋਬਿਦੁ ਜੀਅਨ ਕੋ ਦਾਤਾ ਮਾਇਆ ਸੰਗਿ ਲਪਟਾਹਿ ॥੧॥ ਰਹਾਉ ॥
ਨਾਮੁ ਬਿਸਾਰਿ ਚਲਹਿ ਅਨ ਮਾਰਗਿ ਨਰਕ ਘੋਰ ਮਹਿ ਪਾਹਿ ॥
ਅਨਿਕ ਸਜਾਂਈ ਗਣਤ ਨ ਆਵੈ ਗਰਭੈ ਗਰਭਿ ਭ੍ਰਮਾਹਿ ॥੧॥
ਸੇ ਧਨਵੰਤੇ ਸੇ ਪਤਿਵੰਤੇ ਹਰਿ ਕੀ ਸਰਣਿ ਸਮਾਹਿ ॥
ਗੁਰ ਪ੍ਰਸਾਦਿ ਨਾਨਕ ਜਗੁ ਜੀਤਿਓ ਬਹੁਰਿ ਨ ਆਵਹਿ ਜਾਂਹਿ ॥੨॥੯੮॥੧੧੧॥

ਸਾਰਗ ਮਹਲਾ ੫ ॥
ਹਰਿ ਕਾਟੀ ਕੁਟਿਲਤਾ ਕੁਠਾਰਿ ॥
ਭ੍ਰਮ ਬਨ ਦਹਨ ਭਏ ਖਿਨ ਭੀਤਰਿ ਰਾਮ ਨਾਮ ਪਰਹਾਰਿ ॥੧॥ ਰਹਾਉ ॥
ਕਾਮ ਕ੍ਰੋਧ ਨਿੰਦਾ ਪਰਹਰੀਆ ਕਾਢੇ ਸਾਧੂ ਕੈ ਸੰਗਿ ਮਾਰਿ ॥
ਜਨਮੁ ਪਦਾਰਥੁ ਗੁਰਮੁਖਿ ਜੀਤਿਆ ਬਹੁਰਿ ਨ ਜੂਐ ਹਾਰਿ ॥੧॥
ਆਠ ਪਹਰ ਪ੍ਰਭ ਕੇ ਗੁਣ ਗਾਵਹ ਪੂਰਨ ਸਬਦਿ ਬੀਚਾਰਿ ॥
ਨਾਨਕ ਦਾਸਨਿ ਦਾਸੁ ਜਨੁ ਤੇਰਾ ਪੁਨਹ ਪੁਨਹ ਨਮਸਕਾਰਿ ॥੨॥੯੯॥੧੧੨॥

ਸਾਰਗ ਮਹਲਾ ੫ ॥
ਪੋਥੀ ਪਰਮੇਸਰ ਕਾ ਥਾਨੁ ॥
ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥੧॥ ਰਹਾਉ ॥
ਸਾਧਿਕ ਸਿਧ ਸਗਲ ਮੁਨਿ ਲੋਚਹਿ ਬਿਰਲੇ ਲਾਗੈ ਧਿਆਨੁ ॥
ਜਿਸਹਿ ਕ੍ਰਿਪਾਲੁ ਹੋਇ ਮੇਰਾ ਸੁਆਮੀ ਪੂਰਨ ਤਾ ਕੋ ਕਾਮੁ ॥੧॥
ਜਾ ਕੈ ਰਿਦੈ ਵਸੈ ਭੈ ਭੰਜਨੁ ਤਿਸੁ ਜਾਨੈ ਸਗਲ ਜਹਾਨੁ ॥

ਅਗਾਧ ਹੈ, (ਬਹੁਤ) ਉੱਚਾ ਹੈ, ਨਾਸ਼ ਰਹਿਤ ਹੈ, (ਉਸ ਦੀ) ਕੀਮਤ ਕਹੀ ਨਹੀਂ ਜਾ ਸਕਦੀ। (ਉਸ ਨੂੰ) ਜਲ ਥਲ ਵਿਚ ਵੇਖ ਵੇਖ ਕੇ (ਮੇਰਾ) ਮਨ ਖਿੜ ਗਿਆ ਹੈ, (ਉਹ) ਸਾਰੀ ਧਰਤੀ ਵਿਚ ਵਿਆਪਕ ਹੋ ਰਿਹਾ ਹੈ।੧। ਗ਼ਰੀਬਾਂ ਉਪਰ ਦਇਆ ਕਰਨ ਵਾਲਾ ਮਨਮੋਹਨ ਪ੍ਰੀਤਮ (ਮੈਂ) ਸਾਧਾਂ ਨੂੰ ਮਿਲ ਕੇ ਪਛਾਣਿਆ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਪ੍ਰਭੂ ਨੂੰ ਸਿਮਰ ਸਿਮਰ ਕੇ ਜੀਉਂਦਾ ਹਾਂ ਅਤੇ ਜਮ ਦੀ ਭੀੜ ਵਿਚ ਫਸਦਾ ਨਹੀਂ ਹਾਂ।੨।੮੬।੧੦੯।

**ਸਾਰਗ ਮਹਲਾ ੫**

ਹੇ ਮਾਤਾ! ਮੇਰਾ ਮਨ (ਪ੍ਰਭੂ ਦੇ ਸਿਮਰਨ ਵਿਚ) ਮਸਤ ਹੈ। (ਉਸ) ਦਇਆਲੂ ਦੇ ਦਰਸ਼ਨ ਕਰਕੇ (ਮੇਰੇ ਅੰਦਰ) ਪੂਰੀ ਤਰ੍ਹਾਂ ਆਨੰਦ ਅਤੇ ਸੁਖ (ਵਸ ਗਏ ਹਨ)। ਹਰਿ (ਦੇ ਨਾਮ) ਰਸ ਵਿਚ ਰੰਗੀਜ ਕੇ ਮਸਤ ਹੋ ਗਿਆ ਹਾਂ।੧।ਰਹਾਉ। (ਪ੍ਰਭੂ ਦਾ) ਉਜਲਾ ਜਸ ਗਾਉਣ ਨਾਲ (ਅਸੀਂ) ਪਵਿਤਰ ਹੋ ਗਏ ਹਾਂ, ਹੁਣ ਫਿਰ ਕਾਲੇ ਨਹੀਂ ਹੁੰਦੇ (ਅਰਥਾਤ ਅਪਵਿਤਰ ਨਹੀਂ ਹੁੰਦੇ)। (ਪ੍ਰਭੂ ਦੇ) ਚਰਣ ਕਮਲਾਂ ਨਾਲ (ਸੁਰਤਿ ਦੀ) ਡੋਰ ਜੁੜ ਗਈ ਹੈ ਅਤੇ ਅਪਾਰ ਪੁਰਖ ਨਾਲ ਮੇਲ ਹੋ ਗਿਆ ਹੈ।੧। (ਪ੍ਰਭੂ ਨੇ) ਹੱਥ ਪਕੜ ਕੇ ਸਭ ਕੁਝ ਬਖ਼ਸ਼ ਦਿੱਤਾ ਹੈ ਅਤੇ (ਹਿਰਦੇ ਵਿਚ ਗਿਆਨ ਦੇ) ਦੀਪਕ ਦਾ ਪ੍ਰਕਾਸ਼ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ ਜੋ ਸਾਧਕ) ਵੈਰਾਗੀ ਹੋ ਕੇ ਨਾਮ ਦਾ ਰਸਿਕ ਬਣਿਆ ਹੈ, (ਉਸ ਨੇ) ਸਾਰੀਆਂ ਕੁਲਾਂ ਨੂੰ (ਭਵ-ਸਾਗਰ ਤੋਂ) ਪਾਰ ਲੰਘਾ ਲਿਆ ਹੈ।੨।੮੭।੧੧੦।

**ਸਾਰਗ ਮਹਲਾ ੫**

ਹੇ ਮਾਤਾ! (ਪ੍ਰਭੂ ਤੋਂ) ਭਿੰਨ ਨੂੰ ਸਿਮਰਨ ਨਾਲ (ਜੀਵ ਜੀਉਂਦੇ ਹੀ) ਮਰ ਜਾਂਦੇ ਹਨ। ਜੀਵਾਂ ਨੂੰ ਦਾਤਾਂ ਦੇਣ ਵਾਲੇ ਗੋਬਿੰਦ ਨੂੰ ਛਡ ਕੇ ਮਾਇਆ ਨਾਲ ਜੁੜ ਜਾਂਦੇ ਹਨ।੧।ਰਹਾਉ। (ਜੋ) ਨਾਮ ਨੂੰ ਵਿਸਾਰ ਕੇ ਹੋਰ ਮਾਰਗ ਉਪਰ ਚਲਦੇ ਹਨ, (ਉਹ) ਘੋਰ ਨਰਕ ਵਿਚ ਪੈਂਦੇ ਹਨ। (ਉਹ) ਅਨੇਕ ਸਜ਼ਾਵਾਂ ਪਾਉਂਦੇ ਹਨ (ਜਿਨ੍ਹਾਂ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ। (ਉਹ) ਗਰਭ ਜੂਨਾਂ ਵਿਚ ਹੀ ਭਟਕਦੇ ਰਹਿੰਦੇ ਹਨ।੧। ਉਹ ਧਨਵੰਤ ਅਤੇ ਪਤਵੰਤ ਹਨ, (ਜੋ) ਹਰਿ ਦੀ ਸ਼ਰਣ ਵਿਚ ਸਮਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੇ) ਗੁਰੂ ਦੀ ਕ੍ਰਿਪਾ ਨਾਲ ਜਗਤ ਨੂੰ ਜਿਤ ਲਿਆ ਹੈ ਅਤੇ ਫਿਰ ਜੰਮਦੇ ਮਰਦੇ ਨਹੀਂ ਹਨ।੨।੮੮।੧੧੧।

**ਸਾਰਗ ਮਹਲਾ ੫**

ਹਰਿ ਨੇ (ਜਿਸ ਮਨੁੱਖ ਦੇ ਅੰਦਰੋਂ) ਕਪਟ (*ਕੁਟਿਲਤਾ*) ਨੂੰ ਕੁਹਾੜੇ ਨਾਲ ਕਟ ਦਿੱਤਾ ਹੈ, (ਉਸ ਦੇ ਅੰਦਰੋਂ) ਰਾਮ-ਨਾਮ ਦੀ ਚੋਟ ਨਾਲ ਭਰਮ ਦਾ ਬਨ ਛਿਣ ਵਿਚ ਸੜ ਗਿਆ ਹੈ।੧।ਰਹਾਉ। (ਉਸ ਨੇ) ਕਾਮ, ਕ੍ਰੋਧ, ਨਿੰਦਿਆ (ਆਦਿ ਵਿਕਾਰਾਂ) ਨੂੰ ਸਾਧੂ/ਗੁਰੂ ਦੀ ਸੰਗਤ ਨਾਲ ਦੂਰ ਕਰ ਦਿੱਤਾ (*ਪਰਹਰੀਆ*) ਹੈ, ਮਾਰ ਕੇ ਕਢ ਦਿੱਤਾ ਹੈ। (ਉਸ ਨੇ) ਗੁਰੂ ਦੁਆਰਾ ਜਨਮ ਪਦਾਰਥ ਜਿਤ ਲਿਆ ਹੈ, ਫਿਰ (ਉਹ) ਜੂਏ ਵਿਚ ਹਾਰਦਾ ਨਹੀਂ ਹੈ।੧। (ਉਹ ਸਾਧਕ) ਅੱਠੇ ਪਹਿਰ ਪ੍ਰਭੂ ਦੇ ਗੁਣ ਗਾਉਂਦਾ ਹੈ ਅਤੇ ਪੂਰੀ ਤਰ੍ਹਾਂ ਸ਼ਬਦ ਦਾ ਵਿਚਾਰ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਤੇਰਾ ਸੇਵਕ ਹੈ (ਮੈਂ ਉਸ ਦੇ ਦਾਸਾਂ ਦਾ ਦਾਸ ਹਾਂ), (ਉਸ ਨੂੰ) ਬਾਰ ਬਾਰ ਨਮਸਕਾਰ ਕਰਦਾ ਹਾਂ।੨।੮੯।੧੧੨।

**ਸਾਰਗ ਮਹਲਾ ੫**

(ਧੁਰ ਦੀ ਬਾਣੀ ਦੀ) ਪੋਥੀ ਵਿਚ ਪ੍ਰਭੂ ਦਾ ਠਿਕਾਣਾ ਹੁੰਦਾ ਹੈ। (ਜੋ ਵਿਅਕਤੀ) ਸਾਧ-ਸੰਗ ਵਿਚ ਗੋਬਿੰਦ ਦੇ ਗੁਣ ਗਾਉਂਦਾ ਹੈ, (ਉਸ ਨੂੰ) ਪੂਰਣ ਬ੍ਰਹਮ-ਗਿਆਨ ਪ੍ਰਾਪਤ ਹੋ ਜਾਂਦਾ ਹੈ।੧।ਰਹਾਉ। ਸਾਧਕ, ਸਿੱਧ, ਸਾਰੇ ਮੁਨੀ (ਪ੍ਰਭੂ ਨੂੰ ਪ੍ਰਾਪਤ ਕਰਨ ਦੀ) ਇੱਛਾ ਰਖਦੇ ਹਨ, ਪਰ (ਕਿਸੇ) ਵਿਰਲੇ ਦਾ ਧਿਆਨ ਜੁੜਦਾ ਹੈ। ਜਿਸ ਉਤੇ ਮੇਰਾ ਸੁਆਮੀ ਕ੍ਰਿਪਾਲ ਹੁੰਦਾ ਹੈ, ਉਸ ਦੇ ਕੰਮ ਪੂਰੇ ਹੋ ਜਾਂਦੇ ਹਨ।੧। ਜਿਸ ਦੇ ਹਿਰਦੇ ਵਿਚ ਭੈ ਨੂੰ ਖ਼ਤਮ ਕਰਨ ਵਾਲਾ (ਪ੍ਰਭੂ) ਵਸਦਾ ਹੈ, ਉਸ ਨੂੰ ਸਾਰਾ ਜਗਤ

ਖਿਨੁ ਪਲੁ ਬਿਸਰੁ ਨਹੀ ਮੇਰੇ ਕਰਤੇ ਇਹੁ ਨਾਨਕੁ ਮਾਂਗੈ ਦਾਨੁ ॥੨॥੯੦॥੧੧੩॥

ਸਾਰਗ ਮਹਲਾ ੫ ॥
ਵੂਠਾ ਸਰਬ ਥਾਈ ਮੇਹੁ ॥
ਅਨਦ ਮੰਗਲ ਗਾਉ ਹਰਿ ਜਸੁ ਪੂਰਨ ਪ੍ਰਗਟਿਓ ਨੇਹੁ ॥੧॥ ਰਹਾਉ ॥
ਚਾਰਿ ਕੁੰਟ ਦਹ ਦਿਸਿ ਜਲ ਨਿਧਿ ਊਨ ਥਾਉ ਨ ਕੇਹੁ ॥
ਕ੍ਰਿਪਾ ਨਿਧਿ ਗੋਬਿੰਦ ਪੂਰਨ ਜੀਅ ਦਾਨੁ ਸਭ ਦੇਹੁ ॥੧॥
ਸਤਿ ਸਤਿ ਹਰਿ ਸਤਿ ਸੁਆਮੀ ਸਤਿ ਸਾਧਸੰਗੇਹੁ ॥
ਸਤਿ ਤੇ ਜਨ ਜਿਨ ਪਰਤੀਤਿ ਉਪਜੀ ਨਾਨਕ ਨਹ ਭਰਮੇਹੁ ॥੨॥੯੧॥੧੧੪॥

ਸਾਰਗ ਮਹਲਾ ੫ ॥
ਗੋਬਿਦ ਜੀਉ ਤੂ ਮੇਰੇ ਪ੍ਰਾਨ ਅਧਾਰ ॥
ਸਾਜਨ ਮੀਤ ਸਹਾਈ ਤੁਮ ਹੀ ਤੂ ਮੇਰੋ ਪਰਵਾਰ ॥੧॥ ਰਹਾਉ ॥
ਕਰੁ ਮਸਤਕਿ ਧਾਰਿਓ ਮੇਰੈ ਮਾਥੈ ਸਾਧਸੰਗਿ ਗੁਣ ਗਾਏ ॥
ਤੁਮਰੀ ਕ੍ਰਿਪਾ ਤੇ ਸਭ ਫਲ ਪਾਏ ਰਸਕਿ ਰਾਮ ਨਾਮ ਧਿਆਏ ॥੧॥
ਅਬਿਚਲ ਨੀਵ ਧਰਾਈ ਸਤਿਗੁਰਿ ਕਬਹੂ ਡੋਲਤ ਨਾਹੀ ॥
ਗੁਰ ਨਾਨਕ ਜਬ ਭਏ ਦਇਆਰਾ ਸਰਬ ਸੁਖਾ ਨਿਧਿ ਪਾਂਹੀ ॥੨॥੯੨॥੧੧੫॥

ਸਾਰਗ ਮਹਲਾ ੫ ॥
ਨਿਬਹੀ ਨਾਮ ਕੀ ਸਚੁ ਖੇਪ ॥
ਲਾਭੁ ਹਰਿ ਗੁਣ ਗਾਇ ਨਿਧਿ ਧਨੁ ਬਿਖੈ ਮਾਹਿ ਅਲੇਪ ॥੧॥ ਰਹਾਉ ॥
ਜੀਅ ਜੰਤ ਸਗਲ ਸੰਤੋਖੇ ਆਪਨਾ ਪ੍ਰਭੁ ਧਿਆਇ ॥
ਰਤਨ ਜਨਮੁ ਅਪਾਰ ਜੀਤਿਓ ਬਹੁੜਿ ਜੋਨਿ ਨ ਪਾਇ ॥੧॥
ਭਏ ਕ੍ਰਿਪਾਲ ਦਇਆਲ ਗੋਬਿਦ ਭਇਆ ਸਾਧੂ ਸੰਗੁ ॥
ਹਰਿ ਚਰਨ ਰਾਸਿ ਨਾਨਕ ਪਾਈ ਲਗਾ ਪ੍ਰਭ ਸਿਉ ਰੰਗੁ ॥੨॥੯੩॥੧੧੬॥

ਸਾਰਗ ਮਹਲਾ ੫ ॥
ਮਾਈ ਰੀ ਪੇਖਿ ਰਹੀ ਬਿਸਮਾਦ ॥
ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ੍ਵਾਦ ॥੧॥ ਰਹਾਉ ॥
ਮਾਤ ਪਿਤਾ ਬੰਧਪ ਹੈ ਸੋਈ ਮਨਿ ਹਰਿ ਕੋ ਅਹਿਲਾਦ ॥
ਸਾਧਸੰਗਿ ਗਾਏ ਗੁਨ ਗੋਬਿੰਦ ਬਿਨਸਿਓ ਸਭੁ ਪਰਮਾਦ ॥੧॥
ਡੋਰੀ ਲਪਟਿ ਰਹੀ ਚਰਨਹ ਸੰਗਿ ਭ੍ਰਮ ਭੈ ਸਗਲੇ ਖਾਦ ॥
ਏਕੁ ਅਧਾਰੁ ਨਾਨਕ ਜਨ ਕੀਆ ਬਹੁਰਿ ਨ ਜੋਨਿ ਭ੍ਰਮਾਦ ॥੨॥੯੪॥੧੧੭॥

ਜਾਣਦਾ ਹੈ। ਹੇ ਮੇਰੇ ਕਰਤਾ ਪੁਰਖ! ਛਿਣ ਪਲ ਲਈ ਵੀ (ਮੈਨੂੰ) ਨ ਵਿਸਰ—ਨਾਨਕ (ਤੇਰੇ ਪਾਸੋਂ) ਇਹ ਦਾਨ ਮੰਗਦਾ ਹੈ।੨।੯੦।੧੧੩।

**ਸਾਰਗ ਮਹਲਾਂ ੫**

(ਪ੍ਰਭੂ ਦੀ ਮਿਹਰ ਦਾ) ਮੀਂਹ ਸਭ ਥਾਵਾਂ (ਅਰਥਾਤ ਹਿਰਦਿਆਂ) ਵਿਚ ਵਰ੍ਹਿਆ ਹੈ। (ਇਸ ਲਈ ਹੇ ਭਾਈ!) ਹਰਿ ਦਾ ਆਨੰਦ-ਦਾਇਕ ਅਤੇ ਮੰਗਲਮਈ ਜਸ ਗਾਓ, (ਕਿਉਂਕਿ ਪ੍ਰਭੂ ਦਾ) ਪਿਆਰ ਪੂਰੀ ਤਰ੍ਹਾਂ ਪ੍ਰਗਟ ਹੋਇਆ ਹੈ।੧ ਰਹਾਉ। ਜਲ-ਨਿਧਾਨ (ਪ੍ਰਭੂ) ਚੌਹਾਂ ਪਾਸੇ ਅਤੇ ਦਸਾਂ ਦਿਸ਼ਾਵਾਂ ਵਿਚ (ਵਿਆਪਕ ਹੈ), ਕੋਈ ਵੀ ਥਾਂ ਖ਼ਾਲੀ ਨਹੀਂ ਹੈ। ਕ੍ਰਿਪਾ-ਨਿਧਾਨ ਗੋਬਿੰਦ (ਸਰਬਤ੍ਰ) ਪਰਿਪੂਰਣ ਹੈ ਅਤੇ ਸਭ ਨੂੰ ਜੀਵਨ-ਦਾਨ ਦਿੰਦਾ ਹੈ।੧। ਪ੍ਰਭੂ ਸੁਆਮੀ (ਤਿੰਨ-ਕਾਲ) ਸਤਿ ਹੈ ਅਤੇ ਸਾਧ-ਸੰਗ ਵੀ ਸਤਿ ਹੈ। ਨਾਨਕ (ਦਾ ਕਥਨ ਹੈ ਕਿ) ਉਹ ਸੇਵਕ ਵੀ ਸਤਿ ਹਨ, ਜਿਨ੍ਹਾਂ ਦੇ ਹਿਰਦੇ ਵਿਚ ਵਿਸ਼ਵਾਸ/ਸ਼ਰਧਾ ਪੈਦਾ ਹੋਈ ਹੈ ਅਤੇ (ਕੋਈ) ਭਰਮ ਨਹੀਂ (ਰਹਿ ਗਿਆ)।੨।੯੧।੧੧੪।

**ਸਾਰਗ ਮਹਲਾ ੫**

ਹੇ ਪ੍ਰਭੂ! ਤੂੰ ਮੇਰੇ ਪ੍ਰਾਣਾਂ ਦਾ ਆਧਾਰ ਹੈਂ। ਤੂੰ ਹੀ ਮੇਰਾ ਸੱਜਣ, ਮਿਤਰ ਅਤੇ ਸਾਥੀ ਹੈਂ ਅਤੇ ਤੂੰ ਹੀ ਮੇਰਾ ਪਰਿਵਾਰ ਹੈਂ।੧ ਰਹਾਉ। (ਜਦੋਂ ਦਾ ਤੂੰ) ਮੇਰੇ ਮਸਤਕ ਉਪਰ ਹੱਥ ਧਰਿਆ ਹੈ, (ਤਦੋਂ ਤੋਂ ਮੈਂ) ਸਾਧ-ਸੰਗ ਵਿਚ (ਤੇਰੇ) ਗੁਣਾਂ ਦਾ ਗਾਇਨ ਕੀਤਾ ਹੈ। ਤੇਰੀ ਕ੍ਰਿਪਾ ਨਾਲ (ਮੈਂ) ਸਭ ਫਲ ਪਾ ਲਏ ਹਨ ਅਤੇ ਪ੍ਰੇਮ ਵਿਚ ਭਿਜ ਕੇ (*ਰਸਕਿ*) ਰਾਮ-ਨਾਮ ਨੂੰ ਧਿਆਇਆ ਹੈ।੧। ਸਤਿਗੁਰੂ ਨੇ (ਮੇਰੇ ਹਿਰਦੇ ਵਿਚ ਨਾਮ ਦੀ) ਦ੍ਰਿੜ੍ਹ ਨੀਂਹ ਧਰ ਦਿੱਤੀ ਹੈ, (ਜੋ) ਕਦੇ ਡੋਲਦੀ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਜਦੋਂ ਗੁਰੂ ਦਿਆਲ ਹੁੰਦਾ ਹੈ, (ਤਦੋਂ) ਸਾਰੇ ਸੁਖਾਂ ਦਾ ਖ਼ਜ਼ਾਨਾ (ਅਰਥਾਤ ਭਗਤੀ) ਪ੍ਰਾਪਤ ਹੋ ਜਾਂਦਾ ਹੈ।੨।੯੨।੧੧੫।

**ਸਾਰਗ ਮਹਲਾ ੫**

(ਸਾਡੇ ਨਾਲ) ਨਾਮ ਦਾ ਸੱਚਾ ਸੌਦਾ (*ਖੇਪ*) ਨਿਭਿਆ ਹੈ। ਹਰਿ ਦੇ ਗੁਣਾਂ ਨੂੰ ਗਾਉਣ ਨਾਲ (ਆਤਮਿਕ) ਲਾਭ (ਪ੍ਰਾਪਤ ਹੋਇਆ ਹੈ)। (ਇਹੀ ਸਾਡਾ) ਖ਼ਜ਼ਾਨਾ ਅਤੇ ਧਨ ਹੈ ਅਤੇ (ਇਸੇ ਕਰਕੇ) ਵਿਸ਼ਿਆਂ ਤੋਂ ਨਿਰਲਿਪਤ ਰਹੇ ਹਾਂ।੧ ਰਹਾਉ। ਆਪਣੇ ਪ੍ਰਭੂ ਦੀ ਆਰਾਧਨਾ ਕਰਕੇ ਸਭ ਜੀਵ ਜੰਤ ਸੰਤੁਸ਼ਟ ਹੋ ਗਏ ਹਨ। (ਜਿਸ ਨੇ ਆਪਣਾ) ਅਪਾਰ ਅਤੇ ਰਤਨ ਵਰਗਾ ਜਨਮ ਜਿਤ ਲਿਆ ਹੈ, ਉਹ ਫਿਰ ਜੂਨਾਂ ਵਿਚ ਪਾਇਆ ਨਹੀਂ ਜਾਂਦਾ।੧। (ਜਿਸ ਉਪਰ) ਗੋਬਿੰਦ ਕ੍ਰਿਪਾਲ ਅਤੇ ਦਿਆਲ ਹੁੰਦੇ ਹਨ, (ਉਸ ਨੂੰ ਸਾਧੂ/ਗੁਰੂ ਦਾ ਸੰਗ) ਪ੍ਰਾਪਤ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਵਿਅਕਤੀ ਨੇ) ਹਰਿ ਦੇ ਚਰਣ ਰੂਪ ਪੂੰਜੀ ਪ੍ਰਾਪਤ ਕਰ ਲਈ ਹੈ ਅਤੇ (ਉਸ ਦਾ) ਪ੍ਰਭੂ ਨਾਲ ਪ੍ਰੇਮ ਲਗ ਗਿਆ ਹੈ।੨।੯੩।੧੧੬।

**ਸਾਰਗ ਮਹਲਾ ੫**

ਹੇ ਮਾਤਾ! (ਮੈਂ ਪ੍ਰਭੂ ਦਾ ਦਰਸ਼ਨ) ਵੇਖ ਕੇ ਹੈਰਾਨ ਹੋ ਰਹੀ ਹਾਂ। ਅਨਹਦ ਧੁਨੀ ਨੇ ਮੇਰਾ ਮਨ ਮੋਹ ਲਿਆ ਹੈ। ਉਸ (ਧੁਨੀ) ਦਾ ਸੁਆਦ ਅਸਚਰਜ ਭਰਿਆ ਹੈ।੧ ਰਹਾਉ। ਉਹ (ਪ੍ਰਭੂ ਹੀ ਮੇਰਾ) ਪਿਤਾ, ਮਾਤਾ ਅਤੇ ਸੰਬੰਧੀ ਹੈ, (ਮੇਰੇ) ਮਨ ਵਿਚ ਹਰਿ ਦਾ ਆਨੰਦ (*ਅਹਿਲਾਦ*) (ਪ੍ਰਾਪਤ ਹੋਇਆ ਹੈ)। ਸਾਧ-ਸੰਗ ਵਿਚ ਗੋਬਿੰਦ ਦਾ (ਜੋ) ਗੁਣ-ਗਾਨ ਕੀਤਾ ਹੈ, (ਉਸ ਨਾਲ ਵਿਕਾਰਾਂ ਦੀ) ਮਸਤੀ (*ਪਰਮਾਦ*) ਦੂਰ ਹੋ ਗਈ ਹੈ।੧। (ਮੇਰੇ ਪ੍ਰੇਮ ਦੀ) ਡੋਰੀ (ਪ੍ਰਭੂ ਦੇ) ਚਰਣਾਂ ਨਾਲ ਲਿਪਟੀ ਹੋਈ ਹੈ (ਜਿਸ ਕਰਕੇ ਮੇਰੇ) ਸਾਰੇ ਭਰਮ ਅਤੇ ਡਰ ਨਸ਼ਟ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ ਜਿਸ) ਸੇਵਕ ਨੇ ਇਕ (ਨਾਮ) ਨੂੰ ਆਧਾਰ ਬਣਾਇਆ ਹੈ, (ਉਹ) ਫਿਰ ਜੂਨਾਂ ਵਿਚ ਭਟਕਦਾ ਨਹੀਂ ਹੈ।੨।੯੪।੧੧੭।

ਸਾਰਗ ਮਹਲਾ ੫ ॥
ਮਾਈ ਰੀ ਮਾਤੀ ਚਰਣ ਸਮੂਹ ॥
ਏਕਸੁ ਬਿਨੁ ਹਉ ਆਨ ਨ ਜਾਨਉ ਦੁਤੀਆ ਭਾਉ ਸਭ ਲੂਹ ॥੧॥ ਰਹਾਉ ॥
ਤਿਆਗਿ ਗੋੁਪਾਲ ਅਵਰ ਜੋ ਕਰਣਾ ਤੇ ਬਿਖਿਆ ਕੇ ਖੂਹ ॥
ਦਰਸ ਪਿਆਸ ਮੇਰਾ ਮਨੁ ਮੋਹਿਓ ਕਾਢੀ ਨਰਕ ਤੇ ਧੂਹ ॥੧॥
ਸੰਤ ਪ੍ਰਸਾਦਿ ਮਿਲਿਓ ਸੁਖਦਾਤਾ ਬਿਨਸੀ ਹਉਮੈ ਹੂਹ ॥
ਰਾਮ ਰੰਗਿ ਰਾਤੇ ਦਾਸ ਨਾਨਕ ਮਉਲਿਓ ਮਨੁ ਤਨੁ ਜੂਹ ॥੨॥੯੫॥੧੧੮॥

ਸਾਰਗ ਮਹਲਾ ੫ ॥
ਬਿਨਸੇ ਕਾਚ ਕੇ ਬਿਉਹਾਰ ॥
ਰਾਮ ਭਜੁ ਮਿਲਿ ਸਾਧਸੰਗਤਿ ਇਹੈ ਜਗ ਮਹਿ ਸਾਰ ॥੧॥ ਰਹਾਉ ॥
ਈਤ ਊਤ ਨ ਡੋਲਿ ਕਤਹੂ ਨਾਮੁ ਹਿਰਦੈ ਧਾਰਿ ॥
ਗੁਰ ਚਰਨ ਬੋਹਿਥ ਮਿਲਿਓ ਭਾਗੀ ਉਤਰਿਓ ਸੰਸਾਰ ॥੧॥
ਜਲਿ ਥਲਿ ਮਹੀਅਲਿ ਪੂਰਿ ਰਹਿਓ ਸਰਬ ਨਾਥ ਅਪਾਰ ॥
ਹਰਿ ਨਾਮੁ ਅੰਮ੍ਰਿਤੁ ਪੀਉ ਨਾਨਕ ਆਨ ਰਸ ਸਭਿ ਖਾਰ ॥੨॥੯੬॥੧੧੯॥

ਸਾਰਗ ਮਹਲਾ ੫ ॥
ਤਾ ਤੇ ਕਰਣ ਪਲਾਹ ਕਰੇ ॥
ਮਹਾ ਬਿਕਾਰ ਮੋਹ ਮਦ ਮਾਤੌ ਸਿਮਰਤ ਨਾਹਿ ਹਰੇ ॥੧॥ ਰਹਾਉ ॥
ਸਾਧਸੰਗਿ ਜਪਤੇ ਨਾਰਾਇਣ ਤਿਨ ਕੇ ਦੋਖ ਜਰੇ ॥
ਸਫਲ ਦੇਹ ਧੰਨਿ ਓਇ ਜਨਮੇ ਪ੍ਰਭ ਕੈ ਸੰਗਿ ਰਲੇ ॥੧॥
ਚਾਰਿ ਪਦਾਰਥ ਅਸਟ ਦਸਾ ਸਿਧਿ ਸਭ ਊਪਰਿ ਸਾਧ ਭਲੇ ॥
ਨਾਨਕ ਦਾਸ ਧੂਰਿ ਜਨ ਬਾਂਛੈ ਉਧਰਹਿ ਲਾਗਿ ਪਲੇ ॥੨॥੯੭॥੧੨੦॥

ਸਾਰਗ ਮਹਲਾ ੫ ॥
ਹਰਿ ਕੇ ਨਾਮ ਕੇ ਜਨ ਕਾਂਖੀ ॥
ਮਨਿ ਤਨਿ ਬਚਨਿ ਏਹੀ ਸੁਖੁ ਚਾਹਤ ਪ੍ਰਭ ਦਰਸੁ ਦੇਖਹਿ ਕਬ ਆਖੀ ॥੧॥ ਰਹਾਉ ॥
ਤੂ ਬੇਅੰਤੁ ਪਾਰਬ੍ਰਹਮ ਸੁਆਮੀ ਗਤਿ ਤੇਰੀ ਜਾਇ ਨ ਲਾਖੀ ॥
ਚਰਨ ਕਮਲ ਪ੍ਰੀਤਿ ਮਨੁ ਬੇਧਿਆ ਕਰਿ ਸਰਬਸੁ ਅੰਤਰਿ ਰਾਖੀ ॥੧॥
ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਇਹ ਬਾਣੀ ਰਸਨਾ ਭਾਖੀ ॥
ਜਪਿ ਰਾਮ ਨਾਮੁ ਨਾਨਕ ਨਿਸਤਰੀਐ ਹੋਰੁ ਦੁਤੀਆ ਬਿਰਥੀ ਸਾਖੀ ॥੨॥੯੮॥੧੨੧॥

ਸਾਰਗ ਮਹਲਾ ੫ ॥
ਮਾਖੀ ਰਾਮ ਕੀ ਤੂ ਮਾਖੀ ॥
ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ ॥੧॥ ਰਹਾਉ ॥
ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ ਇਹ ਬਿਧਿ ਦੇਖੀ ਆਖੀ ॥

ਸਾਰਗ ਮਹਲਾ ੫

ਹੇ ਮਾਤਾ! (ਮੈਂ ਪ੍ਰਭੂ ਦੇ) ਚਰਣਾਂ ਵਿੱਚ ਪੂਰੀ ਤਰ੍ਹਾਂ ਮਸਤ ਹੋ ਗਈ ਹਾਂ। ਇਕ (ਹਰਿ) ਤੋਂ ਬਿਨਾ ਮੈਂ ਹੋਰ ਕਿਸੇ ਨੂੰ ਨਹੀਂ ਜਾਣਦੀ (ਕਿਉਂਕਿ) ਸਭ ਦ੍ਵੈਤ-ਭਾਵ ਸਾੜ ਦਿੱਤਾ ਹੈ।੧।ਰਹਾਉ। ਪ੍ਰਭੂ ਨੂੰ ਤਿਆਗ ਕੇ ਹੋਰ ਜੋ ਕਰਨਾ ਹੈ, ਉਹ (ਸਭ) ਮਾਇਆ ਦੇ ਖੂਹ ਵਿਚ (ਡਿਗਣਾ ਹੈ)। ਮੇਰਾ ਮਨ (ਪ੍ਰਭੂ ਦੇ) ਦਰਸ਼ਨ ਦੀ ਪਿਆਸ ਵਿਚ ਲੀਨ ਹੈ, (ਜਿਸ ਨੇ ਮੈਨੂੰ) ਨਰਕ ਤੋਂ ਖਿਚ ਕੇ ਕਢ ਲਿਆ ਹੈ।੧। (ਜਿਸ ਨੂੰ) ਸੰਤ/ਗੁਰੂ ਦੀ ਕ੍ਰਿਪਾ ਨਾਲ ਸੁਖਦਾਤਾ (ਪ੍ਰਭੂ) ਮਿਲ ਪਿਆ ਹੈ, (ਉਸ ਦੀ) ਹਉਮੈ ਦਾ ਰੌਲਾ (*ਹੂਹ*) ਖ਼ਤਮ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ ਜੋ) ਸੇਵਕ ਪ੍ਰਭੂ ਦੇ (ਪ੍ਰੇਮ-)ਰੰਗ ਵਿਚ ਰੰਗੇ ਗਏ ਹਨ, (ਉਨ੍ਹਾਂ ਦੇ) ਮਨ ਤਨ ਦੀ ਜੂਹ ਹਰੀ ਭਰੀ ਹੋ ਗਈ ਹੈ।੨।੯੫।੧੧੮।

ਸਾਰਗ ਮਹਲਾ ੫

(ਹੇ ਜਿਗਿਆਸੂ!) ਕੱਚ ਦੇ (ਸਾਰੇ) ਵਿਵਹਾਰ ਨਸ਼ਟ ਹੋ ਜਾਂਦੇ ਹਨ। (ਇਸ ਲਈ) ਸਾਧ ਸੰਗਤ ਵਿਚ ਮਿਲ ਕੇ ਰਾਮ ਦਾ ਭਜਨ ਕਰ। ਇਹੀ ਜਗਤ ਵਿਚ ਸ੍ਰੇਸ਼ਠ ਪਦਾਰਥ ਹੈ।੧।ਰਹਾਉ। (ਜੋ ਪ੍ਰਭੂ ਦਾ) ਨਾਮ ਹਿਰਦੇ ਵਿਚ ਧਾਰਣ ਕਰਦਾ ਹੈ, (ਉਹ) ਕਦੇ ਵੀ ਲੋਕ ਪਰਲੋਕ ਵਿਚ ਡੋਲਦਾ ਨਹੀਂ ਹੈ। (ਜਿਸ) ਭਾਗਾਂ ਵਾਲੇ ਨੂੰ ਗੁਰੂ-ਚਰਣ ਰੂਪ ਜਹਾਜ਼ ਮਿਲ ਜਾਂਦਾ ਹੈ, (ਉਹ) ਭਵ-ਸਾਗਰ ਤੋਂ ਪਾਰ ਲੰਘ ਜਾਂਦਾ ਹੈ।੧। ਜਲ, ਥਲ ਅਤੇ ਪੁਲਾੜ ਵਿਚ (ਜੋ ਪ੍ਰਭੂ) ਵਿਆਪਕ ਹੋ ਰਿਹਾ ਹੈ, (ਉਹ) ਅਪਾਰ (ਪ੍ਰਭੂ) ਸਭ ਦਾ ਮਾਲਕ ਹੈ। ਨਾਨਕ (ਦਾ ਕਥਨ ਹੈ ਕਿ ਹੇ ਜੀਵ!) ਹਰਿ-ਨਾਮ ਰੂਪ ਅੰਮ੍ਰਿਤ ਪੀਂਦਾ ਰਹਿ, ਹੋਰ ਸਾਰੇ ਰਸ ਖਾਰੇ ਹਨ।੨।੯੬।੧੧੯।

ਸਾਰਗ ਮਹਲਾ ੫

(ਮਨੁੱਖ) ਇਸ ਲਈ ਪ੍ਰਲਾਪ ਅਤੇ ਕੀਰਨੇ ਪਾਉਂਦਾ ਰਹਿੰਦਾ ਹੈ (ਕਿਉਂਕਿ ਉਹ) ਮੋਹ ਦੇ ਨਸ਼ੇ ਕਰਕੇ ਭਿਆਨਕ ਵਿਕਾਰਾਂ ਵਿਚ ਮਗਨ ਰਹਿੰਦਾ ਹੈ ਅਤੇ ਪ੍ਰਭੂ ਦਾ ਸਿਮਰਨ ਨਹੀਂ ਕਰਦਾ।੧।ਰਹਾਉ। (ਜੋ ਵਿਅਕਤੀ) ਸਾਧ-ਸੰਗ ਵਿਚ ਨਾਰਾਇਣ (ਦਾ ਨਾਮ) ਜਪਦੇ ਹਨ, ਉਨ੍ਹਾਂ ਦੇ ਦੋਸ਼ ਨਸ਼ਟ ਹੋ ਜਾਂਦੇ ਹਨ। (ਉਨ੍ਹਾਂ ਦੀ) ਦੇਹ ਸਫਲ ਹੈ, ਉਨ੍ਹਾਂ ਦਾ ਜਨਮ ਧੰਨ ਹੈ, (ਉਹ) ਪ੍ਰਭੂ ਨਾਲ ਇਕਮਿਕ ਹੋ ਜਾਂਦੇ ਹਨ।੧। ਚਾਰ ਪਦਾਰਥਾਂ (ਧਰਮ, ਅਰਥ, ਕਾਮ, ਮੋਖ), ਅਠਾਰ੍ਹਾਂ ਸਿਧੀਆਂ ਆਦਿ ਸਭ ਤੋਂ ਸਾਧੂ-ਜਨ ਸ੍ਰੇਸ਼ਠ ਹਨ। ਦਾਸ ਨਾਨਕ ਉਨ੍ਹਾਂ ਸੇਵਕਾਂ ਦੀ (ਚਰਣ-)ਧੂੜ ਮੰਗਦਾ ਹੈ, (ਜੋ ਸੰਤਾਂ ਦੇ) ਲੜ ਲਗ ਕੇ (ਸੰਸਾਰ ਤੋਂ) ਤਰ ਜਾਂਦੇ ਹਨ।੨।੯੭।੧੨੦।

ਸਾਰਗ ਮਹਲਾ ੫

(ਪਰਮਾਤਮਾ ਦੇ) ਸੇਵਕ ਹਰਿ ਦੇ ਨਾਮ ਦੇ ਚਾਹਵਾਨ ਹਨ। ਉਹ ਮਨ, ਤਨ ਅਤੇ ਬੋਲ-ਬਾਣੀ ਕਰਕੇ ਇਹੀ ਸੁਖ ਚਾਹੁੰਦੇ ਹਨ ਕਿ ਪ੍ਰਭੂ ਦਾ ਦਰਸ਼ਨ ਕਦ ਅੱਖਾਂ ਨਾਲ ਵੇਖਣਗੇ।੧।ਰਹਾਉ। ਹੇ ਪ੍ਰਭੂ ਸੁਆਮੀ! ਤੂੰ ਬੇਅੰਤ ਹੈ, ਤੇਰੀ ਸਥਿਤੀ ਨੂੰ ਸਮਝਿਆ ਨਹੀਂ ਜਾ ਸਕਦਾ। (ਤੇਰੇ ਸੇਵਕਾਂ ਦਾ) ਮਨ ਤੇਰੇ ਚਰਣ-ਕਮਲਾਂ ਦੀ ਪ੍ਰੀਤ ਵਿਚ ਵਿੰਨ੍ਹਿਆ ਗਿਆ ਹੈ। (ਉਸ ਪ੍ਰੀਤ ਨੂੰ) ਸਭ ਕੁਝ ਮੰਨ ਕੇ (ਉਨ੍ਹਾਂ ਨੇ) ਹਿਰਦੇ ਅੰਦਰ ਰਖ ਲਿਆ ਹੈ।੧। ਨਾਨਕ (ਦਾ ਕਥਨ ਹੈ ਕਿ) ਵੇਦਾਂ, ਪੁਰਾਣਾਂ, ਸਮ੍ਰਿਤੀਆਂ ਅਤੇ ਸਾਧੂ-ਜਨਾਂ ਨੇ ਇਹ ਬੋਲ ਜੀਭ ਨਾਲ ਕਹੇ ਹਨ ਕਿ ਰਾਮ ਦਾ ਨਾਮ ਜਪ ਕੇ ਹੀ (ਭਵ-ਸਾਗਰ ਤੋਂ) ਤਰਿਆ ਜਾ ਸਕਦਾ ਹੈ। (ਇਸ ਤੋਂ ਭਿੰਨ) ਹੋਰ ਦੂਜੀ ਗੱਲ ਵਿਅਰਥ ਹੈ।੨।੯੮।੧੨੧।

ਸਾਰਗ ਮਹਲਾ ੫

ਹੇ (ਮਾਇਆ ਰੂਪ) ਮੱਖੀ! ਤੂੰ ਰਾਮ ਦੀ (ਸਿਰਜੀ ਹੋਈ) ਮੱਖੀ ਹੈਂ। ਜਿਥੇ (ਵਿਕਾਰਾਂ ਦੀ) ਦੁਰਗੰਧ (ਹੁੰਦੀ ਹੈ) ਉਥੇ ਤੂੰ ਬਹਿੰਦੀ ਹੈਂ ਅਤੇ ਵਿਸ਼ਿਆਂ ਦੇ ਮਹਾਨ ਨਸ਼ੇ ਨੂੰ ਭੋਗਦੀ ਹੈਂ।੧।ਰਹਾਉ। ਕਿਸੇ ਸਥਾਨ 'ਤੇ ਤੂੰ ਟਿਕਦੀ ਨਹੀਂ ਹੈਂ। (ਤੇਰੀ ਇਹ) ਵਿਧੀ (ਮੈਂ) ਅੱਖਾਂ ਨਾਲ ਵੇਖੀ ਹੈ। ਸੰਤਾਂ ਤੋਂ

ਸੰਤਾ ਬਿਨੁ ਤੈ ਕੋਇ ਨ ਛਾਡਿਆ ਸੰਤ ਪਰੇ ਗੋਬਿਦ ਕੀ ਪਾਖੀ ॥੧॥
ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ ॥
ਨਾਨਕ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ ॥੨॥੯੯॥੧੨੨॥

ਸਾਰਗ ਮਹਲਾ ੫ ॥
ਮਾਈ ਰੀ ਕਾਟੀ ਜਮ ਕੀ ਫਾਸ ॥
ਹਰਿ ਹਰਿ ਜਪਤ ਸਰਬ ਸੁਖ ਪਾਏ ਬੀਚੇ ਗ੍ਰਸਤ ਉਦਾਸ ॥੧॥ ਰਹਾਉ ॥
ਕਰਿ ਕਿਰਪਾ ਲੀਨੇ ਕਰਿ ਅਪੁਨੇ ਉਪਜੀ ਦਰਸ ਪਿਆਸ ॥
ਸੰਤਸੰਗਿ ਮਿਲਿ ਹਰਿ ਗੁਣ ਗਾਏ ਬਿਨਸੀ ਦੁਤੀਆ ਆਸ ॥੧॥
ਮਹਾ ਉਦਿਆਨ ਅਟਵੀ ਤੇ ਕਾਢੇ ਮਾਰਗੁ ਸੰਤ ਕਹਿਓ ॥
ਦੇਖਤ ਦਰਸੁ ਪਾਪ ਸਭਿ ਨਾਸੇ ਹਰਿ ਨਾਨਕ ਰਤਨੁ ਲਹਿਓ ॥੨॥੧੦੦॥੧੨੩॥

ਸਾਰਗ ਮਹਲਾ ੫ ॥
ਮਾਈ ਰੀ ਅਰਿਓ ਪ੍ਰੇਮ ਕੀ ਖੋਰਿ ॥
ਦਰਸਨ ਰੁਚਿਤ ਪਿਆਸ ਮਨਿ ਸੁੰਦਰ ਸਕਤ ਨ ਕੋਈ ਤੋਰਿ ॥੧॥ ਰਹਾਉ ॥
ਪ੍ਰਾਨ ਮਾਨ ਪਤਿ ਪਿਤ ਸੁਤ ਬੰਧਪ ਹਰਿ ਸਰਬਸੁ ਧਨ ਮੋਰ ॥
ਧ੍ਰਿਗੁ ਸਰੀਰੁ ਅਸਤ ਬਿਸਟਾ ਕ੍ਰਿਮ ਬਿਨੁ ਹਰਿ ਜਾਨਤ ਹੋਰ ॥੧॥
ਭਇਓ ਕ੍ਰਿਪਾਲ ਦੀਨ ਦੁਖ ਭੰਜਨੁ ਪਰਾ ਪੂਰਬਲਾ ਜੋਰ ॥
ਨਾਨਕ ਸਰਣਿ ਕ੍ਰਿਪਾ ਨਿਧਿ ਸਾਗਰ ਬਿਨਸਿਓ ਆਨ ਨਿਹੋਰ ॥੨॥੧੦੧॥੧੨੪॥

ਸਾਰਗ ਮਹਲਾ ੫ ॥
ਨੀਕੀ ਰਾਮ ਕੀ ਧੁਨਿ ਸੋਇ ॥
ਚਰਨ ਕਮਲ ਅਨੂਪ ਸੁਆਮੀ ਜਪਤ ਸਾਧੂ ਹੋਇ ॥੧॥ ਰਹਾਉ ॥
ਚਿਤਵਤਾ ਗੋਪਾਲ ਦਰਸਨ ਕਲਮਲਾ ਕਢੁ ਧੋਇ ॥
ਜਨਮ ਮਰਨ ਬਿਕਾਰ ਅੰਕੁਰ ਹਰਿ ਕਾਟਿ ਛਾਡੇ ਖੋਇ ॥੧॥
ਪਰਾ ਪੂਰਬਿ ਜਿਸਹਿ ਲਿਖਿਆ ਬਿਰਲਾ ਪਾਏ ਕੋਇ ॥
ਰਵਣ ਗੁਣ ਗੋਪਾਲ ਕਰਤੇ ਨਾਨਕਾ ਸਚੁ ਜੋਇ ॥੨॥੧੦੨॥੧੨੫॥

ਸਾਰਗ ਮਹਲਾ ੫ ॥
ਹਰਿ ਕੇ ਨਾਮ ਕੀ ਮਤਿ ਸਾਰ ॥
ਹਰਿ ਬਿਸਾਰਿ ਜੁ ਆਨ ਰਾਚਹਿ ਮਿਥਨ ਸਭ ਬਿਸਥਾਰ ॥੧॥ ਰਹਾਉ ॥
ਸਾਧਸੰਗਮਿ ਭਜੁ ਸੁਆਮੀ ਪਾਪ ਹੋਵਤ ਖਾਰ ॥
ਚਰਨਾਰਬਿੰਦ ਬਸਾਇ ਹਿਰਦੈ ਬਹੁਰਿ ਜਨਮ ਨ ਮਾਰ ॥੧॥
ਕਰਿ ਅਨੁਗ੍ਰਹ ਰਾਖਿ ਲੀਨੇ ਏਕ ਨਾਮ ਅਧਾਰ ॥

ਬਿਨਾ ਤੂੰ ਹੋਰ ਕੋਈ ਵੀ ਛਡਿਆ ਨਹੀਂ ਹੈ (ਕਿਉਂਕਿ) ਸੰਤ-ਜਨ ਪ੍ਰਭੂ ਦੀ ਸ਼ਰਣ (*ਪਾਖੀ*) ਵਿਚ ਪਏ ਰਹਿੰਦੇ ਹਨ।੧। ਸਾਰੇ ਜੀਵ-ਜੰਤ ਤੂੰ ਮੋਹੇ ਹੋਏ ਹਨ, ਸੰਤਾਂ ਤੋਂ ਬਿਨਾ (ਤੇਰੀ ਵਾਸਤਵਿਕਤਾ ਨੂੰ) ਕਿਸੇ ਨਹੀਂ ਸਮਝਿਆ। ਦਾਸ ਨਾਨਕ ਹਰਿ ਦੇ ਕੀਰਤਨ ਵਿਚ ਮਗਨ ਹੈ, ਸੁਰਤਿ ਵਿਚ ਸ਼ਬਦ ਨੂੰ ਟਿਕਾ ਕੇ ਸਤਿਸਰੂਪ (ਪ੍ਰਭੂ) ਦਾ ਸਾਖਿਆਤਕਾਰ (ਪ੍ਰਾਪਤ ਕਰਦਾ ਹੈ)।੨।੯੯।੧੨੨।

**ਸਾਰਗ ਮਹਲਾ ੫**

ਹੇ ਮਾਤਾ! ਜਮ ਦੀ ਫਾਹੀ ਕਟੀ ਗਈ ਹੈ। (ਅਸੀਂ) ਹਰਿ ਹਰਿ ਜਪ ਕੇ ਸਭ ਤਰ੍ਹਾਂ ਦੇ ਸੁਖ ਪਾ ਲਏ ਹਨ ਅਤੇ ਗ੍ਰਿਹਸਥ ਵਿਚ ਹੀ ਨਿਰਲੇਪ (ਰਹਿੰਦੇ ਹਾਂ)।੧।ਰਹਾਉ। (ਪ੍ਰਭੂ ਨੇ) ਕ੍ਰਿਪਾ ਕਰਕੇ ਆਪਣੇ ਬਣਾ ਲਿਆ ਹੈ, (ਜਿਸ ਕਰਕੇ) ਦਰਸ਼ਨ (ਵੇਖਣ ਦੀ) ਪਿਆਸ ਪੈਦਾ ਹੋ ਗਈ ਹੈ। ਸੰਤਾਂ ਦੇ ਸੰਗ ਵਿਚ ਮਿਲ ਕੇ ਹਰਿ ਦੇ ਗੁਣ ਗਾਏ ਹਨ ਅਤੇ ਦ੍ਵੈਤ-ਭਾਵ ਦੀ ਆਸ ਨਸ਼ਟ ਹੋ ਗਈ ਹੈ।੧। ਸੰਤਾਂ ਨੇ (ਸਹੀ) ਮਾਰਗ ਸਮਝਾ ਦਿੱਤਾ ਹੈ ਅਤੇ ਵੱਡੇ ਉਜਾੜ ਜੰਗਲ (*ਅਟਵੀ*) ਤੋਂ ਬਾਹਰ ਕਢ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਦਰਸ਼ਨ ਵੇਖ ਕੇ ਸਾਰੇ ਪਾਪ ਭਜ ਗਏ ਹਨ ਅਤੇ ਹਰਿ ਰੂਪ ਰਤਨ ਪ੍ਰਾਪਤ ਕਰ ਲਿਆ ਹੈ।੨।੧੦੦।੧੨੩।

**ਸਾਰਗ ਮਹਲਾ ੫**

ਹੇ ਮਾਤਾ! (ਮੇਰਾ ਮਨ) ਪ੍ਰੇਮ ਦੀ ਖੁਮਾਰੀ (*ਖੋਰੀ*) ਵਿਚ ਲੀਨ ਹੋ ਗਿਆ ਹੈ। ਮੇਰਾ ਮਨ (ਪ੍ਰਭੂ ਦੇ) ਸੁੰਦਰ ਦਰਸ਼ਨ ਦੀ ਪਿਆਸ ਵਿਚ ਰੁਚਿਤ ਹੈ, (ਇਸ ਲਗਨ ਨੂੰ) ਕੋਈ ਤੋੜ ਨਹੀਂ ਸਕਦਾ।੧।ਰਹਾਉ। ਪ੍ਰਭੂ ਮੇਰੇ ਲਈ ਪ੍ਰਾਣ, ਮਾਣ, ਪ੍ਰਤਿਸ਼ਠਾ, ਪਿਤਾ, ਪੁੱਤਰ, ਸੰਬੰਧੀ, ਧਨ ਸਭ ਕੁਝ ਹੈ। ਹਰਿ ਤੋਂ ਬਿਨਾ (ਕਿਸੇ) ਹੋਰ ਨੂੰ ਜਾਣਨ ਵਾਲੇ ਦਾ ਸ਼ਰੀਰ ਧਿੱਕਾਰਨ ਯੋਗ ਹੈ (ਕਿਉਂਕਿ ਉਹ ਕੇਵਲ) ਹੱਡੀਆਂ, ਗੰਦਗੀ ਅਤੇ ਕਿਰਮਾਂ (ਦਾ ਸਮੁੱਚ ਹੈ)।੧। ਗ਼ਰੀਬਾਂ ਦੇ ਦੁਖ ਨੂੰ ਦੂਰ ਕਰਨ ਵਾਲਾ (ਪ੍ਰਭੂ ਉਸ ਉਪਰ) ਮਿਹਰਬਾਨ ਹੋ ਗਿਆ ਹੈ, (ਜਿਸ ਦੇ) ਪੂਰਬਲੇ ਕਰਮਾਂ ਦਾ ਜ਼ੋਰ ਵਧ ਗਿਆ ਹੈ (ਅਰਥਾਤ ਪੂਰਬਲੇ ਕਰਮਾਂ ਦੇ ਭਾਗ ਜਾਗ ਪਏ ਹਨ)। ਨਾਨਕ (ਦਾ ਕਥਨ ਹੈ ਕਿ ਉਸ ਨੇ) ਕ੍ਰਿਪਾ ਦੇ ਸਾਗਰ (ਪਰਮਾਤਮਾ) ਦੀ ਸ਼ਰਣ ਗ੍ਰਹਿਣ ਕਰ ਲਈ ਹੈ ਅਤੇ ਹੋਰਾਂ ਦੀ ਮੁਥਾਜੀ (*ਨਿਹੋਰ*) ਖ਼ਤਮ ਹੋ ਗਈ ਹੈ।੨।੧੦੧।੧੨੪।

**ਸਾਰਗ ਮਹਲਾ ੫**

ਉਸ ਰਾਮ (ਦੇ ਨਾਮ ਨੂੰ ਉਚਾਰਨ ਵਾਲੀ) ਧੁਨੀ/ਬਾਣੀ ਸ੍ਰੇਸ਼ਠ ਹੈ। ਸੁਆਮੀ (ਪ੍ਰਭੂ) ਦੇ ਅਨੂਪਮ ਚਰਣ-ਕਮਲਾਂ ਨੂੰ ਜਪਦਿਆਂ ਸਾਧੂ ਹੋ ਜਾਈਦਾ ਹੈ।੧।ਰਹਾਉ। (ਜੋ ਵਿਅਕਤੀ) ਪ੍ਰਭੂ ਦੇ ਦਰਸ਼ਨ ਦਾ ਚਿਤਵਨ ਕਰਦਾ ਹੈ, (ਉਹ ਆਪਣੇ ਅੰਦਰੋਂ) ਪਾਪ ਧੋ ਕੇ ਕਢ ਦਿੰਦਾ ਹੈ। (ਕਿਉਂਕਿ ਉਸ ਦੇ ਅੰਦਰੋਂ) ਪ੍ਰਭੂ ਨੇ ਜਨਮ ਮਰਨ (ਦੇ ਕਾਰਣ ਸਰੂਪ) ਵਿਕਾਰਾਂ ਦੇ ਫੁਟੇ ਅੰਗੂਰ ਕਟ ਕੇ ਦੂਰ ਕਰ ਦਿੱਤੇ ਹਨ।੧। ਨਾਨਕ (ਦਾ ਕਥਨ ਹੈ ਕਿ ਉਸ) ਗੋਪਾਲ ਕਰਤਾਰ ਦੇ ਗੁਣਾਂ ਦੇ ਗਾਇਨ ਦੁਆਰਾ ਹੀ ਸਤਿਸਰੂਪ (ਪ੍ਰਭੂ) ਨੂੰ ਢੂੰਢਿਆ ਜਾ ਸਕਦਾ ਹੈ। (ਪਰ ਦਾਤ) ਕੋਈ ਵਿਰਲਾ ਹੀ ਪਾਉਂਦਾ ਹੈ ਜਿਸ ਦੇ (ਮੱਥੇ ਉਪਰ) ਪਹਿਲਾਂ ਦਾ ਲੇਖ ਲਿਖਿਆ ਹੁੰਦਾ ਹੈ।੨।੧੦੨।੧੨੫।

**ਸਾਰਗ ਮਹਲਾ ੫**

ਹਰਿ ਦੇ ਨਾਮ (ਨੂੰ ਸਿਮਰਨ ਵਾਲੀ) ਮਤਿ ਸ੍ਰੇਸ਼ਠ ਹੈ। ਹਰਿ ਨੂੰ ਭੁਲਾ ਕੇ ਜੋ (ਵਿਅਕਤੀ) ਹੋਰਨਾਂ (ਕੰਮਾਂ) ਵਲ ਰੁਚਿਤ ਹੁੰਦਾ ਹੈ, (ਉਸ ਦਾ) ਸਾਰਾ ਖਿਲਾਰਾ ਝੂਠਾ ਹੈ।੧।ਰਹਾਉ। (ਹੇ ਜਿਗਿਆਸੂ!) ਸਾਧ-ਸੰਗ ਵਿਚ ਪ੍ਰਭੂ ਦਾ ਭਜਨ ਕਰ, (ਇਸ ਨਾਲ) ਪਾਪ ਨਸ਼ਟ ਹੋ ਜਾਂਦੇ ਹਨ। (ਪ੍ਰਭੂ ਦੇ) ਚਰਣ-ਕਮਲਾਂ ਨੂੰ ਹਿਰਦੇ ਵਿਚ ਵਸਾ, (ਤਾਂ ਜੋ) ਫਿਰ ਜਨਮ-ਮਰਨ (ਦੇ ਗੇੜ ਵਿਚ ਨ ਪਵੇਂ)।੧। (ਜਿਨ੍ਹਾਂ ਉਤੇ ਪ੍ਰਭੂ) ਕ੍ਰਿਪਾ (*ਅਨੁਗ੍ਰਹ*) ਕਰਕੇ ਬਚਾ ਲੈਂਦਾ ਹੈ, (ਉਨ੍ਹਾਂ ਨੂੰ) ਇਕ ਨਾਮ ਦਾ ਆਧਾਰ (ਬਖ਼ਸ਼ਦਾ

ਦਿਨ ਰੈਨਿ ਸਿਮਰਤ ਸਦਾ ਨਾਨਕ ਮੁਖ ਊਜਲ ਦਰਬਾਰਿ ॥੨॥੧੦੩॥੧੨੬॥

ਸਾਰਗ ਮਹਲਾ ੫ ॥
ਮਾਨੀ ਤੂੰ ਰਾਮ ਕੈ ਦਰਿ ਮਾਨੀ ॥
ਸਾਧਸੰਗਿ ਮਿਲਿ ਹਰਿ ਗੁਨ ਗਾਏ ਬਿਨਸੀ ਸਭ ਅਭਿਮਾਨੀ ॥੧॥ ਰਹਾਉ ॥
ਧਾਰਿ ਅਨੁਗ੍ਰਹੁ ਅਪਨੀ ਕਰਿ ਲੀਨੀ ਗੁਰਮੁਖਿ ਪੂਰ ਗਿਆਨੀ ॥
ਸਰਬ ਸੂਖ ਆਨੰਦ ਘਨੇਰੇ ਠਾਕੁਰ ਦਰਸ ਧਿਆਨੀ ॥੧॥
ਨਿਕਟਿ ਵਰਤਨਿ ਸਾ ਸਦਾ ਸੁਹਾਗਨਿ ਦਹ ਦਿਸ ਸਾਈ ਜਾਨੀ ॥
ਪ੍ਰਿਅ ਰੰਗ ਰੰਗਿ ਰਤੀ ਨਾਰਾਇਨ ਨਾਨਕ ਤਿਸੁ ਕੁਰਬਾਨੀ ॥੨॥੧੦੪॥੧੨੭॥

ਸਾਰਗ ਮਹਲਾ ੫ ॥
ਤੁਅ ਚਰਨ ਆਸਰੋ ਈਸ ॥
ਤੁਮਹਿ ਪਛਾਨੂ ਸਾਕੁ ਤੁਮਹਿ ਸੰਗਿ ਰਾਖਨਹਾਰ ਤੁਮੈ ਜਗਦੀਸ ॥ ਰਹਾਉ ॥
ਤੂ ਹਮਰੋ ਹਮ ਤੁਮਰੇ ਕਹੀਐ ਇਤ ਉਤ ਤੁਮ ਹੀ ਰਾਖੇ ॥
ਤੂ ਬੇਅੰਤੁ ਅਪਰੰਪਰੁ ਸੁਆਮੀ ਗੁਰ ਕਿਰਪਾ ਕੋਈ ਲਾਖੈ ॥੧॥
ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥
ਜਾ ਕਉ ਮੇਲਿ ਲਏ ਪ੍ਰਭੁ ਨਾਨਕੁ ਸੇ ਜਨ ਦਰਗਹ ਮਾਨੇ ॥੨॥੧੦੫॥੧੨੮॥

ਸਾਰੰਗ ਮਹਲਾ ੫ ਚਉਪਦੇ ਘਰੁ ੫ ੧ਓ ਸਤਿਗੁਰ ਪ੍ਰਸਾਦਿ ॥
ਹਰਿ ਭਜਿ ਆਨ ਕਰਮ ਬਿਕਾਰ ॥
ਮਾਨ ਮੋਹੁ ਨ ਬੁਝਤ ਤ੍ਰਿਸਨਾ ਕਾਲ ਗ੍ਰਸ ਸੰਸਾਰ ॥੧॥ ਰਹਾਉ ॥
ਖਾਤ ਪੀਵਤ ਹਸਤ ਸੋਵਤ ਅਉਧ ਬਿਤੀ ਅਸਾਰ ॥
ਨਰਕ ਉਦਰਿ ਭ੍ਰਮੰਤ ਜਲਤੋ ਜਮਹਿ ਕੀਨੀ ਸਾਰ ॥੧॥
ਪਰ ਦ੍ਰੋਹ ਕਰਤ ਬਿਕਾਰ ਨਿੰਦਾ ਪਾਪ ਰਤ ਕਰ ਝਾਰ ॥
ਬਿਨਾ ਸਤਿਗੁਰ ਬੂਝ ਨਾਹੀ ਤਮ ਮੋਹ ਮਹਾਂ ਅੰਧਾਰ ॥੨॥
ਬਿਖੁ ਠਗਉਰੀ ਖਾਇ ਮੂਠੋ ਚਿਤਿ ਨ ਸਿਰਜਨਹਾਰ ॥
ਗੋਬਿੰਦ ਗੁਪਤ ਹੋਇ ਰਹਿਓ ਨਿਆਰੋ ਮਾਤੰਗ ਮਤਿ ਅਹੰਕਾਰ ॥੩॥
ਕਰਿ ਕ੍ਰਿਪਾ ਪ੍ਰਭ ਸੰਤ ਰਾਖੇ ਚਰਨ ਕਮਲ ਅਧਾਰ ॥
ਕਰ ਜੋਰਿ ਨਾਨਕੁ ਸਰਨਿ ਆਇਓ ਗੋਪਾਲ ਪੁਰਖ ਅਪਾਰ ॥੪॥੧॥੧੨੯॥

ਸਾਰਗ ਮਹਲਾ ੫ ਘਰੁ ੬ ਪੜਤਾਲ ੧ਓ ਸਤਿਗੁਰ ਪ੍ਰਸਾਦਿ ॥
ਸੁਭ ਬਚਨ ਬੋਲਿ ਗੁਨ ਅਮੋਲ ॥ਕਿੰਕਰੀ ਬਿਕਾਰ ॥
ਦੇਖੁ ਰੀ ਬੀਚਾਰ ॥ ਗੁਰ ਸਬਦੁ ਧਿਆਇ ਮਹਲੁ ਪਾਇ ॥
ਹਰਿ ਸੰਗਿ ਰੰਗ ਕਰਤੀ ਮਹਾ ਕੇਲ ॥੧॥ ਰਹਾਉ ॥

ਹੈ)। ਨਾਨਕ (ਦਾ ਕਥਨ ਹੈ ਕਿ) ਦਿਨ ਰਾਤ ਸਿਮਰਨ ਕਰਦਿਆਂ (ਉਨ੍ਹਾਂ ਦੇ) ਮੁਖ (ਪ੍ਰਭੂ ਦੇ) ਦਰਬਾਰ ਵਿਚ ਸਦਾ ਉਜਲੇ ਰਹਿੰਦੇ ਹਨ।੨।੧੦੩।੧੨੬।

**ਸਾਰਗ ਮਹਲਾ ੫**

ਹੇ ਸਮਾਦਰਿਤ (ਜੀਵ-ਇਸਤਰੀ!) ਤੂੰ ਪ੍ਰਭੂ ਦੇ ਦੁਆਰ ਉਪਰ ਸਨਮਾਨਿਤ ਹੋਈ ਹੈਂ। (ਤੂੰ) ਸਾਧ-ਸੰਗਤ ਵਿਚ ਮਿਲ ਕੇ ਹਰਿ ਦੇ ਗੁਣਾਂ ਦਾ ਗਾਇਨ ਕੀਤਾ ਹੈ, (ਫਲਸਰੂਪ ਤੇਰੀ) ਸਾਰੀ ਹਉਮੈ ਨਸ਼ਟ ਹੋ ਗਈ ਹੈ।੧ ਰਹਾਉ। (ਹੇ ਜੀਵ-ਇਸਤਰੀ! ਪਰਮਾਤਮਾ ਨੇ) ਮਿਹਰ ਕਰਕੇ (ਤੈਨੂੰ) ਆਪਣਾ 'ਬਣਾ ਲਿਆ ਹੈ, ਗੁਰੂ ਦੁਆਰਾ ਪੂਰੇ ਗਿਆਨ ਵਾਲੀ ਹੋ ਗਈ ਹੈਂ। ਪ੍ਰਭੂ ਦੇ ਦਰਸ਼ਨ ਦੇ ਧਿਆਨ ਵਾਲੀ ਹੋਣ ਕਰਕੇ (ਤੈਨੂੰ) ਸਾਰੇ ਸੁਖ ਅਤੇ ਬਹੁਤ ਆਨੰਦ ਹਾਸਲ ਹੋ ਗਏ ਹਨ।੧। (ਜੋ ਜੀਵ-ਇਸਤਰੀ ਪ੍ਰਭੂ ਦੇ) ਨੇੜੇ ਵਰਤਦੀ ਹੈ, ਉਹ ਸਦਾ ਸੋਹਾਗਣ ਹੈ, ਉਹੀ ਦਸਾਂ ਦਿਸ਼ਾਵਾਂ ਵਿਚ ਪ੍ਰਸਿੱਧ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਉਸ ਤੋਂ ਕੁਰਬਾਨ ਜਾਂਦਾ ਹਾਂ, (ਜੋ ਜੀਵ-ਇਸਤਰੀ) ਪਿਆਰੇ ਪ੍ਰਭੂ ਦੇ ਪ੍ਰੇਮ-(ਰੰਗ) ਵਿਚ ਰੰਗੀ ਰਹਿੰਦੀ ਹੈ।੨।੧੦੪।੧੨੭।

**ਸਾਰਗ ਮਹਲਾ ੫**

ਹੇ ਈਸ਼ਵਰ! ਤੇਰੇ ਚਰਨਾਂ ਦਾ ਹੀ (ਸਾਨੂੰ) ਆਸਰਾ ਹੈ। ਤੂੰ ਹੀ (ਮੇਰੀ) ਜਾਣ-ਪਛਾਣ ਵਾਲਾ ਹੈ, ਤੇਰੇ ਨਾਲ ਹੀ ਰਿਸ਼ਤਾ ਹੈ, ਤੂੰ ਹੀ ਹੇ ਜਗਦੀਸ਼! (ਮੇਰੀ) ਰਖਿਆ ਕਰਨ ਵਾਲਾ ਹੈਂ।੧ ਰਹਾਉ। (ਹੇ ਪ੍ਰਭੂ!) ਤੂੰ ਸਾਡਾ ਹੈਂ, ਅਸੀਂ ਤੇਰੇ (ਦਾਸ) ਅਖਵਾਉਂਦੇ ਹਾਂ। ਲੋਕ ਪਰਲੋਕ ਵਿਚ ਤੂੰ ਹੀ ਰਖਵਾਲਾ ਹੈਂ। ਤੂੰ ਬੇਅੰਤ, ਅਪਰ-ਅਪਾਰ ਸੁਆਮੀ ਹੈਂ, ਗੁਰੂ ਦੀ ਕ੍ਰਿਪਾ ਨਾਲ ਹੀ ਕੋਈ (ਤੈਨੂੰ) ਸਮਝਦਾ ਹੈ।੧। ਬਿਨਾ ਬੋਲੇ, ਬਿਨਾ ਕਹੇ ਕਹਾਏ (ਉਹ ਸਭ ਦੇ) ਅੰਦਰ ਦੀਆਂ ਜਾਣਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ ਪ੍ਰਭੂ (ਆਪਣੇ ਨਾਲ) ਮਿਲਾ ਲੈਂਦਾ ਹੈ, ਉਹ ਸੇਵਕ (ਈਸ਼ਵਰੀ) ਦਰਗਾਹ ਵਿਚ ਮਾਨਤਾ ਪ੍ਰਾਪਤ ਕਰਦਾ ਹੈ।੨।੧੦੫।੧੨੮।

**ਸਾਰੰਗ ਮਹਲਾ ੫ ਚਉਪਦੇ ਘਰੁ ੫**

(ਹੇ ਜੀਵ!) ਹਰਿ ਦਾ ਭਜਨ ਕਰਿਆ ਕਰ, ਹੋਰ (ਸਾਰੇ) ਕਰਮ ਬੇਕਾਰ ਹਨ। (ਹੋਰਨਾਂ ਕਰਮਾਂ ਦੁਆਰਾ) ਹੰਕਾਰ, ਮੋਹ ਅਤੇ ਤ੍ਰਿਸ਼ਨਾ ਬੁਝਦੀ ਨਹੀਂ ਹੈ, ਸੰਸਾਰ ਨੂੰ ਕਾਲ ਗ੍ਰਸੀ ਰਖਦਾ ਹੈ।੧ ਰਹਾਉ। ਖਾਂਦਿਆਂ, ਪੀਂਦਿਆਂ, ਹਸਦਿਆਂ, ਸੌਂਦਿਆਂ ਉਮਰ ਬੇਖਬਰੀ ਵਿਚ ਬੀਤ ਜਾਂਦੀ ਹੈ। ਨਰਕ ਵਰਗੀ ਗਰਭ ਜੂਨ ਵਿਚ (ਜੀਵ) ਭਟਕਦਾ ਅਤੇ ਸੜਦਾ ਰਹਿੰਦਾ ਹੈ, (ਬਸ) ਜਮ ਹੀ (ਉਸ ਦੀ) ਸਾਰ ਲੈਂਦਾ ਹੈ।੧। (ਮਨੁੱਖ) ਹੋਰਨਾਂ ਨਾਲ ਠੱਗੀ ਕਰਦਾ ਹੈ, ਨਿੰਦਾ ਰੂਪ ਵਿਕਾਰ (ਕਰਦਾ ਹੈ) ਅਤੇ ਹੱਥ ਝਾੜ ਕੇ ਪਾਪਾਂ ਵਿਚ ਮਗਨ ਰਹਿੰਦਾ ਹੈ। ਸਤਿਗੁਰੂ ਤੋਂ ਬਿਨਾ (ਮਨੁੱਖ ਨੂੰ ਜੀਵਨ ਦੀ ਵਾਸਤਵਿਕਤਾ ਦੀ) ਸੂਝ ਨਹੀਂ ਹੁੰਦੀ, (ਉਹ) ਮੋਹ ਦੇ ਘੁਪ ਹਨੇਰੇ ਵਿਚ (ਜ਼ਿੰਦਗੀ ਗੁਜ਼ਾਰ ਦਿੰਦਾ ਹੈ)।੨। ਮਾਇਆਵੀ ਠਗ-ਬੂਟੀ ਖਾ ਕੇ (ਉਹ) ਲੁਟਿਆ ਜਾਂਦਾ ਹੈ ਅਤੇ ਸਿਰਜਨਹਾਰ (ਪ੍ਰਭੂ) ਨੂੰ ਚਿਤ ਵਿਚ ਨਹੀਂ (ਲਿਆਉਂਦਾ)। (ਉਹ) ਹੰਕਾਰ ਕਰਕੇ ਹਾਥੀ ਵਾਂਗ ਮਸਤਿਆ (*ਮਤਿ*) ਰਹਿੰਦਾ ਹੈ। ਪ੍ਰਭੂ (ਉਸ ਦੇ ਅੰਦਰ) ਗੁਪਤ ਰੂਪ ਵਿਚ ਟਿਕਿਆ ਹੁੰਦਾ ਹੈ, (ਪਰ ਉਸ ਤੋਂ) ਵਖਰਾ ਹੀ ਰਹਿੰਦਾ ਹੈ।੩। ਆਪਣੇ ਚਰਣ-ਕਮਲਾਂ ਦਾ ਆਧਾਰ (ਬਖ਼ਸ਼ ਕੇ) ਪ੍ਰਭੂ ਕ੍ਰਿਪਾ ਪੂਰਵਕ (ਆਪ ਹੀ) ਸੰਤਾਂ ਨੂੰ ਬਚਾ ਕੇ ਰਖਦਾ ਹੈ। ਹੇ ਗੋਪਾਲ! ਹੇ ਅਪਾਰ ਪੁਰਖ! ਨਾਨਕ ਹੱਥ ਜੋੜ ਕੇ (ਤੇਰੀ) ਸ਼ਰਣ ਵਿਚ ਆਇਆ ਹੈ।੪।੧।੧੨੯।

**ਸਾਰਗ ਮਹਲਾ ੫ ਘਰੁ ੬ ਪੜਤਾਲ**

(ਹੇ ਜਿਗਿਆਸੂ ਸਖੀ!) ਵਿਕਾਰ ਕਿਉਂ ਕਰਦੀ ਹੈਂ? (ਪ੍ਰਭੂ ਦੇ) ਅਮੋਲ ਗੁਣਾਂ ਵਾਲੇ ਸ਼ੁਭ ਬਚਨ ਬੋਲ। ਹੇ (ਸੁਖੀ!) ਵਿਚਾਰ ਕੇ ਵੇਖ ਲੈ। (ਜੋ ਜੀਵ-ਇਸਤਰੀ) ਗੁਰੂ ਦੇ ਸ਼ਬਦ ਨੂੰ ਧਿਆਉਂਦੀ ਹੈ, (ਉਹ ਪ੍ਰਭੂ ਦਾ) ਮਹਲ ਪ੍ਰਾਪਤ ਕਰਦੀ ਹੈ ਅਤੇ ਹਰਿ ਨਾਲ ਪ੍ਰੇਮ ਵਿਚ ਰੰਗੀ ਹੋਈ ਆਨੰਦ

ਸੁਪਨ ਰੀ ਸੰਸਾਰੁ ॥ ਮਿਥਨੀ ਬਿਸਥਾਰੁ ॥
ਸਖੀ ਕਾਇ ਮੋਹਿ ਮੋਹਿਲੀ ਪ੍ਰਿਅ ਪ੍ਰੀਤਿ ਰਿਦੈ ਮੇਲ ॥੧॥
ਸਰਬ ਰੀ ਪ੍ਰੀਤਿ ਪਿਆਰੁ ॥ ਪ੍ਰਭੁ ਸਦਾ ਰੀ ਦਇਆਰੁ ॥
ਕਾਂਏਂ ਆਨ ਆਨ ਰੁਚੀਐ ॥ ਹਰਿ ਸੰਗਿ ਸੰਗਿ ਖਚੀਐ ॥
ਜਉ ਸਾਧਸੰਗ ਪਾਏ ॥ ਕਹੁ ਨਾਨਕ ਹਰਿ ਧਿਆਏ ॥
ਅਬ ਰਹੇ ਜਮਹਿ ਮੇਲ ॥੨॥੧॥੧੩੦॥

ਸਾਰਗ ਮਹਲਾ ੫ ॥
ਕੰਚਨਾ ਬਹੁ ਦਤ ਕਰਾ ॥ ਭੂਮਿ ਦਾਨੁ ਅਰਪਿ ਧਰਾ ॥
ਮਨ ਅਨਿਕ ਸੋਚ ਪਵਿਤ੍ਰ ਕਰਤ ॥
ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ ॥੧॥ ਰਹਾਉ ॥
ਚਾਰਿ ਬੇਦ ਜਿਹਵ ਭਨੇ ॥ ਦਸ ਅਸਟ ਖਸਟ ਸ੍ਰਵਨ ਸੁਨੇ ॥
ਨਹੀ ਤੁਲਿ ਗੋਬਿਦ ਨਾਮ ਧੁਨੇ ॥ ਮਨ ਚਰਨ ਕਮਲ ਲਾਗੇ ॥੧॥
ਬਰਤ ਸੰਧਿ ਸੋਚ ਚਾਰ ॥ ਕ੍ਰਿਆ ਕੁੰਟਿ ਨਿਰਾਹਾਰ ॥
ਅਪਰਸ ਕਰਤ ਪਾਕਸਾਰ ॥ ਨਿਵਲੀ ਕਰਮ ਬਹੁ ਬਿਸਥਾਰ ॥
ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ ॥
ਰਾਮ ਦਇਆਰ ਸੁਨਿ ਦੀਨ ਬੇਨਤੀ ॥
ਦੇਹੁ ਦਰਸੁ ਨੈਨ ਪੇਖਉ ਜਨ ਨਾਨਕ ਨਾਮ ਮਿਸਟ ਲਾਗੇ ॥੨॥੨॥੧੩੧॥

ਸਾਰਗ ਮਹਲਾ ੫ ॥
ਰਾਮ ਰਾਮ ਰਾਮ ਜਾਪਿ ਰਮਤ ਰਾਮ ਸਹਾਈ ॥੧॥ ਰਹਾਉ ॥
ਸੰਤਨ ਕੈ ਚਰਨ ਲਾਗੇ ਕਾਮ ਕ੍ਰੋਧ ਲੋਭ ਤਿਆਗੇ
ਗੁਰ ਗੋਪਾਲ ਭਏ ਕ੍ਰਿਪਾਲ ਲਬਧਿ ਅਪਨੀ ਪਾਈ ॥੧॥
ਬਿਨਸੇ ਭ੍ਰਮ ਮੋਹ ਅੰਧ ਟੂਟੇ ਮਾਇਆ ਕੇ ਬੰਧ
ਪੂਰਨ ਸਰਬਤ੍ਰ ਠਾਕੁਰ ਨਹ ਕੋਊ ਬੈਰਾਈ ॥
ਸੁਆਮੀ ਸੁਪ੍ਰਸੰਨ ਭਏ ਜਨਮ ਮਰਨ ਦੋਖ ਗਏ
ਸੰਤਨ ਕੈ ਚਰਨ ਲਾਗਿ ਨਾਨਕ ਗੁਨ ਗਾਈ ॥੨॥੩॥੧੩੨॥

ਸਾਰਗ ਮਹਲਾ ੫ ॥
ਹਰਿ ਹਰੇ ਹਰਿ ਮੁਖਹੁ ਬੋਲਿ ਹਰਿ ਹਰੇ ਮਨਿ ਧਾਰੇ ॥੧॥ ਰਹਾਉ ॥
ਸ੍ਰਵਨ ਸੁਨਨ ਭਗਤਿ ਕਰਨ ਅਨਿਕ ਪਾਤਿਕ ਪੁਨਹਚਰਨ ॥
ਸਰਨ ਪਰਨ ਸਾਧੂ ਆਨ ਬਾਨਿ ਬਿਸਾਰੇ ॥੧॥
ਹਰਿ ਚਰਨ ਪ੍ਰੀਤਿ ਨੀਤ ਨੀਤਿ ਪਾਵਨਾ ਮਹਿ ਮਹਾ ਪੁਨੀਤ ॥
ਸੇਵਕ ਭੈ ਦੂਰਿ ਕਰਨ ਕਲਿਮਲ ਦੋਖ ਜਾਰੇ ॥
ਕਹਤ ਮੁਕਤ ਸੁਨਤ ਮੁਕਤ ਰਹਤ ਜਨਮ ਰਹਤੇ ॥

ਮਾਣਦੀ ਹੈ।੧।ਰਹਾਉ। ਹੇ (ਸੁਖੀ!) ਸੰਸਾਰ ਸੁਫਨੇ ਦੇ ਸਮਾਨ ਹੈ, ਸਾਰਾ ਖਿਲਾਰਾ ਝੂਠਾ ਹੈ। ਹੇ ਸਖੀ! (ਤੂੰ) ਕਿਸ ਲਈ ਮੋਹ ਵਿਚ ਮੋਹੀ ਪਈ ਹੈਂ? ਪਿਆਰੇ (ਪ੍ਰਭੂ ਦੀ) ਪ੍ਰੀਤ ਨੂੰ ਹਿਰਦੇ ਵਿਚ ਧਾਰਣ ਕਰ।੧। ਹੇ (ਸਖੀ!) ਸਭ ਵਿਚ ਵਿਆਪਕ (ਪ੍ਰਭੂ) ਨਾਲ ਪਿਆਰ ਅਤੇ ਪ੍ਰੀਤ ਕਰ। ਹੇ (ਸਖੀ!) ਪ੍ਰਭੂ ਸਦਾ ਹੀ ਦਿਆਲ ਹੈ। (ਫਿਰ) ਕਿਸ ਲਈ ਹੋਰਨਾਂ (ਪਦਾਰਥਾਂ) ਵਿਚ ਰੁਚੀ (ਵਧਾਈਏ)। (ਕੇਵਲ) ਹਰਿ ਦੇ ਨਾਲ ਇਕ-ਮਿਕ ਹੋਣਾ ਚਾਹੀਦਾ ਹੈ। ਨਾਨਕ ਦਾ ਕਥਨ ਹੈ ਕਿ ਜਦੋਂ ਸਾਧ-ਸੰਗ ਪ੍ਰਾਪਤ ਕੀਤਾ ਹੈ ਅਤੇ ਹਰਿ ਦਾ ਧਿਆਨ ਧਰਿਆ ਹੈ, ਤਦ ਦਾ ਜਮ ਦਾ ਮੇਲ ਖ਼ਤਮ ਹੋ ਗਿਆ ਹੈ।੨।੧।੧੩੦।

**ਸਾਰਗ ਮਹਲਾ ੫**

(ਜੇ ਕੋਈ ਵਿਅਕਤੀ) ਬਹੁਤ ਸੋਨਾ (*ਕੰਚਨਾ*) ਦਾਨ ਕਰਦਾ ਹੈ, ਭੂਮੀ ਨੂੰ ਦਾਨ ਵਜੋਂ ਅਰਪਿਤ ਕਰਕੇ ਧਰ ਦਿੰਦਾ ਹੈ ਅਤੇ ਮਨ ਨੂੰ ਅਨੇਕ ਸੁੱਚਾਂ ਦੁਆਰਾ ਪਵਿਤਰ ਕਰਦਾ ਹੈ, (ਪਰ ਇਹ ਸਭ) ਪ੍ਰਭੂ ਦੇ ਨਾਮ ਦੇ ਬਰਾਬਰ ਨਹੀਂ ਹਨ, (ਇਸ ਲਈ) ਹੇ ਮਨ! (ਪਰਮਾਤਮਾ ਦੇ) ਚਰਣ-ਕਮਲਾਂ ਨਾਲ ਜੁੜਿਆ ਰਹਿ।੧।ਰਹਾਉ। (ਜੇ ਕੋਈ) ਚਾਰ ਵੇਦਾਂ ਨੂੰ ਜੀਭ ਨਾਲ ਉਚਾਰਦਾ ਹੈ ਅਤੇ ਅਠਾਰ੍ਹਾਂ (ਪੁਰਾਣਾਂ) ਅਤੇ ਛੇ (ਸ਼ਾਸਤ੍ਰਾਂ) ਨੂੰ ਕੰਨਾਂ ਨਾਲ ਸੁਣਦਾ ਹੈ, (ਪਰ) ਗੋਬਿੰਦ ਦੇ ਨਾਮ ਦੀ ਧੁਨੀ ਦੇ ਬਰਾਬਰ (ਇਹ) ਨਹੀਂ ਹਨ। (ਇਸ ਲਈ) ਹੇ ਮਨ! (ਪ੍ਰਭੂ ਦੇ) ਚਰਣ-ਕਮਲਾਂ ਨਾਲ ਪ੍ਰੇਮ ਕਰ।੧। (ਜੇ ਕੋਈ) ਵਰਤ (ਰਖੇ), ਸੰਧਿਆ (ਕਰੇ), ਸੁਚਮਤਾ ਦਾ ਆਚਾਰ ਕਰੇ, ਬਿਨਾ ਆਹਾਰ ਦੇ ਚਾਰ ਕੂੰਟਾਂ ਵਿਚ (ਤੀਰਥ-ਇਸ਼ਨਾਨ ਕਰਦਾ ਫਿਰੇ), (ਕਿਸੇ ਨੂੰ) ਨ ਛੋਹੇ, (ਆਪ) ਰਸੋਈ ਤਿਆਰ ਕਰਦਾ ਹੋਵੇ, ਨਿਉਲੀ ਕਰਮ ਕਰੇ, ਧੂਪ ਅਤੇ ਦੀਪਕ ਜਗਾਉਂਦਾ ਰਹੇ (ਅਤੇ ਹੋਰ) ਬਹੁਤ (ਕੰਮਾਂ) ਦਾ ਵਿਸਤਾਰ ਕਰਦਾ ਰਹੇ, (ਪਰ) ਹਰਿ-ਨਾਮ ਦੇ ਬਰਾਬਰ (ਕੁਝ ਵੀ) ਨਹੀਂ ਪਹੁੰਚ ਸਕਦਾ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਦਇਆਲੂ ਪ੍ਰਭੂ! ਮੈਂ ਨਿਮਾਣੇ ਦੀ ਬੇਨਤੀ ਸੁਣ, (ਮੈਨੂੰ ਆਪਣਾ) ਦਰਸ਼ਨ ਦੇ (ਤਾਂ ਜੋ) ਨੈਣਾਂ ਨਾਲ ਵੇਖਾਂ (ਅਤੇ ਤੇਰਾ) ਨਾਮ ਮਿੱਠਾ ਲਗਦਾ ਰਹੇ।੨।੨।੧੩੧।

**ਸਾਰਗ ਮਹਲਾ ੫**

(ਹੇ ਜਿਗਿਆਸੂ!) ਰਾਮ(-ਨਾਮ) ਦਾ ਸਿਮਰਨ ਕਰ, (ਨਾਮ ਦੇ) ਸਿਮਰਨ ਨਾਲ ਪ੍ਰਭੂ ਸਹਾਇਕ ਹੁੰਦਾ ਹੈ।੧।ਰਹਾਉ। (ਜੋ ਸਾਧਕ) ਸੰਤਾਂ ਦੀ ਚਰਣੀ ਲਗਦਾ ਹੈ, ਕਾਮ ਕ੍ਰੋਧ ਲੋਭ ਨੂੰ ਤਿਆਗਦਾ ਹੈ, (ਉਸ ਉਪਰ) ਗੁਰੂ ਗੋਪਾਲ ਕ੍ਰਿਪਾਲ ਹੁੰਦਾ ਹੈ (ਅਤੇ ਉਹ) ਆਪਣੀ ਪਰਾਲਬਧ ਪ੍ਰਾਪਤ ਕਰ ਲੈਂਦਾ ਹੈ।੧। ਉਸ ਦੇ (ਸਾਰੇ) ਭਰਮ ਅਤੇ ਮੋਹ ਦੇ ਹਨੇਰੇ ਨਸ਼ਟ ਹੋ ਜਾਂਦੇ ਹਨ, ਮਾਇਆ ਦੇ ਬੰਧਨ ਟੁਟ ਜਾਂਦੇ ਹਨ, (ਉਸ ਨੂੰ) ਸਰਬਤ੍ਰ ਪ੍ਰਭੂ ਵਿਆਪਕ (ਪ੍ਰਤੀਤ ਹੁੰਦਾ ਹੈ ਅਤੇ ਉਸ ਨੂੰ) ਕੋਈ ਵੀ ਵੈਰੀ ਨਹੀਂ (ਜਾਪਦਾ ਹੈ)। ਪ੍ਰਭੂ (ਉਸ ਉਪਰ) ਪ੍ਰਸੰਨ ਹੋ ਜਾਂਦੇ ਹਨ, ਜਨਮ ਮਰਨ ਦੇ ਦੁਖ ਖ਼ਤਮ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਸੰਤਾਂ ਦੇ ਚਰਣਾਂ ਨਾਲ ਜੁੜ ਕੇ (ਪ੍ਰਭੂ ਦਾ) ਗੁਣ-ਗਾਨ ਕਰਦਾ ਹੈ।੨।੩।੧੩੨।

**ਸਾਰਗ ਮਹਲਾ ੫**

(ਹੇ ਜਿਗਿਆਸੂ!) ਹਰਿ (ਦਾ ਨਾਮ) ਸਦਾ ਮੂੰਹੋਂ ਉਚਾਰਿਆ ਕਰ ਅਤੇ ਹਰਿ-(ਨਾਮ) ਨੂੰ ਮਨ ਵਿਚ ਵਸਾਈ ਰਖ।੧।ਰਹਾਉ। ਕੰਨਾਂ ਨਾਲ (ਹਰਿ-ਨਾਮ) ਸੁਣਨਾ ਅਤੇ ਭਗਤੀ ਕਰਨਾ ਅਨੇਕ ਪਾਪਾਂ (*ਪਾਤਿਕ*) ਨੂੰ ਦੂਰ ਕਰਨ ਲਈ ਪ੍ਰਾਸਚਿਤ ਕਰਮ (*ਪੁਨਹਚਰਨ*) ਹਨ। ਸਾਧੂ ਦੀ ਸ਼ਰਣ ਵਿਚ ਪਿਆ ਰਹਿ ਅਤੇ ਹੋਰ ਆਦਤਾਂ ਨੂੰ ਵਿਸਾਰ ਦੇ।੧। ਹਮੇਸ਼ਾ ਹਰਿ ਦੇ ਚਰਣਾਂ ਨਾਲ ਪ੍ਰੀਤ ਪਾਉਣ (ਦਾ ਕਰਮ) ਪਵਿਤਰਾਂ ਵਿਚੋਂ ਮਹਾਨ ਪਵਿਤਰ (ਕਰਮ) ਹੈ। (ਇਹ ਪ੍ਰੀਤ) ਸੇਵਕ ਦੇ ਭੈ ਦੂਰ ਕਰ ਦਿੰਦੀ ਹੈ ਅਤੇ ਪਾਪਾਂ ਤੇ ਦੋਸ਼ਾਂ ਨੂੰ ਸਾੜ ਦਿੰਦੀ ਹੈ। (ਹਰਿ ਦਾ ਨਾਮ) ਕਥਨ ਕਰਨ ਵਾਲੇ ਮੁਕਤ ਹਨ, ਸੁਣਨ ਵਾਲੇ ਮੁਕਤ ਹਨ, (ਉਤਮ) ਰਹਿਤ ਵਾਲੇ ਜਨਮ-(ਮਰਨ ਦੇ ਗੇੜ ਤੋਂ) ਬਚ ਜਾਂਦੇ

ਰਾਮ ਰਾਮ ਸਾਰ ਭੂਤ ਨਾਨਕ ਤਤੁ ਬੀਚਾਰੇ ॥੨॥੪॥੧੩੩॥

ਸਾਰਗ ਮਹਲਾ ੫ ॥
ਨਾਮ ਭਗਤਿ ਮਾਗੁ ਸੰਤ ਤਿਆਗਿ ਸਗਲ ਕਾਮੀ ॥੧॥ ਰਹਾਉ ॥
ਪ੍ਰੀਤਿ ਲਾਇ ਹਰਿ ਧਿਆਇ ਗੁਨ ਗੋੁਬਿੰਦ ਸਦਾ ਗਾਇ ॥
ਹਰਿ ਜਨ ਕੀ ਰੇਨ ਬਾਂਛੁ ਦੈਨਹਾਰ ਸੁਆਮੀ ॥੧॥
ਸਰਬ ਕੁਸਲ ਸੁਖ ਬਿਸ੍ਰਾਮ ਆਨਦਾ ਆਨੰਦ ਨਾਮ
ਜਮ ਕੀ ਕਛੁ ਨਾਹਿ ਤ੍ਰਾਸ ਸਿਮਰਿ ਅੰਤਰਜਾਮੀ ॥
ਏਕ ਸਰਨ ਗੋਬਿੰਦ ਚਰਨ ਸੰਸਾਰ ਸਗਲ ਤਾਪ ਹਰਨ ॥
ਨਾਵ ਰੂਪ ਸਾਧਸੰਗ ਨਾਨਕ ਪਾਰਗਰਾਮੀ ॥੨॥੫॥੧੩੪॥

ਸਾਰਗ ਮਹਲਾ ੫ ॥
ਗੁਨ ਲਾਲ ਗਾਵਉ ਗੁਰ ਦੇਖੇ ॥
ਪੰਚਾ ਤੇ ਏਕੁ ਛੂਟਾ ਜਉ ਸਾਧਸੰਗਿ ਪਗਰਉ ॥੧॥ ਰਹਾਉ ॥
ਦ੍ਰਿਸਟਉ ਕਛੁ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ ॥
ਏਕੈ ਹਰਿ ਪ੍ਰੀਤਿ ਲਾਇ ਮਿਲਿ ਸਾਧਸੰਗਿ ਸੋਹਾ ॥੧॥
ਪਾਇਓ ਹੈ ਗੁਣ ਨਿਧਾਨੁ ਸਗਲ ਆਸ ਪੂਰੀ ॥
ਨਾਨਕ ਮਨਿ ਅਨੰਦ ਭਏ ਗੁਰਿ ਬਿਖਮ ਗਾਰ੍ਹ ਤੋਰੀ ॥੨॥੬॥੧੩੫॥

ਸਾਰਗ ਮਹਲਾ ੫ ॥
ਮਨਿ ਬਿਰਾਗੈਗੀ ॥ ਖੋਜਤੀ ਦਰਸਾਰ ॥੧॥ ਰਹਾਉ ॥
ਸਾਧੂ ਸੰਤਨ ਸੇਵਿ ਕੈ ਪ੍ਰਿਉ ਹੀਅਰੈ ਧਿਆਇਓ ॥
ਆਨੰਦ ਰੂਪੀ ਪੇਖਿ ਕੈ ਹਉ ਮਹਲੁ ਪਾਵਉਗੀ ॥੧॥
ਕਾਮ ਕਰੀ ਸਭ ਤਿਆਗਿ ਕੈ ਹਉ ਸਰਣਿ ਪਰਉਗੀ ॥
ਨਾਨਕ ਸੁਆਮੀ ਗਰਿ ਮਿਲੇ ਹਉ ਗੁਰ ਮਨਾਵਉਗੀ ॥੨॥੭॥੧੩੬॥

ਸਾਰਗ ਮਹਲਾ ੫ ॥
ਐਸੀ ਹੋਇ ਪਰੀ ॥ ਜਾਨਤੇ ਦਇਆਰ ॥੧॥ ਰਹਾਉ ॥
ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ ॥
ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ ॥੧॥
ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ ॥
ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ ॥੨॥੮॥੧੩੭॥

ਸਾਰਗ ਮਹਲਾ ੫ ॥
ਲਾਲ ਲਾਲ ਮੋਹਨ ਗੋਪਾਲ ਤੂ ॥
ਕੀਟ ਹਸਤਿ ਪਾਖਾਣ ਜੰਤ ਸਰਬ ਮੈ ਪ੍ਰਤਿਪਾਲ ਤੂ ॥੧॥ ਰਹਾਉ ॥
ਨਹ ਦੂਰਿ ਪੂਰਿ ਹਜੂਰਿ ਸੰਗੇ ॥ ਸੁੰਦਰ ਰਸਾਲ ਤੂ ॥੧॥

ਹਨ। ਨਾਨਕ (ਦਾ ਕਥਨ ਹੈ ਕਿ ਸਭ) ਵਿਚਾਰਾਂ ਦਾ ਨਿਚੋੜ ਇਹ ਹੈ ਕਿ ਪ੍ਰਭੂ ਦਾ ਨਾਮ ਸਰਬ ਸ੍ਰੇਸ਼ਠ ਹੈ।੨।੪।੧੩੩।

**ਸਾਰਗ ਮਹਲਾ ੫**

(ਹੇ ਜਿਗਿਆਸੂ!) ਸਭ ਕਾਮਨਾਵਾਂ ਨੂੰ ਤਿਆਗ ਕੇ ਸੰਤਾਂ ਪਾਸੋਂ ਨਾਮ ਅਤੇ ਭਗਤੀ ਦੀ ਮੰਗ ਕਰ।੧।ਰਹਾਉ। (ਤੂੰ) ਹਰਿ ਨਾਲ ਪ੍ਰੇਮ ਲਗਾ ਕੇ ਹਰਿ ਦੀ ਆਰਾਧਨਾ ਕਰ ਅਤੇ ਸਦਾ ਗੋਬਿੰਦ ਦੇ ਗੁਣ ਗਾਉਂਦਾ ਰਹਿ। ਦੇਣ ਵਾਲੇ ਪ੍ਰਭੂ ਤੋਂ (ਸਦਾ) ਹਰਿ-ਜਨਾਂ ਦੀ ਚਰਣ-ਧੂੜ ਮੰਗ।੧। (ਪ੍ਰਭੂ ਦਾ) ਨਾਮ ਸਾਰਿਆਂ ਸੁਖਾਂ, ਸਾਰੀਆਂ ਖ਼ੁਸ਼ੀਆਂ ਅਤੇ ਸਾਰੇ ਆਨੰਦਾਂ ਦੇ ਆਨੰਦ ਦਾ ਠਿਕਾਣਾ/ਮੂਲ ਹੈ। ਅੰਤਰਯਾਮੀ (ਪ੍ਰਭੂ) ਨੂੰ ਸਿਮਰਨ ਨਾਲ (ਫਿਰ) ਜਮ ਦਾ ਕੁਝ ਵੀ ਡਰ ਨਹੀਂ ਰਹਿੰਦਾ। ਨਾਨਕ (ਦਾ ਕਥਨ ਹੈ ਕਿ) ਇਕ ਗੋਬਿੰਦ ਦੀ ਚਰਣ-ਸ਼ਰਣ ਸੰਸਾਰ ਦੇ ਸਾਰੇ ਤਾਪਾਂ ਨੂੰ ਨਸ਼ਟ ਕਰਨ ਵਾਲੀ ਹੈ ਅਤੇ ਸਾਧ-ਸੰਗਤ ਰੂਪ ਬੇੜੀ (ਭਵ-ਸਾਗਰ ਤੋਂ) ਪਾਰ ਲੰਘਾਉਣ ਵਾਲੀ ਹੈ।੨।੫।੧੩੪।

**ਸਾਰਗ ਮਹਲਾ ੫**

ਗੁਰੂ ਨੂੰ ਵੇਖ ਕੇ (ਮੈਂ) ਪਿਆਰੇ (ਪ੍ਰਭੂ) ਦੇ ਗੁਣਾਂ ਦਾ ਗਾਇਨ ਕਰਦਾ ਹਾਂ। ਜਦੋਂ ਸਾਧ-ਸੰਗਤ (ਦੀ ਓਟ) ਪਕੜਦਾ ਹਾਂ, ਤਾਂ ਪੰਜ (ਵਿਕਾਰਾਂ ਤੋਂ ਮੇਰਾ) ਇਕ (ਮਨ) ਖ਼ਲਾਸ ਹੋ ਜਾਂਦਾ ਹੈ।੧।ਰਹਾਉ। (ਜੋ) ਦਿਸਦਾ ਹੈ, (ਉਸ ਵਿਚੋਂ) ਕੁਝ ਵੀ ਨਾਲ ਨਹੀਂ ਜਾਂਦਾ, (ਇਸ ਲਈ ਸੰਸਾਰ ਦਾ) ਮਾਣ ਅਤੇ ਮੋਹ ਤਿਆਗ ਦੇ। ਇਕ ਹਰਿ ਨਾਲ ਪ੍ਰੀਤਿ ਲਗਾ, ਸਾਧ-ਸੰਗਤ ਨਾਲ ਮਿਲ ਕੇ ਸ਼ੋਭਾਸ਼ਾਲੀ ਹੋਈਦਾ ਹੈ।੧। ਮੈਂ ਗੁਣਾਂ ਦਾ ਖ਼ਜ਼ਾਨਾ (ਪ੍ਰਭੂ) ਪਾ ਲਿਆ ਹੈ ਅਤੇ (ਮੇਰੀ) ਸਾਰੀ ਆਸ ਪੂਰੀ ਹੋ ਗਈ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਨੇ (ਮੇਰੇ ਅੰਦਰੋਂ ਭਰਮਾਂ ਦੀ) ਦ੍ਰਿੜ੍ਹ ਗੜ੍ਹੀ ਤੋੜ ਦਿੱਤੀ ਹੈ ਅਤੇ (ਮੇਰਾ) ਮਨ ਆਨੰਦਿਤ ਹੋ ਗਿਆ ਹੈ।੨।੬।੧੩੫।

**ਸਾਰਗ ਮਹਲਾ ੫**

(ਮੈਂ) ਦਰਸ਼ਨ ਕਰਨ ਲਈ (ਪ੍ਰਭੂ ਨੂੰ) ਲਭਦੀ ਫਿਰਦੀ ਹਾਂ, (ਜਿਸ ਕਰਕੇ ਮੇਰਾ) ਮਨ ਵੈਰਾਗਵਾਨ ਹੋ ਗਿਆ ਹੈ।੧।ਰਹਾਉ। (ਮੈਂ) ਸਾਧਾਂ ਸੰਤਾਂ ਦੀ ਸੇਵਾ ਕਰਕੇ ਪ੍ਰੀਤਮ (ਪ੍ਰਭੂ) ਨੂੰ ਹਿਰਦੇ ਵਿਚ ਧਿਆਇਆ ਹੈ। ਆਨੰਦ-ਸਰੂਪੀ (ਪ੍ਰਭੂ ਨੂੰ) ਵੇਖ ਕੇ ਮੈਂ (ਉਸ ਦਾ) ਮਹਲ/ਠਿਕਾਣਾ ਪਾ ਲਵਾਂਗੀ।੧। ਸਾਰੇ ਕੰਮ-ਧੰਧੇ ਤਿਆਗ ਕੇ ਮੈਂ (ਪ੍ਰਭੂ ਦੀ) ਸ਼ਰਣ ਵਿਚ ਪਵਾਂਗੀ। ਨਾਨਕ (ਦਾ ਕਥਨ ਹੈ ਕਿ ਜਿਸ ਗੁਰੂ ਦੀ ਮਿਹਰ ਨਾਲ) ਪ੍ਰਭੂ (ਮੈਨੂੰ) ਗਲੇ ਆ ਮਿਲੇ ਹਨ, ਮੈਂ (ਉਸ) ਗੁਰੂ ਨੂੰ ਪ੍ਰਸੰਨ ਕਰਾਂਗੀ।੨।੭।੧੩੬।

**ਸਾਰਗ ਮਹਲਾ ੫**

(ਮੇਰੇ ਮਨ ਦੀ ਦਸ਼ਾ) ਅਜਿਹੀ ਹੋਈ ਪਈ ਹੈ (ਕਿ ਉਸ ਨੂੰ ਕੇਵਲ) ਦਇਆਲੂ (ਪ੍ਰਭੂ ਹੀ) ਜਾਣਦਾ ਹੈ।੧।ਰਹਾਉ। ਮਾਤਾ ਪਿਤਾ ਨੂੰ ਤਿਆਗ ਕੇ (ਮੈਂ ਆਪਣਾ) ਮਨ ਸੰਤਾਂ ਪਾਸ ਵੇਚ ਦਿੱਤਾ ਹੈ। (ਹੁਣ) ਮੈਂ ਜਾਤਿ, ਜਨਮ ਅਤੇ ਕੁਲ (ਦਾ ਮਾਣ) ਦੂਰ ਕਰ ਦਿੱਤਾ ਹੈ ਅਤੇ ਹਰਿ ਹਰਿ ਨੂੰ ਹੀ ਗਾਉਂਦਾ ਹਾਂ।੧। ਲੋਕਾਂ ਅਤੇ ਪਰਿਵਾਰ (ਨਾਲੋਂ ਮੇਰੀ ਪ੍ਰੀਤ) ਟੁਟ ਗਈ ਹੈ, ਪ੍ਰਭੂ (ਨੇ ਮੈਨੂੰ) ਕ੍ਰਿਤਾਰਥ ਕਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਨੇ ਮੈਨੂੰ ਉਪਦੇਸ਼ ਦਿੱਤਾ ਹੈ ਕਿ ਇਕ ਪ੍ਰਭੂ ਦੀ ਸੇਵਾ ਕਰ।੨।੮।੧੩੭।

**ਸਾਰਗ ਮਹਲਾ ੫**

ਹੇ ਗੋਪਾਲ! ਤੂੰ ਸੁੰਦਰ ਹੈਂ, ਸੁੰਦਰ ਹੈਂ ਅਤੇ ਮਨ ਨੂੰ ਮੋਹਣ ਵਾਲਾ ਹੈਂ। ਕੀੜਿਆਂ, ਹਾਥੀਆਂ, ਪੱਥਰਾਂ, ਜੀਵਾਂ — ਸਭ ਵਿਚ ਤੂੰ (ਵਸਦਾ) ਅਤੇ ਪਾਲਣਾ ਕਰਦਾ ਹੈਂ।੧।ਰਹਾਉ। (ਤੂੰ) ਦੂਰ ਨਹੀਂ ਹੈ, (ਸਭ ਵਿਚ) ਪੂਰਣ ਹੈਂ, ਹਾਜ਼ਰ-ਨਾਜ਼ਰ ਅਤੇ ਅੰਗ-ਸੰਗ ਹੈਂ। ਤੂੰ ਸੁੰਦਰ ਅਤੇ ਰਸਿਕ ਹੈਂ।੧। ਨ ਵਰਣਾਂ

ਨਹ ਬਰਨ ਬਰਨ ਨਹ ਕੁਲਹ ਕੁਲ ॥ ਨਾਨਕ ਪ੍ਰਭ ਕਿਰਪਾਲ ਤੂ ॥੨॥੯॥੧੩੮॥

ਸਾਰਗ ਮਃ ੫ ॥
ਕਰਤ ਕੇਲ ਬਿਖੈ ਮੇਲ ਚੰਦ੍ਰ ਸੂਰ ਮੋਹੇ ॥
ਉਪਜਤਾ ਬਿਕਾਰ ਦੁੰਦਰ ਨਉਪਰੀ ਝੁਨੰਤਕਾਰ
ਸੁੰਦਰ ਅਨਿਗ ਭਾਉ ਕਰੰਤ ਫਿਰਤ ਬਿਨੁ ਗੋਪਾਲ ਧੋਹੇ ॥ ਰਹਾਉ ॥
ਤੀਨਿ ਭਉਨੇ ਲਪਟਾਇ ਰਹੀ ਕਾਚ ਕਰਮਿ ਨ ਜਾਤ ਸਹੀ
ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਹੋਹੇ ॥੧॥
ਉਧਰੇ ਹਰਿ ਸੰਤ ਦਾਸ ਕਾਟਿ ਦੀਨੀ ਜਮ ਕੀ ਫਾਸ ਪਤਿਤ ਪਾਵਨ
ਨਾਮੁ ਜਾ ਕੋ ਸਿਮਰਿ ਨਾਨਕ ਓਹੇ ॥੨॥੧੦॥੧੩੯॥੩॥੧੩॥੧੫੫॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਸਾਰੰਗ ਮਹਲਾ ੯ ॥
ਹਰਿ ਬਿਨੁ ਤੇਰੋ ਕੋ ਨ ਸਹਾਈ ॥
ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ ॥੧॥ ਰਹਾਉ ॥
ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ ॥
ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ ॥੧॥
ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਰੁਚਿ ਨ ਬਢਾਈ ॥
ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ ॥੨॥੧॥

ਸਾਰੰਗ ਮਹਲਾ ੯ ॥
ਕਹਾ ਮਨ ਬਿਖਿਆ ਸਿਉ ਲਪਟਾਹੀ ॥
ਯਾ ਜਗ ਮਹਿ ਕੋਊ ਰਹਨੁ ਨ ਪਾਵੈ ਇਕਿ ਆਵਹਿ ਇਕਿ ਜਾਹੀ ॥੧॥ ਰਹਾਉ ॥
ਕਾਂ ਕੋ ਤਨੁ ਧਨੁ ਸੰਪਤਿ ਕਾਂ ਕੀ ਕਾ ਸਿਉ ਨੇਹੁ ਲਗਾਹੀ ॥
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ ॥੧॥
ਤਜਿ ਅਭਿਮਾਨੁ ਸਰਣਿ ਸੰਤਨ ਗਹੁ ਮੁਕਤਿ ਹੋਹਿ ਛਿਨ ਮਾਹੀ ॥
ਜਨ ਨਾਨਕ ਭਗਵੰਤ ਭਜਨ ਬਿਨੁ ਸੁਖੁ ਸੁਪਨੈ ਭੀ ਨਾਹੀ ॥੨॥੨॥

ਸਾਰੰਗ ਮਹਲਾ ੯ ॥
ਕਹਾ ਨਰ ਅਪਨੋ ਜਨਮੁ ਗਵਾਵੈ ॥
ਮਾਇਆ ਮਦਿ ਬਿਖਿਆ ਰਸਿ ਰਚਿਓ ਰਾਮ ਸਰਨਿ ਨਹੀ ਆਵੈ ॥੧॥ ਰਹਾਉ ॥
ਇਹੁ ਸੰਸਾਰੁ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ ॥
ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ ॥੧॥
ਮਿਥਿਆ ਤਨੁ ਸਾਚੋ ਕਰਿ ਮਾਨਿਓ ਇਹ ਬਿਧਿ ਆਪੁ ਬੰਧਾਵੈ ॥
ਜਨ ਨਾਨਕ ਸੋਊ ਜਨੁ ਮੁਕਤਾ ਰਾਮ ਭਜਨ ਚਿਤੁ ਲਾਵੈ ॥੨॥੩॥

ਵਿਚੋਂ (ਤੇਰਾ ਕੋਈ) ਵਰਣ ਹੈ, ਨ ਕੁਲਾਂ ਵਿਚੋਂ (ਤੇਰੀ ਕੋਈ) ਕੁਲ ਹੈ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ ! ਤੂੰ ਕ੍ਰਿਪਾਲੂ ਹੈਂ।੨।੯।੧੩੮।

**ਸਾਰਗ ਮਹਲਾ ੫**

(ਮਾਇਆ) ਕਲੋਲ ਕਰਦੀ ਹੈ ਅਤੇ (ਜੀਵਾਂ ਦਾ) ਵਿਸ਼ਿਆਂ ਨਾਲ ਮੇਲ ਕਰਾਉਂਦੀ ਹੈ। (ਇਸ ਨੇ) ਚੰਦ੍ਰਮਾ ਅਤੇ ਸੂਰਜ ਨੂੰ ਮੋਹਿਆ ਹੋਇਆ ਹੈ। ਸੁੰਦਰ (ਮਾਇਆ) ਦੀਆਂ ਝਾਂਜਰਾਂ (*ਨਉਪਰੀ*) ਦੀ ਛਣਕਾਰ ਨਾਲ ਵਿਕਾਰਾਂ ਦਾ ਸ਼ੋਰ ਪੈਦਾ ਹੁੰਦਾ ਹੈ, ਅਨੇਕਾਂ ਹਾਵ-ਭਾਵ ਕਰਦੀ ਫਿਰਦੀ ਹੈ। ਪ੍ਰਭੂ ਤੋਂ ਬਿਨਾ (ਇਸ ਨੇ ਸਭ ਨੂੰ) ਠਗਿਆ ਹੋਇਆ ਹੈ।੧। ਰਹਾਉ। (ਇਹ ਮਾਇਆ) ਤਿੰਨਾਂ ਲੋਕਾਂ ਵਿਚ ਲਿਪਟ ਰਹੀ ਹੈ, ਕੱਚੇ ਕਰਮ-(ਕਾਂਡਾਂ) ਦੁਆਰਾ (ਇਸ ਦੀ ਸਟ) ਸਹਾਰੀ ਨਹੀਂ ਜਾ ਸਕਦੀ। ਮੂਰਖ (*ਅੰਧ*) ਲੋਕ (ਸੰਸਾਰਿਕ ਪਦਾਰਥਾਂ ਵਿਚ) ਮਤਵਾਲੇ (ਹੋਏ ਪਏ ਹਨ) ਅਤੇ ਧੰਧਿਆਂ ਵਿਚ ਰੁਚਿਤ ਹੋ ਕੇ (ਧੱਕੇ ਖਾਂਦੇ ਹਨ) ਜਿਵੇਂ ਮਹਾ ਸਾਗਰ ਵਿਚ ਹੁਝਕੇ ਲਗਦੇ ਹਨ।੧। ਹਰਿ ਦੇ ਸੰਤ ਅਤੇ ਦਾਸ (ਮਾਇਆਵੀ ਪ੍ਰਪੰਚ ਵਿਚੋਂ) ਬਚ ਗਏ ਹਨ, (ਪ੍ਰਭੂ ਨੇ ਉਨ੍ਹਾਂ ਦੀ) ਜਮ ਦੀ ਫਾਹੀ ਕਟ ਦਿੱਤੀ ਹੈ। ਨਾਨਕ (ਦਾ ਕਥਨ ਹੈ ਕਿ ਹੇ ਜੀਵ !) ਜਿਸ ਦਾ ਨਾਮ 'ਪਤਿਤ-ਪਾਵਨ' ਹੈ, ਉਸ ਨੂੰ ਸਿਮਰ।੨।੧੦। ੧੩੯।੩।੧੩।੧੫੫।

**ਰਾਗੁ ਸਾਰੰਗ ਮਹਲਾ ੯**

(ਹੇ ਜਿਗਿਆਸੂ !) ਹਰਿ ਤੋਂ ਬਿਨਾ ਤੇਰਾ ਕੋਈ ਵੀ ਸਹਾਇਕ ਨਹੀਂ ਹੈ। ਕੌਣ ਕਿਸੇ ਦੀ ਮਾਤਾ, ਪਿਤਾ, ਪੁੱਤਰ ਅਤੇ ਇਸਤਰੀ ਹੈ? ਅਤੇ ਕੌਣ ਕਿਸੇ ਦਾ ਭਰਾ ਹੈ?।੧। ਰਹਾਉ। ਧਨ, ਧਰਤੀ (ਜਾਇਦਾਦ) ਅਤੇ ਸਾਰੀ ਸੰਪੱਤੀ, ਜਿਸ ਤੂੰ ਆਪਣੀ ਮੰਨੀ ਬੈਠਾ ਹੈਂ, ਸ਼ਰੀਰ ਦੇ ਖ਼ਤਮ ਹੋਣ ਤੋਂ ਬਾਦ ਕੁਝ ਵੀ ਨਾਲ ਨਹੀਂ ਚਲਦਾ, (ਫਿਰ) ਇਨ੍ਹਾਂ ਨਾਲ ਕਿਉਂ ਲਿਪਟ ਰਿਹਾ ਹੈਂ?।੧। ਗ਼ਰੀਬਾਂ ਉਪਰ ਸਦਾ ਦਇਆ ਕਰਨ ਵਾਲੇ ਅਤੇ ਦੁਖਾਂ ਨੂੰ ਨਸ਼ਟ ਕਰਨ ਵਾਲੇ (ਪ੍ਰਭੂ ਨਾਲ ਤੂੰ) ਰੁਚੀ ਨੂੰ ਕਿਉਂ ਨਹੀਂ ਵਧਾਇਆ? ਨਾਨਕ ਦਾ ਕਥਨ ਹੈ ਕਿ ਜਗਤ ਸਭ ਝੂਠਾ ਹੈ ਜਿਵੇਂ ਰਾਤ ਦਾ ਸੁਪਨਾ ਹੁੰਦਾ ਹੈ।੨।੧।

**ਸਾਰੰਗ ਮਹਲਾ ੯**

ਹੇ ਮਨ ! ਮਾਇਆ (*ਬਿਖਿਆ*) ਨਾਲ ਕਿਉਂ ਲਿਪਟਿਆ ਹੋਇਆ ਹੈਂ? ਇਸ ਸੰਸਾਰ ਵਿਚ ਕੋਈ ਵੀ (ਸਦਾ ਲਈ) ਰਹਿ ਨਹੀਂ ਸਕਦਾ, ਕਈ ਆਉਂਦੇ ਹਨ ਅਤੇ ਕਈ ਜਾਉਂਦੇ ਹਨ (ਅਰਥਾਤ ਜੰਮਦੇ ਮਰਦੇ ਰਹਿੰਦੇ ਹਨ)।੧। ਰਹਾਉ। ਕਿਸ ਦਾ ਤਨ ਅਤੇ ਧਨ ਹੈ? ਕਿਸ ਦੀ ਸੰਪੱਤੀ ਹੈ? ਕਿਸ ਨਾਲ ਹਿਤ ਲਗਾਈ ਬੈਠਾ ਹੈਂ। ਜੋ ਦ੍ਰਿਸ਼ਟਮਾਨ ਹੈ, ਉਹ ਸਭ ਨਾਸ਼ਮਾਨ ਹੈ, ਜਿਵੇਂ ਬਦਲ ਦੀ ਛਾਂ (ਹੁੰਦੀ ਹੈ)।੧। (ਹੇ ਮਨ !) ਹੰਕਾਰ ਨੂੰ ਤਿਆਗ ਕੇ ਸੰਤਾਂ ਦੀ ਸ਼ਰਣ ਗ੍ਰਹਿਣ ਕਰ, (ਇਸ ਨਾਲ) ਛਿਣ ਭਰ ਵਿਚ (ਮਾਇਆਵੀ ਬੰਧਨਾਂ ਤੋਂ) ਮੁਕਤ ਹੋ ਜਾਏਂਗਾ। ਦਾਸ ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਭਜਨ ਤੋਂ ਬਿਨਾ, ਸੁਪਨੇ ਵਿਚ ਵੀ ਸੁਖ ਪ੍ਰਾਪਤ ਨਹੀਂ ਹੁੰਦਾ।੨।੨।

**ਸਾਰੰਗ ਮਹਲਾ ੯**

(ਹੇ ਭਾਈ !) ਮਨੁੱਖ ਆਪਣਾ (ਦੁਰਲਭ) ਜਨਮ ਕਿਉਂ ਗਵਾ ਰਿਹਾ ਹੈ? (ਇਹ) ਮਾਇਆ ਦੇ ਨਸ਼ੇ ਵਿਚ ਅਤੇ ਵਿਸ਼ਿਆਂ ਦੇ ਰਸ ਵਿਚ ਰੁਚਿਤ ਰਹਿੰਦਾ ਹੈ ਅਤੇ ਪ੍ਰਭੂ ਦੀ ਸ਼ਰਣ ਵਿਚ ਨਹੀਂ ਆਉਂਦਾ।੧। ਰਹਾਉ। ਇਹ ਸਾਰਾ ਸੰਸਾਰ ਸੁਪਨੇ ਵਰਗਾ ਹੈ, (ਇਸ ਨੂੰ) ਵੇਖ ਕੇ ਕਿਉਂ ਲੋਭ ਵਿਚ ਆਉਂਦਾ ਹੈ? ਜੋ ਪੈਦਾ ਹੁੰਦਾ ਹੈ, ਉਹ ਸਭ ਕੁਝ ਨਸ਼ਟ ਹੁੰਦਾ ਹੈ, (ਇਥੇ) ਕੋਈ ਵੀ (ਸਦਾ ਲਈ) ਰਹਿ ਨਹੀਂ ਸਕਦਾ।੧। ਝੂਠੇ/ਨਾਸ਼ਮਾਨ ਸ਼ਰੀਰ ਨੂੰ (ਮਨੁੱਖ ਨੇ) ਸਥਾਈ ਮੰਨ ਰਖਿਆ ਹੈ, ਇਸ ਤਰ੍ਹਾਂ (ਉਹ ਆਪਣੇ) ਆਪ ਨੂੰ (ਸੰਸਾਰਿਕ ਬੰਧਨਾਂ ਵਿਚ) ਬੰਨ੍ਹਾਈ ਰਖਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਉਹੀ ਮਨੁੱਖ ਮੁਕਤ ਹੈ, (ਜੋ ਆਪਣੇ) ਚਿਤ ਵਿਚ ਪ੍ਰਭੂ ਦੇ ਭਜਨ ਨੂੰ ਟਿਕਾਉਂਦਾ ਹੈ।੨।੩।

ਸਾਰੰਗ ਮਹਲਾ ੯ ॥
ਮਨ ਕਰਿ ਕਬਹੂ ਨ ਹਰਿ ਗੁਨ ਗਾਇਓ ॥
ਬਿਖਿਆਸਕਤ ਰਹਿਓ ਨਿਸਿ ਬਾਸੁਰ ਕੀਨੋ ਅਪਨੋ ਭਾਇਓ ॥੧॥ ਰਹਾਉ ॥
ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ ॥
ਪਰ ਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ ॥੧॥
ਕਹਾ ਕਹਉ ਮੈ ਅਪੁਨੀ ਕਰਨੀ ਜਿਹ ਬਿਧਿ ਜਨਮੁ ਗਵਾਇਓ ॥
ਕਹਿ ਨਾਨਕ ਸਭ ਅਉਗਨ ਮੋ ਮਹਿ ਰਾਖਿ ਲੇਹੁ ਸਰਨਾਇਓ॥੨॥੪॥੩॥੧੩॥੧੩੯॥੪॥੧੫੯॥

ਰਾਗੁ ਸਾਰਗ ਅਸਟਪਦੀਆ ਮਹਲਾ ੧ ਘਰੁ ੧ ੧ਓ ਸਤਿਗੁਰ ਪ੍ਰਸਾਦਿ ॥
ਹਰਿ ਬਿਨੁ ਕਿਉ ਜੀਵਾ ਮੇਰੀ ਮਾਈ ॥
ਜੈ ਜਗਦੀਸ ਤੇਰਾ ਜਸੁ ਜਾਚਉ ਮੈ ਹਰਿ ਬਿਨੁ ਰਹਨੁ ਨ ਜਾਈ ॥੧॥ ਰਹਾਉ ॥
ਹਰਿ ਕੀ ਪਿਆਸ ਪਿਆਸੀ ਕਾਮਨਿ ਦੇਖਉ ਰੈਨਿ ਸਬਾਈ ॥
ਸ੍ਰੀਧਰ ਨਾਥ ਮੇਰਾ ਮਨੁ ਲੀਨਾ ਪ੍ਰਭੁ ਜਾਨੈ ਪੀਰ ਪਰਾਈ ॥੧॥
ਗਣਤ ਸਰੀਰਿ ਪੀਰ ਹੈ ਹਰਿ ਬਿਨੁ ਗੁਰ ਸਬਦੀ ਹਰਿ ਪਾਂਈ ॥
ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀਉ ਹਰਿ ਸਿਉ ਰਹਾਂ ਸਮਾਈ ॥੨॥
ਐਸੀ ਰਵਤ ਰਵਹੁ ਮਨ ਮੇਰੇ ਹਰਿ ਚਰਣੀ ਚਿਤੁ ਲਾਈ ॥
ਬਿਸਮ ਭਏ ਗੁਣ ਗਾਇ ਮਨੋਹਰ ਨਿਰਭਉ ਸਹਜਿ ਸਮਾਈ ॥੩॥
ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ॥
ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ॥੪॥

ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ ਦੂਤ ਮੁਏ ਬਿਖੁ ਖਾਈ ॥
ਜਬ ਕੀ ਉਪਜੀ ਤਬ ਕੀ ਤੈਸੀ ਰੰਗੁਲ ਭਈ ਮਨਿ ਭਾਈ ॥੫॥
ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ ॥
ਗੁਰ ਕੈ ਸਬਦਿ ਰਤਾ ਬੈਰਾਗੀ ਨਿਜ ਘਰਿ ਤਾੜੀ ਲਾਈ ॥੬॥
ਸੁਧ ਰਸ ਨਾਮੁ ਮਹਾ ਰਸੁ ਮੀਠਾ ਨਿਜ ਘਰਿ ਤਤੁ ਗੁਸਾਂਈਂ ॥
ਤਹ ਹੀ ਮਨੁ ਜਹ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ ॥੭॥
ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਦਿਕ ਭਗਤਿ ਰਤੇ ਬਨਿ ਆਈ ॥
ਨਾਨਕ ਹਰਿ ਬਿਨੁ ਘਰੀ ਨ ਜੀਵਾਂ ਹਰਿ ਕਾ ਨਾਮੁ ਵਡਾਈ ॥੮॥੧॥

ਸਾਰਗ ਮਹਲਾ ੧ ॥
ਹਰਿ ਬਿਨੁ ਕਿਉ ਧੀਰੈ ਮਨੁ ਮੇਰਾ ॥
ਕੋਟਿ ਕਲਪ ਕੇ ਦੂਖ ਬਿਨਾਸਨ ਸਾਚੁ ਦ੍ਰਿੜਾਇ ਨਿਬੇਰਾ ॥੧॥ ਰਹਾਉ ॥

**ਸਾਰੰਗ ਮਹਲਾ ੯**

(ਮੈਂ) ਮਨ ਲਗਾ ਕੇ ਕਦੇ ਵੀ ਹਰਿ ਦੇ ਗੁਣਾਂ ਦਾ ਗਾਇਨ ਨਹੀਂ ਕੀਤਾ। ਦਿਨ ਰਾਤ ਵਿਸ਼ਿਆਂ ਵਿਚ ਮਗਨ ਰਿਹਾ ਅਤੇ ਮਨ ਮਰਜ਼ੀ ਕਰਦਾ ਰਿਹਾ।੧।ਰਹਾਉ। (ਮੈਂ) ਕੰਨਾਂ ਨਾਲ ਗੁਰੂ ਦਾ ਉਪਦੇਸ਼ ਨਹੀਂ ਸੁਣਿਆ ਅਤੇ ਪਰ-ਨਾਰੀ ਨਾਲ ਜੁੜਿਆ ਰਿਹਾ। ਪਰਾਈ ਨਿੰਦਿਆ ਲਈ ਦੌੜ-ਭਜ ਕਰਦਾ ਰਿਹਾ, ਸਮਝਾਉਣ 'ਤੇ ਵੀ ਨ ਸਮਝਿਆ।੧। ਮੈਂ ਆਪਣੀ ਕਰਨੀ/ ਕਰਤੂਤਾਂ ਬਾਰੇ ਕੀ ਦਸਾਂ? ਜਿਸ ਤਰ੍ਹਾਂ ਕਿ ਮੈਂ (ਮਨੁੱਖ) ਜਨਮ ਗਵਾ ਲਿਆ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ !) ਮੇਰੇ ਵਿਚ ਸਾਰੇ ਔਗੁਣ ਹੀ ਹਨ, (ਮੈਨੂੰ) ਆਪਣੀ ਸ਼ਰਣ ਵਿਚ ਰਖ ਲੈ।੨।੪।੩।੧੩।੧੩੯।੪।੧੫੯।

**ਰਾਗੁ ਸਾਰਗ ਅਸਟਪਦੀਆ ਮਹਲਾ ੧ ਘਰੁ ੧**

ਹੇ ਮੇਰੀ ਮਾਤਾ ! (ਮੈਂ) ਹਰਿ ਤੋਂ ਬਿਨਾ ਕਿਵੇਂ ਜੀਵਾਂ? ਹੇ ਜਗਤ ਦੇ ਸੁਆਮੀ ! (ਤੇਰੀ ਸਦਾ) ਜੈ ਹੋਵੇ। (ਮੈਂ) ਤੇਰੇ ਜਸ ਦੀ ਯਾਚਨਾ ਕਰਦਾ ਹਾਂ, ਮੈਥੋਂ ਹਰਿ ਬਿਨਾ ਰਿਹਾ ਨਹੀਂ ਜਾ ਸਕਦਾ।੧।ਰਹਾਉ। (ਮੇਰੇ ਹਿਰਦੇ ਵਿਚ) ਹਰਿ (ਦੇ ਦਰਸ਼ਨ) ਦੀ ਪਿਆਸ ਹੈ। (ਮੈਂ) ਪਿਆਸੀ ਜੀਵ-ਇਸਤਰੀ ਸਾਰੀ ਰਾਤ (ਪ੍ਰਭੂ ਨੂੰ) ਤਕਦੀ ਰਹਿੰਦੀ ਹਾਂ। ਪ੍ਰਭੂ ਵਿਚ ਮੇਰਾ ਮਨ ਲੀਨ ਹੋ ਗਿਆ ਹੈ, ਪ੍ਰਭੂ ਹੀ ਪਰਾਈ ਪੀੜ ਨੂੰ ਸਮਝਦਾ ਹੈ।੧। ਪਰਮਾਤਮਾ ਤੋਂ ਬਿਨਾ (ਮੇਰੇ) ਸ਼ਰੀਰ ਵਿਚ ਚਿੰਤਾਵਾਂ (*ਗਣਤ*) ਦੀ ਪੀੜ (ਬਣੀ) ਰਹਿੰਦੀ ਹੈ। ਗੁਰੂ ਦੇ ਸ਼ਬਦ ਦੁਆਰਾ ਹੀ ਹਰਿ ਨੂੰ ਪਾਇਆ ਜਾ ਸਕਦਾ ਹੈ। ਹੇ ਹਰਿ ! (ਮੇਰੇ ਉਪਰ) ਦਿਆਲ ਹੋ ਕੇ ਕ੍ਰਿਪਾ ਕਰ, (ਤਾਂ ਜੋ ਮੈਂ) ਹਰਿ ਵਿਚ ਸਮਾਈ ਰਹਾਂ।੨। ਹੇ ਮੇਰੇ ਮਨ ! ਅਜਿਹੀ ਰਹਿਣੀ ਰਹੋ ਕਿ ਹਰਿ ਦੇ ਚਰਣਾਂ ਨਾਲ ਚਿਤ ਲਗਿਆ ਰਹੇ। ਮਨੋਹਰ (ਪ੍ਰਭੂ) ਦੇ ਗੁਣ ਗਾ ਕੇ (ਜੋ ਸਾਧਕ) ਆਨੰਦਿਤ ਹੋ ਜਾਂਦੇ ਹਨ, (ਉਹ) ਨਿਰਭੈ ਹੋ ਕੇ ਸਹਿਜ ਅਵਸਥਾ ਵਿਚ ਸਮਾਏ ਰਹਿੰਦੇ ਹਨ।੩। (ਜਿਨ੍ਹਾਂ ਸਾਧਕਾਂ ਦੇ) ਹਿਰਦੇ ਵਿਚ ਨਾਮ (ਵਸਦਾ ਹੈ, ਉਨ੍ਹਾਂ ਦੇ ਪ੍ਰੇਮ) ਦੀ ਲਗਨ ਸਥਿਰ ਹੋ ਜਾਂਦੀ ਹੈ, (ਉਸ ਦੀ) ਕੀਮਤ ਨ ਘਟਦੀ ਹੈ, ਨ ਪਾਈ (ਜਾ ਸਕਦੀ ਹੈ)। ਨਾਮ ਤੋਂ ਬਿਨਾ ਹਰ ਕੋਈ ਨਿਰਧਨ ਹੈ, (ਇਹ) ਸੂਝ ਸਤਿਗੁਰੂ ਨੇ ਬਖ਼ਸ਼ ਦਿੱਤੀ ਹੈ।੪।

ਹੇ ਸਖੀ ! ਸੁਣ (ਮੈਨੂੰ) ਪ੍ਰੀਤਮ ਪ੍ਰਾਣ-ਪਿਆਰੇ ਲਗਦੇ ਹਨ, (ਕਾਮ ਆਦਿਕ) ਵੈਰੀ ਵਿਸ਼ ਖਾ ਕੇ ਮਰ ਗਏ ਹਨ। ਜਦ ਦੀ (ਪ੍ਰਭੂ ਪ੍ਰਤਿ ਪ੍ਰੀਤ) ਪੈਦਾ ਹੋਈ ਹੈ, ਤਦ ਦੀ ਉਹੋ ਜਿਹੀ ਹੈ। (ਮੈਂ ਉਸ ਪ੍ਰੀਤ ਨਾਲ) ਰੰਗੀ ਗਈ ਹਾਂ ਅਤੇ (ਪ੍ਰੀਤਮ ਦੇ) ਮਨ ਨੂੰ ਭਾ ਗਈ ਹਾਂ।੫। ਸਦਾ ਸਹਿਜ ਸਮਾਧੀ ਵਿਚ (ਮੇਰੀ) ਲਿਵ ਹਰਿ ਨਾਲ (ਲਗੀ ਰਹਿੰਦੀ ਹੈ) ਅਤੇ (ਮੈਂ) ਹਰਿ ਦੇ ਗੁਣ ਗਾ ਕੇ ਜੀਉਂਦੀ ਹਾਂ। (ਮੈਂ) ਗੁਰੂ ਦੇ ਸ਼ਬਦ ਵਿਚ ਰੰਗੀਜ ਕੇ (ਸੰਸਾਰ ਪ੍ਰਤਿ) ਵੈਰਾਗਵਾਨ ਹੋ ਗਈ ਹਾਂ ਅਤੇ (ਆਪਣੇ) ਵਾਸਤਵਿਕ ਘਰ ਵਿਚ ਧਿਆਨ ਲਗਾਇਆ ਹੋਇਆ ਹੈ।੬। ਹੇ ਪ੍ਰਭੂ ! (ਤੇਰੇ) ਨਾਮ ਦਾ ਰਸ ਸ਼ੁੱਧ ਸਰੂਪੀ ਹੈ, ਬਹੁਤ ਹੀ ਮਿਠਾ ਹੈ, (ਜਿਸ ਦੇ ਸੇਵਨ ਨਾਲ) ਆਪਣੇ ਅੰਦਰ ਹੀ ਤੱਤ੍ਵ (ਰੂਪ ਪ੍ਰਭੂ ਪਾ ਲਿਆ ਹੈ)। ਜਿਥੇ ਤੂੰ ਰਖਿਆ ਹੈ, ਉਥੇ ਹੀ ਮਨ (ਟਿਕਿਆ ਹੋਇਆ ਹੈ)। ਇਸ ਤਰ੍ਹਾਂ ਦੀ (ਮੈਂ) ਗੁਰੂ ਦੀ ਮਤਿ ਪ੍ਰਾਪਤ ਕੀਤੀ ਹੈ।੭। ਸਨਕ ਸਨੰਦਨ ਆਦਿਕ (ਬ੍ਰਹਮਾ ਪੁੱਤਰ), ਬ੍ਰਹਮਾ ਆਦਿਕ (ਦੇਵਤੇ), ਇੰਦ੍ਰ ਆਦਿਕ (ਸੁਰ) ਭਗਤੀ ਵਿਚ ਰੰਗੇ ਗਏ ਹਨ ਅਤੇ (ਪ੍ਰਭੂ ਨਾਲ ਉਨ੍ਹਾਂ ਦੀ ਪ੍ਰੀਤ) ਬਣ ਗਈ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਹਰਿ ਤੋਂ ਬਿਨਾ ਇਕ ਘੜੀ ਵੀ ਜੀਵਿਤ ਨਹੀਂ ਰਹਿ ਸਕਦੀ, ਹਰਿ ਦਾ ਨਾਮ ਹੀ (ਮੇਰੇ ਲਈ) ਵਡਿਆਈ (ਦਾ ਕਾਰਣ ਰੂਪ ਹੈ)।੮।੧।

**ਸਾਰਗ ਮਹਲਾ ੧**

ਪ੍ਰਭੂ ਤੋਂ ਬਿਨਾ ਮੇਰਾ ਮਨ ਕਿਵੇਂ ਧੀਰਜ ਧਾਰਣ ਕਰੇ? (ਗੁਰੂ ਨੇ ਮੇਰੇ ਮਨ ਵਿਚ) ਸਤਿਸਰੂਪ (ਪ੍ਰਭੂ ਦੇ ਨਾਮ) ਨੂੰ ਦ੍ਰਿੜ੍ਹ ਕਰਾ ਕੇ (ਇਹ) ਨਿਬੇੜਾ ਕਰ ਦਿੱਤਾ ਹੈ ਕਿ (ਨਾਮ) ਕਰੋੜਾਂ ਕਲਪਾਂ (ਅਰਥਾਤ ਚਾਰ ਜੁਗਾਂ ਦਾ ਸਮੁੱਚ) ਦੇ ਦੁਖ ਨੂੰ ਨਸ਼ਟ ਕਰਨ ਵਾਲਾ ਹੈ।੧।ਰਹਾਉ।

ਕ੍ਰੋਧੁ ਨਿਵਾਰਿ ਜਲੇ ਹਉ ਮਮਤਾ ਪ੍ਰੇਮੁ ਸਦਾ ਨਉ ਰੰਗੀ ॥
ਅਨਭਉ ਬਿਸਰਿ ਗਏ ਪ੍ਰਭੁ ਜਾਚਿਆ ਹਰਿ ਨਿਰਮਾਇਲੁ ਸੰਗੀ ॥੧॥
ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ ਏਕ ਸਬਦਿ ਲਿਵ ਲਾਗੀ ॥
ਹਰਿ ਰਸੁ ਚਾਖਿ ਤ੍ਰਿਖਾ ਨਿਵਾਰੀ ਹਰਿ ਮੇਲਿ ਲਏ ਬਡਭਾਗੀ ॥੨॥
ਅਭਰਤ ਸਿੰਚਿ ਭਏ ਸੁਭਰ ਸਰ ਗੁਰਮਤਿ ਸਾਚੁ ਨਿਹਾਲਾ ॥
ਮਨ ਰਤਿ ਨਾਮਿ ਰਤੇ ਨਿਹਕੇਵਲ ਆਦਿ ਜੁਗਾਦਿ ਦਇਆਲਾ ॥੩॥
ਮੋਹਨਿ ਮੋਹਿ ਲੀਆ ਮਨੁ ਮੋਰਾ ਬਡੈ ਭਾਗ ਲਿਵ ਲਾਗੀ ॥
ਸਾਚੁ ਬੀਚਾਰਿ ਕਿਲਵਿਖ ਦੁਖ ਕਾਟੇ ਮਨੁ ਨਿਰਮਲੁ ਅਨਰਾਗੀ ॥੪॥

ਗਹਿਰ ਗੰਭੀਰ ਸਾਗਰ ਰਤਨਾਗਰ ਅਵਰ ਨਹੀ ਅਨ ਪੂਜਾ ॥
ਸਬਦੁ ਬੀਚਾਰਿ ਭਰਮ ਭਉ ਭੰਜਨੁ ਅਵਰੁ ਨ ਜਾਨਿਆ ਦੂਜਾ ॥੫॥
ਮਨੂਆ ਮਾਰਿ ਨਿਰਮਲ ਪਦੁ ਚੀਨਿਆ ਹਰਿ ਰਸ ਰਤੇ ਅਧਿਕਾਈ ॥
ਏਕਸ ਬਿਨੁ ਮੈ ਅਵਰੁ ਨ ਜਾਨਾਂ ਸਤਿਗੁਰਿ ਬੂਝ ਬੁਝਾਈ ॥੬॥
ਅਗਮ ਅਗੋਚਰੁ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ ॥
ਸੁਭਰ ਭਰੇ ਨਾਹੀ ਚਿਤੁ ਡੋਲੈ ਮਨ ਹੀ ਤੇ ਮਨੁ ਮਾਨਿਆ ॥੭॥
ਗੁਰ ਪਰਸਾਦੀ ਅਕਥਉ ਕਥੀਐ ਕਹਉ ਕਹਾਵੈ ਸੋਈ ॥
ਨਾਨਕ ਦੀਨ ਦਇਆਲ ਹਮਾਰੇ ਅਵਰੁ ਨ ਜਾਨਿਆ ਕੋਈ ॥੮॥੨॥

ਸਾਰਗ ਮਹਲਾ ੩ ਅਸਟਪਦੀਆ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਮਨ ਮੇਰੇ ਹਰਿ ਕੈ ਨਾਮਿ ਵਡਾਈ ॥
ਹਰਿ ਬਿਨੁ ਅਵਰੁ ਨ ਜਾਣਾ ਕੋਈ ਹਰਿ ਕੈ ਨਾਮਿ ਮੁਕਤਿ ਗਤਿ ਪਾਈ ॥੧॥ ਰਹਾਉ॥
ਸਬਦਿ ਭਉ ਭੰਜਨੁ ਜਮਕਾਲ ਨਿਖੰਜਨੁ ਹਰਿ ਸੇਤੀ ਲਿਵ ਲਾਈ ॥
ਹਰਿ ਸੁਖਦਾਤਾ ਗੁਰਮੁਖਿ ਜਾਤਾ ਸਹਜੇ ਰਹਿਆ ਸਮਾਈ ॥੧॥
ਭਗਤਾਂ ਕਾ ਭੋਜਨੁ ਹਰਿ ਨਾਮ ਨਿਰੰਜਨੁ ਪੈਨ੍ਣੁ ਭਗਤਿ ਬਡਾਈ ॥
ਨਿਜ ਘਰਿ ਵਾਸਾ ਸਦਾ ਹਰਿ ਸੇਵਨਿ ਹਰਿ ਦਰਿ ਸੋਭਾ ਪਾਈ ॥੨॥
ਮਨਮੁਖ ਬੁਧਿ ਕਾਚੀ ਮਨੂਆ ਡੋਲੈ ਅਕਥੁ ਨ ਕਥੈ ਕਹਾਨੀ ॥
ਗੁਰਮਤਿ ਨਿਹਚਲੁ ਹਰਿ ਮਨਿ ਵਸਿਆ ਅੰਮ੍ਰਿਤ ਸਾਚੀ ਬਾਨੀ ॥੩॥
ਮਨ ਕੇ ਤਰੰਗ ਸਬਦਿ ਨਿਵਾਰੇ ਰਸਨਾ ਸਹਜਿ ਸੁਭਾਈ ॥

ਕ੍ਰੋਧ ਨੂੰ ਦੂਰ ਕਰਨ ਨਾਲ ਹਉਮੈ ਅਤੇ ਮਮਤਾ (ਦੀ ਭਾਵਨਾ) ਖ਼ਤਮ ਹੋ ਗਈ ਹੈ ਅਤੇ ਸਦਾ ਨਵਾਂ ਨਰੋਆ ਪ੍ਰੇਮ (ਪ੍ਰਾਪਤ ਹੋ ਗਿਆ ਹੈ)। (ਜਿਸ ਨੇ) ਪ੍ਰਭੂ (ਦੇ ਨਾਮ) ਦੀ ਯਾਚਨਾ ਕੀਤੀ ਹੈ, (ਉਸ ਦੇ) ਹੋਰ ਸਾਰੇ ਡਰ ਦੂਰ ਹੋ ਗਏ ਹਨ ਅਤੇ ਨਿਰਮਲ ਪ੍ਰਭੂ (ਉਸ ਦਾ) ਸਾਥੀ (ਬਣ ਗਿਆ ਹੈ)।੧। (ਉਸ ਨੇ) ਅਸਥਿਰ ਮਤਿ ਨੂੰ ਤਿਆਗ ਕੇ ਭੈ ਨੂੰ ਨਸ਼ਟ ਕਰਨ ਵਾਲਾ (ਪ੍ਰਭੂ) ਪਾ ਲਿਆ ਹੈ ਅਤੇ (ਉਸ ਦੀ) ਇਕ ਸ਼ਬਦ ਵਿਚ ਲਿਵ ਲਗ ਗਈ ਹੈ। ਹਰਿ (ਦੇ ਨਾਮ ਰੂਪ) ਰਸ ਨੂੰ ਚਖ ਕੇ (ਉਸ ਨੇ) ਪਿਆਸ ਬੁਝਾ ਲਈ ਹੈ ਅਤੇ (ਉਸ) ਵਡਭਾਗੀ ਨੂੰ ਪ੍ਰਭੂ ਨੇ (ਆਪਣੇ ਨਾਲ) ਮਿਲਾ ਲਿਆ ਹੈ।੨। (ਹਰਿ ਰਸ ਦੀ ਪ੍ਰਾਪਤੀ ਨਾਲ ਜਿਨ੍ਹਾਂ ਦਾ) ਖ਼ਾਲੀ ਪਿਆ (ਅੰਤਹਕਰਣ ਨਾਮ ਦੇ) ਸਿੰਚਨ ਨਾਲ ਪੂਰੀ ਤਰ੍ਹਾਂ ਭਰ ਗਿਆ ਹੈ, (ਉਨ੍ਹਾਂ ਨੇ) ਗੁਰੂ ਦੀ ਮਤਿ ਦੁਆਰਾ ਸਤਿਸਰੂਪ (ਪ੍ਰਭੂ) ਨੂੰ ਵੇਖ ਲਿਆ ਹੈ। ਮਨ ਦੇ ਪ੍ਰੇਮ (*ਰਤਿ*) ਕਰਕੇ (ਉਹ) ਸ਼ੁੱਧ (ਹਰਿ ਦੇ) ਨਾਮ ਵਿਚ ਰੰਗੇ ਗਏ ਹਨ ਜੋ ਆਦਿ ਜੁਗਾਦਿ ਤੋਂ ਦਇਆਲੂ (ਚਲਿਆ ਆ ਰਿਹਾ ਹੈ)।੩। ਮੋਹਨ (ਪ੍ਰਭੂ) ਨੇ ਮੇਰਾ ਮਨ ਮੋਹ ਲਿਆ ਹੈ ਅਤੇ ਵੱਡੇ ਭਾਗ ਕਰਕੇ (ਪ੍ਰਭੂ ਵਿਚ) ਮੇਰੀ ਲਿਵ ਲਗ ਗਈ ਹੈ। ਸੱਚੇ (ਪ੍ਰਭੂ ਦੇ ਗੁਣਾਂ ਨੂੰ) ਵਿਚਾਰਨ ਨਾਲ ਪਾਪ (*ਕਿਲਵਿਖ*) ਅਤੇ ਦੁਖ ਕਟੇ ਗਏ ਹਨ ਅਤੇ ਮਨ ਨਿਰਮਲ ਅਤੇ ਪ੍ਰੀਤਵਾਨ (ਹੋ ਗਿਆ ਹੈ)।੪।

(ਪ੍ਰਭੂ) ਗਹਿਰ ਗੰਭੀਰ ਹੈ ਅਤੇ ਸਮੁੰਦ ਵਾਂਗ ਰਤਨਾਂ ਦੀ ਖਾਣ ਹੈ। (ਉਸ ਤੋਂ) ਭਿੰਨ (ਮੈਂ) ਕਿਸੇ ਹੋਰ ਦੀ ਪੂਜਾ ਨਹੀਂ ਕਰਦਾ। (ਗੁਰੂ ਦੇ) ਸ਼ਬਦ ਨੂੰ ਵਿਚਾਰਨ 'ਤੇ (ਸਪੱਸ਼ਟ ਹੋਇਆ ਹੈ ਕਿ) ਭਰਮ ਅਤੇ ਭੈ ਨੂੰ ਨਸ਼ਟ ਕਰਨ ਵਾਲਾ (ਕੇਵਲ ਪ੍ਰਭੂ ਹੀ ਹੈ, ਉਸ ਤੋਂ ਬਿਨਾ ਮੈਂ) ਹੋਰ ਕੋਈ ਦੂਜਾ ਨਹੀਂ ਜਾਣਿਆ ਹੈ।੫। (ਮੈਂ) ਮਨ ਨੂੰ ਮਾਰ ਕੇ ਨਿਰਮਲ (ਪਰਮ) ਪਦ ਨੂੰ ਪਛਾਣ ਲਿਆ ਹੈ ਅਤੇ ਹਰਿ ਰਸ ਵਿਚ ਚੰਗੀ ਤਰ੍ਹਾਂ ਰੰਗਿਆ ਗਿਆ ਹਾਂ। ਇਕ (ਪ੍ਰਭੂ) ਤੋਂ ਬਿਨਾ ਮੈਂ ਹੋਰ ਕਿਸੇ ਨੂੰ ਨਹੀਂ ਜਾਣਦਾ—ਇਹ ਸੂਝ (ਮੈਨੂੰ) ਗੁਰੂ ਨੇ ਬਖ਼ਸ਼ੀ ਹੈ।੬। (ਉਹ ਪ੍ਰਭੂ) ਅਗਮ, ਅਗੋਚਰ ਹੈ, (ਉਸ ਦਾ ਕੋਈ) ਮਾਲਕ ਨਹੀਂ ਹੈ, (ਉਹ) ਜੂਨਾਂ ਵਿਚ ਨਹੀਂ ਆਉਂਦਾ, ਗੁਰੂ ਦੀ ਮਤਿ ਦੁਆਰਾ (ਮੈਂ ਉਸ) ਇਕ ਨੂੰ ਜਾਣਿਆ ਹੈ। (ਮੇਰਾ ਅੰਤਹਕਰਣ) ਚੰਗੀ ਤਰ੍ਹਾਂ (ਆਤਮਿਕ ਰਸ ਨਾਲ) ਭਰ ਗਿਆ ਹੈ, (ਮੇਰਾ) ਚਿਤ ਡੋਲਦਾ ਨਹੀਂ ਹੈ, (ਮੇਰਾ ਅੰਧਕਾਰਮਈ) ਮਨ (ਪ੍ਰਕਾਸ਼ਮਈ) ਮਨ ਦੁਆਰਾ ਮੰਨ ਗਿਆ ਹੈ।੭। ਗੁਰੂ ਦੀ ਕ੍ਰਿਪਾ ਦੁਆਰਾ ਹੀ ਅਕਥ ਪ੍ਰਭੂ ਦਾ ਕਥਨ ਕੀਤਾ ਜਾ ਸਕੀਦਾ ਹੈ। ਉਹ (ਆਪ ਹੀ) ਕਹਿੰਦਾ ਅਤੇ ਕਹਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸਾਡੇ (ਪ੍ਰਭੂ) ਗ਼ਰੀਬਾਂ ਉਪਰ ਦਇਆ ਕਰਨ ਵਾਲੇ ਹਨ, (ਉਸ ਤੋਂ) ਭਿੰਨ ਕੋਈ ਹੋਰ (ਮੈਂ) ਨਹੀਂ ਜਾਣਿਆ।੮।੨।

**ਸਾਰਗ ਮਹਲਾ ੩ ਅਸਟਪਦੀਆ ਘਰੁ ੧**

ਹੇ ਮੇਰੇ ਮਨ! ਹਰਿ ਦੇ ਨਾਮ ਦੁਆਰਾ ਹੀ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। (ਮੈਂ) ਹਰਿ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦਾ, ਹਰਿ ਦੇ ਨਾਮ ਰਾਹੀਂ ਮੁਕਤੀ ਅਤੇ ਗਤਿ ਮਿਲਦੀਆਂ ਹਨ।੧।ਰਹਾਉ। ਭੈ ਨੂੰ ਖ਼ਤਮ ਕਰਨ ਵਾਲੇ ਅਤੇ ਜਮਕਾਲ ਨੂੰ ਮਿਟਾਉਣ ਵਾਲੇ (ਪ੍ਰਭੂ) ਨਾਲ ਸ਼ਬਦ ਦੁਆਰਾ (ਮੈਂ) ਲਿਵ ਲਗਾਈ ਹੈ। ਸੁਖਦਾਤੇ ਹਰਿ ਨੂੰ ਗੁਰੂ ਦੁਆਰਾ ਜਾਣਿਆ ਹੈ ਅਤੇ ਸੁਭਾਵਿਕ (ਉਸ ਵਿਚ) ਸਮਾਇਆ ਰਹਿੰਦਾ ਹਾਂ।੧। ਨਿਰਲੇਪ ਪ੍ਰਭੂ ਦਾ ਨਾਮ ਹੀ ਭਗਤਾਂ ਦਾ ਭੋਜਨ ਹੈ, (ਪ੍ਰਭੂ ਦੀ) ਭਗਤੀ (ਉਨ੍ਹਾਂ ਲਈ) ਬਸਤ੍ਰ ਅਤੇ ਵਡਿਆਈ ਹੈ। (ਜੋ ਸਾਧਕ) ਸਦਾ ਹਰਿ ਦੀ ਸੇਵਾ ਕਰਦੇ ਹਨ, (ਉਨ੍ਹਾਂ ਦਾ) ਵਾਸਾ ਵਾਸਤਵਿਕ ਘਰ (ਅਰਥਾਤ ਈਸ਼ਵਰੀ ਦਰਗਾਹ) ਵਿਚ ਹੁੰਦਾ ਹੈ ਅਤੇ ਹਰਿ ਦੇ ਦਰ ਉਪਰ ਸ਼ੋਭਾ ਪਾਉਂਦੇ ਹਨ।੨। ਮਨਮੁਖ (ਵਿਅਕਤੀ) ਦੀ ਬੁੱਧੀ ਕੱਚੀ ਹੁੰਦੀ ਹੈ (ਫਲਸਰੂਪ ਉਸ ਦਾ) ਮਨ ਡੋਲਦਾ ਹੈ। (ਉਹ ਕਦੇ) ਨ ਕਥੇ ਜਾਣ ਵਾਲੇ (ਹਰਿ-ਜਸ) ਦਾ ਵਰਣਨ ਨਹੀਂ ਕਰਦਾ। ਗੁਰਮਤਿ (ਅਨੁਸਾਰ ਚਲਣ ਵਾਲਾ ਸਦਾ) ਸਥਿਰ ਰਹਿੰਦਾ ਹੈ, (ਉਸ ਦੇ) ਮਨ ਵਿਚ ਹਰਿ ਵਸਦਾ ਹੈ, (ਉਸ ਦੀ) ਬੋਲ-ਬਾਣੀ ਸੱਚੀ ਅਤੇ ਅੰਮ੍ਰਿਤਮਈ ਹੁੰਦੀ ਹੈ।੩। (ਜਿਸ ਨੇ) ਮਨ ਦੀਆਂ ਤਰੰਗਾਂ ਨੂੰ (ਗੁਰੂ ਦੇ) ਸ਼ਬਦ ਦੁਆਰਾ ਦੂਰ ਕੀਤਾ ਹੈ, (ਉਸ ਦੀ) ਜੀਭ ਸਹਿਜ ਸੁਭਾ ਵਾਲੀ ਹੋ ਗਈ ਹੈ। ਸਦਾ

ਸਤਿਗੁਰ ਮਿਲਿ ਰਹੀਐ ਸਦ ਅਪੁਨੇ ਜਿਨਿ ਹਰਿ ਸੇਤੀ ਲਿਵ ਲਾਈ ॥੪॥

ਮਨੁ ਸਬਦਿ ਮਰੈ ਤਾ ਮੁਕਤੋ ਹੋਵੈ ਹਰਿ ਚਰਣੀ ਚਿਤੁ ਲਾਈ ॥
ਹਰਿ ਸਰੁ ਸਾਗਰੁ ਸਦਾ ਜਲੁ ਨਿਰਮਲੁ ਨਾਵੈ ਸਹਜਿ ਸੁਭਾਈ ॥੫॥
ਸਬਦੁ ਵੀਚਾਰਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰੀ ॥
ਅੰਤਰਿ ਨਿਹਕੇਵਲੁ ਹਰਿ ਰਵਿਆ ਸਭੁ ਆਤਮ ਰਾਮੁ ਮੁਰਾਰੀ ॥੬॥
ਸੇਵਕ ਸੇਵਿ ਰਹੇ ਸਚਿ ਰਾਤੇ ਜੋ ਤੇਰੈ ਮਨਿ ਭਾਣੇ ॥
ਦੁਬਿਧਾ ਮਹਲੁ ਨ ਪਾਵੈ ਜਗਿ ਝੂਠੀ ਗੁਣ ਅਵਗਣ ਨ ਪਛਾਣੇ ॥੭॥
ਆਪੇ ਮੇਲਿ ਲਏ ਅਕਥੁ ਕਥੀਐ ਸਚੁ ਸਬਦੁ ਸਚੁ ਬਾਣੀ ॥
ਨਾਨਕ ਸਾਚੇ ਸਚਿ ਸਮਾਣੇ ਹਰਿ ਕਾ ਨਾਮੁ ਵਖਾਣੀ ॥੮॥੧॥

ਸਾਰਗ ਮਹਲਾ ੩ ॥
ਮਨ ਮੇਰੇ ਹਰਿ ਕਾ ਨਾਮੁ ਅਤਿ ਮੀਠਾ ॥
ਜਨਮ ਜਨਮ ਕੇ ਕਿਲਵਿਖ ਭਉ ਭੰਜਨ ਗੁਰਮੁਖਿ ਏਕੋ ਡੀਠਾ ॥੧॥ ਰਹਾਉ ॥
ਕੋਟਿ ਕੋਟੰਤਰ ਕੇ ਪਾਪ ਬਿਨਾਸਨ ਹਰਿ ਸਾਚਾ ਮਨਿ ਭਾਇਆ ॥
ਹਰਿ ਬਿਨੁ ਅਵਰੁ ਨ ਸੂਝੈ ਦੂਜਾ ਸਤਿਗੁਰਿ ਏਕੁ ਬੁਝਾਇਆ ॥੧॥
ਪ੍ਰੇਮ ਪਦਾਰਥੁ ਜਿਨ ਘਟਿ ਵਸਿਆ ਸਹਜੇ ਰਹੇ ਸਮਾਈ ॥
ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ ॥੨॥
ਰਸਨਾ ਸਬਦੁ ਵੀਚਾਰਿ ਰਸਿ ਰਾਤੀ ਲਾਲ ਭਈ ਰੰਗੁ ਲਾਈ ॥
ਰਾਮ ਨਾਮੁ ਨਿਹਕੇਵਲੁ ਜਾਣਿਆ ਮਨੁ ਤ੍ਰਿਪਤਿਆ ਸਾਂਤਿ ਆਈ ॥੩॥
ਪੰਡਿਤ ਪੜ੍ਹਿ ਪੜ੍ਹਿ ਮੋਨੀ ਸਭਿ ਥਾਕੇ ਭ੍ਰਮਿ ਭੇਖ ਥਕੇ ਭੇਖਧਾਰੀ ॥
ਗੁਰ ਪਰਸਾਦਿ ਨਿਰੰਜਨੁ ਪਾਇਆ ਸਾਚੈ ਸਬਦਿ ਵੀਚਾਰੀ ॥੪॥

ਆਵਾ ਗਉਣੁ ਨਿਵਾਰਿ ਸਚਿ ਰਾਤੇ ਸਾਚ ਸਬਦੁ ਮਨਿ ਭਾਇਆ ॥
ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਜਿਨਿ ਵਿਚਹੁ ਆਪੁ ਗਵਾਇਆ ॥੫॥
ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥
ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥੬॥
ਏਕਸ ਮਹਿ ਸਭੁ ਜਗਤੋ ਵਰਤੈ ਵਿਰਲਾ ਏਕੁ ਪਛਾਣੈ ॥
ਸਬਦਿ ਮਰੈ ਤਾ ਸਭੁ ਕਿਛੁ ਸੂਝੈ ਅਨਦਿਨੁ ਏਕੋ ਜਾਣੈ ॥੭॥
ਜਿਸ ਨੋ ਨਦਰਿ ਕਰੇ ਸੋਈ ਜਨੁ ਬੂਝੈ ਹੋਰੁ ਕਹਣਾ ਕਥਨੁ ਨ ਜਾਈ ॥
ਨਾਨਕ ਨਾਮਿ ਰਤੇ ਸਦਾ ਬੈਰਾਗੀ ਏਕ ਸਬਦਿ ਲਿਵ ਲਾਈ ॥੮॥੨॥

ਆਪਣੇ ਸਤਿਗੁਰੂ ਨਾਲ ਮਿਲੇ ਰਹਿਣਾ ਚਾਹੀਦਾ ਹੈ, ਜਿਸ ਨੇ ਹਰਿ ਨਾਲ ਲਿਵ ਲਗਾਈ ਹੋਈ ਹੈ।੪।

(ਜਦੋਂ) ਮਨ ਸ਼ਬਦ ਦੁਆਰਾ (ਸੰਸਾਰਿਕਤਾ ਵਲੋਂ) ਮਰਦਾ ਹੈ, ਤਦੋਂ ਮੁਕਤ ਹੁੰਦਾ ਹੈ ਅਤੇ ਹਰਿ ਦੇ ਚਰਣਾਂ ਨਾਲ ਚਿਤ ਲਗਾਈ ਰਖਦਾ ਹੈ। ਪ੍ਰਭੂ ਅਜਿਹਾ ਸਮੁੰਦਰ/ਸਰੋਵਰ ਹੈ, (ਜਿਸ ਦਾ) ਜਲ ਸਦਾ ਨਿਰਮਲ ਹੈ। (ਜੋ ਇਸ ਵਿਚ) ਇਸ਼ਨਾਨ ਕਰਦਾ ਹੈ (ਉਹ) ਸਹਿਜ ਸੁਭਾ ਵਾਲਾ ਹੋ ਜਾਂਦਾ ਹੈ।੫। (ਜੋ ਸਾਧਕ) ਸ਼ਬਦ ਨੂੰ ਵਿਚਾਰ ਕੇ ਸਦਾ (ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗੇ ਰਹਿੰਦੇ ਹਨ, (ਉਹ) ਹਉਮੈ ਅਤੇ ਤ੍ਰਿਸ਼ਨਾ ਨੂੰ ਮਾਰ ਮੁਕਾਉਂਦੇ ਹਨ। (ਉਨ੍ਹਾਂ ਦੇ) ਹਿਰਦੇ ਵਿਚ ਸ਼ੁੱਧ ਸਰੂਪ ਵਾਲਾ ਹਰਿ ਵਸਦਾ ਹੈ ਅਤੇ ਸਰਬਤ੍ਰ ਪ੍ਰਭੂ ਨੂੰ ਵਿਆਪਕ (ਵੇਖਦੇ ਹਨ)।੬। (ਉਹ) ਸੇਵਕ ਹੀ ਸੱਚ ਵਿਚ ਰੰਗੇ ਹੋਏ ਸੇਵਾ ਕਰਦੇ ਹਨ, ਜੋ (ਹੇ ਪ੍ਰਭੂ !) ਤੇਰੇ ਮਨ ਨੂੰ ਚੰਗੇ ਲਗਦੇ ਹਨ। ਦੁਬਿਧਾ-ਗ੍ਰਸਤ (ਜੀਵ-ਇਸਤਰੀ) ਗੁਣ ਅਤੇ ਔਗੁਣ ਵਿਚ ਪਛਾਣ ਨਹੀਂ ਕਰ ਸਕਦੀ, ਜਗਤ ਵਿਚ ਝੂਠੀ ਹੋਣ ਕਰਕੇ (ਈਸ਼ਵਰੀ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦੀ।੭। (ਉਹ ਪ੍ਰਭੂ) ਆਪ ਹੀ (ਆਪਣੇ ਨਾਲ) ਮੇਲ ਲਏ, (ਤਾਂ ਹੀ ਉਸ ਦਾ) ਸੱਚਾ ਸ਼ਬਦ, ਸੱਚੀ ਬਾਣੀ ਅਤੇ ਅਕਥ-ਕਥਾ ਦਾ ਕਥਨ ਕੀਤਾ ਜਾ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਹਰਿ ਦੇ ਨਾਮ ਦਾ ਬਖਾਨ ਕਰਦੇ ਹਨ, (ਉਹ) ਸਦਾ ਸਦੀਵੀ ਸਤਿਸਰੂਪ ਵਿਚ ਸਮਾ ਜਾਂਦੇ ਹਨ।੮।੧।

**ਸਾਰਗ ਮਹਲਾ ੩**

ਹੇ ਮੇਰੇ ਮਨ! ਹਰਿ ਦਾ ਨਾਮ ਬਹੁਤ ਮਿਠਾ ਹੈ। (ਉਨ੍ਹਾਂ ਦੇ) ਜਨਮ ਜਨਮਾਂਤਰਾਂ ਦੇ ਪਾਪ (*ਕਿਲਵਿਖ*) ਅਤੇ ਭੈ ਨਸ਼ਟ ਹੋ ਜਾਂਦੇ ਹਨ, (ਜਿਨ੍ਹਾਂ ਨੇ) ਗੁਰੂ ਦੁਆਰਾ ਇਕ (ਪ੍ਰਭੂ ਨੂੰ) ਵੇਖ ਲਿਆ ਹੈ।੧।ਰਹਾਉ। (ਜਿਸ ਦੇ) ਮਨ ਨੂੰ ਕਰੋੜਾਂ ਹੀ ਪਾਪਾਂ ਨੂੰ ਨਸ਼ਟ ਕਰਨ ਵਾਲਾ ਸੱਚਾ ਪ੍ਰਭੂ ਚੰਗਾ ਲਗਦਾ ਹੈ, (ਉਸ ਨੂੰ) ਹਰਿ ਤੋਂ ਬਿਨਾ ਹੋਰ ਕੋਈ ਦੂਜਾ ਸੁਝਦਾ ਨਹੀਂ ਹੈ, (ਉਸ ਨੂੰ) ਸਤਿਗੁਰੂ ਨੇ ਇਕ (ਪ੍ਰਭੂ) ਹੀ ਸਮਝਾਇਆ ਹੈ।੧। ਜਿਨ੍ਹਾਂ ਦੇ ਹਿਰਦੇ ਵਿਚ (ਪ੍ਰਭੂ ਦਾ) ਪ੍ਰੇਮ ਰੂਪ ਪਦਾਰਥ ਵਸਿਆ ਹੁੰਦਾ ਹੈ, (ਉਹ) ਸਹਿਜ ਅਵਸਥਾ ਵਿਚ ਹੀ ਸਮਾਏ ਰਹਿੰਦੇ ਹਨ। (ਜੋ ਸਾਧਕ) ਸ਼ਬਦ ਵਿਚ ਰੰਗੇ ਹੁੰਦੇ ਹਨ, ਉਹ ਸਹਿਜ ਸੁਭਾ ਪ੍ਰੇਮ ਦੇ ਗੂੜ੍ਹੇ ਰੰਗ ਵਿਚ ਰੰਗੇ ਜਾਂਦੇ ਹਨ।੨। ਜੀਭ ਸ਼ਬਦ ਦੇ ਵਿਚਾਰ ਨਾਲ (ਨਾਮ ਰੂਪ) ਰਸ ਵਿਚ ਰੰਗੀ ਰਹਿੰਦੀ ਹੈ ਅਤੇ (ਪ੍ਰੇਮ ਦਾ) ਰੰਗ ਚੜ੍ਹਨ ਨਾਲ ਲਾਲ ਹੋ ਜਾਂਦੀ ਹੈ। (ਜਿਸ ਨੇ) ਸ਼ੁੱਧ-ਸਰੂਪੀ ਰਾਮ-ਨਾਮ ਨੂੰ ਜਾਣਿਆ ਹੈ, ਉਸ ਦਾ ਮਨ ਤ੍ਰਿਪਤ ਹੋ ਜਾਂਦਾ ਹੈ ਅਤੇ ਸ਼ਾਂਤੀ ਪਸਰ ਜਾਂਦੀ ਹੈ।੩। ਪੰਡਿਤ ਪੜ੍ਹ ਪੜ੍ਹ ਕੇ ਅਤੇ ਮੋਨੀ (ਮੋਨ ਧਾਰ ਧਾਰ ਕੇ) ਸਭ ਥਕ ਗਏ ਹਨ ਅਤੇ ਭੇਖ-ਧਾਰੀ ਭੇਖਾਂ ਵਿਚ ਭਟਕ ਭਟਕ ਕੇ ਹਾਰ ਗਏ ਹਨ। ਗੁਰੂ ਦੀ ਕ੍ਰਿਪਾ ਨਾਲ (ਜੋ ਸਾਧਕ) ਸੱਚੇ ਸ਼ਬਦ ਦਾ ਵਿਚਾਰ ਕਰਦਾ ਹੈ, ਉਹ ਨਿਰੰਜਨ (ਪ੍ਰਭੂ) ਨੂੰ ਪ੍ਰਾਪਤ ਕਰ ਲੈਂਦਾ ਹੈ।੪।

(ਜਿਨ੍ਹਾਂ ਦੇ) ਮਨ ਵਿਚ ਸੱਚਾ ਸ਼ਬਦ ਚੰਗਾ ਲਗਾ ਹੈ, (ਉਹ) ਆਵਾਗਵਣ ਨੂੰ ਦੂਰ ਕਰਕੇ ਸਤਿਸਰੂਪ (ਪ੍ਰਭੂ ਦੇ ਨਾਮ) ਵਿਚ ਰੰਗੇ ਜਾਂਦੇ ਹਨ। ਜਿਸ (ਗੁਰੂ) ਨੇ (ਹਿਰਦੇ) ਵਿਚੋਂ ਆਪਾ-ਭਾਵ ਖ਼ਤਮ ਕਰ ਦਿੱਤਾ ਹੈ, ਉਸ ਸਤਿਗੁਰੂ ਨੂੰ ਸੇਵ ਕੇ ਸਦਾ ਸੁਖ ਪਾਈਦਾ ਹੈ।੫। ਸੱਚੇ ਸ਼ਬਦ ਵਿਚ ਜੁੜਨ ਨਾਲ (ਨਾਮ ਦੀ) ਅਖੰਡ ਧੁਨੀ ਪੈਦਾ ਹੁੰਦੀ ਹੈ, (ਫਲਸਰੂਪ ਸਾਧਕ) ਮਨ ਕਰਕੇ ਸੱਚੇ ਪਰਮਾਤਮਾ ਨਾਲ ਲਿਵ ਲਗਾਈ ਰਖਦਾ ਹੈ। ਅਗਮ, ਅਗੋਚਰ, ਨਿਰੰਜਨ (ਪ੍ਰਭੂ) ਦਾ ਨਾਮ ਗੁਰਮੁਖ (ਆਪਣੇ) ਮਨ ਵਿਚ ਵਸਾਈ ਰਖਦਾ ਹੈ।੬। ਸਾਰਾ ਜਗਤ ਇਕ ਪ੍ਰਭੂ ਵਿਚ ਵਰਤ ਰਿਹਾ ਹੈ, (ਪਰ ਕੋਈ) ਵਿਰਲਾ ਹੀ ਇਕ (ਪ੍ਰਭੂ) ਨੂੰ ਪਛਾਣਦਾ ਹੈ। (ਜੋ ਕੋਈ ਗੁਰੂ ਦੇ) ਸ਼ਬਦ ਵਿਚ (ਜੀਵਿਤ ਭਾਵ ਨਾਲ) ਮਰਦਾ ਹੈ, ਤਾਂ (ਉਸ ਨੂੰ) ਸਭ ਕੁਝ ਸਮਝ ਆ ਜਾਂਦਾ ਹੈ ਅਤੇ ਹਰ ਰੋਜ਼ ਇਕੋ (ਪ੍ਰਭੂ) ਨੂੰ ਜਾਣਦਾ ਹੈ।੭। ਜਿਸ ਨੂੰ (ਪਰਮਾਤਮਾ) ਕ੍ਰਿਪਾ ਕਰਦਾ ਹੈ, ਉਹੀ ਸੇਵਕ (ਵਾਸਤਵਿਕਤਾ ਨੂੰ) ਸਮਝਦਾ ਹੈ, ਹੋਰ ਕੁਝ ਕਿਹਾ ਕਹਾਇਆ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਰੰਗੇ ਹੋਏ ਹਨ, (ਉਹ) ਹਮੇਸ਼ਾ ਵੈਰਾਗਵਾਨ ਹਨ ਅਤੇ (ਉਨ੍ਹਾਂ ਦੀ) ਇਕ ਸ਼ਬਦ ਵਿਚ ਲਿਵ ਲਗੀ ਰਹਿੰਦੀ ਹੈ।੮।੨।

ਸਾਰਗ ਮਹਲਾ ੩ ॥
ਮਨ ਮੇਰੇ ਹਰਿ ਕੀ ਅਕਥ ਕਹਾਣੀ ॥
ਹਰਿ ਨਦਰਿ ਕਰੇ ਸੋਈ ਜਨੁ ਪਾਏ ਗੁਰਮੁਖਿ ਵਿਰਲੈ ਜਾਣੀ ॥੧॥ ਰਹਾਉ ॥
ਹਰਿ ਗਹਿਰ ਗੰਭੀਰੁ ਗੁਣੀ ਗਹੀਰੁ ਗੁਰ ਕੈ ਸਬਦਿ ਪਛਾਨਿਆ ॥
ਬਹੁ ਬਿਧਿ ਕਰਮ ਕਰਹਿ ਭਾਇ ਦੂਜੈ ਬਿਨੁ ਸਬਦੈ ਬਉਰਾਨਿਆ ॥੧॥
ਹਰਿ ਨਾਮਿ ਨਾਵੈ ਸੋਈ ਜਨੁ ਨਿਰਮਲੁ ਫਿਰਿ ਮੈਲਾ ਮੂਲਿ ਨ ਹੋਈ ॥
ਨਾਮ ਬਿਨਾ ਸਭੁ ਜਗੁ ਹੈ ਮੈਲਾ ਦੂਜੈ ਭਰਮਿ ਪਤਿ ਖੋਈ ॥੨॥
ਕਿਆ ਦ੍ਰਿੜਾਂ ਕਿਆ ਸੰਗ੍ਰਹਿ ਤਿਆਗੀ ਮੈ ਤਾ ਬੂਝ ਨ ਪਾਈ ॥
ਹੋਹਿ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਨਾਮੋ ਹੋਇ ਸਖਾਈ ॥੩॥
ਸਚਾ ਸਚੁ ਦਾਤਾ ਕਰਮ ਬਿਧਾਤਾ ਜਿਸੁ ਭਾਵੈ ਤਿਸੁ ਨਾਇ ਲਾਏ ॥
ਗੁਰੂ ਦੁਆਰੈ ਸੋਈ ਬੂਝੈ ਜਿਸ ਨੋ ਆਪਿ ਬੁਝਾਏ ॥੪॥

ਦੇਖਿ ਬਿਸਮਾਦੁ ਇਹੁ ਮਨੁ ਨਹੀ ਚੇਤੇ ਆਵਾ ਗਉਣੁ ਸੰਸਾਰਾ ॥
ਸਤਿਗੁਰੁ ਸੇਵੇ ਸੋਈ ਬੂਝੈ ਪਾਏ ਮੋਖ ਦੁਆਰਾ ॥੫॥
ਜਿਨ੍ ਦਰੁ ਸੂਝੈ ਸੇ ਕਦੇ ਨ ਵਿਗਾੜਹਿ ਸਤਿਗੁਰਿ ਬੂਝ ਬੁਝਾਈ ॥
ਸਚੁ ਸੰਜਮੁ ਕਰਣੀ ਕਿਰਤਿ ਕਮਾਵਹਿ ਆਵਣ ਜਾਣੁ ਰਹਾਈ ॥੬॥
ਸੇ ਦਰਿ ਸਾਚੈ ਸਾਚੁ ਕਮਾਵਹਿ ਜਿਨ ਗੁਰਮੁਖਿ ਸਾਚੁ ਅਧਾਰਾ ॥
ਮਨਮੁਖ ਦੂਜੈ ਭਰਮਿ ਭੁਲਾਏ ਨਾ ਬੂਝਹਿ ਵੀਚਾਰਾ ॥੭॥
ਆਪੇ ਗੁਰਮੁਖਿ ਆਪੇ ਦੇਵੈ ਆਪੇ ਕਰਿ ਕਰਿ ਵੇਖੈ ॥
ਨਾਨਕ ਸੇ ਜਨ ਥਾਇ ਪਏ ਹੈ ਜਿਨ ਕੀ ਪਤਿ ਪਾਵੈ ਲੇਖੈ ॥੮॥੩॥

ਸਾਰਗ ਮਹਲਾ ੫ ਅਸਟਪਦੀਆ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਗੁਸਾਈ ਪਰਤਾਪੁ ਤੁਹਾਰੋ ਡੀਠਾ ॥
ਕਰਨ ਕਰਾਵਨ ਉਪਾਇ ਸਮਾਵਨ ਸਗਲ ਛਤ੍ਰਪਤਿ ਬੀਠਾ ॥੧॥ ਰਹਾਉ ॥
ਰਾਣਾ ਰਾਉ ਰਾਜ ਭਏ ਰੰਕਾ ਉਨਿ ਝੂਠੇ ਕਹਣੁ ਕਹਾਇਓ ॥
ਹਮਰਾ ਰਾਜਨੁ ਸਦਾ ਸਲਾਮਤਿ ਤਾ ਕੋ ਸਗਲ ਘਟਾ ਜਸੁ ਗਾਇਓ ॥੧॥
ਉਪਮਾ ਸੁਨਹੁ ਰਾਜਨ ਕੀ ਸੰਤਹੁ ਕਹਤ ਜੇਤ ਪਾਹੂਚਾ ॥
ਬੇਸੁਮਾਰ ਵਡ ਸਾਹ ਦਾਤਾਰਾ ਊਚੇ ਹੀ ਤੇ ਊਚਾ ॥੨॥
ਪਵਨਿ ਪਰੋਇਓ ਸਗਲ ਅਕਾਰਾ ਪਾਵਕ ਕਾਸਟ ਸੰਗੇ ॥
ਨੀਰੁ ਧਰਣਿ ਕਰਿ ਰਾਖੇ ਏਕਤ ਕੋਇ ਨ ਕਿਸ ਹੀ ਸੰਗੇ ॥੩॥
ਘਟਿ ਘਟਿ ਕਥਾ ਰਾਜਨ ਕੀ ਚਾਲੈ ਘਰਿ ਘਰਿ ਤੁਝਹਿ ਉਮਾਹਾ ॥
ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾ ॥੪॥

**ਸਾਰਗ ਮਹਲਾ ੩**

ਹੇ ਮੇਰੇ ਮਨ! ਹਰਿ ਦੀ ਕਹਾਣੀ ਕਥਨ ਨਹੀਂ ਕੀਤੀ ਜਾ ਸਕਦੀ। (ਜਿਸ ਉਪਰ) ਹਰਿ ਮਿਹਰ ਦੀ ਨਜ਼ਰ ਕਰਦਾ ਹੈ, ਉਹੀ ਸੇਵਕ (ਅਕਥ ਕਥਾ ਨੂੰ) ਸਮਝਦਾ ਹੈ, (ਪਰ ਇਹ ਕਿਸੇ) ਗੁਰਮੁਖ (ਸਾਧਕ) ਨੇ ਹੀ ਜਾਣੀ ਹੈ।੧।ਰਹਾਉ। ਹਰਿ ਗਹਿਰ, ਗੰਭੀਰ ਅਤੇ ਗੁਣਾਂ ਕਰਕੇ ਡੂੰਘਾ ਹੈ, (ਉਸ ਨੂੰ) ਗੁਰੂ ਦੇ ਸ਼ਬਦ ਦੁਆਰਾ ਪਛਾਣਿਆ ਜਾ ਸਕਦਾ ਹੈ। (ਮਨਮੁਖ ਵਿਅਕਤੀ) ਦ੍ਵੈਤ-ਭਾਵ ਕਰਕੇ ਬਹੁਤ ਤਰ੍ਹਾਂ ਦੇ ਕਰਮ ਕਰਦੇ ਹਨ, (ਪਰ) ਸ਼ਬਦ ਤੋਂ ਬਿਨਾ (ਉਹ) ਕਮਲੇ ਹੀ ਹਨ।੧। (ਜੋ) ਸੇਵਕ ਹਰਿ ਦੇ ਨਾਮ (ਰੂਪ ਜਲ) ਵਿਚ ਇਸ਼ਨਾਨ ਕਰਦਾ ਹੈ, ਉਹੀ ਨਿਰਮਲ ਹੈ, (ਉਹ) ਫਿਰ ਬਿਲਕੁਲ ਮੈਲਾ ਨਹੀਂ ਹੁੰਦਾ। ਨਾਮ ਤੋਂ ਬਿਨਾ ਸਾਰਾ ਜਗਤ ਮੈਲਾ ਹੈ, ਦ੍ਵੈਤ-ਭਾਵ ਦੇ ਭਰਮ ਵਿਚ ਪੈ ਕੇ (ਆਪਣੀ) ਪ੍ਰਤਿਸ਼ਠਾ ਖ਼ਤਮ ਕਰ ਲੈਂਦਾ ਹੈ।੨। (ਮੈਂ) ਕੀ ਪੱਕਾ ਕਰਾਂ, ਕੀ ਇਕੱਠਾ ਕਰਾਂ, (ਕਿਸ ਦਾ) ਤਿਆਗ ਕਰਾਂ, ਮੈਂ ਤਾਂ ਸਮਝ ਹੀ ਨਹੀਂ ਰਿਹਾ। ਹੇ ਹਰਿ! (ਜੇ) ਦਿਆਲ ਹੋ ਜਾਏ ਅਤੇ ਕ੍ਰਿਪਾ ਕਰੇਂ (ਤਾਂ ਸੋਝੀ ਆ ਸਕਦੀ ਹੈ ਕਿ) ਨਾਮ ਹੀ (ਅੰਤ ਵੇਲੇ) ਸਹਾਇਤਾ ਕਰਦਾ ਹੈ।੩। ਸਦਾ ਸਦੀਵੀ ਦਾਤਾ (ਪ੍ਰਭੂ) ਹੀ ਕਰਮਾਂ ਦਾ ਵਿਧਾਤਾ ਹੈ। (ਜੋ ਉਸ ਨੂੰ) ਭਾ ਜਾਂਦਾ ਹੈ, ਉਸ ਨੂੰ ਨਾਮ ਨਾਲ ਜੋੜਦਾ ਹੈ। ਗੁਰੂ ਦੁਆਰਾ ਉਹੀ ਸਮਝਦਾ ਹੈ, ਜਿਸ ਨੂੰ (ਪ੍ਰਭੂ) ਆਪ ਸਮਝਾ ਦਿੰਦਾ ਹੈ।੪।

(ਇਹ) ਸੰਸਾਰ ਆਉਣ ਜਾਣ ਵਾਲਾ (ਹੋਣ ਕਰਕੇ ਸਥਾਈ ਨਹੀਂ) ਹੈ। (ਇਸ) ਵਿਸਮਾਦ/ ਅਸਚਰਜ ਨੂੰ ਵੇਖ ਕੇ ਵੀ ਇਹ ਮਨ (ਪ੍ਰਭੂ ਨੂੰ) ਚੇਤਦਾ ਨਹੀਂ ਹੈ। (ਜੋ) ਸਤਿਗੁਰੂ ਦੀ ਸੇਵਾ ਕਰਦਾ ਹੈ, ਉਹੀ (ਭੇਦ ਨੂੰ) ਸਮਝਦਾ ਹੈ ਅਤੇ ਮੋਖ-ਦੁਆਰ ਪ੍ਰਾਪਤ ਕਰਦਾ ਹੈ।੫। ਜਿਨ੍ਹਾਂ ਨੂੰ (ਪ੍ਰਭੂ ਦੇ) ਦਰ ਬਾਰੇ ਸਮਝ ਪੈ ਜਾਂਦੀ ਹੈ, ਉਹ (ਆਪਣੇ ਜੀਵਨ ਨੂੰ) ਕਦੇ ਵੀ ਵਿਗਾੜਦੇ ਨਹੀਂ ਹਨ। (ਉਹ) ਸੱਚ, ਸੰਜਮ ਅਤੇ ਚੰਗੀ ਕਰਣੀ ਦੀ ਕਮਾਈ ਕਰਦੇ ਹਨ, (ਜਿਸ ਕਰਕੇ ਉਨ੍ਹਾਂ ਦਾ) ਜਨਮ ਮਰਨ ਦਾ ਗੇੜ ਖ਼ਤਮ ਹੋ ਜਾਂਦਾ ਹੈ।੬। ਜਿਨ੍ਹਾਂ ਨੂੰ ਗੁਰੂ ਦੁਆਰਾ ਸੱਚਾ ਆਧਾਰ ਮਿਲ ਜਾਂਦਾ ਹੈ, ਉਹ ਸੱਚੇ ਪ੍ਰਭੂ ਦੇ ਦੁਆਰ ਉਪਰ ਸੱਚ ਹੀ ਕਮਾਉਂਦੇ ਹਨ। ਮਨਮੁਖ (ਵਿਅਕਤੀ) ਦ੍ਵੈਤ-ਭਾਵ ਕਰਕੇ ਭਰਮਾਂ ਵਿਚ ਭੁਲੇ ਰਹਿਣ ਕਾਰਣ, (ਵਾਸਤਵਿਕ ਜੀਵਨ ਦਾ) ਵਿਚਾਰ ਨਹੀਂ ਸਮਝਦੇ।੭। (ਪ੍ਰਭੂ) ਆਪ ਹੀ ਗੁਰੂ ਦੁਆਰਾ (ਸੇਵਕ ਨੂੰ ਨਾਮ ਦੀ) ਦਾਤ ਦਿੰਦਾ ਹੈ ਅਤੇ ਆਪ ਹੀ (ਸ੍ਰਿਸ਼ਟੀ ਦੀ ਰਚਨਾ) ਕਰ ਕਰ ਕੇ ਵੇਖਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਸੇਵਕ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹਦੇ ਹਨ, ਜਿਨ੍ਹਾਂ ਦੀ ਪ੍ਰਤਿਸ਼ਠਾ (ਪ੍ਰਭੂ) ਆਪ ਰਖਦਾ ਹੈ।੮।੩।

**ਸਾਰਗ ਮਹਲਾ ੫ ਅਸਟਪਦੀਆ ਘਰੁ ੧**

ਹੇ ਪ੍ਰਭੂ! ਤੇਰਾ ਪ੍ਰਤਾਪ ਵੇਖ ਲਿਆ ਹੈ। (ਤੂੰ ਸਭ ਕੁਝ) ਕਰਨ ਕਰਾਉਣ, ਪੈਦਾ ਕਰਨ ਅਤੇ ਸਮੇਟਣ (ਦੇ ਸਮਰਥ ਹੈਂ) ਅਤੇ ਸਭ ਉਪਰ ਸ਼ਾਸਕ ਵਜੋਂ ਬਿਰਾਜਮਾਨ ਹੈਂ।੧।ਰਹਾਉ। ਰਾਣੇ, ਰਾਉ ਅਤੇ ਰਾਜੇ ਕੰਗਾਲ ਹੋ ਗਏ ਹਨ। ਉਨ੍ਹਾਂ ਨੇ (ਆਪਣੇ ਆਪ ਬਾਰੇ) ਝੂਠ ਹੀ ਕਥਨ ਕਰਵਾਇਆ ਹੈ। ਸਾਡਾ ਰਾਜਾ (ਅਰਥਾਤ ਪ੍ਰਭੂ) ਹਮੇਸ਼ਾ ਸਲਾਮਤ ਹੈ, ਉਸ ਦਾ ਜਸ ਸਭ ਜੀਵਾਂ ਨੇ ਗਾਇਆ ਹੈ।੧। ਹੇ ਸੰਤੋ! (ਉਸ ਪ੍ਰਭੂ) ਰਾਜੇ ਦੀ ਵਡਿਆਈ ਸੁਣੋ—ਜਿਤਨੇ ਵੀ (ਉਸ ਦਾ ਜਸ) ਕਹਿੰਦੇ ਹਨ (ਉਤਨੇ ਹੀ ਉਸ ਦੀ ਦਰਗਾਹ ਵਿਚ) ਪਹੁੰਚ ਜਾਂਦੇ ਹਨ। (ਉਹ) ਦਾਤਾਰ (ਪ੍ਰਭੂ) ਵੱਡਾ ਸ਼ਾਹ ਹੈ, ਸ਼ੁਮਾਰ ਤੋਂ ਪਰੇ ਹੈ ਅਤੇ ਉੱਚੇ ਤੋਂ ਉੱਚਾ ਹੈ।੨। (ਉਸ ਨੇ) ਸੁਆਸਾਂ (*ਪਵਨਿ*) (ਦੇ ਧਾਗੇ ਵਿਚ) ਸਾਰੇ ਆਕਾਰਾਂ/ਸ਼ਰੀਰਾਂ ਨੂੰ ਪਰੋਇਆ ਹੋਇਆ ਹੈ ਅਤੇ ਅੱਗ ਅਤੇ ਕਾਠ ਨੂੰ ਇਕਠਿਆਂ (ਰਖਿਆ ਹੋਇਆ ਹੈ)। ਜਲ ਅਤੇ ਧਰਤੀ ਨੂੰ ਇਕੋ ਥਾਂ 'ਤੇ ਟਿਕਾਇਆ ਹੋਇਆ ਹੈ, ਕੋਈ ਵੀ ਕਿਸੇ ਨਾਲ (ਵਿਰੋਧ) ਨਹੀਂ ਕਰਦਾ।੩। ਹਰ ਇਕ ਸ਼ਰੀਰ ਵਿਚ (ਉਸ) ਰਾਜੇ ਦੀ ਕਥਾ/ਗੱਲ ਚਲਦੀ ਹੈ ਅਤੇ ਘਰ ਘਰ ਵਿਚ ਤੇਰੇ ਲਈ ਹੀ (ਮਿਲਣ ਦਾ) ਉਤਸਾਹ ਹੈ। ਜੀਵ ਜੰਤੂ ਨੂੰ ਪਿਛੋਂ ਸਿਰਜਿਆ ਹੈ, (ਪਰ) ਪਹਿਲਾਂ (ਉਨ੍ਹਾਂ ਲਈ) ਰਿਜ਼ਕ ਜੁਟਾਇਆ ਹੈ।੪।

ਜੋ ਕਿਛੁ ਕਰਣਾ ਸੁ ਆਪੇ ਕਰਣਾ ਮਸਲਤਿ ਕਾਹੂ ਦੀਨੑੀ ॥
ਅਨਿਕ ਜਤਨ ਕਰਿ ਕਰਹ ਦਿਖਾਏ ਸਾਚੀ ਸਾਖੀ ਚੀਨੑੀ ॥੫॥
ਹਰਿ ਭਗਤਾ ਕਰਿ ਰਾਖੇ ਅਪਨੇ ਦੀਨੀ ਨਾਮੁ ਵਡਾਈ ॥
ਜਿਨਿ ਜਿਨਿ ਕਰੀ ਅਵਗਿਆ ਜਨ ਕੀ ਤੇ ਤੈਂ ਦੀਏ ਰੁੜ੍ਹਾਈ ॥੬॥
ਮੁਕਤਿ ਭਏ ਸਾਧਸੰਗਤਿ ਕਰਿ ਤਿਨ ਕੇ ਅਵਗਨ ਸਭਿ ਪਰਹਰਿਆ ॥
ਤਿਨ ਕਉ ਦੇਖਿ ਭਏ ਕਿਰਪਾਲਾ ਤਿਨ ਭਵ ਸਾਗਰੁ ਤਰਿਆ ॥੭॥
ਹਮ ਨਾਨੑੇ ਨੀਚ ਤੁਮੑੇ ਬਡ ਸਾਹਿਬ ਕੁਦਰਤਿ ਕਉਣ ਬੀਚਾਰਾ ॥
ਮਨੁ ਤਨੁ ਸੀਤਲੁ ਗੁਰ ਦਰਸ ਦੇਖੇ ਨਾਨਕ ਨਾਮੁ ਅਧਾਰਾ ॥੮॥੧॥

ਸਾਰਗ ਮਹਲਾ ੫ ਅਸਟਪਦੀ ਘਰੁ ੬ ੴ ਸਤਿਗੁਰ ਪ੍ਰਸਾਦਿ ॥
ਅਗਮ ਅਗਾਧਿ ਸੁਨਹੁ ਜਨ ਕਥਾ ॥ ਪਾਰਬ੍ਰਹਮ ਕੀ ਅਚਰਜ ਸਭਾ ॥੧॥ ਰਹਾਉ ॥
ਸਦਾ ਸਦਾ ਸਤਿਗੁਰ ਨਮਸਕਾਰ ॥ ਗੁਰ ਕਿਰਪਾ ਤੇ ਗੁਨ ਗਾਇ ਅਪਾਰ ॥
ਮਨ ਭੀਤਰਿ ਹੋਵੈ ਪਰਗਾਸੁ ॥ ਗਿਆਨ ਅੰਜਨੁ ਅਗਿਆਨ ਬਿਨਾਸੁ ॥੧॥
ਮਿਤਿ ਨਾਹੀ ਜਾ ਕਾ ਬਿਸਥਾਰੁ ॥ ਸੋਭਾ ਤਾ ਕੀ ਅਪਰ ਅਪਾਰ ॥
ਅਨਿਕ ਰੰਗ ਜਾ ਕੇ ਗਨੇ ਨ ਜਾਹਿ ॥ ਸੋਗ ਹਰਖ ਦੁਹਹੂ ਮਹਿ ਨਾਹਿ ॥੨॥
ਅਨਿਕ ਬ੍ਰਹਮੇ ਜਾ ਕੇ ਬੇਦ ਧੁਨਿ ਕਰਹਿ ॥ ਅਨਿਕ ਮਹੇਸ ਬੈਸਿ ਧਿਆਨੁ ਧਰਹਿ ॥
ਅਨਿਕ ਪੁਰਖ ਅੰਸਾ ਅਵਤਾਰ ॥ ਅਨਿਕ ਇੰਦ੍ਰ ਊਭੇ ਦਰਬਾਰ ॥੩॥
ਅਨਿਕ ਪਵਨ ਪਾਵਕ ਅਰੁ ਨੀਰ ॥ ਅਨਿਕ ਰਤਨ ਸਾਗਰ ਦਧਿ ਖੀਰ ॥
ਅਨਿਕ ਸੂਰ ਸਸੀਅਰ ਨਖਿਆਤਿ ॥ ਅਨਿਕ ਦੇਵੀ ਦੇਵਾ ਬਹੁ ਭਾਂਤਿ ॥੪॥

ਅਨਿਕ ਬਸੁਧਾ ਅਨਿਕ ਕਾਮਧੇਨ ॥ ਅਨਿਕ ਪਾਰਜਾਤ ਅਨਿਕ ਮੁਖਿ ਬੇਨ ॥
ਅਨਿਕ ਅਕਾਸ ਅਨਿਕ ਪਾਤਾਲ ॥ ਅਨਿਕ ਮੁਖੀ ਜਪੀਐ ਗੋਪਾਲ ॥੫॥
ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ ॥ ਅਨਿਕ ਜੁਗਤਿ ਹੋਵਤ ਬਖਿਆਨ ॥
ਅਨਿਕ ਸਰੋਤੇ ਸੁਨਹਿ ਨਿਧਾਨ ॥ ਸਰਬ ਜੀਅ ਪੂਰਨ ਭਗਵਾਨ ॥੬॥
ਅਨਿਕ ਧਰਮ ਅਨਿਕ ਕੁਮੇਰ ॥ ਅਨਿਕ ਬਰਨ ਅਨਿਕ ਕਨਿਕ ਸੁਮੇਰ ॥
ਅਨਿਕ ਸੇਖ ਨਵਤਨ ਨਾਮੁ ਲੇਹਿ ॥ ਪਾਰਬ੍ਰਹਮ ਕਾ ਅੰਤੁ ਨ ਤੇਹਿ ॥੭॥
ਅਨਿਕ ਪੁਰੀਆ ਅਨਿਕ ਤਹ ਖੰਡ ॥ ਅਨਿਕ ਰੂਪ ਰੰਗ ਬ੍ਰਹਮੰਡ ॥
ਅਨਿਕ ਬਨਾ ਅਨਿਕ ਫਲ ਮੂਲ ॥ ਆਪਹਿ ਸੂਖਮ ਆਪਹਿ ਅਸਥੂਲ ॥੮॥

ਅਨਿਕ ਜੁਗਾਦਿ ਦਿਨਸ ਅਰੁ ਰਾਤਿ ॥ ਅਨਿਕ ਪਰਲਉ ਅਨਿਕ ਉਤਪਾਤਿ ॥
ਅਨਿਕ ਜੀਅ ਜਾ ਕੇ ਗ੍ਰਿਹ ਮਾਹਿ ॥ ਰਮਤ ਰਾਮ ਪੂਰਨ ਸ੍ਰਬ ਠਾਂਇ ॥੯॥
ਅਨਿਕ ਮਾਇਆ ਜਾ ਕੀ ਲਖੀ ਨ ਜਾਇ ॥ ਅਨਿਕ ਕਲਾ ਖੇਲੈ ਹਰਿ ਰਾਇ ॥
ਅਨਿਕ ਧੁਨਿਤ ਲਲਿਤ ਸੰਗੀਤ ॥ ਅਨਿਕ ਗੁਪਤ ਪ੍ਰਗਟੇ ਤਹ ਚੀਤ ॥੧੦॥
ਸਭ ਤੇ ਊਚ ਭਗਤ ਜਾ ਕੈ ਸੰਗਿ ॥ ਆਠ ਪਹਰ ਗੁਨ ਗਾਵਹਿ ਰੰਗਿ ॥

(ਮੈਂ ਇਹ) ਸੱਚੀ ਸਿਖਿਆ ਸਮਝ ਲਈ ਹੈ ਕਿ ਜੋ ਕੁਝ ਕਰਨਾ ਹੈ ਉਹ (ਪ੍ਰਭੂ) ਨੇ ਆਪ ਹੀ ਕਰਨਾ ਹੈ, ਕਿਸੇ ਨੇ (ਉਸ ਨੂੰ) ਸਲਾਹ ਨਹੀਂ ਦਿੱਤੀ ਹੈ, (ਭਾਵੇਂ ਅਸੀਂ) ਵਿਖਾਵੇ ਕਰਨ ਦੇ ਅਨੇਕ ਯਤਨ ਕਰਦੇ ਰਹਿੰਦੇ ਹਾਂ।੫। ਹੇ ਹਰਿ! (ਤੂੰ) ਆਪਣੇ ਭਗਤ ਬਣਾ ਕੇ ਰਖੇ ਹੋਏ ਹਨ ਅਤੇ (ਉਨ੍ਹਾਂ ਨੂੰ) ਨਾਮ ਦੀ ਵਡਿਆਈ ਦਿੱਤੀ ਹੋਈ ਹੈ। ਜਿਸ ਜਿਸ ਨੇ (ਤੇਰੇ) ਭਗਤ ਦੀ ਨਿਰਾਦਰੀ ਕੀਤੀ ਹੈ, ਉਨ੍ਹਾਂ ਨੂੰ ਤੂੰ ਰੁੜ੍ਹਾ ਦਿੱਤਾ ਹੈ (ਅਰਥਾਤ ਨਸ਼ਟ ਕਰ ਦਿੱਤਾ ਹੈ)।੬। ਸਾਧ-ਸੰਗਤ ਕਰਕੇ (ਜੋ) ਮੁਕਤ ਹੋ ਗਏ ਹਨ, ਉਨ੍ਹਾਂ ਦੇ ਸਾਰੇ ਔਗੁਣ ਦੂਰ ਕਰ ਦਿੱਤੇ ਹਨ। ਉਨ੍ਹਾਂ ਨੂੰ ਵੇਖ ਕੇ (ਪ੍ਰਭੂ) ਕ੍ਰਿਪਾਲ ਹੋਏ ਹਨ, (ਫਲਸਰੂਪ) ਉਨ੍ਹਾਂ ਨੇ ਭਵ-ਸਾਗਰ ਤਰ ਲਿਆ ਹੈ।੭। ਅਸੀਂ ਨੰਨ੍ਹੇ ਅਤੇ ਨੀਚ ਹਾਂ, ਤੁਸੀਂ ਵੱਡੇ ਸੁਆਮੀ ਹੋ। (ਸਾਡੇ ਵਿਚ) ਕਿਹੜੀ ਸ਼ਕਤੀ ਹੈ ਕਿ (ਤੇਰੇ ਬਾਰੇ) ਵਿਚਾਰ ਕਰ ਸਕੀਏ। ਨਾਨਕ (ਦਾ ਕਥਨ ਹੈ ਕਿ) ਗੁਰੂ ਦਾ ਦਰਸ਼ਨ ਵੇਖ ਕੇ ਮਨ ਤਨ ਸੀਤਲ ਹੋ ਗਿਆ ਹੈ ਅਤੇ ਨਾਮ ਹੀ (ਸਾਡਾ) ਆਧਾਰ ਹੈ।੮।੧।

**ਸਾਰਗ ਮਹਲਾ ੫ ਅਸਟਪਦੀ ਘਰੁ ੬**

ਹੇ (ਸੇਵਕ) ਜਨੋ! ਅਗਮ ਅਤੇ ਅਗਾਧ (ਪ੍ਰਭੂ ਦੇ ਜਸ) ਦੀ ਕਥਾ ਸੁਣੋ। ਪਾਰਬ੍ਰਹਮ ਦਾ ਦਰਬਾਰ/ਸਭਾ ਹੈਰਾਨ ਕਰਨ ਵਾਲੀ ਹੈ।੧।ਰਹਾਉ। ਸਦਾ ਸਦਾ ਸਤਿਗੁਰੂ ਨੂੰ ਨਮਸਕਾਰ ਕਰਿਆ ਕਰੋ। ਗੁਰੂ ਦੀ ਕ੍ਰਿਪਾ ਨਾਲ ਅਪਾਰ ਪ੍ਰਭੂ ਦਾ ਗੁਣ-ਗਾਨ ਕਰੋ। (ਇਸ ਨਾਲ) ਮਨ ਵਿਚ (ਬ੍ਰਹਮ ਗਿਆਨ ਦਾ) ਪ੍ਰਕਾਸ਼ ਹੁੰਦਾ ਹੈ। (ਗੁਰੂ ਦੇ) ਗਿਆਨ ਦਾ ਸੁਰਮਾ ਅਗਿਆਨ ਨੂੰ ਖ਼ਤਮ ਕਰ ਦਿੰਦਾ ਹੈ।੧। ਜਿਸ (ਪਰਮਾਤਮਾ ਦਾ ਇਤਨਾ) ਵਿਸਤਾਰ ਹੈ, (ਉਸ ਦੀ ਕੋਈ) ਸੀਮਾ ਨਹੀਂ ਹੈ। ਉਸ ਦੀ ਸ਼ੋਭਾ ਅਸੀਮ ਹੈ। ਉਸ ਦੇ ਅਨੇਕ ਚੋਜ (ਹਨ ਜੋ) ਗਿਣੇ ਨਹੀਂ ਜਾ ਸਕਦੇ। (ਉਹ) ਗ਼ਮ ਅਤੇ ਖ਼ੁਸ਼ੀ ਦੋਹਾਂ ਤੋਂ ਪਰੇ ਹੈ।੨। ਜਿਸ ਦੇ (ਦਰ ਉਪਰ) ਅਨੇਕ ਬ੍ਰਹਮੇ ਵੇਦਾਂ ਨੂੰ (ਉਚਾਰਨ ਦੀ) ਧੁਨੀ ਕਰਦੇ ਹਨ। ਅਨੇਕਾਂ ਸ਼ਿਵ ਬੈਠ ਕੇ ਧਿਆਨ ਧਰਦੇ ਹਨ। ਅਨੇਕ ਪੁਰਖ (ਉਸ ਦੇ) ਅੰਸ਼ ਅਵਤਾਰ ਹਨ। ਅਨੇਕ ਇੰਦ੍ਰ (ਉਸ ਦੇ) ਦਰਬਾਰ ਵਿਚ ਖੜੋਤੇ ਹੋਏ ਹਨ।੩। (ਉਥੇ) ਅਨੇਕ (ਤਰ੍ਹਾਂ ਦੀ) ਪੌਣ, ਅਗਨੀ ਅਤੇ ਜਲ ਹੈ। ਅਨੇਕ ਹੀ ਦੁੱਧ, ਦਹੀਂ ਅਤੇ ਰਤਨਾਂ ਦੇ ਸਾਗਰ ਹਨ। ਅਨੇਕ ਸੂਰਜ, ਚੰਦ੍ਰਮਾ (*ਸਸੀਅਰ*) ਅਤੇ ਤਾਰੇ (*ਨਖਿਆਤਿ*) ਹਨ। ਕਈ ਤਰ੍ਹਾਂ ਦੇ ਅਨੇਕ ਦੇਵੀ ਦੇਵਤੇ ਹਨ।੪।

ਅਨੇਕ ਧਰਤੀਆਂ, ਅਨੇਕ ਕਾਮਧੇਨ (ਗਊਆਂ) ਹਨ। ਅਨੇਕ ਪਾਰਜਾਤ (ਬ੍ਰਿਛ), ਅਨੇਕ ਮੁਖ ਨਾਲ ਬੰਸਰੀ (ਵਜਾਉਣ ਵਾਲੇ ਕ੍ਰਿਸ਼ਨ) ਹਨ। ਅਨੇਕ ਆਕਾਸ਼, ਅਨੇਕ ਪਾਤਾਲ ਹਨ। (ਉਥੇ) ਅਨੇਕ ਮੁਖਾਂ ਨਾਲ (ਉਸ) ਗੋਪਾਲ ਨੂੰ ਜਪਿਆ ਜਾ ਰਿਹਾ ਹੈ।੫। ਅਨੇਕ ਸ਼ਾਸਤ੍ਰ, ਸਮ੍ਰਿਤੀਆਂ ਅਤੇ ਪੁਰਾਣ ਹਨ। ਅਨੇਕ ਜੁਗਤਾਂ ਨਾਲ (ਉਨ੍ਹਾਂ ਦਾ) ਵਿਖਿਆਨ (ਹੁੰਦਾ) ਹੈ। ਅਨੇਕ ਸਰੋਤੇ (ਗੁਣਾਂ ਦੇ) ਖ਼ਜ਼ਾਨੇ (ਪ੍ਰਭੂ ਦਾ ਜਸ) ਸੁਣਦੇ ਹਨ। ਸਾਰਿਆਂ ਜੀਵਾਂ ਵਿਚ ਭਗਵਾਨ ਵਰਤ ਰਿਹਾ ਹੈ।੬। ਅਨੇਕ ਧਰਮਰਾਜ ਅਤੇ ਅਨੇਕ (ਧਨ ਦੇ ਦੇਵਤੇ) ਕੁਬੇਰ ਹਨ। ਅਨੇਕ ਵਰੁਣ (ਦੇਵਤੇ) ਅਤੇ ਅਨੇਕ ਸੋਨੇ ਦੇ ਪਰਬਤ ਹਨ। ਅਨੇਕਾਂ ਸ਼ੇਸ਼ਨਾਗ (ਉਸ ਦੇ ਨਿਤ) ਨਵੇਂ ਤੋਂ ਨਵੇਂ ਨਾਂ ਲੈਂਦੇ ਹਨ। ਉਨ੍ਹਾਂ ਵਿਚੋਂ (ਕਿਸੇ ਨੂੰ) ਪ੍ਰਭੂ ਦਾ ਅੰਤ (ਪ੍ਰਾਪਤ) ਨਹੀਂ ਹੋਇਆ।੭। ਅਨੇਕ ਪੁਰੀਆਂ ਅਤੇ ਉਥੇ ਅਨੇਕ (ਧਰਤੀ-)ਖੰਡ ਹਨ। ਅਨੇਕ ਰੂਪਾਂ ਰੰਗਾਂ ਵਾਲੇ ਬ੍ਰਹਿਮੰਡ ਹਨ। ਅਨੇਕ ਬਨ ਅਤੇ ਅਨੇਕ ਫੁਲ ਤੇ ਕੰਦ-ਮੂਲ ਹਨ। (ਪ੍ਰਭੂ) ਆਪ ਹੀ ਸੂਖਮ ਅਤੇ ਆਪ ਹੀ ਸਥੂਲ ਹੈ।੮।

ਅਨੇਕ ਯੁਗ ਅਤੇ ਦਿਨ-ਰਾਤ ਹਨ। ਅਨੇਕ ਪਰਲੋ ਅਤੇ ਅਨੇਕ ਉਤਪਤੀਆਂ ਹਨ। ਉਸ ਦੇ ਘਰ/ਪਰਿਵਾਰ ਵਿਚ ਅਨੇਕ ਜੀਵ ਹਨ। (ਉਹ) ਪ੍ਰਭੂ (ਸਰਬਤ੍ਰ) ਰਮਣ ਕਰਦਾ ਹੈ ਅਤੇ ਸਭ ਥਾਵਾਂ ਵਿਚ ਵਿਆਪਕ ਹੈ।੯। (ਉਸ ਦੀ) ਅਨੇਕ ਤਰ੍ਹਾਂ ਦੀ ਮਾਇਆ ਵੇਖੀ ਨਹੀਂ ਜਾ ਸਕਦੀ। (ਉਹ) ਹਰਿ ਰਾਜਾ ਅਨੇਕ ਸ਼ਕਤੀਆਂ (*ਕਲਾ*) ਸਹਿਤ ਕੌਤਕ ਕਰਦਾ ਹੈ। ਅਨੇਕ ਤਰ੍ਹਾਂ ਦੇ ਕੋਮਲ ਸੰਗੀਤ ਧੁਨਿਤ ਹੋ ਰਹੇ ਹਨ। (ਉਥੇ) ਅਨੇਕ ਚਿਤਰ-ਗੁਪਤ ਪ੍ਰਗਟ ਰੂਪ (ਵਿਚ ਸਥਿਤ ਹਨ)।੧੦। (ਉਹ ਪ੍ਰਭੂ) ਸਭ ਤੋਂ ਉੱਚਾ ਹੈ ਜਿਸ ਦੇ ਸੰਪਰਕ ਵਿਚ (ਅਨੇਕ) ਭਗਤ ਹਨ ਜੋ ਅੱਠੇ ਪਹਿਰ ਪ੍ਰੇਮ (*ਰੰਗਿ*) ਨਾਲ (ਉਸ ਦਾ)

ਅਨਿਕ ਅਨਾਹਦ ਆਨੰਦ ਝੁਨਕਾਰ ॥ ਉਆ ਰਸ ਕਾ ਕਛੁ ਅੰਤੁ ਨ ਪਾਰ ॥੧੧॥
ਸਤਿ ਪੁਰਖੁ ਸਤਿ ਅਸਥਾਨੁ ॥ ਊਚ ਤੇ ਊਚ ਨਿਰਮਲ ਨਿਰਬਾਨੁ ॥
ਅਪੁਨਾ ਕੀਆ ਜਾਨਹਿ ਆਪਿ ॥ ਆਪੇ ਘਟਿ ਘਟਿ ਰਹਿਓ ਬਿਆਪਿ ॥
ਕ੍ਰਿਪਾ ਨਿਧਾਨ ਨਾਨਕ ਦਇਆਲ ॥
ਜਿਨਿ ਜਪਿਆ ਨਾਨਕ ਤੇ ਭਏ ਨਿਹਾਲ ॥੧੨॥੧॥੨॥੨॥੩॥੭॥

ਸਾਰਗ ਛੰਤ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਸਭ ਦੇਖੀਐ ਅਨਭੈ ਕਾ ਦਾਤਾ ॥ ਘਟਿ ਘਟਿ ਪੂਰਨ ਹੈ ਅਲਿਪਾਤਾ ॥
ਘਟਿ ਘਟਿ ਪੂਰਨੁ ਕਰਿ ਬਿਸਥੀਰਨੁ ਜਲ ਤਰੰਗ ਜਿਉ ਰਚਨੁ ਕੀਆ ॥
ਹਭਿ ਰਸ ਮਾਣੇ ਭੋਗ ਘਟਾਣੇ ਆਨ ਨ ਬੀਆ ਕੋ ਥੀਆ ॥
ਹਰਿ ਰੰਗੀ ਇਕ ਰੰਗੀ ਠਾਕੁਰੁ ਸੰਤਸੰਗਿ ਪ੍ਰਭੁ ਜਾਤਾ ॥
ਨਾਨਕ ਦਰਸਿ ਲੀਨਾ ਜਿਉ ਜਲ ਮੀਨਾ ਸਭ ਦੇਖੀਐ ਅਨਭੈ ਕਾ ਦਾਤਾ ॥੧॥

ਕਉਨ ਉਪਮਾ ਦੇਉ ਕਵਨ ਵਡਾਈ ॥ ਪੂਰਨ ਪੂਰਿ ਰਹਿਓ ਸ੍ਰਬ ਠਾਈ ॥
ਪੂਰਨ ਮਨਮੋਹਨ ਘਟ ਘਟ ਸੋਹਨ ਜਬ ਖਿੰਚੈ ਤਬ ਛਾਈ ॥
ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ ਘਰੀ ਮੁਹਤਕ ਬੇਲਾ ਆਈ ॥
ਅਰਥੁ ਦਰਬੁ ਸਭੁ ਜੋ ਕਿਛੁ ਦੀਸੈ ਸੰਗਿ ਨ ਕਛਹੂ ਜਾਈ ॥
ਕਹੁ ਨਾਨਕ ਹਰਿ ਹਰਿ ਆਰਾਧਹੁ ਕਵਨ ਉਪਮਾ ਦੇਉ ਕਵਨ ਵਡਾਈ ॥੨॥
ਪੂਛਉ ਸੰਤ ਮੇਰੋ ਠਾਕੁਰੁ ਕੈਸਾ ॥ ਹੀਉ ਅਰਾਪਉ ਦੇਹੁ ਸਦੇਸਾ ॥
ਦੇਹੁ ਸਦੇਸਾ ਪ੍ਰਭ ਜੀਉ ਕੈਸਾ ਕਹ ਮੋਹਨ ਪਰਵੇਸਾ ॥
ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ ਥਾਨ ਥਾਨੰਤਰ ਦੇਸਾ ॥
ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ ਕਹਿ ਨ ਸਕਉ ਹਰਿ ਜੈਸਾ ॥
ਦੇਖਿ ਚਰਿਤ ਨਾਨਕ ਮਨੁ ਮੋਹਿਓ ਪੂਛੈ ਦੀਨੁ ਮੇਰੋ ਠਾਕੁਰੁ ਕੈਸਾ ॥੩॥

ਕਰਿ ਕਿਰਪਾ ਅਪੁਨੇ ਪਹਿ ਆਇਆ ॥ ਧੰਨਿ ਸੁ ਰਿਦਾ ਜਿਹ ਚਰਨ ਬਸਾਇਆ ॥
ਚਰਨ ਬਸਾਇਆ ਸੰਤ ਸੰਗਾਇਆ ਅਗਿਆਨ ਅੰਧੇਰੁ ਗਵਾਇਆ ॥
ਭਇਆ ਪ੍ਰਗਾਸੁ ਰਿਦੈ ਉਲਾਸੁ ਪ੍ਰਭੁ ਲੋੜੀਦਾ ਪਾਇਆ ॥
ਦੁਖੁ ਨਾਠਾ ਸੁਖੁ ਘਰ ਮਹਿ ਵੂਠਾ ਮਹਾ ਅਨੰਦ ਸਹਜਾਇਆ ॥
ਕਹੁ ਨਾਨਕ ਮੈ ਪੂਰਾ ਪਾਇਆ ਕਰਿ ਕਿਰਪਾ ਅਪੁਨੇ ਪਹਿ ਆਇਆ ॥੪॥੧॥

ਗੁਣ-ਗਾਨ ਕਰਦੇ ਹਨ। ਅਨੇਕ ਅਨਹਦ (ਨਾਦਾਂ) ਦੀ ਆਨੰਦਮਈ ਝੰਕਾਰ ਹੋ ਰਹੀ ਹੈ। ਉਸ (ਆਨੰਦ ਰੂਪ) ਰਸ ਦਾ ਕੁਝ ਅੰਤ ਜਾਂ ਪਾਰ ਨਹੀਂ ਹੈ।੧੧।(ਉਸ) ਸਤਿਪੁਰਖ (ਪ੍ਰਭੂ) ਦਾ ਠਿਕਾਣਾ ਵੀ ਸਤਿਸਰੂਪ ਵਾਲਾ ਹੈ। (ਉਹ) ਉਚਿਆਂ ਤੋਂ ਉੱਚਾ, ਪਵਿਤਰ ਅਤੇ ਨਿਰਵਾਣ (ਰੂਪ ਵਾਲਾ) ਹੈ। ਉਹ ਆਪਣੇ ਕੀਤੇ (ਹੋਏ ਸੰਸਾਰ) ਨੂੰ ਆਪ ਹੀ ਜਾਣਦਾ ਹੈ। (ਉਹ) ਆਪ ਹੀ ਹਰ ਇਕ ਸ਼ਰੀਰ ਵਿਚ ਵਿਆਪਕ ਹੋ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਕ੍ਰਿਪਾ ਦੇ ਖ਼ਜ਼ਾਨੇ ! ਹੇ ਦਇਆਲੂ ! ਜਿਨ੍ਹਾਂ ਨੇ (ਤੇਰਾ ਨਾਮ) ਜਪਿਆ ਹੈ, ਉਹ ਪ੍ਰਸੰਨ ਹੋ ਗਏ ਹਨ।੧੨।੧।੨।੨।੩।੭।

**ਸਾਰਗ ਛੰਤ ਮਹਲਾ ੫**

ਨਿਰਭੈਅਤਾ ਪ੍ਰਦਾਨ ਕਰਨ ਵਾਲਾ (ਪ੍ਰਭੂ) ਸਰਬਤ੍ਰ ਦ੍ਰਿਸ਼ਟਮਾਨ ਹੈ। (ਉਹ) ਹਰ ਇਕ ਸ਼ਰੀਰ ਵਿਚ ਨਿਰਲਿਪਤ ਰੂਪ ਵਿਚ ਵਿਆਪਕ ਹੈ। (ਸ੍ਰਿਸ਼ਟੀ ਦਾ) ਵਿਸਤਾਰ ਕਰਕੇ (ਪ੍ਰਭੂ) ਹਰ ਇਕ ਸ਼ਰੀਰ ਵਿਚ ਮੌਜੂਦ ਹੈ, ਜਿਵੇਂ ਜਲ ਵਿਚੋਂ ਲਹਿਰਾਂ ਦੀ ਸਿਰਜਨਾ ਹੁੰਦੀ ਹੈ। (ਉਹ) ਸਭ ਰਸ ਮਾਣਦਾ ਹੈ, ਸਾਰੇ ਸ਼ਰੀਰਾਂ (*ਘਟਾਣੇ*) ਨੂੰ ਭੋਗਦਾ ਹੈ, (ਉਸ ਦੇ) ਬਰਾਬਰ ਹੋਰ ਕੋਈ ਨਹੀਂ ਹੋਇਆ। ਹਰ ਇਕ ਰੰਗ ਵਿਚ (ਅਰਥਾਤ ਸਭ ਰੰਗਾਂ ਵਿਚ) (ਜੋ) ਇਕ ਸਰੂਪ ਵਾਲਾ ਸੁਆਮੀ·(ਪ੍ਰਭੂ ਵਰਤ ਰਿਹਾ ਹੈ, ਉਹ) ਪ੍ਰਭੂ ਸੰਤ-ਸੰਗ ਦੁਆਰਾ ਜਾਣਿਆ ਜਾ ਸਕੀਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ ਉਸ ਦੇ) ਦਰਸ਼ਨ ਵਿਚ (ਇਸ ਤਰ੍ਹਾਂ) ਲੀਨ ਹਾਂ, ਜਿਵੇਂ ਜਲ ਵਿਚ ਮਛਲੀ (ਲੀਨ ਹੁੰਦੀ ਹੈ), ਨਿਰਭੈਅਤਾ ਪ੍ਰਦਾਨ ਕਰਨ ਵਾਲਾ (ਪ੍ਰਭੂ) ਸਰਬਤ੍ਰ ਦ੍ਰਿਸ਼ਟਮਾਨ ਹੈ।੧।

ਕਿਹੜੀ ਉਪਮਾ ਦੇ ਕੇ (ਹੇ ਪ੍ਰਭੂ ਮੈਂ ਤੇਰੀ) ਕਿਹੜੀ ਵਡਿਆਈ ਕਰਾਂ (ਅਰਥਾਤ ਕਿਸੇ ਵਸਤੂ ਨਾਲ ਪ੍ਰਭੂ ਦੀ ਬਰਾਬਰੀ ਨਹੀਂ ਹੋ ਸਕਦੀ)। ਪੂਰਣ (ਪ੍ਰਭੂ) ਸਭ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ। ਪੂਰਨ ਮਨਮੋਹਨ (ਪਰਮਾਤਮਾ), ਹਰ ਇਕ ਸ਼ਰੀਰ ਵਿਚ ਸ਼ੁਭਾਇਮਾਨ ਹੈ। ਜਦ (ਸ਼ਰੀਰਾਂ ਵਿਚ ਉਹ ਆਪਣੀ ਜੋਤਿ) ਖਿਚ ਲੈਂਦਾ ਹੈ, ਤਦ (ਸਭ ਕੁਝ) ਸੁਆਹ ਹੋ ਜਾਂਦਾ ਹੈ। ਹੇ ਸੰਤੋ ! (ਜਦ) ਘੜੀ ਅਧੀ ਘੜੀ (*ਮੁਹਤਕ*) ਨੂੰ ਅੰਤ-ਕਾਲ ਆ ਜਾਣਾ ਹੈ (ਤਾਂ ਫਿਰ) ਮਿਲ ਕੇ (ਪ੍ਰਭੂ ਦਾ ਨਾਮ) ਕਿਉਂ ਨ ਆਰਾਧਿਆ ਜਾਏ। ਸਭ ਧਨ ਅਤੇ ਪਦਾਰਥ, ਜੋ ਕੁਝ ਦਿਸਦਾ ਹੈ, ਕੁਝ ਵੀ ਨਾਲ ਨਹੀਂ ਜਾਂਦਾ। ਨਾਨਕ ਦਾ ਕਥਨ ਹੈ ਕਿ ਹਰਿ (-ਨਾਮ) ਨੂੰ ਆਰਾਧਣਾ ਚਾਹੀਦਾ ਹੈ। ਕਿਹੜੀ ਉਪਮਾ ਦੇ ਕੇ (ਤੇਰੀ) ਕਿਹੜੀ ਵਡਿਆਈ ਕਰਾਂ।੨। (ਮੈਂ) ਸੰਤ/ਗੁਰੂ ਪਾਸੋਂ ਪੁਛਦਾ ਹਾਂ ਕਿ ਮੇਰਾ ਸੁਆਮੀ (ਪ੍ਰਭੂ) ਕਿਹੋ ਜਿਹਾ ਹੈ? (ਜੇ ਉਸ ਦਾ) ਸੁਨੇਹਾ ਦਿਓ, (ਤਾਂ ਮੈਂ ਆਪਣਾ) ਹਿਰਦਾ ਅਰਪਿਤ ਕਰ ਦਿਆਂ। (ਮੈਨੂੰ ਉਸ ਦਾ) ਸੁਨੇਹਾ ਦਿਓ ਕਿ ਪ੍ਰਭੂ ਜੀ ਕਿਹੋ ਜਿਹਾ ਹੈ? (ਉਸ) ਮੋਹਨ ਦਾ ਠਿਕਾਣਾ ਕਿਥੇ ਹੈ? (ਉਤਰ—ਉਹ) ਪੂਰਣ ਬ੍ਰਹਮ (ਸਭ) ਸਥਾਨਾਂ ਸਥਾਨਾਂਤਰਾਂ, ਦੇਸਾਂ (ਵਿਚ ਵਸਦਾ ਹੈ), ਸੁਖ ਦੇਣ ਵਾਲਾ ਹੈ ਅਤੇ (ਹਰ ਇਕ ਦੇ) ਅੰਗ ਸੰਗ ਹੈ। (ਉਹ ਸੰਸਾਰਿਕਤਾ ਦੇ) ਬੰਧਨਾਂ ਤੋਂ ਮੁਕਤ ਹੈ, ਹਰ ਇਕ ਸ਼ਰੀਰ ਨਾਲ ਸੰਯੁਕਤ ਹੈ, ਜਿਹੋ ਜਿਹਾ ਹੈ, ਦਸਿਆ ਨਹੀਂ ਜਾ ਸਕਦਾ। (ਉਸ ਦਾ) ਚਰਿਤ੍ਰ/ਚੋਜ ਵੇਖ ਕੇ ਨਾਨਕ ਦਾ ਮਨ ਮੋਹਿਆ ਗਿਆ ਹੈ। ਨਿਮਾਣਾ ਦਾਸ ਪੁਛਦਾ ਹੈ ਕਿ ਮੇਰਾ ਸੁਆਮੀ (ਪ੍ਰਭੂ) ਕਿਹੋ ਜਿਹਾ ਹੈ?।੩।

(ਪ੍ਰਭੂ) ਕ੍ਰਿਪਾ ਕਰਕੇ ਆਪਣੇ (ਸੇਵਕ) ਕੋਲ ਆਇਆ ਹੈ। ਉਹ ਹਿਰਦਾ ਧੰਨ ਹੈ ਜਿਸ ਨੇ (ਆਪਣੇ ਅੰਦਰ ਪ੍ਰਭੂ ਦੇ) ਚਰਣਾਂ ਨੂੰ ਵਸਾਇਆ ਹੈ। ਸੰਤ ਦੇ ਸੰਗ ਕਰਕੇ (ਹਰਿ ਦੇ) ਚਰਣਾਂ ਨੂੰ (ਹਿਰਦੇ ਵਿਚ) ਵਸਾਇਆ ਹੈ ਅਤੇ ਅਗਿਆਨ ਦਾ ਹਨੇਰਾ ਦੂਰ ਕਰ ਦਿੱਤਾ ਹੈ। (ਗਿਆਨ ਦਾ) ਪ੍ਰਕਾਸ਼ ਹੋ ਜਾਣ ਨਾਲ ਹਿਰਦਾ ਆਨੰਦਿਤ ਹੋ ਗਿਆ ਹੈ ਅਤੇ ਲੋੜੀਂਦਾ ਪ੍ਰਭੂ ਪਾ ਲਿਆ ਹੈ। (ਹਰ ਪ੍ਰਕਾਰ ਦਾ) ਦੁਖ ਦੂਰ ਹੋ ਗਿਆ ਹੈ, (ਹਿਰਦੇ ਰੂਪ) ਘਰ ਵਿਚ ਸੁਖ ਵਸ ਗਿਆ ਹੈ ਅਤੇ ਸਹਿਜ ਅਵਸਥਾ ਵਾਲਾ ਮਹਾਨ ਆਨੰਦ (ਪਸਰ ਗਿਆ ਹੈ)। ਨਾਨਕ ਦਾ ਕਥਨ ਹੈ ਕਿ ਮੈਂ ਪੂਰਣ (ਪ੍ਰਭੂ) ਪਾ ਲਿਆ ਹੈ ਅਤੇ ਕ੍ਰਿਪਾ ਕਰਕੇ ਆਪਣੇ ਸੇਵਕ ਕੋਲ ਆਇਆ ਹੈ।੪।੧।

ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ
ੴ ਸਤਿਗੁਰ ਪ੍ਰਸਾਦਿ॥

ਸਲੋਕ ਮਹਲਾ ੨ ॥
ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥੧॥

ਮਹਲਾ ੧ ॥
ਨ ਭੀਜੈ ਰਾਗੀ ਨਾਦੀ ਬੇਦਿ ॥
ਨ ਭੀਜੈ ਸੁਰਤੀ ਗਿਆਨੀ ਜੋਗਿ ॥ ਨ ਭੀਜੈ ਸੋਗੀ ਕੀਤੈ ਰੋਜਿ ॥
ਨ ਭੀਜੈ ਰੂਪੀ ਮਾਲੀ ਰੰਗਿ ॥ ਨ ਭੀਜੈ ਤੀਰਥਿ ਭਵਿਐ ਨੰਗਿ ॥
ਨ ਭੀਜੈ ਦਾਤੀ ਕੀਤੈ ਪੁੰਨਿ ॥ ਨ ਭੀਜੈ ਬਾਹਰਿ ਬੈਠਿਆ ਸੁੰਨਿ ॥
ਨ ਭੀਜੈ ਭੇੜਿ ਮਰਹਿ ਭਿੜਿ ਸੂਰ ॥ ਨ ਭੀਜੈ ਕੇਤੇ ਹੋਵਹਿ ਧੂੜ ॥
ਲੇਖਾ ਲਿਖੀਐ ਮਨ ਕੈ ਭਾਇ ॥ ਨਾਨਕ ਭੀਜੈ ਸਾਚੈ ਨਾਇ ॥੨॥

ਮਹਲਾ ੧ ॥
ਨਵ ਛਿਅ ਖਟ ਕਾ ਕਰੇ ਬੀਚਾਰੁ ॥ ਨਿਸਿ ਦਿਨ ਉਚਰੈ ਭਾਰ ਅਠਾਰ ॥
ਤਿਨਿ ਭੀ ਅੰਤੁ ਨ ਪਾਇਆ ਤੋਹਿ ॥ ਨਾਮ ਬਿਹੂਣ ਮੁਕਤਿ ਕਿਉ ਹੋਇ ॥
ਨਾਭਿ ਵਸਤ ਬ੍ਰਹਮੈ ਅੰਤੁ ਨ ਜਾਣਿਆ ॥ ਗੁਰਮੁਖਿ ਨਾਨਕ ਨਾਮੁ ਪਛਾਣਿਆ ॥੩॥

ਪਉੜੀ ॥
ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ ॥
ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ ॥
ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ ॥
ਗੁਰ ਪਰਸਾਦੀ ਉਬਰੇ ਜਿਨ ਭਾਣਾ ਭਾਇਆ ॥
ਨਾਨਕ ਸਚੁ ਵਰਤਦਾ ਸਭ ਸਚਿ ਸਮਾਇਆ ॥੧॥

ਸਲੋਕ ਮਹਲਾ ੨ ॥
ਆਪਿ ਉਪਾਏ ਨਾਨਕਾ ਆਪੇ ਰਖੈ ਵੇਕ ॥
ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ ॥
ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ ॥
ਕਿਸੈ ਥੋੜਾ ਕਿਸੈ ਅਗਲਾ ਖਾਲੀ ਕੋਈ ਨਾਹਿ ॥
ਆਵਹਿ ਨੰਗੇ ਜਾਹਿ ਨੰਗੇ ਵਿਚੇ ਕਰਹਿ ਵਿਥਾਰ ॥
ਨਾਨਕ ਹੁਕਮੁ ਨ ਜਾਣੀਐ ਅਗੈ ਕਾਈ ਕਾਰ ॥੧॥

ਮਹਲਾ ੧ ॥
ਜਿਨਸਿ ਥਾਪਿ ਜੀਆਂ ਕਉ ਭੇਜੈ ਜਿਨਸਿ ਥਾਪਿ ਲੈ ਜਾਵੈ ॥
ਆਪੇ ਥਾਪਿ ਉਥਾਪੈ ਆਪੇ ਏਤੇ ਵੇਸ ਕਰਾਵੈ ॥

**ਸਾਰੰਗ ਕੀ ਵਾਰ ਮਹਲਾ ੪**

ਇਹ ਵਾਰ ਮਹਮੇ ਹਸਨੇ ਦੀ ਵਾਰ ਦੀ ਧੁਨਿ ਉਪਰ (ਗਾਈ ਜਾਣੀ ਹੈ)।

**ਸਲੋਕ ਮਹਲਾ ੨ :** (ਹੇ ਜਿਗਿਆਸੂ!) ਮਨ (ਮਾਨੋ) ਕੋਠਾ ਹੈ, ਸ਼ਰੀਰ (ਉਸ ਦੀ) ਛਤ ਹੈ, (ਮਨ ਨੂੰ ਅਗਿਆਨਤਾ ਦਾ) ਤਾਲਾ (*ਨਿਵਲੁ*) (ਲਗਾ ਹੋਇਆ ਹੈ, ਇਸ ਤਾਲੇ ਦੀ) ਕੁੰਜੀ ਗੁਰੂ ਪਾਸ (*ਪਾਹੁ*) ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਤੋਂ ਬਿਨਾ ਮਨ ਦਾ ਬੂਹਾ ਖੁਲ੍ਹ ਨਹੀਂ ਸਕਦਾ, (ਕਿਉਂਕਿ) ਹੋਰ ਕਿਸੇ ਦੇ ਹੱਥ ਵਿਚ ਕੁੰਜੀ ਨਹੀਂ ਹੈ।੧।

**ਮਹਲਾ ੧:** (ਪ੍ਰਭੂ) ਰਾਗਾਂ, ਨਾਦਾਂ ਜਾਂ ਵੇਦਾਂ (ਦੇ ਪਾਠ) ਨਾਲ ਪ੍ਰਸੰਨ ਨਹੀਂ ਹੁੰਦਾ। (ਉਹ) ਸਮਾਧੀ (ਲਗਾਉਣ ਨਾਲ), ਗਿਆਨ-(ਚਰਚਾ ਕਰਨ ਨਾਲ), ਯੋਗ (ਕਮਾਉਣ ਨਾਲ) ਪ੍ਰਸੰਨ ਨਹੀਂ ਹੁੰਦਾ। ਨ ਹੀ ਰੋਜ਼ ਸੋਗ ਕੀਤਿਆ ਭਿਜਦਾ ਹੈ। ਰੂਪ, ਧਨ, ਰੰਗ-ਤਮਾਸ਼ਿਆ ਨਾਲ ਵੀ ਖ਼ੁਸ਼ ਨਹੀਂ ਹੁੰਦਾ। ਨ ਨੰਗੇ (ਪੈਰੀਂ) ਤੀਰਥ ਯਾਤ੍ਰਾ ਕਰਨ ਨਾਲ ਪਸੀਜਦਾ ਹੈ। ਨ ਪੁੰਨ-ਦਾਨ ਕੀਤਿਆਂ ਭਿਜਦਾ ਹੈ। ਨ ਬਾਹਰ ਸੁੰਨਸਾਨ (ਜੰਗਲ) ਵਿਚ ਬੈਠਿਆਂ ਖ਼ੁਸ਼ ਹੁੰਦਾ ਹੈ। ਨ ਯੁੱਧ ਵਿਚ ਲੜ ਕੇ ਮਰਨ ਵਾਲੇ ਸੂਰਮਿਆਂ ਤੋਂ ਪ੍ਰਭਾਵਿਤ ਹੁੰਦਾ ਹੈ। ਕਿਤਨਿਆਂ ਦੇ ਧੂੜ ਵਿਚ ਧੂਸਰਿਤ ਹੋਣ 'ਤੇ ਵੀ ਰੀਝਦਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਮਨੁੱਖ ਦਾ) ਲੇਖਾ ਮਨ ਦੀ ਭਾਵਨਾ ਅਨੁਸਾਰ ਲਿਖਿਆ ਜਾਂਦਾ ਹੈ। ਸੱਚੇ ਨਾਮ (ਦੀ ਸਾਧਨਾ ਦੁਆਰਾ ਹੀ ਪ੍ਰਭੂ) ਪ੍ਰਸੰਨ ਹੁੰਦਾ ਹੈ।੨।

**ਮਹਲਾ ੧ :** (ਜੋ ਵਿਅਕਤੀ) ਨੌਂ (ਵਿਆਕਰਣਾਂ), ਛੇ (ਵੇਦਾਂਗਾਂ) ਅਤੇ ਖਟ (ਸ਼ਾਸਤ੍ਰਾਂ) ਦਾ ਵਿਚਾਰ ਕਰਦਾ ਹੋਵੇ, ਰਾਤ ਦਿਨ ਅਠਾਰ੍ਹਾਂ ਪਰਵਾਂ (ਵਾਲੇ ਮਹਾਭਾਰਤ) ਦਾ ਪਾਠ ਕਰਦਾ ਰਹੇ, (ਹੇ ਪ੍ਰਭੂ! ਤਾਂ ਵੀ) ਉਸ ਨੇ ਤੇਰਾ ਅੰਤ ਨਹੀਂ ਪਾਇਆ ਹੈ। ਨਾਮ-ਵਿਹੂਣਾ (ਵਿਅਕਤੀ ਭਲਾ) ਮੁਕਤ ਕਿਵੇਂ ਹੋ ਸਕਦਾ ਹੈ? (ਵਿਸ਼ਣੂ ਦੀ) ਨਾਭੀ ਵਿਚ ਵਸਦੇ ਬ੍ਰਹਮਾ ਨੇ (ਪਰਮਾਤਮਾ ਦਾ) ਅੰਤ ਨਹੀਂ ਜਾਣਿਆ। ਨਾਨਕ (ਦਾ ਕਥਨ ਹੈ ਕਿ) ਗੁਰੂ ਵਲੋਂ (ਦਸੀ) ਨਾਮ-(ਸਾਧਨਾ) ਦੁਆਰਾ (ਪ੍ਰਭੂ ਨੂੰ) ਪਛਾਣਿਆ ਜਾ ਸਕਦਾ ਹੈ।੩।

**ਪਉੜੀ :** ਪ੍ਰਭੂ (ਸਭ ਕੁਝ) ਆਪ ਹੀ ਆਪ ਹੈ, ਜਿਸ ਨੇ ਆਪ ਹੀ (ਆਪਣੇ ਆਪ ਨੂੰ) ਪ੍ਰਗਟ ਕੀਤਾ ਹੈ। (ਉਸ ਨੇ) ਆਪ ਹੀ ਸਾਰੇ ਜਗਤ ਦਾ ਸਮੁੱਚਾ ਖੇਲ ਰਚਾਇਆ ਹੋਇਆ ਹੈ। (ਉਸ ਨੇ) ਆਪ ਹੀ ਤਿੰਨ ਗੁਣ (ਰਜੋ, ਸਤੋ, ਤਮੋ) ਸਿਰਜੇ ਹਨ ਅਤੇ ਮਾਇਆ ਦਾ ਮੋਹ ਵਧਾਇਆ ਹੈ। (ਭਵ-ਸਾਗਰ ਵਿਚ ਉਹੀ) ਗੁਰੂ ਦੀ ਕ੍ਰਿਪਾ ਨਾਲ ਤਰੇ ਹਨ, ਜਿਨ੍ਹਾਂ ਨੂੰ ਭਾਣਾ ਚੰਗਾ ਲਗਾ ਹੈ। ਨਾਨਕ (ਦਾ ਕਥਨ ਹੈ ਕਿ) ਸਤਿਸਰੂਪ (ਪ੍ਰਭੂ ਸਰਬਤ੍ਰ) ਵਰਤ ਰਿਹਾ ਹੈ ਅਤੇ ਸਭ ਕੁਝ ਸੱਚੇ (ਪ੍ਰਭੂ) ਵਿਚ ਸਮਾਇਆ ਹੋਇਆ ਹੈ।੧।

**ਸਲੋਕ ਮਹਲਾ ੨ :** ਹੇ ਨਾਨਕ! (ਪ੍ਰਭੂ) ਆਪ ਹੀ (ਸਭ ਨੂੰ) ਪੈਦਾ ਕਰਦਾ ਹੈ ਅਤੇ ਆਪ ਹੀ ਵਖ ਵਖ ਨਿਖੇੜ ਕੇ ਰਖਦਾ ਹੈ। ਮੰਦਾ ਕਿਸ ਨੂੰ ਕਿਹਾ ਜਾਏ, ਜਦ ਸਭ ਦਾ ਸੁਆਮੀ ਇਕ (ਪ੍ਰਭੂ ਹੀ) ਹੈ। ਸਭ ਦਾ ਮਾਲਕ ਇਕ (ਪ੍ਰਭੂ) ਹੈ, (ਆਪ ਹੀ) ਵੇਖਦਾ ਅਤੇ ਕੰਮ-ਧੰਧਿਆਂ ਵਿਚ ਲਗਾਉਂਦਾ ਹੈ। ਕਿਸੇ ਨੂੰ ਘਟ, ਕਿਸੇ ਨੂੰ ਵਧ (ਕੰਮ ਸੌਂਪਦਾ ਹੈ, ਪਰ) ਖ਼ਾਲੀ ਕੋਈ ਵੀ ਨਹੀਂ ਹੁੰਦਾ। (ਜੀਵ ਸੰਸਾਰ ਵਿਚ) ਨੰਗੇ ਆਉਂਦੇ ਹਨ, ਨੰਗੇ ਹੀ ਜਾਉਂਦੇ ਹਨ, (ਜਗਤ) ਵਿਚ ਵਿਸਤਾਰ ਵੀ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਹੁਕਮ ਨੂੰ ਜਾਣਿਆ ਨਹੀਂ ਜਾ ਸਕਦਾ ਕਿ ਅਗੇ (ਪਰਲੋਕ ਵਿਚ) ਕਿਹੜੀ ਕਾਰ ਕਰਨੀ (ਮਿਲੇਗੀ)।੧।

**ਮਹਲਾ ੧ :** (ਵਖ ਵਖ) ਕਿਸਮਾਂ (ਦੇ ਸ਼ਰੀਰ) ਬਣਾ ਕੇ (ਪ੍ਰਭੂ) ਜੀਵਾਂ ਨੂੰ (ਸੰਸਾਰ ਵਿਚ) ਭੇਜਦਾ ਹੈ। (ਵਖ ਵਖ) ਕਿਸਮਾਂ ਦੇ ਬਣਾ ਕੇ (ਇਥੋਂ) ਲੈ ਜਾਂਦਾ ਹੈ। ਆਪ ਹੀ ਸਥਾਪਿਤ ਕਰਦਾ ਹੈ ਅਤੇ ਆਪ ਹੀ

ਜੇਤੇ ਜੀਅ ਫਿਰਹਿ ਅਉਧੂਤੀ ਆਪੇ ਭਿਖਿਆ ਪਾਵੈ ॥
ਲੇਖੈ ਬੋਲਣੁ ਲੇਖੈ ਚਲਣੁ ਕਾਇਤੁ ਕੀਚਹਿ ਦਾਵੇ ॥
ਮੂਲੁ ਮਤਿ ਪਰਵਾਣਾ ਏਹੋ ਨਾਨਕੁ ਆਖਿ ਸੁਣਾਏ ॥
ਕਰਣੀ ਉਪਰਿ ਹੋਇ ਤਪਾਵਸੁ ਜੇ ਕੋ ਕਹੈ ਕਹਾਏ ॥੨॥

ਪਉੜੀ ॥
ਗੁਰਮੁਖਿ ਚਲਤੁ ਰਚਾਇਓਨੁ ਗੁਣ ਪਰਗਟੀ ਆਇਆ ॥
ਗੁਰਬਾਣੀ ਸਦ ਉਚਰੈ ਹਰਿ ਮੰਨਿ ਵਸਾਇਆ ॥
ਸਕਤਿ ਗਈ ਭ੍ਰਮੁ ਕਟਿਆ ਸਿਵ ਜੋਤਿ ਜਗਾਇਆ ॥
ਜਿਨ ਕੈ ਪੋਤੈ ਪੁੰਨੁ ਹੈ ਗੁਰੁ ਪੁਰਖੁ ਮਿਲਾਇਆ ॥
ਨਾਨਕ ਸਹਜੇ ਮਿਲਿ ਰਹੇ ਹਰਿ ਨਾਮਿ ਸਮਾਇਆ ॥੨॥

ਸਲੋਕ ਮਹਲਾ ੨ ॥
ਸਾਹ ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ ॥
ਲਿਖੇ ਉਪਰਿ ਹੁਕਮੁ ਹੋਇ ਲਈਐ ਵਸਤੁ ਸਮ੍ਾਲਿ ॥
ਵਸਤੁ ਲਈ ਵਣਜਾਰਈ ਵਖਰੁ ਬਧਾ ਪਾਇ ॥
ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ ॥
ਥੋੜਾ ਕਿਨੈ ਨ ਮੰਗਿਓ ਕਿਸੁ ਕਹੀਐ ਸਾਬਾਸਿ ॥
ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ ॥੧॥

ਮਹਲਾ ੧ ॥
ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ ॥ ਜੀਵਿ ਜੀਵਿ ਮੁਏ ਮੁਏ ਜੀਵੇ ॥
ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ ॥
ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ ॥
ਸਭੁ ਕਰਣਾ ਕਿਰਤੁ ਕਰਿ ਲਿਖੀਐ ਕਰਿ ਕਰਿ ਕਰਤਾ ਕਰੇ ਕਰੇ ॥
ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ ਨਦਰਿ ਕਰੇ ॥੨॥

ਪਉੜੀ ॥
ਮਨਮੁਖਿ ਦੂਜਾ ਭਰਮੁ ਹੈ ਦੂਜੈ ਲੋਭਾਇਆ ॥ ਕੂੜੁ ਕਪਟੁ ਕਮਾਵਦੇ ਕੂੜੋ ਆਲਾਇਆ॥
ਪੁਤ੍ਰ ਕਲਤ੍ਰੁ ਮੋਹੁ ਹੇਤੁ ਹੈ ਸਭੁ ਦੁਖੁ ਸਬਾਇਆ ॥
ਜਮ ਦਰਿ ਬਧੇ ਮਾਰੀਅਹਿ ਭਰਮਹਿ ਭਰਮਾਇਆ ॥
ਮਨਮੁਖਿ ਜਨਮੁ ਗਵਾਇਆ ਨਾਨਕ ਹਰਿ ਭਾਇਆ ॥੩॥

ਸਲੋਕ ਮਹਲਾ ੨ ॥
ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥

ਵਿਸਥਾਪਿਤ ਕਰਦਾ ਹੈ ਅਤੇ (ਆਪ ਹੀ) ਕਿਤਨੇ ਰੂਪ ਕਰਾਉਂਦਾ ਹੈ। ਜਿਤਨੇ ਜੀਵ (ਜਗਤ ਵਿਚ) ਫਿਰਦੇ ਹਨ, (ਸਭ) ਨਿਰਧਨ ਮੰਗਤੇ (*ਅਉਧੂਤੀ*) ਹਨ ਅਤੇ (ਪ੍ਰਭੂ) ਆਪ ਹੀ (ਉਨ੍ਹਾਂ ਨੂੰ) ਭਿਖਿਆ ਪਾਉਂਦਾ ਹੈ (ਅਰਥਾਤ ਪਾਲਣ-ਪੋਸ਼ਣ ਕਰਦਾ ਹੈ)। (ਹਰ ਇਕ ਜੀਵ ਦਾ) ਬੋਲਣਾ, ਚਲਣਾ (ਸਭ ਕੁਝ ਈਸ਼ਵਰੀ) ਲੇਖੇ ਵਿਚ ਹੈ, ਫਿਰ ਕਿਸ ਲਈ ਦਾਵੇ ਕੀਤੇ ਜਾਣ? ਨਾਨਕ ਸਪੱਸ਼ਟ ਘੋਸ਼ਣਾ ਕਰਦਾ ਹੈ ਕਿ ਇਹੋ ਹੀ ਮੂਲ ਪ੍ਰਵਾਨਿਤ ਮਤ ਹੈ। ਕਰਣੀ ਉਪਰ ਹੀ ਫ਼ੈਸਲਾ ਹੋਣਾ ਹੈ, ਭਾਵੇਂ ਕੋਈ (ਕੁਝ) ਕਹਿੰਦਾ ਕਹਾਉਂਦਾ ਰਹੇ।੨।

**ਪਉੜੀ :** ਗੁਰੂ ਦੁਆਰਾ ਜੋ (ਸਾਧਕ ਇਹ ਸਮਝ ਲੈਂਦਾ ਹੈ ਕਿ ਜਗਤ ਰੂਪ ਵਿਚ ਪ੍ਰਭੂ ਨੇ ਆਪਣਾ) ਕੌਤਕ ਰਚਾਇਆ ਹੈ, (ਉਸ ਸਾਧਕ ਦੇ ਹਿਰਦੇ ਵਿਚ ਪ੍ਰਭੂ) ਗੁਣਾਂ ਨੂੰ ਪ੍ਰਗਟ ਕਰ ਦਿੰਦਾ ਹੈ। (ਉਹ) ਸਦਾ ਗੁਰਬਾਣੀ ਉਚਰਦਾ ਹੈ ਅਤੇ ਹਰਿ ਨੂੰ ਮਨ ਵਿਚ ਵਸਾਉਂਦਾ ਹੈ। (ਉਸ ਦੇ ਅੰਦਰੋਂ ਮਾਇਆ ਦੀ) ਸ਼ਕਤੀ ਨਿਕਲ ਜਾਂਦੀ ਹੈ, ਭਰਮ ਕਟਿਆ ਜਾਂਦਾ ਹੈ ਅਤੇ (ਹਿਰਦੇ ਅੰਦਰ) ਈਸ਼ਵਰੀ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ। ਜਿਨ੍ਹਾਂ ਦੇ ਭਾਗਾਂ ਰੂਪ ਖ਼ਜ਼ਾਨੇ (*ਪੋਤੈ*) ਵਿਚ ਪੁੰਨ (ਲਿਖਿਆ) ਹੈ, (ਉਨ੍ਹਾਂ ਨੂੰ ਪ੍ਰਭੂ) ਗੁਰੂ-ਪੁਰਖ ਮਿਲਾ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸੁਤੇ-ਸਿਧ (ਹੀ ਪ੍ਰਭੂ ਨਾਲ) ਮਿਲੇ ਰਹਿੰਦੇ ਹਨ ਅਤੇ ਹਰਿ-ਨਾਮ ਵਿਚ ਲੀਨ ਹੋ ਜਾਂਦੇ ਹਨ।੨।

**ਸਲੋਕ ਮਹਲਾ ੨ :** (ਪ੍ਰਭੂ ਰੂਪ) ਸ਼ਾਹ ਦੇ (ਭੇਜੇ ਹੋਏ) ਵਪਾਰੀ (ਦਰਗਾਹੋਂ) ਚਲਦੇ ਹਨ ਅਤੇ (ਸ਼ਾਹ ਪੂਰਬਲੇ ਕਰਮਾਂ ਅਨੁਸਾਰ ਉਨ੍ਹਾਂ ਦਾ ਲੇਖਾ ਵੀ) ਨਾਲ ਹੀ ਲਿਖ ਦਿੰਦਾ ਹੈ। ਲੇਖੇ ਅਨੁਸਾਰ ਹੀ ਹੁਕਮ ਹੁੰਦਾ ਹੈ ਅਤੇ (ਵਪਾਰੀ ਰੂਪ) ਜੀਵ (ਸੁਆਸਾਂ ਰੂਪ ਆਪਣੀ) ਵਸਤੂ ਸੰਭਾਲ ਲੈਂਦਾ ਹੈ। ਜੀਵ ਵਸਤੂ ਸੰਭਾਲ ਕੇ (ਨਾਮ ਰੂਪ) ਸੌਦਾ ਬੰਨ੍ਹ ਲੈਂਦਾ ਹੈ। ਕਈ (ਵਪਾਰੀ) ਲਾਭ ਕਮਾ ਕੇ ਲੈ ਜਾਂਦੇ ਹਨ ਅਤੇ ਕਈ ਮੂਲ ਨੂੰ ਵੀ ਗਵਾ ਜਾਂਦੇ ਹਨ। ਕੋਈ ਵੀ ਵਪਾਰੀ ਥੋੜ੍ਹਾ ਲਾਭ ਨਹੀਂ ਮੰਗਦਾ, (ਫਿਰ) ਕਿਸ ਨੂੰ ਸ਼ਾਬਾਸ਼ ਕਹੀਏ? ਨਾਨਕ (ਦਾ ਕਥਨ ਹੈ ਕਿ) ਮਿਹਰ ਦੀ ਦ੍ਰਿਸ਼ਟੀ ਉਨ੍ਹਾਂ ਉਪਰ ਹੁੰਦੀ ਹੈ ਜੋ (ਸੁਆਸਾਂ ਰੂਪ ਆਪਣੀ) ਸਾਰੀ ਪੂੰਜੀ (ਨਾਮ-ਸਿਮਰਨ ਵਿਚ) ਲਗਾ ਦਿੰਦੇ ਹਨ।੧।

**ਮਹਲਾ ੧ :** (ਸ਼ਰੀਰ ਅਤੇ ਜੀਵਾਤਮਾ ਆਪਸ ਵਿਚ) ਜੁੜ ਜੁੜ ਕੇ (ਫਿਰ) ਅਲਗ ਹੋ ਜਾਂਦੇ ਹਨ ਅਤੇ ਅਲਗ ਹੋ ਕੇ (ਫਿਰ) ਜੁੜ ਜਾਂਦੇ ਹਨ। ਜੀ ਜੀ ਕੇ ਮਰਦੇ ਹਨ ਅਤੇ ਮਰ ਕੇ (ਫਿਰ) ਜੀ ਪੈਂਦੇ ਹਨ। (ਜੰਮਣ ਮਰਨ ਦੀ ਪਰੰਪਰਾ ਵਿਚ) ਕਿਤਨਿਆਂ ਦੇ ਬਾਪ ਅਤੇ ਕਿਤਨਿਆਂ ਦੇ ਬੇਟੇ ਬਣੇ, ਕਿਤਨਿਆਂ ਦੇ ਗੁਰੂ ਅਤੇ ਚੇਲੇ ਹੋਏ। ਅਗਲੇ ਪਿਛਲੇ (ਜਨਮਾਂ ਦੀ) ਗਿਣਤੀ ਨਹੀਂ ਹੋ ਸਕਦੀ, ਕਿਹੜੀਆਂ ਜਾਤੀਆਂ (ਵਿਚ ਜੰਮਦੇ ਰਹੇ ਸਾਂ) ਅਤੇ ਹੁਣ ਕੀ ਹੋ ਗਏ ਹਾਂ? (ਜੀਵ ਦੀ) ਕਰਣੀ ਦਾ ਲੇਖਾ ਕੀਤੇ ਹੋਏ ਕਰਮਾਂ ਅਨੁਸਾਰ ਲਿਖਿਆ ਜਾਂਦਾ ਹੈ। ਕਰਤਾ (ਸਭ ਕੁਝ) ਕਰ ਕਰ ਕੇ (ਆਪ ਹੀ) ਕਰਦਾ ਹੈ। ਮਨਮੁਖ (ਵਿਅਕਤੀ ਆਤਮਿਕ ਤੌਰ 'ਤੇ) ਮਰਦਾ ਹੈ, ਗੁਰਮੁਖ (ਸਾਧਕ ਭਵ-ਸਾਗਰੋਂ) ਤਰ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਉਪਰ) ਪ੍ਰਭੂ (*ਨਦਰੀ*) ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ।੨।

**ਪਉੜੀ :** ਮਨਮੁਖ (ਵਿਅਕਤੀ ਦੇ ਮਨ ਵਿਚ) ਦ੍ਵੈਤ ਦਾ ਭਰਮ ਹੈ, (ਉਹ) ਹੋਰ ਪਾਸੇ ਵਲ ਲੋਭਾਇਮਾਨ ਹੈ। (ਉਹ) ਝੂਠ ਅਤੇ ਠਗੀ (ਦਾ ਵਿਵਹਾਰ) ਕਰਦੇ ਹਨ ਅਤੇ ਝੂਠ ਹੀ ਬੋਲਦੇ ਹਨ। ਪੁੱਤਰ, ਇਸਤਰੀ ਵਿਚ (ਜੋ) ਮੋਹ ਅਤੇ ਹਿਤ ਹੈ, (ਉਹ) ਸਭ ਦੁਖ ਹੀ ਦੁਖ ਹੈ। (ਉਹ) ਜਮ ਦੇ ਦੁਆਰ ਉਪਰ ਬੰਨ੍ਹੇ ਹੋਏ ਮਾਰੇ ਜਾਂਦੇ ਹਨ ਅਤੇ ਭਰਮਾਂ ਵਿਚ ਭਰਮਾਏ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਮਨਮੁਖ (ਮਨੁੱਖ) ਜਨਮ ਗਵਾ ਲੈਂਦੇ ਹਨ, (ਕਿਉਂਕਿ) ਪ੍ਰਭੂ ਨੂੰ (ਇਸੇ ਤਰ੍ਹਾਂ) ਭਾਉਂਦਾ ਹੈ।੩।

**ਸਲੋਕ ਮਹਲਾ ੨ :** (ਹੇ ਪਰਮਾਤਮਾ!) ਜਿਨ੍ਹਾਂ (ਸੇਵਕਾਂ) ਨੂੰ ਤੇਰੇ ਨਾਮ ਦੀ ਵਡਿਆਈ (ਪ੍ਰਾਪਤ ਹੋਈ ਹੈ), ਉਹ ਮਨ ਵਿਚ (ਤੇਰੇ ਨਾਮ ਦੇ ਰੰਗ ਵਿਚ ਸਦਾ) ਰੰਗੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ

ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ॥
ਤਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ ॥੧॥

ਮਹਲਾ ੨ ॥
ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ॥ ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥
ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ॥ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥
ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ ॥ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ॥੨॥

ਪਉੜੀ ॥
ਹਰਿ ਕਾ ਨਾਮੁ ਨਿਧਾਨੁ ਹੈ ਸੇਵਿਐ ਸੁਖੁ ਪਾਈ॥ਨਾਮੁ ਨਿਰੰਜਨੁ ਉਚਰਾਂ ਪਤਿ ਸਿਉ ਘਰਿ ਜਾਂਈ॥
ਗੁਰਮੁਖਿ ਬਾਣੀ ਨਾਮੁ ਹੈ ਨਾਮੁ ਰਿਦੈ ਵਸਾਈ॥ਮਤਿ ਪੰਖੇਰੂ ਵਸਿ ਹੋਇ ਸਤਿਗੁਰੂ ਧਿਆਈਂ॥
ਨਾਨਕ ਆਪਿ ਦਇਆਲੁ ਹੋਇ ਨਾਮੇ ਲਿਵ ਲਾਈ ॥੪॥

ਸਲੋਕ ਮਹਲਾ ੨ ॥
ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ॥ਚੀਰੀ ਜਾ ਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ॥
ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ॥ ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ ॥
ਜਿਨ੍ਹਾ ਚੀਰੀ ਚਲਣਾ ਹਥਿ ਤਿਨ੍ਹਾ ਕਿਛੁ ਨਾਹਿ॥ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ॥
ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥ ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥੧॥

ਮਹਲਾ ੨ ॥
ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ॥
ਕੁੰਜੀ ਜਿਨ ਕਉ ਦਿਤੀਆ ਤਿਨ੍ਹਾ ਮਿਲੇ ਭੰਡਾਰ॥
ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ ॥
ਨਦਰਿ ਤਿਨ੍ਹਾ ਕਉ ਨਾਨਕਾ ਨਾਮੁ ਜਿਨ੍ਹਾ ਨੀਸਾਣੁ ॥੨॥

ਪਉੜੀ ॥
ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖੁ ਹੋਈ॥ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ॥
ਬਹਦਿਆ ਉਠਦਿਆ ਨ ਵਿਸਰੈ ਸਾਚਾ ਸਚੁ ਸੋਈ॥ਭਗਤਾ ਕਉ ਨਾਮ ਅਧਾਰੁ ਹੈ ਨਾਮੇ ਸੁਖੁ ਹੋਈ॥
ਨਾਨਕ ਮਨਿ ਤਨਿ ਰਵਿ ਰਹਿਆ ਗੁਰਮੁਖਿ ਹਰਿ ਸੋਈ ॥੫॥

ਸਲੋਕ ਮਹਲਾ ੧ ॥
ਨਾਨਕ ਤੁਲੀਅਹਿ ਤੋਲ ਜੇ ਜੀਉ ਪਿਛੈ ਪਾਈਐ ॥
ਇਕਸੁ ਨ ਪੁਜਹਿ ਬੋਲ ਜੇ ਪੂਰੇ ਪੂਰਾ ਕਰਿ ਮਿਲੈ ॥
ਵਡਾ ਆਖਣੁ ਭਾਰਾ ਤੋਲੁ ॥ ਹੋਰ ਹਉਲੀ ਮਤੀ ਹਉਲੇ ਬੋਲ ॥

ਨਾਮ ਹੀ) ਇਕ ਮਾਤ੍ਰ ਅੰਮ੍ਰਿਤ ਹੈ, ਹੋਰ (ਕੋਈ) ਦੂਜਾ ਅੰਮ੍ਰਿਤ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਨਾਮ ਰੂਪ) ਅੰਮ੍ਰਿਤ ਮਨ ਵਿਚ ਹੀ ਹੈ, (ਪਰ ਉਸ ਦੀ) ਪ੍ਰਾਪਤੀ ਗੁਰੂ ਦੀ ਕ੍ਰਿਪਾ ਨਾਲ ਹੁੰਦੀ ਹੈ। ਜਿਨ੍ਹਾਂ (ਦੇ ਮੱਥੇ ਉਤੇ) ਧੁਰੋਂ ਲਿਖਿਆ ਹੁੰਦਾ ਹੈ, ਉਨ੍ਹਾਂ ਨੇ ਹੀ (ਅੰਮ੍ਰਿਤ) ਪ੍ਰੇਮ ਨਾਲ ਪੀਤਾ ਹੈ।੧।

**ਮਹਲਾ ੨** : (ਪ੍ਰਭੂ ਦੇ) ਸਿਰਜੇ ਹੋਏ (ਜੀਵ ਨੂੰ) ਕੀ ਸਲਾਹੁਣਾ ਹੋਇਆ? (ਜੋ ਪ੍ਰਭੂ) ਕਰਦਾ ਹੈ, ਉਸੇ ਨੂੰ ਹੀ ਸਲਾਹੋ। ਨਾਨਕ (ਦਾ ਕਥਨ ਹੈ ਕਿ) ਇਕ (ਪ੍ਰਭੂ ਤੋਂ) ਭਿੰਨ (ਕੋਈ) ਹੋਰ ਦਾਤਾ ਨਹੀਂ ਹੈ। ਜਿਸ ਕਰਤਾ ਪੁਰਖ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ, ਉਸ ਨੂੰ ਸਲਾਹੁਣਾ ਚਾਹੀਦਾ ਹੈ। ਜੋ ਸਭ ਨੂੰ (ਰੋਜ਼ੀ ਵਜੋਂ) ਆਧਾਰ ਬਖ਼ਸ਼ਦਾ ਹੈ, ਉਸ ਦਾਤੇ ਨੂੰ ਵਡਿਆਉਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਆਪ ਸਦਾ ਸਦੀਵੀ ਹੈ, ਜਿਸ ਦਾ ਭੰਡਾਰ (ਹਮੇਸ਼ਾ) ਪੂਰਾ ਹੈ। (ਉਸ ਨੂੰ) ਸ੍ਰੇਸ਼ਠ ਸਮਝ ਕੇ ਸਲਾਹੁਣਾ ਚਾਹੀਦਾ ਹੈ, (ਜਿਸ ਦਾ ਕੋਈ) ਅੰਤ ਜਾਂ ਆਰ-ਪਾਰ ਨਹੀਂ ਹੈ।੨।

**ਪਉੜੀ** : ਹਰਿ ਦਾ ਨਾਮ (ਸਾਰਿਆਂ ਗੁਣਾਂ ਦਾ) ਖ਼ਜ਼ਾਨਾ ਹੈ। ਜੇ (ਨਾਮ ਨੂੰ) ਸਿਮਰੀਏ (ਤਾਂ) ਸੁਖ ਪਾਈਦਾ ਹੈ। ਪ੍ਰਭੂ ਦੇ ਨਾਮ ਨੂੰ ਉਚਰਨ ਨਾਲ ਪ੍ਰਤਿਸ਼ਠਾ ਸਹਿਤ (ਵਾਸਤਵਿਕ) ਘਰ ਨੂੰ ਜਾਈਦਾ ਹੈ। ਗੁਰੂ ਦੀ ਬਾਣੀ ਹੀ ਨਾਮ ਹੈ, (ਉਸ) ਨਾਮ ਨੂੰ ਹਿਰਦੇ ਵਿਚ ਵਸਾਉਣਾ ਚਾਹੀਦਾ ਹੈ। ਸਤਿਗੁਰੂ ਦੀ ਆਰਾਧਨਾ ਨਾਲ ਮਤਿ ਰੂਪ ਪੰਛੀ ਵਸ ਵਿਚ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਉਪਰ ਪ੍ਰਭੂ) ਦਿਆਲ ਹੁੰਦਾ ਹੈ, (ਉਹੀ) ਨਾਮ ਵਿਚ ਲਿਵ ਲਗਾਉਂਦਾ ਹੈ।੪।

**ਸਲੋਕ ਮਹਲਾ ੨** : ਉਸ ਅਗੇ ਕਿਵੇਂ ਬੋਲਿਆ ਜਾ ਸਕਦਾ ਹੈ ਜੋ ਆਪ ਹੀ ਜਾਣੀ ਜਾਣ ਹੈ। ਜਿਸ ਦਾ ਪਰਵਾਨਾ (*ਚੀਰੀ*) ਪਰਤਾਇਆ ਨਹੀਂ ਜਾ ਸਕਦਾ, ਉਹ (ਸਰਬ) ਪ੍ਰਵਾਨਿਤ ਸੁਆਮੀ ਹੈ। ਜਿਸ ਦੇ ਪਰਵਾਨੇ ਅਨੁਸਾਰ ਬਾਦਸ਼ਾਹ, ਮਲਕ ਅਤੇ ਸੈਨਾ-ਨਾਇਕ ਨੂੰ ਵੀ ਕੂਚ ਕਰਨਾ ਪੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ (ਪ੍ਰਭੂ) ਨੂੰ ਜੋ ਚੰਗੀ ਲਗਦੀ ਹੈ, ਉਹੀ ਉਤਮ ਕਰਣੀ ਹੈ। ਜਿਨ੍ਹਾਂ ਨੇ (ਪ੍ਰਭੂ ਦੇ) ਪਰਵਾਨੇ ਅਧੀਨ ਚਲਨਾ ਹੈ, ਉਨ੍ਹਾਂ ਦੇ ਹੱਥ-ਵਸ ਕੁਝ ਨਹੀਂ ਹੈ। (ਜਦੋਂ) ਪ੍ਰਭੂ ਦਾ ਹੁਕਮ ਹੁੰਦਾ ਹੈ, (ਉਦੋਂ) ਉਠ ਕੇ ਰਸਤੇ (*ਕਰਲੈ*) ਪੈ ਜਾਂਦੇ ਹਨ। ਜਿਹੋ ਜਿਹਾ ਪਰਵਾਨੇ ਵਿਚ ਲਿਖਿਆ ਹੁੰਦਾ ਹੈ, ਉਹੋ ਜਿਹਾ ਹੁਕਮ ਮੰਨਦੇ ਹਨ। ਨਾਨਕ (ਦਾ ਕਥਨ ਹੈ ਕਿ ਜੀਵ ਪਰਮਾਤਮਾ ਦੁਆਰਾ) ਭੇਜੇ ਹੋਏ (ਸੰਸਾਰ ਵਿਚ) ਆਉਂਦੇ ਹਨ, ਸਦੇ ਜਾਣ 'ਤੇ ਉਠ ਕੇ ਚਲੇ ਜਾਂਦੇ ਹਨ।੧।

**ਮਹਲਾ ੨** : ਜਿਨ੍ਹਾਂ ਨੂੰ (ਪਰਮਾਤਮਾ ਨੇ ਆਪਣੀ) ਉਸਤਤ ਕਰਨੀ ਬਖ਼ਸ਼ੀ ਹੈ, ਉਹੀ (ਸਹੀ) ਖ਼ਜ਼ਾਨਚੀ ਹਨ। ਜਿਨ੍ਹਾਂ ਨੂੰ (ਖ਼ਜ਼ਾਨੇ ਦੀ) ਕੁੰਜੀ ਦਿੱਤੀ ਹੈ, ਉਨ੍ਹਾਂ ਨੂੰ ਹੀ ਖ਼ਜ਼ਾਨੇ ਮਿਲੇ ਹਨ। ਜਿਨ੍ਹਾਂ ਖ਼ਜ਼ਾਨਚੀਆਂ/ ਭਗਤਾਂ (ਦੇ ਹਿਰਦੇ ਵਿਚੋਂ) ਗੁਣ ਨਿਕਲਦੇ ਹਨ, ਉਹੀ ਪ੍ਰਵਾਨ ਚੜ੍ਹਦੇ ਹਨ। ਨਾਨਕ (ਦਾ ਕਥਨ ਹੈ ਕਿ ਪਰਮਾਤਮਾ ਦੀ) ਕ੍ਰਿਪਾ-ਦ੍ਰਿਸ਼ਟੀ ਉਨ੍ਹਾਂ ਉਪਰ ਹੀ ਹੁੰਦੀ ਹੈ, ਜਿਨ੍ਹਾਂ (ਦੇ ਮਸਤਕ ਉਤੇ) ਨਾਮ (ਰੂਪ ਸੱਚਾ) ਚਿੰਨ੍ਹ ਪਿਆ ਹੁੰਦਾ ਹੈ।੨।

**ਪਉੜੀ** : ਪ੍ਰਭੂ ਦਾ ਨਿਰਮਲ ਨਾਮ ਸੁਣਨ ਨਾਲ ਸੁਖ ਹਾਸਲ ਹੁੰਦਾ ਹੈ। (ਨਾਮ ਨੂੰ) ਸੁਣ ਸੁਣ ਕੇ ਮਨ ਵਿਚ ਵਸਾਉਣਾ ਚਾਹੀਦਾ ਹੈ, (ਪਰ ਇਸ ਭੇਦ ਨੂੰ) ਕੋਈ ਵਿਰਲਾ ਸੇਵਕ ਹੀ ਸਮਝਦਾ ਹੈ। (ਉਸ ਨੂੰ) ਬਹਿੰਦਿਆਂ ਉਠਦਿਆਂ ਉਹ ਸੱਚਾ ਸਦੀਵੀ (ਪਰਮਾਤਮਾ) ਕਦੇ ਵੀ ਭੁਲਦਾ ਨਹੀਂ ਹੈ। ਭਗਤਾਂ ਨੂੰ ਨਾਮ ਦਾ ਆਸਰਾ ਹੈ, ਨਾਮ ਤੋਂ ਹੀ (ਉਨ੍ਹਾਂ ਨੂੰ) ਸੁਖ ਮਿਲਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਹਰਿ ਗੁਰਮੁਖ ਦੇ ਮਨ ਤਨ ਵਿਚ ਵਿਆਪਕ ਹੋ ਰਿਹਾ ਹੈ।੫।

**ਸਲੋਕ ਮਹਲਾ ੧** : ਨਾਨਕ (ਦਾ ਕਥਨ ਹੈ ਕਿ) ਜੇ ਹਿਰਦੇ (ਦੀ ਸੱਚੀ ਲਗਨ ਨੂੰ ਤਰਾਜ਼ੂ ਦੇ) ਪਿਛਲੇ (ਛਾਬੇ ਵਿਚ) ਪਾਈਏ (ਤਾਂ ਹੀ) ਪੂਰਾ ਤੋਲ ਤੁਲ ਸਕੀਦਾ ਹੈ। ਜੇ (ਕੋਈ ਸਾਧਕ) ਪੂਰੀ ਤਰ੍ਹਾਂ ਪੂਰੇ (ਪ੍ਰਭੂ) ਨੂੰ ਮਿਲ ਪੈਂਦਾ ਹੈ, (ਤਾਂ ਉਸ ਦੇ) ਇਕ ਬੋਲ (ਦੇ ਬਰਾਬਰ ਵੀ ਕੋਈ) ਪਹੁੰਚ ਨਹੀਂ ਸਕਦਾ।

ਧਰਤੀ ਪਾਣੀ ਪਰਬਤ ਭਾਰੁ ॥ ਕਿਉ ਕੰਡੈ ਤੋਲੈ ਸੁਨਿਆਰੁ ॥
ਤੋਲਾ ਮਾਸਾ ਰਤਕ ਪਾਇ ॥ ਨਾਨਕ ਪੁਛਿਆ ਦੇਇ ਪੁਜਾਇ ॥
ਮੂਰਖ ਅੰਧਿਆ ਅੰਧੀ ਧਾਤੁ ॥ ਕਹਿ ਕਹਿ ਕਹਣੁ ਕਹਾਇਨਿ ਆਪੁ ॥੧॥

ਮਹਲਾ ੧ ॥
ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ ॥
ਇਕਿ ਆਖਿ ਆਖਹਿ ਸਬਦੁ ਭਾਖਹਿ ਅਰਧ ਉਰਧ ਦਿਨੁ ਰਾਤਿ ॥
ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪੁ ਨ ਜਾਤਿ ॥
ਸਭਿ ਕਾਰਣ ਕਰਤਾ ਕਰੇ ਘਟ ਅਉਘਟ ਘਟ ਥਾਪਿ ॥
ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ ॥੨॥

ਪਉੜੀ ॥
ਨਾਇ ਸੁਣਿਐ ਮਨੁ ਰਹਸੀਐ ਨਾਮੇ ਸਾਂਤਿ ਆਈ ॥
ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ ॥
ਨਾਇ ਸੁਣਿਐ ਨਾਉ ਊਪਜੈ ਨਾਮੇ ਵਡਿਆਈ ॥
ਨਾਮੇ ਹੀ ਸਭ ਜਾਤਿ ਪਤਿ ਨਾਮੇ ਗਤਿ ਪਾਈ ॥
ਗੁਰਮੁਖਿ ਨਾਮੁ ਧਿਆਈਐ ਨਾਨਕ ਲਿਵ ਲਾਈ ॥੬॥

ਸਲੋਕ ਮਹਲਾ ੧ ॥
ਜੁਠਿ ਨ ਰਾਗੀ ਜੁਠਿ ਨ ਵੇਦੀ ॥ ਜੁਠਿ ਨ ਚੰਦ ਸੂਰਜ ਕੀ ਭੇਦੀ ॥
ਜੁਠਿ ਨ ਅੰਨੀ ਜੁਠਿ ਨ ਨਾਈ ॥ ਜੁਠਿ ਨ ਮੀਹੁ ਵਰ੍ਹਿਐ ਸਭ ਥਾਈ ॥
ਜੁਠਿ ਨ ਧਰਤੀ ਜੁਠਿ ਨ ਪਾਣੀ ॥ ਜੁਠਿ ਨ ਪਉਣੈ ਮਾਹਿ ਸਮਾਣੀ ॥
ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ॥ ਮੁਹਿ ਫੇਰਿਐ ਮੁਹੁ ਜੂਠਾ ਹੋਇ ॥੧॥

ਮਹਲਾ ੧ ॥
ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥
ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥
ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ ॥
ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥
ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ ॥
ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥੨॥

ਪਉੜੀ ॥
ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ ॥

(ਪੂਰੇ ਸਾਧਕ ਦਾ) ਬੋਲ ਬਹੁਤ ਵੱਡਾ ਹੈ ਅਤੇ ਤੋਲ ਵਜੋਂ ਵੀ ਭਾਰਾ ਹੈ। ਹੋਰ (ਸਾਰੀਆਂ) ਮਤਾਂ ਹੌਲੀਆਂ ਹਨ, (ਉਨ੍ਹਾਂ ਦੇ) ਬੋਲ ਵੀ ਹੌਲੇ ਹਨ। (ਸੱਚੇ ਸਾਧਕ ਦਾ ਬੋਲ) ਧਰਤੀ, ਪਾਣੀ ਅਤੇ ਪਰਬਤ ਨਾਲੋਂ ਵੀ ਭਾਰਾ ਹੈ। (ਉਸ ਬੋਲ ਨੂੰ ਕੋਈ ਕਰਮਕਾਂਡੀ) ਸੁਨਿਆਰਾ ਕੰਡੇ ਉਤੇ ਕਿਵੇਂ ਤੋਲ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ) ਪੁਛਣ 'ਤੇ (ਸੁਨਿਆਰਾ ਕਰਮ-ਕਾਂਡਾਂ ਦੇ) ਤੋਲੇ, ਮਾਸੇ ਰਤੀਆਂ ਪਾ ਕੇ ਤਸਲੀ ਕਰਾ ਦਿੰਦਾ ਹੈ। (ਪਰ) ਮੂਰਖ ਅਗਿਆਨੀ ਦੀ ਦੌੜ-ਭਜ ਅਗਿਆਨ ਭਰੀ ਹੁੰਦੀ ਹੈ। (ਉਹ ਕੇਵਲ) ਕਹਿ ਕਹਿ ਕੇ ਆਪਣੇ ਆਪ ਨੂੰ ਪ੍ਰਗਟ ਕਰਦੇ ਹਨ।੧।

**ਮਹਲਾ ੧ :** (ਪ੍ਰਭੂ ਦਾ ਜਸ) ਕਹਿਣਾ ਵੀ ਔਖਾ ਹੈ ਅਤੇ ਸੁਣਨਾ ਵੀ ਔਖਾ ਹੈ। (ਬਾਰ ਬਾਰ) ਆਖ ਆਖ ਕੇ ਵੀ (ਉਸ ਦਾ) ਅਨੁਭਵ ਨਹੀਂ ਹੁੰਦਾ। ਕਈ (ਵਿਅਕਤੀ ਪ੍ਰਭੂ ਦੇ ਜਸ ਨੂੰ) ਮੁੜ ਮੁੜ ਕੇ ਕਹਿੰਦੇ ਹਨ, ਦਿਨ ਰਾਤ ਪੁਠੇ ਸਿਧੇ ਹੋ ਕੇ ਸ਼ਬਦਾਂ ਰਾਹੀਂ ਬਿਆਨ ਕਰਦੇ ਹਨ। (ਪਰ ਉਸ ਦਾ) ਜੇ ਕੋਈ (ਸਰੂਪ) ਹੋਵੇ, ਤਾਂ ਕੁਝ ਦਿਸੇ। (ਕਿਉਂਕਿ ਉਸ ਦਾ ਕੋਈ) ਰੂਪ ਜਾਂ ਜਾਤਿ ਨਹੀਂ ਜਾਪਦੀ। ਸਾਰੇ ਕਾਰਣ ਕਰਤਾ ਆਪ ਕਰਦਾ ਹੈ, ਔਖੇ ਸੌਖੇ ਜਾਂ ਘਟ (ਸਥਾਨ ਆਪ ਹੀ) ਥਾਪਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ ਸਰੂਪ ਦਾ) ਕਥਨ ਕਰਨਾ ਔਖਾ ਹੈ। (ਕੇਵਲ) ਕਹਿਣ ਨਾਲ ਸਮਝ ਵਿਚ ਨਹੀਂ ਆਉਂਦਾ।੨।

**ਪਉੜੀ :** ਨਾਮ ਸੁਣਨ ਨਾਲ ਮਨ ਆਨੰਦਿਤ ਹੁੰਦਾ ਹੈ ਅਤੇ ਨਾਮ (ਸੁਣਨ) ਨਾਲ ਹੀ ਸ਼ਾਂਤੀ ਪ੍ਰਾਪਤ ਹੁੰਦੀ ਹੈ। ਨਾਮ ਸੁਣਨ ਨਾਲ ਮਨ ਤ੍ਰਿਪਤ ਹੁੰਦਾ ਹੈ ਅਤੇ ਸਾਰੇ ਦੁਖ ਦੂਰ ਹੋ ਜਾਂਦੇ ਹਨ। ਨਾਮ ਸੁਣਨ ਨਾਲ (ਇਸ ਲੋਕ ਵਿਚ) ਨਾਉਂ ਹੁੰਦਾ ਹੈ (ਅਰਥਾਤ ਪ੍ਰਸਿੱਧੀ ਹੁੰਦੀ ਹੈ) ਅਤੇ ਨਾਮ ਨਾਲ ਹੀ (ਪਰਲੋਕ ਵਿਚ) ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। ਨਾਮ ਨਾਲ ਹੀ ਜਾਤਿ-ਗਤ ਸਭ ਮਾਣ ਮਿਲਦਾ ਹੈ ਅਤੇ ਨਾਮ ਦੁਆਰਾ ਹੀ (ਸ੍ਰੇਸ਼ਠ ਆਤਮਿਕ) ਸਥਿਤੀ ਪ੍ਰਾਪਤ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਲਿਵ ਲਗਾ ਕੇ ਨਾਮ ਧਿਆਉਣਾ ਚਾਹੀਦਾ ਹੈ।੬।

**ਸਲੋਕ ਮਹਲਾ ੧ :** ਜੂਠ (ਅਪਵਿਤਰਤਾ) ਰਾਗਾਂ (ਦੇ ਗਾਉਣ) ਵਿਚ ਨਹੀਂ ਹੈ, ਜੂਠ ਵੇਦਾਂ (ਦੇ ਪਾਠ) ਵਿਚ ਵੀ ਨਹੀਂ ਹੈ। ਜੂਠ ਸੂਰਜ ਅਤੇ ਚੰਦ੍ਰਮਾ ਦੇ (ਵਰਤਾਂ ਦੇ) ਭੇਦਾਂ ਵਿਚ ਨਹੀਂ ਹੈ। ਅੰਨ ਵਿਚ ਜੂਠ ਨਹੀਂ ਹੈ ਅਤੇ ਨ ਹੀ ਇਸ਼ਨਾਨ (*ਨਾਈ*) ਕਰਨ ਵਿਚ ਜੂਠ ਹੈ। ਜੂਠ ਮੀਂਹ ਵਿਚ ਵੀ ਨਹੀਂ ਹੈ ਜੋ ਸਭ ਥਾਵਾਂ 'ਤੇ ਵਸਦਾ ਹੈ। ਜੂਠ ਧਰਤੀ ਵਿਚ ਨਹੀਂ ਹੈ, ਜੂਠ ਪਾਣੀ ਵਿਚ ਵੀ ਨਹੀਂ ਹੈ। ਜੂਠ ਪੌਣ ਨੂੰ (ਪ੍ਰਾਣਾਯਾਮ ਦੁਆਰਾ ਦਸਮ ਦੁਆਰ ਵਿਚ) ਠਹਿਰਾਉਣ ਵਿਚ ਵੀ ਨਹੀਂ ਹੈ। (ਇਨ੍ਹਾਂ ਸਭ ਵਿਚ ਜੂਠ ਨਹੀਂ ਹੈ, ਜੂਠ ਕੇਵਲ ਨਿਗੁਰੇ ਵਿਅਕਤੀ ਵਿਚ ਹੈ)। ਨਾਨਕ (ਦਾ ਕਥਨ ਹੈ ਕਿ) ਨਿਗੁਰੇ (ਵਿਅਕਤੀਆਂ) ਵਿਚ ਕੋਈ ਗੁਣ ਨਹੀਂ ਹੁੰਦਾ। (ਗੁਰੂ ਤੋਂ) ਮੂੰਹ ਫੇਰਿਆਂ (ਉਨ੍ਹਾਂ ਦਾ) ਮੂੰਹ ਜੂਠਾ ਹੁੰਦਾ ਹੈ।੧।

**ਮਹਲਾ ੧ :** ਨਾਨਕ (ਦਾ ਕਥਨ ਹੈ ਕਿ ਪਾਣੀ ਦੀਆਂ) ਚੁਲੀਆਂ (ਤਾਂ ਹੀ) ਸੁਚੀਆਂ ਹਨ ਜੇ ਕੋਈ (ਉਨ੍ਹਾਂ ਨੂੰ) ਭਰਨਾ ਜਾਣਦਾ ਹੋਏ। (ਸ਼ਾਸਤ੍ਰਾਂ ਦੇ ਗਿਆਤਾ) ਵਿਦਵਾਨ ਦੀ ਚੁਲੀ ਗਿਆਨਵਾਨ ਹੋਣ ਵਿਚ ਹੈ। ਜੋਗੀ (ਦੀ ਚੁਲੀ) ਜਤ ਧਾਰਣ ਕਰਨ ਵਿਚ ਹੈ। ਬ੍ਰਾਹਮਣ ਦੀ ਚੁਲੀ ਸੰਤੋਖੀ ਹੋਣ ਵਿਚ ਹੈ। ਗ੍ਰਿਹਸਥੀ ਦੀ (ਚੁਲੀ) ਸੱਚੇ (ਆਚਾਰ) ਅਤੇ ਦਾਨ ਕਰਨ ਵਿਚ ਹੈ। ਰਾਜੇ ਦੀ ਚੁਲੀ ਨਿਆਂ ਕਰਨ ਵਿਚ ਹੈ ਅਤੇ ਪੜ੍ਹਿਆਂ ਲਈ (ਚੁਲੀ) ਸੱਚੇ ਧਿਆਨ ਦੀ ਹੈ। ਪਾਣੀ ਨਾਲ ਚਿਤ ਧੋਤਾ ਨਹੀਂ ਜਾ ਸਕਦਾ, ਮੂੰਹ ਨਾਲ ਪੀਣ 'ਤੇ ਹੀ ਪਿਆਸ ਜਾਂਦੀ ਹੈ। ਪਾਣੀ ਜਗਤ (ਦੀ ਰਚਨਾ ਦਾ) ਮੂਲ (*ਪਿਤਾ*) ਹੈ ਅਤੇ ਫਿਰ ਪਾਣੀ ਹੀ ਸਭ ਨੂੰ (ਆਪਣੇ ਵਿਚ) ਸਮੇਟ ਲੈਂਦਾ ਹੈ।੨।

**ਪਉੜੀ :** ਨਾਮ ਸੁਣਨ ਨਾਲ ਸਭ ਸਿਧੀਆਂ (ਪ੍ਰਾਪਤ) ਹੁੰਦੀਆਂ ਹਨ ਅਤੇ ਰਿਧੀਆਂ ਪਿਛੇ ਲਗੀਆਂ

ਨਾਇ ਸੁਣਿਐ ਨਉ ਨਿਧਿ ਮਿਲੈ ਮਨ ਚਿੰਦਿਆ ਪਾਵੈ ॥
ਨਾਇ ਸੁਣਿਐ ਸੰਤੋਖੁ ਹੋਇ ਕਵਲਾ ਚਰਨ ਧਿਆਵੈ ॥
ਨਾਇ ਸੁਣਿਐ ਸਹਜੁ ਊਪਜੈ ਸਹਜੇ ਸੁਖੁ ਪਾਵੈ ॥
ਗੁਰਮਤੀ ਨਾਉ ਪਾਈਐ ਨਾਨਕ ਗੁਣ ਗਾਵੈ ॥੭॥

ਸਲੋਕ ਮਹਲਾ ੧ ॥
ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ ॥
ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ ॥
ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ ॥
ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ ॥
ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ ॥
ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ ॥੧॥

ਮਹਲਾ ੧ ॥
ਨਾਨਕ ਦੁਨੀਆ ਭਸੁ ਰੰਗੁ ਭਸੂ ਹੂ ਭਸੁ ਖੇਹ ॥
ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ ॥
ਜਾ ਜੀਉ ਵਿਚਹੁ ਕਢੀਐ ਭਸੂ ਭਰਿਆ ਜਾਇ ॥
ਅਗੈ ਲੇਖੈ ਮੰਗਿਐ ਹੋਰ ਦਸੂਣੀ ਪਾਇ ॥੨॥

ਪਉੜੀ ॥
ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ ॥
ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ ॥
ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ ॥੮॥

ਸਲੋਕ ਮਹਲਾ ੧ ॥
ਘਰਿ ਨਾਰਾਇਣੁ ਸਭਾ ਨਾਲਿ ॥ ਪੂਜ ਕਰੇ ਰਖੈ ਨਾਵਾਲਿ ॥
ਕੁੰਗੂ ਚੰਨਣੁ ਫੁਲ ਚੜਾਏ ॥ ਪੈਰੀ ਪੈ ਪੈ ਬਹੁਤੁ ਮਨਾਏ ॥
ਮਾਣੂਆ ਮੰਗਿ ਮੰਗਿ ਪੈਨ੍ਹੈ ਖਾਇ ॥ ਅੰਧੀ ਕੰਮੀ ਅੰਧ ਸਜਾਇ ॥
ਭੁਖਿਆ ਦੇਇ ਨ ਮਰਦਿਆ ਰਖੈ ॥ ਅੰਧਾ ਝਗੜਾ ਅੰਧੀ ਸਥੈ ॥੧॥

ਮਹਲਾ ੧ ॥
ਸਭੇ ਸੁਰਤੀ ਜੋਗ ਸਭਿ ਸਭੇ ਬੇਦ ਪੁਰਾਣ ॥ ਸਭੇ ਕਰਣੇ ਤਪ ਸਭਿ ਸਭੇ ਗੀਤ ਗਿਆਨ॥
ਸਭੇ ਬੁਧੀ ਸੁਧਿ ਸਭਿ ਸਭਿ ਤੀਰਥ ਸਭਿ ਥਾਨ ॥
ਸਭਿ ਪਾਤਿਸਾਹੀਆ ਅਮਰ ਸਭਿ ਸਭਿ ਖੁਸੀਆ ਸਭਿ ਖਾਨ ॥
ਸਭੇ ਮਾਣਸ ਦੇਵ ਸਭਿ ਸਭੇ ਜੋਗ ਧਿਆਨ॥ ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ ॥

ਫਿਰਦੀਆਂ ਹਨ। ਨਾਮ ਸੁਣਨ ਨਾਲ ਨੌਂ ਨਿਧੀਆਂ ਮਿਲਦੀਆਂ ਹਨ ਅਤੇ ਮਨ-ਇਛਿਆ (ਫਲ) ਪਾਈਦਾ ਹੈ। ਨਾਮ ਸੁਣਨ ਨਾਲ ਸੰਤੋਖ ਹੁੰਦਾ ਹੈ ਅਤੇ ਮਾਇਆ ਚਰਣ ਧਿਆਉਣ ਲਗ ਜਾਂਦੀ ਹੈ। ਨਾਮ ਸੁਣਨ ਨਾਲ ਸਹਿਜ (ਅਵਸਥਾ) ਪੈਦਾ ਹੁੰਦੀ ਹੈ ਅਤੇ ਸਹਿਜੇ ਹੀ (ਆਤਮਿਕ) ਸੁਖ ਪ੍ਰਾਪਤ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਮਤਿ ਦੁਆਰਾ ਨਾਮ ਪਾਈਦਾ ਹੈ ਅਤੇ (ਸਾਧਕ ਹਰਿ ਦਾ) ਗੁਣ-ਗਾਨ ਕਰਦਾ ਹੈ।੭।

**ਸਲੋਕ ਮਹਲਾ ੧**: (ਮਨੁੱਖ ਦਾ) ਦੁਖ ਵਿਚ ਜਨਮ ਹੁੰਦਾ ਹੈ, ਦੁਖ ਵਿਚ ਹੀ ਮ੍ਰਿਤੂ ਹੁੰਦੀ ਹੈ ਅਤੇ ਦੁਖ ਵਿਚ ਹੀ (ਸਾਰਾ) ਸੰਸਾਰਿਕ ਕਾਰ-ਵਿਹਾਰ (ਹੁੰਦਾ ਹੈ)। (ਧਰਮ ਗ੍ਰੰਥ) ਪੜ੍ਹ ਪੜ੍ਹ ਕੇ (ਪੰਡਿਤ ਲੋਕ) ਪੁਕਾਰ ਕਰਦੇ ਹਨ ਅਤੇ ਆਖਦੇ ਹਨ ਕਿ ਅਗੇ (ਪਰਲੋਕ ਵਿਚ) ਦੁਖ ਹੀ ਦੁਖ ਹੈ। (ਜਦੋਂ) ਦੁਖ ਦੀਆਂ ਪੰਡਾਂ ਖੁਲ੍ਹਦੀਆਂ ਹਨ, (ਤਾਂ ਉਨ੍ਹਾਂ ਵਿਚੋਂ) ਕੋਈ ਸੁਖ ਨਹੀਂ ਨਿਕਲਦਾ। (ਮਨੁੱਖ ਨੇ ਸੰਸਾਰ ਅੰਦਰ) ਦੁਖਾਂ ਵਿਚ ਹੀ ਜਿੰਦ ਨੂੰ ਸਾੜਿਆ ਹੁੰਦਾ ਹੈ ਅਤੇ ਦੁਖੀ ਹੋ ਕੇ (ਇਥੋਂ) ਰੋਂਦਾ ਹੋਇਆ ਚਲਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ (*ਸਿਫਤੀ*) ਵਿਚ ਰੰਗੇ ਜਾਣ ਨਾਲ ਮਨ ਤਨ ਖਿੜ ਜਾਂਦਾ ਹੈ। (ਮਨੁੱਖ) ਦੁਖ ਦੀ ਅੱਗ ਨਾਲ ਮਾਰੇ ਜਾਂਦੇ ਹਨ, ਪਰ ਇਸ ਦਾ ਦਾਰੂ ਵੀ ਦੁਖ ਹੀ ਹੈ।੧।

**ਮਹਲਾ ੧** : ਨਾਨਕ (ਦਾ ਕਥਨ ਹੈ ਕਿ) ਦੁਨੀਆ ਦਾ ਮੌਜ-ਮੇਲਾ (*ਰੰਗੁ*) ਸੁਆਹ ਰੂਪ ਹੈ ਅਤੇ ਬਸ ਸੁਆਹ ਹੀ ਸੁਆਹ ਹੈ। (ਮੌਜ-ਮਸਤੀਆਂ ਦੀ) ਸੁਆਹ ਨਾਲ ਸੁਆਹ ਹੀ ਕਮਾਈਦੀ ਹੈ ਅਤੇ ਦੇਹ ਵੀ ਸੁਆਹ ਨਾਲ ਭਰੀ ਜਾਂਦੀ ਹੈ। ਜਦੋਂ (ਸ਼ਰੀਰ ਵਿਚੋਂ) ਜੀਵ ਕਢਿਆ ਜਾਂਦਾ ਹੈ (ਤਾਂ) ਸੁਆਹ ਨਾਲ ਭਰਿਆ ਹੋਇਆ ਅਗੇ ਜਾਂਦਾ ਹੈ। ਅਗੇ (ਪਰਲੋਕ ਵਿਚ) ਲੇਖਾ ਮੰਗੇ ਜਾਣ 'ਤੇ (ਜੀਵ) ਦਸ ਗੁਣਾਂ ਹੋਰ ਸੁਆਹ ਪਾਉਂਦਾ ਹੈ।੨।

**ਪਉੜੀ** : ਨਾਮ ਸੁਣਨ ਨਾਲ ਪਵਿਤਰਤਾ ਅਤੇ ਸੰਜਮ (ਪ੍ਰਾਪਤ ਹੁੰਦੇ ਹਨ) ਅਤੇ ਜਮ ਨੇੜੇ ਨਹੀਂ ਆਉਂਦਾ। ਨਾਮ ਸੁਣਨ ਨਾਲ ਹਿਰਦੇ ਵਿਚ (ਬ੍ਰਹਮੀ ਜੋਤਿ ਦਾ) ਪ੍ਰਕਾਸ਼ ਹੁੰਦਾ ਹੈ ਅਤੇ (ਅਗਿਆਨਤਾ ਰੂਪ) ਹਨੇਰਾ ਖ਼ਤਮ ਹੋ ਜਾਂਦਾ ਹੈ। ਨਾਮ ਸੁਣਨ ਨਾਲ ਆਪਣੀ (ਵਾਸਤਵਿਕਤਾ ਨੂੰ) ਸਮਝਿਆ ਜਾਂਦਾ ਹੈ ਅਤੇ ਨਾਮ ਰੂਪ ਲਾਭ ਪ੍ਰਾਪਤ ਹੁੰਦਾ ਹੈ। ਨਾਮ ਸੁਣਨ ਨਾਲ ਪਾਪ ਕਟੇ ਜਾਂਦੇ ਹਨ ਅਤੇ ਨਿਰਮਲ ਸੱਚ ਨੂੰ ਪਾ ਲਈਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਸੁਣਨ ਨਾਲ (ਈਸ਼ਵਰੀ ਦਰਗਾਹ ਵਿਚ) ਮੁਖ ਉਜਲਾ ਹੁੰਦਾ ਹੈ ਅਤੇ ਗੁਰਮੁਖ (ਸਾਧਕ) ਨਾਮ ਸਿਮਰਦਾ ਹੈ।੮।

**ਸਲੋਕ ਮਹਲਾ ੧** : (ਬ੍ਰਾਹਮਣ ਮੂਰਤੀਆਂ ਦੀ) ਸਭਾ ਵਿਚ ਨਾਰਾਇਣ ਨੂੰ (ਸਥਾਪਿਤ ਕਰਦਾ ਹੈ)। (ਉਸ ਦੀ) ਪੂਜਾ ਕਰਦਾ ਹੈ ਅਤੇ ਇਸ਼ਨਾਨ ਕਰਾ ਕੇ ਰਖਦਾ ਹੈ। (ਉਸ ਨੂੰ) ਕੇਸਰ, ਚੰਦਨ ਅਤੇ ਫੂਲ ਚੜ੍ਹਾਉਂਦਾ ਹੈ ਅਤੇ ਪੈਰੀਂ ਪੈ ਪੈ ਕੇ ਬਹੁਤ ਪ੍ਰਸੰਨ ਕਰਦਾ ਹੈ। (ਉਹ ਪੁਜਾਰੀ ਆਪ) ਮਨੁੱਖਾਂ ਤੋਂ ਮੰਗ ਮੰਗ ਕੇ ਖਾਉਂਦਾ ਅਤੇ ਪਹਿਨਦਾ ਹੈ। ਅਗਿਆਨਤਾ (*ਅੰਧੀ*) ਵਾਲੇ ਕਰਮਾਂ ਕਰਕੇ (ਹੋਰ) ਅਗਿਆਨਤਾ ਰੂਪ ਸਜ਼ਾ ਮਿਲਦੀ ਹੈ। (ਪੱਥਰ ਰੂਪ ਨਾਰਾਇਣ) ਭੁਖਿਆਂ ਨੂੰ ਕੁਝ ਦੇ ਨਹੀਂ ਸਕਦਾ ਅਤੇ ਮਰਦਿਆਂ ਨੂੰ ਬਚਾ ਨਹੀਂ ਸਕਦਾ। (ਬਸ) ਅਗਿਆਨਤਾ ਦੀ ਸਭਾ (*ਸਭੈ*) ਵਿਚ ਅਗਿਆਨਤਾ ਦਾ ਝਗੜਾ (ਅਰਥਾਤ ਕਰਮ-ਕਾਂਡ) ਚਲਦਾ ਜਾ ਰਿਹਾ ਹੈ।੧।

**ਮਹਲਾ ੧** : ਸਾਰੀਆਂ ਸੁਰਤਾਂ, ਸਾਰੇ ਜੋਗ ਅਤੇ ਸਾਰੇ ਵੇਦ ਪੁਰਾਣ; ਸਾਰੇ ਕਰਮ-ਕਾਂਡ (*ਕਰਣੇ*), ਸਾਰੇ ਤਪ ਅਤੇ ਸਾਰੇ ਗੀਤ ਤੇ ਗਿਆਨ; ਸਾਰੀਆਂ ਬੁੱਧੀਆਂ, ਸਾਰੀਆਂ ਸੁਧੀਆਂ, ਸਾਰੇ ਤੀਰਥ ਅਤੇ ਸਾਰੇ (ਧਰਮ-)ਸਥਾਨ; ਸਾਰੀਆਂ ਬਾਦਸ਼ਾਹੀਆਂ, ਸਾਰੇ ਹੁਕਮ (*ਅਮਰ*), ਸਾਰੀਆਂ ਖ਼ੁਸ਼ੀਆਂ ਅਤੇ ਸਾਰੇ ਖਾਣੇ; ਸਾਰੇ ਮਨੁੱਖ, ਸਾਰੇ ਦੇਵਤੇ, ਸਾਰੇ ਯੋਗ ਅਤੇ ਧਿਆਨ; ਸਾਰੀਆਂ ਪੁਰੀਆਂ, ਸਾਰੇ ਖੰਡ ਅਤੇ ਸੰਸਾਰ ਦੇ ਸਾਰੇ ਜੀਵ—(ਇਨ੍ਹਾਂ ਸਭ ਨੂੰ ਪ੍ਰਭੂ) ਆਪਣੇ ਹੁਕਮ ਵਿਚ ਚਲਾਉਂਦਾ ਹੈ ਅਤੇ

ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥
ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ॥੨॥

ਪਉੜੀ ॥
ਨਾਇ ਮੰਨਿਐ ਸੁਖੁ ਊਪਜੈ ਨਾਮੇ ਗਤਿ ਹੋਈ ॥
ਨਾਇ ਮੰਨਿਐ ਪਤਿ ਪਾਈਐ ਹਿਰਦੈ ਹਰਿ ਸੋਈ ॥
ਨਾਇ ਮੰਨਿਐ ਭਵਜਲੁ ਲੰਘੀਐ ਫਿਰਿ ਬਿਘਨੁ ਨ ਹੋਈ ॥
ਨਾਇ ਮੰਨਿਐ ਪੰਥੁ ਪਰਗਟਾ ਨਾਮੇ ਸਭ ਲੋਈ ॥
ਨਾਨਕ ਸਤਿਗੁਰਿ ਮਿਲਿਐ ਨਾਉ ਮੰਨੀਐ ਜਿਨ ਦੇਵੈ ਸੋਈ ॥੯॥

ਸਲੋਕ ਮਃ ੧ ॥
ਪੁਰੀਆ ਖੰਡਾ ਸਿਰਿ ਕਰੇ ਇਕ ਪੈਰਿ ਧਿਆਏ ॥
ਪਉਣੁ ਮਾਰਿ ਮਨਿ ਜਪੁ ਕਰੇ ਸਿਰੁ ਮੁੰਡੀ ਤਲੈ ਦੇਇ ॥
ਕਿਸੁ ਉਪਰਿ ਓਹੁ ਟਿਕ ਟਿਕੈ ਕਿਸ ਨੋ ਜੋਰੁ ਕਰੇਇ ॥
ਕਿਸ ਨੋ ਕਹੀਐ ਨਾਨਕਾ ਕਿਸ ਨੋ ਕਰਤਾ ਦੇਇ ॥
ਹੁਕਮਿ ਰਹਾਏ ਆਪਣੈ ਮੂਰਖੁ ਆਪੁ ਗਣੇਇ ॥੧॥

ਮਃ ੧ ॥
ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ ॥
ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ ॥
ਨਾ ਹਉ ਥਕਾਂ ਨ ਠਾਕੀਆ ਏਵਡ ਰਖਹਿ ਜੋਤਿ ॥
ਨਾਨਕ ਚਸਿਅਹੁ ਚੁਖ ਬਿੰਦ ਉਪਰਿ ਆਖਣੁ ਦੋਸੁ ॥੨॥

ਪਉੜੀ ॥
ਨਾਇ ਮੰਨਿਐ ਕੁਲੁ ਉਧਰੈ ਸਭੁ ਕੁਟੰਬੁ ਸਬਾਇਆ ॥
ਨਾਇ ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ ॥
ਨਾਇ ਮੰਨਿਐ ਸੁਣਿ ਉਧਰੇ ਜਿਨ ਰਸਨ ਰਸਾਇਆ ॥
ਨਾਇ ਮੰਨਿਐ ਦੁਖ ਭੁਖ ਗਈ ਜਿਨ ਨਾਮਿ ਚਿਤੁ ਲਾਇਆ ॥
ਨਾਨਕ ਨਾਮੁ ਤਿਨੀ ਸਾਲਾਹਿਆ ਜਿਨ ਗੁਰੂ ਮਿਲਾਇਆ ॥੧੦॥

ਸਲੋਕ ਮਃ ੧ ॥
ਸਭੇ ਰਾਤੀ ਸਭਿ ਦਿਹ ਸਭਿ ਥਿਤੀ ਸਭਿ ਵਾਰ॥
ਸਭੇ ਰੁਤੀ ਮਾਹ ਸਭਿ ਸਭਿ ਧਰਤੀ ਸਭਿ ਭਾਰ ॥
ਸਭੇ ਪਾਣੀ ਪਉਣ ਸਭਿ ਸਭਿ ਅਗਨੀ ਪਾਤਾਲ॥
ਸਭੇ ਪੁਰੀਆ ਖੰਡ ਸਭਿ ਸਭਿ ਲੋਅ ਲੋਅ ਆਕਾਰ॥
ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ ਕਾਰ ॥
ਆਖਹਿ ਥਕਹਿ ਆਖਿ ਆਖਿ ਕਰਿ ਸਿਫਤੀ ਵੀਚਾਰ ॥
ਤ੍ਰਿਣੁ ਨ ਪਾਇਓ ਬਪੁੜੀ ਨਾਨਕੁ ਕਹੈ ਗਵਾਰ ॥੧॥
ਮਃ ੧ ॥
ਅਖੀ ਪਰਣੈ ਜੇ ਫਿਰਾਂ ਦੇਖਾਂ ਸਭੁ ਆਕਾਰੁ ॥

(ਜੀਵਾਂ ਦੇ) ਕਰਮਾਂ ਅਨੁਸਾਰ (ਹੁਕਮ ਦੀ) ਕਲਮ ਚਲਦੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਆਪ) ਸੱਚਾ ਹੈ, (ਉਸ ਦਾ) ਨਾਮ ਸੱਚਾ ਹੈ ਅਤੇ (ਉਸ ਦੀ) ਸਭਾ ਅਤੇ ਦਰਬਾਰ ਵੀ ਸੱਚੇ ਹਨ।੨।

**ਪਉੜੀ :** (ਪਰਮਾਤਮਾ ਦਾ) ਨਾਮ ਮੰਨਣ ਨਾਲ (ਮਨ ਵਿਚ) ਸੁਖ ਪੈਦਾ ਹੁੰਦਾ ਹੈ, ਨਾਮ (ਮੰਨਣ) ਨਾਲ ਸਦ-ਗਤਿ (ਅਰਥਾਤ ਮੁਕਤੀ) ਹੁੰਦੀ ਹੈ। ਨਾਮ ਮੰਨਣ ਨਾਲ ਪ੍ਰਤਿਸ਼ਠਾ ਮਿਲਦੀ ਹੈ ਅਤੇ ਹਿਰਦੇ ਵਿਚ ਉਹ ਪ੍ਰਭੂ (ਆ ਕੇ ਵਸ ਜਾਂਦਾ ਹੈ)। ਨਾਮ ਮੰਨਣ ਨਾਲ ਭਵ-ਸਾਗਰ ਤਰ ਜਾਈਦਾ ਹੈ ਅਤੇ ਫਿਰ (ਕੋਈ) ਵਿਘਨ ਨਹੀਂ ਹੁੰਦਾ। ਨਾਮ ਮੰਨਣ ਨਾਲ (ਜੀਵਨ) ਮਾਰਗ ਸਪੱਸ਼ਟ ਹੋ ਜਾਂਦਾ ਹੈ, ਨਾਮ ਵਿਚ ਹੀ ਸਭ (ਬ੍ਰਹਮੀ) ਜੋਤਿ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਦੇ ਮਿਲ ਪੈਣ ਨਾਲ ਨਾਮ ਮੰਨਿਆ ਜਾ ਸਕੀਦਾ ਹੈ। (ਇਹ ਦਾਤ ਪ੍ਰਭੂ) ਜਿਨ੍ਹਾਂ ਨੂੰ ਦਿੰਦਾ ਹੈ, ਉਨ੍ਹਾਂ (ਨੂੰ ਹੀ ਮਿਲਦੀ ਹੈ)।੯।

**ਸਲੋਕ ਮ. ੧ :** (ਜੇ ਕੋਈ ਵਿਅਕਤੀ) ਪੁਰੀਆਂ ਅਤੇ ਧਰਤੀ-ਖੰਡਾਂ ਨੂੰ ਸਿਰ ਉਪਰ ਚੁਕ ਲਏ, ਇਕ ਪੈਰ 'ਤੇ ਖੜ੍ਹਾ ਹੋ ਕੇ ਆਰਾਧਨਾ ਕਰੇ; (ਪ੍ਰਾਣਾਯਾਮ ਦੁਆਰਾ) ਪੌਣ ਨੂੰ ਰੋਕ ਕੇ ਮਨ ਵਿਚ ਜਪ ਕਰੇ ਅਤੇ ਧੌਣ ਹੇਠਾਂ ਸਿਰ ਕਰੇ (ਅਰਥਾਤ ਕਪਾਲੀ ਆਸਣ ਕਰੇ)। (ਉਹ ਸਾਧਕ) ਕਿਸ ਉਪਰ ਟੇਕ ਰਖ ਸਕਦਾ ਹੈ ? ਅਤੇ ਕਿਸ ਨੂੰ ਤ੍ਰਾਣ ਬਣਾ ਸਕਦਾ ਹੈ? ਨਾਨਕ (ਦਾ ਕਥਨ ਹੈ ਕਿ) ਕਿਸ ਨੂੰ ਦਸੀਏ ਕਿ ਕਰਤਾ ਪੁਰਖ ਕਿਸ ਨੂੰ (ਵਡਿਆਈ) ਬਖ਼ਸ਼ਦਾ ਹੈ? (ਪ੍ਰਭੂ ਸਭ ਨੂੰ) ਆਪਣੇ ਹੁਕਮ ਅਧੀਨ ਰਖਦਾ ਹੈ, (ਪਰ) ਮੂਰਖ ਆਪਣੇ ਆਪ ਨੂੰ (ਵੱਡਾ) ਸਮਝਣ ਲਗ ਜਾਂਦਾ ਹੈ।੧।

**ਮ.੧ :** (ਜੇ ਮੈਂ) ਕਰੋੜਾਂ ਹੀ ਕਰੋੜਾਂ ਵਾਰ ਕਹਾਂ ਕਿ (ਪ੍ਰਭੂ) ਹੈ। ਮੂੰਹ ਨਾਲ ਸਦਾ ਸਦਾ ਆਖਦਾ ਰਹਾਂ ਅਤੇ ਕਹਿਣ ਵਿਚ (ਕੋਈ) ਕਮੀ ਨ ਆਏ। (ਜੇ ਪ੍ਰਭੂ ਮੇਰੇ ਵਿਚ) ਇਤਨੀ ਸ਼ਕਤੀ (*ਜੋਤਿ*) ਭਰ ਦੇਵੇ ਕਿ (ਕਹਿਣੋ) ਮੈਂ ਨ ਥਕਾਂ, ਨ ਰੋਕਿਆਂ ਰੁਕਾਂ। ਨਾਨਕ (ਦਾ ਕਥਨ ਹੈ ਕਿ) ਇਨ੍ਹਾਂ ਸਭ ਯਤਨਾਂ ਨੂੰ ਰਤਾ ਭਰ (ਵੀ ਤੇਰੀ ਮਹਿਮਾ ਤੋਂ) ਉਪਰ ਆਖਣਾ ਪਾਪ ਹੈ।੨।

**ਪਉੜੀ :** ਨਾਮ ਮੰਨਣ ਨਾਲ ਪੂਰੀ ਕੁਲ ਅਤੇ ਸਭ ਪਰਿਵਾਰ (ਭਵ-ਸਾਗਰ ਤੋਂ) ਤਰ ਜਾਂਦਾ ਹੈ। ਨਾਮ ਮੰਨਣ ਨਾਲ (ਉਨ੍ਹਾਂ ਦੀ) ਸੰਗਤ ਕੀਤਿਆਂ ਉਧਾਰ ਹੋ ਜਾਂਦਾ ਹੈ ਜਿਨ੍ਹਾਂ ਨੇ (ਆਪਣੇ) ਹਿਰਦੇ ਵਿਚ (ਨਾਮ) ਵਸਾ ਲਿਆ ਹੈ। ਜਿਨ੍ਹਾਂ ਨੇ (ਨਾਮ ਦੇ) ਰਸ ਨੂੰ ਜੀਭ ਵਿਚ ਰਿਝਾਇਆ, (ਉਹ ਸਾਧਕ) ਨਾਮ ਮੰਨ ਅਤੇ ਸੁਣ ਕੇ ਉਧਰ ਗਏ ਹਨ। ਜਿਨ੍ਹਾਂ ਨੇ ਨਾਮ ਨਾਲ ਚਿਤ ਜੋੜਿਆ ਹੈ, (ਉਨ੍ਹਾਂ ਦਾ) ਨਾਮ ਮੰਨਣ ਨਾਲ ਦੁਖ ਅਤੇ ਭੁਖ ਚਲੀ ਗਈ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਉਨ੍ਹਾਂ ਨੇ ਸਲਾਹਿਆ ਹੈ, ਜਿਨ੍ਹਾਂ ਨੂੰ (ਪ੍ਰਭੂ ਨੇ) ਗੁਰੂ ਮਿਲਾ ਦਿੱਤਾ ਹੈ।੧੦।

**ਸਲੋਕ ਮ.੧ :** ਸਾਰੀਆਂ ਰਾਤਾਂ, ਸਾਰੇ ਦਿਨ, ਸਾਰੀਆਂ ਥਿਤਾਂ, ਸਾਰੇ ਵਾਰ, ਸਾਰੀਆਂ ਰੁਤਾਂ, ਸਾਰੇ ਮਹੀਨੇ, ਸਾਰੀ ਧਰਤੀ, (ਬਨਸਪਤੀ ਦੇ) ਸਾਰੇ ਭਾਰ (ਅਰਥਾਤ ਅਠਾਰ੍ਹਾਂ ਭਾਰ); ਸਾਰੇ ਪਾਣੀ, ਸਾਰੀਆਂ ਪੌਣਾਂ, ਸਾਰੀਆਂ ਅਗਨੀਆਂ, (ਸਾਰੇ) ਪਾਤਾਲ; ਸਾਰੀਆਂ ਪੁਰੀਆਂ, ਸਾਰੇ (ਧਰਤੀ) ਖੰਡ, ਸਾਰੇ ਲੋਕ ਅਤੇ ਲੋਕਾਂ ਦੇ ਆਕਾਰ—(ਪ੍ਰਭੂ ਦੀ ਇਸ ਵਿਸਤ੍ਰਿਤ) ਰਚਨਾ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ ਅਤੇ (ਇਹ ਵੀ) ਪਤਾ ਨਹੀਂ ਲਗਦਾ ਕਿ ਹੁਕਮ ਕਿਤਨਾ ਕੁ (ਵੱਡਾ) ਹੈ। (ਪ੍ਰਭੂ ਦੇ) ਗੁਣਾਂ ਦਾ ਵਿਚਾਰ ਕਰ ਕਰਕੇ ਲੋਕੀਂ ਥਕ ਜਾਂਦੇ ਹਨ। ਨਾਨਕ ਦਾ ਕਥਨ ਹੈ ਕਿ ਉਹ ਵਿਚਾਰੇ ਮੂਰਖ (ਪ੍ਰਭੂ ਦਾ) ਤਿਨਕੇ ਜਿਤਨਾ ਭਰ ਵੀ (ਭੇਦ) ਨਹੀਂ ਪਾ ਸਕਦੇ।੧।

**ਮ.੧ :** ਜੇ ਮੈਂ ਅੱਖਾਂ ਦੇ ਭਾਰ (ਸੰਸਾਰ ਵਿਚ) ਫਿਰਾਂ ਅਤੇ ਸਾਰੇ ਆਕਾਰ-ਪ੍ਰਕਾਰ ਵੇਖਾਂ। ਗਿਆਨੀਆਂ

ਪੁਛਾ ਗਿਆਨੀ ਪੰਡਿਤਾਂ ਪੁਛਾ ਬੇਦ ਬੀਚਾਰ ॥
ਪੁਛਾ ਦੇਵਾਂ ਮਾਣਸਾਂ ਜੋਧ ਕਰਹਿ ਅਵਤਾਰ ॥
ਸਿਧ ਸਮਾਧੀ ਸਭਿ ਸੁਣੀ ਜਾਇ ਦੇਖਾਂ ਦਰਬਾਰੁ ॥
ਅਗੈ ਸਚਾ ਸਚਿ ਨਾਇ ਨਿਰਭਉ ਭੈ ਵਿਣੁ ਸਾਰੁ ॥
ਹੋਰ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰੁ ॥
ਨਾਨਕ ਕਰਮੀ ਬੰਦਗੀ ਨਦਰਿ ਲੰਘਾਏ ਪਾਰਿ ॥੨॥

ਪਉੜੀ ॥
ਨਾਇ ਮੰਨਿਐ ਦੁਰਮਤਿ ਗਈ ਮਤਿ ਪਰਗਟੀ ਆਇਆ ॥
ਨਾਉ ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ ॥
ਨਾਇ ਮੰਨਿਐ ਨਾਮੁ ਊਪਜੈ ਸਹਜੇ ਸੁਖੁ ਪਾਇਆ ॥
ਨਾਇ ਮੰਨਿਐ ਸਾਂਤਿ ਊਪਜੈ ਹਰਿ ਮੰਨਿ ਵਸਾਇਆ ॥
ਨਾਨਕ ਨਾਮੁ ਰਤੰਨੁ ਹੈ ਗੁਰਮੁਖਿ ਹਰਿ ਧਿਆਇਆ ॥੧੧॥

ਸਲੋਕ ਮਃ ੧ ॥
ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਅਗੈ ਤੁਧੁ ਆਖਾਂ ॥
ਤੁਧੁ ਅਗੈ ਤੁਧੈ ਸਾਲਾਹੀ ਮੈ ਅੰਧੇ ਨਾਉ ਸੁਜਾਖਾ ॥
ਜੇਤਾ ਆਖਣੁ ਸਾਹੀ ਸਬਦੀ ਭਾਖਿਆ ਭਾਇ ਸੁਭਾਈ ॥
ਨਾਨਕ ਬਹੁਤਾ ਏਹੋ ਆਖਣੁ ਸਭ ਤੇਰੀ ਵਡਿਆਈ ॥੧॥

ਮਃ ੧ ॥
ਜਾਂ ਨ ਸਿਆ ਕਿਆ ਚਾਕਰੀ ਜਾਂ ਜੰਮੇ ਕਿਆ ਕਾਰ ॥
ਸਭਿ ਕਾਰਣ ਕਰਤਾ ਕਰੇ ਦੇਖੈ ਵਾਰੋ ਵਾਰ ॥
ਜੇ ਚੁਪੈ ਜੇ ਮੰਗਿਐ ਦਾਤਿ ਕਰੇ ਦਾਤਾਰੁ ॥
ਇਕੁ ਦਾਤਾ ਸਭਿ ਮੰਗਤੇ ਫਿਰਿ ਦੇਖਹਿ ਆਕਾਰੁ ॥
ਨਾਨਕ ਏਵੈ ਜਾਣੀਐ ਜੀਵੈ ਦੇਵਣਹਾਰੁ ॥੨॥

ਪਉੜੀ ॥
ਨਾਇ ਮੰਨਿਐ ਸੁਰਤਿ ਊਪਜੈ ਨਾਮੇ ਮਤਿ ਹੋਈ ॥
ਨਾਇ ਮੰਨਿਐ ਗੁਣ ਉਚਰੈ ਨਾਮੇ ਸੁਖਿ ਸੋਈ ॥
ਨਾਇ ਮੰਨਿਐ ਭ੍ਰਮੁ ਕਟੀਐ ਫਿਰਿ ਦੁਖੁ ਨ ਹੋਈ ॥
ਨਾਇ ਮੰਨਿਐ ਸਾਲਾਹੀਐ ਪਾਪਾਂ ਮਤਿ ਧੋਈ ॥
ਨਾਨਕ ਪੂਰੇ ਗੁਰ ਤੇ ਨਾਉ ਮੰਨੀਐ ਜਿਨ ਦੇਵੈ ਸੋਈ ॥੧੨॥

ਸਲੋਕ ਮਃ ੧ ॥
ਸਾਸਤ੍ਰ ਬੇਦ ਪੁਰਾਣ ਪੜ੍ਹੰਤਾ ॥ ਪੂਕਾਰੰਤਾ ਅਜਾਣੰਤਾ ॥
ਜਾਂ ਬੂਝੈ ਤਾਂ ਸੂਝੈ ਸੋਈ ॥ ਨਾਨਕੁ ਆਖੈ ਕੂਕ ਨ ਹੋਈ ॥੧॥

ਮਃ ੧ ॥
ਜਾਂ ਹਉ ਤੇਰਾ ਤਾਂ ਸਭੁ ਕਿਛੁ ਮੇਰਾ ਹਉ ਨਾਹੀ ਤੂ ਹੋਵਹਿ ॥

ਅਤੇ ਪੰਡਿਤਾਂ ਨੂੰ ਪੁਛਾਂ ਅਤੇ ਵੇਦਾਂ ਦਾ ਵਿਚਾਰ ਕਰਨ ਵਾਲਿਆਂ ਨੂੰ ਪੁਛਾਂ। ਦੇਵਤਿਆਂ, ਮਨੁੱਖਾਂ, ਯੁੱਧ ਕਰਨ ਵਾਲਿਆਂ (ਯੋਧਿਆਂ), ਅਵਤਾਰਾਂ ਨੂੰ ਪੁਛਾਂ। ਸਮਾਧੀ (ਲਗਾਉਣ ਵਾਲੇ) ਸਾਰੇ ਸਿੱਧਾਂ ਨੂੰ ਸੁਣਾਂ ਕਿ (ਮੈਂ ਕਿਵੇਂ) ਜਾ ਕੇ (ਪ੍ਰਭੂ ਦਾ) ਦਰਬਾਰ ਵੇਖਾਂ। ਅਗੇ (ਈਸ਼ਵਰੀ ਦਰਬਾਰ ਵਿਚ) ਸੱਚੇ ਨਾਮ (ਦੇ ਸਿਮਰਨ ਨਾਲ) ਸੱਚਾ ਬਣੀਦਾ ਹੈ, ਨਿਰਭਉ (ਪ੍ਰਭੂ) ਭੈ-ਰਹਿਤ ਅਤੇ ਸ੍ਰੇਸ਼ਠ (*ਸਾਰੁ*) ਹੈ। (ਇਸ ਤੋਂ ਭਿੰਨ) ਹੋਰ (ਸਾਰੀਆਂ) ਮਤਾਂ ਕਚੀਆਂ ਹਨ, (ਉਹ ਅਸਲੋਂ) ਅਗਿਆਨੀਆਂ ਦੇ ਅਗਿਆਨ ਭਰੇ ਕੱਚੇ ਪਿਲੇ ਵਿਚਾਰ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੀ) ਮਿਹਰ ਨਾਲ ਬੰਦਗੀ (ਕਰਨੀ ਮਿਲਦੀ ਹੈ) ਅਤੇ (ਪਰਮਾਤਮਾ ਦੀ) ਕ੍ਰਿਪਾ-ਦ੍ਰਿਸ਼ਟੀ (ਭਵ-ਸਾਗਰੋਂ) ਪਾਰ ਲੰਘਾਉਂਦੀ ਹੈ।੨।

**ਪਉੜੀ :** ਨਾਮ ਮੰਨਣ ਨਾਲ ਭੈੜੀ ਮਤਿ ਦੂਰ ਹੋ ਜਾਂਦੀ ਹੈ ਅਤੇ (ਚੰਗੀ) ਮਤਿ ਆ ਕੇ ਪ੍ਰਗਟ ਹੋ ਜਾਂਦੀ ਹੈ। ਨਾਮ ਮੰਨਣ ਨਾਲ ਹਉਮੈ ਚਲੀ ਜਾਂਦੀ ਹੈ, ਸਭ (ਤਰ੍ਹਾਂ ਦੇ) ਰੋਗ ਨਸ਼ਟ ਹੋ ਜਾਂਦੇ ਹਨ। ਨਾਮ ਮੰਨਣ ਨਾਲ ਨਾਮ (ਲਈ ਉਤਸਾਹ) ਪੈਦਾ ਹੋ ਜਾਂਦਾ ਹੈ ਅਤੇ ਸਹਿਜ ਸਭਾ (ਆਤਮਿਕ) ਸੁਖ ਪਾਈਦਾ ਹੈ। ਨਾਮ ਮੰਨਣ ਨਾਲ ਸ਼ਾਂਤੀ ਪੈਦਾ ਹੁੰਦੀ ਹੈ ਅਤੇ ਹਰਿ ਮਨ ਵਿਚ ਆ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ (ਮਾਨੋ) ਰਤਨ ਹੈ। ਗੁਰੂ ਦੁਆਰਾ ਹਰਿ (ਦਾ ਨਾਮ) ਧਿਆਈਦਾ ਹੈ।੧੧।

**ਸਲੋਕ ਮ.੧ :** (ਹੇ ਪਰਮਾਤਮਾ! ਜੇ) ਤੇਰਾ ਕੋਈ ਹੋਰ ਸ਼ਰੀਕ ਹੋਵੇ, (ਤਾਂ) ਉਸ ਅਗੇ ਤੇਰੇ ਬਾਰੇ ਦਸਾਂ। (ਇਸ ਕਰਕੇ) ਤੇਰੇ ਅਗੇ (ਮੈਂ) ਤੈਨੂੰ ਹੀ ਸਲਾਹੁੰਦਾ ਹਾਂ। ਮੈਂ (ਅਸਲੋਂ) ਅੰਨ੍ਹਾ (ਅਗਿਆਨੀ) ਹਾਂ, (ਐਵੇਂ) ਨਾਂ 'ਸੁਜਾਖਾ' (ਰਖ ਲਿਆ ਹੈ)। ਜਿਤਨਾ ਆਖਣਾ ਹੈ, ਉਹ (ਸਭ) ਸਿਆਹੀ (ਨਾਲ ਲਿਖ ਕੇ) ਸ਼ਬਦਾਂ (ਰਾਹੀਂ ਹੀ ਹੁੰਦਾ ਹੈ) ਅਤੇ ਆਖਣਾ ਵੀ ਆਪੋ ਆਪਣੇ ਸੁਭਾ ਅਨੁਸਾਰ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਬਹੁਤਾ ਆਖਣਾ ਇਹੋ (ਬਣਦਾ ਹੈ ਕਿ) ਸਭ ਤੇਰੀ ਹੀ ਵਡਿਆਈ ਹੈ।੧।

**ਮ.੧ :** ਜਦੋਂ (ਇਹ ਜੀਵ) ਨਹੀਂ ਸੀ, (ਤਾਂ) ਕਿਹੜੀ ਕਮਾਈ ਕਰਦਾ ਸੀ ਅਤੇ ਜਦੋਂ ਜੰਮਿਆ (ਤਾਂ ਕੀ) ਕਾਰ (ਕਰ ਸਕਦਾ ਸੀ)। ਸਾਰੇ ਕਾਰਣ ਕਰਤਾ (ਪ੍ਰਭੂ) ਆਪ ਕਰਦਾ ਹੈ ਅਤੇ ਵਾਰੋ ਵਾਰੀ (ਸਭ ਦੀ) ਦੇਖ-ਭਾਲ ਕਰਦਾ ਹੈ। ਭਾਵੇਂ ਚੁਪ ਰਹੀਏ ਅਤੇ ਭਾਵੇਂ ਮੰਗ ਲਈਏ, (ਉਹ) ਦਾਤਾਰ (ਪ੍ਰਭੂ) ਦਾਤਾਂ ਕਰਦਾ ਰਹਿੰਦਾ ਹੈ। (ਸਾਰੀ) ਸ੍ਰਿਸ਼ਟੀ ਫਿਰ ਕੇ ਵੇਖ ਲਵੋ (ਇਹੀ ਪਤਾ ਲਗੇਗਾ ਕਿ) ਇਕ (ਪ੍ਰਭੂ ਹੀ) ਦਾਤਾ ਹੈ, (ਹੋਰ) ਸਾਰੇ ਮੰਗਤੇ ਹਨ। ਨਾਨਕ (ਦਾ ਕਥਨ ਹੈ ਕਿ) ਇੰਜ ਪ੍ਰਤੀਤ ਹੁੰਦਾ ਹੈ ਕਿ ਦੇਣ ਵਾਲਾ (ਪ੍ਰਭੂ) ਸਦਾ ਜੀਉਂਦਾ ਰਹਿੰਦਾ ਹੈ।੨।

**ਪਉੜੀ :** ਨਾਮ ਮੰਨਣ ਨਾਲ ਸੁਰਤਿ/ਸਮਝ ਪੈਦਾ ਹੁੰਦੀ ਹੈ, ਨਾਮ (ਮੰਨਣ) ਨਾਲ ਮਤਿ (ਉਤਮ) ਹੁੰਦੀ ਹੈ। ਨਾਮ ਮੰਨਣ ਨਾਲ (ਪ੍ਰਭੂ ਦੇ) ਗੁਣ ਉਚਰੇ ਜਾਂਦੇ ਹਨ, ਨਾਮ (ਮੰਨਣ ਨਾਲ ਹੀ) ਸੁਖ ਪੂਰਵਕ ਸੌਂਵੀਂਦਾ ਹੈ। ਨਾਮ ਮੰਨਣ ਨਾਲ ਭਰਮ ਕਟੇ ਜਾਂਦੇ ਹਨ ਅਤੇ ਫਿਰ ਦੁਖ ਨਹੀਂ ਹੁੰਦਾ। ਨਾਮ ਮੰਨਣ ਨਾਲ (ਪ੍ਰਭੂ ਦੀ) ਸਰਾਹਨਾ ਹੁੰਦੀ ਹੈ ਅਤੇ ਪਾਪਾਂ ਵਾਲੀ ਮਤਿ ਧੋਤੀ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਦੁਆਰਾ ਨਾਮ ਮੰਨਣ (ਦੀ ਜੁਗਤ ਦਾ ਪਤਾ ਚਲਦਾ ਹੈ)। (ਪਰ) ਉਹੀ (ਨਾਮ ਮੰਨਦੇ ਹਨ) ਜਿਨ੍ਹਾਂ ਨੂੰ (ਪ੍ਰਭੂ ਇਸ ਦੀ) ਦਾਤ ਦਿੰਦਾ ਹੈ।੧੨।

**ਸਲੋਕ ਮ.੧ :** (ਪੰਡਿਤ) ਸ਼ਾਸਤ੍ਰ, ਵੇਦ ਅਤੇ ਪੁਰਾਣ ਪੜ੍ਹਦਾ ਹੈ ਅਤੇ (ਉੱਚੀ ਉੱਚੀ) ਪੁਕਾਰਦਾ ਰਹਿੰਦਾ ਹੈ, (ਪਰ ਆਪ ਕੁਝ ਵੀ) ਜਾਣਦਾ ਨਹੀਂ ਹੈ। ਜਦੋਂ ਜਾਣਦਾ ਹੈ, ਤਦੋਂ ਉਸ (ਪ੍ਰਭੂ ਦੀ) ਸੋਝੀ ਆਉਂਦੀ ਹੈ। ਨਾਨਕ ਦਾ ਕਥਨ ਹੈ ਕਿ ਫਿਰ ਕੂਕ/ਪੁਕਾਰ (ਦੀ ਲੋੜ) ਨਹੀਂ ਹੁੰਦੀ।੧।

**ਮ.੧ :** (ਹੇ ਪਰਮਾਤਮਾ!) ਜਦ ਮੈਂ ਤੇਰਾ ਹਾਂ, ਤਦ (ਜਗਤ ਦਾ) ਸਭ ਕੁਝ ਮੇਰਾ ਹੈ। (ਜਦ) ਹਉਮੈ ਨਹੀਂ

ਆਪੇ ਸਕਤਾ ਆਪੇ ਸੁਰਤਾ ਸਕਤੀ ਜਗਤੁ ਪਰੋਵਹਿ ॥
ਆਪੇ ਭੇਜੇ ਆਪੇ ਸਦੇ ਰਚਨਾ ਰਚਿ ਰਚਿ ਵੇਖੈ ॥
ਨਾਨਕ ਸਚਾ ਸਚੀ ਨਾਂਈ ਸਚੁ ਪਵੈ ਧੁਰਿ ਲੇਖੈ ॥੨॥

ਪਉੜੀ ॥
ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ॥
ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ॥
ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ॥
ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥
ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ ॥੧੩॥

ਸਲੋਕ ਮਃ ੧ ॥
ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥
ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ ॥
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ ॥੧॥

ਮਃ ੧ ॥
ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥੨॥

ਪਉੜੀ ॥
ਬਾਹਰਿ ਭਸਮ ਲੇਪਨ ਕਰੇ ਅੰਤਰਿ ਗੁਬਾਰੀ ॥ਖਿੰਥਾ ਝੋਲੀ ਬਹੁ ਭੇਖ ਕਰੇ ਦੁਰਮਤਿ ਅਹੰਕਾਰੀ॥
ਸਾਹਿਬ ਸਬਦੁ ਨ ਊਚਰੈ ਮਾਇਆ ਮੋਹ ਪਸਾਰੀ॥ ਅੰਤਰਿ ਲਾਲਚੁ ਭਰਮੁ ਹੈ ਭਰਮੈ ਗਾਵਾਰੀ॥
ਨਾਨਕ ਨਾਮੁ ਨ ਚੇਤਈ ਜੂਐ ਬਾਜੀ ਹਾਰੀ ॥੧੪॥

ਸਲੋਕ ਮਃ ੧ ॥
ਲਖ ਸਿਉ ਪ੍ਰੀਤਿ ਹੋਵੈ ਲਖ ਜੀਵਣੁ ਕਿਆ ਖੁਸੀਆ ਕਿਆ ਚਾਉ ॥
ਵਿਛੁੜਿਆ ਵਿਸੁ ਹੋਇ ਵਿਛੋੜਾ ਏਕ ਘੜੀ ਮਹਿ ਜਾਇ ॥
ਜੇ ਸਉ ਵਰ੍ਹਿਆ ਮਿਠਾ ਖਾਜੈ ਭੀ ਫਿਰਿ ਕਉੜਾ ਖਾਇ ॥
ਮਿਠਾ ਖਾਧਾ ਚਿਤਿ ਨ ਆਵੈ ਕਉੜਤਣੁ ਧਾਇ ਜਾਇ ॥
ਮਿਠਾ ਕਉੜਾ ਦੋਵੈ ਰੋਗ ॥ ਨਾਨਕ ਅੰਤਿ ਵਿਗੁਤੇ ਭੋਗ ॥

(ਰਹਿੰਦੀ, ਤਦ ਸਰਬਤ੍ਰ) ਤੂੰ ਹੁੰਦਾ ਹੈਂ। (ਤੂੰ) ਆਪ ਹੀ ਬਲ ਵਾਲਾ ਹੈ, ਆਪ ਹੀ ਸੂਝਵਾਨ ਹੈਂ ਅਤੇ (ਤੂੰ ਆਪਣੀ) ਸ਼ਕਤੀ ਨਾਲ ਜਗਤ ਨੂੰ ਪਰੋਇਆ ਹੋਇਆ ਹੈ। (ਤੂੰ ਜੀਵ ਨੂੰ) ਜਗਤ ਵਿਚ ਆਪ ਭੇਜਦਾ ਹੈਂ, ਆਪ ਹੀ ਸਦ ਲੈਂਦਾ ਹੈਂ ਅਤੇ (ਆਪ ਹੀ) ਸ੍ਰਿਸ਼ਟੀ ਨੂੰ ਰਚ ਰਚ ਕੇ ਵੇਖਦਾ ਹੈਂ। ਨਾਨਕ (ਦਾ ਕਥਨ ਹੈ ਕਿ ਉਹ ਪ੍ਰਭੂ ਆਪ) ਸੱਚਾ ਹੈ, (ਉਸ ਦਾ) ਨਾਮ ਸੱਚਾ ਹੈ, ਸੱਚੇ (ਨਾਮ) ਨਾਲ ਹੀ ਧੁਰ-ਦਰਗਾਹ ਵਿਚ ਪ੍ਰਵਾਨਿਤ ਹੋਈਦਾ ਹੈ।੨।

**ਪਉੜੀ :** ਨਿਰੰਜਨ (ਪ੍ਰਭੂ) ਦਾ ਨਾਮ ਅਲੱਖ ਹੈ, (ਫਿਰ) ਕਿਵੇਂ ਲਖਿਆ ਜਾ ਸਕਦਾ ਹੈ। ਹੇ ਭਾਈ! ਪ੍ਰਭੂ ਦਾ ਨਾਮ (ਸਦਾ) ਨਾਲ ਹੁੰਦਾ ਹੈ, (ਪਰ ਉਹ) ਕਿਵੇਂ ਪ੍ਰਾਪਤ ਕਰ ਸਕੀਦਾ ਹੈ? ਪ੍ਰਭੂ ਦਾ ਨਾਮ (ਸਭ ਦੇ ਅੰਦਰ) ਵਰਤ ਰਿਹਾ ਹੈ ਅਤੇ ਸਭ ਥਾਵਾਂ ਵਿਚ ਵਿਆਪਕ ਹੈ। (ਉਹ ਨਾਮ) ਪੂਰੇ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ, (ਗੁਰੂ ਉਸ ਨੂੰ) ਹਿਰਦੇ ਵਿਚ ਹੀ ਵਿਖਾ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੇ) ਪ੍ਰਭੂ (*ਨਦਰੀ*) ਦੀ ਮਿਹਰ ਹੋਵੇ, (ਤਾਂ) ਹੇ ਭਾਈ! ਗੁਰੂ ਨੂੰ ਮਿਲੀਦਾ ਹੈ।੧੩।

**ਸਲੋਕ ਮ.੧ :** ਕਲਿਯੁਗ ਵਿਚ (ਲੋਕਾਈ) ਕੁੱਤੇ ਦੇ ਮੂੰਹ ਵਰਗੀ (ਲੋਭੀ) ਹੋ ਗਈ ਹੈ ਅਤੇ ਹਰਾਮ (ਪਦਾਰਥ ਉਸ ਦਾ) ਭੋਜਨ ਹੋ ਗਿਆ ਹੈ। (ਸਾਰੀ ਲੋਕਾਈ) ਝੂਠ ਬੋਲ ਬੋਲ ਕੇ ਭੌਂਕੀ ਜਾ ਰਹੀ ਹੈ ਅਤੇ ਧਰਮ ਦਾ ਵਿਚਾਰ/ਸੋਚ ਖ਼ਤਮ ਹੋ ਗਈ ਹੈ। ਜਿਨ੍ਹਾਂ (ਵਿਅਕਤੀਆਂ) ਦੀ ਜੀਉਂਦਿਆਂ ਇਜ਼ਤ ਨਹੀਂ ਹੁੰਦੀ, ਮਰਣ ਉਪਰੰਤ ਵੀ (ਉਨ੍ਹਾਂ ਦੀ) ਸ਼ੋਭਾ ਮੰਦੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਜੋ ਭਾਗਾਂ ਵਿਚ) ਲਿਖਿਆ ਹੁੰਦਾ ਹੈ ਅਤੇ (ਜੋ) ਕਰਤਾ ਪੁਰਖ ਕਰਦਾ ਹੈ, ਉਹੀ ਹੁੰਦਾ ਹੈ।੧।

**ਮ.੧ :** (ਕਲਿਯੁਗ ਵਿਚ) ਇਸਤਰੀਆਂ ਅਹਿੰਸਕ ਰੁਚੀ ਵਾਲੀਆਂ ਹੋ ਗਈਆਂ ਹਨ (ਅਰਥਾਂਤਰ ਮੂਰਖ/ਨਾਸਮਝ ਹੋ ਗਈਆਂ ਹਨ) ਅਤੇ ਪੁਰਸ਼ ਹਿੰਸਕ/ਸ਼ਿਕਾਰੀ (*ਸਈਆਦ*) ਬਿਰਤੀ ਵਾਲੇ ਹੋ ਗਏ ਹਨ (ਅਰਥਾਤ ਬੇਮੇਲ ਤੱਤ੍ਵ ਇਕੱਠੇ ਹੋ ਗਏ ਹਨ)। ਸ਼ਾਲੀਨਤਾ, ਸੰਜਮ ਅਤੇ ਸੁਚਮਤਾ (ਵਾਲੀਆਂ ਪਰੰਪਰਾਵਾਂ) ਖ਼ਤਮ ਹੋ ਗਈਆਂ ਹਨ। ਹਰਾਮ (*ਅਹਾਜੁ*) ਦਾ ਭੋਜਨ ਖਾਇਆ ਜਾਂਦਾ ਹੈ। ਸ਼ਰਮ ਆਪਣੇ ਘਰ ਚਲੀ ਗਈ ਹੈ (ਅਰਥਾਤ ਦੂਰ ਚਲੀ ਗਈ ਹੈ) ਅਤੇ ਪਤਿ/ਪ੍ਰਤਿਸ਼ਠਾ ਵੀ (ਉਸ) ਨਾਲ ਉਠ ਕੇ ਤੁਰ ਗਈ ਹੈ। ਨਾਨਕ (ਦਾ ਕਥਨ ਹੈ ਕਿ) (ਕੇਵਲ) ਇਕੋ ਪ੍ਰਭੂ ਸਦਾ ਸਦੀਵੀ ਹੈ, (ਉਸ ਤੋਂ ਭਿੰਨ ਕੋਈ) ਹੋਰ ਸੱਚਾ ਨ ਲਭ।੨।

**ਪਉੜੀ :** (ਜੋਗੀ ਸ਼ਰੀਰ ਦੇ) ਬਾਹਰ ਸੁਆਹ ਮਲਦਾ ਹੈ, (ਪਰ ਉਸ ਦੇ) ਅੰਦਰ (ਅਗਿਆਨਤਾ ਦਾ) ਹਨੇਰਾ ਹੈ। (ਉਹ) ਖਿੰਥਾ ਅਤੇ ਝੋਲੀ (ਧਾਰਣ ਕਰਕੇ) ਬਹੁਤ ਭੇਖ ਕਰਦਾ ਹੈ, (ਪਰ) ਮਾੜੀ ਬੁੱਧੀ ਕਾਰਣ ਹੰਕਾਰੀ (ਬਣਿਆ ਰਹਿੰਦਾ ਹੈ)। (ਉਹ) ਪ੍ਰਭੂ ਦੇ ਸ਼ਬਦ ਨੂੰ ਨਹੀਂ ਉਚਾਰਦਾ, (ਉਸ ਦੇ ਇਰਦ ਗਿਰਦ) ਮਾਇਆ ਦਾ ਮੋਹ ਪਸਰਿਆ ਰਹਿੰਦਾ ਹੈ। (ਉਸ ਦੇ) ਹਿਰਦੇ ਵਿਚ ਲੋਭ ਅਤੇ ਭਰਮ ਹਨ, (ਉਹ) ਮੂਰਖ (ਇਨ੍ਹਾਂ ਵਿਚ ਹੀ) ਭਰਮਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਨਾਮ ਨੂੰ ਨਹੀਂ ਸਿਮਰਦਾ ਅਤੇ (ਉਸ ਨੇ ਮਨੁੱਖ-ਜੀਵਨ ਦੀ) ਬਾਜ਼ੀ ਜੂਏ ਵਿਚ ਹਾਰ ਦਿੱਤੀ ਹੈ।੧੪।

**ਸਲੋਕ ਮ. ੧ :** (ਜੇ ਕਿਸੇ ਮਨੁੱਖ ਦੀ) ਲੱਖਾਂ ਨਾਲ ਪ੍ਰੀਤ ਹੋਵੇ ਅਤੇ ਲੱਖਾਂ (ਵਰ੍ਹਿਆਂ ਦਾ) ਜੀਵਨ ਹੋਵੇ। (ਇਹ ਸਭ) ਕੀ ਖ਼ੁਸ਼ੀਆਂ ਅਤੇ ਕੀ ਚਾਉ ਹੋਏ? (ਅਰਥਾਤ ਸਭ ਕੁਝ ਵਿਅਰਥ ਹੈ)। (ਇਨ੍ਹਾਂ ਤੋਂ) ਵਿਛੜਨ 'ਤੇ ਵਿਛੋੜਾ ਵਿਸ਼ ਵਰਗਾ (ਦੁਖਦਾਇਕ) ਹੋ ਜਾਂਦਾ ਹੈ ਅਤੇ ਇਕ ਘੜੀ ਵਿਚ (ਸਾਰੀਆਂ ਖ਼ੁਸ਼ੀਆਂ) ਚਲੀਆਂ ਜਾਂਦੀਆਂ ਹਨ। ਜੇ ਸੌ ਵਰ੍ਹੇ ਮਿਠਾ ਖਾਈਏ, ਤਾਂ ਵੀ ਕੌੜਾ ਖਾਣਾ ਪੈਂਦਾ ਹੈ। ਮਿਠਾ ਖਾਇਆ ਹੋਇਆ ਯਾਦ ਨਹੀਂ ਰਹਿੰਦਾ, (ਪਰ) ਕੌੜਤਣ (ਦੁਖ ਵਜੋਂ ਅੰਦਰ ਨੂੰ) ਧਸ ਜਾਂਦੀ ਹੈ। (ਅਸਲ ਵਿਚ) ਮਿਠਾ ਅਤੇ ਕੌੜਾ ਦੋਵੇਂ ਰੋਗ ਹਨ (ਅਰਥਾਤ ਦੋਵੇਂ ਕਸ਼ਟ-ਦਾਇਕ ਹਨ)। ਨਾਨਕ (ਦਾ ਕਥਨ ਹੈ ਕਿ) ਭੋਗਾਂ ਕਰਕੇ ਅੰਤ ਵਿਚ ਖੁਆਰ ਹੋਣਾ ਪੈਂਦਾ ਹੈ। (ਇਹ ਸਭ ਵਿਅਰਥ ਵਿਚ)

ਝਖਿ ਝਖਿ ਝਖਣਾ ਝਗੜਾ ਝਾਖ ॥ ਝਖਿ ਝਖਿ ਜਾਹਿ ਝਖਹਿ ਤਿਨ੍ ਪਾਸਿ ॥੧॥

ਮਃ ੧ ॥
ਕਾਪੜੁ ਕਾਠੁ ਰੰਗਾਇਆ ਰਾਂਗਿ ॥ ਘਰ ਗਚ ਕੀਤੇ ਬਾਗੇ ਬਾਗ ॥
ਸਾਦ ਸਹਜ ਕਰਿ ਮਨੁ ਖੇਲਾਇਆ ॥ ਤੈ ਸਹ ਪਾਸਹੁ ਕਹਣੁ ਕਹਾਇਆ ॥
ਮਿਠਾ ਕਰਿ ਕੈ ਕਉੜਾ ਖਾਇਆ ॥ ਤਿਨਿ ਕਉੜੈ ਤਨਿ ਰੋਗੁ ਜਮਾਇਆ ॥
ਜੇ ਫਿਰਿ ਮਿਠਾ ਪੇੜੈ ਪਾਇ ॥ ਤਉ ਕਉੜਤਣੁ ਚੂਕਸਿ ਮਾਇ ॥
ਨਾਨਕ ਗੁਰਮੁਖਿ ਪਾਵੈ ਸੋਇ ॥ ਜਿਸ ਨੋ ਪ੍ਰਾਪਤਿ ਲਿਖਿਆ ਹੋਇ ॥੨॥

ਪਉੜੀ ॥
ਜਿਨ ਕੈ ਹਿਰਦੈ ਮੈਲੁ ਕਪਟੁ ਹੈ ਬਾਹਰੁ ਧੋਵਾਇਆ ॥
ਕੂੜੁ ਕਪਟੁ ਕਮਾਵਦੇ ਕੂੜੁ ਪਰਗਟੀ ਆਇਆ ॥
ਅੰਦਰਿ ਹੋਇ ਸੁ ਨਿਕਲੈ ਨਹ ਛਪੈ ਛਪਾਇਆ ॥
ਕੂੜੈ ਲਾਲਚਿ ਲਗਿਆ ਫਿਰਿ ਜੂਨੀ ਪਾਇਆ ॥
ਨਾਨਕ ਜੋ ਬੀਜੈ ਸੋ ਖਾਵਣਾ ਕਰਤੈ ਲਿਖਿ ਪਾਇਆ ॥੧੫॥

ਸਲੋਕ ਮਃ ੨ ॥
ਕਥਾ ਕਹਾਣੀ ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ ॥
ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ ॥
ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ ॥
ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀਂ ਕਰਮਿ ਧਿਆਈ ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ ॥
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ ॥੧॥

ਮਃ ੧ ॥
ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ ॥
ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ ॥
ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ ॥
ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ ॥
ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ ॥
ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ ॥੨॥

ਪਉੜੀ ॥
ਨਿੰਮੁ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ ॥

ਝਖਾਂ ਮਾਰਨ ਵਰਗੇ ਹਨ ਅਤੇ ਵਾਧੂ ਝਗੜਾ ਹੀ ਹਨ। (ਪਰ ਜੀਵ ਭੋਗਾਂ ਲਈ) ਝਖ ਝਖ ਕੇ ਉਨ੍ਹਾਂ (ਵਿਸ਼ਿਆਂ) ਪਾਸ ਹੀ ਝਖਣ ਲਈ ਜਾਂਦਾ ਹੈ।੧।

**ਮ.੧ :** (ਮੌਜ ਮੇਲੇ ਲਈ ਮਨੁੱਖ) ਕਪੜੇ ਅਤੇ ਲਕੜੀ ਦੇ ਸਾਮਾਨ ਨੂੰ ਰੰਗ ਨਾਲ ਰੰਗਾਉਂਦਾ ਹੈ। ਘਰਾਂ ਨੂੰ ਚੂਨੇ ਨਾਲ ਬਗੇ ਕਰ ਲੈਂਦਾ ਹੈ ਅਤੇ ਸੁਆਦਾਂ ਅਤੇ ਸੁਖਾਂ ਨਾਲ ਮਨ ਨੂੰ ਪਰਚਾਉਂਦਾ ਹੈ। (ਉਸ ਨੇ ਅਜਿਹਾ ਕਰਕੇ ਹੇ ਪ੍ਰਭੂ !) ਤੁਧ ਸੁਆਮੀ ਪਾਸੋਂ ਉਲ੍ਹਾਮਾ ਲਿਆ ਹੈ। (ਉਸ ਨੇ) ਕੌੜੇ (ਵਿਸ਼ਿਆਂ) ਨੂੰ ਮਿਠਾ ਸਮਝ ਕੇ ਖਾਇਆ ਹੈ, (ਪਰ) ਉਸ ਕੌੜੇ (ਵਿਸ਼ੇ) ਨੇ ਤਨ ਵਿਚ ਰੋਗ ਪੈਦਾ ਕੀਤਾ ਹੈ। ਜੇ (ਉਹ ਵਿਅਕਤੀ) ਫਿਰ ਮਿਠੇ (ਪਦਾਰਥ ਨਾਮ ਨੂੰ) ਪਲੇ ਪਾ ਲਏ, (ਤਾਂ) ਹੇ ਮਾਂ ! ਕੌੜਤਣ ਦੂਰ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਉਹੀ (ਨਾਮ ਰੂਪ ਪਦਾਰਥ) ਪ੍ਰਾਪਤ ਕਰਦਾ ਹੈ, ਜਿਸ ਨੂੰ ਪ੍ਰਾਪਤ ਕਰਨਾ ਭਾਗਾਂ ਵਿਚ ਲਿਖਿਆ ਹੁੰਦਾ ਹੈ।੨।

**ਪਉੜੀ :** ਜਿਨ੍ਹਾਂ (ਵਿਅਕਤੀਆਂ) ਦੇ ਹਿਰਦੇ ਵਿਚ ਮੈਲ ਅਤੇ ਕਪਟ ਹੈ, (ਪਰ ਸ਼ਰੀਰ ਨੂੰ) ਬਾਹਰੋਂ ਧੋਇਆ ਹੋਇਆ ਹੈ, (ਉਹ) ਝੂਠ ਅਤੇ ਕਪਟ ਕਮਾਉਂਦੇ ਹਨ ਅਤੇ (ਉਨ੍ਹਾਂ ਦਾ) ਝੂਠ ਪ੍ਰਗਟ ਹੋ ਹੀ ਜਾਂਦਾ ਹੈ। (ਉਨ੍ਹਾਂ ਦੇ) ਜੋ ਅੰਦਰ ਹੁੰਦਾ ਹੈ, ਉਹ (ਬਾਹਰ) ਨਿਕਲਦਾ ਹੈ, (ਉਹ) ਛੁਪਾਇਆ ਛੁਪ ਨਹੀਂ ਸਕਦਾ। ਝੂਠੇ ਲਾਲਚ ਵਿਚ ਲਗਿਆ (ਮਨੁੱਖ) ਫਿਰ ਜੂਨਾਂ ਵਿਚ ਪਾਇਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਮਨੁੱਖ) ਜੋ ਬੀਜਦਾ ਹੈ, ਉਹੀ ਖਾਂਦਾ ਹੈ, (ਕਿਉਂਕਿ) ਪ੍ਰਭੂ ਨੇ (ਇਹੀ) ਲਿਖ ਕੇ (ਉਸ ਦੇ ਭਾਗਾਂ ਵਿਚ) ਪਾਇਆ ਹੁੰਦਾ ਹੈ।੧੫।

**ਸਲੋਕ ਮ. ੨ :** (ਜੋ) ਕਥਾ-ਕਹਾਣੀ ਵੇਦਾਂ ਵਿਚ ਲਿਆਈ ਗਈ ਹੈ (ਅਰਥਾਤ ਦਸੀ ਗਈ ਹੈ), (ਉਸ ਵਿਚ) ਪਾਪ ਪੁੰਨ ਦਾ ਵਿਚਾਰ (ਹੁੰਦਾ) ਹੈ। (ਦਸਿਆ ਹੁੰਦਾ ਹੈ ਕਿ ਮਨੁੱਖ ਕਿਵੇਂ) ਦਿੱਤਾ ਹੋਇਆ ਲੈਂਦੇ ਹਨ ਅਤੇ ਲਏ ਹੋਏ ਨੂੰ ਦਿੰਦੇ ਹਨ, (ਕਰਮਾਂ ਅਨੁਸਾਰ) ਨਰਕ ਅਤੇ ਸਵਰਗ ਵਿਚ ਉਤਰੀਦਾ ਹੈ। (ਇਨ੍ਹਾਂ ਵਿਚ ਦਸੀਆਂ) ਉੱਚੀਆਂ ਨੀਵੀਆਂ ਜਾਤਾਂ ਅਤੇ ਕਿਸਮਾਂ ਦੇ ਭਰਮਾਂ ਵਿਚ ਸੰਸਾਰ/ਲੋਕਾਈ ਭਟਕਦੀ ਰਹਿੰਦੀ ਹੈ। (ਇਸ ਦੇ ਉਲਟ ਗੁਰੂ ਦੀ) ਅੰਮ੍ਰਿਤ ਰੂਪ ਬਾਣੀ ਹੈ। ਉਸ ਵਿਚ ਤੱਤ੍ਵ ਦਾ ਬਖਾਨ ਹੁੰਦਾ ਹੈ (ਕਿਉਂਕਿ ਇਹ ਆਤਮ-) ਗਿਆਨ ਅਤੇ ਧਿਆਨ ਦੀ ਅਵਸਥਾ ਵਿਚ ਉਤਰੀ ਹੈ। (ਇਹ ਬਾਣੀ) ਗੁਰੂ ਨੇ ਕਹੀ ਹੈ, ਗੁਰੂ ਨੇ ਸਮਝੀ ਹੈ ਅਤੇ ਸੁਰਤਿਆਂ (ਅਨੁਭਵੀ ਗਿਆਨ ਵਾਲਿਆਂ) ਨੇ ਮਿਹਰ ਦੁਆਰਾ ਧਿਆਈ ਹੈ। (ਇਹ ਬਾਣੀ ਦਸਦੀ ਹੈ ਕਿ ਪ੍ਰਭੂ ਆਪ ਹੀ ਜੀਵਾਂ ਨੂੰ) ਹੁਕਮ ਅਧੀਨ ਸਾਜਦਾ ਹੈ, ਹੁਕਮ ਵਿਚ ਹੀ ਰਖਦਾ ਹੈ ਅਤੇ ਹੁਕਮ ਵਿਚ ਸਾਂਭ-ਸੰਭਾਲ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਪਹਿਲਾਂ ਹਉਮੈ ਖ਼ਤਮ ਹੁੰਦੀ ਹੈ, ਤਾਂ ਹੀ ਕੋਈ ਲੇਖੇ ਵਿਚ ਲਿਖਿਆ ਜਾਂਦਾ ਹੈ (ਅਰਥਾਤ ਪ੍ਰਵਾਨ ਚੜ੍ਹਦਾ ਹੈ)।੧।

**ਮ.੧ :** ਵੇਦ ਪੁੰਨ ਪਾਪ ਦੀ ਘੋਸ਼ਣਾ ਕਰਦੇ ਹਨ ਜੋ ਸਵਰਗ ਨਰਕ ਦਾ ਬੀਜ ਅਥਵਾ ਕਾਰਣ ਰੂਪ ਹਨ। (ਜੀਵ) ਜੋ ਬੀਜਦਾ ਹੈ, ਉਹੀ ਉਗਦਾ ਹੈ। (ਪਾਪ ਅਤੇ ਪੁੰਨ ਦਾ ਫਲ) ਖਾਣ ਵਾਲਾ ਜੀਵ (ਆਪ ਹੀ) ਜਾਣ ਜਾਂਦਾ ਹੈ। (ਗੁਰੂ ਦਾ ਦਿੱਤਾ) ਗਿਆਨ (ਪ੍ਰਭੂ ਨੂੰ) ਵੱਡਾ ਦਸ ਕੇ ਸਲਾਹੁੰਦਾ ਹੈ ਅਤੇ ਨਾਮ ਨੂੰ ਸਦਾ ਸਦੀਵੀ (ਮੰਨਦਾ ਹੈ)। (ਜੋ ਵਿਅਕਤੀ ਹਿਰਦੇ ਵਿਚ) ਸੱਚੇ ਨਾਮ ਨੂੰ ਬੀਜਦਾ ਹੈ, (ਉਸ ਤੋਂ) ਸੱਚਾ ਨਾਮ ਹੀ ਪੈਦਾ ਹੁੰਦਾ ਹੈ ਅਤੇ (ਉਸ ਸਾਧਕ ਨੂੰ ਈਸ਼ਵਰੀ) ਦਰਗਾਹ ਵਿਚ ਮਾਨਤਾ ਮਿਲਦੀ ਹੈ। ਵੇਦ ਤਾਂ (ਮਾਨੋ) ਵਪਾਰੀ ਹੈ, ਗਿਆਨ (ਉਸ ਦੀ) ਪੂੰਜੀ ਹੈ (ਭਾਵ—ਉਸ ਦਾ ਆਪਣਾ ਕੁਝ ਨਹੀਂ ਹੈ)। ਗਿਆਨ ਦੀ ਪ੍ਰਾਪਤੀ (ਪ੍ਰਭੂ ਦੀ) ਮਿਹਰ ਨਾਲ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਗਿਆਨ ਦੀ) ਪੂੰਜੀ ਤੋਂ ਬਿਨਾ ਕੋਈ ਵੀ (ਲਾਭ ਰੂਪ) ਸੌਦਾ ਲਦ ਕੇ ਨਹੀਂ ਲੈ ਜਾਂਦਾ।੨।

**ਪਉੜੀ :** (ਹੇ ਜਿਗਿਆਸੂ ! ਜੇ) ਨਿੰਮ ਦੇ ਬ੍ਰਿਛ ਨੂੰ ਬਹੁਤ ਸਿੰਜਿਆ ਜਾਏ ਅਤੇ (ਸਿੰਜਣ ਲਈ)

ਬਿਸੀਅਰੁ ਮੰਤ੍ਰਿ ਵਿਸਾਹੀਐ ਬਹੁ ਦੂਧੁ ਪੀਆਇਆ ॥
ਮਨਮੁਖੁ ਅਭਿੰਨੁ ਨ ਭਿਜਈ ਪਥਰੁ ਨਾਵਾਇਆ ॥
ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ ॥
ਨਾਨਕ ਸੰਗਤਿ ਮੇਲਿ ਹਰਿ ਸਭ ਬਿਖੁ ਲਹਿ ਜਾਇਆ ॥੧੬॥

ਸਲੋਕ ਮਃ ੧ ॥
ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ ॥
ਇਕਨ੍ਹੀ ਲਦਿਆ ਇਕਿ ਲਦਿ ਚਲੇ ਇਕਨ੍ਹੀ ਬਧੇ ਭਾਰ ॥
ਇਕਨ੍ਹਾ ਹੋਈ ਸਾਖਤੀ ਇਕਨ੍ਹਾ ਹੋਈ ਸਾਰ ॥
ਲਸਕਰ ਸਣੈ ਦਮਾਮਿਆ ਛੁਟੇ ਬੰਕ ਦੁਆਰ ॥
ਨਾਨਕ ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰ ॥੧॥
ਮਃ ੧ ॥
ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ ॥
ਭੀਤਰਿ ਚੋਰੁ ਬਹਾਲਿਆ ਖੋਟੁ ਵੇ ਜੀਆ ਖੋਟੁ ॥੨॥
ਪਉੜੀ ॥
ਜਿਨ ਅੰਦਰਿ ਨਿੰਦਾ ਦੁਸਟੁ ਹੈ ਨਕ ਵਢੇ ਨਕ ਵਢਾਇਆ ॥
ਮਹਾ ਕਰੂਪ ਦੁਖੀਏ ਸਦਾ ਕਾਲੇ ਮੁਹ ਮਾਇਆ ॥
ਭਲਕੇ ਉਠਿ ਨਿਤ ਪਰ ਦਰਬੁ ਹਿਰਹਿ ਹਰਿ ਨਾਮੁ ਚੁਰਾਇਆ ॥
ਹਰਿ ਜੀਉ ਤਿਨ ਕੀ ਸੰਗਤਿ ਮਤ ਕਰਹੁ ਰਖਿ ਲੇਹੁ ਹਰਿ ਰਾਇਆ ॥
ਨਾਨਕ ਪਇਐ ਕਿਰਤਿ ਕਮਾਵਦੇ ਮਨਮੁਖਿ ਦੁਖੁ ਪਾਇਆ ॥੧੭॥
ਸਲੋਕ ਮਃ ੪ ॥
ਸਭੁ ਕੋਈ ਹੈ ਖਸਮ ਕਾ ਖਸਮਹੁ ਸਭੁ ਕੋ ਹੋਇ ॥
ਹੁਕਮੁ ਪਛਾਣੈ ਖਸਮ ਕਾ ਤਾ ਸਚੁ ਪਾਵੈ ਕੋਇ ॥
ਗੁਰਮੁਖਿ ਆਪੁ ਪਛਾਣੀਐ ਬੁਰਾ ਨ ਦੀਸੈ ਕੋਇ ॥
ਨਾਨਕ ਗੁਰਮੁਖਿ ਨਾਮੁ ਧਿਆਈਐ ਸਹਿਲਾ ਆਇਆ ਸੋਇ ॥੧॥
ਮਃ ੪ ॥
ਸਭਨਾ ਦਾਤਾ ਆਪਿ ਹੈ ਆਪੇ ਮੇਲਣਹਾਰੁ ॥
ਨਾਨਕ ਸਬਦਿ ਮਿਲੇ ਨ ਵਿਛੁੜਹਿ ਜਿਨਾ ਸੇਵਿਆ ਹਰਿ ਦਾਤਾਰੁ ॥੨॥
ਪਉੜੀ ॥
ਗੁਰਮੁਖਿ ਹਿਰਦੈ ਸਾਂਤਿ ਹੈ ਨਾਉ ਉਗਵਿ ਆਇਆ ॥
ਜਪ ਤਪ ਤੀਰਥ ਸੰਜਮ ਕਰੇ ਮੇਰੇ ਪ੍ਰਭ ਭਾਇਆ ॥
ਹਿਰਦਾ ਸੁਧੁ ਹਰਿ ਸੇਵਦੇ ਸੋਹਹਿ ਗੁਣ ਗਾਇਆ ॥
ਮੇਰੇ ਹਰਿ ਜੀਉ ਏਵੈ ਭਾਵਦਾ ਗੁਰਮੁਖਿ ਤਰਾਇਆ ॥
ਨਾਨਕ ਗੁਰਮੁਖਿ ਮੇਲਿਅਨੁ ਹਰਿ ਦਰਿ ਸੋਹਾਇਆ ॥੧੮॥

ਅੰਮ੍ਰਿਤ-ਰਸ ਪਾਇਆ ਜਾਏ (ਤਾਂ ਵੀ ਨਿੰਮ ਦੀ ਕੌੜਤਣ ਖ਼ਤਮ ਨਹੀਂ ਹੁੰਦੀ)। ਸੱਪ (*ਬਿਸੀਅਰੁ*) ਨੂੰ ਮੰਤ੍ਰ ਨਾਲ ਵਿਸਾਹਿਆ ਜਾਏ ਅਤੇ ਬਹੁਤ ਦੁੱਧ ਪਿਲਾਇਆ ਜਾਏ (ਤਾਂ ਵੀ ਡੰਗ ਮਾਰਨੋਂ ਨਹੀਂ ਉਕਦਾ)। ਮਨਮੁਖ (ਵਿਅਕਤੀ) ਅਭਿਜ ਹੈ, ਭਿਜਦਾ ਨਹੀਂ ਹੈ, ਜਿਵੇਂ ਪੱਥਰ ਨੂੰ ਜਲ ਵਿਚ ਨੁਹਾਉਣ (ਨਾਲ ਉਹ ਸੁਕਾ ਹੀ ਰਹਿੰਦਾ ਹੈ)। (ਜਿਵੇਂ) ਵਿਸ਼ ਵਿਚ ਅੰਮ੍ਰਿਤ ਸਿੰਜੀਏ, (ਤਾਂ ਵੀ) ਵਿਸ਼ ਰੂਪ ਫਲ ਪਾਈਦਾ ਹੈ। ਨਾਨਕ (ਦਾ ਕਥਨ ਹੈ ਕਿ ਜੇ) ਹਰਿ ਸਤਿਸੰਗਤ ਵਿਚ ਮੇਲ ਦੇਵੇ (ਤਾਂ ਮਾਇਆਵੀ) ਵਿਸ਼ ਉਤਰ ਜਾਂਦੀ ਹੈ।੧੬।

**ਸਲੋਕ ਮ.੧** : ਮ੍ਰਿਤੂ (ਨੇ ਕਿਸੇ ਤੋਂ) ਨ ਮਹੂਰਤ ਪੁਛਿਆ ਹੈ ਅਤੇ ਨ ਹੀ ਥਿਤ ਜਾਂ ਵਾਰ ਪੁਛਿਆ ਹੈ। (ਸੰਸਾਰ ਤੋਂ ਚਲਣ ਲਈ) ਕਈਆਂ ਨੇ (ਸਾਮਾਨ) ਲਦ ਲਿਆ ਹੈ, ਕਈ ਲਦ ਕੇ ਚਲ ਪਏ ਹਨ ਅਤੇ ਕਈਆਂ ਨੇ ਭਾਰ ਬੰਨ੍ਹ ਲਏ ਹਨ। ਕਈਆਂ ਦੀ ਤਿਆਰੀ (*ਸਾਖਤੀ*) ਹੋ ਗਈ ਹੈ ਅਤੇ ਕਈਆਂ ਦੀ ਸਾਰ ਲਈ ਜਾ ਰਹੀ ਹੈ (ਅਰਥਾਤ ਮੌਤ ਦਾ ਸਦਾ ਦਿੱਤਾ ਜਾ ਰਿਹਾ ਹੈ)। ਦਮਾਮਿਆਂ ਸਮੇਤ ਫ਼ੌਜਾਂ (*ਲਸਕਰ*) ਅਤੇ ਸੁੰਦਰ ਘਰ (ਇਥੇ ਹੀ) ਰਹਿ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਸ਼ਰੀਰ) ਮਿੱਟੀ ਦੀ ਢੇਰੀ ਸੀ, (ਉਹ) ਫਿਰ ਮਿੱਟੀ ਹੋ ਜਾਂਦਾ ਹੈ।੧।

ਮ.੧ : ਨਾਨਕ (ਦਾ ਕਥਨ ਹੈ ਕਿ ਸ਼ਰੀਰ) ਮਿੱਟੀ ਦਾ (ਬਣਿਆ ਹੋਇਆ) ਕਿਲ੍ਹਾ ਸੀ, (ਮਿੱਟੀ ਦੀ) ਢੇਰੀ ਵਾਂਗ ਢਹਿ ਪਿਆ ਹੈ। ਹੇ ਜੀਵ! (ਇਸ ਕਿਲ੍ਹੇ ਦੇ) ਅੰਦਰ (ਜੋ ਮਨ ਰੂਪ) ਚੋਰ ਬਿਠਾਇਆ ਹੋਇਆ ਸੀ (ਉਸ ਨੇ ਮਾੜੇ ਕਰਮਾਂ ਕਰਕੇ) ਖੋਟ ਹੀ ਖੋਟ (ਵਰਤਾ ਦਿੱਤਾ ਹੈ)।੨।

**ਪਉੜੀ** : ਜਿਨ੍ਹਾਂ (ਨੀਚ ਵਿਅਕਤੀਆਂ ਦੇ) ਹਿਰਦੇ ਵਿਚ ਨਿੰਦਿਆ ਅਤੇ ਦੁਸ਼ਟਤਾ ਹੈ, (ਉਹ) ਨਕ-ਕਟੇ ਹਨ, (ਉਨ੍ਹਾਂ ਨੇ) ਨਕ ਕਟਵਾ ਲਏ ਹਨ। (ਉਹ) ਸਦਾ ਬਹੁਤ ਕੁਰੂਪ ਅਤੇ ਦੁਖੀ ਹਨ। ਮਾਇਆ (ਦੇ ਮੋਹ) ਕਰਕੇ (ਉਨ੍ਹਾਂ ਦੇ) ਮੂੰਹ ਕਾਲੇ ਹੁੰਦੇ ਹਨ। (ਉਹ) ਨਿਤ ਸਵੇਰੇ ਉਠ ਕੇ ਪਰਾਇਆ ਧਨ ਲੁਟਦੇ ਹਨ ਅਤੇ ਹਰਿ-ਨਾਮ (ਜਪਣ ਤੋਂ ਉਨ੍ਹਾਂ ਨੇ ਮੂੰਹ) ਚੁਰਾਇਆ ਹੋਇਆ ਹੈ। ਹੇ ਹਰਿ ਜੀ! (ਮੈਨੂੰ) ਉਨ੍ਹਾਂ ਦੀ ਸੰਗਤ ਨ ਕਰਨ ਦਿਓ। ਹੇ ਹਰਿ ਰਾਜੇ! ਬਚਾ ਲਵੋ। ਨਾਨਕ (ਦਾ ਕਥਨ ਹੈ ਕਿ) ਮਨਮੁਖ ਕੀਤੇ ਹੋਏ ਕਰਮਾਂ ਅਨੁਸਾਰ ਕਿਰਤ ਕਮਾਉਂਦੇ ਹਨ ਅਤੇ ਦੁਖ ਪਾਉਂਦੇ ਹਨ।੧੭।

**ਸਲੋਕ ਮ. ੪** : ਹਰ ਕੋਈ (ਜੀਵ) ਪ੍ਰਭੂ ਦਾ ਹੈ ਅਤੇ ਪ੍ਰਭੂ ਤੋਂ ਹਰ ਕੋਈ ਹੋਂਦ ਵਿਚ ਆਇਆ ਹੈ। (ਜੋ) ਪ੍ਰਭੂ ਦਾ ਹੁਕਮ ਪਛਾਣਦਾ ਹੈ, ਤਾਂ ਕੋਈ ਸਤਿਸਰੂਪ (ਪ੍ਰਭੂ) ਨੂੰ ਪ੍ਰਾਪਤ ਕਰ ਲੈਂਦਾ ਹੈ। ਗੁਰੂ ਦੁਆਰਾ (ਜੋ ਵਿਅਕਤੀ) ਆਪਣੇ ਆਪ ਨੂੰ ਪਛਾਣ ਲੈਂਦਾ ਹੈ, (ਉਸ ਨੂੰ ਸੰਸਾਰ ਵਿਚ) ਕੋਈ ਮਾੜਾ ਨਹੀਂ ਦਿਸਦਾ। ਨਾਨਕ (ਦਾ ਕਥਨ ਹੈ ਕਿ ਜੋ) ਗੁਰੂ ਦੁਆਰਾ ਨਾਮ ਨੂੰ ਆਰਾਧਦਾ ਹੈ, ਉਸ ਦਾ (ਸੰਸਾਰ ਵਿਚ) ਆਉਣਾ ਸਫਲ ਹੈ।੧।

ਮ.੪ : ਸਭ (ਜੀਵਾਂ) ਦਾ ਦਾਤਾ ਪ੍ਰਭੂ ਆਪ ਹੈ ਅਤੇ ਆਪ ਹੀ (ਆਪਣੇ ਨਾਲ) ਮੇਲਣ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਹਰਿ ਦਾਤਾਰ ਨੂੰ ਸਿਮਰਿਆ ਹੈ, (ਉਹ ਹਰਿ ਨਾਲ) ਸ਼ਬਦ ਦੁਆਰਾ ਮਿਲਦੇ ਹਨ, (ਫਿਰ ਕਦੇ ਵੀ) ਵਿਛੜਦੇ ਨਹੀਂ ਹਨ।੨।

**ਪਉੜੀ** : ਗੁਰਮੁਖ (ਸਾਧਕ) ਦੇ ਹਿਰਦੇ ਵਿਚ ਸ਼ਾਂਤੀ ਹੈ (ਕਿਉਂਕਿ ਉਥੇ) ਨਾਮ ਪੈਦਾ ਹੋ ਗਿਆ ਹੈ (ਅਰਥਾਤ ਵਸ ਗਿਆ ਹੈ)। (ਜੋ ਸਾਧਕ) ਮੇਰੇ ਪ੍ਰਭੂ ਨੂੰ ਚੰਗਾ ਲਗਦਾ ਹੈ, (ਉਸ ਨੇ ਮਾਨੋ) ਜਪ, ਤਪ, ਤੀਰਥ-ਇਸ਼ਨਾਨ ਅਤੇ ਸੰਜਮ ਕਰ ਲਏ ਹਨ। (ਗੁਰਮੁਖਾਂ ਦਾ) ਹਿਰਦਾ ਸ਼ੁੱਧ ਹੈ, (ਉਹ) ਹਰਿ ਨੂੰ ਸਿਮਰਦੇ ਹਨ ਅਤੇ (ਪ੍ਰਭੂ ਦਾ) ਗੁਣ-ਗਾਨ ਕਰਕੇ ਸ਼ੋਭਦੇ ਹਨ। ਮੇਰੇ ਪ੍ਰਭੂ ਨੂੰ ਇਸ ਤਰ੍ਹਾਂ ਚੰਗਾ ਲਗਦਾ ਹੈ, (ਉਸ ਨੇ) ਗੁਰਮੁਖਾਂ ਦਾ ਪਾਰ ਉਤਾਰਾ ਕਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਗੁਰਮੁਖਾਂ ਨੂੰ ਨਾਲ ਮਿਲਾ ਲਿਆ ਹੈ ਅਤੇ (ਉਹ) ਹਰਿ ਦੇ ਦਰ 'ਤੇ ਸ਼ੋਭਾ ਪਾਉਂਦੇ ਹਨ।੧੮।

ਸਲੋਕ ਮਃ ੧ ॥
ਧਨਵੰਤਾ ਇਵ ਹੀ ਕਹੈ ਅਵਰੀ ਧਨ ਕਉ ਜਾਉ ॥
ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ ॥੧॥

ਮਃ ੧ ॥
ਸੂਰਜੁ ਚੜੈ ਵਿਜੋਗਿ ਸਭਸੈ ਘਟੈ ਆਰਜਾ ॥
ਤਨੁ ਮਨੁ ਰਤਾ ਭੋਗਿ ਕੋਈ ਹਾਰੈ ਕੋ ਜਿਣੈ ॥
ਸਭੁ ਕੋ ਭਰਿਆ ਫੂਕਿ ਆਖਣਿ ਕਹਣਿ ਨ ਥੰਮ੍ਹੀਐ ॥
ਨਾਨਕ ਵੇਖੈ ਆਪਿ ਫੂਕ ਕਢਾਏ ਢਹਿ ਪਵੈ ॥੨॥

ਪਉੜੀ ॥
ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ ॥
ਗੁਰ ਪਰਸਾਦੀ ਘਟਿ ਚਾਨਣਾ ਆਨ੍ਹੇਰੁ ਗਵਾਇਆ ॥
ਲੋਹਾ ਪਾਰਸਿ ਭੇਟੀਐ ਕੰਚਨੁ ਹੋਇ ਆਇਆ ॥
ਨਾਨਕ ਸਤਿਗੁਰਿ ਮਿਲਿਐ ਨਾਉ ਪਾਈਐ ਮਿਲਿ ਨਾਮੁ ਧਿਆਇਆ ॥
ਜਿਨ੍ਹ ਕੈ ਪੋਤੈ ਪੁੰਨੁ ਹੈ ਤਿਨ੍ਹੀ ਦਰਸਨੁ ਪਾਇਆ ॥੧੯॥

ਸਲੋਕ ਮਃ ੧ ॥
ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥
ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ॥
ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥
ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥੧॥

ਮਃ ੨ ॥
ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ ॥
ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ ॥
ਜੋ ਓਸੁ ਇਛੇ ਸੋ ਫਲੁ ਪਾਏ ਤਾਂ ਨਾਨਕ ਕਹੀਐ ਮੂਰਤਿ ॥੨॥

ਪਉੜੀ ॥
ਸਤਿਗੁਰੁ ਅੰਮ੍ਰਿਤ ਬਿਰਖੁ ਹੈ ਅੰਮ੍ਰਿਤ ਰਸਿ ਫਲਿਆ ॥
ਜਿਸੁ ਪਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ ॥
ਸਤਿਗੁਰ ਕੈ ਭਾਣੈ ਜੋ ਚਲੈ ਹਰਿ ਸੇਤੀ ਰਲਿਆ ॥
ਜਮਕਾਲੁ ਜੋਹਿ ਨ ਸਕਈ ਘਟਿ ਚਾਨਣੁ ਬਲਿਆ ॥
ਨਾਨਕ ਬਖਸਿ ਮਿਲਾਇਅਨੁ ਫਿਰਿ ਗਰਭਿ ਨ ਗਲਿਆ ॥੨੦॥

ਸਲੋਕ ਮਃ ੧ ॥
ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥

**ਸਲੋਕ ਮ. ੧ :** ਧਨਵਾਨ (ਵਿਅਕਤੀ) ਇਸ ਤਰ੍ਹਾਂ ਹੀ ਕਹਿੰਦਾ ਹੈ ਕਿ ਹੋਰ ਧਨ (ਕਮਾਉਣ) ਲਈ ਜਾਵਾਂ। ਨਾਨਕ (ਦਾ ਕਥਨ ਹੈ ਕਿ ਉਹ) ਉਸ ਦਿਨ ਨਿਰਧਨ ਹੈ, ਜਿਸ ਦਿਨ (ਉਸ ਨੂੰ) ਨਾਮ ਵਿਸਰ ਜਾਂਦਾ ਹੈ।੧।

**ਮ.੧ :** ਸੂਰਜ ਚੜ੍ਹਦਾ ਹੈ ਅਤੇ ਵਿਛੜਦਾ ਹੈ (ਅਰਥਾਤ ਡੁਬਦਾ ਹੈ)। (ਇਸ ਨਾਲ) ਸਭ ਦੀ ਉਮਰ ਘਟਦੀ ਹੈ। (ਮਨੁੱਖ ਦਾ) ਤਨ ਮਨ ਭੋਗਾਂ ਵਿਚ ਰੁਚਿਤ ਹੈ, (ਜੀਵਨ ਦੀ ਬਾਜ਼ੀ) ਕੋਈ ਹਾਰਦਾ ਹੈ, ਕੋਈ ਜਿਤਦਾ ਹੈ। ਹਰ ਕੋਈ ਹੰਕਾਰ ਨਾਲ ਫੂਕਿਆ ਹੋਇਆ ਹੈ, ਕਹਿਣ ਕਹਾਣ ਨਾਲ ਸੰਭਲਦਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਆਪ ਵੇਖਦਾ ਰਹਿੰਦਾ ਹੈ, (ਜਿਸ ਦੀ) ਫੂਕ (ਪ੍ਰਾਣ) ਕਢਾ ਦਿੰਦਾ ਹੈ, (ਉਹ) ਡਿਗ ਪੈਂਦਾ ਹੈ (ਅਰਥਾਤ ਮਰ ਜਾਂਦਾ ਹੈ)।੨।

**ਪਉੜੀ :** ਸਤਿਸੰਗ (ਮਾਨੋ) ਨਾਮ ਦਾ ਖ਼ਜ਼ਾਨਾ ਹੈ, ਜਿਥੋਂ ਹਰਿ ਪਾਈਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਜਿਸ ਦੇ) ਹਿਰਦੇ ਵਿਚ (ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ, (ਉਸ ਦੇ ਅੰਦਰੋਂ ਮੋਹ-ਮਾਇਆ ਦਾ) ਹਨੇਰਾ ਦੂਰ ਹੋ ਜਾਂਦਾ ਹੈ, ਜਿਵੇਂ ਲੋਹੇ ਨੂੰ ਪਾਰਸ ਨਾਲ ਛੋਹਣ 'ਤੇ ਸੋਨਾ (*ਕੰਚਨੁ*) ਬਣ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਨੂੰ ਮਿਲ ਕੇ ਹੀ ਨਾਮ ਪਾਈਦਾ ਹੈ ਅਤੇ (ਉਸ ਨੂੰ) ਮਿਲ ਕੇ ਨਾਮ ਨੂੰ ਆਰਾਧਿਆ ਜਾਂਦਾ ਹੈ। ਜਿਨ੍ਹਾਂ (ਸਾਧਕਾਂ ਦੇ) ਖ਼ਜ਼ਾਨੇ (ਅਰਥਾਤ ਪਲੇ) ਵਿਚ ਪੁੰਨ-(ਕਰਮ) ਹਨ, ਉਨ੍ਹਾਂ ਨੇ ਹੀ (ਪ੍ਰਭੂ ਦਾ) ਦਰਸ਼ਨ ਪਾਇਆ ਹੈ।੧੯।

**ਸਲੋਕ ਮ. ੧ :** ਉਨ੍ਹਾਂ ਦਾ ਜੀਉਣਾ ਧਿਕਾਰਨਯੋਗ ਹੈ ਜੋ (ਪ੍ਰਭੂ ਦਾ) ਨਾਮ (ਕਿਸੇ ਨ ਕਿਸੇ ਰੂਪ ਵਿਚ) ਲਿਖ ਲਿਖ ਕੇ ਵੇਚਦੇ ਹਨ। ਜਿਨ੍ਹਾਂ (ਲੋਕਾਂ) ਦੀ ਖੇਤੀ ਹੀ ਉਜੜ ਜਾਏ, (ਉਨ੍ਹਾਂ ਦੀ) ਖਲਵਾੜੇ ਵਿਚ ਕੀ ਥਾਂ ਹੁੰਦੀ ਹੈ (ਅਰਥਾਤ ਕੋਈ ਨਹੀਂ ਹੁੰਦੀ)। ਸੱਚੀ ਸਾਧਨਾ ਤੋਂ ਬਿਨਾ (ਉਹ) ਪਰਲੋਕ ਵਿਚ ਕਦਰ (*ਦਾਦਿ*) ਨਹੀਂ ਪਵਾਉਂਦੇ। ਇਸ ਨੂੰ ਬੁੱਧੀ ਨਹੀਂ ਕਿਹਾ ਜਾਂਦਾ ਜੋ ਬੁੱਧੀ ਵਾਦ-ਵਿਵਾਦ ਵਿਚ ਹੀ ਗਵਾ ਦਿੱਤੀ ਜਾਏ। ਬੁੱਧੀ ਨਾਲ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ ਅਤੇ ਬੁੱਧੀ ਨਾਲ ਹੀ ਗੌਰਵ ਪਾਈਦਾ ਹੈ। ਬੁੱਧੀ ਨਾਲ (ਤੱਤ੍ਵ ਗਿਆਨ) ਪੜ੍ਹ ਕੇ ਸਮਝਿਆ ਜਾਂਦਾ ਹੈ ਅਤੇ ਬੁੱਧੀ ਨਾਲ ਹੀ (ਗਿਆਨ ਦਾ) ਦਾਨ ਦਿੱਤਾ ਜਾਂਦਾ ਹੈ। ਨਾਨਕ ਦਾ ਕਥਨ ਹੈ ਕਿ (ਸੰਸਾਰਿਕ ਬੰਧਨਾਂ ਤੋਂ ਖ਼ਲਾਸ ਹੋਣ ਦਾ) ਇਹ ਹੀ ਮਾਰਗ ਹੈ, ਹੋਰ ਗੱਲਾਂ (ਕਰਨ ਵਾਲਾ) ਸ਼ੈਤਾਨ ਹੈ।੧।

**ਮ.੨ :** ਇਹੋ ਜਿਹੀ ਲੋੜ ਬਣੀ ਰਹਿੰਦੀ ਹੈ ਕਿ ਜਿਹੋ ਜਿਹਾ (ਕੋਈ) ਕਰੇ, ਉਹੋ ਜਿਹਾ ਅਖਵਾਏ। ਅਜਿਹੀ ਸ਼ਕਲ ਨੂੰ (ਸੁੰਦਰ) ਕਿਹਾ ਜਾਂਦਾ ਹੈ (ਜਿਸ ਦੇ ਗੁਣ ਰੂਪ) ਅੰਗ (*ਲਿੰਙ*) ਹੋਣ (ਅਰਥਾਤ ਸਾਧੂ ਸੁਭਾ ਵਾਲਾ ਹੋਵੇ) ਅਤੇ (ਔਗੁਣ ਰੂਪ) ਅੰਗਹੀਣਤਾ (*ਝਿੰਙ*) ਨ ਹੋਵੇ (ਅਰਥਾਤ ਕਪਟੀ ਸੁਭਾਵ ਵਾਲਾ ਨ ਹੋਵੇ)। ਨਾਨਕ (ਦਾ ਕਥਨ ਹੈ ਕਿ ਉਸ ਨੂੰ) ਤਾਂ ਹੀ ਮੂਰਤ/ਹਸਤੀ ਕਿਹਾ ਜਾ ਸਕੀਦਾ ਹੈ ਕਿ ਜੋ (ਭਗਤੀ ਨਾਲ ਪ੍ਰਭੂ ਨੂੰ ਇਤਨਾ ਪ੍ਰਸੰਨ ਕਰ ਲਏ ਕਿ) ਜੋ ਚਾਹੇ, ਉਹੀ ਫਲ ਪ੍ਰਾਪਤ ਕਰ ਲਏ।੨।

**ਪਉੜੀ :** ਸਤਿਗੁਰੂ (ਨਾਮ ਰੂਪ) ਅੰਮ੍ਰਿਤ ਦਾ ਬ੍ਰਿਛ ਹੈ ਅਤੇ ਅੰਮ੍ਰਿਤ-ਰਸ ਨਾਲ ਫਲਿਆ ਹੋਇਆ ਹੈ। ਜਿਸ ਨੂੰ (ਇਹ ਅੰਮ੍ਰਿਤ) ਪ੍ਰਾਪਤ ਹੁੰਦਾ ਹੈ, ਉਹੀ ਲੈਂਦਾ ਹੈ, (ਇਹ) ਗੁਰੂ ਦੇ ਸ਼ਬਦ ਦੁਆਰਾ ਮਿਲਦਾ ਹੈ। ਸਤਿਗੁਰੂ ਦੇ ਭਾਣੇ ਵਿਚ ਜੋ ਚਲਦਾ ਹੈ, (ਉਹ) ਹਰਿ ਨਾਲ (ਪੂਰੀ ਤਰ੍ਹਾਂ) ਇਕ-ਰੂਪ ਹੋ ਜਾਂਦਾ ਹੈ। ਜਮਕਾਲ (ਉਸ ਵਲ) ਝਾਕ ਨਹੀਂ ਸਕਦਾ (ਕਿਉਂਕਿ ਉਸ ਦੇ) ਹਿਰਦੇ ਵਿਚ ਗਿਆਨ ਦਾ ਚਾਨਣ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ ਪ੍ਰਭੂ) ਬਖ਼ਸ਼ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ ਉਹ ਫਿਰ ਗਰਭ ਵਿਚ ਨਹੀਂ ਗਲਦੇ (ਅਰਥਾਤ ਉਨ੍ਹਾਂ ਲਈ ਆਵਾਗਵਣ ਖ਼ਤਮ ਹੋ ਜਾਂਦਾ ਹੈ)।੨੦।

**ਸਲੋਕ ਮ.੧ :** (ਜਿਨ੍ਹਾਂ ਨੇ) ਸੱਚ ਨੂੰ ਵਰਤ, ਸੰਤੋਖ ਨੂੰ ਤੀਰਥ ਅਤੇ ਗਿਆਨ-ਧਿਆਨ ਨੂੰ ਇਸ਼ਨਾਨ,

ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ ॥
ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ ॥
ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ ॥੧॥

ਮਹਲਾ ੩ ॥
ਨਉਮੀ ਨੇਮੁ ਸਚੁ ਜੇ ਕਰੈ ॥ ਕਾਮ ਕ੍ਰੋਧੁ ਤ੍ਰਿਸਨਾ ਉਚਰੈ ॥
ਦਸਮੀ ਦਸੇ ਦੁਆਰ ਜੇ ਠਾਕੈ ਏਕਾਦਸੀ ਏਕੁ ਕਰਿ ਜਾਣੈ ॥
ਦੁਆਦਸੀ ਪੰਚ ਵਸਗਤਿ ਕਰਿ ਰਾਖੈ ਤਉ ਨਾਨਕ ਮਨੁ ਮਾਨੈ ॥
ਐਸਾ ਵਰਤੁ ਰਹੀਜੈ ਪਾਡੇ ਹੋਰ ਬਹੁਤੁ ਸਿਖ ਕਿਆ ਦੀਜੈ ॥੨॥

ਪਉੜੀ ॥
ਭੂਪਤਿ ਰਾਜੇ ਰੰਗ ਰਾਇ ਸੰਚਹਿ ਬਿਖੁ ਮਾਇਆ ॥
ਕਰਿ ਕਰਿ ਹੇਤੁ ਵਧਾਇਦੇ ਪਰ ਦਰਬੁ ਚੁਰਾਇਆ ॥
ਪੁਤ੍ਰ ਕਲਤ੍ਰ ਨ ਵਿਸਹਹਿ ਬਹੁ ਪ੍ਰੀਤਿ ਲਗਾਇਆ ॥
ਵੇਖਦਿਆ ਹੀ ਮਾਇਆ ਧੁਹਿ ਗਈ ਪਛੁਤਹਿ ਪਛੁਤਾਇਆ ॥
ਜਮ ਦਰਿ ਬਧੇ ਮਾਰੀਅਹਿ ਨਾਨਕ ਹਰਿ ਭਾਇਆ ॥੨੧॥

ਸਲੋਕ ਮਃ ੧ ॥
ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥
ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥
ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥
ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥

ਮਃ ੧ ॥
ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨੀ ॥
ਮਨਿ ਅੰਧੈ ਊਂਧੈ ਕਵਲਿ ਦਿਸਨਿ੍ ਖਰੇ ਕਰੂਪ ॥
ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ ॥
ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ ॥
ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥
ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥੨॥*

ਪਉੜੀ ॥
ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ ॥
ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ ॥

---

* ਇਹ ਸ਼ਲੋਕ ਕੁਝ ਪਾਠਾਂਤਰ ਸਹਿਤ ਪੰਨਾ 1411 ਉਪਰ ਵੀ ਦਰਜ ਹੈ।

ਦਇਆ ਨੂੰ ਇਸ਼ਟ-ਦੇਵ, ਖਿਮਾਸ਼ੀਲਤਾ ਨੂੰ ਜਪ ਕਰਨ ਦੀ ਮਾਲਾ (ਬਣਾਇਆ ਹੈ) ਉਹ ਮਨੁੱਖ ਸ੍ਰੇਸ਼ਠ ਹਨ। (ਜਿਨ੍ਹਾਂ ਨੇ) (ਜੀਵਨ-)ਜੁਗਤ ਨੂੰ ਧੋਤੀ, ਸੁਰਤਿ ਨੂੰ ਚੌਕਾ, ਕਰਣੀ ਨੂੰ ਤਿਲਕ ਵਜੋਂ ਲਗਾਇਆ ਹੈ (ਅਤੇ ਜਿਨ੍ਹਾਂ ਦਾ) ਪ੍ਰੇਮ ਹੀ ਭੋਜਨ ਹੈ, ਨਾਨਕ (ਦਾ ਕਥਨ ਹੈ ਕਿ ਉਹ) ਕਈਆਂ ਵਿਚੋਂ ਕੋਈ ਵਿਰਲਾ ਹੀ ਹੁੰਦਾ ਹੈ।੧।

**ਮਹਲਾ ੩ :** ਜੇ (ਕੋਈ ਮਨੁੱਖ) ਸੱਚ ਧਾਰਣ ਕਰਨ ਦੇ ਨੇਮ ਨੂੰ ਨੌਮੀ (ਦਾ ਵਰਤ) ਬਣਾਏ ਅਤੇ ਕਾਮ, ਕ੍ਰੋਧ ਅਤੇ ਤ੍ਰਿਸ਼ਨਾ ਨੂੰ ਖਾ ਜਾਏ (ਉਚਰੈ)। ਜੇ ਦਸਾਂ ਦੁਆਰਾਂ/ਗੋਲਕਾਂ ਨੂੰ ਰੋਕਣਾ ਹੀ ਦਸਮੀ (ਦਾ ਵਰਤ ਸਮਝੇ) ਅਤੇ ਏਕਾਦਸੀ (ਦੇ ਵਰਤ ਵਜੋਂ) ਇਕ ਪਰਮਾਤਮਾ ਨੂੰ (ਸਰਬਤ੍ਰ) ਵਿਆਪਕ ਸਮਝੇ। ਦੁਆਦਸੀ (ਦੇ ਵਰਤ ਦੀ ਥਾਂ) ਪੰਜ (ਵਿਕਾਰਾਂ ਨੂੰ) ਵਸ ਵਿਚ ਰਖੇ, ਨਾਨਕ (ਦਾ ਕਥਨ ਹੈ ਕਿ) ਤਦ ਮਨ ਪਤੀਜਦਾ ਹੈ। ਹੇ ਪਾਂਡੇ! (ਜੇ) ਅਜਿਹਾ ਵਰਤ ਰਖ ਲਿਆ ਜਾਏ, (ਤਾਂ) ਹੋਰ ਬਹੁਤ ਸਿਖਿਆ ਕਿਸ ਲਈ ਦਿੱਤੀ ਜਾਏ?।੨।

**ਪਉੜੀ :** ਭੂਮੀ-ਪਤੀ, ਰਾਜੇ, ਕੰਗਾਲ, ਰਜਵਾੜੇ (ਸਭ) ਮਾਇਆ ਰੂਪ ਵਿਸ਼ ਇਕੱਠੀ ਕਰਦੇ ਹਨ। (ਉਹ ਮਾਇਆ) ਇਕੱਠੀ ਕਰ ਕਰ ਕੇ (ਉਸ ਨਾਲ) ਹਿਤ ਵਧਾਉਂਦੇ ਹਨ ਅਤੇ ਪਰਾਇਆ ਧਨ ਚੁਰਾਉਂਦੇ ਹਨ। (ਉਹ ਮਾਇਆ ਨਾਲ) ਬਹੁਤ ਪ੍ਰੀਤ ਲਗਾਉਂਦੇ ਹਨ ਅਤੇ ਪੁੱਤਰ, ਇਸਤਰੀ 'ਤੇ ਵੀ ਵਿਸਾਹ ਨਹੀਂ ਕਰਦੇ। ਵੇਖਦਿਆਂ ਹੀ ਮਾਇਆ ਛਲ ਜਾਂਦੀ ਹੈ (ਅਤੇ ਉਹ) ਪਿਛੋਂ ਪਛਤਾਉਂਦੇ ਹਨ। (ਉਹ) ਜਮ ਕੇ ਦਰ ਉਪਰ ਬੰਨ੍ਹ ਕੇ ਮਾਰੇ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੂੰ (ਇਸੇ ਤਰ੍ਹਾਂ ਹੀ) ਚੰਗਾ ਲਗਦਾ ਹੈ।੨੧।

**ਸਲੋਕ ਮ.੧ :** ਗਿਆਨ ਤੋਂ ਸਖਣਾ (ਪੁਜਾਰੀ) ਗੀਤ/ਬਿਸ਼ਨਪਦੇ ਗਾਉਂਦਾ ਹੈ। ਭੁਖਾ ਮੁੱਲਾ ਘਰ ਵਿਚ ਹੀ ਮਸਜਿਦ ਬਣਾ ਲੈਂਦਾ ਹੈ। ਮਖਟੂ ਹੋਇਆ (ਵਿਅਕਤੀ) ਕੰਨ ਪੜਵਾ ਕੇ (ਜੋਗੀ ਬਣ ਜਾਂਦਾ ਹੈ)। (ਕੋਈ) ਹੋਰ ਫ਼ਕੀਰੀ ਕਰਦਾ ਹੈ ਅਤੇ (ਆਪਣੇ) ਜਾਤਿ-ਗਤ (ਸੰਬੰਧ) ਛਡ ਦਿੰਦਾ ਹੈ। (ਜੋ ਵਿਅਕਤੀ ਆਪਣੇ ਆਪ ਨੂੰ) ਗੁਰੂ ਅਥਵਾ ਪੀਰ ਸਦਵਾਉਂਦਾ ਹੈ ਅਤੇ (ਫਿਰ ਲੋਕਾਂ ਦੇ ਘਰਾਂ ਵਿਚੋਂ) ਮੰਗਣ ਜਾਂਦਾ ਹੈ, ਉਸ ਦੇ ਬਿਲਕੁਲ ਪੈਰੀਂ ਨਹੀਂ ਲਗਣਾ ਚਾਹੀਦਾ। ਨਾਨਕ (ਦਾ ਕਥਨ ਹੈ ਕਿ ਜੋ) ਘਾਲ-ਕਮਾਈ ਕਰਕੇ ਖਾਉਂਦਾ ਹੈ ਅਤੇ (ਹੋਰਨਾਂ ਲੋੜਵੰਦਾਂ ਨੂੰ) ਕੁਝ ਹੱਥੋਂ ਦਿੰਦਾ ਹੈ, ਉਹੀ (ਵਿਅਕਤੀ ਅਧਿਆਤਮਿਕ) ਮਾਰਗ ਨੂੰ ਪਛਾਣਦਾ ਹੈ।੧।

**ਮ. ੧ :** ਜੋ (ਵਿਅਕਤੀ) ਮਨ ਕਰਕੇ ਅਤਿ ਮੂਰਖ (*ਅੰਧੇ ਕੂਪ*) ਹਨ, (ਉਹ) ਕਹੇ ਜਾਣ 'ਤੇ ਵੀ (ਆਪਣੀ) ਮਰਯਾਦਾ ਨਹੀਂ ਸਮਝਦੇ। ਮਨ ਵਜੋਂ ਅੰਨ੍ਹੇ (ਅਗਿਆਨੀ) ਹੋਣ ਕਰਕੇ (ਉਨ੍ਹਾਂ ਦਾ ਹਿਰਦੇ ਰੂਪ) ਕਮਲ ਉਲਟਾ ਹੁੰਦਾ ਹੈ ਅਤੇ ਬਹੁਤ ਕੁਰੂਪ ਦਿਸਦੇ ਹਨ। ਕਈ (ਸਾਧਕ ਉਪਦੇਸ਼ ਦੀ ਗੱਲ) ਕਹਿਣਾ ਜਾਣਦੇ ਹਨ ਅਤੇ ਕਹੇ ਹੋਏ ਨੂੰ ਸਮਝਦੇ ਹਨ, ਉਹ ਮਨੁੱਖ ਸੂਝਵਾਨ ਅਤੇ ਸਰੂਪਵਾਨ ਹਨ। ਕਈਆਂ ਦੀ ਨਾਦ, ਵੇਦ ਅਤੇ ਰਾਗ ਦੇ ਰਸ ਵਿਚ (ਰੁਚੀ) ਨਹੀਂ ਹੁੰਦੀ ਅਤੇ ਮਿਠੇ-ਕਸੈਲੇ ਰਸਾਂ ਨੂੰ ਵੀ ਨਹੀਂ ਜਾਣਦੇ। ਕਈਆਂ ਨੂੰ ਨ ਸੂਝ ਹੁੰਦੀ ਹੈ, ਨ ਬੁੱਧੀ ਅਤੇ ਨ ਹੀ ਅਕਲ ਦੀ ਸਾਰ (ਰਖਦੇ ਹਨ, ਅਤੇ ਉਨ੍ਹਾਂ ਨੂੰ) ਅੱਖਰ-ਬੋਧ ਵੀ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਉਹ ਮਨੁੱਖ, ਜੋ ਬਿਨਾ ਗੁਣਾਂ ਦੇ ਹੀ ਹੰਕਾਰ ਕਰਦੇ ਹਨ, (ਅਸਲੋਂ) ਖੋਤੇ ਹਨ।੨।

**ਪਉੜੀ :** ਗੁਰਮੁਖ (ਸਾਧਕ) ਦਾ ਧਨ, ਸੰਪੱਤੀ ਅਤੇ ਦੌਲਤ ਸਭ ਕੁਝ ਪਵਿਤਰ ਹੈ। ਜੋ ਹਰਿ ਦੇ ਨਾਂ 'ਤੇ ਖ਼ਰਚਦੇ ਹਨ ਅਤੇ (ਦਾਨ) ਦੇ ਕੇ ਸੁਖ ਅਨੁਭਵ ਕਰਦੇ ਹਨ। ਜੋ ਹਰਿ ਦੇ ਨਾਮ ਦੀ ਆਰਾਧਨਾ ਕਰਦੇ

ਜੋ ਹਰਿ ਨਾਮੁ ਧਿਆਇਦੇ ਤਿਨ ਤੋਟਿ ਨ ਆਇਆ ॥
ਗੁਰਮੁਖਾਂ ਨਦਰੀ ਆਵਦਾ ਮਾਇਆ ਸੁਟਿ ਪਾਇਆ ॥
ਨਾਨਕ ਭਗਤਾਂ ਹੋਰੁ ਚਿਤਿ ਨ ਆਵਈ ਹਰਿ ਨਾਮਿ ਸਮਾਇਆ ॥੨੨॥

ਸਲੋਕ ਮਃ ੪ ॥
ਸਤਿਗੁਰੁ ਸੇਵਨਿ ਸੇ ਵਡਭਾਗੀ ॥ ਸਚੈ ਸਬਦਿ ਜਿਨ੍ਾ ਏਕ ਲਿਵ ਲਾਗੀ ॥
ਗਿਰਹ ਕੁਟੰਬ ਮਹਿ ਸਹਜਿ ਸਮਾਧੀ ॥ ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ ॥੧॥

ਮਃ ੪ ॥
ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ ॥
ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ ॥
ਸਤਿਗੁਰੁ ਪਿਆਰਾ ਨ ਲਗਈ ਮਨਹਠਿ ਆਵੈ ਜਾਇ ॥
ਜੇ ਇਕ ਵਿਖ ਅਗਾਹਾ ਭਰੇ ਤਾਂ ਦਸ ਵਿਖਾਂ ਪਿਛਾਹਾ ਜਾਇ ॥
ਸਤਿਗੁਰ ਕੀ ਸੇਵਾ ਚਾਕਰੀ ਜੇ ਚਲਹਿ ਸਤਿਗੁਰ ਭਾਇ ॥
ਆਪੁ ਗਵਾਇ ਸਤਿਗੁਰੂ ਨੋ ਮਿਲੈ ਸਹਜੇ ਰਹੈ ਸਮਾਇ ॥
ਨਾਨਕ ਤਿਨ੍ਾ ਨਾਮੁ ਨ ਵੀਸਰੈ ਸਚੇ ਮੇਲਿ ਮਿਲਾਇ ॥੨॥

ਪਉੜੀ ॥
ਖਾਨ ਮਲੂਕ ਕਹਾਇਦੇ ਕੋ ਰਹਣੁ ਨ ਪਾਈ ॥
ਗੜ੍ ਮੰਦਰ ਗਚ ਗੀਰੀਆ ਕਿਛੁ ਸਾਥਿ ਨ ਜਾਈ ॥
ਸੋਇਨ ਸਾਖਤਿ ਪਉਣ ਵੇਗ ਧ੍ਰਿਗੁ ਧ੍ਰਿਗੁ ਚਤੁਰਾਈ ॥
ਛਤੀਹ ਅੰਮ੍ਰਿਤ ਪਰਕਾਰ ਕਰਹਿ ਬਹੁ ਮੈਲੁ ਵਧਾਈ ॥
ਨਾਨਕ ਜੋ ਦੇਵੈ ਤਿਸਹਿ ਨ ਜਾਣਨ੍ਹੀ ਮਨਮੁਖਿ ਦੁਖੁ ਪਾਈ ॥੨੩॥

ਸਲੋਕ ਮਃ ੩ ॥
ਪੜ੍ਹਿ ਪੜ੍ਹਿ ਪੰਡਿਤ ਮੋੁਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ ॥
ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ ॥
ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ ॥
ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ ॥
ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ ॥੧॥

ਮਃ ੩ ॥
ਨਾਂਗੇ ਆਵਣਾ ਨਾਂਗੇ ਜਾਣਾ ਹਰਿ ਹੁਕਮੁ ਪਾਇਆ ਕਿਆ ਕੀਜੈ ॥
ਜਿਸ ਕੀ ਵਸਤੁ ਸੋਈ ਲੈ ਜਾਇਗਾ ਰੋਸੁ ਕਿਸੈ ਸਿਉ ਕੀਜੈ ॥
ਗੁਰਮੁਖਿ ਹੋਵੈ ਸੁ ਭਾਣਾ ਮੰਨੇ ਸਹਜੇ ਹਰਿ ਰਸੁ ਪੀਜੈ ॥

ਹਨ, ਉਨ੍ਹਾਂ ਨੂੰ ਕਦੀ ਘਾਟ ਮਹਿਸੂਸ ਨਹੀਂ ਹੁੰਦੀ। ਗੁਰਮੁਖਾਂ ਨੂੰ (ਪ੍ਰਭੂ) ਦਿਸਦਾ ਹੈ, (ਇਸ ਲਈ ਉਹ) ਮਾਇਆ ਦਾ ਤਿਆਗ ਕਰ ਦਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਭਗਤਾਂ ਨੂੰ (ਪ੍ਰਭੂ ਦੇ ਨਾਮ ਤੋਂ ਭਿੰਨ) ਹੋਰ ਕੁਝ ਵੀ ਚਿਤ ਵਿਚ ਨਹੀਂ ਆਉਂਦਾ, (ਉਹ) ਹਰਿ ਦੇ ਨਾਮ ਵਿਚ ਹੀ ਸਮਾਏ ਰਹਿੰਦੇ ਹਨ।੨੨।

**ਸਲੋਕ ਮ. ੪ :** (ਜੋ ਵਿਅਕਤੀ) ਸਤਿਗੁਰੂ ਨੂੰ ਸੇਵਦੇ ਹਨ, ਉਹ ਵਡਿਆਂ ਭਾਗਾਂ ਵਾਲੇ ਹਨ। ਜਿਨ੍ਹਾਂ ਦੀ ਸੱਚੇ ਸ਼ਬਦ ਦੁਆਰਾ ਇਕ (ਪ੍ਰਭੂ) ਵਿਚ ਲਿਵ ਲਗੀ ਰਹਿੰਦੀ ਹੈ, ਉਹ ਗ੍ਰਿਹਸਥ ਅਤੇ ਪਰਿਵਾਰ ਵਿਚ ਸਹਿਜ ਸਮਾਧੀ ਲਗਾਈ ਰਖਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ ਮਨੁੱਖ) ਨਾਮ ਵਿਚ ਰੰਗੇ ਹੋਏ ਹਨ, ਉਹ ਸੱਚੇ ਵੈਰਾਗੀ ਹਨ।੧।

**ਮ.੪ :** ਗਣਤੀਆਂ/ਲੇਖੇ ਗਿਣਨ ਨਾਲ ਸੇਵਾ ਨਹੀਂ ਹੋ ਸਕਦੀ ਅਤੇ ਨ ਹੀ ਕੀਤਾ (ਹੋਇਆ ਕਰਮ) ਪ੍ਰਵਾਨ ਚੜ੍ਹਦਾ ਹੈ। (ਜਿਸ ਵਿਅਕਤੀ ਨੂੰ) ਸ਼ਬਦ ਦਾ ਸੁਆਦ ਨਹੀਂ ਆਉਂਦਾ ਅਤੇ ਸੱਚੇ (ਪ੍ਰਭੂ) ਨਾਲ ਪ੍ਰੇਮ ਨਹੀਂ ਪੈਂਦਾ, (ਉਸ ਨੂੰ) ਸਤਿਗੁਰੂ ਪਿਆਰਾ ਨਹੀਂ ਲਗਦਾ, ਮਨ ਦੇ ਹਠ ਕਰਕੇ (ਉਹ ਸੰਸਾਰ ਵਿਚ) ਆਉਂਦਾ ਜਾਂਦਾ ਰਹਿੰਦਾ ਹੈ। ਜੇ (ਉਹ) ਇਕ ਕਦਮ (*ਵਿਖ*) ਅਗੇ ਵਲ ਚੁਕਦਾ ਹੈ, ਤਾਂ ਦਸ ਕਦਮ ਪਿਛੇ ਨੂੰ ਜਾਂਦਾ ਹੈ। ਸਤਿਗੁਰੂ ਦੀ ਸੇਵਾ ਅਤੇ ਚਾਕਰੀ (ਤਾਂ ਹੀ ਹੁੰਦੀ ਹੈ) ਜੇ ਸਤਿਗੁਰੂ ਦੇ ਭਾਣੇ ਵਿਚ ਚਲਿਆ ਜਾਏ। ਆਪਾ-ਭਾਵ ਖ਼ਤਮ ਕਰਕੇ (ਜੋ) ਸਤਿਗੁਰੂ ਨੂੰ ਮਿਲਦਾ ਹੈ, (ਉਹ) ਸਹਿਜ ਅਵਸਥਾ ਵਿਚ ਸਮਾਇਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੂੰ (ਪ੍ਰਭੂ ਦਾ) ਨਾਮ ਨਹੀਂ ਵਿਸਰਦਾ ਅਤੇ (ਉਹ) ਸੱਚੇ (ਪ੍ਰਭੂ) ਨਾਲ ਮਿਲੇ ਰਹਿੰਦੇ ਹਨ।੨।

**ਪਉੜੀ :** ਜੋ (ਆਪਣੇ ਆਪ ਨੂੰ) ਖ਼ਾਨ ਅਤੇ ਮਲਕ ਅਖਵਾਉਂਦੇ ਹਨ, (ਉਨ੍ਹਾਂ ਵਿਚੋਂ) ਕੋਈ ਵੀ (ਸੰਸਾਰ ਵਿਚ ਸਥਾਈ ਤੌਰ 'ਤੇ) ਰਹਿ ਨਹੀਂ ਸਕਦਾ। ਕਿਲ੍ਹੇ, ਮਹਲ, ਚੂਨੇ-ਗਚ ਇਮਾਰਤਾਂ ਵਿਚੋਂ ਕੁਝ ਵੀ ਨਾਲ ਨਹੀਂ ਜਾਂਦਾ। ਸੋਨੇ ਦੀਆਂ ਦੁਮਚੀਆਂ (*ਸਾਖਤਿ*) ਵਾਲੇ ਅਤੇ ਪੌਣ ਵਰਗੇ ਤੇਜ਼ (-ਰਫ਼ਤਾਰ ਘੋੜੇ) ਅਤੇ ਚਾਲਾਕੀ (ਸਭ ਕੁਝ) ਧਿਕਾਰਨਯੋਗ ਹੈ। (ਜੇ ਉਹ) ਛੱਤੀ ਪ੍ਰਕਾਰ ਦੇ ਉਤਮ/ ਸੁਆਦੀ (ਭੋਜਨ) ਕਰਦੇ ਹਨ, (ਤਾਂ ਵੀ) ਬਹੁਤ ਗੰਦਗੀ ਹੀ ਵਧਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜੋ (ਪ੍ਰਭੂ ਸਭ ਕੁਝ) ਦਿੰਦਾ ਹੈ, ਉਸ ਨੂੰ ਨਹੀਂ ਜਾਣਦੇ, (ਉਹ) ਮਨਮੁਖ ਦੁਖ ਪਾਉਂਦੇ ਰਹਿੰਦੇ ਹਨ।੨੩।

**ਸਲੋਕ ਮ.੩ :** ਪੰਡਿਤ ਅਤੇ ਮੁਨੀ (ਧਰਮ-ਗ੍ਰੰਥ) ਪੜ੍ਹ ਪੜ੍ਹ ਕੇ ਥਕ ਗਏ ਹਨ ਅਤੇ ਭੇਖਾਂ ਨੂੰ ਧਾਰਣ ਕਰਨ ਵਾਲੇ ਦੇਸ-ਦੇਸਾਂਤਰਾਂ ਵਿਚ ਘੁੰਮ ਘੁੰਮ ਕੇ ਹਾਰ ਗਏ ਹਨ। (ਉਹ ਲੋਕ) ਦ੍ਵੈਤ-ਭਾਵ (ਵਿਚ ਲਗੇ ਹੋਣ ਕਾਰਣ) ਕਦੇ ਨਾਮ ਪ੍ਰਾਪਤ ਨਹੀਂ ਕਰ ਸਕਦੇ, (ਉਨ੍ਹਾਂ ਨੂੰ) ਬਹੁਤ ਵੱਡਾ ਦੁਖ ਲਗਾ ਰਹਿੰਦਾ ਹੈ। ਮਾਇਆ ਦੇ ਵਪਾਰੀ ਮੂਰਖ ਅਤੇ ਅਗਿਆਨੀ (ਵਿਅਕਤੀ) ਤਿੰਨ ਗੁਣਾਂ (ਰਜੋ, ਸਤੋ, ਤਮੋ) ਨੂੰ ਹੀ ਸੇਵਦੇ ਰਹਿੰਦੇ ਹਨ। (ਉਨ੍ਹਾਂ ਦੇ) ਹਿਰਦੇ ਵਿਚ ਕਪਟ ਹੁੰਦਾ ਹੈ। (ਪਰ ਉਪਰੋਂ ਉਪਰੋਂ ਉਹ) ਮੂਰਖ ਪੇਟ ਭਰਨ ਲਈ (ਧਰਮ-ਗ੍ਰੰਥਾਂ ਦਾ) ਪਾਠ ਪੜ੍ਹਦੇ ਰਹਿੰਦੇ ਹਨ। ਜਿਨ੍ਹਾਂ ਨੇ (ਆਪਣੇ) ਅੰਦਰੋਂ ਹਉਮੈ ਦੂਰ ਕਰ ਦਿੱਤੀ ਹੁੰਦੀ ਹੈ ਅਤੇ ਸਤਿਗੁਰੂ ਦੀ ਸੇਵਾ ਵਿਚ ਲਗਦੇ ਹਨ, ਉਹ (ਆਤਮਿਕ) ਸੁਖ ਪ੍ਰਾਪਤ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ) ਇਕ ਨਾਮ ਹੀ ਪੜ੍ਹਨ ਅਤੇ ਗੁਣਨ ਯੋਗ ਹੈ (ਪਰ ਇਸ ਭੇਦ ਨੂੰ) ਕੋਈ ਵਿਚਾਰਵਾਨ ਹੀ ਸਮਝਦਾ ਹੈ।੧।

**ਮ. ੩ :** (ਸੰਸਾਰ ਵਿਚ ਹਰ ਇਕ ਨੇ) ਨੰਗਿਆ ਆਉਣਾ ਹੈ ਅਤੇ ਨੰਗਿਆ ਹੀ ਜਾਣਾ ਹੈ। ਹਰਿ ਨੇ (ਅਜਿਹਾ) ਹੀ ਹੁਕਮ ਵਰਤਾ ਰਖਿਆ ਹੈ, (ਫਿਰ ਭਲਾ) ਕੀ ਕੀਤਾ ਜਾ ਸਕਦਾ ਹੈ? ਜਿਸ ਦੀ (ਜਿੰਦ ਰੂਪ) ਵਸਤੂ ਹੈ, ਉਹੀ (ਪ੍ਰਭੂ ਇਸ ਨੂੰ) ਲੈ ਜਾਏਗਾ, (ਫਿਰ) ਰੋਸਾ ਕਿਸੇ ਨਾਲ ਕਰੀਏ? (ਜੋ) ਗੁਰਮੁਖ

ਨਾਨਕ ਸੁਖਦਾਤਾ ਸਦਾ ਸਲਾਹਿਹੁ ਰਸਨਾ ਰਾਮੁ ਰਵੀਜੈ ॥੨॥

ਪਉੜੀ ॥
ਗੜ੍ਹਿ ਕਾਇਆ ਸੀਗਾਰ ਬਹੁ ਭਾਂਤਿ ਬਣਾਈ ॥ਰੰਗ ਪਰੰਗ ਕਤੀਫਿਆ ਪਹਿਰਹਿ ਧਰਮਾਈ॥
ਲਾਲ ਸੁਪੇਦ ਦੁਲੀਚਿਆ ਬਹੁ ਸਭਾ ਬਣਾਈ॥ ਦੁਖੁ ਖਾਣਾ ਦੁਖੁ ਭੋਗਣਾ ਗਰਬੈ ਗਰਬਾਈ ॥
ਨਾਨਕ ਨਾਮੁ ਨ ਚੇਤਿਓ ਅੰਤਿ ਲਏ ਛਡਾਈ ॥੨੪॥

ਸਲੋਕ ਮਃ ੩ ॥
ਸਹਜੇ ਸੁਖਿ ਸੁਤੀ ਸਬਦਿ ਸਮਾਇ ॥ ਆਪੇ ਪ੍ਰਭਿ ਮੇਲਿ ਲਈ ਗਲਿ ਲਾਇ ॥
ਦੁਬਿਧਾ ਚੂਕੀ ਸਹਜਿ ਸੁਭਾਇ ॥ਅੰਤਰਿ ਨਾਮੁ ਵਸਿਆ ਮਨਿ ਆਇ ॥
ਸੇ ਕੰਠਿ ਲਾਏ ਜਿ ਭੰਨਿ ਘੜਾਇ ॥ ਨਾਨਕ ਜੋ ਧੁਰਿ ਮਿਲੇ ਸੇ ਹੁਣਿ ਆਣਿ ਮਿਲਾਇ ॥੧॥

ਮਃ ੩ ॥
ਜਿਨ੍ਹੀ ਨਾਮੁ ਵਿਸਾਰਿਆ ਕਿਆ ਜਪੁ ਜਾਪਹਿ ਹੋਰਿ॥
ਬਿਸਟਾ ਅੰਦਰਿ ਕੀਟ ਸੇ ਮੁਠੇ ਧੰਧੈ ਚੋਰਿ ॥
ਨਾਨਕ ਨਾਮੁ ਨ ਵੀਸਰੈ ਝੂਠੇ ਲਾਲਚ ਹੋਰਿ ॥੨॥

ਪਉੜੀ ॥
ਨਾਮੁ ਸਲਾਹਨਿ ਨਾਮੁ ਮੰਨਿ ਅਸਥਿਰੁ ਜਗਿ ਸੋਈ ॥
ਹਿਰਦੈ ਹਰਿ ਹਰਿ ਚਿਤਵੈ ਦੂਜਾ ਨਹੀ ਕੋਈ ॥
ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ ॥
ਗੁਰਮੁਖਿ ਜਨਮੁ ਸਕਾਰਥਾ ਨਿਰਮਲੁ ਮਲੁ ਖੋਈ ॥
ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ ॥੨੫॥

ਸਲੋਕੁ ਮਃ ੩ ॥
ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ ॥
ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨ੍ਹੀ ਉਪਰਿ ਚੋਰ ॥੧॥

ਮਃ ੫ ॥
ਧਰਤਿ ਸੁਹਾਵੜੀ ਆਕਾਸੁ ਸੁਹੰਦਾ ਜਪੰਦਿਆ ਹਰਿ ਨਾਉ ॥
ਨਾਨਕ ਨਾਮ ਵਿਹੂਣਿਆ ਤਿਨ੍ ਤਨ ਖਾਵਹਿ ਕਾਉ ॥੨॥

ਪਉੜੀ ॥
ਨਾਮੁ ਸਲਾਹਨਿ ਭਾਉ ਕਰਿ ਨਿਜ ਮਹਲੀ ਵਾਸਾ ॥
ਓਇ ਬਾਹੁੜਿ ਜੋਨਿ ਨ ਆਵਨੀ ਫਿਰਿ ਹੋਹਿ ਨ ਬਿਨਾਸਾ ॥
ਹਰਿ ਸੇਤੀ ਰੰਗਿ ਰਵਿ ਰਹੇ ਸਭ ਸਾਸ ਗਿਰਾਸਾ ॥
ਹਰਿ ਕਾ ਰੰਗੁ ਕਦੇ ਨ ਉਤਰੈ ਗੁਰਮੁਖਿ ਪਰਗਾਸਾ ॥

ਹੁੰਦਾ ਹੈ, ਉਹ ਭਾਣਾ ਮੰਨਦਾ ਹੈ ਅਤੇ ਸਹਿਜ ਸੁਭਾ ਹਰਿ ਦਾ (ਨਾਮ-)ਰਸ ਪਾਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਸੁਖ ਦੇਣ ਵਾਲੇ (ਪ੍ਰਭੂ ਨੂੰ) ਹਮੇਸ਼ਾ ਸਲਾਹੁੰਦੇ ਰਹੋ ਅਤੇ ਜੀਭ ਨਾਲ ਰਾਮ-(ਨਾਮ) ਜਪਦੇ ਰਹੋ।੨।

**ਪਉੜੀ :** ਮਾਇਆਧਾਰੀ (ਵਿਅਕਤੀ) ਸ਼ਰੀਰ ਰੂਪ ਕਿਲ੍ਹੇ ਉਪਰ ਬਹੁਤ ਤਰ੍ਹਾਂ ਦੀ ਸਾਜ-ਸਜਾਵਟ ਬਣਾਈ ਰਖਦੇ ਹਨ, ਰੰਗ-ਬਰੰਗੇ ਰੇਸ਼ਮੀ ਬਸਤ੍ਰ (*ਕਤੀਫਿਆ*) ਪਹਿਨਦੇ ਹਨ। ਲਾਲ ਅਤੇ ਸਫ਼ੈਦ ਗਲੀਚਿਆਂ (ਉਪਰ ਬੈਠ ਕੇ) ਬਹੁਤ ਸਭਾਵਾਂ ਆਯੋਜਿਤ ਕਰਦੇ ਹਨ। (ਉਨ੍ਹਾਂ ਦਾ) ਖਾਣਾ ਅਤੇ ਭੋਗਣਾ (ਸਭ) ਦੁਖ ਹੀ ਦੁਖ ਹੈ, (ਉਹ ਸਦਾ) ਹੰਕਾਰ ਵਿਚ ਆਕੜੇ ਹੀ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੇ) ਨਾਮ ਨੂੰ ਨਹੀਂ ਸਿਮਰਿਆ (ਜੋ) ਅੰਤ ਵੇਲੇ (ਜਮਦੂਤਾਂ ਤੋਂ) ਛੁੜਾਉਂਦਾ ਹੈ।੨੪।

**ਸਲੋਕ ਮ.੩ :** (ਜੀਵ-ਇਸਤਰੀ) ਸ਼ਬਦ ਵਿਚ ਸਮਾ ਕੇ ਸਹਿਜ ਭਾਵ ਨਾਲ ਸੁਖ-ਪੂਰਵਕ ਸੌਂ ਗਈ ਹੈ। (ਉਸ ਨੂੰ) ਪ੍ਰਭੂ ਨੇ ਆਪ ਹੀ ਗਲ ਨਾਲ ਲਗਾ ਕੇ ਮੇਲ ਲਿਆ ਹੈ। ਸਹਿਜ ਸੁਭਾ ਹੀ (ਜੀਵ-ਇਸਤਰੀ ਦੀ) ਦੁਬਿਧਾ ਖ਼ਤਮ ਹੋ ਗਈ ਹੈ ਅਤੇ ਹਿਰਦੇ ਵਿਚ ਨਾਮ ਆ ਕੇ ਵਸ ਗਿਆ ਹੈ। ਜਿਨ੍ਹਾਂ ਦੇ (ਪਹਿਲਾਂ ਵਾਲੇ ਸਰੂਪ ਨੂੰ ਪ੍ਰਭੂ ਨੇ) ਤੋੜ ਕੇ (ਨਵੇਂ ਸਿਰਿਓਂ) ਘੜ ਦਿੱਤਾ ਹੈ, ਉਨ੍ਹਾਂ ਨੂੰ ਗਲ ਨਾਲ ਲਗਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਜੋ ਧੁਰ-ਦਰਗਾਹੋਂ (ਪਹਿਲਾਂ ਹੀ) ਮਿਲੇ ਹੋਏ ਸਨ, ਉਨ੍ਹਾਂ ਨੂੰ ਲਿਆ ਕੇ ਹੁਣ ਆਪਣੇ ਨਾਲ ਮਿਲਾ ਲਿਆ ਹੈ।੧।

**ਮ.੩ :** ਜਿਨ੍ਹਾਂ (ਵਿਅਕਤੀਆਂ) ਨੇ ਨਾਮ ਨੂੰ ਵਿਸਾਰਿਆ ਹੋਇਆ ਹੈ, (ਉਹ) ਹੋਰ ਜਪ ਕਿਸ ਲਈ ਜਪਦੇ ਹਨ ? (ਅਰਥਾਤ ਅਜਿਹਾ ਕਰਨ ਦਾ ਕੋਈ ਲਾਭ ਨਹੀਂ ਹੈ)। (ਜੋ ਸੰਸਾਰਿਕ) ਧੰਧਿਆਂ ਰੂਪੀ ਚੋਰਾਂ ਦੁਆਰਾ ਠਗੇ ਹੋਏ ਹਨ, ਉਹ ਗੰਦਗੀ ਵਿਚਲੇ ਕੀੜਿਆਂ ਵਰਗੇ ਹਨ। ਨਾਨਕ (ਦਾ ਕਥਨ ਹੈ ਕਿ) ਨਾਮ ਵਿਸਰਨਾ ਨਹੀਂ ਚਾਹੀਦਾ, (ਦੁਨੀਆ ਦੇ) ਹੋਰ ਲਾਲਚ (ਸਭ) ਝੂਠੇ ਹਨ।੨।

**ਪਉੜੀ :** (ਜੋ ਮਨੁੱਖ) ਨਾਮ ਨੂੰ ਸਲਾਹੁੰਦਾ ਹੈ, ਨਾਮ ਨੂੰ ਮੰਨਦਾ ਹੈ, ਉਹੀ ਜਗਤ ਵਿਚ ਸਥਿਰ ਹੈ। (ਉਹ) ਹਿਰਦੇ ਵਿਚ ਹਰਿ ਨੂੰ ਚੇਤੇ ਕਰਦਾ ਹੈ, ਦੂਜੇ ਨੂੰ ਕੋਈ (ਮਹੱਤਵ) ਨਹੀਂ ਦਿੰਦਾ। (ਉਹ) ਰੋਮ ਰੋਮ ਤੋਂ ਹਰਿ (ਦਾ ਨਾਮ) ਉਚਰਦਾ ਹੈ, ਛਿਣ ਛਿਣ ਵਿਚ ਉਸ ਹਰਿ (ਨੂੰ ਸਿਮਰਦਾ ਹੈ)। ਗੁਰਮੁਖ (ਸਾਧਕ) ਦਾ ਜਨਮ ਸਫਲ ਹੋ ਜਾਂਦਾ ਹੈ, ਮੈਲ ਦੇ ਉਤਰ ਜਾਣ ਨਾਲ (ਉਹ) ਪਵਿਤਰ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਮਨੁੱਖ) ਸਦਾ ਜੀਵਿਤ ਰਹਿਣ ਵਾਲੇ ਪੁਰਖ (ਪ੍ਰਭੂ) ਨੂੰ ਧਿਆਉਂਦਾ ਹੈ, (ਉਸ ਨੂੰ) ਅਮਰਤਾ ਵਾਲੀ ਪਦਵੀ (ਪ੍ਰਾਪਤ) ਹੋ ਜਾਂਦੀ ਹੈ।੨੫।

**ਸਲੋਕ ਮ. ੩ :** ਜਿਨ੍ਹਾਂ (ਵਿਅਕਤੀਆਂ) ਨੇ ਨਾਮ ਵਿਸਾਰ ਦਿੱਤਾ ਹੈ ਅਤੇ ਹੋਰ ਬਹੁਤ ਕਰਮ (-ਕਾਂਡ) ਕਰਦੇ ਹਨ, ਨਾਨਕ (ਦਾ ਕਥਨ ਹੈ ਕਿ ਉਹ) ਜਮਪੁਰੀ ਵਿਚ (ਇਸ ਤਰ੍ਹਾਂ) ਬੰਨ੍ਹੇ ਹੋਏ ਮਾਰੇ ਜਾਂਦੇ ਹਨ, ਜਿਵੇਂ ਸੰਨ੍ਹ ਉਪਰ (ਫੜਿਆ ਗਿਆ) ਚੋਰ (ਕੁਟਿਆ ਮਾਰਿਆ ਜਾਂਦਾ ਹੈ)।੧।

**ਮ.੫ :** ਹਰਿ ਦਾ ਨਾਮ ਸਿਮਰਨ ਵਾਲੇ (ਸਾਧਕਾਂ) ਨੂੰ ਧਰਤੀ ਸੋਹਣੀ ਲਗਦੀ ਹੈ ਅਤੇ ਆਕਾਸ਼ ਵੀ ਸੁੰਦਰ ਪ੍ਰਤੀਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਤੋਂ ਵਾਂਝੇ ਹਨ, ਉਨ੍ਹਾਂ ਦੇ ਸ਼ਰੀਰ ਨੂੰ (ਵਿਕਾਰਾਂ ਰੂਪ) ਕਾਂ ਖਾਉਂਦੇ ਹਨ।੨।

**ਪਉੜੀ :** (ਜੋ ਸਾਧਕ) ਪ੍ਰੇਮ-ਪੂਰਵਕ ਨਾਮ ਦੀ ਆਰਾਧਨਾ ਕਰਦੇ ਹਨ, (ਉਹ ਆਪਣੇ) ਨਿਜ ਘਰ (ਅਰਥਾਤ ਪ੍ਰਭੂ ਦੀ ਹਜ਼ੂਰੀ) ਵਿਚ ਨਿਵਾਸ ਪ੍ਰਾਪਤ ਕਰਦੇ ਹਨ। ਉਹ ਫਿਰ ਜੂਨਾਂ ਵਿਚ ਨਹੀਂ ਆਉਂਦੇ ਅਤੇ ਨ ਹੀ ਫਿਰ ਨਸ਼ਟ ਹੁੰਦੇ ਹਨ। (ਉਹ) ਸਭ ਸੁਆਸ ਅਤੇ ਗਿਰਾਸ (ਲੈਣ ਵੇਲੇ) ਹਰਿ ਨਾਲ (ਪ੍ਰੇਮ-)ਰੰਗ ਵਿਚ ਆਨੰਦਿਤ ਹੋਏ ਰਹਿੰਦੇ ਹਨ। (ਉਨ੍ਹਾਂ ਤੋਂ) ਹਰਿ ਦਾ (ਪ੍ਰੇਮ-)ਰੰਗ ਕਦੇ ਵੀ ਨਹੀਂ ਉਤਰਦਾ (ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ) ਗੁਰੂ ਦੁਆਰਾ (ਹਰਿ-ਨਾਮ ਦਾ) ਪ੍ਰਕਾਸ਼ ਹੋ ਜਾਂਦਾ ਹੈ।

ਓਇ ਕਿਰਪਾ ਕਰਿ ਕੈ ਮੇਲਿਅਨੁ ਨਾਨਕ ਹਰਿ ਪਾਸਾ ॥੨੬॥

ਸਲੋਕ ਮਃ ੩ ॥
ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ ॥
ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ ॥
ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ ॥
ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥
ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ ॥੧॥

ਮਃ ੩ ॥
ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ ॥
ਆਪੇ ਬਖਸੇ ਮੇਲਿ ਲਏ ਆਪਤੁ ਗਵਾਵੈ ॥
ਮਿਲਿਆ ਕਦੇ ਨ ਵੀਛੁੜੈ ਜੋਤੀ ਜੋਤਿ ਮਿਲਾਵੈ ॥
ਨਾਨਕ ਗੁਰ ਪਰਸਾਦੀ ਸੋ ਬੁਝਸੀ ਜਿਸੁ ਆਪਿ ਬੁਝਾਵੈ ॥੨॥

ਪਉੜੀ ॥
ਸਭੁ ਕੋ ਲੇਖੇ ਵਿਚਿ ਹੈ ਮਨਮੁਖੁ ਅਹੰਕਾਰੀ ॥
ਹਰਿ ਨਾਮੁ ਕਦੇ ਨ ਚੇਤਈ ਜਮਕਾਲੁ ਸਿਰਿ ਮਾਰੀ ॥
ਪਾਪ ਬਿਕਾਰ ਮਨੂਰ ਸਭਿ ਲਦੇ ਬਹੁ ਭਾਰੀ ॥
ਮਾਰਗੁ ਬਿਖਮੁ ਡਰਾਵਣਾ ਕਿਉ ਤਰੀਐ ਤਾਰੀ ॥
ਨਾਨਕ ਗੁਰਿ ਰਾਖੇ ਸੇ ਉਬਰੇ ਹਰਿ ਨਾਮਿ ਉਧਾਰੀ ॥੨੭॥

ਸਲੋਕ ਮਃ ੩ ॥
ਵਿਣੁ ਸਤਿਗੁਰ ਸੇਵੇ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ ॥
ਮੋਹ ਠਗਉਲੀ ਪਾਈਅਨੁ ਬਹੁ ਦੂਜੈ ਭਾਇ ਵਿਕਾਰ ॥
ਇਕਿ ਗੁਰ ਪਰਸਾਦੀ ਉਬਰੇ ਤਿਸੁ ਜਨ ਕਉ ਕਰਹਿ ਸਭਿ ਨਮਸਕਾਰ ॥
ਨਾਨਕ ਅਨਦਿਨੁ ਨਾਮੁ ਧਿਆਇ ਤੂ ਅੰਤਰਿ ਜਿਤੁ ਪਾਵਹਿ ਮੋਖ ਦੁਆਰ ॥੧॥

ਮਃ ੩ ॥
ਮਾਇਆ ਮੋਹਿ ਵਿਸਾਰਿਆ ਸਚੁ ਮਰਣਾ ਹਰਿ ਨਾਮੁ ॥
ਧੰਧਾ ਕਰਤਿਆ ਜਨਮੁ ਗਇਆ ਅੰਦਰਿ ਦੁਖੁ ਸਹਾਮੁ ॥
ਨਾਨਕ ਸਤਿਗੁਰੁ ਸੇਵਿ ਸੁਖੁ ਪਾਇਆ ਜਿਨ੍ ਪੂਰਬਿ ਲਿਖਿਆ ਕਰਾਮੁ ॥੨॥

ਪਉੜੀ ॥
ਲੇਖਾ ਪੜੀਐ ਹਰਿ ਨਾਮੁ ਫਿਰਿ ਲੇਖੁ ਨ ਹੋਈ ॥
ਪੁਛਿ ਨ ਸਕੈ ਕੋਇ ਹਰਿ ਦਰਿ ਸਦ ਢੋਈ ॥
ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ ॥
ਪੂਰੇ ਗੁਰ ਤੇ ਮਹਲੁ ਪਾਇਆ ਪਤਿ ਪਰਗਟੁ ਲੋਈ ॥
ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ ॥੨੮॥

ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੂੰ (ਪ੍ਰਭੂ ਨੇ) ਕ੍ਰਿਪਾ ਕਰਕੇ (ਆਪਣੇ ਨਾਲ) ਮੇਲ ਲਿਆ ਹੈ, (ਉਹ ਸਦਾ) ਹਰਿ ਦੇ ਪਾਸ ਹੀ (ਟਿਕੇ ਰਹਿੰਦੇ ਹਨ)।੨੬।

**ਸਲੋਕ ਮ. ੩ :** ਜਦ ਤਕ ਇਹ ਮਨ (ਮਾਇਆਵੀ) ਲਹਿਰਾਂ ਵਿਚ (ਫਸਿਆ ਹੋਇਆ) ਹੈ, (ਤਦ ਤਕ ਇਸ ਵਿਚ) ਬਹੁਤ ਹਉਮੈ ਅਤੇ ਹੰਕਾਰ ਹੁੰਦਾ ਹੈ। (ਇਸ ਨੂੰ) ਸ਼ਬਦ ਦਾ ਸੁਆਦ ਨਹੀਂ ਆਉਂਦਾ ਅਤੇ ਨਾਮ ਨਾਲ ਪਿਆਰ ਨਹੀਂ ਲਗਦਾ। ਉਸ ਦੀ (ਕੀਤੀ) ਸੇਵਾ ਵੀ ਪ੍ਰਵਾਨ ਨਹੀਂ ਚੜ੍ਹਦੀ ਅਤੇ ਖਪ ਖਪ ਕੇ ਖੁਆਰ ਹੁੰਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਸੇਵਕ ਉਸ ਨੂੰ ਹੀ ਕਿਹਾ ਜਾਂਦਾ ਹੈ ਜੋ (ਆਪਣਾ) ਸਿਰ ਉਤਾਰ ਕੇ (ਗੁਰੂ ਨੂੰ) ਅਰਪਿਤ ਕਰ ਦਿੰਦਾ ਹੈ। (ਉਹ) ਸਤਿਗੁਰੂ ਦਾ ਭਾਣਾ ਮੰਨ ਲੈਂਦਾ ਹੈ ਅਤੇ ਸ਼ਬਦ ਨੂੰ ਹਿਰਦੇ ਵਿਚ ਧਾਰਨ ਕਰੀ ਰਖਦਾ ਹੈ।੧।

**ਮ.੩ :** (ਸਹੀ ਰੂਪ ਵਿਚ) ਉਹੀ ਜਪ, ਤਪ, ਸੇਵਾ ਅਤੇ ਚਾਕਰੀ ਹੈ, ਜੋ ਪ੍ਰਭੂ ਨੂੰ ਚੰਗੀ ਲਗਦੀ ਹੈ। (ਹਰਿ) ਆਪ ਹੀ ਬਖ਼ਸ਼ ਕੇ (ਆਪਣੇ ਨਾਲ) ਮੇਲ ਲੈਂਦਾ ਹੈ ਅਤੇ (ਸੇਵਕ ਦੇ ਅੰਦਰੋਂ) ਆਪਾ-ਭਾਵ (*ਆਪਤੁ*) ਖ਼ਤਮ ਕਰ ਦਿੰਦਾ ਹੈ। (ਇਸ ਤਰ੍ਹਾਂ ਨਾਲ) ਮਿਲਿਆ (ਹੋਇਆ ਸਾਧਕ) ਕਦੇ ਵੀ ਵਿਛੜਦਾ ਨਹੀਂ ਹੈ, (ਉਹ ਆਪਣੀ ਜੀਵ-) ਜੋਤਿ ਨੂੰ (ਬ੍ਰਹਮ-) ਜੋਤਿ ਵਿਚ ਮਿਲਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਉਹ (ਸਾਧਕ ਵਾਸਤਵਿਕਤਾ ਨੂੰ) ਸਮਝਦਾ ਹੈ, ਜਿਸ ਨੂੰ (ਪ੍ਰਭੂ) ਆਪ ਸਮਝਾਉਂਦਾ ਹੈ।੨।

**ਪਉੜੀ :** ਹਰ ਕੋਈ ਪ੍ਰਭੂ ਦੇ ਲੇਖੇ ਵਿਚ ਹੈ (ਅਰਥਾਤ ਹੁਕਮ ਅਧੀਨ ਹੈ, ਪਰ) ਮਨਮੁਖ ਹੰਕਾਰ ਕਰਦਾ ਹੈ। (ਉਹ) ਹਰਿ-ਨਾਮ ਨੂੰ ਕਦੇ ਵੀ ਸਿਮਰਦਾ ਨਹੀਂ ਹੈ (ਜਿਸ ਕਰਕੇ) ਜਮਕਾਲ (ਉਸ ਦੇ) ਸਿਰ ਵਿਚ (ਸਟ) ਮਾਰਦਾ ਹੈ। (ਉਸ ਨੇ) ਸਭ ਪਾਪਾਂ ਅਤੇ ਵਿਕਾਰਾਂ ਦਾ ਮਨੂਰ (ਖੰਘਰ ਲੋਹਾ) ਰੂਪ ਬਹੁਤ ਭਾਰ ਲਦਿਆ ਹੁੰਦਾ ਹੈ। (ਉਸ ਦਾ ਅਗਲਾ) ਮਾਰਗ ਔਖਾ ਅਤੇ ਭਿਆਨਕ ਹੈ, (ਫਿਰ ਉਹ) ਕਿਵੇਂ ਪਾਰ ਲੰਘ ਸਕਦਾ ਹੈ? ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ) ਗੁਰੂ ਨੇ ਬਚਾ ਲਿਆ ਹੈ, ਉਹੀ ਤਰ ਸਕੇ ਹਨ, ਹਰਿ ਦੇ ਨਾਮ ਨੇ (ਉਨ੍ਹਾਂ ਦਾ) ਪਾਰ-ਉਤਾਰਾ ਕਰ ਦਿੱਤਾ ਹੈ।੨੭।

**ਸਲੋਕ ਮ.੩ :** ਸਤਿਗੁਰੂ ਨੂੰ ਸੇਵੇ ਬਿਨਾ ਸੁਖ ਨਹੀਂ (ਮਿਲਦਾ), ਬਾਰ ਬਾਰ ਮਰਨਾ ਅਤੇ ਜੰਮਣਾ ਪੈਂਦਾ ਹੈ। (ਪ੍ਰਭੂ ਨੇ ਉਨ੍ਹਾਂ ਨੂੰ) ਮੋਹ ਦੀ ਠਗ-ਬੂਟੀ (ਅਜਿਹੀ) ਪਾਈ ਹੋਈ ਹੈ ਕਿ (ਉਹ) ਦ੍ਵੈਤ-ਭਾਵ (ਵਿਚ ਪੈ ਕੇ) ਬਹੁਤ ਵਿਕਾਰ (ਕਰਦੇ ਹਨ)। ਕਈ ਗੁਰੂ ਦੀ ਕ੍ਰਿਪਾ ਨਾਲ ਉਧਰ ਜਾਂਦੇ ਹਨ। ਉਸ (ਉਧਰੇ ਹੋਏ) ਸੇਵਕ ਨੂੰ ਸਭ ਪ੍ਰਣਾਮ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਤੂੰ ਹਰ ਰੋਜ਼ (ਹਿਰਦੇ) ਵਿਚ ਨਾਮ ਦੀ ਆਰਾਧਨਾ ਕਰ, ਜਿਸ ਕਰਕੇ ਮੁਕਤੀ ਦਾ ਦੁਆਰ ਪ੍ਰਾਪਤ ਕਰ ਲਏਂ।੧।

**ਮ.੩ :** ਮਾਇਆ ਦੇ ਮੋਹ ਕਰਕੇ (ਮਨੁੱਖ ਨੇ) ਮੌਤ ਅਤੇ ਸੱਚੇ ਹਰਿ-ਨਾਮ ਨੂੰ ਵਿਸਾਰ ਦਿੱਤਾ ਹੈ। (ਮਾਇਆਵੀ) ਧੰਧੇ ਕਰਦਿਆਂ (ਉਸ ਦਾ) ਜਨਮ ਗੁਜ਼ਰ ਜਾਂਦਾ ਹੈ ਅਤੇ (ਹਿਰਦੇ) ਵਿਚ ਦੁਖ ਸਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੇ) ਸਤਿਗੁਰੂ ਦੀ ਸੇਵਾ ਕਰਕੇ ਸੁਖ ਪਾ ਲਿਆ ਹੈ ਜਿਨ੍ਹਾਂ (ਦੇ ਮੱਥੇ ਉਪਰ) ਪਹਿਲਾਂ (ਉਤਮ) ਕਰਮ ਲਿਖਿਆ ਹੁੰਦਾ ਹੈ।੨।

**ਪਉੜੀ :** (ਹੇ ਜਿਗਿਆਸੂ! ਜੇ) ਹਰਿ ਦੇ ਨਾਮ ਦਾ ਲੇਖਾ ਪੜ੍ਹੀਏ, (ਤਾਂ) ਫਿਰ (ਕੋਈ) ਲੇਖ (ਬਾਕੀ) ਨਹੀਂ ਰਹਿੰਦਾ। (ਉਸ ਸਾਧਕ ਤੋਂ) ਕੋਈ (ਲੇਖਾ) ਪੁਛ ਨਹੀਂ ਸਕਦਾ (ਕਿਉਂਕਿ ਉਸ ਨੂੰ) ਸਦਾ ਹਰਿ ਦੇ ਦਰ ਦਾ ਆਸਰਾ ਮਿਲਿਆ ਰਹਿੰਦਾ ਹੈ। (ਉਸ ਨੂੰ) ਜਮ-ਕਾਲ ਵੀ ਭੇਟਾ ਦੇ ਕੇ ਮਿਲਦਾ ਹੈ ਅਤੇ ਨਿਤ ਦਾ ਸੇਵਕ ਹੋ ਜਾਂਦਾ ਹੈ। ਪੂਰੇ ਗੁਰੂ ਤੋਂ (ਈਸ਼ਵਰੀ) ਠਿਕਾਣਾ ਪਾਈਦਾ ਹੈ ਅਤੇ ਲੋਕਾਂ ਵਿਚ ਪ੍ਰਤਿਸ਼ਠਾ ਪ੍ਰਗਟ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਉਹ ਪ੍ਰਭੂ ਮਿਲ ਪੈਂਦਾ ਹੈ, ਉਸ ਦੇ ਅੰਤਹਕਰਣ ਵਿਚ ਅਨਹਦ ਸ਼ਬਦ ਦੀ ਧੁਨੀ ਵਜਦੀ ਰਹਿੰਦੀ ਹੈ।੨੮।

ਸਲੋਕ ਮਃ ੩ ॥
ਗੁਰ ਕਾ ਕਹਿਆ ਜੇ ਕਰੇ ਸੁਖੀ ਹੂ ਸੁਖੁ ਸਾਰੁ ॥
ਗੁਰ ਕੀ ਕਰਣੀ ਭਉ ਕਟੀਐ ਨਾਨਕ ਪਾਵਹਿ ਪਾਰੁ ॥੧॥

ਮਃ ੩ ॥
ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ ॥
ਗੁਰ ਕੈ ਭਾਣੈ ਜੇ ਚਲੈ ਬਹੁੜਿ ਨ ਆਵਣੁ ਹੋਇ ॥
ਨਾਨਕ ਨਾਮਿ ਵਿਸਾਰਿਐ ਆਵਣ ਜਾਣਾ ਦੋਇ ॥੨॥

ਪਉੜੀ ॥
ਮੰਗਤ ਜਨੁ ਜਾਚੈ ਦਾਨੁ ਹਰਿ ਦੇਹੁ ਸੁਭਾਇ ॥
ਹਰਿ ਦਰਸਨ ਕੀ ਪਿਆਸ ਹੈ ਦਰਸਨਿ ਤ੍ਰਿਪਤਾਇ ॥
ਖਿਨੁ ਪਲੁ ਘੜੀ ਨ ਜੀਵਊ ਬਿਨੁ ਦੇਖੇ ਮਰਾਂ ਮਾਇ ॥
ਸਤਿਗੁਰਿ ਨਾਲਿ ਦਿਖਾਲਿਆ ਰਵਿ ਰਹਿਆ ਸਭ ਥਾਇ ॥
ਸੁਤਿਆ ਆਪਿ ਉਠਾਲਿ ਦੇਇ ਨਾਨਕ ਲਿਵ ਲਾਇ ॥੨੯॥

ਸਲੋਕ ਮਃ ੩ ॥
ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥
ਥਾਉ ਕੁਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ ॥
ਦਰਗਹ ਲੇਖਾ ਮੰਗੀਐ ਓਥੈ ਹੋਹਿ ਕੂੜਿਆਰ ॥
ਆਪੇ ਸ੍ਰਿਸਟਿ ਉਪਾਈਅਨੁ ਆਪਿ ਕਰੇ ਬੀਚਾਰੁ ॥
ਨਾਨਕ ਕਿਸ ਨੋ ਆਖੀਐ ਸਭੁ ਵਰਤੈ ਆਪਿ ਸਚਿਆਰੁ ॥੧॥

ਮਃ ੩ ॥
ਹਰਿ ਗੁਰਮੁਖਿ ਤਿਨ੍ਹੀ ਅਰਾਧਿਆ ਜਿਨ੍ਹ ਕਰਮਿ ਪਰਾਪਤਿ ਹੋਇ ॥
ਨਾਨਕ ਹਉ ਬਲਿਹਾਰੀ ਤਿਨ੍ਹ ਕਉ ਜਿਨ੍ਹ ਹਰਿ ਮਨਿ ਵਸਿਆ ਸੋਇ ॥੨॥

ਪਉੜੀ ॥
ਆਸ ਕਰੇ ਸਭੁ ਲੋਕੁ ਬਹੁ ਜੀਵਣੁ ਜਾਣਿਆ ॥
ਨਿਤ ਜੀਵਣ ਕਉ ਚਿਤੁ ਗੜ੍ਹ ਮੰਡਪ ਸਵਾਰਿਆ ॥
ਵਲਵੰਚ ਕਰਿ ਉਪਾਵ ਮਾਇਆ ਹਿਰਿ ਆਣਿਆ ॥
ਜਮਕਾਲੁ ਨਿਹਾਲੇ ਸਾਸ ਆਵ ਘਟੈ ਬੇਤਾਲਿਆ ॥
ਨਾਨਕ ਗੁਰ ਸਰਣਾਈ ਉਬਰੇ ਹਰਿ ਗੁਰ ਰਖਵਾਲਿਆ ॥੩੦॥

ਸਲੋਕ ਮਃ ੩ ॥
ਪੜਿ ਪੜਿ ਪੰਡਿਤ ਵਾਦੁ ਵਖਾਣਦੇ ਮਾਇਆ ਮੋਹ ਸੁਆਇ ॥
ਦੂਜੈ ਭਾਇ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥
ਜਿਨ੍ਹਿ ਕੀਤੇ ਤਿਸੈ ਨ ਸੇਵਨ੍ਹੀ ਦੇਦਾ ਰਿਜਕੁ ਸਮਾਇ ॥
ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵਹਿ ਜਾਇ ॥
ਜਿਨ ਕਉ ਪੂਰਬਿ ਲਿਖਿਆ ਸਤਿਗੁਰੁ ਮਿਲਿਆ ਤਿਨ ਆਇ ॥
ਅਨਦਿਨੁ ਨਾਮੁ ਧਿਆਇਦੇ ਨਾਨਕ ਸਚਿ ਸਮਾਇ ॥੧॥

**ਸਲੋਕ ਮ. ੩ :** ਜੇ (ਕੋਈ) ਗੁਰੂ ਦੇ ਕਹੇ (ਉਪਦੇਸ਼) ਅਨੁਸਾਰ (ਕਰਮ) ਕਰਦਾ ਹੈ, (ਤਾਂ ਉਸ ਨੂੰ) ਸੁਖਾਂ ਵਿਚੋਂ ਸ੍ਰੇਸ਼ਠ ਸੁਖ ਮਿਲਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਦਸੀ ਕਰਣੀ (ਨੂੰ ਕਮਾਉਣ ਨਾਲ ਸੰਸਾਰਿਕ) ਡਰ ਖ਼ਤਮ ਹੋ ਜਾਂਦਾ ਹੈ ਅਤੇ (ਭਵ-ਸਾਗਰੋਂ) ਪਾਰ ਲੰਘ ਜਾਈਦਾ ਹੈ।੧।

**ਮ.੩ :** ਸੱਚਾ ਨਾਮ ਕਦੇ ਪੁਰਾਣਾ ਨਹੀਂ ਹੁੰਦਾ ਅਤੇ ਨ ਹੀ ਮੈਲਾ ਹੁੰਦਾ ਹੈ। ਜੇ (ਕੋਈ) ਗੁਰੂ ਦੇ ਭਾਣੇ ਵਿਚ ਚਲਦਾ ਹੈ, (ਤਾਂ) ਫਿਰ ਜਨਮ ਧਾਰਣ ਕਰਨਾ ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ) ਨਾਮ ਨੂੰ ਵਿਸਾਰਨ ਨਾਲ ਆਉਣਾ ਜਾਣਾ (ਅਰਥਾਤ ਜੰਮਣਾ ਮਰਣਾ) ਦੋਵੇਂ (ਬਣੇ ਰਹਿੰਦੇ ਹਨ)।੨।

**ਪਉੜੀ :** (ਹੇ ਪਰਮਾਤਮਾ!) ਮੈਂ ਮੰਗਤਾ ਸੇਵਕ (ਇਕ) ਦਾਨ ਮੰਗਦਾ ਹਾਂ, ਹੇ ਹਰਿ! (ਉਹ ਦਾਨ) ਪ੍ਰੇਮ ਸਹਿਤ ਦਿਓ। (ਮੇਰੇ ਮਨ ਵਿਚ) ਹਰਿ ਦੇ ਦਰਸ਼ਨ ਦੀ ਪਿਆਸ ਹੈ ਅਤੇ ਦਰਸ਼ਨ (ਵੇਖਣ ਨਾਲ ਹੀ) ਤ੍ਰਿਪਤੀ ਹੁੰਦੀ ਹੈ। ਹੇ ਮਾਤਾ! (ਮੈਂ ਪ੍ਰਭੂ ਤੋਂ ਬਿਨਾ) ਇਕ ਛਿਣ, ਪਲ, ਘੜੀ ਲਈ ਵੀ ਜੀਉਂਦਾ ਨਹੀਂ ਰਹਿ ਸਕਦਾ, ਬਿਨਾ ਦੇਖੇ ਮਰਨ ਵਰਗਾ (ਹੋ ਜਾਂਦਾ ਹਾਂ)। ਸਤਿਗੁਰੂ ਨੇ (ਹਰਿ) ਅੰਗ-ਸੰਗ ਵਿਖਾ ਦਿੱਤਾ ਹੈ (ਜੋ) ਸਭ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਮਾਇਆ ਵਿਚ) ਸੁਤੇ ਹੋਇਆਂ ਨੂੰ ਉਠਾ ਕੇ (ਉਨ੍ਹਾਂ ਦੀ ਨਾਮ ਵਿਚ) ਲਿਵ ਲਗਾ ਦਿੰਦਾ ਹੈ।੨੯।

**ਸਲੋਕ ਮ. ੩ :** ਮਨਮੁਖ (ਵਿਅਕਤੀ ਹਰਿ-ਜਸ) ਬੋਲਣਾ ਨਹੀਂ ਜਾਣਦੇ (ਕਿਉਂਕਿ) ਉਨ੍ਹਾਂ ਦੇ ਹਿਰਦੇ ਵਿਚ ਕਾਮ, ਕ੍ਰੋਧ ਅਤੇ ਹੰਕਾਰ (ਭਰੇ ਹੁੰਦੇ ਹਨ)। (ਉਹ) ਥਾਂ ਕੁਥਾਂ ਨਹੀਂ ਜਾਣਦੇ ਅਤੇ ਸਦਾ ਵਿਕਾਰਾਂ ਬਾਰੇ ਸੋਚਦੇ ਰਹਿੰਦੇ ਹਨ। (ਜਦੋਂ ਈਸ਼ਵਰੀ) ਦਰਗਾਹ ਵਿਚ ਲੇਖਾ ਮੰਗਿਆ ਜਾਂਦਾ ਹੈ, (ਤਾਂ) ਉਥੇ (ਉਹ) ਝੂਠੇ ਸਾਬਤ ਹੁੰਦੇ ਹਨ। (ਪ੍ਰਭੂ) ਆਪ ਸ੍ਰਿਸ਼ਟੀ ਪੈਦਾ ਕਰਦਾ ਹੈ ਅਤੇ ਆਪ ਹੀ (ਉਸ ਬਾਰੇ) ਵਿਚਾਰ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਕਿਸ ਨੂੰ (ਕੁਝ) ਕਿਹਾ ਜਾਏ? (ਜਦ ਕਿ) ਸੱਚਾ ਪ੍ਰਭੂ ਆਪ ਹੀ ਸਰਬਤ੍ਰ ਵਰਤ ਰਿਹਾ ਹੈ।੧।

**ਮ.੩ :** ਉਨ੍ਹਾਂ ਗੁਰਮੁਖ (ਸਾਧਕਾਂ) ਨੇ ਹਰਿ ਨੂੰ ਆਰਾਧਿਆ ਹੈ, ਜਿਨ੍ਹਾਂ ਨੂੰ ਭਾਗਾਂ ਵਿਚ(ਅਜਿਹਾ ਕਰਨਾ) ਪ੍ਰਾਪਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਦੇ ਮਨ ਵਿਚ ਉਹ ਪਰਮਾਤਮਾ ਵਸਿਆ ਹੈ।੨।

**ਪਉੜੀ :** ਜੀਵਨ ਨੂੰ ਬਹੁਤ (ਲੰਬਾ) ਜਾਣ ਕੇ ਸਭ ਲੋਕ ਆਸਾਂ ਬੰਨ੍ਹਦੇ ਹਨ। ਨਿਤ ਜੀਉਂਦੇ ਰਹਿਣ ਲਈ (ਉਨ੍ਹਾਂ ਦਾ) ਚਿਤ ਕਰਦਾ ਹੈ, (ਇਸ ਲਈ) ਕਿਲ੍ਹੇ ਅਤੇ ਮੰਡਪ ਉਸਾਰਦੇ ਹਨ। ਕਈ ਠਗੀਆਂ (ਵਲਵੰਚ) ਵਾਲੇ ਉਪਾ ਕਰਕੇ (ਹੋਰਨਾਂ ਦਾ) ਧਨ ਚੁਰਾ ਲਿਆਉਂਦੇ ਹਨ। ਜਮਕਾਲ (ਉਨ੍ਹਾਂ ਦੇ) ਸੁਆਸਾਂ ਵਲ ਵੇਖਦਾ ਰਹਿੰਦਾ ਹੈ ਕਿ (ਇਸ) ਪ੍ਰੇਤ (ਰੂਪ ਮਨੁੱਖ) ਦੀ ਉਮਰ ਘਟਦੀ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਸ਼ਰਣ ਵਿਚ ਪੈ ਜਾਣ ਨਾਲ ਪਾਰ ਉਤਾਰਾ ਹੋ ਜਾਂਦਾ ਹੈ ਅਤੇ ਹਰਿ ਗੁਰੂ ਆਪ ਰਖਵਾਲਾ ਹੁੰਦਾ ਹੈ।੩੦।

**ਸਲੋਕ ਮ.੩ :** ਪੰਡਿਤ (ਧਰਮ ਸ਼ਾਸਤ੍ਰ) ਪੜ੍ਹ ਪੜ੍ਹ ਕੇ ਵਾਦ-ਵਿਵਾਦ ਕਰਦੇ ਹਨ, (ਇਹ ਸਭ ਕੁਝ) ਮਾਇਆ ਦੇ ਮੋਹ ਦਾ ਸੁਆਦ ਹੀ ਹੈ। ਦ੍ਵੈਤ-ਭਾਵ ਕਰਕੇ (ਪੰਡਿਤ ਨੇ) ਨਾਮ ਵਿਸਾਰ ਦਿੱਤਾ ਹੈ, (ਫਲਸਰੂਪ) ਮੂਰਖ ਮਨ ਨੂੰ ਸਜ਼ਾ ਮਿਲਦੀ ਹੈ। ਜਿਸ (ਪ੍ਰਭੂ) ਨੇ (ਉਨ੍ਹਾਂ ਨੂੰ) ਸਿਰਜਿਆ ਹੈ ਅਤੇ (ਜੋ) ਰੋਜ਼ੀ ਪਹੁੰਚਾਉਂਦਾ ਹੈ, ਉਸ ਨੂੰ ਸੇਵਦੇ ਨਹੀਂ ਹਨ। (ਉਨ੍ਹਾਂ ਦੇ) ਗਲ ਵਿਚੋਂ ਜਮ ਦੀ ਫਾਹੀ ਕਟੀਂਦੀ ਨਹੀਂ ਹੈ ਅਤੇ (ਉਹ) ਬਾਰ ਬਾਰ ਆਉਂਦੇ ਜਾਂਦੇ (ਅਰਥਾਤ ਜੰਮਦੇ ਮਰਦੇ) ਰਹਿੰਦੇ ਹਨ। ਜਿਨ੍ਹਾਂ ਦੇ (ਭਾਗਾਂ ਵਿਚ) ਪਹਿਲਾਂ ਤੋਂ ਲਿਖਿਆ ਹੁੰਦਾ ਹੈ, ਉਨ੍ਹਾਂ ਨੂੰ ਸਤਿਗੁਰੂ ਆ ਮਿਲਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਸਤਿਸਰੂਪ (ਪ੍ਰਭੂ) ਵਿਚ ਸਮਾ ਕੇ ਹਰ ਰੋਜ਼ ਨਾਮ ਨੂੰ ਧਿਆਉਂਦੇ ਹਨ।੧।

ਮਃ ੩ ॥
ਸਚੁ ਵਣਜਹਿ ਸਚੁ ਸੇਵਦੇ ਜਿ ਗੁਰਮੁਖਿ ਪੈਰੀ ਪਾਹਿ ॥
ਨਾਨਕ ਗੁਰ ਕੈ ਭਾਣੈ ਜੇ ਚਲਹਿ ਸਹਜੇ ਸਚਿ ਸਮਾਹਿ ॥੨॥

ਪਉੜੀ ॥
ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ ॥
ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ ॥
ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ ॥
ਓਨਾ ਸੋਗੁ ਵਿਜੋਗੁ ਨ ਵਿਆਪਈ ਹਰਿ ਭਾਣਾ ਭਾਇਆ ॥
ਨਾਨਕ ਹਰਿ ਸੇਤੀ ਸਦਾ ਰਵਿ ਰਹੇ ਧੁਰਿ ਲਏ ਮਿਲਾਇਆ ॥੩੧॥

ਸਲੋਕ ਮਃ ੩ ॥
ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥
ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ ॥
ਅੰਨ੍ਹੇ ਵਸਿ ਮਾਣਕੁ ਪਇਆ ਘਰਿ ਘਰਿ ਵੇਚਣ ਜਾਇ ॥
ਓਨਾ ਪਰਖ ਨ ਆਵਈ ਅਢੁ ਨ ਪਲੈ ਪਾਇ ॥
ਜੇ ਆਪਿ ਪਰਖ ਨ ਆਵਈ ਤਾਂ ਪਾਰਖੀਆ ਥਾਵਹੁ ਲਇਓੁ ਪਰਖਾਇ ॥
ਜੇ ਓਸੁ ਨਾਲਿ ਚਿਤੁ ਲਾਏ ਤਾਂ ਵਥੁ ਲਹੈ ਨਉ ਨਿਧਿ ਪਲੈ ਪਾਇ ॥
ਘਰਿ ਹੋਦੈ ਧਨਿ ਜਗੁ ਭੁਖਾ ਮੁਆ ਬਿਨੁ ਸਤਿਗੁਰ ਸੋਝੀ ਨ ਹੋਇ ॥
ਸਬਦੁ ਸੀਤਲੁ ਮਨਿ ਤਨਿ ਵਸੈ ਤਿਥੈ ਸੋਗੁ ਵਿਜੋਗੁ ਨ ਕੋਇ ॥
ਵਸਤੁ ਪਰਾਈ ਆਪਿ ਗਰਬੁ ਕਰੇ ਮੂਰਖੁ ਆਪੁ ਗਣਾਏ ॥
ਨਾਨਕ ਬਿਨੁ ਬੂਝੇ ਕਿਨੈ ਨ ਪਾਇਓ ਫਿਰਿ ਫਿਰਿ ਆਵੈ ਜਾਏ ॥੧॥

ਮਃ ੩ ॥
ਮਨਿ ਅਨਦੁ ਭਇਆ ਮਿਲਿਆ ਹਰਿ ਪ੍ਰੀਤਮੁ ਸਰਸੇ ਸਜਣ ਸੰਤ ਪਿਆਰੇ ॥
ਜੋ ਧੁਰਿ ਮਿਲੇ ਨ ਵਿਛੁੜਹਿ ਕਬਹੂ ਜਿ ਆਪਿ ਮੇਲੇ ਕਰਤਾਰੇ ॥
ਅੰਤਰਿ ਸਬਦੁ ਰਵਿਆ ਗੁਰੁ ਪਾਇਆ ਸਗਲੇ ਦੂਖ ਨਿਵਾਰੇ ॥
ਹਰਿ ਸੁਖਦਾਤਾ ਸਦਾ ਸਲਾਹੀ ਅੰਤਰਿ ਰਖਾਂ ਉਰ ਧਾਰੇ ॥
ਮਨਮੁਖੁ ਤਿਨ ਕੀ ਬਖੀਲੀ ਕਿ ਕਰੇ ਜਿ ਸਚੈ ਸਬਦਿ ਸਵਾਰੇ ॥
ਓਨਾ ਦੀ ਆਪਿ ਪਤਿ ਰਖਸੀ ਮੇਰਾ ਪਿਆਰਾ ਸਰਣਾਗਤਿ ਪਏ ਗੁਰ ਦੁਆਰੇ ॥
ਨਾਨਕ ਗੁਰਮੁਖਿ ਸੇ ਸੁਹੇਲੇ ਭਏ ਮੁਖ ਊਜਲ ਦਰਬਾਰੇ ॥੨॥

ਪਉੜੀ ॥
ਇਸਤਰੀ ਪੁਰਖੈ ਬਹੁ ਪ੍ਰੀਤਿ ਮਿਲਿ ਮੋਹੁ ਵਧਾਇਆ ॥
ਪੁਤ੍ਰੁ ਕਲਤ੍ਰੁ ਨਿਤ ਵੇਖੈ ਵਿਗਸੈ ਮੋਹਿ ਮਾਇਆ ॥
ਦੇਸਿ ਪਰਦੇਸਿ ਧਨੁ ਚੋਰਾਇ ਆਣਿ ਮੁਹਿ ਪਾਇਆ ॥

**ਮ. ੩ :** ਜੋ (ਵਿਅਕਤੀ) ਗੁਰੂ ਦੀ ਚਰਣੀ ਪੈਂਦੇ ਹਨ, (ਉਹ) ਸੱਚੇ ਵਿਹਾਝਦੇ ਅਤੇ ਸੱਚੇ (ਨਾਮ) ਨੂੰ ਸਿਮਰਦੇ ਹਨ। ਨਾਨਕ (ਦਾ ਕਥਨ ਹੈ ਕਿ) ਜੇ ਗੁਰੂ ਦੇ ਭਾਣੇ ਵਿਚ ਚਲਿਆ ਜਾਏ (ਤਾਂ) ਸਹਿਜ ਸੁਭਾ ਪ੍ਰਭੂ ਵਿਚ ਸਮਾਈ ਹੋ ਜਾਂਦੀ ਹੈ।੨।

**ਪਉੜੀ :** ਆਸਾਂ ਵਿਚ ਬਹੁਤ ਅਧਿਕ ਦੁਖ ਹੁੰਦਾ ਹੈ, (ਪਰ) ਮਨਮੁਖ ਨੇ (ਇਨ੍ਹਾਂ ਵਿਚ ਹੀ) ਚਿਤ ਲਗਾਇਆ ਹੋਇਆ ਹੈ। ਗੁਰਮੁਖ (ਸਾਧਕ ਆਸਾਂ ਤੋਂ) ਉਪਰਾਮ ਰਹਿੰਦੇ ਹਨ, (ਇਸ ਕਰਕੇ ਉਨ੍ਹਾਂ ਨੂੰ) ਸ੍ਰੇਸ਼ਠ ਸੁਖ ਪ੍ਰਾਪਤ ਹੁੰਦਾ ਹੈ। (ਉਹ) ਗ੍ਰਿਹਸਥ ਵਿਚ ਉਦਾਸ ਅਤੇ ਨਿਰਲਿਪਤ ਰਹਿੰਦੇ ਹੋਏ (ਪ੍ਰਭੂ ਨਾਲ ਆਪਣੀ) ਲਿਵ ਲਗਾਈ ਰਖਦੇ ਹਨ। ਉਨ੍ਹਾਂ ਉਤੇ ਗ਼ਮ ਅਤੇ ਵਿਯੋਗ ਅਸਰ ਨਹੀਂ ਪਾਉਂਦੇ, (ਉਨ੍ਹਾਂ ਨੂੰ) ਹਰਿ ਦਾ ਭਾਣਾ ਚੰਗਾ ਲਗਦਾ ਹੈ। ਨਾਨਕ (ਦਾ ਕਥਨ ਹੈ ਕਿ ਗੁਰਮੁਖ) ਹਮੇਸ਼ਾ ਹਰਿ ਨਾਲ ਮਿਲੇ-ਜੁਲੇ ਰਹਿੰਦੇ ਹਨ, (ਕਿਉਂਕਿ ਉਨ੍ਹਾਂ ਨੂੰ ਪ੍ਰਭੂ ਨੇ) ਧੁਰੋਂ ਹੀ ਮਿਲਾਇਆ ਹੋਇਆ ਹੁੰਦਾ ਹੈ।੩੧।

**ਸਲੋਕ ਮ.੩ :** ਪਰਾਈ ਅਮਾਨਤ (ਆਪਣੇ ਪਾਸ) ਕਿਉਂ ਰਖੀਏ, (ਇਸ ਨੂੰ) ਦਿਤਿਆਂ ਹੀ ਸੁਖ ਮਿਲਦਾ ਹੈ। ਗੁਰੂ ਦਾ ਸ਼ਬਦ ਗੁਰੂ ਵਿਚ ਹੀ ਟਿਕਦਾ ਹੈ, ਹਰ ਥਾਂ ਪ੍ਰਗਟ ਨਹੀਂ ਹੁੰਦਾ। (ਕਿਸੇ) ਮੂਰਖ (ਅੰਨ੍ਹੇ) ਦੇ (ਹੱਥ) ਵਸ ਰਤਨ ਪੈ ਜਾਏ, (ਤਾਂ ਉਹ ਉਸ ਨੂੰ) ਘਰ ਘਰ ਵੇਚਣ ਜਾਂਦਾ ਹੈ। (ਉਨ੍ਹਾਂ ਲੋਕਾਂ ਨੂੰ ਰਤਨ ਦੀ) ਪਰਖ (ਕਰਨੀ) ਨਹੀਂ ਆਉਂਦੀ, (ਇਸ ਕਰਕੇ) ਅੱਧੀ ਦਮੜੀ ਵੀ ਪਲੈ ਨਹੀਂ ਪੈਂਦੀ। ਜੇ (ਗੁਰੂ-ਸ਼ਬਦ ਦੀ) ਖ਼ੁਦ ਨੂੰ ਪਰਖ ਕਰਨੀ ਨ ਆਉਂਦੀ ਹੋਵੇ ਤਾਂ ਪਾਰਖੂਆਂ ਕੋਲੋਂ ਪਰਖ ਕਰਵਾ ਲੈਣੀ ਚਾਹੀਦੀ ਹੈ। ਜੇ (ਕੋਈ) ਉਸ (ਸ਼ਬਦ) ਨਾਲ ਚਿਤ ਲਗਾਏ, ਤਾਂ (ਸ਼ਬਦ ਰੂਪ) ਵਸਤੂ ਪ੍ਰਾਪਤ ਕਰ ਲੈਂਦਾ ਹੈ (ਮਾਨੋ ਉਹ) ਨੌਂ ਨਿਧੀਆਂ (ਆਪਣੇ) ਪਲੈ ਪਾ ਲੈਂਦਾ ਹੈ। (ਨਾਮ ਰੂਪ) ਧਨ ਘਰ ਵਿਚ ਹੁੰਦਾ ਹੋਇਆ ਵੀ ਜਗਤ ਭੁਖਾ ਮਰ ਰਿਹਾ ਹੈ, (ਪਰ ਇਸ ਭੇਦ ਦੀ) ਸੂਝ ਸਤਿਗੁਰੂ ਤੋਂ ਬਿਨਾ ਪ੍ਰਾਪਤ ਨਹੀਂ ਹੁੰਦੀ। (ਜਿਸ ਵਿਅਕਤੀ ਦੇ) ਮਨ ਅਤੇ ਤਨ ਵਿਚ ਠੰਢਕ ਪਹੁੰਚਾਉਣ ਵਾਲਾ ਸ਼ਬਦ ਵਸਦਾ ਹੈ; ਉਥੇ ਕੋਈ ਗ਼ਮ ਅਤੇ ਵਿਛੋੜਾ ਨਹੀਂ ਹੁੰਦੇ। ਮੂਰਖ (ਵਿਅਕਤੀ) ਪਰਾਈ ਵਸਤੂ ਉਤੇ ਆਪ ਹੰਕਾਰ ਕਰਦਾ ਹੈ ਅਤੇ ਆਪਣੇ ਆਪ ਨੂੰ ਜਤਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਬਿਨਾ ਸਮਝੇ (ਪ੍ਰਭੂ ਨੂੰ) ਕਿਸੇ ਨੇ ਨਹੀਂ ਪਾਇਆ, (ਫਲਸਰੂਪ ਮਨੁੱਖ) ਬਾਰ ਬਾਰ ਆਉਂਦਾ ਜਾਂਦਾ ਰਹਿੰਦਾ ਹੈ (ਅਰਥਾਤ ਜੰਮਦਾ ਮਰਦਾ ਰਹਿੰਦਾ ਹੈ)।੧।

**ਮ. ੩:** (ਮੈਨੂੰ) ਹਰਿ ਪ੍ਰੀਤਮ ਮਿਲਿਆ ਹੈ, ਮਨ ਵਿਚ ਆਨੰਦ ਛਾ ਗਿਆ ਹੈ, ਪਿਆਰੇ ਸੰਤ ਸੱਜਣ ਪ੍ਰਸੰਨ ਹੋ ਗਏ ਹਨ। ਜੋ (ਸਾਧਕ) ਧੁਰੋਂ (ਹਰਿ ਨਾਲ) ਮਿਲੇ ਹੋਏ ਹਨ ਅਤੇ ਜਿਹੜੇ ਪ੍ਰਭੂ ਨੇ ਆਪ ਮੇਲੇ ਹੋਏ ਹਨ, (ਉਹ) ਕਦੇ ਵੀ ਵਿਛੜਦੇ ਨਹੀਂ ਹਨ। (ਜਿਨ੍ਹਾਂ ਨੇ) ਗੁਰੂ ਪਾ ਲਿਆ ਹੈ ਅਤੇ (ਜਿਨ੍ਹਾਂ ਦੇ) ਹਿਰਦੇ ਵਿਚ ਸ਼ਬਦ ਵਿਆਪਦਾ ਹੈ, (ਉਨ੍ਹਾਂ ਦੇ) ਸਾਰੇ ਦੁਖ ਦੂਰ ਹੋ ਜਾਂਦੇ ਹਨ। (ਮੈਂ) ਹਰਿ ਰੂਪ ਸੁਖ ਦਾਤੇ ਨੂੰ ਹਮੇਸ਼ਾ ਸਲਾਹੁੰਦਾ ਹਾਂ ਅਤੇ ਹਿਰਦੇ ਵਿਚ ਧਾਰਣ ਕਰਕੇ ਰਖਦਾ ਹਾਂ। ਮਨਮੁਖ (ਵਿਅਕਤੀ) ਉਨ੍ਹਾਂ ਦੀ ਕੀ ਚੁਗ਼ਲੀ ਕਰ ਸਕਦਾ ਹੈ? ਜਿਹੜੇ ਸੱਚੇ ਸ਼ਬਦ ਨਾਲ ਸਵਾਰੇ ਹੋਏ ਹਨ। (ਜੋ) ਗੁਰੂ ਦੇ ਦੁਆਰ ਉਪਰ ਸ਼ਰਣ ਵਿਚ ਆ ਪੈਂਦੇ ਹਨ, ਉਨ੍ਹਾਂ ਦੀ ਪ੍ਰਤਿਸ਼ਠਾ ਮੇਰਾ ਪਿਆਰਾ (ਪ੍ਰਭੂ) ਆਪ ਰਖਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਗੁਰਮੁਖ (ਸਾਧਕ) ਸੁਖੀ ਰਹਿੰਦੇ ਹਨ ਅਤੇ ਪ੍ਰਭੂ ਦੇ ਦਰਬਾਰ ਵਿਚ (ਉਨ੍ਹਾਂ ਦੇ) ਮੁਖ ਉਜਲੇ ਹੁੰਦੇ ਹਨ।੨।

**ਪਉੜੀ :** ਇਸਤਰੀ ਅਤੇ ਪੁਰਸ਼ ਨੇ (ਪਰਸਪਰ) ਮਿਲ ਕੇ ਬਹੁਤ ਪ੍ਰੀਤ ਅਤੇ ਮੋਹ ਵਧਾਇਆ ਹੈ। ਮਾਇਆ ਦੇ ਮੋਹ ਕਾਰਣ ਇਸਤਰੀ ਅਤੇ ਪੁੱਤਰ ਨੂੰ ਰੋਜ਼ ਵੇਖ ਕੇ (ਪੁਰਸ਼) ਪ੍ਰਸੰਨ ਹੁੰਦਾ ਹੈ। ਦੇਸ ਪਰਦੇਸ਼ ਤੋਂ ਧਨ ਚੁਰਾ ਕੇ ਅਤੇ ਲਿਆ ਕੇ (ਉਨ੍ਹਾਂ ਦੇ) ਮੂੰਹ ਵਿਚ ਪਾਉਂਦਾ ਹੈ। ਅੰਤ ਵਿਚ (ਧਨ

ਅੰਤਿ ਹੋਵੈ ਵੈਰ ਵਿਰੋਧੁ ਕੋ ਸਕੈ ਨ ਛਡਾਇਆ ॥
ਨਾਨਕ ਵਿਣੁ ਨਾਵੈ ਧ੍ਰਿਗੁ ਮੋਹੁ ਜਿਤੁ ਲਗਿ ਦੁਖੁ ਪਾਇਆ ॥੩੨॥

ਸਲੋਕ ਮਃ ੩ ॥
ਗੁਰਮੁਖਿ ਅੰਮ੍ਰਿਤੁ ਨਾਮੁ ਹੈ ਜਿਤੁ ਖਾਧੈ ਸਭ ਭੁਖ ਜਾਇ ॥
ਤ੍ਰਿਸਨਾ ਮੂਲਿ ਨ ਹੋਵਈ ਨਾਮੁ ਵਸੈ ਮਨਿ ਆਇ ॥
ਬਿਨੁ ਨਾਵੈ ਜਿ ਹੋਰੁ ਖਾਣਾ ਤਿਤੁ ਰੋਗੁ ਲਗੈ ਤਨਿ ਧਾਇ ॥
ਨਾਨਕ ਰਸ ਕਸ ਸਬਦੁ ਸਲਾਹਣਾ ਆਪੇ ਲਏ ਮਿਲਾਇ ॥੧॥

ਮਃ ੩ ॥
ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥
ਬਿਨੁ ਸਬਦੈ ਜਗਿ ਆਨ੍ਹੇਰੁ ਹੈ ਸਬਦੇ ਪਰਗਟੁ ਹੋਇ ॥
ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ ॥
ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ ॥
ਨਾਨਕ ਨਦਰੀ ਪਾਈਐ ਕਰਮਿ ਪਰਾਪਤਿ ਹੋਇ ॥੨॥

ਪਉੜੀ ॥
ਇਸਤ੍ਰੀ ਪੁਰਖੈ ਅਤਿ ਨੇਹੁ ਬਹਿ ਮੰਦੁ ਪਕਾਇਆ ॥
ਦਿਸਦਾ ਸਭੁ ਕਿਛੁ ਚਲਸੀ ਮੇਰੇ ਪ੍ਰਭ ਭਾਇਆ ॥
ਕਿਉ ਰਹੀਐ ਥਿਰੁ ਜਗਿ ਕੋ ਕਢਹੁ ਉਪਾਇਆ ॥
ਗੁਰ ਪੂਰੇ ਕੀ ਚਾਕਰੀ ਥਿਰੁ ਕੰਧੁ ਸਬਾਇਆ ॥
ਨਾਨਕ ਬਖਸਿ ਮਿਲਾਇਅਨੁ ਹਰਿ ਨਾਮਿ ਸਮਾਇਆ ॥੩੩॥

ਸਲੋਕ ਮਃ ੩ ॥
ਮਾਇਆ ਮੋਹਿ ਵਿਸਾਰਿਆ ਗੁਰ ਕਾ ਭਉ ਹੇਤੁ ਅਪਾਰੁ ॥
ਲੋਭਿ ਲਹਰਿ ਸੁਧਿ ਮਤਿ ਗਈ ਸਚਿ ਨ ਲਗੈ ਪਿਆਰੁ ॥
ਗੁਰਮੁਖਿ ਜਿਨਾ ਸਬਦੁ ਮਨਿ ਵਸੈ ਦਰਗਹ ਮੋਖ ਦੁਆਰੁ ॥
ਨਾਨਕ ਆਪੇ ਮੇਲਿ ਲਏ ਆਪੇ ਬਖਸਣਹਾਰੁ ॥੧॥

ਮਃ ੪ ॥
ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ ॥
ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ ॥੨॥*

ਮਃ ੪ ॥
ਸਾਵਣੁ ਆਇਆ ਝਿਮਝਿਮਾ ਹਰਿ ਗੁਰਮੁਖਿ ਨਾਮੁ ਧਿਆਇ ॥
ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ ॥
ਸਭ ਧਰਤਿ ਭਈ ਹਰੀਆਵਲੀ ਅੰਨੁ ਜੰਮਿਆ ਬੋਹਲ ਲਾਇ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 1097 ਉਪਰ ਮ. ੫ ਨਾਲ ਸੰਬੰਧਿਤ ਲਿਖਿਆ ਹੈ।

ਕਰਕੇ) ਵੈਰ-ਵਿਰੋਧ ਹੁੰਦਾ ਹੈ ਅਤੇ (ਧਨ ਇਕੱਠਾ ਕਰਨ ਲਈ ਕੀਤੇ ਪਾਪਾਂ ਤੋਂ) ਕੋਈ ਛੁੜਾ ਨਹੀਂ ਸਕਦਾ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ ਮੋਹ ਧਿਕਾਰਨ-ਯੋਗ ਹੈ, ਜਿਸ ਵਿਚ ਲਗ ਕੇ (ਮਨੁੱਖ) ਦੁਖ ਪਾਉਂਦਾ ਹੈ।੩੨।

**ਸਲੋਕ ਮ. ੩ :** ਗੁਰੂ ਦੁਆਰਾ (ਮਨੁੱਖ ਨੂੰ) ਨਾਮ-ਰੂਪ ਅੰਮ੍ਰਿਤ (ਹਾਸਲ ਹੁੰਦਾ ਹੈ), ਜਿਸ ਨੂੰ ਖਾਣ ਨਾਲ ਸਭ ਭੁਖ ਦੂਰ ਹੋ ਜਾਂਦੀ ਹੈ। ਹਰਿ-ਨਾਮ ਦੇ ਮਨ ਵਿਚ ਆ ਵਸਣ ਨਾਲ ਤ੍ਰਿਸ਼ਨਾ ਬਿਲਕੁਲ ਨਹੀਂ ਰਹਿੰਦੀ। ਬਿਨਾ (ਪ੍ਰਭੂ ਦੇ) ਨਾਮ ਦੇ ਜੋ (ਕੋਈ) ਹੋਰ (ਪਦਾਰਥ) ਖਾਣਾ ਹੈ, ਉਸ ਨਾਲ ਤੁਰਤ ਤਨ ਵਿਚ ਰੋਗ ਲਗ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸ਼ਬਦ ਦੀ ਸਰਾਹਨਾ (ਮਾਨੋ) ਰਸ-ਕਸ (ਦਾ ਸੁਆਦ ਹੈ); (ਹਰਿ) ਆਪ ਹੀ (ਆਪਣੇ) ਨਾਲ ਮਿਲਾ ਲੈਂਦਾ ਹੈ।੧।

**ਮ.੩ :** ਜੀਵਾਂ ਦੇ ਹਿਰਦੇ ਵਿਚ ਸ਼ਬਦ ਹੀ ਜਿੰਦ ਹੈ, ਜਿਸ ਕਰਕੇ (ਉਨ੍ਹਾਂ ਦਾ) ਪ੍ਰਭੂ ਨਾਲ ਮਿਲਾਪ ਹੁੰਦਾ ਹੈ। ਸ਼ਬਦ ਤੋਂ ਬਿਨਾ ਜਗਤ ਵਿਚ (ਅਗਿਆਨ ਰੂਪ) ਹਨੇਰਾ ਹੁੰਦਾ ਹੈ, ਸ਼ਬਦ ਦੁਆਰਾ (ਗਿਆਨ ਦਾ) ਪ੍ਰਕਾਸ਼ ਹੁੰਦਾ ਹੈ। ਪੰਡਿਤ ਅਤੇ ਮੁਨੀ (ਧਰਮ-ਸ਼ਾਸਤ੍ਰ) ਪੜ੍ਹ ਪੜ੍ਹ ਕੇ ਥਕ ਗਏ ਹਨ ਅਤੇ ਭੇਖਧਾਰੀ (ਤੀਰਥਾਂ ਉਪਰ) ਤਨ ਧੋ ਧੋ ਕੇ ਹਾਰ ਗਏ ਹਨ। ਸ਼ਬਦ ਤੋਂ ਬਿਨਾ ਕਿਸੇ ਨੇ ਪ੍ਰਭੂ ਨੂੰ ਨਹੀਂ ਪਾਇਆ, ਦੁਖੀ ਹੋ ਕੇ ਰੋਂਦੇ ਹੋਏ (ਸੰਸਾਰ ਤੋਂ) ਚਲੇ ਗਏ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਨਾਲ ਪਾਈਦਾ ਹੈ ਅਤੇ (ਮਿਹਰ ਦੀ ਦ੍ਰਿਸ਼ਟੀ ਪੂਰਬਲੇ ਚੰਗੇ) ਕਰਮਾਂ ਕਰਕੇ ਪ੍ਰਾਪਤ ਹੁੰਦੀ ਹੈ।੨।

**ਪਉੜੀ :** ਇਸਤਰੀ ਅਤੇ ਪੁਰਸ਼ ਨੇ ਅਤਿ ਸਨੇਹ ਕਾਰਣ ਬੈਠ ਕੇ ਸਲਾਹ (*ਮੰਦੁ*) ਕੀਤੀ ਹੈ ਕਿ ਸਭ ਦ੍ਰਿਸ਼ਟਮਾਨ ਨਸ਼ਟ ਹੋ ਜਾਣਾ ਹੈ, ਮੇਰੇ ਪ੍ਰਭੂ (ਨੂੰ ਇਹੀ) ਚੰਗਾ ਲਗਦਾ ਹੈ। (ਫਿਰ) ਜਗਤ ਵਿਚ ਕਿਵੇਂ ਸਥਿਰ ਰਹਿ ਸਕੀਏ, (ਇਸ ਦਾ) ਕੋਈ ਉਪਾ ਸੋਚਿਆ ਜਾਏ। ਪੂਰੇ ਗੁਰੂ ਦੀ ਸੇਵਾ ਕਰਨ ਨਾਲ ਸਾਰੇ ਸ਼ਰੀਰ (*ਕੰਧੁ*) ਨੂੰ ਸਥਿਰ ਰਖਿਆ ਜਾ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੂੰ ਪ੍ਰਭੂ ਨੇ) ਬਖ਼ਸ਼ ਕੇ (ਆਪਣੇ ਨਾਲ) ਮਿਲਾ ਲਿਆ ਹੈ, (ਉਹ) ਹਰਿ-ਨਾਮ ਵਿਚ ਸਮਾਹਿਤ ਹੋ ਜਾਂਦਾ ਹੈ।੩੩।

**ਸਲੋਕ ਮ. ੩ :** (ਮਨੁੱਖ ਨੇ) ਮਾਇਆ ਦੇ ਮੋਹ ਵਿਚ ਪੈ ਕੇ ਗੁਰੂ ਦਾ ਭੈ ਅਤੇ ਅਪਾਰ ਪ੍ਰੇਮ ਭੁਲਾ ਦਿੱਤਾ ਹੈ। ਲੋਭ ਦੀ ਲਹਿਰ ਕਰਕੇ (ਮਨੁੱਖ ਦੀ) ਸੁੱਧ-ਬੁੱਧ ਚਲੀ ਗਈ ਹੈ ਅਤੇ ਸਤਿਸਰੂਪ (ਪ੍ਰਭੂ) ਵਿਚ (ਉਸ ਦਾ) ਪਿਆਰ ਨਹੀਂ ਲਗਦਾ ਹੈ। ਜਿਨ੍ਹਾਂ ਦੇ ਮਨ ਵਿਚ ਗੁਰੂ ਦੁਆਰਾ ਸ਼ਬਦ ਵਸ ਜਾਂਦਾ ਹੈ, ਉਨ੍ਹਾਂ ਨੂੰ (ਈਸ਼ਵਰੀ) ਦਰਗਾਹ ਵਿਚ ਮੁਕਤੀ ਦਾ ਦੁਆਰ ਪ੍ਰਾਪਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਹਰਿ) ਆਪ ਹੀ (ਉਨ੍ਹਾਂ ਨੂੰ ਨਾਲ) ਮਿਲਾ ਲੈਂਦਾ ਹੈ (ਕਿਉਂਕਿ ਉਹ) ਆਪ ਹੀ ਬਖ਼ਸ਼ਣ ਵਾਲਾ ਹੈ।੧।

ਮ.੪ : ਨਾਨਕ (ਦਾ ਕਥਨ ਹੈ ਕਿ) ਜਿਸ (ਪ੍ਰਭੂ) ਤੋਂ ਬਿਨਾ ਘੜੀ ਭਰ ਲਈ ਜੀਉਣਾ (ਸੰਭਵ) ਨਹੀਂ ਹੈ, (ਉਸ ਨੂੰ) ਵਿਸਰਨ ਨਾਲ ਰਤਾ ਜਿੰਨਾ (ਕੰਮ) ਵੀ ਨਹੀਂ ਸਰਦਾ। ਹੇ ਮਨ! ਉਸ ਨਾਲ ਕਿਉਂ ਰੁਸੀਏ, ਜਿਸ (ਪ੍ਰਭੂ) ਨੂੰ ਸਾਡੀ ਚਿੰਤਾ ਹੈ।੨।

**ਮ.੪ :** ਝੜੀ ਲਗਾਉਣ ਵਾਲਾ ਸਾਵਣ (ਦਾ ਮਹੀਨਾ) ਆ ਗਿਆ ਹੈ, (ਇਸ ਲਈ ਹੇ ਮਨੁੱਖ!) ਗੁਰੂ ਦੁਆਰਾ ਹਰਿ ਦਾ ਨਾਮ ਧਿਆ। (ਜਦੋਂ ਗੁਰੂ ਦੀ ਮਿਹਰ ਦਾ) ਮੀਂਹ ਝੜੀ ਲਗਾ ਕੇ ਵਸਦਾ ਹੈ ਤਾਂ ਦੁਖ, ਭੁਖ ਅਤੇ ਕਸ਼ਟ ਦੂਰ ਕਰ ਦਿੰਦਾ ਹੈ। ਸਾਰੀ ਧਰਤੀ ਹਰਿਆਵਲੀ ਹੋ ਜਾਂਦੀ ਹੈ, ਅੰਨ ਜੰਮਦਾ ਹੈ ਅਤੇ

ਹਰਿ ਅਚਿੰਤੁ ਬੁਲਾਵੈ ਕ੍ਰਿਪਾ ਕਰਿ ਹਰਿ ਆਪੇ ਪਾਵੈ ਥਾਇ ॥
ਹਰਿ ਤਿਸਹਿ ਧਿਆਵਹੁ ਸੰਤ ਜਨਹੁ ਜੁ ਅੰਤੇ ਲਏ ਛਡਾਇ ॥
ਹਰਿ ਕੀਰਤਿ ਭਗਤਿ ਅਨੰਦੁ ਹੈ ਸਦਾ ਸੁਖੁ ਵਸੈ ਮਨਿ ਆਇ ॥
ਜਿਨ੍ਹਾ ਗੁਰਮੁਖਿ ਨਾਮੁ ਅਰਾਧਿਆ ਤਿਨਾ ਦੁਖ ਭੁਖ ਲਹਿ ਜਾਇ ॥
ਜਨ ਨਾਨਕੁ ਤ੍ਰਿਪਤੈ ਗਾਇ ਗੁਣ ਹਰਿ ਦਰਸਨੁ ਦੇਹੁ ਸੁਭਾਇ ॥੩॥

ਪਉੜੀ ॥
ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ ॥
ਤੁਸਿ ਦੇਵੈ ਆਪਿ ਦਇਆਲੁ ਨ ਛਪੈ ਛਪਾਈਆ ॥
ਹਿਰਦੈ ਕਵਲੁ ਪ੍ਰਗਾਸੁ ਉਨਮਨਿ ਲਿਵ ਲਾਈਆ ॥
ਜੇ ਕੋ ਕਰੇ ਉਸ ਦੀ ਰੀਸ ਸਿਰਿ ਛਾਈ ਪਾਈਆ ॥
ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ ॥੩੪॥

ਸਲੋਕ ਮਃ ੩ ॥
ਅਮਰੁ ਵੇਪਰਵਾਹੁ ਹੈ ਤਿਸੁ ਨਾਲਿ ਸਿਆਣਪ ਨ ਚਲਈ ਨ ਹੁਜਤਿ ਕਰਣੀ ਜਾਇ ॥
ਆਪੁ ਛੋਡਿ ਸਰਣਾਇ ਪਵੈ ਮੰਨਿ ਲਏ ਰਜਾਇ ॥
ਗੁਰਮੁਖਿ ਜਮ ਡੰਡੁ ਨ ਲਗਈ ਹਉਮੈ ਵਿਚਹੁ ਜਾਇ ॥
ਨਾਨਕ ਸੇਵਕੁ ਸੋਈ ਆਖੀਐ ਜਿ ਸਚਿ ਰਹੈ ਲਿਵ ਲਾਇ ॥੧॥

ਮਃ ੩ ॥
ਦਾਤਿ ਜੋਤਿ ਸਭ ਸੂਰਤਿ ਤੇਰੀ ॥ ਬਹੁਤੁ ਸਿਆਣਪ ਹਉਮੈ ਮੇਰੀ ॥
ਬਹੁ ਕਰਮ ਕਮਾਵਹਿ ਲੋਭਿ ਮੋਹਿ ਵਿਆਪੇ ਹਉਮੈ ਕਦੇ ਨ ਚੁਕੈ ਫੇਰੀ ॥
ਨਾਨਕ ਆਪਿ ਕਰਾਏ ਕਰਤਾ ਜੋ ਤਿਸੁ ਭਾਵੈ ਸਾਈ ਗਲ ਚੰਗੇਰੀ ॥੨॥

ਪਉੜੀ ਮਃ ੫ ॥
ਸਚੁ ਖਾਣਾ ਸਚੁ ਪੈਨਣਾ ਸਚੁ ਨਾਮੁ ਅਧਾਰੁ॥ ਗੁਰਿ ਪੂਰੈ ਮੇਲਾਇਆ ਪ੍ਰਭੁ ਦੇਵਣਹਾਰੁ॥
ਭਾਗੁ ਪੂਰਾ ਤਿਨ ਜਾਗਿਆ ਜਪਿਆ ਨਿਰੰਕਾਰੁ॥ ਸਾਧੂ ਸੰਗਤਿ ਲਗਿਆ ਤਰਿਆ ਸੰਸਾਰੁ॥
ਨਾਨਕ ਸਿਫਤਿ ਸਲਾਹ ਕਰਿ ਪ੍ਰਭ ਕਾ ਜੈਕਾਰੁ ॥੩੫॥

ਸਲੋਕ ਮਃ ੫ ॥
ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥ ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥
ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ ॥ ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥
ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ ॥੧॥

ਮਃ ੫ ॥
ਵੁਠੇ ਮੇਘ ਸੁਹਾਵਣੇ ਹੁਕਮੁ ਕੀਤਾ ਕਰਤਾਰਿ ॥
ਰਿਜਕੁ ਉਪਾਇਓਨੁ ਅਗਲਾ ਠਾਂਢਿ ਪਈ ਸੰਸਾਰਿ ॥
ਤਨੁ ਮਨੁ ਹਰਿਆ ਹੋਇਆ ਸਿਮਰਤ ਅਗਮ ਅਪਾਰ ॥

(ਉਸ ਦੇ) ਢੇਰ ਲਗ ਜਾਂਦੇ ਹਨ। ਹਰਿ ਕ੍ਰਿਪਾ ਪੂਰਵਕ ਅਚਾਨਕ ਬੁਲਾ ਲੈਂਦਾ ਹੈ ਅਤੇ ਹਰਿ ਆਪ ਹੀ (ਜੀਵ ਦੀ ਘਾਲਣਾ ਨੂੰ) ਪ੍ਰਵਾਨ ਕਰਦਾ ਹੈ। ਹੇ ਸੰਤ ਜਨੋ! ਉਸ ਹਰਿ ਨੂੰ ਆਰਾਧੋ, ਜੋ ਅੰਤ ਵੇਲੇ ਛੁੜਾ ਲੈਂਦਾ ਹੈ। ਹਰਿ ਦੇ ਜਸ (*ਕੀਰਤਿ*) ਅਤੇ ਭਗਤੀ ਵਿਚ ਹੀ ਆਨੰਦ ਹੈ, ਮਨ ਵਿਚ ਸਦਾ ਸੁਖ ਆ ਕੇ ਵਸ ਜਾਂਦਾ ਹੈ। ਜਿਨ੍ਹਾਂ ਨੇ ਗੁਰੂ ਦੁਆਰਾ ਨਾਮ ਨੂੰ ਆਰਾਧਿਆ ਹੈ, ਉਨ੍ਹਾਂ ਦਾ ਦੁਖ ਅਤੇ ਭੁਖ ਖ਼ਤਮ ਹੋ ਜਾਂਦੀ ਹੈ। ਦਾਸ ਨਾਨਕ (ਹਰਿ ਦੇ) ਗੁਣਾਂ ਦਾ ਗਾਇਨ ਕਰਕੇ ਤ੍ਰਿਪਤ ਹੁੰਦਾ ਹੈ, ਹੇ ਪ੍ਰਭੂ! ਪ੍ਰੇਮ ਸਹਿਤ (*ਸੁਭਾਇ*) ਦਰਸ਼ਨ ਦਿਓ।੩।

**ਪਉੜੀ :** ਪੂਰੇ ਗੁਰੂ ਦੀ (ਨਾਮ ਰੂਪ) ਦਾਤ, (ਜੋ ਉਹ) ਨਿਤ ਦਿੰਦਾ ਹੈ, ਵੱਧਦੀ ਹੀ ਰਹਿੰਦੀ ਹੈ, (ਉਹ) ਆਪ ਦਿਆਲ ਹੋ ਕੇ ਪ੍ਰਸੰਨਤਾ ਸਹਿਤ ਦਿੰਦਾ ਹੈ। (ਉਹ ਦਾਤ) ਕਿਸੇ ਦੇ ਲੁਕਾਇਆਂ ਲੁਕਦੀ ਨਹੀਂ ਹੈ। (ਦਾਤ ਨੂੰ ਪ੍ਰਾਪਤ ਕਰਨ ਵਾਲੇ ਮਨੁੱਖ ਦਾ) ਹਿਰਦੇ ਰੂਪ ਕਮਲ ਖਿੜ ਜਾਂਦਾ ਹੈ ਅਤੇ ਪੂਰਣ ਮਸਤੀ ਦੀ ਅਵਸਥਾ (*ਉਨਮਨਿ*) ਵਿਚ ਲਿਵ ਲਗਾ ਲੈਂਦਾ ਹੈ। ਜੇ ਕੋਈ (ਵਿਅਕਤੀ) ਉਸ ਦੀ ਰੀਸ ਕਰਦਾ ਹੈ, (ਉਸ ਦੇ) ਸਿਰ ਵਿਚ ਸੁਆਹ ਪੈਂਦੀ ਹੈ। ਨਾਨਕ (ਦਾ ਕਥਨ ਹੈ ਕਿ) ਪੂਰੇ ਸਤਿਗੁਰੂ ਦੀ ਵਡਿਆਈ ਨੂੰ ਕੋਈ ਪਹੁੰਚ ਨਹੀਂ ਸਕਦਾ।੩੪।

**ਸਲੋਕ ਮ. ੩ :** (ਪ੍ਰਭੂ) ਅਮਰ ਅਤੇ ਬੇਪਰਵਾਹ ਹੈ, ਉਸ ਨਾਲ ਸਿਆਣਪ ਨਹੀਂ ਚਲ ਸਕਦੀ ਅਤੇ ਨ ਹੁਜਤ ਕੀਤੀ ਜਾ ਸਕਦੀ ਹੈ। (ਜੋ ਸਾਧਕ) ਆਪਾ-ਭਾਵ ਛਡ ਕੇ (ਪ੍ਰਭੂ ਦੀ) ਸ਼ਰਣ ਵਿਚ ਪੈ ਜਾਂਦਾ ਹੈ ਅਤੇ ਭਾਣਾ ਮੰਨ ਲੈਂਦਾ ਹੈ, (ਉਸ) ਗੁਰਮੁਖ ਨੂੰ ਜਮ ਦਾ ਡੰਡ ਨਹੀਂ ਲਗਦਾ, (ਉਸ ਦੇ ਹਿਰਦੇ) ਵਿਚੋਂ ਹਉਮੈ ਚਲੀ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਸੇਵਕ ਉਸੇ ਨੂੰ ਕਿਹਾ ਜਾਂਦਾ ਹੈ ਜੋ ਸੱਚੇ (ਪ੍ਰਭੂ) ਵਿਚ ਲਿਵ ਲਗਾਈ ਰਖਦਾ ਹੈ।੧।

**ਮ.੩ :** (ਹੇ ਪ੍ਰਭੂ!) ਜੋਤਿ (ਜੀਵਾਤਮਾ) ਅਤੇ ਸ਼ਰੀਰ (*ਸੂਰਤਿ*) ਸਭ ਤੇਰੀ ਹੀ ਦਾਤ ਹੈ। ਬਹੁਤ ਸਿਆਣਪ ਦੀ ਹਉਮੈ ਮੈਲੀ ਹੈ। (ਜੋ ਵਿਅਕਤੀ) ਬਹੁਤ ਕਰਮ-ਕਾਂਡ ਕਰਦਾ ਹੈ, (ਉਹ) ਲੋਭ ਅਤੇ ਮੋਹ ਵਿਚ ਫਸਿਆ ਰਹਿੰਦਾ ਹੈ ਅਤੇ ਹਉਮੈ ਕਰਕੇ (ਉਸ ਦਾ) ਆਵਾਗਵਣ ਖ਼ਤਮ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ ਸਭ ਕੁਝ) ਪ੍ਰਭੂ ਆਪ (ਕਰਦਾ) ਕਰਾਉਂਦਾ ਹੈ, (ਇਸ ਲਈ) ਜੋ ਉਸ ਨੂੰ ਚੰਗੀ ਲਗਦੀ ਹੈ, ਉਹ ਗੱਲ ਚੰਗੀ ਹੈ।੨।

**ਪਉੜੀ ਮ. ੫ :** (ਜਿਸ ਨੂੰ) ਪੂਰੇ ਗੁਰੂ ਨੇ ਦਾਤਾਰ ਪ੍ਰਭੂ ਮਿਲਾ ਦਿੱਤਾ ਹੈ, (ਉਸ ਦਾ) ਸੱਚਾ ਨਾਮ ਹੀ ਖਾਣਾ ਅਤੇ ਪਹਿਨਣਾ ਹੋ ਜਾਂਦਾ ਹੈ ਅਤੇ (ਜੀਵਨ ਦਾ) ਆਧਾਰ (ਬਣ ਜਾਂਦਾ ਹੈ)। ਜਿਨ੍ਹਾਂ ਨੇ ਨਿਰਾਕਾਰ (ਪ੍ਰਭੂ ਦੇ ਨਾਮ) ਨੂੰ ਜਪਿਆ ਹੈ, ਉਨ੍ਹਾਂ ਦੀ (ਸਮਝੋ) ਪੂਰੀ ਕਿਸਮਤ ਜਾਗ ਪਈ ਹੈ। ਸਾਧ-ਸੰਗਤ ਵਿਚ ਲਗ ਕੇ (ਉਨ੍ਹਾਂ ਨੇ ਸੰਸਾਰ ਰੂਪ) ਭਵ-ਸਾਗਰ ਤਰ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦਾ ਜਸ-ਗਾਨ ਕਰਨਾ ਹੀ, ਉਸ ਦਾ ਜੈ ਜੈ ਕਾਰ (ਕਰਨਾ ਹੈ)।੩੫।

**ਸਲੋਕ ਮ. ੫ :** (ਹੇ ਪਰਮਾਤਮਾ!) ਆਪਣੀ ਮਿਹਰ ਕਰ ਅਤੇ ਸਾਰੇ ਜੀਵਾਂ ਦੀ ਸਾਂਭ ਸੰਭਾਲ ਕਰ। ਅੰਨ ਪਾਣੀ ਬਹੁਤ (*ਮੁਚੁ*) ਪੈਦਾ ਕਰ ਅਤੇ (ਸਭ ਦੇ) ਦੁਖ ਦਲਿਦਰ ਖ਼ਤਮ ਕਰਕੇ (ਭਵਸਾਗਰੋਂ) ਤਾਰ ਦੇ। ਪ੍ਰਭੂ ਨੇ (ਇਹ) ਅਰਦਾਸ ਸੁਣੀ ਅਤੇ ਸ੍ਰਿਸ਼ਟੀ ਸ਼ਾਂਤ ਹੋ ਗਈ। (ਹੇ ਪ੍ਰਭੂ! ਸਭ ਨੂੰ) ਗਲ ਨਾਲ ਲਗਾ ਲੈ ਅਤੇ ਸਾਰੀ ਬਿਪਤਾ ਖ਼ਤਮ ਕਰ ਦੇ। ਹੇ ਨਾਨਕ! ਨਾਮ ਦੀ ਆਰਾਧਨਾ ਕਰ (ਕਿਉਂਕਿ) ਪ੍ਰਭੂ ਦਾ ਘਰ ਫਲ ਦੇਣ ਵਾਲਾ ਹੈ।੧।

**ਮ.੫ :** ਪ੍ਰਭੂ ਨੇ ਹੁਕਮ ਕੀਤਾ ਅਤੇ ਸੁਹਾਵਣੇ ਬਦਲ ਵਰ੍ਹ ਪਏ। (ਪਰਮਾਤਮਾ ਨੇ ਜੀਵਾਂ ਲਈ) ਬਹੁਤ ਰੋਜ਼ੀ (ਭੋਜਨ) ਪੈਦਾ ਕਰ ਦਿੱਤੀ ਅਤੇ ਸੰਸਾਰ ਵਿਚ ਠੰਢ ਵਰਤ ਗਈ। ਅਗਮ ਅਪਾਰ ਪ੍ਰਭੂ ਦਾ ਸਿਮਰਨ ਕਰਨ ਨਾਲ (ਸੇਵਕਾਂ ਦਾ) ਤਨ ਮਨ ਪ੍ਰਫੁਲਿਤ ਹੋ ਗਿਆ। ਹੇ ਸੱਚੇ ਸਿਰਜਣਹਾਰ ਪ੍ਰਭੂ!

ਕਰਿ ਕਿਰਪਾ ਪ੍ਰਭ ਆਪਣੀ ਸਚੇ ਸਿਰਜਣਹਾਰ ॥
ਕੀਤਾ ਲੋੜਹਿ ਸੋ ਕਰਹਿ ਨਾਨਕ ਸਦ ਬਲਿਹਾਰ ॥੨॥

ਪਉੜੀ ॥
ਵਡਾ ਆਪਿ ਅਗੰਮੁ ਹੈ ਵਡੀ ਵਡਿਆਈ ॥
ਗੁਰ ਸਬਦੀ ਵੇਖਿ ਵਿਗਸਿਆ ਅੰਤਰਿ ਸਾਂਤਿ ਆਈ ॥
ਸਭੁ ਆਪੇ ਆਪਿ ਵਰਤਦਾ ਆਪੇ ਹੈ ਭਾਈ ॥
ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ ॥
ਨਾਨਕ ਹਰਿ ਭਾਵੈ ਸੋ ਕਰੇ ਸਭ ਚਲੈ ਰਜਾਈ ॥੩੬॥੧॥ ਸੁਧੁ ॥

ਰਾਗੁ ਸਾਰੰਗ ਬਾਣੀ ਭਗਤਾਂ ਕੀ ॥
ਕਬੀਰ ਜੀ ॥ ੧ੴ ਸਤਿਗੁਰ ਪ੍ਰਸਾਦਿ ॥
ਕਹਾ ਨਰ ਗਰਬਸਿ ਥੋਰੀ ਬਾਤ॥
ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤੁ ॥੧॥ ਰਹਾਉ॥
ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ ॥
ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ ॥੧॥
ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ ॥
ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ ॥੨॥
ਹਰਿ ਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ ॥
ਜਿਨ ਕਉ ਕ੍ਰਿਪਾ ਕਰਤ ਹੈ ਗੋਬਿਦੁ ਤੇ ਸਤਸੰਗਿ ਮਿਲਾਤ ॥੩॥
ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ ਸੰਗਾਤ ॥
ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ ॥੪॥੧॥

ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ ॥
ਤੇਰੇ ਸੰਤਨ ਕੀ ਹਉ ਚੇਰੀ ॥੧॥ ਰਹਾਉ ॥
ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ ॥
ਬਸਤੋ ਹੋਇ ਹੋਇ ਸੁੋ ਊਜਰੁ ਊਜਰੁ ਹੋਇ ਸੁ ਬਸੈ ॥੧॥
ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥
ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ ॥੨॥
ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥
ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ ॥੩॥
ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥
ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥੪॥੨॥

ਸਾਰੰਗ ਬਾਣੀ ਨਾਮਦੇਉ ਜੀ ਕੀ ॥ ੧ੴ ਸਤਿਗੁਰ ਪ੍ਰਸਾਦਿ ॥
ਕਾਏਂ ਰੇ ਮਨ ਬਿਖਿਆ ਬਨ ਜਾਇ ॥ ਭੂਲੌ ਰੇ ਠਗਮੂਰੀ ਖਾਇ ॥੧॥ ਰਹਾਉ ॥
ਜੈਸੇ ਮੀਨੁ ਪਾਨੀ ਮਹਿ ਰਹੈ ॥ ਕਾਲ ਜਾਲ ਕੀ ਸੁਧਿ ਨਹੀ ਲਹੈ ॥
ਜਿਹਬਾ ਸੁਆਦੀ ਲੀਲਿਤ ਲੋਹ ॥ ਐਸੇ ਕਨਿਕ ਕਾਮਨੀ ਬਾਧਿਓ ਮੋਹ ॥੧॥

(ਮੇਰੇ ਉਪਰ) ਆਪਣੀ ਕ੍ਰਿਪਾ ਕਰ। ਨਾਨਕ (ਦਾ ਕਥਨ ਹੈ ਕਿ ਜੋ ਤੂੰ) ਕਰਨਾ ਲੋਚਦਾ ਹੈਂ, ਉਹੀ ਕਰਦਾ ਹੈਂ, (ਮੈਂ ਤੇਰੇ ਤੋਂ) ਕੁਰਬਾਨ ਜਾਂਦਾ ਹਾਂ।੨।

**ਪਉੜੀ :** (ਪਰਮਾਤਮਾ) ਆਪ ਅਗਮ ਅਤੇ ਮਹਾਨ ਹੈ, (ਉਸ ਦੀ) ਵਡਿਆਈ ਵੀ ਵਡੀ ਹੈ। (ਜੋ ਵਿਅਕਤੀ) ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਦੇ ਦਰਸ਼ਨ) ਵੇਖ ਕੇ ਖਿੜਦਾ ਹੈ, (ਉਸ ਦੇ) ਹਿਰਦੇ ਵਿਚ ਸ਼ਾਂਤੀ ਆ ਜਾਂਦੀ ਹੈ। ਹੇ ਭਾਈ! (ਪ੍ਰਭੂ) ਸਰਬਤ੍ਰ ਆਪ ਹੀ ਆਪ ਵਰਤ ਰਿਹਾ ਹੈ ਅਤੇ (ਸਭ ਕੁਝ) ਆਪ ਹੀ ਹੈ। (ਉਹ) ਖ਼ੁਦ ਨਾਥ/ਮਾਲਕ ਹੈ, ਸਾਰੀ (ਸ੍ਰਿਸ਼ਟੀ ਨੂੰ ਉਸ ਪਰਮਾਤਮਾ ਨੇ) ਨਥਿਆ ਹੋਇਆ ਹੈ ਅਤੇ ਸਭ ਨੂੰ (ਆਪਣੇ) ਹੁਕਮ ਵਿਚ ਚਲਾ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਪ੍ਰਭੂ ਨੂੰ ਚੰਗਾ ਲਗਦਾ ਹੈ, ਉਹੀ ਕਰਦਾ ਹੈ, ਸਾਰੀ (ਸ੍ਰਿਸ਼ਟੀ ਉਸ ਦੀ) ਇੱਛਾ/ਰਜ਼ਾ ਵਿਚ ਚਲ ਰਹੀ ਹੈ।੩੬।੧।ਸੁਧੁ।

**ਰਾਗੁ ਸਾਰੰਗ ਬਾਣੀ ਭਗਤਾਂ ਕੀ। ਕਬੀਰ ਜੀ**

ਹੇ ਮਨੁੱਖ! ਥੋੜੀ ਜਿਹੀ ਗੱਲ 'ਤੇ ਕਿਉਂ ਹੰਕਾਰ ਕਰਦਾ ਹੈਂ? ਦਸ ਮਣ ਅਨਾਜ ਜਾਂ ਚਾਰ ਟੱਕੇ ਗੰਢ ਵਿਚ (ਬੰਨ੍ਹ ਕੇ) ਹੰਕਾਰਿਆ ਅਤੇ ਆਕੜਿਆ ਫਿਰਦਾ ਹੈਂ।੧।ਰਹਾਉ। ਜੇ ਬਹੁਤ ਪ੍ਰਤਾਪ (ਵਧਿਆ ਤਾਂ) ਸੌ ਪਿੰਡ ਅਥਵਾ ਦੋ ਲੱਖ ਟਕਿਆਂ ਦੀ ਜਾਗੀਰ (*ਬਰਾਤ*) ਪ੍ਰਾਪਤ ਕਰ ਲਈ, (ਤਾਂ ਵੀ) ਚਾਰ ਦਿਨਾਂ ਦੀ ਸਰਕਾਰੀ ਕਰ ਲਵੇਂਗਾ, ਜਿਵੇਂ ਬਨ ਵਿਚ ਪਤੇ (ਚਾਰ ਦਿਨ ਹੀ) ਹਰੇ ਰਹਿੰਦੇ ਹਨ।੧। ਇਹ ਧਨ ਨ ਕੋਈ (ਸੰਸਾਰ ਵਿਚ) ਲੈ ਕੇ ਆਇਆ ਹੈ ਅਤੇ ਨ ਹੀ ਕੋਈ ਲੈ ਕੇ ਜਾਂਦਾ ਹੈ। ਰਾਵਣ ਤੋਂ ਵੀ ਵੱਡੇ ਰਾਜੇ (*ਛਤ੍ਰਪਤਿ*) ਛਿਣ ਭਰ ਵਿਚ ਚਲੇ ਗਏ (*ਬਿਲਾਤ*)।੨। ਹਰਿ ਦੇ ਸੰਤ ਸਦਾ ਸਥਾਈ ਹਨ, (ਉਨ੍ਹਾਂ ਨੂੰ) ਪੂਜੋ, ਜੋ ਹਰਿ ਦਾ ਨਾਮ ਜਪਾਉਂਦੇ ਹਨ। ਜਿਨ੍ਹਾਂ ਉਤੇ ਪ੍ਰਭੂ ਕ੍ਰਿਪਾ ਕਰਦਾ ਹੈ, ਉਨ੍ਹਾਂ ਨੂੰ ਸਤਿਸੰਗਤ ਨਾਲ ਮਿਲਾਉਂਦਾ ਹੈ।੩। ਮਾਤਾ, ਪਿਤਾ, ਇਸਤਰੀ, ਪੁੱਤਰ, ਸੰਪੱਤੀ ਅੰਤ ਵੇਲੇ (ਕੋਈ ਵੀ) ਨਾਲ ਨਹੀਂ ਚਲਦੇ। ਕਬੀਰ ਦਾ ਕਥਨ ਹੈ ਕਿ ਹੇ ਕਮਲੇ (ਮਨੁੱਖ!) ਰਾਮ ਦਾ ਭਜਨ ਕਰ (ਇਸ ਤੋਂ ਬਿਨਾ ਮਨੁੱਖ) ਜਨਮ ਵਿਅਰਥ ਜਾ ਰਿਹਾ ਹੈ।੪।੧।

ਹੇ ਰਾਜ-ਮਹਲ ਵਾਲੇ (ਪ੍ਰਭੂ! ਮੈਂ) ਤੇਰੀ (ਸ੍ਰਿਸ਼ਟੀ ਦੀ) ਸੀਮਾ ਨਹੀਂ ਜਾਣ ਸਕੀ। ਮੈਂ ਤੇਰੇ ਸੰਤਾਂ ਦੀ ਸੇਵਿਕਾ ਹਾਂ।੧।ਰਹਾਉ। (ਅਜੀਬ ਗੱਲ ਹੈ ਕਿ ਸ੍ਰਿਸ਼ਟੀ ਵਿਚ ਜੋ) ਹਸਦਾ ਹੋਇਆ ਜਾਂਦਾ ਹੈ, ਉਹ ਰੋਂਦਾ ਹੋਇਆ ਆਉਂਦਾ ਹੈ, (ਜੋ) ਰੋਂਦਾ ਹੋਇਆ ਜਾਂਦਾ ਹੈ, ਉਹ ਹਸਦਾ ਰਹਿੰਦਾ ਹੈ। (ਜੋ ਸਥਾਨ) ਵਸਦਾ ਹੁੰਦਾ ਹੈ, ਉਹ ਉਜੜ ਜਾਂਦਾ ਹੈ, (ਜੋ) ਉਜੜਿਆ ਹੁੰਦਾ ਹੈ, ਉਹ ਵਸਦਾ ਹੈ।੧। (ਪਰਮਾਤਮਾ) ਪਾਣੀ (ਵਾਲੀ ਥਾਂ ਨੂੰ) ਥਲ ਵਿਚ ਬਦਲ ਦਿੰਦਾ ਹੈ, ਥਲ ਨੂੰ ਖੂਹ ਅਤੇ ਖੂਹ ਤੋਂ ਪਰਬਤ (*ਮੇਰੁ*) ਕਰ ਦਿੰਦਾ ਹੈ। ਧਰਤੀ (ਉਤੇ ਪਏ ਹੋਏ ਨੂੰ) ਆਕਾਸ਼ ਉਤੇ ਚੜ੍ਹਾ ਦਿੰਦਾ ਹੈ ਅਤੇ ਆਕਾਸ਼ ਉਤੇ ਚੜ੍ਹੇ ਹੋਏ ਨੂੰ (ਹੇਠਾਂ) ਡਿਗਾ ਦਿੰਦਾ ਹੈ।੨। ਭਿਖਾਰੀ ਤੋਂ ਰਾਜ ਕਰਾਉਂਦਾ ਹੈ ਅਤੇ ਰਾਜੇ ਤੋਂ ਭਿਖਾਰੀ (ਕਰ ਦਿੰਦਾ ਹੈ)। ਦੁਸਟ ਮਨੁੱਖ ਤੋਂ ਵਿਦਵਾਨ ਬਣਾ ਦਿੰਦਾ ਹੈ ਅਤੇ ਵਿਦਵਾਨ ਤੋਂ ਮੂਰਖ (ਕਰ ਦਿੰਦਾ ਹੈ)।੩। ਨਾਰੀ ਤੋਂ ਜੋ ਪੁਰਸ਼ ਕਰ ਦਿੰਦਾ ਹੈ ਅਤੇ ਪੁਰਸ਼ਾਂ ਤੋਂ ਜੋ ਨਾਰੀ ਬਣਾ ਦਿੰਦਾ ਹੈ, ਕਬੀਰ ਦਾ ਕਥਨ ਹੈ ਕਿ (ਜੋ ਪ੍ਰਭੂ) ਸਾਧ ਜਨਾਂ ਦਾ ਪਿਆਰਾ ਹੈ, ਉਸ ਦੀ ਸੂਰਤ ਤੋਂ (ਮੈਂ) ਬਲਿਹਾਰ ਜਾਂਦਾ ਹਾਂ।੪।੨।

**ਸਾਰੰਗ ਬਾਣੀ ਨਾਮਦੇਉ ਜੀ ਕੀ**

ਹੇ ਮਨ! ਮਾਇਆ ਦੇ ਬਨ ਵਿਚ ਕਿਉਂ ਜਾਂਦਾ ਹੈਂ? ਠਗ-ਬੂਟੀ ਖਾ ਕੇ ਭੁਲਿਆ ਪਿਆ ਹੈਂ।੧।ਰਹਾਉ। ਜਿਵੇਂ ਮਛਲੀ ਪਾਣੀ ਵਿਚ ਰਹਿੰਦੀ ਹੈ, ਪਰ ਮੌਤ ਰੂਪ ਜਾਲ ਦੀ ਖ਼ਬਰ ਨਹੀਂ ਰਖਦੀ। ਜੀਭ ਦੇ ਸੁਆਦ ਕਰ ਕੇ ਲੋਹੇ (ਦੀ ਕੁੰਡੀ) ਨੂੰ ਨਿਗਲ ਲੈਂਦੀ ਹੈ। ਤਿਵੇਂ ਸੋਨੇ ਅਤੇ ਇਸਤਰੀ ਦੇ ਮੋਹ

ਜਿਉ ਮਧੁ ਮਾਖੀ ਸੰਚੈ ਅਪਾਰ ॥ ਮਧੁ ਲੀਨੋ ਮੁਖਿ ਦੀਨੀ ਛਾਰੁ ॥
ਗਊ ਬਾਛ ਕਉ ਸੰਚੈ ਖੀਰੁ ॥ ਗਲਾ ਬਾਂਧਿ ਦੁਹਿ ਲੇਇ ਅਹੀਰੁ ॥੨॥
ਮਾਇਆ ਕਾਰਨਿ ਸ੍ਰਮੁ ਅਤਿ ਕਰੈ ॥ ਸੋ ਮਾਇਆ ਲੈ ਗਾਡੈ ਧਰੈ ॥
ਅਤਿ ਸੰਚੈ ਸਮਝੈ ਨਹੀ ਮੂੜ੍ ॥ ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥੩॥
ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥ ਸਾਧਸੰਗਤਿ ਕਬਹੂ ਨਹੀ ਕਰੈ ॥
ਕਹਤ ਨਾਮਦੇਉ ਤਾ ਚੀ ਆਣਿ ॥ ਨਿਰਭੈ ਹੋਇ ਭਜੀਐ ਭਗਵਾਨ ॥੪॥੧॥

ਬਦਹੁ ਕੀ ਨ ਹੋਡ ਮਾਧਉ ਮੋ ਸਿਉ ॥
ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ ॥੧॥ ਰਹਾਉ ॥
ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ ॥
ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥੧॥
ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ ॥
ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ ॥੨॥੨॥

ਦਾਸ ਅਨਿੰਨ ਮੇਰੋ ਨਿਜ ਰੂਪ ॥
ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ ਰਹਾਉ॥
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥
ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥
ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥
ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥੩॥

ਸਾਰੰਗ ॥ ੧ਓ ਸਤਿਗੁਰ ਪ੍ਰਸਾਦਿ ॥
ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥੧॥ ਰਹਾਉ ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥੨॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥੩॥੧॥੬॥

ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥

ਵਿਚ (ਵਿਅਕਤੀ) ਬੰਨ੍ਹਿਆ ਰਹਿੰਦਾ ਹੈ।੧। ਜਿਵੇਂ ਮੱਖੀ ਬਹੁਤ ਸ਼ਹਿਦ ਇਕੱਠਾ ਕਰਦੀ ਹੈ। (ਪਰ ਮਧੁਹਰ) ਮੱਖੀ ਦੇ ਮੂੰਹ ਵਿਚ ਸੁਆਹ ਪਾ ਕੇ (ਅਰਥਾਤ ਧੂੰਆਂ ਦੇ ਕੇ) ਸ਼ਹਿਦ ਲੈ ਜਾਂਦਾ ਹੈ। ਗਊ ਵੱਛੇ ਲਈ ਦੁੱਧ ਇਕੱਠਾ ਕਰਦੀ ਹੈ, (ਪਰ) ਗਵਾਲਾ ਗਲੋਂ ਬੰਨ੍ਹ ਕੇ ਦੁੱਧ ਲੈ ਜਾਂਦਾ ਹੈ।੨। ਮਾਇਆ ਇਕੱਠੀ ਕਰਨ ਲਈ (ਮਨੁੱਖ) ਬਹੁਤ ਮਿਹਨਤ ਕਰਦਾ ਹੈ। ਉਸ ਮਾਇਆ ਨੂੰ ਲੈ ਕੇ ਧਰਤੀ ਵਿਚ ਗਡ ਦਿੰਦਾ ਹੈ। ਬਹੁਤ (ਮਾਇਆ) ਇਕੱਠੀ ਕਰਦਾ ਹੈ, (ਪਰ) ਮੂਰਖ ਵਿਅਕਤੀ ਸਮਝਦਾ ਹੀ ਨਹੀਂ। ਧਨ ਧਰਤੀ (ਵਿਚ ਦਬਿਆ ਰਹਿੰਦਾ ਹੈ) ਅਤੇ ਸ਼ਰੀਰ ਮਿੱਟੀ ਹੋ ਜਾਂਦਾ ਹੈ (ਅਰਥਾਤ ਮਰਣ ਉਪਰੰਤ ਮਿੱਟੀ ਵਿਚ ਰਲ ਜਾਂਦਾ ਹੈ)।੩। (ਉਹ) ਕਾਮ, ਕ੍ਰੋਧ ਅਤੇ ਤ੍ਰਿਸ਼ਣਾ ਵਿਚ ਬਹੁਤ ਸੜਦਾ ਹੈ, (ਪਰ) ਸਾਧ-ਸੰਗਤ ਕਦੇ ਵੀ ਨਹੀਂ ਕਰਦਾ। ਨਾਮਦੇਵ ਕਹਿੰਦਾ ਹੈ ਕਿ ਉਸ (ਪ੍ਰਭੂ) ਦੀ ਸ਼ਰਣ ਵਿਚ ਆ ਕੇ ਅਤੇ ਭੈ-ਮੁਕਤ ਹੋ ਕੇ ਪ੍ਰਭੂ ਦੀ ਭਗਤੀ ਕਰਨੀ ਚਾਹੀਦੀ ਹੈ।੪।੧।

ਹੇ ਮਾਧੋ (ਪ੍ਰਭੂ!) ਮੇਰੇ ਨਾਲ ਸ਼ਰਤ ਕਿਉਂ ਨਹੀਂ ਲਗਾਉਂਦੇ? ਸੁਆਮੀ ਤੋਂ ਸੇਵਕ ਅਤੇ ਸੇਵਕ ਤੋਂ ਸੁਆਮੀ (ਦੀ ਪਛਾਣ ਹੁੰਦੀ ਹੈ)। ਤੇਰੇ ਨਾਲ (ਸਾਡਾ ਅਜਿਹਾ) ਖੇਲ ਬਣਿਆ ਹੋਇਆ ਹੈ।੧।ਰਹਾਉ। (ਹੇ ਪ੍ਰਭੂ!) ਤੂੰ ਆਪ ਦੇਵਤਾ ਹੈਂ, ਆਪ ਦੇਵਾਲਾ ਹੈਂ ਅਤੇ ਆਪ ਹੀ (ਆਪਣੇ ਆਪ ਨੂੰ) ਪੂਜਾ ਵਿਚ ਲਗਾਉਂਦਾ ਹੈਂ। ਜਲ ਤੋਂ ਲਹਿਰ, ਲਹਿਰ ਤੋਂ ਜਲ (ਦੀ ਹੋਂਦ ਹੈ)। (ਇਹ) ਕਹਿਣ ਅਤੇ ਸੁਣਨ ਨੂੰ ਹੀ ਭਿੰਨ ਹਨ।੧। (ਪ੍ਰਭੂ) ਆਪ ਗਾਉਂਦਾ ਹੈ, ਆਪ ਨਚਦਾ ਹੈ ਅਤੇ ਆਪ ਹੀ ਸਾਜ਼ ਵਜਾਉਂਦਾ ਹੈ। ਨਾਮਦੇਵ ਦਾ ਕਥਨ ਹੈ ਕਿ (ਹੇ ਪ੍ਰਭੂ!) ਤੂੰ ਮੇਰਾ ਸੁਆਮੀ ਹੈਂ। ਤੂੰ ਪੂਰਣ ਹੈਂ ਅਤੇ (ਮੈਂ) ਸੇਵਕ ਊਣਾ ਹਾਂ।੨।੨।

ਜੋ ਮੇਰਾ ਅਦੁੱਤੀ ਸੇਵਕ ਹੈ, (ਉਹ) ਮੇਰਾ ਰੂਪ ਹੈ। (ਉਸ ਦਾ) ਨਿਮਖ ਮਾਤ੍ਰ ਦਰਸ਼ਨ ਤਿੰਨ ਤਾਪਾਂ (ਆਧਿ, ਵਿਆਧਿ ਅਤੇ ਉਪਾਧਿ) ਨੂੰ ਖ਼ਤਮ ਕਰਨ ਵਾਲਾ ਹੈ। (ਉਸ ਦੇ ਚਰਣਾਂ ਦੀ) ਛੋਹ ਗ੍ਰਿਹਸਥ ਦੇ ਖੂਹ ਵਿਚੋਂ ਕਢ ਲੈਂਦੀ ਹੈ (ਅਰਥਾਤ ਆਵਾਗਵਣ ਸਮਾਪਤ ਕਰ ਦਿੰਦੀ ਹੈ)।੧।ਰਹਾਉ। ਮੇਰੇ ਦੁਆਰਾ ਬੰਨ੍ਹੀ (ਹੋਈ ਰੱਸੀ) ਭਗਤ ਛੁੜਾ ਲੈਂਦਾ ਹੈ, (ਪਰ ਜੇ) ਭਗਤ ਬੰਨ੍ਹ ਦੇਵੇ, (ਤਾਂ) ਮੇਰੇ ਤੋਂ ਛੁੜਾਈ ਨਹੀਂ ਜਾ ਸਕਦੀ। (ਜੇ ਭਗਤ) ਮੈਨੂੰ ਫੜ ਕੇ ਇਕ ਵਾਰ ਬੰਨ੍ਹ ਦੇਵੇ, ਤਾਂ ਮੇਰੇ ਤੋਂ ਉਜ਼ਰ ਨਹੀਂ ਹੁੰਦਾ।੧। ਮੈਂ (ਭਗਤਾਂ ਦੇ) ਗੁਣਾਂ ਦਾ ਬੰਨ੍ਹਿਆ ਹੋਇਆ ਹਾਂ, (ਜਗਤ ਦੇ) ਸਾਰੇ (ਜੀਵਾਂ ਦਾ) ਜੀਵਨ ਰੂਪ ਹਾਂ, (ਪਰ) ਮੇਰਾ ਜੀਵਨ ਮੇਰੇ ਭਗਤ ਹਨ। ਹੇ ਨਾਮਦੇਵ! ਜਿਸ ਦੇ ਮਨ ਵਿਚ ਇਸ ਤਰ੍ਹਾਂ (ਦੀ ਪ੍ਰੀਤ ਹੈ), ਉਸੇ ਤਰ੍ਹਾਂ ਦੇ (ਮੇਰੇ) ਪ੍ਰੇਮ ਦਾ ਪ੍ਰਕਾਸ਼ ਉਸ ਦੇ (ਮਨ) ਵਿਚ ਹੈ।੨।੩।

**ਸਾਰੰਗ**

ਹੇ ਮਨੁੱਖ! ਤੂੰ ਪੁਰਾਣ ਸੁਣ ਕੇ ਕੀ ਕੀਤਾ ਹੈ? ਨ ਤਾਂ (ਤੇਰੇ ਹਿਰਦੇ ਵਿਚ) ਸਥਾਈ (*ਅਨਪਾਵਨੀ*) ਭਗਤੀ ਪੈਦਾ ਹੋਈ ਹੈ ਅਤੇ ਨ ਹੀ ਭੁਖੇ ਨੂੰ ਦਾਨ ਦਿੱਤਾ ਹੈ।੧।ਰਹਾਉ। ਹੇ ਭਾਈ! (ਤੇਰੇ ਅੰਦਰੋਂ) ਨ ਕਾਮ ਵਿਸਰਿਆ ਹੈ, ਨ ਕ੍ਰੋਧ ਗਿਆ ਹੈ ਅਤੇ ਨ ਲੋਭ ਖ਼ਤਮ ਹੋਇਆ ਹੈ। ਪਰਾਈ ਨਿੰਦਿਆ ਵੀ (ਤੇਰੇ ਮੂੰਹ ਤੋਂ) ਨਹੀਂ ਗਈ, (ਫਲਸਰੂਪ) (ਤੇਰੇ) ਸਾਰੀ ਸੇਵਾ ਨਿਸ਼ਫਲ ਹੋ ਗਈ ਹੈ।੧। ਰਸਤੇ ਵਿਚ (ਲੋਕਾਂ ਨੂੰ) ਲੁਟ ਕੇ ਅਤੇ ਪਰਾਏ ਘਰਾਂ ਵਿਚ ਚੋਰੀ ਕਰਕੇ ਪਾਪੀ (ਵਿਅਕਤੀ) ਪੇਟ ਭਰਦਾ ਰਿਹਾ ਹੈ। ਉਹੀ ਮੂਰਖਤਾ ਕਰਦਾ ਰਿਹਾ ਹੈ ਜਿਸ ਕਰਕੇ ਪਰਲੋਕ ਵਿਚ ਬਦਨਾਮੀ (*ਅਪਕੀਰਤਿ*) (ਹੁੰਦੀ ਹੈ)।੨। (ਹੇ ਮਨੁੱਖ!) ਤੇਰੇ ਮਨ ਤੋਂ ਹਿੰਸਾ ਨਹੀਂ ਗਈ ਅਤੇ ਜੀਵਾਂ ਨਾਲ ਦਇਆ ਪੂਰਵਕ ਵਿਵਹਾਰ ਨਹੀਂ ਕੀਤਾ। ਪਰਮਾਨੰਦ (ਦਾ ਕਥਨ ਹੈ ਕਿ) ਸਾਧ-ਸੰਗਤ ਵਿਚ ਮਿਲ ਕੇ (ਤੂੰ ਪ੍ਰਭੂ ਸੰਬੰਧੀ) ਪਵਿਤਰ ਕਥਾ ਨੂੰ ਨਹੀਂ ਚਲਾਇਆ (ਅਰਥਾਤ ਹਰਿ-ਜਸ ਨਹੀਂ ਗਾਇਆ)।੩।੧।੬।

ਹੇ ਮਨ ! ਹਰਿ ਤੋਂ ਬੇਮੁਖ ਹੋਏ (ਵਿਅਕਤੀਆਂ) ਦਾ ਸੰਗ ਛਡ ਦੇ।

ਸਾਰੰਗ ਮਹਲਾ ੫ ਸੂਰਦਾਸ ॥ ੴ ਸਤਿਗੁਰ ਪ੍ਰਸਾਦਿ ॥
ਹਰਿ ਕੇ ਸੰਗ ਬਸੇ ਹਰਿ ਲੋਕ ॥
ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥੧॥ ਰਹਾਉ ॥
ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ ॥
ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥੧॥
ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥
ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥੨॥੧॥੮॥

ਸਾਰੰਗ ਕਬੀਰ ਜੀਉ ॥ ੴ ਸਤਿਗੁਰ ਪ੍ਰਸਾਦਿ ॥
ਹਰਿ ਬਿਨੁ ਕਉਨੁ ਸਹਾਈ ਮਨ ਕਾ ॥
ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ ॥੧॥ ਰਹਾਉ ॥
ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ ॥
ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥੧॥
ਸਗਲ ਧਰਮ ਪੁੰਨ ਫਲ ਪਾਵਹੁ ਧੂਰਿ ਬਾਂਛਹੁ ਸਭ ਜਨ ਕਾ ॥
ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ ॥੨॥੧॥੯॥

**ਸਾਰੰਗ ਮਹਲਾ ੫ ਸੂਰਦਾਸ**

(ਹੇ ਜਿਗਿਆਸੂ !) ਹਰਿ ਦੇ ਭਗਤ (ਲੋਕ) ਹਰਿ ਦੇ ਸੰਪਰਕ ਵਿਚ ਰਹਿੰਦੇ ਹਨ। (ਉਹ) ਤਨ ਮਨ ਅਰਪਿਤ ਕਰਕੇ ਸਭ ਕੁਝ ਹੀ ਨਿਛਾਵਰ ਕਰ ਦਿੰਦੇ ਹਨ। ਸਹਿਜ ਸੁਭਾ ਆਨੰਦ ਦੇ ਹੁਲਾਰੇ ਵਿਚ (ਉਨ੍ਹਾਂ ਦੀ) ਲਿਵ ਲਗ ਜਾਂਦੀ ਹੈ।੧।ਰਹਾਉ। (ਭਗਤ ਲੋਕ ਪ੍ਰਭੂ ਦਾ) ਦਰਸ਼ਨ ਵੇਖ ਕੇ ਵਿਸ਼ਿਆਂ ਤੋਂ ਮੁਕਤ ਹੋ ਜਾਂਦੇ ਹਨ ਅਤੇ ਸਭ ਪਦਾਰਥ ਪ੍ਰਾਪਤ ਕਰ ਲੈਂਦੇ ਹਨ। (ਪ੍ਰਭੂ ਦਾ) ਸੁੰਦਰ ਮੁਖ (ਬਦਨ) ਵੇਖ ਕੇ (ਉਨ੍ਹਾਂ ਦਾ) ਕਿਸੇ ਹੋਰ ਵਸਤੂ ਨਾਲ ਸਰੋਕਾਰ ਹੀ ਨਹੀਂ ਰਹਿੰਦਾ।੧। ਜੋ (ਵਿਅਕਤੀ) ਸ਼ਿਆਮ ਸੁੰਦਰ (ਪ੍ਰਭੂ) ਨੂੰ ਤਿਆਗ ਕੇ ਹੋਰ (ਪਦਾਰਥ) ਚਾਹੁੰਦੇ ਹਨ, (ਉਨ੍ਹਾਂ ਦੀ ਸੁਥਿਤੀ) ਕੋਹੜੀ ਦੇ ਸ਼ਰੀਰ ਨੂੰ ਲਗੀ ਜੋਕ ਵਰਗੀ ਹੈ (ਜੋ ਗੰਦਾ ਲਹੂ ਚੂਸਦੀ ਹੈ)। ਹੇ ਸੂਰਦਾਸ ! (ਜਿਨ੍ਹਾਂ ਦਾ) ਮਨ ਪ੍ਰਭੂ ਨੇ (ਆਪਣੇ) ਹੱਥ ਵਿਚ ਲੈ ਲਿਆ ਹੈ, (ਉਨ੍ਹਾਂ ਨੂੰ) ਇਹ ਪਰਲੋਕ ਬਖ਼ਸ਼ ਦਿੱਤਾ ਹੈ (ਅਰਥਾਤ ਪਰਲੋਕ ਸੁਖਾਵਾਂ ਕਰ ਦਿੱਤਾ ਹੈ)।੨।੧।੮।

**ਸਾਰੰਗ ਕਬੀਰ ਜੀਉ**

ਹਰਿ ਤੋਂ ਬਿਨਾ (ਇਸ) ਮਨ ਦਾ ਕੌਣ ਸਹਾਇਕ ਹੈ? ਮਾਤਾ, ਪਿਤਾ, ਭਰਾ, ਪੁੱਤਰ, ਇਸਤਰੀ ਨਾਲ ਲਗਿਆ ਹਿਤ ਸਭ ਛਲਾਵਾ (ਫਨ) ਹੈ।੧।ਰਹਾਉ। (ਹੇ ਜਿਗਿਆਸੂ !) ਅਗੋਂ ਲਈ (ਅਰਥਾਤ ਪਰਲੋਕ ਲਈ ਨਾਮ-ਸਾਧਨਾ ਦਾ) ਕੁਝ ਬੇੜਾ ਬੰਨ੍ਹੋ, (ਕਿਉਂਕਿ) ਧਨ ਦਾ ਕੀ ਭਰੋਸਾ ਹੈ? ਇਸ (ਸ਼ਰੀਰ ਰੂਪ) ਭਾਂਡੇ ਦਾ ਵੀ ਕੀ ਇਤਬਾਰ ਹੈ? ਜ਼ੱਰਾ ਜਿੰਨੀ ਠੋਕਰ ਲਗਣ ਨਾਲ (ਟੁਟ ਜਾਂਦਾ ਹੈ)।੧। ਕਬੀਰ ਦਾ ਕਥਨ ਹੈ ਕਿ ਇਹ ਮਨ ਬਨ ਦੇ ਉਡਣੇ ਪੰਛੀ ਵਰਗਾ (ਅਸਥਿਰ) ਹੈ, (ਇਸ ਲਈ) ਹੇ ਸੰਤ ਜਨੋ ! ਸੁਣੋ, (ਪ੍ਰਭੂ ਦੇ) ਸਭ ਸੇਵਕਾਂ ਦੀ ਚਰਣ-ਧੂੜ ਮੰਗੋ, (ਇਸ ਤੋਂ ਹੀ) ਸਾਰੇ ਧਰਮਾਂ ਅਤੇ ਪੁੰਨਾਂ ਦਾ ਫਲ ਪ੍ਰਾਪਤ ਹੋ ਜਾਂਦਾ ਹੈ।੨।੧।੯।

ਰਾਗੁ ਮਲਾਰ ਚਉਪਦੇ ਮਹਲਾ ੧ ਘਰੁ ੧
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥
ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ ॥੧॥
ਪ੍ਰਾਣੀ ਏਕੋ ਨਾਮੁ ਧਿਆਵਹੁ ॥ ਅਪਨੀ ਪਤਿ ਸੇਤੀ ਘਰਿ ਜਾਵਹੁ ॥੧॥ ਰਹਾਉ ॥
ਤੁਧਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ ॥
ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ ॥੨॥
ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ ॥
ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ ॥੩॥
ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ ॥
ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ ॥੪॥੧॥

ਮਲਾਰ ਮਹਲਾ ੧ ॥
ਕਰਉ ਬਿਨਉ ਗੁਰ ਅਪਨੇ ਪ੍ਰੀਤਮ ਹਰਿ ਵਰੁ ਆਣਿ ਮਿਲਾਵੈ ॥
ਸੁਣਿ ਘਨ ਘੋਰ ਸੀਤਲੁ ਮਨੁ ਮੋਰਾ ਲਾਲ ਰਤੀ ਗੁਣ ਗਾਵੈ ॥੧॥
ਬਰਸੁ ਘਨਾ ਮੇਰਾ ਮਨੁ ਭੀਨਾ ॥
ਅੰਮ੍ਰਿਤ ਬੂੰਦ ਸੁਹਾਨੀ ਹੀਅਰੈ ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥੧॥ ਰਹਾਉ ॥
ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰ ਬਚਨੀ ਮਨੁ ਮਾਨਿਆ ॥
ਹਰਿ ਵਰਿ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ ॥੨॥
ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ ॥
ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ਹਰਿ ਪ੍ਰਭਿ ਅਪਣੀ ਕਿਰਪਾ ਕਰੀ ॥੩॥
ਆਵਣ ਜਾਣੁ ਨਹੀ ਮਨੁ ਨਿਹਚਲੁ ਪੂਰੇ ਗੁਰ ਕੀ ਓਟ ਗਹੀ ॥
ਨਾਨਕ ਰਾਮ ਨਾਮੁ ਜਪਿ ਗੁਰਮੁਖਿ ਧਨੁ ਸੋਹਾਗਣਿ ਸਚੁ ਸਹੀ ॥੪॥੨॥

ਮਲਾਰ ਮਹਲਾ ੧ ॥
ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ ॥
ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ ॥
ਸਬਦੁ ਚੀਨਿ ਭੈ ਕਪਟ ਨ ਛੂਟੇ ਮਨਿ ਮੁਖਿ ਮਾਇਆ ਮਾਇਆ ॥
ਅਜਗਰਿ ਭਾਰਿ ਲਦੇ ਅਤਿ ਭਾਰੀ ਮਰਿ ਜਨਮੇ ਜਨਮੁ ਗਵਾਇਆ ॥੧॥

ਰਾਗੁ ਮਲਾਰ ਚਉਪਦੇ ਮਹਲਾ ੧ ਘਰੁ ੧
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਖਾਣ, ਪੀਣ, ਹਸਣ ਅਤੇ ਸੌਣ (ਵਿਚ ਰੁਚਿਤ ਹੋਣ ਕਰਕੇ ਮਨੁੱਖ ਨੂੰ) ਮਰਨਾ ਭੁਲ ਗਿਆ ਹੈ। ਪ੍ਰਭੂ ਨੂੰ ਵਿਸਾਰ ਕੇ (ਮਨੁੱਖ ਨੇ ਆਪਣੇ ਲਈ) ਖੁਆਰ ਹੋਣ ਦੀ ਸਥਿਤੀ ਬਣਾ ਲਈ ਹੈ। (ਉਨ੍ਹਾਂ ਦੇ) ਜੀਵਨ ਨੂੰ ਧਿੱਕਾਰ ਹੈ। (ਇਸ ਜੀਵਨ ਨੇ) ਸਦਾ ਰਹਿਣਾ ਨਹੀਂ ਹੈ।੧। ਹੇ ਪ੍ਰਾਣੀ! ਇਕੋ ਨਾਮ ਦੀ ਆਰਾਧਨਾ ਕਰੋ ਅਤੇ ਆਪਣੀ ਪ੍ਰਤਿਸ਼ਠਾ ਸਹਿਤ (ਵਾਸਤਵਿਕ) ਘਰ ਵਿਚ ਜਾਓ।੧।ਰਹਾਉ। (ਹੇ ਪਰਮਾਤਮਾ! ਸਾਰੇ ਵਿਅਕਤੀ) ਤੈਨੂੰ ਸੇਵਦੇ ਹਨ, (ਪਰ) ਤੈਨੂੰ ਕੀ ਦਿੰਦੇ ਹਨ? (ਅਰਥਾਤ ਕੁਝ ਨਹੀਂ ਦਿੰਦੇ ਹਨ)। (ਉਹ ਤੇਰੇ ਤੋਂ) ਮੰਗਦੇ ਹਨ, ਲੈਂਦੇ ਹਨ, (ਲਏ ਬਿਨਾ) ਰਹਿ ਨਹੀਂ ਸਕਦੇ। ਤੂੰ ਸਾਰਿਆਂ ਜੀਵਾਂ ਦਾ ਦਾਤਾ ਹੈਂ, (ਸਭ) ਜੀਵਾਂ ਵਿਚ ਤੂੰ ਹੀ ਜੀਵਾਤਮਾ ਹੈਂ।੨। (ਜੋ ਸਾਧਕ) ਗੁਰੂ ਦੁਆਰਾ (ਪ੍ਰਭੂ ਨੂੰ) ਸਿਮਰਦੇ ਹਨ, ਉਹ (ਨਾਮ ਰੂਪ) ਅੰਮ੍ਰਿਤ ਪ੍ਰਾਪਤ ਕਰਦੇ ਹਨ, ਉਹੀ ਪਵਿਤਰ ਹੁੰਦੇ ਹਨ। ਹੇ ਪ੍ਰਾਣੀ! ਦਿਨ ਰਾਤ ਨਾਮ ਜਪੋ। (ਅਜਿਹਾ ਕਰਨ ਨਾਲ) ਪਾਪੀ ਵੀ ਪਵਿਤਰ ਹੋ ਜਾਂਦੇ ਹਨ।੩। ਜਿਹੋ ਜਿਹੀ ਰੁਤ ਹੁੰਦੀ ਹੈ, ਉਸੇ ਤਰ੍ਹਾਂ ਦਾ ਸ਼ਰੀਰ ਨੂੰ ਸੁਖ ਮਿਲਦਾ ਹੈ ਅਤੇ ਉਸੇ ਤਰ੍ਹਾਂ ਦੀ ਦੇਹੀ ਬਣਦੀ ਹੈ। ਨਾਨਕ (ਦਾ ਕਥਨ ਹੈ ਕਿ) ਉਹੀ ਰੁਤ ਸ਼ੋਭਾਸ਼ਾਲੀ ਹੈ (ਜਿਸ ਵਿਚ ਨਾਮ ਜਪਿਆ ਜਾਂਦਾ ਹੈ), ਨਾਮ ਤੋਂ ਬਿਨਾ ਰੁਤ ਕਿਸ ਅਰਥ ਦੀ ਹੈ (ਅਰਥਾਤ ਨਾਮ ਤੋਂ ਬਿਨਾ ਸਮਾਂ ਬਤੀਤ ਕਰਨਾ ਵਿਅਰਥ ਹੈ)।੪।੧।

ਮਲਾਰ ਮਹਲਾ ੧

ਮੈਂ ਆਪਣੇ ਗੁਰੂ-ਪ੍ਰੀਤਮ ਅਗੇ ਅਰਜ਼ੋਈ ਕਰਦਾ ਹਾਂ ਕਿ (ਮੈਨੂੰ) ਹਰਿ-ਪਤੀ ਲਿਆ ਕੇ ਮਿਲਾ ਦੇਵੇ। ਬਦਲ ਦੀ ਗਰਜਨਾ ਸੁਣ ਕੇ ਮੇਰਾ ਮਨ ਠੰਢਾ ਹੋ ਗਿਆ ਹੈ। (ਮੇਰੀ ਜੀਭ) ਪ੍ਰੀਤਮ (ਦੇ ਪ੍ਰੇਮ-ਰੰਗ ਵਿਚ) ਰੰਗੀ ਹੋਈ (ਉਸ ਦਾ) ਜਸ-ਗਾਨ ਕਰਦੀ ਹੈ।੧। ਹੇ ਬਦਲ (*ਘਨਾ*)! ਵਰ੍ਹ, (ਤਾਂ ਜੋ) ਮੇਰਾ ਮਨ ਭਿਜ ਜਾਵੇ। (ਨਾਮ ਰੂਪ) ਅੰਮ੍ਰਿਤ ਦੀ ਬੂੰਦ (ਮੇਰੇ) ਹਿਰਦੇ ਵਿਚ ਚੰਗੀ ਲਗਦੀ ਹੈ, ਗੁਰੂ ਨੇ (ਮੈਨੂੰ) ਮੋਹ ਲਿਆ ਹੈ ਅਤੇ (ਮੇਰਾ) ਮਨ ਹਰਿ ਦੇ (ਨਾਮ-)ਰਸ ਵਿਚ ਲੀਨ ਹੋ ਗਿਆ ਹੈ।੧।ਰਹਾਉ। ਜਿਸ (ਜੀਵ-ਇਸਤਰੀ) ਦਾ ਮਨ ਗੁਰੂ ਦੇ ਬਚਨਾਂ ਦੁਆਰਾ ਮੰਨ ਜਾਂਦਾ ਹੈ, ਉਹ ਹਰਿ-ਵਰ ਦੀ ਪਿਆਰੀ ਜੀਵ-ਇਸਤਰੀ ਸਹਿਜ ਅਵਸਥਾ ਵਿਚ ਸੁਖੀ (ਹੋ ਜਾਂਦੀ ਹੈ)। ਹਰਿ-ਵਰ ਦੀ ਇਸਤਰੀ ਸੋਹਾਗਣ ਬਣ ਜਾਂਦੀ ਹੈ, (ਉਸ ਦੇ) ਮਨ ਤਨ ਵਿਚ (ਪ੍ਰਭੂ ਦਾ) ਪ੍ਰੇਮ ਸੁਖਾ ਜਾਂਦਾ ਹੈ।੨। (ਉਹ ਜੀਵ-ਇਸਤਰੀ) ਔਗੁਣ ਨੂੰ ਤਿਆਗ ਕੇ ਵੈਰਾਗਵਾਨ ਹੋ ਜਾਂਦੀ ਹੈ ਅਤੇ ਸਦਾ ਸਦੀਵੀ ਹਰਿ-ਵਰ (ਉਸ ਦਾ) ਸੋਹਾਗ (ਹੋ ਜਾਂਦਾ ਹੈ)। ਉਸ ਨੂੰ (ਹੁਣ) ਗ਼ਮ ਅਤੇ ਵਿਛੋੜਾ ਕਦੇ ਵੀ ਨਹੀਂ ਵਿਆਪਦੇ, (ਕਿਉਂਕਿ) ਹਰਿ ਪ੍ਰਭੂ ਨੇ ਆਪਣੀ ਕ੍ਰਿਪਾ ਕੀਤੀ ਹੈ।੩। (ਜਿਸ ਜੀਵ-ਇਸਤਰੀ ਨੇ) ਪੂਰੇ ਗੁਰੂ ਦੀ ਓਟ ਗ੍ਰਹਿਣ ਕੀਤੀ ਹੈ, (ਉਸ ਦਾ) ਮਨ ਸਥਿਰ ਹੋ ਜਾਂਦਾ ਹੈ ਅਤੇ ਆਵਾਗਵਣ ਨਹੀਂ ਰਹਿੰਦਾ। ਨਾਨਕ (ਦਾ ਕਥਨ ਹੈ ਕਿ ਜੋ ਜੀਵ-ਇਸਤਰੀ) ਗੁਰੂ ਦੁਆਰਾ ਰਾਮ-ਨਾਮ ਜਪਦੀ ਹੈ, (ਉਹ) ਇਸਤਰੀ ਸੋਹਾਗਣ (ਬਣ ਜਾਂਦੀ ਹੈ) ਅਤੇ ਸਹੀ ਅਰਥਾਂ ਵਿਚ ਸਤਿਸਰੂਪ ਹੋ ਜਾਂਦੀ ਹੈ।੪।੨।

ਮਲਾਰ ਮਹਲਾ ੧

ਜਿਨ੍ਹਾਂ (ਵਿਅਕਤੀਆਂ ਦੀ) ਸੁਰਤਿ ਸੱਚੀ ਹੋ ਕੇ ਨਾਮ ਨਾਲ ਤ੍ਰਿਪਤ ਨਹੀਂ ਹੁੰਦੀ, (ਉਨ੍ਹਾਂ ਨੇ) ਹਉਮੈ ਕਰਕੇ (ਅਮੋਲਕ ਜਨਮ) ਗਵਾ ਲਿਆ ਹੈ। (ਉਹ) ਪਰ-ਧਨ, ਪਰ-ਇਸਤਰੀ, (ਪਰਾਈ) ਨਿੰਦਿਆ ਵਿਚ ਮਗਨ ਰਹਿ ਕੇ ਵਿਸ਼ ਖਾਂਦੇ ਅਤੇ ਦੁਖ ਪਾਉਂਦੇ ਹਨ। (ਗੁਰੂ ਦੇ) ਸ਼ਬਦ ਨੂੰ ਵਿਚਾਰ ਕੇ, (ਉਹ) ਭੈ ਅਤੇ ਕਪਟ ਤੋਂ ਖ਼ਲਾਸ ਨਹੀਂ ਹੁੰਦੇ (ਕਿਉਂਕਿ ਉਨ੍ਹਾਂ ਦੇ) ਮੁਖ ਵਿਚ ਮਾਇਆ ਹੀ ਮਾਇਆ ਹੈ। (ਉਹ) ਅਜਗਰ ਜਿਤਨਾ ਅਤਿ ਅਧਿਕ (ਪਾਪਾਂ ਦਾ) ਭਾਰ ਲਦ ਕੇ ਜੰਮਦੇ ਮਰਦੇ ਰਹਿੰਦੇ

ਮਨਿ ਭਾਵੈ ਸਬਦੁ ਸੁਹਾਇਆ ॥
ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨ੍ੇ ਗੁਰਿ ਰਾਖੇ ਸਚੁ ਪਾਇਆ ॥੧॥ ਰਹਾਉ ॥
ਤੀਰਥਿ ਤੇਜੁ ਨਿਵਾਰਿ ਨ ਨ੍ਾਤੇ ਹਰਿ ਕਾ ਨਾਮੁ ਨ ਭਾਇਆ ॥
ਰਤਨ ਪਦਾਰਥੁ ਪਰਹਰਿ ਤਿਆਗਿਆ ਜਤ ਕੋ ਤਤ ਹੀ ਆਇਆ ॥
ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ ॥
ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥੨॥

ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ ॥
ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ ॥
ਹਮ ਨੀਚ ਹੋਤੇ ਹੀਣਮਤਿ ਝੂਠੇ ਤੂ ਸਬਦਿ ਸਵਾਰਣਹਾਰਾ ॥
ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ ॥੩॥
ਬੈਸਿ ਸੁਥਾਨਿ ਕਹਾਂ ਗੁਣ ਤੇਰੇ ਕਿਆ ਕਿਆ ਕਥਉ ਅਪਾਰਾ ॥
ਅਲਖੁ ਨ ਲਖੀਐ ਅਗਮੁ ਅਜੋਨੀ ਤੂੰ ਨਾਥਾਂ ਨਾਥਣਹਾਰਾ ॥
ਕਿਸੁ ਪਹਿ ਦੇਖਿ ਕਹਉ ਤੂ ਕੈਸਾ ਸਭਿ ਜਾਚਕ ਤੂ ਦਾਤਾਰਾ ॥
ਭਗਤਿਹੀਣੁ ਨਾਨਕੁ ਦਰਿ ਦੇਖਹੁ ਇਕੁ ਨਾਮੁ ਮਿਲੈ ਉਰਿ ਧਾਰਾ ॥੪॥੩॥

ਮਲਾਰ ਮਹਲਾ ੧ ॥
ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ ਬਦਨ ਕੁਮਲਾਨੀ ॥
ਭਈ ਨਿਰਾਸੀ ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ ॥੧॥
ਬਰਸੁ ਘਨਾ ਮੇਰਾ ਪਿਰੁ ਘਰਿ ਆਇਆ ॥
ਬਲਿ ਜਾਵਾਂ ਗੁਰ ਅਪਨੇ ਪ੍ਰੀਤਮ ਜਿਨਿ ਹਰਿ ਪ੍ਰਭੁ ਆਣਿ ਮਿਲਾਇਆ ॥੧॥ ਰਹਾਉ ॥
ਨਉਤਨ ਪ੍ਰੀਤਿ ਸਦਾ ਠਾਕੁਰ ਸਿਉ ਅਨਦਿਨੁ ਭਗਤਿ ਸੁਹਾਵੀ ॥
ਮੁਕਤਿ ਭਏ ਗੁਰਿ ਦਰਸੁ ਦਿਖਾਇਆ ਜੁਗਿ ਜੁਗਿ ਭਗਤਿ ਸੁਭਾਵੀ ॥੨॥
ਹਮ ਥਾਰੇ ਤ੍ਰਿਭਵਣ ਜਗੁ ਤੁਮਰਾ ਤੂ ਮੇਰਾ ਹਉ ਤੇਰਾ ॥
ਸਤਿਗੁਰਿ ਮਿਲਿਐ ਨਿਰੰਜਨੁ ਪਾਇਆ ਬਹੁਰਿ ਨ ਭਵਜਲਿ ਫੇਰਾ ॥੩॥
ਅਪੁਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ ॥
ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ ॥੪॥
ਮੁਕਤਿ ਭਈ ਬੰਧਨ ਗੁਰਿ ਖੋਲ੍ੇ ਸਬਦਿ ਸੁਰਤਿ ਪਤਿ ਪਾਈ ॥
ਨਾਨਕ ਰਾਮ ਨਾਮੁ ਰਿਦ ਅੰਤਰਿ ਗੁਰਮੁਖਿ ਮੇਲਿ ਮਿਲਾਈ ॥੫॥੪॥

ਹਨ ਅਤੇ (ਆਪਣਾ) ਜਨਮ ਗਵਾ ਲੈਂਦੇ ਹਨ।੧। (ਜਿਨ੍ਹਾਂ ! ਦੇ) ਮਨ ਵਿਚ ਗੁਰੂ ਦਾ ਸ਼ਬਦ ਚੰਗਾ ਲਗਦਾ ਹੈ, (ਉਨ੍ਹਾਂ ਦਾ ਜੀਵਨ) ਸੁਹਾਵਣਾ ਹੋ ਜਾਂਦਾ ਹੈ। (ਜਿਨ੍ਹਾਂ ਨੇ) ਜੂਨਾਂ ਵਿਚ ਭਟਕ ਭਟਕ ਬਹੁਤ ਭੇਖ ਕੀਤੇ ਹਨ, (ਉਨ੍ਹਾਂ ਨੂੰ) ਗੁਰੂ ਨੇ ਰਖ ਲਿਆ ਹੈ ਅਤੇ ਸਤਿਸਰੂਪ (ਪ੍ਰਭੂ) ਨੂੰ ਪ੍ਰਾਪਤ ਕਰ ਲਿਆ ਹੈ।੧ ਰਹਾਉ। ਜੋ (ਵਿਅਕਤੀ) ਤਮੋ ਗੁਣ ਨੂੰ ਦੂਰ ਨ ਕਰਕੇ (ਤੀਰਥਾਂ ਉਪਰ) ਇਸ਼ਨਾਨ ਕਰਦੇ ਹਨ, ਉਨ੍ਹਾਂ ਨੂੰ ਹਰਿ ਦਾ ਨਾਮ ਚੰਗਾ ਨਹੀਂ ਲਗਦਾ। (ਉਨ੍ਹਾਂ ਨੇ ਨਾਮ ਰੂਪ) ਰਤਨ ਪਦਾਰਥ ਨੂੰ ਪਰੇ ਹਟਾ ਕੇ ਤਿਆਗ ਦਿੱਤਾ। (ਉਹ ਆਵਾਗਵਣ ਵਿਚੋਂ) ਜਿਵੇਂ ਆਏ, ਤਿਵੇਂ ਹੀ ਪਏ ਰਹੇ। ਗੰਦਗੀ ਵਿਚੋਂ ਪੈਦਾ ਹੋਏ ਕੀੜੇ, ਉਸੇ ਤਰ੍ਹਾਂ ਉਸ ਵਿਚ ਹੀ ਸਮਾ ਜਾਂਦੇ ਹਨ। ਅਧਿਕ ਸੁਆਦਾਂ ਨਾਲ ਜ਼ਿਆਦਾ ਰੋਗ ਲਗਦੇ ਹਨ, ਗੁਰੂ ਤੋਂ ਬਿਨਾ ਸਹਿਜ ਅਵਸਥਾ ਪ੍ਰਾਪਤ ਨਹੀਂ ਹੁੰਦੀ।੨।

(ਹੇ ਪ੍ਰਭੂ ! ਮੈਂ ਚਾਹੁੰਦਾ ਹਾਂ ਕਿ) ਸੇਵਾ ਵਿਚ ਸੁਰਤਿ ਜੋੜ ਕੇ ਆਨੰਦ-ਪੂਰਵਕ (ਪ੍ਰਭੂ ਦੇ) ਗੁਣਾਂ ਦਾ ਗਾਇਨ ਕਰਾਂ ਅਤੇ ਗੁਰੂ ਦੁਆਰਾ (ਬ੍ਰਹਮ) ਗਿਆਨ ਦਾ ਵਿਚਾਰ ਕਰਾਂ। ਖੋਜ ਕਰਨ ਵਾਲਾ ਉਨਤ ਹੁੰਦਾ ਹੈ ਅਤੇ ਵਿਵਾਦ ਕਰਨ ਵਾਲਾ ਨਸ਼ਟ ਹੁੰਦਾ ਹੈ। ਮੈਂ (ਆਪਣੇ) ਗੁਰੂ ਕਰਤਾਰ ਤੋਂ ਬਲਿਹਾਰ ਜਾਂਦਾ ਹਾਂ। (ਹੇ ਪਰਮਾਤਮਾ !) ਅਸੀਂ ਨੀਚ, ਤੁਛ ਮਤ ਵਾਲੇ ਅਤੇ ਝੂਠੇ ਹੁੰਦੇ ਹਾਂ, (ਪਰ) ਤੂੰ ਸ਼ਬਦ ਦੁਆਰਾ (ਸਾਨੂੰ) ਸਵਾਰਨ ਵਾਲਾ ਹੈਂ। ਹੇ ਤਾਰਣਹਾਰ ! (ਜਿਥੇ) ਆਤਮ-ਵਿਚਾਰ ਹੁੰਦਾ ਹੈ, ਉਥੇ ਤੂੰ ਮੌਜੂਦ ਹੈਂ। (ਤੂੰ) ਸਤਿਸਰੂਪ ਅਤੇ ਤਾਰਣ ਵਾਲਾ ਹੈਂ, (ਸਾਨੂੰ) ਤਾਰ ਦੇ।੩। (ਮੈਂ) ਸ੍ਰੇਸ਼ਠ ਸਥਾਨ (ਅਰਥਾਤ ਸਤਿਸੰਗਤ) ਵਿਚ ਬੈਠ ਕੇ ਤੇਰੇ ਗੁਣਾਂ ਦਾ ਕਥਨ ਕਰਾਂ, (ਪਰ ਤੇਰੇ) ਅਪਾਰ (ਗੁਣਾਂ ਵਿਚੋਂ) ਕਿਹੜੇ ਕਿਹੜੇ ਦਾ ਕਥਨ ਕਰਾਂ? (ਹੇ ਪ੍ਰਭੂ !) ਤੂੰ ਅਲੱਖ ਹੈਂ, ਲਖਿਆ ਨਹੀਂ ਜਾਂਦਾ, ਅਗਮ ਅਤੇ ਅਜੂਨੀ ਹੈਂ। ਤੂੰ ਨਾਥਾਂ ਨੂੰ ਵੀ ਨੱਥਣ ਵਾਲਾ ਹੈਂ। ਕਿਸ (ਜੀਵ) ਨੂੰ ਵੇਖ ਕੇ (ਮੈਂ) ਦਸਾਂ ਕਿ ਤੂੰ ਕਿਹੋ ਜਿਹਾ ਹੈਂ। ਸਭ (ਜੀਵ) ਮੰਗਤੇ ਹਨ ਅਤੇ ਤੂੰ ਦਾਤਾ ਹੈਂ। (ਹੇ ਪ੍ਰਭੂ !) ਭਗਤੀ ਤੋਂ ਵਿਛੁੰਨਾ ਨਾਨਕ (ਤੇਰੇ) ਦੁਆਰ (ਉਪਰ ਆ ਡਿਗਾ ਹੈ)। (ਮੇਰੇ ਵਲ ਕ੍ਰਿਪਾ ਪੂਰਵਕ) ਵੇਖੋ। (ਮੈਨੂੰ) ਇਕ ਨਾਮ ਮਿਲ ਜਾਏ (ਤਾਂ ਜੋ ਉਸ ਨੂੰ) ਹਿਰਦੇ ਵਿਚ ਧਾਰਣ ਕਰੀ ਰਖਾਂ।੪।੩।

**ਮਲਾਰ ਮਹਲਾ ੧**

ਜਿਸ ਜੀਵ-ਇਸਤਰੀ ਨੇ ਪ੍ਰਭੂ-ਪਤੀ ਦੇ (ਸੰਯੋਗ ਦਾ) ਸੁਆਦ ਨਹੀਂ ਮਾਣਿਆ, ਉਹ ਵਿਆਕੁਲ (ਹੁੰਦੀ ਹੈ ਅਤੇ ਉਸ ਦਾ) ਮੁਖ ਮੁਰਝਾ ਜਾਂਦਾ ਹੈ। (ਉਹ) ਕਰਮਾਂ ਵਿਚ ਫਸੀ ਹੋਈ ਨਿਰਾਸ਼ ਰਹਿੰਦੀ ਹੈ, ਗੁਰੂ ਤੋਂ ਬਿਨਾ ਭਰਮਾਂ ਵਿਚ ਭੁਲੀ ਰਹਿੰਦੀ ਹੈ।੧। ਹੇ ਬਦਲ (*ਘਨਾ*)! (ਤੂੰ) ਵਰ੍ਹ, (ਕਿਉਂਕਿ) ਮੇਰਾ ਪ੍ਰੀਤਮ (ਹਿਰਦੇ ਰੂਪ) ਘਰ ਵਿਚ ਆਇਆ ਹੈ। (ਮੈਂ) ਆਪਣੇ ਪਿਆਰੇ ਗੁਰੂ ਤੋਂ ਬਲਿਹਾਰ ਜਾਂਦੀ ਹਾਂ, ਜਿਸ ਨੇ ਹਰਿ-ਪ੍ਰਭੂ ਲਿਆ ਕੇ ਮਿਲਾ ਦਿੱਤਾ ਹੈ।੧ ਰਹਾਉ। ਪ੍ਰਭੂ ਨਾਲ (ਮੇਰੀ) ਪ੍ਰੀਤ ਸਦਾ ਤਾਜ਼ਾ ਰਹਿੰਦੀ ਹੈ ਅਤੇ ਹਰ ਰੋਜ਼ ਭਗਤੀ ਚੰਗੀ ਲਗਦੀ ਹੈ। ਗੁਰੂ ਨੇ (ਪ੍ਰਭੂ ਦਾ) ਦਰਸ਼ਨ ਵਿਖਾ ਦਿੱਤਾ ਹੈ (ਜਿਸ ਕਰਕੇ ਅਸੀਂ) ਮੁਕਤ ਹੋ ਗਏ ਹਾਂ। ਹਰ ਯੁਗ ਵਿਚ ਭਗਤੀ ਸ਼ੋਭਾਸ਼ਾਲੀ ਹੁੰਦੀ ਹੈ।੨। (ਹੇ ਪਰਮਾਤਮਾ !) ਅਸੀਂ ਤੇਰੇ ਹਾਂ, ਤਿੰਨੇ ਲੋਕ ਅਤੇ ਜਗਤ ਵੀ ਤੇਰਾ ਹੀ ਹੈ। ਤੂੰ ਮੇਰਾ ਅਤੇ ਮੈਂ ਤੇਰਾ ਹਾਂ। ਸਤਿਗੁਰੂ ਦੇ ਮਿਲ ਪੈਣ ਨਾਲ (ਅਸੀਂ) ਪ੍ਰਭੂ ਪਾ ਲਿਆ ਹੈ, (ਫਲਸਰੂਪ) ਭਵ-ਸਾਗਰ ਵਿਚ ਫਿਰ ਫੇਰਾ ਨਹੀਂ ਪੈਂਦਾ।੩। (ਜਦੋਂ ਜੀਵ-ਇਸਤਰੀ) ਪ੍ਰਭੂ-ਪਤੀ ਨੂੰ ਵੇਖ ਕੇ ਖਿੜਦੀ ਹੈ, ਤਦੋਂ (ਉਸ) ਇਸਤਰੀ ਦਾ ਸੱਚਾ ਸ਼ਿੰਗਾਰ ਹੁੰਦਾ ਹੈ। (ਜਦੋਂ ਉਸ ਦਾ) ਗੁਰੂ ਦੀ ਮਤਿ ਦੁਆਰਾ (ਜੀਵਨ ਦਾ) ਆਧਾਰ ਨਾਮ ਬਣ ਜਾਂਦਾ ਹੈ, ਤਦੋਂ ਕੁਲ-ਰਹਿਤ ਪ੍ਰਭੂ ਨਾਲ ਇਕ-ਰੂਪ ਹੋ ਜਾਂਦੀ ਹੈ (ਅਰਥਾਤ ਤਦਾਕਾਰ ਹੋ ਜਾਂਦੀ ਹੈ)।੪। (ਉਹ ਜੀਵ-ਇਸਤਰੀ) ਮੁਕਤ ਹੋ ਜਾਂਦੀ ਹੈ (ਕਿਉਂਕਿ) ਗੁਰੂ ਨੇ ਬੰਧਨ ਖੋਲ੍ਹ ਦਿੱਤੇ ਹੁੰਦੇ ਹਨ ਅਤੇ ਸ਼ਬਦ ਵਿਚ ਸੁਰਤਿ ਜੋੜ ਕੇ ਪ੍ਰਤਿਸ਼ਠਾ ਪ੍ਰਾਪਤ ਕਰ ਲੈਂਦੀ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਜੀਵ-ਇਸਤਰੀ ਦੇ) ਹਿਰਦੇ ਵਿਚ ਰਾਮ-ਨਾਮ (ਵਸ ਗਿਆ ਹੈ, ਉਸ ਨੂੰ) ਗੁਰੂ ਨੇ (ਆਪਣੇ ਨਾਲ) ਮੇਲ ਕੇ (ਪ੍ਰਭੂ ਨਾਲ) ਮਿਲਾ ਦਿੱਤਾ ਹੈ।੫।੪।

ਮਹਲਾ ੧ ਮਲਾਰ ॥
ਪਰ ਦਾਰਾ ਪਰ ਧਨੁ ਪਰ ਲੋਭਾ ਹਉਮੈ ਬਿਖੈ ਬਿਕਾਰ ॥
ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ ॥੧॥
ਮਹਲ ਮਹਿ ਬੈਠੇ ਅਗਮ ਅਪਾਰ ॥
ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥੧॥ ਰਹਾਉ ॥
ਦੁਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ ॥
ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤਸੰਗਤਿ ਗੁਰ ਪਿਆਰ ॥੨॥
ਅਹਿਨਿਸਿ ਲਾਹਾ ਹਰਿ ਨਾਮੁ ਪਰਾਪਤਿ ਗੁਰੁ ਦਾਤਾ ਦੇਵਣਹਾਰੁ ॥
ਗੁਰਮੁਖਿ ਸਿਖ ਸੋਈ ਜਨੁ ਪਾਏ ਜਿਸ ਨੋ ਨਦਰਿ ਕਰੇ ਕਰਤਾਰੁ ॥੩॥
ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ॥
ਨਾਨਕ ਗੁਰਮੁਖਿ ਮਹਲਿ ਬੁਲਾਈਐ ਹਰਿ ਮੇਲੇ ਮੇਲਣਹਾਰ ॥੪॥੫॥

ਮਲਾਰ ਮਹਲਾ ੧ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਪਵਣੈ ਪਾਣੀ ਜਾਣੈ ਜਾਤਿ ॥ ਕਾਇਆਂ ਅਗਨਿ ਕਰੇ ਨਿਭਰਾਂਤਿ ॥
ਜੰਮਹਿ ਜੀਅ ਜਾਣੈ ਜੇ ਥਾਉ ॥ ਸੁਰਤਾ ਪੰਡਿਤੁ ਤਾ ਕਾ ਨਾਉ ॥੧॥
ਗੁਣ ਗੋਬਿੰਦ ਨ ਜਾਣੀਅਹਿ ਮਾਇ ॥ ਅਣਡੀਠਾ ਕਿਛੁ ਕਹਣੁ ਨ ਜਾਇ ॥
ਕਿਆ ਕਰਿ ਆਖਿ ਵਖਾਣੀਐ ਮਾਇ ॥੧॥ ਰਹਾਉ ॥
ਊਪਰਿ ਦਰਿ ਅਸਮਾਨਿ ਪਇਆਲਿ ॥ ਕਿਉ ਕਰਿ ਕਹੀਐ ਦੇਹੁ ਵੀਚਾਰਿ ॥
ਬਿਨੁ ਜਿਹਵਾ ਜੋ ਜਪੈ ਹਿਆਇ ॥ ਕੋਈ ਜਾਣੈ ਕੈਸਾ ਨਾਉ ॥੨॥
ਕਥਨੀ ਬਦਨੀ ਰਹੈ ਨਿਭਰਾਂਤਿ ॥ ਸੋ ਬੂਝੈ ਹੋਵੈ ਜਿਸੁ ਦਾਤਿ ॥
ਅਹਿਨਿਸਿ ਅੰਤਰਿ ਰਹੈ ਲਿਵ ਲਾਇ ॥ ਸੋਈ ਪੁਰਖੁ ਜਿ ਸਚਿ ਸਮਾਇ ॥੩॥
ਜਾਤਿ ਕੁਲੀਨੁ ਸੇਵਕੁ ਜੇ ਹੋਇ ॥ ਤਾ ਕਾ ਕਹਣਾ ਕਹਹੁ ਨ ਕੋਇ ॥
ਵਿਚਿ ਸਨਾਤੰੀ ਸੇਵਕੁ ਹੋਇ ॥ ਨਾਨਕ ਪਣ੍ਹੀਆ ਪਹਿਰੈ ਸੋਇ ॥੪॥੧॥੬॥

ਮਲਾਰ ਮਹਲਾ ੧ ॥
ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤਵਾਰ ਜਮਦੂਤ ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥ ਵੈਦ ਨ ਭੋਲੇ ਦਾਰੂ ਲਾਇ ॥੧॥
ਵੈਦ ਨ ਭੋਲੇ ਦਾਰੂ ਲਾਇ ॥ ਦਰਦੁ ਹੋਵੈ ਦੁਖੁ ਰਹੈ ਸਰੀਰ ॥
ਐਸਾ ਦਾਰੂ ਲਗੈ ਨ ਬੀਰ ॥੧॥ ਰਹਾਉ ॥
ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾਂ ਤਨਿ ਉਠਿ ਖਲੋਏ ਰੋਗ ॥
ਮਨ ਅੰਧੇ ਕਉ ਮਿਲੈ ਸਜਾਇ ॥ ਵੈਦ ਨ ਭੋਲੇ ਦਾਰੂ ਲਾਇ ॥੨॥
ਚੰਦਨ ਕਾ ਫਲੁ ਚੰਦਨ ਵਾਸੁ ॥ ਮਾਨਸ ਕਾ ਫਲੁ ਘਟ ਮਹਿ ਸਾਸੁ ॥

**ਮਹਲਾ ੧ ਮਲਾਰ**

(ਹੇ ਜਿਗਿਆਸੂ!) ਪਰਾਈ ਇਸਤਰੀ, ਪਰਾਇਆ ਧਨ, ਪਰਾਏ (ਪਦਾਰਥਾਂ ਦਾ) ਲੋਭ, ਹਉਮੈ, ਵਿਸ਼ੇ-ਵਿਕਾਰ, ਨੀਚ ਭਾਵਨਾ, ਪਰਾਈ ਨਿੰਦਿਆ, ਕਾਮ ਅਤੇ ਚੰਡਾਲ ਕ੍ਰੋਧ ਨੂੰ ਤਿਆਗ ਦੇ।੧। (ਹਿਰਦੇ ਰੂਪ) ਮਹਲ ਵਿਚ ਅਪਰ-ਅਪਾਰ (ਪ੍ਰਭੂ) ਬਿਰਾਜਮਾਨ ਹੈ। ਹਿਰਦੇ ਵਿਚੋਂ ਉਹ ਸੇਵਕ ਅੰਮ੍ਰਿਤ ਪ੍ਰਾਪਤ ਕਰਦਾ ਹੈ, ਜਿਸ ਦੀ ਜੀਵਨ-ਜਾਚ (*ਆਚਾਰ*) ਗੁਰੂ ਦੇ ਸ਼ਬਦ-ਰਤਨ (ਦੇ ਅਨੁਰੂਪ ਹੈ)।੧।ਰਹਾਉ। (ਉਹ ਸਾਧਕ) ਸੰਸਾਰ ਦੇ ਮਾੜੇ ਚੰਗੇ (ਵਿਵਹਾਰ) ਅਤੇ ਦੁਖ-ਸੁਖ ਨੂੰ ਇਕ-ਸਮਾਨ ਸਮਝਦਾ ਹੈ। ਸੁੱਧ ਬ੍ਰੁੱਧ ਵਾਲੀ ਸੁਰਤਿ ਹਰਿ ਦੇ ਨਾਮ ਦੁਆਰਾ ਪਾਈਦੀ ਹੈ ਅਤੇ ਸਤਿਸੰਗਤ ਦੁਆਰਾ ਗੁਰੂ ਦਾ ਪਿਆਰ (ਮਿਲਦਾ ਹੈ)।੨। ਗੁਰੂ ਦਾਤਾ ਦੇਵਣਹਾਰ ਹੈ, (ਉਸ ਤੋਂ) ਦਿਨ ਰਾਤ ਹਰਿ-ਨਾਮ ਰੂਪ ਲਾਭ ਪ੍ਰਾਪਤ (ਹੁੰਦਾ ਹੈ)। ਗੁਰੂ ਤੋਂ ਉਹੀ ਸੇਵਕ ਸਿਖਿਆ ਹਾਸਲ ਕਰਦਾ ਹੈ ਜਿਸ ਉਤੇ ਕਰਤਾਰ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ।੩। (ਮਨੁੱਖ) ਸ਼ਰੀਰ ਹਰਿ ਦਾ ਮਹਲ, ਭਵਨ ਅਤੇ ਘਰ ਹੈ, ਇਸ ਵਿਚ ਅਪਾਰ (ਪ੍ਰਭੂ ਨੇ ਆਪਣੀ) ਜੋਤਿ ਟਿਕਾ ਕੇ ਰਖੀ ਹੈ। ਨਾਨਕ (ਦਾ ਕਥਨ ਹੈ ਕਿ ਸੇਵਕ ਨੂੰ) ਗੁਰੂ ਦੁਆਰਾ ਮਹਲ ਵਿਚ ਬੁਲਾ ਲਿਆ ਜਾਂਦਾ ਹੈ ਅਤੇ ਮੇਲਣ ਵਾਲਾ ਹਰਿ (ਆਪਣੇ ਨਾਲ) ਮੇਲ ਲੈਂਦਾ ਹੈ।੪।੫।

**ਮਲਾਰ ਮਹਲਾ ੧ ਘਰੁ ੨**

(ਪੰਡਿਤ) ਪੌਣ ਅਤੇ ਪਾਣੀ ਨੂੰ ਉਤਪਤੀ ਦਾ ਕਾਰਣ ਮੰਨਦਾ ਹੈ ਅਤੇ ਅਗਨੀ ਵੀ ਨਿਰਸੰਦੇਹ ਸ਼ਰੀਰ ਨੂੰ ਸਿਰਜਦੀ ਹੈ। (ਪਰ) ਜੇ (ਉਹ) ਜੀਵਾਂ ਦੀ ਉਤਪਤੀ ਦੇ (ਮੂਲ) ਸਥਾਨ ਨੂੰ ਜਾਣੇ (ਤਾਂ ਹੀ) ਉਸ ਦਾ ਨਾਂ ਸੂਝਵਾਨ ਪੰਡਿਤ ਹੈ।੧। ਹੇ ਮਾਤਾ! ਗੋਬਿੰਦ ਦੇ ਗੁਣ ਜਾਣੇ ਨਹੀਂ ਜਾ ਸਕਦੇ। ਬਿਨਾ ਵੇਖਿਆਂ ਕੁਝ ਕਿਹਾ ਨਹੀਂ ਜਾ ਸਕਦਾ। ਹੇ ਮਾਤਾ! ਕੀ ਕਹਿ ਕੇ ਬਖਾਨ ਕਰੀਏ?।੧।ਰਹਾਉ। ਉਪਰ ਅਤੇ ਅੰਦਰ (*ਦਰਿ*), ਆਕਾਸ਼ ਅਤੇ ਪਾਤਾਲ ਵਿਚ (ਪ੍ਰਭੂ ਵਿਆਪਕ ਹੈ)। (ਹੇ ਮਾਤਾ! ਇਸ ਗੱਲ ਦਾ) ਵਿਚਾਰ ਦਸ ਕਿ (ਉਸ ਦਾ) ਕਿਵੇਂ ਵਰਣਨ ਕਰੀਏ? (ਉਤਰ—) ਜੀਭ ਤੋਂ ਬਿਨਾ ਜੋ (ਸਾਧਕ) ਹਿਰਦੇ ਵਿਚ (ਨਾਮ) ਜਪਦਾ ਹੈ, (ਤਾਂ ਹੀ) ਕੋਈ ਜਾਣਦਾ ਹੈ (ਕਿ ਉਸ ਦਾ) ਨਾਮ ਕਿਹੋ ਜਿਹਾ ਹੈ।੨। (ਫਿਰ) ਨਿਰਸੰਦੇਹ ਮੂੰਹ ਤੋਂ ਕਥਨ (ਅਥਵਾ ਜਪਣ) ਦੀ ਪ੍ਰਕ੍ਰਿਆ ਬੰਦ ਹੋ ਜਾਂਦੀ ਹੈ। (ਪਰ ਇਸ ਭੇਦ ਨੂੰ) ਉਹੀ ਸਮਝਦਾ ਹੈ ਜਿਸ ਨੂੰ (ਪ੍ਰਭੂ ਦੀ) ਦਾਤ ਪ੍ਰਾਪਤ ਹੁੰਦੀ ਹੈ। (ਉਹ) ਦਿਨ ਰਾਤ (ਹਿਰਦੇ) ਅੰਦਰ ਲਿਵ ਲਗਾਈ ਰਖਦਾ ਹੈ। ਉਹੀ (ਸੱਚਾ) ਪੁਰਖ ਹੈ ਜੋ ਸੱਚੇ (ਪ੍ਰਭੂ ਵਿਚ) ਸਮਾ ਜਾਂਦਾ ਹੈ।੩। ਜੇ (ਕੋਈ) ਉੱਚੀ ਜਾਤਿ ਦਾ ਸੇਵਕ ਹੋਵੇ, ਉਸ ਬਾਰੇ ਕਹਿਣ ਲਈ ਕੋਈ ਕੁਝ ਨ ਕਹੇ। (ਜੇ) ਨੀਵੀਂ (*ਸਨਾਤੀ*) ਜਾਤਿ ਵਿਚੋਂ (ਕੋਈ) ਸੇਵਕ ਹੋਵੇ, (ਤਾਂ ਉਹ ਵੀ ਸ੍ਰੇਸ਼ਠ ਹੈ, ਚਾਹੇ) ਉਹ ਨਾਨਕ (ਦੇ ਚੰਮ ਦੀਆਂ) ਜੁਤੀਆਂ (*ਪਣ੍ਹੀਆ*) (ਹੀ ਬਣਵਾ ਕੇ) ਪਾ ਲਏ।੪।੧।੬।

**ਮਲਾਰ ਮਹਲਾ ੧**

(ਹੇ ਵੈਦ! ਇਕ ਰਿਸ਼ਤੇਦਾਰਾਂ ਦੇ) ਵਿਛੋੜੇ ਦਾ ਦੁਖ ਹੈ ਅਤੇ ਇਕ ਦੁਖ ਭੁਖ (ਅਰਥਾਤ ਸ਼ਰੀਰਿਕ ਲੋੜ ਦੇ ਅਭਾਵ) ਦਾ ਹੈ। ਇਕ ਦੁਖ ਸ਼ਕਤੀਸ਼ਾਲੀ (*ਸਕਤਵਾਰ*) ਜਮਦੂਤ ਦਾ ਹੈ। ਇਕ ਦੁਖ ਸ਼ਰੀਰ ਵਿਚ ਅਚਾਨਕ ਆ ਲਗੇ ਰੋਗ ਦਾ ਹੈ। ਹੇ ਭੋਲੇ ਵੈਦ! (ਐਵੇਂ) ਦਵਾਈ ਨ ਦੇ।੧। ਹੇ ਭੋਲੇ ਵੈਦ! (ਐਵੇਂ) ਦਵਾਈ ਨ ਦੇ। (ਜੇ ਹਰਿ ਦੇ ਵਿਯੋਗ ਦਾ) ਦਰਦ ਹੋਵੇ (ਤਾਂ) ਸ਼ਰੀਰ ਵਿਚ ਦੁਖ ਰਹਿੰਦਾ ਹੀ ਹੈ। ਹੇ ਵੀਰ! (ਤੇਰਾ) ਅਜਿਹਾ ਦਾਰੂ (ਕੋਈ) ਅਸਰ ਨਹੀਂ ਕਰਦਾ।੧।ਰਹਾਉ। (ਜਦੋਂ ਮਨੁੱਖ ਨੇ) ਪ੍ਰਭੂ ਨੂੰ ਭੁਲਾ ਕੇ ਰਸਾਂ ਦੇ ਭੋਗ ਕੀਤੇ, ਤਾਂ ਤਨ ਵਿਚ ਰੋਗ ਉਠ ਖੜੋਤੇ। ਅਗਿਆਨੀ ਮਨ ਨੂੰ (ਵਿਸ਼ੇ-ਭੋਗਾਂ ਦਾ) ਦੰਡ ਮਿਲਦਾ ਹੀ ਹੈ। ਹੇ ਭੋਲੇ ਵੈਦ! (ਐਵੇਂ) ਦਾਰੂ ਨ ਦੇ।੨। ਚੰਦਨ (ਬ੍ਰਿਛ) ਦਾ ਲਾਭ, ਚੰਦਨ ਦੀ ਸੁਗੰਧੀ ਹੈ। ਮਨੁੱਖ ਦਾ ਲਾਭ (ਉਦੋਂ ਤਕ ਹੀ ਹੈ, ਜਦੋਂ ਤਕ) ਸ਼ਰੀਰ ਵਿਚ ਸੁਆਸ

ਸਾਸਿ ਗਇਐ ਕਾਇਆ ਢਲਿ ਪਾਇ ॥ ਤਾ ਕੈ ਪਾਛੈ ਕੋਇ ਨ ਖਾਇ ॥੩॥
ਕੰਚਨ ਕਾਇਆ ਨਿਰਮਲ ਹੰਸੁ ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ ॥
ਦੂਖ ਰੋਗ ਸਭਿ ਗਇਆ ਗਵਾਇ ॥ ਨਾਨਕ ਛੂਟਸਿ ਸਾਚੈ ਨਾਇ ॥੪॥੨॥੭॥

ਮਲਾਰ ਮਹਲਾ ੧ ॥
ਦੁਖ ਮਹੁਰਾ ਮਾਰਣ ਹਰਿ ਨਾਮੁ ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ ॥
ਨਿਤ ਨਿਤ ਲੇਹੁ ਨ ਛੀਜੈ ਦੇਹ ॥ ਅੰਤ ਕਾਲਿ ਜਮੁ ਮਾਰੈ ਠੇਹ ॥੧॥
ਐਸਾ ਦਾਰੂ ਖਾਹਿ ਗਵਾਰ ॥ ਜਿਤੁ ਖਾਧੈ ਤੇਰੇ ਜਾਹਿ ਵਿਕਾਰ ॥੧॥ ਰਹਾਉ ॥
ਰਾਜੁ ਮਾਲੁ ਜੋਬਨੁ ਸਭੁ ਛਾਂਵ ॥ ਰਥਿ ਫਿਰੰਦੈ ਦੀਸਹਿ ਥਾਵ ॥
ਦੇਹ ਨ ਨਾਉ ਨ ਹੋਵੈ ਜਾਤਿ ॥ ਓਥੈ ਦਿਹੁ ਐਥੈ ਸਭ ਰਾਤਿ ॥੨॥
ਸਾਦ ਕਰਿ ਸਮਧਾਂ ਤ੍ਰਿਸਨਾ ਘਿਉ ਤੇਲੁ ॥ ਕਾਮੁ ਕ੍ਰੋਧੁ ਅਗਨੀ ਸਿਉ ਮੇਲੁ ॥
ਹੋਮ ਜਗ ਅਰੁ ਪਾਠ ਪੁਰਾਣ ॥ ਜੋ ਤਿਸੁ ਭਾਵੈ ਸੋ ਪਰਵਾਣ ॥੩॥
ਤਪੁ ਕਾਗਦੁ ਤੇਰਾ ਨਾਮੁ ਨੀਸਾਨੁ ॥ ਜਿਨ ਕਉ ਲਿਖਿਆ ਏਹੁ ਨਿਧਾਨੁ ॥
ਸੇ ਧਨਵੰਤ ਦਿਸਹਿ ਘਰਿ ਜਾਇ ॥ ਨਾਨਕ ਜਨਨੀ ਧੰਨੀ ਮਾਇ ॥੪॥੩॥੮॥

ਮਲਾਰ ਮਹਲਾ ੧ ॥
ਬਾਗੇ ਕਾਪੜ ਬੋਲੈ ਬੈਣ ॥ ਲੰਮਾ ਨਕੁ ਕਾਲੇ ਤੇਰੇ ਨੈਣ ॥
ਕਬਹੂੰ ਸਾਹਿਬੁ ਦੇਖਿਆ ਭੈਣ ॥੧॥
ਊਡਾਂ ਊਡਿ ਚੜਾਂ ਅਸਮਾਨਿ ॥ ਸਾਹਿਬ ਸੰਮ੍ਰਿਥ ਤੇਰੈ ਤਾਣਿ ॥
ਜਲਿ ਥਲਿ ਡੂੰਗਰਿ ਦੇਖਾਂ ਤੀਰ ॥ ਥਾਨ ਥਨੰਤਰਿ ਸਾਹਿਬੁ ਬੀਰ ॥੨॥
ਜਿਨਿ ਤਨੁ ਸਾਜਿ ਦੀਏ ਨਾਲਿ ਖੰਭ ॥ ਅਤਿ ਤ੍ਰਿਸਨਾ ਉਡਣੈ ਕੀ ਡੰਝ ॥
ਨਦਰਿ ਕਰੇ ਤਾਂ ਬੰਧਾਂ ਧੀਰ ॥ ਜਿਉ ਵੇਖਾਲੇ ਤਿਉ ਵੇਖਾਂ ਬੀਰ ॥੩॥
ਨ ਇਹੁ ਤਨੁ ਜਾਇਗਾ ਨ ਜਾਹਿਗੇ ਖੰਭ ॥ ਪਉਣੈ ਪਾਣੀ ਅਗਨੀ ਕਾ ਸਨਬੰਧ ॥
ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ ॥ ਸਚਿ ਸਮਾਵੈ ਏਹੁ ਸਰੀਰੁ ॥੪॥੪॥੯॥

ਮਲਾਰ ਮਹਲਾ ੩ ਚਉਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਨਿਰੰਕਾਰੁ ਆਕਾਰੁ ਹੈ ਆਪੇ ਆਪੇ ਭਰਮਿ ਭੁਲਾਏ ॥

ਹਨ। ਸੁਆਸਾਂ ਦੇ ਨਿਕਲਣ ਨਾਲ ਸ਼ਰੀਰ ਢਲ ਜਾਂਦਾ ਹੈ (ਅਰਥਾਤ ਨਿਸ਼ਪ੍ਰਾਣ ਹੋ ਜਾਂਦਾ ਹੈ)। ਉਸ ਤੋਂ ਬਾਦ ਕੋਈ (ਦਵਾਈ) ਨਹੀਂ ਖਾਂਦਾ।੩। (ਮਨੁੱਖ) ਸ਼ਰੀਰ ਸੋਨੇ (ਵਾਂਗ ਸੁੰਦਰ ਹੈ) ਅਤੇ (ਉਸ ਵਿਚ) ਨਿਰਮਲ ਜੀਵਾਤਮਾ (*ਹੰਸੁ*) (ਦਾ ਨਿਵਾਸ ਹੈ)। ਜੀਵਾਤਮਾ ਵਿਚ ਪ੍ਰਭੂ ਦੇ ਨਾਮ ਦਾ ਅੰਸ਼ (ਜੋਤਿ ਮੌਜੂਦ) ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ (ਦੇ ਸਿਮਰਨ ਨਾਲ ਹੀ ਮਨੁੱਖ ਦੀ ਭਵ-ਬੰਧਨਾਂ ਤੋਂ) ਖ਼ਲਾਸੀ ਹੁੰਦੀ ਹੈ ਅਤੇ ਸਭ ਪ੍ਰਕਾਰ ਦੇ ਦੁਖ ਅਤੇ ਰੋਗ ਦੂਰ ਕਰਕੇ (ਉਹ ਈਸ਼ਵਰੀ ਦਰਗਾਹ ਵਿਚ) ਚਲਾ ਜਾਂਦਾ ਹੈ।੪।੨।੭।

**ਮਲਾਰ ਮਹਲਾ ੧**

(ਸੰਸਾਰਿਕ) ਦੁਖ ਵਿਸ਼ (*ਮਹੁਰਾ*) ਵਰਗੇ ਹਨ ਅਤੇ (ਉਨ੍ਹਾਂ ਨੂੰ ਖ਼ਤਮ ਕਰਨ ਲਈ) ਮਸਾਲਾ (*ਮਾਰਣੁ*) ਪ੍ਰਭੂ ਦਾ ਨਾਮ ਹੈ। (ਮਸਾਲਾ ਤਿਆਰ ਕਰਨ ਲਈ) ਸੰਤੋਖ ਨੂੰ ਸਿਲ (ਬਣਾਓ) ਅਤੇ ਪੀਹਣ ਲਈ ਦਾਨ ਰੂਪ ਵਟਾ ਹੱਥ ਵਿਚ (ਧਾਰਣ ਕਰੋ)। ਨਿਤ ਨਿਤ ਇਹ (ਮਸਾਲਾ) ਖਾਂਦੇ ਰਹੋ, (ਇਸ ਨਾਲ) ਸ਼ਰੀਰ ਕਮਜ਼ੋਰ ਨਹੀਂ ਹੁੰਦਾ। ਅੰਤ ਕਾਲ ਨੂੰ (ਇਹ ਮਸਾਲਾ) ਜਮ ਨੂੰ ਵੀ ਥਾਂ ਮਾਰਦਾ ਹੈ।੧। ਹੇ ਮੂਰਖ (ਵਿਅਕਤੀ!) ਅਜਿਹੀ ਦਵਾਈ ਖਾ, ਜਿਸ ਨੂੰ ਖਾਣ ਨਾਲ ਤੇਰੇ ਵਿਕਾਰ ਦੂਰ ਹੋ ਜਾਣ।੧।ਰਹਾਉ। ਰਾਜ, ਧਨ-ਦੌਲਤ ਅਤੇ ਜੋਬਨ ਸਭ ਛਾਂ ਵਾਂਗ (ਅਸਥਾਈ) ਹਨ। (ਸੂਰਜ ਦੇ) ਰਥ ਦੇ ਫਿਰਨ ਨਾਲ (ਛਾਂ ਹਟ ਜਾਂਦੀ ਹੈ ਅਤੇ ਮੂਲ) ਥਾਂ ਦਿਸਣ ਲਗਦੀ ਹੈ। (ਪਰਲੋਕ ਵਿਚ) ਸ਼ਰੀਰ, ਨਾਮਣਾ ਅਤੇ ਜਾਤਿ (ਮਨੁੱਖ ਦੇ) ਨਾਲ ਨਹੀਂ ਹੁੰਦੇ। (ਕਿਉਂਕਿ) ਉਥੇ (ਗਿਆਨ ਦਾ) ਦਿਨ ਚੜ੍ਹਿਆ ਹੁੰਦਾ ਹੈ ਅਤੇ ਇਥੇ (ਅਗਿਆਨ ਦੀ) ਸਭ ਰਾਤ ਹੁੰਦੀ ਹੈ।੨। (ਹੇ ਜਿਗਿਆਸੂ!) ਸੁਆਦ ਨੂੰ (ਹਵਨ ਦੀਆਂ) ਲਕੜਾਂ ਅਤੇ ਤ੍ਰਿਸ਼ਨਾ ਨੂੰ ਘਿਉ ਤੇ ਤੇਲ (ਵਜੋਂ ਵਰਤ)। ਕਾਮ, ਕ੍ਰੋਧ ਨੂੰ ਅਗਨੀ ਨਾਲ ਮੇਲ ਦੇ (ਅਰਥਾਤ ਸਾੜ ਦੇ)। ਜੋ ਉਸ (ਪ੍ਰਭੂ) ਨੂੰ ਚੰਗਾ ਲਗੇ, ਉਸ ਨੂੰ ਪ੍ਰਵਾਨ ਕਰਨਾ ਹੋਮ, ਯੱਗ ਅਤੇ ਪੁਰਾਣਾਂ ਦਾ ਪਾਠ (ਸਮਝ)।੩। ਤਪ ਰੂਪ ਕਾਗ਼ਜ਼ ਉਪਰ ਤੇਰੇ ਨਾਮ ਦਾ ਚਿੰਨ੍ਹ (ਮਾਨੋ ਪਰਵਾਨਾ ਹੈ)। ਜਿਨ੍ਹਾਂ ਦੇ (ਭਾਗਾਂ ਵਿਚ) ਲਿਖਿਆ ਹੋਵੇ, (ਉਸ ਨੂੰ) ਇਹ ਖ਼ਜ਼ਾਨਾ (ਮਿਲਦਾ ਹੈ)। ਉਹ (ਪ੍ਰਭੂ ਦੇ) ਘਰ ਵਿਚ ਜਾ ਕੇ ਧਨਵਾਨ ਦਿਸਦੇ ਹਨ। ਨਾਨਕ ਦਾ ਕਥਨ ਹੈ ਕਿ (ਅਜਿਹੇ ਸਾਧਕ ਨੂੰ) ਜਨਮ ਦੇਣ ਵਾਲੀ ਮਾਤਾ ਧੰਨ ਹੈ।੪।੩।੮।

**ਮਲਾਰ ਮਹਲਾ ੧**

ਸਫ਼ੈਦ ਬਸਤ੍ਰਾਂ ਅਤੇ ਮਿਠੇ ਬੋਲਾਂ ਵਾਲੀ ਕੂੰਜ (ਵਰਗੀ ਹੇ ਜੀਵ-ਇਸਤ੍ਰੀ!) ਤੇਰਾ ਨਕ ਲੰਬਾ ਅਤੇ ਨੈਣ ਕਾਲੇ ਹਨ। ਹੇ ਭੈਣ! (ਕੀ ਤੂੰ) ਕਦੇ ਪ੍ਰਭੂ-ਪ੍ਰੀਤਮ ਦਾ ਦਰਸ਼ਨ ਵੇਖਿਆ ਹੈ।੧। (ਉਤਰ—) ਹੇ ਸਮਰਥ ਸੁਆਮੀ! (ਮੈਂ) ਤੇਰੇ ਬਲ ਕਰਕੇ ਉਡਦੀ ਹਾਂ ਅਤੇ ਉਡ ਕੇ ਆਕਾਸ਼ ਵਿਚ ਜਾ ਪਹੁੰਚਦੀ ਹਾਂ। ਹੇ ਵੀਰ! (ਮੈਂ) ਜਲ, ਥਲ, ਪਹਾੜ ਅਤੇ (ਨਦੀਆਂ ਦੇ) ਕੰਢੇ, ਸਥਾਨ-ਸਥਾਨਾਂਤਰਾਂ ਵਿਚ ਪ੍ਰਭੂ ਨੂੰ ਹੀ (ਵਿਆਪਕ) ਵੇਖਦੀ ਹਾਂ।੨। ਜਿਸ (ਪ੍ਰਭੂ ਨੇ) ਤਨ ਸਾਜ ਕੇ ਨਾਲ ਖੰਭ ਵੀ ਦਿੱਤੇ ਹਨ, (ਉਸ ਨੇ ਮਾਇਆਵੀ) ਤ੍ਰਿਸ਼ਨਾ ਅਤੇ ਉਡਣ ਦੀ ਤਾਂਘ (*ਡੰਝ*) ਵੀ (ਪੈਦਾ ਕਰ ਦਿੱਤੀ ਹੈ)। (ਜੇ ਉਹ) ਮਿਹਰ ਦੀ ਦ੍ਰਿਸ਼ਟੀ ਕਰੇ, ਤਾਂ (ਮੈਂ) ਧੀਰਜ ਧਾਰਣ ਕਰਦੀ ਹਾਂ। ਜਿਵੇਂ ਉਹ (ਆਪਣਾ ਦਰਸ਼ਨ) ਵੇਖਾਉਂਦਾ ਹੈ, ਹੇ ਵੀਰ! ਤਿਵੇਂ (ਮੈਂ) ਵੇਖਦੀ ਹਾਂ।੩। (ਅੰਤ ਵੇਲੇ) ਨ ਇਹ ਤਨ ਨਾਲ ਜਾਏਗਾ, ਨ ਹੀ ਖੰਭ ਜਾਣਗੇ। (ਕਿਉਂਕਿ ਇਹ ਤਾਂ) ਪੌਣ, ਜਲ ਅਤੇ ਅਗਨੀ (ਆਦਿ ਤੱਤ੍ਵਾਂ) ਦਾ ਮੇਲ ਹੈ। ਨਾਨਕ (ਦਾ ਕਥਨ ਹੈ ਕਿ ਜੇ ਪ੍ਰਭੂ ਦੀ) ਮਿਹਰ ਹੋਵੇ (ਤਾਂ) ਗੁਰੂ/ਪੀਰ ਧਾਰਣ ਕਰਕੇ (ਹਰਿ-ਨਾਮ) ਜਪਿਆ ਜਾਂਦਾ ਹੈ ਅਤੇ ਇਹ ਸ਼ਰੀਰ ਸੱਚੇ (ਪ੍ਰਭੂ) ਵਿਚ ਸਮਾ ਜਾਂਦਾ ਹੈ।੪।੪।੯।

**ਮਲਾਰ ਮਹਲਾ ੩ ਚਉਪਦੇ ਘਰੁ ੧**

ਨਿਰਾਕਾਰ (ਪ੍ਰਭੂ) ਆਪ ਹੀ (ਦਿਸਦਾ) ਆਕਾਰ/ਪਸਾਰਾ ਹੈ ਅਤੇ ਆਪ ਹੀ (ਜੀਵਾਂ ਨੂੰ)

ਕਰਿ ਕਰਿ ਕਰਤਾ ਆਪੇ ਵੇਖੈ ਜਿਤੁ ਭਾਵੈ ਤਿਤੁ ਲਾਏ ॥
ਸੇਵਕ ਕਉ ਏਹਾ ਵਡਿਆਈ ਜਾ ਕਉ ਹੁਕਮੁ ਮਨਾਏ ॥੧॥
ਆਪਣਾ ਭਾਣਾ ਆਪੇ ਜਾਣੈ ਗੁਰ ਕਿਰਪਾ ਤੇ ਲਹੀਐ ॥
ਏਹਾ ਸਕਤਿ ਸਿਵੈ ਘਰਿ ਆਵੈ ਜੀਵਦਿਆ ਮਰਿ ਰਹੀਐ ॥੧॥ ਰਹਾਉ ॥
ਵੇਦ ਪੜੈ ਪੜਿ ਵਾਦੁ ਵਖਾਣੈ ਬ੍ਰਹਮਾ ਬਿਸਨੁ ਮਹੇਸਾ ॥
ਏਹ ਤ੍ਰਿਗੁਣ ਮਾਇਆ ਜਿਨਿ ਜਗਤੁ ਭੁਲਾਇਆ ਜਨਮ ਮਰਣ ਕਾ ਸਹਸਾ ॥
ਗੁਰ ਪਰਸਾਦੀ ਏਕੋ ਜਾਣੈ ਚੂਕੈ ਮਨਹੁ ਅੰਦੇਸਾ ॥੨॥
ਹਮ ਦੀਨ ਮੂਰਖ ਅਵੀਚਾਰੀ ਤੁਮ ਚਿੰਤਾ ਕਰਹੁ ਹਮਾਰੀ ॥
ਹੋਹੁ ਦਇਆਲ ਕਰਿ ਦਾਸੁ ਦਾਸਾ ਕਾ ਸੇਵਾ ਕਰੀ ਤੁਮਾਰੀ ॥
ਏਕੁ ਨਿਧਾਨੁ ਦੇਹਿ ਤੂ ਅਪਣਾ ਅਹਿਨਿਸਿ ਨਾਮੁ ਵਖਾਣੀ ॥੩॥
ਕਹਤ ਨਾਨਕੁ ਗੁਰ ਪਰਸਾਦੀ ਬੂਝਹੁ ਕੋਈ ਐਸਾ ਕਰੇ ਵੀਚਾਰਾ ॥
ਜਿਉ ਜਲ ਊਪਰਿ ਫੇਨੁ ਬੁਦਬੁਦਾ ਤੈਸਾ ਇਹੁ ਸੰਸਾਰਾ ॥
ਜਿਸ ਤੇ ਹੋਆ ਤਿਸਹਿ ਸਮਾਣਾ ਚੂਕਿ ਗਇਆ ਪਾਸਾਰਾ ॥੪॥੧॥

ਮਲਾਰ ਮਹਲਾ ੩ ॥
ਜਿਨੀ ਹੁਕਮੁ ਪਛਾਣਿਆ ਸੇ ਮੇਲੇ ਹਉਮੈ ਸਬਦਿ ਜਲਾਇ ॥
ਸਚੀ ਭਗਤਿ ਕਰਹਿ ਦਿਨੁ ਰਾਤੀ ਸਚਿ ਰਹੇ ਲਿਵ ਲਾਇ ॥
ਸਦਾ ਸਚੁ ਹਰਿ ਵੇਖਦੇ ਗੁਰ ਕੈ ਸਬਦਿ ਸੁਭਾਇ ॥੧॥
ਮਨ ਰੇ ਹੁਕਮੁ ਮੰਨਿ ਸੁਖੁ ਹੋਇ ॥
ਪ੍ਰਭ ਭਾਣਾ ਅਪਣਾ ਭਾਵਦਾ ਜਿਸੁ ਬਖਸੇ ਤਿਸੁ ਬਿਘਨੁ ਨ ਕੋਇ ॥੧॥ ਰਹਾਉ ॥
ਤ੍ਰੈ ਗੁਣ ਸਭਾ ਧਾਤੁ ਹੈ ਨਾ ਹਰਿ ਭਗਤਿ ਨ ਭਾਇ ॥
ਗਤਿ ਮੁਕਤਿ ਕਦੇ ਨ ਹੋਵਈ ਹਉਮੈ ਕਰਮ ਕਮਾਹਿ ॥
ਸਾਹਿਬ ਭਾਵੈ ਸੋ ਥੀਐ ਪਇਐ ਕਿਰਤਿ ਫਿਰਾਹਿ ॥੨॥
ਸਤਿਗੁਰ ਭੇਟਿਐ ਮਨੁ ਮਰਿ ਰਹੈ ਹਰਿ ਨਾਮੁ ਵਸੈ ਮਨਿ ਆਇ ॥
ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ ॥
ਚਉਥੈ ਪਦਿ ਵਾਸਾ ਹੋਇਆ ਸਚੈ ਰਹੈ ਸਮਾਇ ॥੩॥
ਮੇਰਾ ਹਰਿ ਪ੍ਰਭੁ ਅਗਮੁ ਅਗੋਚਰੁ ਹੈ ਕੀਮਤਿ ਕਹਣੁ ਨ ਜਾਇ ॥
ਗੁਰ ਪਰਸਾਦੀ ਬੁਝੀਐ ਸਬਦੇ ਕਾਰ ਕਮਾਇ ॥
ਨਾਨਕ ਨਾਮੁ ਸਲਾਹਿ ਤੂ ਹਰਿ ਹਰਿ ਦਰਿ ਸੋਭਾ ਪਾਇ ॥੪॥੨॥

ਭਰਮਾਂ ਵਿਚ ਭੁਲਾਉਂਦਾ ਹੈ। (ਜੀਵਾਂ ਨੂੰ) ਪ੍ਰਭੂ ਆਪ ਹੀ (ਪੈਦਾ) ਕਰ ਕਰਕੇ (ਆਪ ਹੀ) ਸਾਂਭ-ਸੰਭਾਲ ਕਰਦਾ ਹੈ ਅਤੇ ਜਿਥੇ ਚਾਹੁੰਦਾ ਹੈ, ਉਥੇ (ਜੀਵਾਂ ਨੂੰ) ਲਗਾਉਂਦਾ ਹੈ। ਜਿਸ ਸੇਵਕ ਤੋਂ (ਪ੍ਰਭੂ ਆਪਣਾ) ਹੁਕਮ ਮੰਨਾਉਂਦਾ ਹੈ, ਉਸ ਲਈ ਇਹੀ ਵਡਿਆਈ (ਦੀ ਗੱਲ ਹੈ)।੧। (ਪ੍ਰਭੂ) ਆਪਣਾ ਭਾਣਾ ਆਪ ਹੀ ਜਾਣਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਸ ਦੀ ਰਜ਼ਾ ਨੂੰ) ਸਮਝਿਆ ਜਾ ਸਕਦਾ ਹੈ। (ਤਦ-ਉਪਰੰਤ) ਇਹ ਮਾਇਆ (*ਸਕਤਿ*) ਪ੍ਰਭੂ ਦੇ ਘਰ ਵਿਚ ਆ ਜਾਂਦੀ ਹੈ, (ਸਾਧਕ ਨੂੰ) ਜੀਵਿਤ-ਭਾਵ ਨਾਲ ਮਰ ਕੇ ਰਹਿਣਾ ਚਾਹੀਦਾ ਹੈ।੧। ਰਹਾਉ। (ਪੰਡਿਤ) ਵੇਦ ਪੜ੍ਹਦਾ ਹੈ ਅਤੇ ਪੜ੍ਹ ਕੇ ਵਾਦ-ਵਿਵਾਦ ਕਰਦਾ ਹੈ, ਬ੍ਰਹਮਾ ਵਿਸ਼ਣੂ ਅਤੇ ਸ਼ਿਵ (ਦੇ ਆਖਿਆਨਾਂ ਦਾ) ਬਖਾਨ ਕਰਦਾ ਹੈ। ਇਹ ਤ੍ਰੈਗੁਣੀ ਮਾਇਆ ਹੀ ਹੈ ਜਿਸ ਨੇ ਜਗਤ ਨੂੰ ਭੁਲਾਇਆ ਹੋਇਆ ਹੈ ਅਤੇ ਜਨਮ-ਮਰਨ ਦਾ ਸੰਸ਼ਾ (ਸਭ ਦੇ ਹਿਰਦੇ ਵਿਚ ਪਾਇਆ ਹੋਇਆ ਹੈ)। ਗੁਰੂ ਦੀ ਕ੍ਰਿਪਾ ਨਾਲ (ਜੋ) ਇਕ ਪ੍ਰਭੂ ਨੂੰ ਜਾਣ ਲੈਂਦਾ ਹੈ, (ਉਸ ਦੇ) ਮਨ ਵਿਚੋਂ ਸੰਸ਼ਾ ਖ਼ਤਮ ਹੋ ਜਾਂਦਾ ਹੈ।੨। (ਹੇ ਪ੍ਰਭੂ!) ਅਸੀਂ ਗ਼ੀਰਬ, ਮੂਰਖ ਅਤੇ ਵਿਚਾਰ-ਹੀਨ ਹਾਂ, ਤੁਸੀਂ (ਆਪ ਹੀ) ਸਾਡੀ ਚਿੰਤਾ ਕਰੋ। ਦਿਆਲ ਹੋਵੋ ਅਤੇ (ਮੈਨੂੰ ਆਪਣੇ) ਦਾਸਾਂ ਦਾ ਦਾਸ ਬਣਾਓ (ਤਾਂ ਜੋ ਮੈਂ) ਤੁਹਾਡੀ ਸੇਵ ਕਰ ਸਕਾਂ। ਤੁਸੀਂ (ਮੈਨੂੰ) ਆਪਣਾ ਇਕ (ਨਾਮ ਰੂਪ) ਖ਼ਜ਼ਾਨਾ ਬਖ਼ਸ਼ੋ (ਤਾਂ ਜੋ ਮੈਂ) ਦਿਨ ਰਾਤ ਨਾਮ ਦਾ ਬਖਾਨ ਕਰਦਾ ਰਹਾਂ।੩। ਨਾਨਕ ਦਾ ਕਥਨ ਹੈ ਕਿ ਗੁਰੂ ਦੀ ਕ੍ਰਿਪਾ ਨਾਲ ਕੋਈ (ਵਿਅਕਤੀ ਹੀ ਇਸ ਭੇਦ ਨੂੰ) ਸਮਝਦਾ ਅਤੇ ਇਸ ਤਰ੍ਹਾਂ ਵਿਚਾਰ ਕਹਦਾ ਹੈ— ਜਿਵੇਂ ਜਲ ਉਪਰ ਝਗ ਅਤੇ ਬੁਲਬੁਲੇ (ਉਠਦੇ ਹਨ ਅਤੇ ਮਿਟ ਜਾਂਦੇ ਹਨ), ਉਸੇ ਤਰ੍ਹਾਂ ਦਾ ਇਹ ਸੰਸਾਰ (ਨਾਸ਼ਮਾਨ) ਹੈ। ਜਿਸ ਤੋਂ (ਇਹ ਸੰਸਾਰ) ਹੋਂਦ ਵਿਚ ਆਉਂਦਾ ਹੈ, ਉਸੇ ਵਿਚ ਸਮਾ ਜਾਂਦਾ ਹੈ ਅਤੇ (ਸਾਰਾ ਸੰਸਾਰਿਕ) ਪਸਾਰਾ ਖ਼ਤਮ ਹੋ ਜਾਂਦਾ ਹੈ।੪।੧।

**ਮਲਾਰ ਮਹਲਾ ੩**

ਜਿਨ੍ਹਾਂ (ਵਿਅਕਤੀਆਂ) ਨੇ ਹੁਕਮ ਨੂੰ ਪਛਾਣਿਆ ਹੈ, (ਉਨ੍ਹਾਂ ਦੀ ਗੁਰੂ ਦੇ) ਸ਼ਬਦ ਦੁਆਰਾ ਹਉਮੈ ਸਾੜ ਕੇ (ਪ੍ਰਭੂ ਨੇ ਆਪਣੇ ਨਾਲ) ਮਿਲਾ ਲਏ ਹਨ। (ਉਹ) ਦਿਨ ਰਾਤ ਸੱਚੀ ਭਗਤੀ ਕਰਦੇ ਹਨ ਅਤੇ ਸਤਿਸਰੂਪ (ਪ੍ਰਭੂ) ਵਿਚ ਲਿਵ ਲਗਾਈ ਰਖਦੇ ਹਨ। ਗੁਰੂ ਦੇ ਸ਼ਬਦ ਵਿਚ ਸੁਭਾਵਿਕ ਹੀ (ਜੁੜ ਕੇ) ਸਦਾ ਸੱਚੇ ਪ੍ਰਭੂ ਨੂੰ ਵੇਖਦੇ ਹਨ।੧। ਹੇ ਮਨ! ਹੁਕਮ ਮੰਨਣ ਨਾਲ ਹੀ ਸੁਖ (ਪ੍ਰਾਪਤ) ਹੁੰਦਾ ਹੈ। ਪ੍ਰਭੂ ਨੂੰ ਆਪਣਾ ਭਾਣਾ ਚੰਗਾ ਲਗਦਾ ਹੈ, ਜਿਸ ਨੂੰ (ਭਾਣਾ ਮੰਨਣ ਦੀ) ਮਿਹਰ ਕਰਦਾ ਹੈ, ਉਸ ਨੂੰ ਕੋਈ ਵਿਘਨ ਨਹੀਂ ਲਗਦਾ।੧। ਰਹਾਉ। ਤ੍ਰੈ-ਗੁਣ (ਰਜੋ, ਸਤੋ, ਤਮੋ) ਸਭ (ਮਾਇਆਵੀ) ਭਟਕਣਾ ਹੈ। (ਇਸ ਸਥਿਤੀ ਵਿਚ) ਨ ਹਰਿ ਭਗਤੀ (ਹੋ ਸਕਦੀ ਹੈ) ਅਤੇ ਨ ਹੀ (ਪ੍ਰਭੂ ਦੇ) ਪ੍ਰੇਮ ਵਿਚ (ਲਗਿਆ ਜਾ ਸਕਦਾ ਹੈ)। (ਜੋ ਵਿਅਕਤੀ) ਹਉਮੈ ਅਧੀਨ ਕਰਮ ਕਰਦੇ ਹਨ, ਉਨ੍ਹਾਂ ਦੀ ਗਤਿ ਜਾਂ ਮੁਕਤੀ ਕਦੇ ਨਹੀਂ ਹੁੰਦੀ। (ਜੋ) ਪ੍ਰਭੂ ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ, (ਜੀਵ ਤਾਂ) ਕੀਤੇ ਹੋਏ ਕਰਮਾਂ ਅਨੁਸਾਰ ਭਟਕਦੇ ਰਹਿੰਦੇ ਹਨ।੨। ਸਤਿਗੁਰੂ ਦੇ ਮਿਲ ਪੈਣ ਨਾਲ ਮਨ (ਆਪਾ-ਭਾਵ ਤੋਂ) ਮਰ ਜਾਂਦਾ ਹੈ ਅਤੇ ਹਰਿ-ਨਾਮ ਮਨ ਵਿਚ ਆ ਕੇ ਵਸ ਜਾਂਦਾ ਹੈ। (ਫਿਰ) ਉਸ (ਸਾਧਕ) ਦੀ ਕੀਮਤ ਨਹੀਂ ਪੈ ਸਕਦੀ ਅਤੇ ਨ ਹੀ (ਉਸ ਬਾਰੇ) ਕੁਝ ਕਿਹਾ ਜਾ ਸਕਦਾ ਹੈ। (ਉਸ ਦਾ) ਚੌਥੇ ਪਦ (ਅਰਥਾਤ ਸਹਿਜ ਅਵਸਥਾ) ਵਿਚ ਵਾਸਾ ਹੋ ਜਾਂਦਾ ਹੈ ਅਤੇ ਸੱਚੇ (ਪ੍ਰਭੂ) ਵਿਚ ਸਮਾਇਆ ਰਹਿੰਦਾ ਹੈ।੩। ਮੇਰਾ ਹਰਿ ਪ੍ਰਭੂ ਅਗਮ ਅਤੇ ਅਗੋਚਰ ਹੈ, (ਉਸ ਦੀ) ਮਹਾਨਤਾ ਦਾ ਕਥਨ ਨਹੀਂ ਕੀਤਾ ਜਾ ਸਕਦਾ। ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਨੂੰ) ਸਮਝਿਆ ਜਾ ਸਕਦਾ ਹੈ ਅਤੇ (ਸਾਧਕ) ਸ਼ਬਦ ਅਨੁਸਾਰ ਹੀ ਕਾਰ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਸਾਧਕ!) ਤੂੰ ਨਾਮ ਦਾ ਸਿਮਰਨ ਕਰ, (ਇਸ ਤਰ੍ਹਾਂ) ਹਰਿ ਦੇ ਦੁਆਰ ਉਪਰ ਸ਼ੋਭਾ ਪ੍ਰਾਪਤ ਹੁੰਦੀ ਹੈ।੪।੨।

ਮਲਾਰ ਮਹਲਾ ੩ ॥
ਗੁਰਮੁਖਿ ਕੋਈ ਵਿਰਲਾ ਬੂਝੈ ਜਿਸ ਨੋ ਨਦਰਿ ਕਰੇਇ ॥
ਗੁਰ ਬਿਨੁ ਦਾਤਾ ਕੋਈ ਨਾਹੀ ਬਖਸੇ ਨਦਰਿ ਕਰੇਇ ॥
ਗੁਰ ਮਿਲਿਐ ਸਾਂਤਿ ਊਪਜੈ ਅਨਦਿਨੁ ਨਾਮੁ ਲਏਇ ॥੧॥
ਮੇਰੇ ਮਨ ਹਰਿ ਅੰਮ੍ਰਿਤ ਨਾਮੁ ਧਿਆਇ ॥
ਸਤਿਗੁਰੁ ਪੁਰਖੁ ਮਿਲੈ ਨਾਉ ਪਾਈਐ ਹਰਿ ਨਾਮੇ ਸਦਾ ਸਮਾਇ ॥੧॥ ਰਹਾਉ ॥
ਮਨਮੁਖ ਸਦਾ ਵਿਛੁੜੇ ਫਿਰਹਿ ਕੋਇ ਨ ਕਿਸ ਹੀ ਨਾਲਿ ॥
ਹਉਮੈ ਵਡਾ ਰੋਗੁ ਹੈ ਸਿਰਿ ਮਾਰੇ ਜਮਕਾਲਿ ॥
ਗੁਰਮਤਿ ਸਤਸੰਗਤਿ ਨ ਵਿਛੁੜਹਿ ਅਨਦਿਨੁ ਨਾਮੁ ਸਮ੍ਹਾਲਿ ॥੨॥
ਸਭਨਾ ਕਰਤਾ ਏਕੁ ਤੂ ਨਿਤ ਕਰਿ ਦੇਖਹਿ ਵੀਚਾਰੁ ॥
ਇਕਿ ਗੁਰਮੁਖਿ ਆਪਿ ਮਿਲਾਇਆ ਬਖਸੇ ਭਗਤਿ ਭੰਡਾਰ ॥
ਤੂ ਆਪੇ ਸਭੁ ਕਿਛੁ ਜਾਣਦਾ ਕਿਸੁ ਆਗੈ ਕਰੀ ਪੁਕਾਰ ॥੩॥
ਹਰਿ ਹਰਿ ਨਾਮੁ ਅੰਮ੍ਰਿਤੁ ਹੈ ਨਦਰੀ ਪਾਇਆ ਜਾਇ ॥
ਅਨਦਿਨੁ ਹਰਿ ਹਰਿ ਉਚਰੈ ਗੁਰ ਕੈ ਸਹਜਿ ਸੁਭਾਇ ॥
ਨਾਨਕ ਨਾਮੁ ਨਿਧਾਨੁ ਹੈ ਨਾਮੇ ਹੀ ਚਿਤੁ ਲਾਇ ॥੪॥੩॥

ਮਲਾਰ ਮਹਲਾ ੩ ॥
ਗੁਰੁ ਸਾਲਾਹੀ ਸਦਾ ਸੁਖਦਾਤਾ ਪ੍ਰਭੁ ਨਾਰਾਇਣੁ ਸੋਈ ॥
ਗੁਰ ਪਰਸਾਦਿ ਪਰਮ ਪਦੁ ਪਾਇਆ ਵਡੀ ਵਡਿਆਈ ਹੋਈ ॥
ਅਨਦਿਨੁ ਗੁਣ ਗਾਵੈ ਨਿਤ ਸਾਚੇ ਸਚਿ ਸਮਾਵੈ ਸੋਈ ॥੧॥
ਮਨ ਰੇ ਗੁਰਮੁਖਿ ਰਿਦੈ ਵੀਚਾਰਿ ॥
ਤਜਿ ਕੂੜੁ ਕੁਟੰਬੁ ਹਉਮੈ ਬਿਖੁ ਤ੍ਰਿਸਨਾ ਚਲਣੁ ਰਿਦੈ ਸਮ੍ਹਾਲਿ ॥੧॥ ਰਹਾਉ ॥
ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ ॥
ਜੀਅ ਦਾਨੁ ਦੇਇ ਤ੍ਰਿਪਤਾਸੇ ਸਚੈ ਨਾਮਿ ਸਮਾਹੀ ॥
ਅਨਦਿਨੁ ਹਰਿ ਰਵਿਆ ਰਿਦ ਅੰਤਰਿ ਸਹਜਿ ਸਮਾਧਿ ਲਗਾਹੀ ॥੨॥
ਸਤਿਗੁਰ ਸਬਦੀ ਇਹੁ ਮਨੁ ਭੇਦਿਆ ਹਿਰਦੈ ਸਾਚੀ ਬਾਣੀ ॥
ਮੇਰਾ ਪ੍ਰਭੁ ਅਲਖੁ ਨ ਜਾਈ ਲਖਿਆ ਗੁਰਮੁਖਿ ਅਕਥ ਕਹਾਣੀ ॥
ਆਪੇ ਦਇਆ ਕਰੇ ਸੁਖਦਾਤਾ ਜਪੀਐ ਸਾਰਿੰਗਪਾਣੀ ॥੩॥
ਆਵਣ ਜਾਣਾ ਬਹੁੜਿ ਨ ਹੋਵੈ ਗੁਰਮੁਖਿ ਸਹਜਿ ਧਿਆਇਆ ॥
ਮਨ ਹੀ ਤੇ ਮਨੁ ਮਿਲਿਆ ਸੁਆਮੀ ਮਨ ਹੀ ਮੰਨੁ ਸਮਾਇਆ ॥
ਸਾਚੇ ਹੀ ਸਚੁ ਸਾਚਿ ਪਤੀਜੈ ਵਿਚਹੁ ਆਪੁ ਗਵਾਇਆ ॥੪॥
ਏਕੋ ਏਕੁ ਵਸੈ ਮਨਿ ਸੁਆਮੀ ਦੂਜਾ ਅਵਰੁ ਨ ਕੋਈ ॥
ਏਕੋ ਨਾਮੁ ਅੰਮ੍ਰਿਤੁ ਹੈ ਮੀਠਾ ਜਗਿ ਨਿਰਮਲ ਸਚੁ ਸੋਈ ॥
ਨਾਨਕ ਨਾਮੁ ਪ੍ਰਭੂ ਤੇ ਪਾਈਐ ਜਿਨ ਕਉ ਧੁਰਿ ਲਿਖਿਆ ਹੋਈ ॥੫॥੪॥

**ਮਲਾਰ ਮਹਲਾ ੩**

ਜਿਸ ਉਪਰ ਪ੍ਰਭੂ ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ, (ਉਹ) ਕੋਈ ਵਿਰਲਾ (ਸਾਧਕ) ਹੀ ਗੁਰੂ ਦੁਆਰਾ ਸਮਝਦਾ ਹੈ ਕਿ ਗੁਰੂ ਤੋਂ ਬਿਨਾ (ਹੋਰ) ਕੋਈ (ਨਾਮ ਦਾ) ਦਾਤਾ ਨਹੀਂ ਹੈ, (ਉਹੀ) ਮਿਹਰ ਕਰਕੇ ਬਖ਼ਸ਼ਿਸ਼ ਕਰਦਾ ਹੈ। ਗੁਰੂ ਦੇ ਮਿਲ ਪੈਣ ਨਾਲ (ਮਨ ਵਿਚ) ਸ਼ਾਂਤੀ ਪੈਦਾ ਹੁੰਦੀ ਹੈ ਅਤੇ (ਸਾਧਕ) ਹਰ ਰੋਜ਼ ਨਾਮ ਸਿਮਰਦਾ ਰਹਿੰਦਾ ਹੈ।੧। ਹੇ ਮੇਰੇ ਮਨ! ਹਰਿ ਦੇ ਅੰਮ੍ਰਿਤ ਰੂਪ ਨਾਮ ਦੀ ਆਰਾਧਨਾ ਕਰਿਆ ਕਰ। ਸਤਿਗੁਰੂ ਪੁਰਸ਼ ਦੇ ਮਿਲਣ ਨਾਲ ਨਾਮ ਪਾਈਦਾ ਹੈ ਅਤੇ ਸਦਾ ਹਰਿ-ਨਾਮ ਵਿਚ ਸਮਾਏ ਰਹੀਦਾ ਹੈ।੧।ਰਹਾਉ। ਮਨਮੁਖ (ਵਿਅਕਤੀ) ਸਦਾ (ਪ੍ਰਭੂ ਨਾਲੋਂ) ਵਿਛੜ ਕੇ ਭਟਕਦੇ ਰਹਿੰਦੇ ਹਨ, ਕੋਈ ਵੀ ਕਿਸੇ ਨਾਲ ਨਹੀਂ (ਨਿਭਦਾ)। ਹਉਮੈ ਵੱਡਾ ਰੋਗ ਹੈ, (ਹਉਮੈ ਕਰਨ ਵਾਲਿਆਂ ਨੂੰ) ਜਮਕਾਲ ਸਿਰ ਦੇ ਭਾਰ ਮਾਰਦਾ ਹੈ। ਗੁਰੂ ਦੀ ਮਤਿ (ਅਨੁਸਾਰ ਚਲਣ ਵਾਲੇ) ਸਤਿਸੰਗਤ ਤੋਂ ਵਿਛੜਦੇ ਨਹੀਂ ਹਨ ਅਤੇ ਨਿਤ ਨਾਮ ਨੂੰ ਸਿਮਰਦੇ ਰਹਿੰਦੇ ਹਨ।੨। (ਹੇ ਪ੍ਰਭੂ!) ਸਭ (ਜੀਵਾਂ) ਦਾ ਕਰਤਾ ਇਕ ਤੂੰ ਹੈਂ, ਨਿਤ ਵਿਚਾਰ ਪੂਰਵਕ (ਸਭ ਦੀ) ਸੰਭਾਲ ਕਰਦਾ ਹੈਂ। ਕਈਆਂ ਨੂੰ ਗੁਰੂ ਰਾਹੀਂ ਆਪਣੇ ਨਾਲ ਮਿਲਾ ਲੈਂਦਾ ਹੈਂ ਅਤੇ ਭਗਤੀ ਦਾ ਭੰਡਾਰ ਬਖ਼ਸ਼ ਦਿੰਦਾ ਹੈਂ। ਤੂੰ ਆਪ ਹੀ ਸਭ ਕੁਝ ਜਾਣਦਾ ਹੈਂ, ਕਿਸ ਅਗੇ ਪੁਕਾਰ ਕੀਤੀ ਜਾਏ।੩। ਹਰਿ ਦਾ ਨਾਮ ਅੰਮ੍ਰਿਤ ਰੂਪ ਹੈ, (ਪ੍ਰਭੂ ਦੀ) ਮਿਹਰ ਨਾਲ ਹੀ ਪਾਇਆ ਜਾਂਦਾ ਹੈ। (ਜਿਸ ਉਪਰ ਮਿਹਰ ਹੁੰਦੀ ਹੈ, ਉਹ ਵਿਅਕਤੀ) ਗੁਰੂ ਰਾਹੀਂ ਸਹਿਜ ਸੁਭਾ ਹਰ ਰੋਜ਼ ਹਰਿ ਹਰਿ ਉਚਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਵਿਅਕਤੀ ਲਈ) ਨਾਮ ਹੀ ਖ਼ਜ਼ਾਨਾ ਹੈ, ਨਾਮ ਵਿਚ ਹੀ (ਉਹ) ਚਿਤ ਲਗਾਈ ਰਖਦਾ ਹੈ।੪।੩।

**ਮਲਾਰ ਮਹਲਾ ੩**

(ਮੈਂ) ਸਦਾ ਗੁਰੂ ਨੂੰ ਸਲਾਹੁੰਦਾ ਹਾਂ ਜੋ ਸੁਖਾਂ ਦਾ ਦਾਤਾ ਹੈ ਅਤੇ ਨਾਰਾਇਣ ਵੀ ਉਹੀ ਹੈ। ਗੁਰੂ ਦੀ ਕ੍ਰਿਪਾ ਦੁਆਰਾ (ਮੈਂ) ਪਰਮ-ਪਦ ਪਾਇਆ ਹੈ ਅਤੇ (ਮੇਰੀ) ਬਹੁਤ ਪ੍ਰਤਿਸ਼ਠਾ ਹੋ ਰਹੀ ਹੈ। (ਜੋ ਵਿਅਕਤੀ) ਹਰ ਰੋਜ਼ ਨਿਤ ਸੱਚੇ (ਪ੍ਰਭੂ) ਦੇ ਗੁਣ ਗਾਉਂਦਾ ਹੈ, ਉਹ ਸੱਚ ਵਿਚ ਸਮਾ ਜਾਂਦਾ ਹੈ।੧। ਹੇ ਮਨ! ਗੁਰੂ ਦੁਆਰਾ ਹਿਰਦੇ ਵਿਚ ਵਿਚਾਰ ਕਰ। ਕੂੜ, ਪਰਿਵਾਰ, ਹਉਮੈ, (ਵਿਸ਼ਿਆਂ ਦੀ) ਵਿਸ਼, ਤ੍ਰਿਸ਼ਨਾ ਨੂੰ ਤਿਆਗ ਕੇ (ਸੰਸਾਰ ਤੋਂ) ਚਲਣ (ਦੀ ਗੱਲ ਨੂੰ) ਹਿਰਦੇ ਵਿਚ ਯਾਦ ਕਰ।੧।ਰਹਾਉ। ਸਤਿਗੁਰੂ ਰਾਮ-ਨਾਮ ਦਾ ਦਾਤਾ ਹੈ, (ਉਸ ਤੋਂ ਭਿੰਨ) ਹੋਰ ਕੋਈ ਦਾਤਾ ਨਹੀਂ ਹੈ। (ਜਿਨ੍ਹਾਂ ਨੂੰ ਗੁਰੂ) ਜੀਵਨ-ਦਾਨ ਦਿੰਦਾ ਹੈ, (ਉਹ ਸੰਸਾਰਿਕ ਪਦਾਰਥਾਂ ਵਲੋਂ) ਤ੍ਰਿਪਤ ਹੋ ਜਾਂਦੇ ਹਨ ਅਤੇ ਸੱਚੇ ਨਾਮ ਵਿਚ ਸਮਾ ਜਾਂਦੇ ਹਨ। (ਜਿਨ੍ਹਾਂ ਦੇ) ਹਿਰਦੇ ਵਿਚ ਹਰ ਰੋਜ ਪ੍ਰਭੂ ਦਾ ਸਿਮਰਨ ਹੁੰਦਾ ਹੈ, (ਉਹ) ਸਹਿਜ ਅਵਸਥਾ ਵਿਚ ਸਮਾਧੀ ਲਗਾਈ ਰਖਦੇ ਹਨ।੨। ਸਤਿਗੁਰੂ ਨੇ ਸ਼ਬਦ ਦੁਆਰਾ (ਜਿਨ੍ਹਾਂ ਦਾ) ਇਹ ਮਨ ਵਿੰਨ੍ਹਿਆ ਗਿਆ ਹੈ, (ਉਨ੍ਹਾਂ ਦੇ) ਹਿਰਦੇ ਵਿਚ ਸੱਚੀ ਬਾਣੀ (ਸਮਾਈ ਰਹਿੰਦੀ ਹੈ)। ਮੇਰਾ ਪ੍ਰਭੂ ਅਲੱਖ ਹੈ, ਲਖਿਆ ਨਹੀਂ ਜਾਂਦਾ। ਗੁਰੂ ਦੁਆਰਾ (ਉਸ ਪ੍ਰਭੂ ਦੀ) ਅਕਥ ਕਹਾਣੀ (ਦਾ ਕਥਨ ਹੁੰਦਾ ਹੈ)। (ਉਹ) ਸੁਖਦਾਤਾ (ਪ੍ਰਭੂ) ਆਪ ਕ੍ਰਿਪਾ ਕਰੇ (ਤਾਂ) ਸਾਰਿੰਗਪਾਣੀ (ਪਰਮਾਤਮਾ) ਨੂੰ ਜਪਿਆ ਜਾ ਸਕਦਾ ਹੈ।੩। (ਜਿਨ੍ਹਾਂ ਨੇ) ਗੁਰੂ ਰਾਹੀਂ ਸਹਿਜ ਭਾਵ ਨਾਲ (ਪ੍ਰਭੂ ਨੂੰ) ਆਰਾਧਿਆ ਹੈ, (ਉਨ੍ਹਾਂ ਦਾ) ਆਉਣਾ ਜਾਣਾ (ਅਰਥਾਤ ਜੰਮਣਾ ਮਰਨਾ) ਫਿਰ ਨਹੀਂ ਹੁੰਦਾ। (ਉਨ੍ਹਾਂ ਨੂੰ) ਮਨ ਤੋਂ ਹੀ ਮਨ ਵਿਚ ਸੁਆਮੀ ਮਿਲ ਪੈਂਦਾ ਹੈ ਅਤੇ ਮਨ ਹੀ ਮਨ ਵਿਚ ਸਮਾ ਜਾਂਦਾ ਹੈ। (ਜਿਨ੍ਹਾਂ ਨੇ ਆਪਣੇ) ਅੰਦਰੋਂ ਆਪਾ-ਭਾਵ ਖ਼ਤਮ ਕਰ ਦਿੱਤਾ ਹੈ, (ਉਨ੍ਹਾਂ ਦਾ ਮਨ) ਸਦਾ ਸਦੀਵੀ ਪ੍ਰਭੂ ਵਿਚ ਪਤੀਜਿਆ ਰਹਿੰਦਾ ਹੈ।੪। ਇਕੋ ਇਕ ਸੁਆਮੀ (ਜਿਨ੍ਹਾਂ ਦੇ) ਮਨ ਵਿਚ ਵਸਦਾ ਹੈ, (ਉਨ੍ਹਾਂ ਨੂੰ) ਹੋਰ ਕੋਈ ਦੂਜਾ ਨਹੀਂ (ਦਿਸਦਾ)। ਇਕੋ ਨਾਮ ਰੂਪ ਅੰਮ੍ਰਿਤ ਹੀ ਮਿਠਾ ਹੈ, ਜਗਤ ਵਿਚ ਉਹੀ ਪਵਿਤਰ ਅਤੇ ਸਦਾ ਸਥਿਰ ਰਹਿਣ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਪਰਮਾਤਮਾ ਤੋਂ ਪਾਈਦਾ ਹੈ। (ਪ੍ਰਾਪਤ ਉਨ੍ਹਾਂ ਨੂੰ ਹੁੰਦਾ ਹੈ) ਜਿਨ੍ਹਾਂ ਦੇ (ਮੱਥੇ ਉਤੇ) ਧੁਰ ਦਰਗਾਹੋਂ ਲਿਖਿਆ ਹੁੰਦਾ ਹੈ।੫।੪।

ਮਲਾਰ ਮਹਲਾ ੩ ॥
ਗਣ ਗੰਧਰਬ ਨਾਮੇ ਸਭਿ ਉਧਰੇ ਗੁਰ ਕਾ ਸਬਦੁ ਵੀਚਾਰਿ ॥
ਹਉਮੈ ਮਾਰਿ ਸਦ ਮੰਨਿ ਵਸਾਇਆ ਹਰਿ ਰਾਖਿਆ ਉਰਿ ਧਾਰਿ ॥
ਜਿਸਹਿ ਬੁਝਾਏ ਸੋਈ ਬੂਝੈ ਜਿਸ ਨੋ ਆਪੇ ਲਏ ਮਿਲਾਇ ॥
ਅਨਦਿਨੁ ਬਾਣੀ ਸਬਦੇ ਗਾਂਵੈ ਸਾਚਿ ਰਹੈ ਲਿਵ ਲਾਇ ॥੧॥
ਮਨ ਮੇਰੇ ਖਿਨੁ ਖਿਨੁ ਨਾਮੁ ਸਮ੍ਹਾਲਿ ॥
ਗੁਰ ਕੀ ਦਾਤਿ ਸਬਦ ਸੁਖੁ ਅੰਤਰਿ ਸਦਾ ਨਿਬਹੈ ਤੇਰੈ ਨਾਲਿ ॥੧॥ ਰਹਾਉ ॥
ਮਨਮੁਖ ਪਾਖੰਡੁ ਕਦੇ ਨ ਚੂਕੈ ਦੂਜੈ ਭਾਇ ਦੁਖੁ ਪਾਏ ॥
ਨਾਮੁ ਵਿਸਾਰਿ ਬਿਖਿਆ ਮਨਿ ਰਾਤੇ ਬਿਰਥਾ ਜਨਮੁ ਗਵਾਏ ॥
ਇਹ ਵੇਲਾ ਫਿਰਿ ਹਥਿ ਨ ਆਵੈ ਅਨਦਿਨੁ ਸਦਾ ਪਛੁਤਾਏ ॥
ਮਰਿ ਮਰਿ ਜਨਮੈ ਕਦੇ ਨ ਬੂਝੈ ਵਿਸਟਾ ਮਾਹਿ ਸਮਾਏ ॥੨॥
ਗੁਰਮੁਖਿ ਨਾਮਿ ਰਤੇ ਸੇ ਉਧਰੇ ਗੁਰ ਕਾ ਸਬਦੁ ਵੀਚਾਰਿ ॥
ਜੀਵਨ ਮੁਕਤਿ ਹਰਿ ਨਾਮੁ ਧਿਆਇਆ ਹਰਿ ਰਾਖਿਆ ਉਰਿ ਧਾਰਿ ॥
ਮਨੁ ਤਨੁ ਨਿਰਮਲੁ ਨਿਰਮਲ ਮਤਿ ਊਤਮ ਊਤਮ ਬਾਣੀ ਹੋਈ ॥
ਏਕੋ ਪੁਰਖੁ ਏਕੁ ਪ੍ਰਭੁ ਜਾਤਾ ਦੂਜਾ ਅਵਰੁ ਨ ਕੋਈ ॥੩॥
ਆਪੇ ਕਰੇ ਕਰਾਏ ਪ੍ਰਭੁ ਆਪੇ ਆਪੇ ਨਦਰਿ ਕਰੇਇ ॥
ਮਨੁ ਤਨੁ ਰਾਤਾ ਗੁਰ ਕੀ ਬਾਣੀ ਸੇਵਾ ਸੁਰਤਿ ਸਮੇਇ ॥
ਅੰਤਰਿ ਵਸਿਆ ਅਲਖ ਅਭੇਵਾ ਗੁਰਮੁਖਿ ਹੋਇ ਲਖਾਇ ॥
ਨਾਨਕ ਜਿਸੁ ਭਾਵੈ ਤਿਸੁ ਆਪੇ ਦੇਵੈ ਭਾਵੈ ਤਿਵੈ ਚਲਾਇ ॥੪॥੫॥

ਮਲਾਰ ਮਹਲਾ ੩ ਦੁਤੁਕੇ ॥
ਸਤਿਗੁਰ ਤੇ ਪਾਵੈ ਘਰੁ ਦਰੁ ਮਹਲੁ ਸੁ ਥਾਨੁ ॥ ਗੁਰ ਸਬਦੀ ਚੂਕੈ ਅਭਿਮਾਨੁ ॥੧॥
ਜਿਨ ਕਉ ਲਿਲਾਟਿ ਲਿਖਿਆ ਧੁਰਿ ਨਾਮੁ ॥
ਅਨਦਿਨੁ ਨਾਮੁ ਸਦਾ ਸਦਾ ਧਿਆਵਹਿ ਸਾਚੀ ਦਰਗਹ ਪਾਵਹਿ ਮਾਨੁ ॥੧॥ ਰਹਾਉ ॥
ਮਨ ਕੀ ਬਿਧਿ ਸਤਿਗੁਰ ਤੇ ਜਾਣੈ ਅਨਦਿਨੁ ਲਾਗੈ ਸਦ ਹਰਿ ਸਿਉ ਧਿਆਨੁ ॥
ਗੁਰ ਸਬਦਿ ਰਤੇ ਸਦਾ ਬੈਰਾਗੀ ਹਰਿ ਦਰਗਹ ਸਾਚੀ ਪਾਵਹਿ ਮਾਨੁ ॥੨॥
ਇਹੁ ਮਨੁ ਖੇਲੈ ਹੁਕਮ ਕਾ ਬਾਧਾ ਇਕ ਖਿਨ ਮਹਿ ਦਹ ਦਿਸ ਫਿਰਿ ਆਵੈ ॥
ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ ਤਾਂ ਇਹੁ ਮਨੁ ਗੁਰਮੁਖਿ ਤਤਕਾਲ ਵਸਿ ਆਵੈ ॥੩॥
ਇਸੁ ਮਨ ਕੀ ਬਿਧਿ ਮਨ ਹੂ ਜਾਣੈ ਬੂਝੈ ਸਬਦਿ ਵੀਚਾਰਿ ॥
ਨਾਨਕ ਨਾਮੁ ਧਿਆਇ ਸਦਾ ਤੂ ਭਵ ਸਾਗਰੁ ਜਿਤੁ ਪਾਵਹਿ ਪਾਰਿ ॥੪॥੬॥

### ਮਲਾਰ ਮਹਲਾ ੩

ਗਣ, ਗੰਧਰਬ ਸਭ ਗੁਰੂ ਦਾ ਸ਼ਬਦ ਵਿਚਾਰ ਕੇ ਨਾਮ ਦੁਆਰਾ ਹੀ (ਭਵ-ਸਾਗਰ ਤੋਂ) ਪਾਰ ਲੰਘੇ ਹਨ। (ਉਨ੍ਹਾਂ ਨੇ) ਹਉਮੈ ਨੂੰ ਮਾਰ ਕੇ (ਸੱਚੇ ਨਾਮ ਨੂੰ) ਸਦਾ ਮਨ ਵਿਚ ਵਸਾਇਆ ਹੈ ਅਤੇ ਹਰਿ ਨੂੰ ਹਿਰਦੇ ਵਿਚ ਸਥਿਤ ਕਰਕੇ ਰਖਿਆ ਹੈ। (ਪ੍ਰਭੂ) ਜਿਸ ਨੂੰ (ਵਾਸਤਵਿਕਤਾ ਦਾ) ਬੋਧ ਕਰਾਉਂਦਾ ਹੈ, ਉਹੀ ਸਮਝਦਾ ਹੈ ਅਤੇ (ਉਸ ਨੂੰ) ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ। (ਉਹ) ਹਰ ਰੋਜ਼ ਬਾਣੀ ਦੇ ਸ਼ਬਦ ਗਾਉਂਦਾ ਹੈ ਅਤੇ ਸੱਚ ਵਿਚ ਲਿਵ ਲਗਾਉਂਦਾ ਹੈ।੧। ਹੇ ਮੇਰੇ ਮਨ! ਹਰ ਛਿਣ ਨਾਮ ਦਾ ਸਿਮਰਨ ਕਰਦਾ ਰਹਿ। ਗੁਰੂ ਦੇ ਦਿੱਤੇ ਹੋਏ ਸ਼ਬਦ ਦਾ ਆਨੰਦ (ਤੇਰੇ) ਹਿਰਦੇ ਵਿਚ ਟਿਕਿਆ ਰਹਿੰਦਾ ਹੈ। (ਇਹੀ) ਸਦਾ ਤੇਰੇ ਨਾਲ ਨਿਭਦਾ ਹੈ।੧।ਰਹਾਉ। ਮਨਮੁਖ (ਵਿਅਕਤੀ) ਪਾਖੰਡ ਕਰਨ ਤੋਂ ਕਦੇ ਵੀ ਉਕਦਾ ਨਹੀਂ ਹੈ, ਦ੍ਵੈਤ-ਭਾਵ ਕਰਕੇ (ਸਦਾ) ਦੁਖ ਪਾਉਂਦਾ ਹੈ। (ਉਹ) ਨਾਮ ਨੂੰ ਵਿਸਾਰ ਕੇ ਮਾਇਆ ਵਿਚ ਮਨ ਨੂੰ ਮਸਤ ਰਖਦਾ ਹੈ ਅਤੇ (ਇਸ ਤਰ੍ਹਾਂ) ਵਿਅਰਥ ਵਿਚ ਜਨਮ ਗਵਾ ਦਿੰਦਾ ਹੈ। ਇਹ ਵੇਲਾ (ਅਰਥਾਤ ਮਨੁੱਖ ਜਨਮ) ਫਿਰ ਹੱਥ ਨਹੀਂ ਆਉਂਦਾ ਅਤੇ ਹਰ ਰੋਜ਼ ਹਮੇਸ਼ਾ ਪਛਤਾਉਂਦਾ ਰਹਿੰਦਾ ਹੈ। (ਉਹ) ਮਰ ਮਰ ਕੇ (ਫਿਰ) ਜੰਮਦਾ ਹੈ ਅਤੇ (ਵਾਸਤਵਿਕਤਾ ਨੂੰ) ਕਦੇ ਵੀ ਨਹੀਂ ਸਮਝਦਾ, ਗੰਦਗੀ ਵਿਚ ਹੀ ਪਿਆ ਰਹਿੰਦਾ ਹੈ।੨। ਗੁਰਮੁਖ (ਸਾਧਕ) ਨਾਮ ਵਿਚ ਰੰਗੇ ਹੋਏ, ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ (ਭਵ-ਸਾਗਰ) ਤਰ ਜਾਂਦੇ ਹਨ। (ਜੋ) ਹਰਿ ਨਾਮ ਨੂੰ ਆਰਾਧਦੇ ਹਨ, (ਉਹ) ਹਰਿ ਨੂੰ ਹਿਰਦੇ ਵਿਚ ਧਾਰਣ ਕਰਕੇ ਜੀਵਨ-ਮੁਕਤ ਹੋ ਜਾਂਦੇ ਹਨ। (ਉਨ੍ਹਾਂ ਦਾ) ਮਨ ਤਨ ਪਵਿਤਰ ਹੋ ਜਾਂਦਾ ਹੈ, ਮਤਿ ਨਿਰਮਲ ਅਤੇ ਸ੍ਰੇਸ਼ਠ ਹੋ ਜਾਂਦੀ ਹੈ ਅਤੇ ਬੋਲ-ਬਾਣੀ ਵੀ ਉਤਮ ਹੋ ਜਾਂਦੀ ਹੈ। (ਉਨ੍ਹਾਂ ਨੇ) ਇਕੋ ਪੁਰਖ ਨੂੰ ਹੀ ਇਕ ਪ੍ਰਭੂ ਕਰ ਕੇ ਜਾਣਿਆ ਹੈ, (ਉਨ੍ਹਾਂ ਨੂੰ) ਹੋਰ ਕੋਈ ਦੂਜਾ ਨਹੀਂ (ਦਿਸਦਾ)।੩। ਪ੍ਰਭੂ ਆਪ ਹੀ (ਸਭ ਕੁਝ) ਕਰਦਾ ਹੈ, ਆਪ ਹੀ (ਸਭ ਤੋਂ) ਕਰਵਾਉਂਦਾ ਹੈ ਅਤੇ ਆਪ ਹੀ ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ। (ਜਿਸ ਸਾਧਕ ਦਾ) ਮਨ ਤਨ ਗੁਰੂ ਦੀ ਬਾਣੀ ਵਿਚ ਰੰਗਿਆ ਗਿਆ ਹੈ, (ਉਸ ਦੀ) ਸੁਰਤਿ ਸੇਵਾ/ਭਗਤੀ ਵਿਚ ਸਮਾਈ ਰਹਿੰਦੀ ਹੈ। ਅਲੱਖ ਅਭੇਵ (ਪ੍ਰਭੂ ਸਭ ਦੇ) ਅੰਦਰ ਵਸਿਆ ਹੋਇਆ ਹੈ, ਗੁਰਮੁਖ ਹੋਣ 'ਤੇ (ਉਹ ਅੰਦਰ ਵਸਿਆ) ਵੇਖ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ (ਵਿਅਕਤੀ) ਪ੍ਰਭੂ ਨੂੰ ਚੰਗਾ ਲਗ ਜਾਂਦਾ ਹੈ, ਉਸ ਨੂੰ ਆਪ ਹੀ ਦਾਤ ਬਖ਼ਸ਼ ਦਿੰਦਾ ਹੈ, (ਜਿਵੇਂ ਉਸ ਨੂੰ) ਚੰਗਾ ਲਗਦਾ ਹੈ, ਤਿਵੇਂ ਚਲਾਉਂਦਾ ਹੈ।੪।੫।

### ਮਲਾਰ ਮਹਲਾ ੩ ਦੁਤੁਕੇ

ਸਤਿਗੁਰੂ ਤੋਂ ਹੀ (ਮਨੁੱਖ ਪ੍ਰਭੂ ਦਾ) ਘਰ, ਦਰ, ਮਹਲ ਅਤੇ ਠਿਕਾਣਾ ਪ੍ਰਾਪਤ ਕਰਦਾ ਹੈ। ਗੁਰੂ ਦੇ ਸ਼ਬਦ ਦੁਆਰਾ ਹੰਕਾਰ ਖ਼ਤਮ ਹੁੰਦਾ ਹੈ।੧। ਜਿਨ੍ਹਾਂ ਦੇ ਮੱਥੇ ਉੱਤੇ ਧੁਰੋਂ ਨਾਮ (ਦਾ ਸਿਮਰਨ) ਲਿਖਿਆ ਹੁੰਦਾ ਹੈ, (ਉਹ) ਹਰ ਰੋਜ਼ ਹਮੇਸ਼ਾ ਹਮੇਸ਼ਾ ਨਾਮ ਨੂੰ ਧਿਆਉਂਦੇ ਹਨ ਅਤੇ ਸੱਚੀ ਦਰਗਾਹ ਵਿਚ ਮਾਣ ਪ੍ਰਾਪਤ ਕਰਦੇ ਹਨ।੧।ਰਹਾਉ। (ਜੋ ਵਿਅਕਤੀ) ਸਤਿਗੁਰੂ ਤੋਂ ਮਨ ਨੂੰ ਸਾਧਣ ਦੀ ਵਿਧੀ ਜਾਣਦਾ ਹੈ, (ਉਸ ਦਾ) ਹਰ ਰੋਜ਼ ਸਦਾ ਹੀ ਪ੍ਰਭੂ ਵਿਚ ਧਿਆਨ ਜੁੜਿਆ ਰਹਿੰਦਾ ਹੈ। (ਜੋ) ਗੁਰੂ ਦੇ ਸ਼ਬਦ ਵਿਚ ਰੰਗੇ ਹੋਏ ਹਨ, (ਉਹ) ਸਦਾ ਹੀ ਵੈਰਾਗਵਾਨ ਹਨ ਅਤੇ ਹਰਿ ਦੀ ਸੱਚੀ ਦਰਗਾਹ ਵਿਚ ਮਾਣ ਪ੍ਰਾਪਤ ਕਰਦੇ ਹਨ।੨। ਇਹ ਮਨ (ਪ੍ਰਭੂ ਦੇ) ਹੁਕਮ ਦਾ ਬੰਨ੍ਹਿਆ ਹੋਇਆ ਹੀ (ਮਾਇਆਵੀ) ਖੇਡਾਂ ਖੇਡਦਾ ਹੈ ਅਤੇ ਇਕ ਛਿਣ ਵਿਚ ਦਸੋਂ ਦਿਸ਼ਾਵਾਂ ਘੁੰਮ-ਫਿਰ ਆਉਂਦਾ ਹੈ। ਜਦੋਂ ਸੱਚਾ ਹਰਿ ਪ੍ਰਭੂ ਆਪੇ ਮਿਹਰ ਕਰਦਾ ਹੈ, ਤਾਂ ਇਹ ਮਨ ਗੁਰੂ ਦੁਆਰਾ ਤੁਰਤ ਵਸ ਵਿਚ ਆ ਜਾਂਦਾ ਹੈ।੩। ਇਸ ਮਨ ਨੂੰ (ਕਾਬੂ ਕਰਨ ਦੀ) ਵਿਧੀ (ਪ੍ਰਕਾਸ਼ ਰੂਪ) ਮਨ ਤੋਂ ਹੀ ਜਾਣ ਲਈ ਜਾਂਦੀ ਹੈ, (ਜਦੋਂ ਉਹ ਗੁਰੂ ਦੇ) ਸ਼ਬਦ ਨੂੰ ਵਿਚਾਰ ਕੇ (ਵਾਸਤਵਿਕਤਾ ਨੂੰ) ਬੁਝਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਤੂੰ ਸਦਾ ਨਾਮ ਦੀ ਆਰਾਧਨਾ ਕਰ, ਜਿਸ ਕਰਕੇ ਭਵ-ਸਾਗਰ ਤੋਂ ਪਾਰ ਲੰਘ ਜਾਏਂ।੪।੬।

ਮਲਾਰ ਮਹਲਾ ੩ ॥
ਜੀਉ ਪਿੰਡੁ ਪ੍ਰਾਣ ਸਭਿ ਤਿਸ ਕੇ ਘਟਿ ਘਟਿ ਰਹਿਆ ਸਮਾਈ ॥
ਏਕਸੁ ਬਿਨੁ ਮੈ ਅਵਰੁ ਨ ਜਾਣਾ ਸਤਿਗੁਰਿ ਦੀਆ ਬੁਝਾਈ ॥੧॥
ਮਨ ਮੇਰੇ ਨਾਮਿ ਰਹਉ ਲਿਵ ਲਾਈ ॥
ਅਦਿਸਟੁ ਅਗੋਚਰੁ ਅਪਰੰਪਰੁ ਕਰਤਾ ਗੁਰ ਕੈ ਸਬਦਿ ਹਰਿ ਧਿਆਈ ॥੧॥ ਰਹਾਉ ॥
ਮਨੁ ਤਨੁ ਭੀਜੈ ਏਕ ਲਿਵ ਲਾਗੈ ਸਹਜੇ ਰਹੇ ਸਮਾਈ ॥
ਗੁਰ ਪਰਸਾਦੀ ਭ੍ਰਮੁ ਭਉ ਭਾਗੈ ਏਕ ਨਾਮਿ ਲਿਵ ਲਾਈ ॥੨॥
ਗੁਰ ਬਚਨੀ ਸਚੁ ਕਾਰ ਕਮਾਵੈ ਗਤਿ ਮਤਿ ਤਬ ਹੀ ਪਾਈ ॥
ਕੋਟਿ ਮਧੇ ਕਿਸਹਿ ਬੁਝਾਏ ਤਿਨਿ ਰਾਮ ਨਾਮਿ ਲਿਵ ਲਾਈ ॥੩॥
ਜਹ ਜਹ ਦੇਖਾ ਤਹ ਏਕੋ ਸੋਈ ਇਹ ਗੁਰਮਤਿ ਬੁਧਿ ਪਾਈ ॥
ਮਨੁ ਤਨੁ ਪ੍ਰਾਨ ਧਰੰੀ ਤਿਸੁ ਆਗੈ ਨਾਨਕ ਆਪੁ ਗਵਾਈ ॥੪॥੭॥

ਮਲਾਰ ਮਹਲਾ ੩ ॥
ਮੇਰਾ ਪ੍ਰਭੁ ਸਾਚਾ ਦੂਖ ਨਿਵਾਰਣੁ ਸਬਦੇ ਪਾਇਆ ਜਾਈ ॥
ਭਗਤੀ ਰਾਤੇ ਸਦ ਬੈਰਾਗੀ ਦਰਿ ਸਾਚੈ ਪਤਿ ਪਾਈ ॥੧॥
ਮਨ ਰੇ ਮਨ ਸਿਉ ਰਹਉ ਸਮਾਈ ॥
ਗੁਰਮੁਖਿ ਰਾਮ ਨਾਮਿ ਮਨੁ ਭੀਜੈ ਹਰਿ ਸੇਤੀ ਲਿਵ ਲਾਈ ॥੧॥ ਰਹਾਉ ॥
ਮੇਰਾ ਪ੍ਰਭੁ ਅਤਿ ਅਗਮ ਅਗੋਚਰੁ ਗੁਰਮਤਿ ਦੇਇ ਬੁਝਾਈ ॥
ਸਚੁ ਸੰਜਮੁ ਕਰਣੀ ਹਰਿ ਕੀਰਤਿ ਹਰਿ ਸੇਤੀ ਲਿਵ ਲਾਈ ॥੨॥
ਆਪੇ ਸਬਦੁ ਸਚੁ ਸਾਖੀ ਆਪੇ ਜਿਨ੍ਹ ਜੋਤੀ ਜੋਤਿ ਮਿਲਾਈ ॥
ਦੇਹੀ ਕਾਚੀ ਪਉਣੁ ਵਜਾਏ ਗੁਰਮੁਖਿ ਅੰਮ੍ਰਿਤੁ ਪਾਈ ॥੩॥
ਆਪੇ ਸਾਜੇ ਸਭ ਕਾਰੈ ਲਾਏ ਸੋ ਸਚੁ ਰਹਿਆ ਸਮਾਈ ॥
ਨਾਨਕ ਨਾਮ ਬਿਨਾ ਕੋਈ ਕਿਛੁ ਨਾਹੀ ਨਾਮੇ ਦੇਇ ਵਡਾਈ ॥੪॥੮॥

ਮਲਾਰ ਮਹਲਾ ੩ ॥
ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ ॥
ਗਰੁੜੁ ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ ॥੧॥
ਮਨ ਰੇ ਹਉਮੈ ਮੋਹੁ ਦੁਖੁ ਭਾਰੀ ॥
ਇਹੁ ਭਵਜਲੁ ਜਗਤੁ ਨ ਜਾਈ ਤਰਣਾ ਗੁਰਮੁਖਿ ਤਰੁ ਹਰਿ ਤਾਰੀ ॥੧॥ ਰਹਾਉ ॥
ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ ॥
ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ ॥੨॥

ਮਲਾਰ ਮਹਲਾ ੩

(ਮੇਰੀ) ਜਿੰਦ, ਸ਼ਰੀਰ, ਪ੍ਰਾਣ ਸਭ ਉਸ (ਪ੍ਰਭੂ) ਦੇ ਹਨ (ਜੋ) ਹਰ ਇਕ ਸ਼ਰੀਰ/ਹਿਰਦੇ ਵਿਚ ਸਮਾ ਰਿਹਾ ਹੈ। ਮੈਂ ਇਕ (ਪਰਮਾਤਮਾ) ਤੋਂ ਬਿਨਾ ਹੋਰ (ਕਿਸੇ) ਨੂੰ ਨਹੀਂ ਜਾਣਦਾ, ਸਤਿਗੁਰੂ ਨੇ (ਮੈਨੂੰ ਇਹ) ਸਮਝਾ ਦਿੱਤਾ ਹੈ।੧। ਹੇ ਮੇਰੇ ਮਨ! ਨਾਮ ਵਿਚ ਲਿਵ ਲਗਾਈ ਰਖ। ਅਦ੍ਰਿਸ਼ਟ, ਅਗੋਚਰ, ਅਪਰ-ਅਪਾਰ, ਕਰਤਾ ਪੁਰਖ ਨੂੰ ਗੁਰੂ ਦੇ ਸ਼ਬਦ ਰਾਹੀਂ ਧਿਆਉਂਦਾ ਰਹਿ।੧ ।ਰਹਾਉ। ਜਿਸ (ਸਾਧਕ) ਦੀ ਲਿਵ ਇਕ (ਪਰਮਾਤਮਾ) ਨਾਲ ਲਗ ਜਾਂਦੀ ਹੈ, (ਉਸ ਦਾ) ਮਨ-ਤਨ ਭਿਜ ਜਾਂਦਾ ਹੈ ਅਤੇ (ਉਹ) ਸਹਿਜ ਅਵਸਥਾ ਵਿਚ ਸਮਾਇਆ ਰਹਿੰਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਜਿਸ ਦਾ) ਭਰਮ ਅਤੇ ਭੈ ਦੂਰ ਹੋ ਜਾਂਦੇ ਹਨ, (ਉਹ) ਇਕ ਨਾਮ ਵਿਚ ਬਿਰਤੀ ਜੋੜੀ ਰਖਦਾ ਹੈ।੨। (ਜੋ ਵਿਅਕਤੀ) ਗੁਰੂ ਦੇ ਬਚਨ ਦੁਆਰਾ (ਨਾਮ ਸਾਧਨਾ ਦੀ) ਸੱਚੀ ਕਾਰ ਕਰਦਾ ਹੈ, (ਉਹ) ਤਦ ਹੀ ਮੁਕਤੀ ਵਾਲੀ ਮਤਿ ਪ੍ਰਾਪਤ (ਕਰਨ ਵਿਚ ਸਫਲ ਹੁੰਦਾ) ਹੈ। ਕਰੋੜਾਂ ਵਿਚੋਂ ਕਿਸੇ ਵਿਰਲੇ ਨੂੰ ਹੀ (ਗੁਰੂ) ਸੋਝੀ ਬਖ਼ਸ਼ਦਾ ਹੈ, ਉਹੀ ਰਾਮ-ਨਾਮ ਨਾਲ ਸੁਰਤਿ ਜੋੜਦਾ ਹੈ।੩। ਜਿਥੇ ਜਿਥੇ ਵੇਖਦਾ ਹਾਂ, ਉਥੇ ਉਥੇ ਇਕੋ ਉਹ (ਪ੍ਰਭੂ ਹੀ ਮੌਜੂਦ) ਹੈ। ਇਹ ਬੁੱਧੀ ਗੁਰੂ ਦੇ ਮਤਿ ਰਾਹੀਂ ਪ੍ਰਾਪਤ ਕੀਤੀ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਆਪਾ-ਭਾਵ ਗਵਾ ਕੇ ਉਸ (ਗੁਰੂ) ਅਗੇ ਤਨ-ਮਨ ਅਰਪਿਤ ਕਰਦਾ ਹਾਂ।੪।੭।

**ਮਲਾਰ ਮਹਲਾ ੩**

ਮੇਰਾ ਪ੍ਰਭੂ ਸਦਾ ਸਦੀਵੀ ਅਤੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ, (ਉਹ ਗੁਰੂ ਦੇ) ਸ਼ਬਦ ਦੁਆਰਾ ਪਾਇਆ ਜਾਂਦਾ ਹੈ। (ਜੋ ਵਿਅਕਤੀ) ਭਗਤੀ ਵਿਚ ਰੰਗੇ ਹੁੰਦੇ ਹਨ, (ਉਹ) ਸਦਾ ਵੈਰਾਗਵਾਨ (ਰਹਿੰਦੇ ਹਨ) ਅਤੇ ਸੱਚੇ (ਪ੍ਰਭੂ) ਦੇ ਦੁਆਰ ਉਪਰ ਪ੍ਰਤਿਸ਼ਠਾ ਹਾਸਲ ਕਰਦੇ ਹਨ।੧। ਹੇ ਮਨ! (ਤੂੰ) ਮਨੋ (ਪ੍ਰਭੂ ਵਿਚ) ਸਮਾਇਆ ਰਹਿ। ਗੁਰੂ ਦੁਆਰਾ (ਜਿਨ੍ਹਾਂ ਦਾ) ਮਨ ਰਾਮ-ਨਾਮ ਵਿਚ ਭਿਜ ਜਾਂਦਾ ਹੈ, (ਉਹ) ਹਰਿ ਨਾਲ ਲਿਵ ਲਗਾਈ ਰਖਦਾ ਹੈ।੧ ।ਰਹਾਉ। ਮੇਰਾ ਪਰਮਾਤਮਾ ਬਹੁਤ ਹੀ ਅਗਮ ਅਤੇ ਅਗੋਚਰ ਹੈ। (ਇਹ ਭੇਦ) ਗੁਰੂ ਦੀ ਮਤਿ ਸਮਝਾ ਦਿੰਦੀ ਹੈ। (ਜਿਸ ਨੇ) ਹਰਿ ਨਾਲ ਲਿਵ ਲਗਾ ਲਈ ਹੈ, (ਉਸ ਲਈ) ਹਰਿ-ਜਸ ਹੀ ਸੱਚਾ ਸੰਜਮ ਅਤੇ ਕਰਣੀ ਬਣ ਜਾਂਦੀ ਹੈ।੨। (ਉਨ੍ਹਾਂ ਲਈ ਪ੍ਰਭੂ) ਆਪ ਹੀ ਸ਼ਬਦ ਹੈ, ਆਪ ਹੀ ਸੱਚੀ ਸਿਖਿਆ (*ਸਾਖੀ*) ਹੈ, ਜਿਨ੍ਹਾਂ ਨੇ (ਆਪਣੀ ਜੀਵ-) ਜੋਤਿ ਨੂੰ (ਬ੍ਰਹਮ-) ਜੋਤਿ ਵਿਚ ਮਿਲਾ ਦਿੱਤਾ ਹੈ। (ਉਨ੍ਹਾਂ ਨੂੰ ਬੋਧ ਹੋ ਜਾਂਦਾ ਹੈ ਕਿ) ਕਾਇਆ ਨਾਸ਼ਮਾਨ ਹੈ, ਇਸ ਨੂੰ ਪੌਣ/ਪ੍ਰਾਣ ਚਲਾ ਰਿਹਾ ਹੈ ਅਤੇ (ਇਸ ਵਿਚ) ਗੁਰੂ ਦੁਆਰਾ ਨਾਮ ਰੂਪ ਅੰਮ੍ਰਿਤ ਪਾਇਆ ਜਾਂਦਾ ਹੈ।੩। (ਪ੍ਰਭੂ) ਆਪ ਹੀ (ਸਾਰੀ ਸ੍ਰਿਸ਼ਟੀ) ਸਿਰਜਦਾ ਹੈ, ਸਭ ਨੂੰ (ਆਪ ਹੀ) ਕਾਰ ਸੌਂਪਦਾ ਹੈ ਅਤੇ ਉਹ ਸਤਿਸਰੂਪ (ਪ੍ਰਭੂ ਸਰਬਤ੍ਰ) ਵਿਆਪਕ ਹੋ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ ਕੋਈ (ਵੀ ਜੀਵ) ਕੁਝ ਨਹੀਂ ਹੈ, ਨਾਮ ਦੁਆਰਾ ਹੀ (ਪ੍ਰਭੂ) ਵਡਿਆਈ ਪ੍ਰਦਾਨ ਕਰਦਾ ਹੈ।੪।੮।

**ਮਲਾਰ ਮਹਲਾ ੩**

ਹਉਮੈ ਰੂਪ ਵਿਸ਼ ਵਿਚ (ਮਨੁੱਖ ਦਾ) ਮਨ ਮੋਹਿਆ ਹੋਇਆ ਹੈ ਅਤੇ (ਵਿਕਾਰਾਂ ਦੇ) ਅਜਗਰ ਵਰਗੇ ਬਹੁਤ ਭਾਰ ਨਾਲ ਲਦਿਆ ਹੋਇਆ ਹੈ। (ਜਿਸ ਨੇ ਗੁਰੂ ਦੇ) ਸ਼ਬਦ ਰੂਪ ਗਾਰੜੀ (ਮੰਤ੍ਰ) ਨੂੰ ਮੂੰਹ ਵਿਚ ਪਾ ਲਿਆ ਹੈ, ਪ੍ਰਭੂ ਨੇ (ਉਸ ਦੀ) ਹਉਮੈ ਰੂਪ ਵਿਸ਼ ਖ਼ਤਮ ਕਰ ਦਿੱਤੀ ਹੈ।੧। ਹੇ ਮਨ! ਹਉਮੈ ਅਤੇ ਮੋਹ (ਦੋ) ਵੱਡੇ ਦੁਖ ਹਨ। (ਇਨ੍ਹਾਂ ਕਰਕੇ) ਸੰਸਾਰ ਰੂਪ ਭਵ-ਜਲ ਤਰਿਆ ਨਹੀਂ ਜਾ ਸਕਦਾ। (ਤੂੰ) ਗੁਰੂ ਦੁਆਰਾ ਹਰਿ ਦੀ (ਨਾਮ ਰੂਪ) ਬੇੜੀ ਰਾਹੀਂ ਪਾਰ ਲੰਘ ਜਾ।੧ ।ਰਹਾਉ। ਤ੍ਰੈਗੁਣਾਤਮਕ ਮਾਇਆ ਦੇ ਮੋਹ ਦਾ ਪਸਾਰਾ ਸਾਰੀ ਸ੍ਰਿਸ਼ਟੀ ਵਿਚ ਵਰਤ ਰਿਹਾ ਹੈ। ਤੁਰੀਆ ਗੁਣ/ਪਦ ਸਤਿ-ਸੰਗਤ ਦੁਆਰਾ ਪਾਈਦਾ ਹੈ ਅਤੇ (ਪ੍ਰਭੂ ਦੀ) ਮਿਹਰ ਨਾਲ ਪਾਰ-ਉਤਾਰਾ ਹੁੰਦਾ ਹੈ।੨।

ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ ॥
ਹਰਿ ਜਨ ਕਰਣੀ ਊਤਮ ਹੈ ਹਰਿ ਕੀਰਤਿ ਜਗਿ ਬਿਸਥਾਰਿ ॥੩॥
ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੇਰੇ ਹਰਿ ਹਰਿ ਹਰਿ ਉਰ ਧਾਰਿ ॥
ਨਾਨਕ ਸਤਿਗੁਰੁ ਪੂਰਾ ਪਾਇਆ ਮਨਿ ਜਪਿਆ ਨਾਮੁ ਮੁਰਾਰਿ ॥੪॥੯॥

ਮਲਾਰ ਮਹਲਾ ੩ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ ॥ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ॥
ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ ॥ਇਸੁ ਮਨ ਕਉ ਮਮਤਾ ਕਿਥਹੁ ਲਾਗੀ॥੧॥
ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥
ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ ॥੧॥ ਰਹਾਉ ॥
ਮਾਇਆ ਮਮਤਾ ਕਰਤੈ ਲਾਈ ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ ॥
ਗੁਰ ਪਰਸਾਦੀ ਬੂਝਹੁ ਭਾਈ ॥ ਸਦਾ ਰਹਹੁ ਹਰਿ ਕੀ ਸਰਣਾਈ ॥੨॥
ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥ ਅਨਦਿਨੁ ਏਕੋ ਨਾਮੁ ਵਖਾਣੈ ॥
ਸਤਿਗੁਰ ਕੀ ਓਹੁ ਦੀਖਿਆ ਲੇਇ ॥ ਸਤਿਗੁਰ ਆਗੈ ਸੀਸੁ ਧਰੇਇ ॥
ਸਦਾ ਅਲਗੁ ਰਹੈ ਨਿਰਬਾਣੁ ॥ ਸੋ ਪੰਡਿਤੁ ਦਰਗਹ ਪਰਵਾਣੁ ॥੩॥
ਸਭਨਾਂ ਮਹਿ ਏਕੋ ਏਕੁ ਵਖਾਣੈ ॥ ਜਾਂ ਏਕੋ ਵੇਖੈ ਤਾਂ ਏਕੋ ਜਾਣੈ ॥
ਜਾ ਕਉ ਬਖਸੇ ਮੇਲੇ ਸੋਇ ॥ ਐਥੈ ਓਥੈ ਸਦਾ ਸੁਖੁ ਹੋਇ ॥੪॥
ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ ॥ ਸੋਈ ਮੁਕਤਿ ਜਾ ਕਉ ਕਿਰਪਾ ਹੋਇ ॥
ਅਨਦਿਨੁ ਹਰਿ ਗੁਣ ਗਾਵੈ ਸੋਇ ॥ ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ ॥੫॥੧॥੧੦॥

ਮਲਾਰ ਮਹਲਾ ੩ ॥
ਭ੍ਰਮਿ ਭ੍ਰਮਿ ਜੋਨਿ ਮਨਮੁਖ ਭਰਮਾਈ ॥ ਜਮਕਾਲੁ ਮਾਰੇ ਨਿਤ ਪਤਿ ਗਵਾਈ ॥
ਸਤਿਗੁਰ ਸੇਵਾ ਜਮ ਕੀ ਕਾਣਿ ਚੁਕਾਈ ॥ਹਰਿ ਪ੍ਰਭੁ ਮਿਲਿਆ ਮਹਲੁ ਘਰੁ ਪਾਈ ॥੧॥
ਪ੍ਰਾਣੀ ਗੁਰਮੁਖਿ ਨਾਮੁ ਧਿਆਇ ॥
ਜਨਮੁ ਪਦਾਰਥੁ ਦੁਬਿਧਾ ਖੋਇਆ ਕਉਡੀ ਬਦਲੈ ਜਾਇ ॥੧॥ ਰਹਾਉ॥
ਕਰਿ ਕਿਰਪਾ ਗੁਰਮੁਖਿ ਲਗੈ ਪਿਆਰੁ ॥ ਅੰਤਰਿ ਭਗਤਿ ਹਰਿ ਹਰਿ ਉਰਿ ਧਾਰੁ ॥
ਭਵਜਲੁ ਸਬਦਿ ਲੰਘਾਵਣਹਾਰੁ ॥ ਦਰਿ ਸਾਚੈ ਦਿਸੈ ਸਚਿਆਰੁ ॥੨॥
ਬਹੁ ਕਰਮ ਕਰੇ ਸਤਿਗੁਰੁ ਨਹੀ ਪਾਇਆ ॥ ਬਿਨੁ ਗੁਰ ਭਰਮਿ ਭੂਲੇ ਬਹੁ ਮਾਇਆ ॥
ਹਉਮੈ ਮਮਤਾ ਬਹੁ ਮੋਹੁ ਵਧਾਇਆ ॥ ਦੂਜੈ ਭਾਇ ਮਨਮੁਖਿ ਦੁਖੁ ਪਾਇਆ ॥੩॥

(ਜਿਵੇਂ) ਸੁਗੰਧੀਆਂ ਵਿਚੋਂ ਚੰਦਨ ਦੀ ਸੁਗੰਧੀ ਬਹੁਤ ਉਤਮ ਮਹਿਕ ਵਾਲੀ ਹੈ, (ਤਿਵੇਂ) ਹਰਿ-ਜਨਾਂ ਦੀ ਕਰਣੀ ਉਤਮ ਹੁੰਦੀ ਹੈ (ਕਿਉਂਕਿ ਉਨ੍ਹਾਂ ਨੇ) ਹਰਿ-ਜਸ ਨੂੰ ਜਗਤ ਵਿਚ ਖਿਲਾਰਿਆ ਹੁੰਦਾ ਹੈ।੩। ਹੇ ਮੇਰੇ ਸੁਆਮੀ! (ਮੇਰੇ ਉਪਰ) ਕ੍ਰਿਪਾ ਕਰ, ਕ੍ਰਿਪਾ ਕਰ ਅਤੇ ਹਰਿ (ਦਾ ਨਾਮ ਮੇਰੇ) ਹਿਰਦੇ ਵਿਚ ਰਖ ਦੇ। ਨਾਨਕ (ਦਾ ਕਥਨ ਹੈ ਕਿ ਜਿਸ ਸਾਧਕ ਨੇ) ਪੂਰਾ ਸਤਿਗੁਰੂ ਪਾ ਲਿਆ ਹੈ, (ਉਸ ਨੇ) ਮਨ ਵਿਚ ਹਰਿ (*ਮੁਰਾਰਿ*) ਦਾ ਨਾਮ ਜਪਿਆ ਹੈ।੪।੯।

**ਮਲਾਰ ਮਹਲਾ ੩ ਘਰੁ ੨**

(ਹੇ ਪੰਡਿਤ! ਪਹਿਲਾਂ ਦਸ ਕਿ) ਇਹ ਮਨ ਗ੍ਰਿਹਸਥੀ ਹੈ ਜਾਂ ਇਹ ਮਨ (ਸੰਸਾਰਿਕਤਾ ਤੋਂ) ਉਪਰਾਮ ਹੈ? ਕੀ ਇਹ ਮਨ ਜਾਤਿ-ਗਤ ਵਿਥਾਂ ਤੋਂ ਉਪਰ (*ਅਵਰਨੁ*) ਹੈ ਅਤੇ ਸਦਾ ਨਾਸ਼-ਰਹਿਤ ਹੈ? ਕੀ ਇਹ ਮਨ ਚੰਚਲ ਹੈ ਜਾਂ ਇਹ ਮਨ ਵੈਰਾਗਵਾਨ ਹੈ? ਇਸ ਮਨ ਨੂੰ ਮਮਤਾ (ਦੀ ਬਿਰਤੀ) ਕਿਥੋਂ ਲਗੀ ਹੈ?।੧। ਹੇ ਪੰਡਿਤ! ਇਸ ਮਨ ਬਾਰੇ ਵਿਚਾਰ ਕਰੋ। ਹੋਰ ਬਹੁਤ ਕੀ ਪੜ੍ਹਨਾ ਹੋਇਆ, (ਐਵੇਂ ਵਾਧੂ) ਭਾਰ ਹੀ ਚੁਕਣਾ ਹੈ।੧।ਰਹਾਉ। ਮਾਇਆ ਦੀ ਮਮਤਾ ਪ੍ਰਭੂ ਨੇ (ਆਪ) ਲਗਾਈ ਹੈ। ਹੁਕਮ ਕਰਕੇ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ। ਹੇ ਭਾਈ! ਗੁਰੂ ਦੀ ਕ੍ਰਿਪਾ ਨਾਲ (ਇਹ ਗੱਲ) ਸਮਝੋ ਅਤੇ ਸਦਾ ਹਰਿ ਦੀ ਸ਼ਰਣ ਵਿਚ ਪਏ ਰਹੋ।੨। (ਅਸਲ) ਪੰਡਿਤ ਉਹ ਹੈ, ਜੋ (ਆਪਣੇ ਸਿਰ ਤੋਂ) ਤਿੰਨ ਗੁਣਾਂ (ਰਜੋ, ਸਤੋ, ਤਮੋ) ਦੀ ਪੰਡ ਉਤਾਰ ਦਿੰਦਾ ਹੈ ਅਤੇ ਹਰ ਰੋਜ਼ ਇਕੋ ਨਾਮ ਦਾ ਬਖਾਨ ਕਰਦਾ ਹੈ। ਸਤਿਗੁਰੂ ਦੀ ਦੀਖਿਆ/ਸਿਖਿਆ ਲੈਂਦਾ ਹੈ। ਸਤਿਗੁਰੂ ਅਗੇ ਸਿਰ ਅਰਪਦਾ ਹੈ। ਸਦਾ ਅਲਗ-ਥਲਗ ਅਤੇ ਨਿਰਲੇਪ (*ਨਿਰਬਾਣੁ*) ਰਹਿੰਦਾ ਹੈ। ਉਹ ਪੰਡਿਤ (ਈਸ਼ਵਰੀ) ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ।੩। (ਉਹ ਪੰਡਿਤ) ਸਭ (ਜੀਵਾਂ) ਵਿਚ ਕੇਵਲ ਇਕੋ (ਪ੍ਰਭੂ) ਦੇ ਹੋਣ ਦਾ ਬਖਾਨ ਕਰਦਾ ਹੈ। ਜਦ (ਉਹ ਸਭ ਵਿਚ) ਇਕੋ ਨੂੰ ਵੇਖਦਾ ਹੈ, ਤਾਂ ਇਕੋ ਨੂੰ ਪਛਾਣਦਾ ਹੈ। ਜਿਸ ਨੂੰ (ਪ੍ਰਭੂ) ਬਖ਼ਸ਼ਦਾ ਹੈ, ਉਸ ਨੂੰ (ਨਾਲ) ਮਿਲਾ ਲੈਂਦਾ ਹੈ। (ਉਸ ਨੂੰ) ਲੋਕ ਪਰਲੋਕ ਵਿਚ ਸਦਾ (ਆਤਮਿਕ) ਸੁਖ (ਮਿਲਦਾ ਹੈ)।੪। ਨਾਨਕ ਦਾ ਕਥਨ ਹੈ ਕਿ (ਭਵ-ਬੰਧਨਾਂ ਤੋਂ ਖ਼ਲਾਸੀ ਲਈ) ਕੋਈ ਕਿਹੜੀ ਵਿਧੀ ਕਰ ਸਕਦਾ ਹੈ? (ਭਾਵ-ਕੋਈ ਕੁਝ ਨਹੀਂ ਕਰ ਸਕਦਾ)। ਉਹੀ ਮੁਕਤ ਹੁੰਦਾ ਹੈ ਜਿਸ ਉਪਰ (ਪ੍ਰਭੂ ਦੀ) ਕ੍ਰਿਪਾ ਹੁੰਦੀ ਹੈ। ਉਹੀ ਹਰ ਰੋਜ਼ ਹਰਿ ਦੇ ਗੁਣ ਗਾਉਂਦਾ ਹੈ। ਫਿਰ (ਉਸ ਪੰਡਿਤ ਤੋਂ) ਵੇਦਾਂ ਸ਼ਾਸਤ੍ਰਾਂ (ਦੀ ਮਰਯਾਦਾ) ਦਾ ਬਖਾਨ ਨਹੀਂ ਹੁੰਦਾ।੫।੧।੧੦।

**ਮਲਾਰ ਮਹਲਾ ੩**

ਮਨਮੁਖ (ਵਿਅਕਤੀ) ਜੂਨਾਂ ਦੇ ਗੇੜ ਕਟ ਕਟ ਕੇ ਭਰਮਿਆ ਹੀ ਰਹਿੰਦਾ ਹੈ। (ਉਸ ਨੂੰ) ਜਮਕਾਲ ਮਾਰਦਾ ਹੈ ਅਤੇ ਨਿਤ (ਆਪਣੀ) ਇਜ਼ਤ ਗਵਾਉਂਦਾ ਹੈ। ਸਤਿਗੁਰੂ ਦੀ ਸੇਵਾ ਦੁਆਰਾ ਜਮ ਦੀ ਮੁਥਾਜੀ ਦੂਰ ਕੀਤੀ ਜਾਂਦੀ ਹੈ। (ਜਿਸ ਵਿਅਕਤੀ ਨੂੰ) ਹਰਿ ਪ੍ਰਭੂ ਮਿਲ ਜਾਂਦਾ ਹੈ, (ਉਸ ਨੇ ਸਮਝੋ ਹਰਿ ਦਾ) ਮਹਲ ਅਤੇ ਠਿਕਾਣਾ ਪਾ ਲਿਆ ਹੋਵੇ।੧। ਹੇ ਪ੍ਰਾਣੀ! ਗੁਰੂ ਦੁਆਰਾ (ਪਰਮਾਤਮਾ ਦੇ) ਨਾਮ ਦੀ ਆਰਾਧਨਾ ਕਰ। (ਜਿਸ ਮਨੁੱਖ ਨੇ) ਜਨਮ ਰੂਪ (ਅਮੋਲਕ) ਪਦਾਰਥ ਦੁਬਿਧਾ ਵਿਚ ਖੋ ਦਿੱਤਾ ਹੈ, (ਉਸ ਦਾ ਜਨਮ) ਕੌਡੀ ਬਦਲੇ ਜ਼ਾਇਆ ਹੋ ਜਾਂਦਾ ਹੈ।੧।ਰਹਾਉ। ਗੁਰੂ ਦੀ ਕ੍ਰਿਪਾ ਕਰਕੇ (ਜਿਸ ਦੇ ਹਿਰਦੇ ਵਿਚ ਪ੍ਰਭੂ ਦਾ) ਪਿਆਰ ਲਗ ਜਾਂਦਾ ਹੈ, (ਉਸ ਦੇ) ਹਿਰਦੇ ਵਿਚ (ਭਗਤੀ ਪੈਦਾ ਹੋ ਜਾਂਦੀ ਹੈ ਅਤੇ ਉਹ) ਹਰਿ ਨੂੰ ਹਿਰਦੇ ਵਿਚ ਧਾਰਣ ਕਰ ਲੈਂਦਾ ਹੈ। ਸ਼ਬਦ ਦੁਆਰਾ (ਪ੍ਰਭੂ ਉਸ ਨੂੰ) ਭਵ-ਸਾਗਰੋਂ ਪਾਰ ਲੰਘਾ ਦਿੰਦਾ ਹੈ ਅਤੇ ਸੱਚੇ ਪ੍ਰਭੂ ਦੇ ਦਰ ਉਪਰ (ਉਹ) ਸਚਿਆਰ ਦਿਸਦਾ ਹੈ।੨। ਬਹੁਤ ਕਰਮ ਕਰਨ ਨਾਲ (ਕਿਸੇ ਨੇ) ਸਤਿਗੁਰੂ ਨੂੰ ਨਹੀਂ ਪਾਇਆ। ਬਿਨਾ ਗੁਰੂ ਦੇ (ਮਨਮੁਖ) ਮਾਇਆ ਦੇ ਬਹੁਤ ਭਰਮਾਂ ਵਿਚ ਭੁਲਿਆ ਰਹਿੰਦਾ ਹੈ। (ਉਸ ਨੇ) ਹਉਮੈ ਅਤੇ ਮਮਤਾ ਰਾਹੀਂ (ਮਾਇਆ ਦਾ) ਬਹੁਤ ਮੋਹ ਵਧਾਇਆ ਹੋਇਆ ਹੈ। ਦ੍ਵੈਤ-ਭਾਵ ਕਰਕੇ ਮਨਮੁਖ ਨੇ ਬਹੁਤ ਦੁਖ

ਆਪੇ ਕਰਤਾ ਅਗਮ ਅਥਾਹਾ ॥ ਗੁਰ ਸਬਦੀ ਜਪੀਐ ਸਚੁ ਲਾਹਾ ॥
ਹਾਜਰੁ ਹਜੂਰਿ ਹਰਿ ਵੇਪਰਵਾਹਾ ॥ ਨਾਨਕ ਗੁਰਮੁਖਿ ਨਾਮਿ ਸਮਾਹਾ ॥੪॥੨॥੧੧॥

ਮਲਾਰ ਮਹਲਾ ੩ ॥
ਜੀਵਤ ਮੁਕਤ ਗੁਰਮਤੀ ਲਾਗੇ ॥ ਹਰਿ ਕੀ ਭਗਤਿ ਅਨਦਿਨੁ ਸਦ ਜਾਗੇ ॥
ਸਤਿਗੁਰੁ ਸੇਵਹਿ ਆਪੁ ਗਵਾਇ ॥ ਹਉ ਤਿਨ ਜਨ ਕੇ ਸਦ ਲਾਗਉ ਪਾਇ ॥੧॥
ਹਉ ਜੀਵਾਂ ਸਦਾ ਹਰਿ ਕੇ ਗੁਣ ਗਾਈ ॥
ਗੁਰ ਕਾ ਸਬਦੁ ਮਹਾ ਰਸੁ ਮੀਠਾ ਹਰਿ ਕੈ ਨਾਮਿ ਮੁਕਤਿ ਗਤਿ ਪਾਈ ॥੧॥ ਰਹਾਉ ॥
ਮਾਇਆ ਮੋਹੁ ਅਗਿਆਨੁ ਗੁਬਾਰੁ ॥ ਮਨਮੁਖ ਮੋਹੇ ਮੁਗਧ ਗਵਾਰ ॥
ਅਨਦਿਨੁ ਧੰਧਾ ਕਰਤ ਵਿਹਾਇ ॥ ਮਰਿ ਮਰਿ ਜੰਮਹਿ ਮਿਲੈ ਸਜਾਇ ॥੨॥
ਗੁਰਮੁਖਿ ਰਾਮ ਨਾਮਿ ਲਿਵ ਲਾਈ ॥ ਕੂੜੈ ਲਾਲਚਿ ਨਾ ਲਪਟਾਈ ॥
ਜੋ ਕਿਛੁ ਹੋਵੈ ਸਹਜਿ ਸੁਭਾਇ ॥ ਹਰਿ ਰਸੁ ਪੀਵੈ ਰਸਨ ਰਸਾਇ ॥੩॥
ਕੋਟਿ ਮਧੇ ਕਿਸਹਿ ਬੁਝਾਈ ॥ ਆਪੇ ਬਖਸੇ ਦੇ ਵਡਿਆਈ ॥
ਜੋ ਧੁਰਿ ਮਿਲਿਆ ਸੁ ਵਿਛੁੜਿ ਨ ਜਾਈ ॥
ਨਾਨਕ ਹਰਿ ਹਰਿ ਨਾਮਿ ਸਮਾਈ ॥੪॥੩॥੧੨॥

ਮਲਾਰ ਮਹਲਾ ੩ ॥
ਰਸਨਾ ਨਾਮੁ ਸਭੁ ਕੋਈ ਕਹੈ ॥ ਸਤਿਗੁਰੁ ਸੇਵੇ ਤਾ ਨਾਮੁ ਲਹੈ ॥
ਬੰਧਨ ਤੋੜੇ ਮੁਕਤਿ ਘਰਿ ਰਹੈ ॥ ਗੁਰ ਸਬਦੀ ਅਸਥਿਰੁ ਘਰਿ ਬਹੈ ॥੧॥
ਮੇਰੇ ਮਨ ਕਾਹੇ ਰੋਸੁ ਕਰੀਜੈ ॥
ਲਾਹਾ ਕਲਜੁਗਿ ਰਾਮ ਨਾਮੁ ਹੈ ਗੁਰਮਤਿ ਅਨਦਿਨੁ ਹਿਰਦੈ ਰਵੀਜੈ ॥੧॥ ਰਹਾਉ ॥
ਬਾਬੀਹਾ ਖਿਨੁ ਖਿਨੁ ਬਿਲਲਾਇ ॥ ਬਿਨੁ ਪਿਰ ਦੇਖੇ ਨੰਦ ਨ ਪਾਇ ॥
ਇਹੁ ਵੇਛੋੜਾ ਸਹਿਆ ਨ ਜਾਇ ॥ ਸਤਿਗੁਰੁ ਮਿਲੈ ਤਾਂ ਮਿਲੈ ਸੁਭਾਇ ॥੨॥
ਨਾਮਹੀਣੁ ਬਿਨਸੈ ਦੁਖੁ ਪਾਇ ॥ ਤ੍ਰਿਸਨਾ ਜਲਿਆ ਭੂਖ ਨ ਜਾਇ ॥
ਵਿਣੁ ਭਾਗਾ ਨਾਮੁ ਨ ਪਾਇਆ ਜਾਇ ॥ ਬਹੁ ਬਿਧਿ ਥਾਕਾ ਕਰਮ ਕਮਾਇ ॥੩॥
ਤ੍ਰੈ ਗੁਣ ਬਾਣੀ ਬੇਦ ਬੀਚਾਰੁ ॥ ਬਿਖਿਆ ਮੈਲੁ ਬਿਖਿਆ ਵਾਪਾਰੁ ॥
ਮਰਿ ਜਨਮਹਿ ਫਿਰਿ ਹੋਹਿ ਖੁਆਰੁ ॥ ਗੁਰਮੁਖਿ ਤੁਰੀਆ ਗੁਣੁ ਉਰਿ ਧਾਰੁ ॥੪॥
ਗੁਰੁ ਮਾਨੈ ਮਾਨੈ ਸਭੁ ਕੋਇ ॥ ਗੁਰ ਬਚਨੀ ਮਨੁ ਸੀਤਲੁ ਹੋਇ ॥
ਚਹੁ ਜੁਗਿ ਸੋਭਾ ਨਿਰਮਲ ਜਨੁ ਸੋਇ ॥

ਪਾਇਆ ਹੈ।੩। ਪ੍ਰਭੂ ਆਪ ਅਗਮ ਅਤੇ ਅਥਾਹ ਹੈ। ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਨੂੰ) ਜਪਣ ਨਾਲ ਸੱਚ ਰੂਪ ਲਾਭ ਮਿਲਦਾ ਹੈ। ਹਰਿ ਬੇਮੁਥਾਜ ਹੈ ਅਤੇ (ਸਰਬਤ੍ਰ) ਹਾਜ਼ਰ ਨਾਜ਼ਰ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਨਾਮ ਵਿਚ ਤਦਾਕਾਰਤਾ ਹੁੰਦੀ ਹੈ।੪।੨।੧੧।

**ਮਲਾਰ ਮਹਲਾ ੩**

(ਜੋ ਵਿਅਕਤੀ) ਗੁਰੂ ਦੀ ਮਤਿ ਵਿਚ ਲਗਦੇ ਹਨ, (ਉਹ) ਜੀਉਂਦੇ ਜੀ ਮੁਕਤ (ਹੋ ਜਾਂਦੇ ਹਨ)। (ਉਹ) ਹਰਿ ਦੀ ਭਗਤੀ ਕਰਕੇ ਹਰ ਰੋਜ਼ ਸਦਾ (ਵਿਕਾਰਾਂ ਤੋਂ) ਸਚੇਤ ਰਹਿੰਦੇ ਹਨ। (ਜੋ ਵਿਅਕਤੀ) ਆਪਾ-ਭਾਵ ਗਵਾ ਕੇ ਸਤਿਗੁਰੂ ਨੂੰ ਸੇਵਦੇ ਹਨ, ਮੈਂ ਉਨ੍ਹਾਂ ਸੇਵਕਾਂ ਦੇ ਸਦਾ ਚਰਣੀ ਪੈਂਦਾ ਹਾਂ।੧। ਮੈਂ ਸਦਾ ਹਰਿ ਦੇ ਗੁਣ ਗਾ ਕੇ ਜੀਵਨ ਬਤੀਤ ਕਰਦਾ ਹਾਂ। ਗੁਰੂ ਦੇ ਸ਼ਬਦ ਦਾ ਰਸ ਬਹੁਤ ਮਿਠਾ ਹੈ, ਹਰਿ ਦੇ ਨਾਮ (ਸਿਮਰਨ) ਦੁਆਰਾ (ਮੈਂ) ਮੁਕਤੀ ਅਤੇ ਸਦ-ਗਤਿ ਪ੍ਰਾਪਤ ਕੀਤੀ ਹੈ।੧।ਰਹਾਉ। ਮਾਇਆ ਦਾ ਮੋਹ (ਮਾਨੋ) ਅਗਿਆਨ ਦਾ ਹਨੇਰਾ ਹੈ। ਮੂਰਖ, ਗਵਾਰ ਮਨਮੁਖ (ਉਸ ਨਾਲ) ਮੋਹੇ ਗਏ ਹਨ। ਹਰ ਰੋਜ਼ (ਮਾਇਆਵੀ) ਧੰਧੇ ਕਰਦਿਆਂ (ਜ਼ਿੰਦਗੀ) ਗੁਜ਼ਾਰ ਰਹੇ ਹਨ। (ਉਨ੍ਹਾਂ ਨੂੰ) ਮਰ ਮਰ ਕੇ ਫਿਰ ਜੰਮਣ ਦੀ ਸਜ਼ਾ ਮਿਲਦੀ ਰਹਿੰਦੀ ਹੈ।੨। ਗੁਰਮੁਖ (ਸਾਧਕ ਨੇ) ਰਾਮ-ਨਾਮ ਵਿਚ ਲਿਵ ਲਗਾਈ ਹੋਈ ਹੈ। (ਉਹ ਮਾਇਆ ਦੇ) ਮਿਥਿਆ ਲੋਭ ਵਿਚ ਨਹੀਂ ਫਸਦਾ। ਜੋ ਕੁਝ (ਪ੍ਰਭੂ ਵਲੋਂ) ਹੁੰਦਾ ਹੈ, (ਉਸ ਨੂੰ) ਸਹਿਜ ਸੁਭਾ (ਹੋਇਆ ਮੰਨਦਾ ਹੈ)। (ਉਹ) ਹਰਿ (ਦਾ ਨਾਮ) ਰਸ ਜੀਭ ਨਾਲ ਸੁਆਦ ਲਗਾ ਕੇ ਪੀਂਦਾ ਹੈ।੩। (ਪਰਮਾਤਮਾ) ਕਰੋੜਾਂ ਵਿਚੋਂ ਕਿਸੇ (ਵਿਰਲੇ ਨੂੰ ਇਹ) ਸੂਝ ਪ੍ਰਦਾਨ ਕਰਦਾ ਹੈ। (ਪ੍ਰਭੂ) ਆਪ ਬਖ਼ਸ਼ਦਾ ਹੈ (ਅਤੇ ਆਪ ਹੀ) ਵਡਿਆਈ ਦਿੰਦਾ ਹੈ। ਜੋ (ਵਿਅਕਤੀ) ਧੁਰੋਂ (ਪ੍ਰਭੂ ਨਾਲ) ਮਿਲਿਆ ਹੋਇਆ ਹੈ, ਉਹ ਵਿਛੜਦਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਦਾ) ਹਰਿ ਹਰਿ ਦੇ ਨਾਮ ਵਿਚ ਸਮਾਇਆ ਰਹਿੰਦਾ ਹੈ।੪।੩।੧੨।

**ਮਲਾਰ ਮਹਲਾ ੩**

ਜੀਭ ਨਾਲ ਨਾਮ ਤਾਂ ਹਰ ਕੋਈ ਉਚਾਰਦਾ ਹੈ, (ਪਰ ਵਾਸਤਵ ਵਿਚ ਮਨੁੱਖ ਨੂੰ) ਨਾਮ ਤਦ ਪ੍ਰਾਪਤ ਹੁੰਦਾ ਹੈ ਜਦ ਸਤਿਗੁਰੂ ਨੂੰ ਸੇਵਦਾ ਹੈ। (ਉਹ ਦੁਨਿਆਵੀ) ਬੰਧਨ ਤੋੜ ਦਿੰਦਾ ਹੈ ਅਤੇ ਮੁਕਤ ਅਵਸਥਾ ਵਿਚ ਟਿਕਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਉਹ) ਟਿਕੇ ਹੋਏ ਹਿਰਦੇ (*ਘਰਿ*) ਵਿਚ ਬਹਿੰਦਾ ਹੈ।੧। ਹੇ ਮੇਰੇ ਮਨ! ਕਿਸ ਲਈ ਰੋਸ ਕਰੀਏ? ਰਾਮ-ਨਾਮ ਹੀ ਕਲਿਯੁਗ ਵਿਚ (ਅਸਲ) ਲਾਭ ਹੈ, ਗੁਰੂ ਦੀ ਮਤਿ ਦੁਆਰਾ ਹਰ ਰੋਜ਼ (ਨਾਮ ਨੂੰ) ਹਿਰਦੇ ਵਿਚ ਸਿਮਰਨਾ ਚਾਹੀਦਾ ਹੈ।੧।ਰਹਾਉ। ਪਪੀਹਾ (ਸ੍ਵਾਤੀ ਬੂੰਦ ਲਈ) ਹਰ ਛਿਨ ਵਿਲਕਦਾ ਰਹਿੰਦਾ ਹੈ। ਬਿਨਾ ਪ੍ਰਭੂ-ਪਤੀ ਨੂੰ ਵੇਖੇ (ਜੀਵ-ਇਸਤਰੀ ਨੂੰ) ਨੀਂਦਰ ਨਹੀਂ ਆਉਂਦੀ (ਅਰਥਾਤ ਮਾਨਸਿਕ ਸਥਿਰਤਾ ਪ੍ਰਾਪਤ ਨਹੀਂ ਹੁੰਦੀ)। ਇਹ ਵਿਛੋੜਾ (ਉਸ ਤੋਂ) ਸਹਾਰਿਆ ਨਹੀਂ ਜਾਂਦਾ। (ਜੇ) ਸਤਿਗੁਰੂ ਮਿਲ ਪਏ, ਤਾਂ (ਪ੍ਰਭੂ-ਪਤੀ) ਸਹਿਜ ਸੁਭਾ ਹੀ ਮਿਲ ਪੈਂਦਾ ਹੈ।੨। ਨਾਮ ਤੋਂ ਵਾਂਝਿਆ (ਵਿਅਕਤੀ) ਦੁਖ ਪਾਉਂਦਾ ਹੋਇਆ ਨਸ਼ਟ ਹੋ ਜਾਂਦਾ ਹੈ। (ਉਹ) ਤ੍ਰਿਸ਼ਨਾ ਵਿਚ ਸੜਦਾ ਹੈ, (ਪਰ ਉਸ ਦੀ ਮਾਇਆਵੀ ਪਦਾਰਥਾਂ ਦੀ) ਭੁਖ ਨਹੀਂ ਜਾਂਦੀ। ਭਾਗਾਂ ਤੋਂ ਬਿਨਾ ਨਾਮ ਪਾਇਆ ਨਹੀਂ ਜਾ ਸਕਦਾ। (ਮਨੁੱਖ) ਅਨੇਕ ਤਰ੍ਹਾਂ ਦੇ ਕਰਮ ਕਰ ਕਰਕੇ ਥਕ ਜਾਂਦਾ ਹੈ।੩। ਵੇਦ-ਬਾਣੀ ਦਾ ਵਿਚਾਰ ਤ੍ਰੈਗੁਣਾਤਮਕ ਹੈ। (ਅਜਿਹੀਆਂ ਧਰਮ-ਪੁਸਤਕਾਂ ਦਾ ਪਠਨ-ਪਾਠਨ) ਮਾਇਆ ਦਾ ਵਪਾਰ ਹੈ ਅਤੇ ਮਾਇਆਵੀ ਮੈਲ ਵਾਲਾ ਹੈ। (ਇਸ ਕਰਕੇ ਮਨਮੁਖ ਵਿਅਕਤੀ) ਮਰ ਮਰ ਕੇ ਜੰਮਦਾ ਹੈ ਅਤੇ ਫਿਰ (ਆਵਾਗਵਣ ਰਾਹੀਂ) ਖੁਆਰ ਹੁੰਦਾ ਰਹਿੰਦਾ ਹੈ। ਗੁਰਮੁਖ (ਸਾਧਕ) ਤੁਰੀਆ ਗੁਣ/ਪਦ ਨੂੰ ਹਿਰਦੇ ਵਿਚ ਧਾਰਣ ਕਰਦਾ ਹੈ।੪। (ਜੋ ਵਿਅਕਤੀ) ਗੁਰੂ ਨੂੰ ਮੰਨਦਾ ਹੈ, (ਉਸ ਨੂੰ) ਹਰ ਕੋਈ ਆਦਰ ਦਿੰਦਾ ਹੈ। ਗੁਰੂ ਦੇ ਬਚਨ ਨਾਲ (ਉਸ ਦਾ) ਮਨ ਠੰਢਾ ਹੋ ਜਾਂਦਾ ਹੈ। (ਉਸ ਦੀ) ਚੌਹਾਂ ਯੁਗਾਂ ਵਿਚ ਸ਼ੋਭਾ ਹੁੰਦੀ ਹੈ, ਉਹ ਸੇਵਕ (ਸਹੀ ਤੌਰ 'ਤੇ)

ਨਾਨਕ ਗੁਰਮੁਖਿ ਵਿਰਲਾ ਕੋਇ ॥੫॥੪॥੧੩॥੯॥੧੩॥੨੨॥

ਰਾਗੁ ਮਲਾਰ ਮਹਲਾ ੪ ਘਰੁ ੧ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਅਨਦਿਨੁ ਹਰਿ ਹਰਿ ਧਿਆਇਓ ਹਿਰਦੈ ਮਤਿ ਗੁਰਮਤਿ ਦੂਖ ਵਿਸਾਰੀ ॥
ਸਭ ਆਸਾ ਮਨਸਾ ਬੰਧਨ ਤੂਟੇ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥
ਨੈਨੀ ਹਰਿ ਹਰਿ ਲਾਗੀ ਤਾਰੀ ॥
ਸਤਿਗੁਰੁ ਦੇਖਿ ਮੇਰਾ ਮਨੁ ਬਿਗਸਿਓ ਜਨੁ ਹਰਿ ਭੇਟਿਓ ਬਨਵਾਰੀ ॥੧॥ ਰਹਾਉ ॥
ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ ॥
ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ ॥੨॥
ਹਰਿ ਹਰਿ ਆਨਿ ਮਿਲਾਵਹੁ ਗੁਰੁ ਸਾਧੂ ਜਿਸੁ ਅਹਿਨਿਸਿ ਹਰਿ ਉਰਿ ਧਾਰੀ ॥
ਗੁਰਿ ਡੀਠੈ ਗੁਰ ਕਾ ਸਿਖੁ ਬਿਗਸੈ ਜਿਉ ਬਾਰਿਕੁ ਦੇਖਿ ਮਹਤਾਰੀ ॥੩॥
ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ ॥
ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ ॥੪॥੧॥

ਮਲਾਰ ਮਹਲਾ ੪ ॥
ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥
ਤੀਰਥਿ ਅਠਸਠਿ ਮਜਨੁ ਨਾਈ ॥
ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥੧॥ ਰਹਾਉ ॥
ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ ॥
ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥੨॥
ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥
ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ ॥੩॥
ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥
ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥੪॥੨॥

ਮਲਾਰ ਮਹਲਾ ੪ ॥
ਤਿਸੁ ਜਨ ਕਉ ਹਰਿ ਮੀਠ ਲਗਾਨਾ ਜਿਸੁ ਹਰਿ ਹਰਿ ਕ੍ਰਿਪਾ ਕਰੈ ॥
ਤਿਸ ਕੀ ਭੂਖ ਦੂਖ ਸਭਿ ਉਤਰੈ ਜੋ ਹਰਿ ਗੁਣ ਹਰਿ ਉਚਰੈ ॥੧॥

ਪਵਿੱਤਰ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਕੋਈ ਵਿਰਲਾ ਹੀ ਹੁੰਦਾ ਹੈ।੫।੪।੧੩।੯।੧੩।੨੨।

**ਰਾਗੁ ਮਲਾਰ ਮਹਲਾ ੪ ਘਰੁ ੧ ਚਉਪਦੇ**

(ਜੋ ਵਿਅਕਤੀ) ਆਪਣੀ ਮਤਿ ਨੂੰ ਗੁਰੂ ਦੀ ਮਤਿ (ਅਨੁਰੂਪ ਢਾਲ ਲੈਂਦਾ ਹੈ, ਉਹ) ਹਰ ਵੇਲੇ ਹਰਿ (ਦਾ ਨਾਮ) ਹਿਰਦੇ ਵਿਚ ਧਿਆਉਂਦਾ ਹੈ ਅਤੇ (ਦੁਨਿਆਵੀ) ਦੁਖਾਂ ਨੂੰ ਵਿਸਾਰ ਦਿੰਦਾ ਹੈ। ਹਰਿ ਦੀ ਕ੍ਰਿਪਾ ਕਰਕੇ (ਉਸ ਦੀ) ਸਾਰੀ ਆਸ਼ਾ, ਮਾਨਸਿਕ ਇੱਛਾ ਅਤੇ ਬੰਧਨ ਟੁਟ ਜਾਂਦੇ ਹਨ।੧। (ਮੇਰੇ) ਨੈਣਾਂ ਦੀ ਤਾਰ ਪ੍ਰਭੂ ਨਾਲ ਜੁੜ ਗਈ ਹੈ। ਸਤਿਗੁਰੂ ਨੂੰ ਵੇਖ ਕੇ ਮੇਰਾ ਮਨ ਖਿੜ ਗਿਆ ਹੈ ਅਤੇ ਸੇਵਕ ਨੂੰ ਪ੍ਰਭੂ (*ਬਨਵਾਰੀ*) ਮਿਲ ਪਿਆ ਹੈ।੧।ਰਹਾਉ। ਜਿਸ (ਵਿਅਕਤੀ) ਨੇ ਹਰਿ ਦਾ ਅਜਿਹਾ ਨਾਮ ਵਿਸਾਰ ਦਿੱਤਾ ਹੈ, ਉਸ ਦੇ ਖ਼ਾਨਦਾਨ ਨੂੰ ਗਾਲ੍ਹ ਲਗਦੀ ਹੈ (ਅਰਥਾਤ ਅਪਮਾਨਿਤ ਹੁੰਦਾ ਹੈ)। ਹੇ ਪ੍ਰਭੂ! ਉਸ ਦੇ ਖ਼ਾਨਦਾਨ ਵਿਚ (ਅਗੋਂ ਤੋਂ ਕਿਸੇ ਇਸਤਰੀ ਨੂੰ) ਪ੍ਰਸੂਤਾ ਨ ਕਰੀਂ ਅਤੇ ਉਸ ਦੀ ਮਾਤਾ (*ਮਹਤਾਰੀ*) ਨੂੰ ਵਿਧਵਾ ਕਰ ਦੇ (ਤਾਂ ਜੋ ਕੋਈ ਹੋਰ ਬੱਚਾ ਨ ਜੰਮੇ)।੨। ਹੇ ਹਰਿ! (ਮੈਨੂੰ ਉਹ) ਗੁਰੂ/ਸਾਧੂ ਮਿਲਾ ਦਿਓ, ਜਿਸ ਨੇ ਦਿਨ ਰਾਤ ਹਰਿ ਨੂੰ ਹਿਰਦੇ ਵਿਚ ਧਾਰਣ ਕੀਤਾ ਹੋਇਆ ਹੈ। ਗੁਰੂ ਦਾ ਸਿੱਖ ਗੁਰੂ ਨੂੰ ਵੇਖ ਕੇ (ਇਸ ਤਰ੍ਹਾਂ) ਖਿੜਦਾ ਹੈ, ਜਿਵੇਂ ਬਾਲਕ ਮਾਤਾ ਨੂੰ ਵੇਖ ਕੇ (ਪ੍ਰਸੰਨ ਹੁੰਦਾ ਹੈ)।੩। ਜੀਵ-ਇਸਤਰੀ ਅਤੇ ਪ੍ਰਭੂ-ਪਤੀ ਦਾ ਇਕ ਹੀ ਥਾਂ (ਅਰਥਾਤ ਹਿਰਦੇ) ਵਿਚ ਵਾਸਾ ਹੈ, (ਪਰ ਇਨ੍ਹਾਂ ਦੋਹਾਂ ਵਿਚ ਜੀਵ-ਇਸਤਰੀ ਦੀ) ਹਉਮੈ ਦੀ ਕਰੜੀ ਕੰਧ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਹਿਰਦੇ ਵਿਚੋਂ ਪੂਰੇ ਗੁਰੂ ਨੇ ਹਉਮੈ ਦੀ ਕੰਧ ਤੋੜ ਦਿੱਤੀ ਹੈ, (ਉਹ) ਸੇਵਕ ਪ੍ਰਭੂ (*ਬਨਵਾਰੀ*) ਨੂੰ ਮਿਲ ਪੈਂਦਾ ਹੈ।੪।੧।

**ਮਲਾਰ ਮਹਲਾ ੪**

ਗੰਗਾ, ਯਮੁਨਾ, ਗੋਦਾਵਰੀ ਅਤੇ ਸਰਸਵਤੀ (ਨਾਂ ਦੀਆਂ ਨਦੀਆਂ) ਸਾਧੂ/ਗੁਰੂ ਦੇ (ਚਰਣਾਂ ਦੀ) ਧੂੜ (ਪ੍ਰਾਪਤ ਕਰਨ) ਲਈ ਉਦਮ ਕਰਦੀਆਂ ਹਨ। (ਇਨ੍ਹਾਂ ਨਦੀਆਂ ਦੀ ਸੋਚ ਇਹ ਹੈ ਕਿ) ਪਾਪਾਂ (*ਕਿਲਵਿਖ*) ਦੀ ਮੈਲ ਨਾਲ ਭਰੇ ਹੋਏ (ਵਿਅਕਤੀ) ਸਾਡੇ ਵਿਚ (ਇਸ਼ਨਾਨ) ਕਰਦੇ ਹਨ। (ਉਨ੍ਹਾਂ ਦੁਆਰਾ ਛਡੀ ਅਤੇ ਸਾਡੇ ਵਿਚ ਪਈ) ਮੈਲ ਨੂੰ ਸਾਧੂ ਦੀ (ਚਰਣ-) ਧੂੜ ਦੂਰ ਕਰਦੀ ਹੈ।੧। (ਗੁਰੂ ਰੂਪ) ਤੀਰਥ ਉਤੇ ਇਸ਼ਨਾਨ ਕਰਨਾ ਅਠਾਹਠ (ਤੀਰਥਾਂ) ਦੇ ਇਸ਼ਨਾਨ ਵਰਗਾ ਹੈ। (ਜਿਸ ਦੀਆਂ) ਅੱਖਾਂ ਵਿਚ ਸਤਿਸੰਗਤ ਦੀ (ਚਰਣ-) ਧੂੜ ਉਡ ਕੇ ਪੈਂਦੀ ਹੈ, (ਉਸ ਦੀ) ਦੁਰਮਤਿ ਵਾਲੀ ਸਭ ਮੈਲ ਦੂਰ ਕਰ ਦਿੰਦੀ ਹੈ।੧।ਰਹਾਉ। ਗੰਗਾ (*ਜਾਹਰਨਵੀ*) ਨੂੰ ਭਗੀਰਥ ਤਪੇ ਨੇ (ਧਰਤੀ ਉਪਰ) ਲਿਆਉਂਦਾ। ਸ਼ਿਵ (*ਮਹਸਾਈ*) ਨੇ ਕੇਦਾਰਨਾਥ (ਤੀਰਥ) ਦੀ ਸਥਾਪਨਾ ਕੀਤੀ। ਕਾਸ਼ੀ (ਅਤੇ ਬਿੰਦਰਾਬਨ ਜਿਥੇ) ਕ੍ਰਿਸ਼ਣ ਨੇ ਗਊਆਂ ਚਰਾਈਆਂ, ਆਦਿ ਧਰਮ-ਧਾਮਾਂ ਨੇ ਹਰਿ ਦੇ ਸੇਵਕਾਂ ਨੂੰ ਮਿਲ ਕੇ ਸ਼ੋਭਾ ਪਾਈ ਹੈ।੨। ਜਿਤਨੇ ਵੀ ਤੀਰਥ ਦੇਵੀ (ਦੇਵਤਿਆਂ) ਨੇ ਸਥਾਪਿਤ ਕੀਤੇ ਹਨ, ਉਤਨੇ ਹੀ ਸਭ ਸਾਧੂ ਦੀ (ਚਰਣ-) ਧੂੜ ਲਈ ਲੋਚਾ ਕਰਦੇ ਹਨ। (ਜਦੋਂ ਉਨ੍ਹਾਂ ਨੂੰ) ਹਰਿ ਦਾ ਸੰਤ ਗੁਰੂ/ਸਾਧੂ ਮਿਲਦਾ ਹੈ, (ਤਦੋਂ) ਉਸ ਦੀ (ਚਰਣ-) ਧੂੜ ਲੈ ਕੇ ਮੂੰਹ ਉਪਰ ਲਗਾਉਂਦੇ ਹਨ।੩। ਹੇ ਮੇਰੇ ਸੁਆਮੀ! ਜਿਤਨੀ ਵੀ ਤੇਰੀ ਸ੍ਰਿਸ਼ਟੀ ਹੈ, ਉਤਨੀ ਹੀ ਸਭ ਸਾਧੂ/ਗੁਰੂ ਦੀ (ਚਰਣ-) ਧੂੜ ਨੂੰ ਲੋਚਦੀ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਮੱਥੇ ਉਪਰ (ਧੁਰੋਂ) ਲਿਖਿਆ ਹੁੰਦਾ ਹੈ, ਉਸ ਨੂੰ ਪ੍ਰਭੂ ਸਾਧੂ/ਗੁਰੂ ਦੀ (ਚਰਣ-) ਧੂੜ ਦੇ ਕੇ (ਭਵ-ਸਾਗਰੋਂ) ਪਾਰ ਲੰਘਾ ਦਿੰਦਾ ਹੈ।੪।੨।

**ਮਲਾਰ ਮਹਲਾ ੪**

ਜਿਸ ਸੇਵਕ ਉਪਰ ਹਰਿ ਕ੍ਰਿਪਾ ਕਰਦਾ ਹੈ, ਉਸ ਨੂੰ ਹੀ ਹਰਿ (ਦਾ ਨਾਮ) ਮਿਠਾ ਲਗਦਾ ਹੈ। ਜੋ (ਵਿਅਕਤੀ) ਹਰਿ ਦੇ ਗੁਣਾਂ ਨੂੰ ਉਚਾਰਦਾ ਹੈ, ਉਸ ਦੀ ਭੁਖ ਅਤੇ ਦੁਖ ਸਭ ਦੂਰ ਹੋ ਜਾਂਦੇ ਹਨ।੧।

ਜਪਿ ਮਨ ਹਰਿ ਹਰਿ ਹਰਿ ਨਿਸਤਰੈ ॥
ਗੁਰ ਕੇ ਬਚਨ ਕਰਨ ਸੁਨਿ ਧਿਆਵੈ ਭਵ ਸਾਗਰੁ ਪਾਰਿ ਪਰੈ ॥੧॥ ਰਹਾਉ ॥
ਤਿਸੁ ਜਨ ਕੇ ਹਮ ਹਾਟਿ ਬਿਹਾਝੇ ਜਿਸੁ ਹਰਿ ਹਰਿ ਕ੍ਰਿਪਾ ਕਰੈ ॥
ਹਰਿ ਜਨ ਕਉ ਮਿਲਿਆਂ ਸੁਖੁ ਪਾਈਐ ਸਭ ਦੁਰਮਤਿ ਮੈਲੁ ਹਰੈ ॥੨॥
ਹਰਿ ਜਨ ਕਉ ਹਰਿ ਭੂਖ ਲਗਾਨੀ ਜਨੁ ਤ੍ਰਿਪਤੈ ਜਾ ਹਰਿ ਗੁਨ ਬਿਚਰੈ ॥
ਹਰਿ ਕਾ ਜਨੁ ਹਰਿ ਜਲ ਕਾ ਮੀਨਾ ਹਰਿ ਬਿਸਰਤ ਫੂਟਿ ਮਰੈ ॥੩॥
ਜਿਨਿ ਏਹ ਪ੍ਰੀਤਿ ਲਾਈ ਸੋ ਜਾਨੈ ਕੈ ਜਾਨੈ ਜਿਸੁ ਮਨਿ ਧਰੈ ॥
ਜਨੁ ਨਾਨਕੁ ਹਰਿ ਦੇਖਿ ਸੁਖੁ ਪਾਵੈ ਸਭ ਤਨ ਕੀ ਭੂਖ ਟਰੈ ॥੪॥੩॥

ਮਲਾਰ ਮਹਲਾ ੪ ॥
ਜਿਤਨੇ ਜੀਅ ਜੰਤ ਪ੍ਰਭਿ ਕੀਨੇ ਤਿਤਨੇ ਸਿਰਿ ਕਾਰ ਲਿਖਾਵੈ ॥
ਹਰਿ ਜਨ ਕਉ ਹਰਿ ਦੀਨ੍ ਵਡਾਈ ਹਰਿ ਜਨੁ ਹਰਿ ਕਾਰੈ ਲਾਵੈ ॥੧॥
ਸਤਿਗੁਰੁ ਹਰਿ ਹਰਿ ਨਾਮੁ ਦ੍ਰਿੜਾਵੈ ॥
ਹਰਿ ਬੋਲਹੁ ਗੁਰ ਕੇ ਸਿਖ ਮੇਰੇ ਭਾਈ ਹਰਿ ਭਉਜਲੁ ਜਗਤੁ ਤਰਾਵੈ ॥੧॥ ਰਹਾਉ ॥
ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ ॥
ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥੨॥
ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥੩॥
ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ
ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥੪॥
ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥
ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ ॥੫॥੪॥

ਮਲਾਰ ਮਹਲਾ ੪ ॥
ਜਿਨ੍ ਕੈ ਹੀਅਰੈ ਬਸਿਓ ਮੇਰਾ ਸਤਿਗੁਰੁ ਤੇ ਸੰਤ ਭਲੇ ਭਲ ਭਾਂਤਿ ॥
ਤਿਨ੍ ਦੇਖੇ ਮੇਰਾ ਮਨੁ ਬਿਗਸੈ ਹਉ ਤਿਨ ਕੈ ਸਦ ਬਲਿ ਜਾਂਤ ॥੧॥
ਗਿਆਨੀ ਹਰਿ ਬੋਲਹੁ ਦਿਨੁ ਰਾਤਿ ॥
ਤਿਨ੍ ਕੀ ਤ੍ਰਿਸਨਾ ਭੂਖ ਸਭ ਉਤਰੀ ਜੋ ਗੁਰਮਤਿ ਰਾਮ ਰਸੁ ਖਾਂਤਿ ॥੧॥ ਰਹਾਉ ॥
ਹਰਿ ਕੇ ਦਾਸ ਸਾਧ ਸਖਾ ਜਨ ਜਿਨ ਮਿਲਿਆ ਲਹਿ ਜਾਇ ਭਰਾਂਤਿ ॥
ਜਿਉ ਜਲ ਦੁਧ ਭਿੰਨ ਭਿੰਨ ਕਾਢੈ ਚੁਣਿ ਹੰਸੁਲਾ
ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ ॥੨॥
ਜਿਨ ਕੈ ਪ੍ਰੀਤਿ ਨਾਹੀ ਹਰਿ ਹਿਰਦੈ ਤੇ ਕਪਟੀ ਨਰ ਨਿਤ ਕਪਟੁ ਕਮਾਂਤਿ ॥
ਤਿਨ ਕਉ ਕਿਆ ਕੋਈ ਦੇਇ ਖਵਾਲੈ ਓਇ ਆਪਿ ਬੀਜਿ ਆਪੇ ਹੀ ਖਾਂਤਿ ॥੩॥

ਹੇ ਮਨ! ਹਰਿ ਦਾ ਨਾਮ ਜਪ (ਅਜਿਹਾ ਕਰਨ ਵਾਲਾ ਭਵ-ਸਾਗਰ) ਤਰਿਆ ਜਾਂਦਾ ਹੈ। ਜੋ (ਵਿਅਕਤੀ) ਗੁਰੂ ਦੇ ਬਚਨ ਕੰਨਾਂ ਨਾਲ ਸੁਣ ਕੇ (ਹਰਿ-ਨਾਮ ਦੀ) ਆਰਾਧਨਾ ਕਰਦਾ ਹੈ, (ਉਹ) ਭਵ-ਸਾਗਰ ਤੋਂ ਪਾਰ ਲੰਘ ਜਾਂਦਾ ਹੈ।੧।ਰਹਾਉ। ਜਿਸ ਸੇਵਕ ਉਪਰ ਪ੍ਰਭੂ ਕ੍ਰਿਪਾ ਕਰਦਾ ਹੈ, ਉਸ ਦੀ ਦੁਕਾਨ ਉਪਰ ਮੈਂ ਵਿਕਿਆ ਹੋਇਆ ਹਾਂ (ਅਰਥਾਤ ਉਸ ਦਾ ਮੁੱਲ-ਖ਼ਰੀਦ ਸੇਵਕ ਹਾਂ)। ਹਰਿ ਦੇ ਸੇਵਕ ਨੂੰ ਮਿਲ ਕੇ (ਆਤਮਿਕ) ਸੁਖ ਪਾਈਦਾ ਹੈ ਅਤੇ ਮਾੜੀ ਬੁੱਧੀ ਵਾਲੀ ਮੈਲ ਨਸ਼ਟ ਹੋ ਜਾਂਦੀ ਹੈ।੨। ਹਰਿ ਦੇ ਸੇਵਕ ਨੂੰ ਹਰਿ (ਦੇ ਨਾਮ ਦੀ) ਭੁਖ ਲਗੀ ਰਹਿੰਦੀ ਹੈ। (ਉਹ) ਸੇਵਕ (ਤਦ) ਤ੍ਰਿਪਤ ਹੁੰਦਾ ਹੈ ਜਦੋਂ ਹਰਿ ਦੇ ਗੁਣ ਉਚਾਰਦਾ ਹੈ। ਹਰਿ ਦਾ ਸੇਵਕ, ਹਰਿ ਰੂਪ ਜਲ ਦੀ ਮੱਛੀ ਹੈ, ਹਰਿ ਦੇ ਵਿਸਰਨ ਨਾਲ (ਮੱਛੀ ਵਾਂਗ) ਤੜਪ ਕੇ ਮਰ ਜਾਂਦਾ ਹੈ।੩। ਜਿਸ (ਪ੍ਰਭੂ) ਨੇ ਇਹ ਪ੍ਰੀਤ ਲਗਾਈ ਹੈ, ਉਹ ਜਾਣਦਾ ਹੈ। ਜਾਂ (ਉਹ) ਜਾਣਦਾ ਹੈ ਜਿਸ ਦੇ ਮਨ ਵਿਚ (ਪ੍ਰਭੂ ਪ੍ਰੀਤ) ਧਾਰਣ ਕਰਵਾਉਂਦਾ ਹੈ। ਦਾਸ ਨਾਨਕ ਹਰਿ ਨੂੰ ਵੇਖ ਕੇ ਸੁਖ ਪ੍ਰਾਪਤ ਕਰਦਾ ਹੈ ਅਤੇ ਸ਼ਰੀਰ ਦੀ ਸਾਰੀ ਭੁਖ ਮਿਟ ਜਾਂਦੀ ਹੈ।੪।੩।

**ਮਲਾਰ ਮਹਲਾ ੪**

ਪ੍ਰਭੂ ਨੇ ਜਿਤਨੇ ਜੀਵ-ਜੰਤ ਪੈਦਾ ਕੀਤੇ ਹਨ, ਉਤਨਿਆਂ ਦੇ ਸਿਰ ਉਪਰ ਕਾਰ ਲਿਖਾਉਂਦਾ ਹੈ। ਹਰਿ-ਜਨ ਨੂੰ ਹਰਿ ਨੇ (ਇਹ) ਵਡਿਆਈ ਦਿੱਤੀ ਹੈ ਕਿ ਹਰਿ-ਜਨ ਨੂੰ ਹਰਿ (-ਨਾਮ ਜਪਣ ਦੇ) ਕੰਮ 'ਤੇ ਲਗਾਉਂਦਾ ਹੈ।੧। ਸਤਿਗੁਰੂ (ਜਿਗਿਆਸੂ ਦੇ ਹਿਰਦੇ ਵਿਚ) ਹਰਿ-ਨਾਮ ਦ੍ਰਿੜ੍ਹ ਕਰ ਦਿੰਦਾ ਹੈ। ਹੇ ਗੁਰੂ ਦੇ ਸਿੱਖ ਮੇਰੇ ਭਰਾਓ! ਹਰਿ (ਦਾ ਨਾਮ) ਜਪੋ। ਹਰਿ-(ਦਾ ਨਾਮ) ਭਵ-ਸਾਗਰ ਤੋਂ ਪਾਰ ਲੰਘਾ ਦਿੰਦਾ ਹੈ।੧।ਰਹਾਉ। ਜੋ ਸੇਵਕ ਗੁਰੂ ਨੂੰ ਪੂਜਦਾ ਹੈ ਅਤੇ ਸੇਵਦਾ ਹੈ, ਉਹ ਸੇਵਕ ਮੇਰੇ ਹਰਿ ਪ੍ਰਭੂ ਨੂੰ ਚੰਗਾ ਲਗਦਾ ਹੈ। ਹਰਿ ਦੀ ਸੇਵਾ (ਕਰੋ) ਅਤੇ ਗੁਰੂ ਨੂੰ ਪੂਜੋ, (ਫਿਰ ਹਰਿ) ਕ੍ਰਿਪਾ ਕਰਕੇ (ਭਵ-ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ।੨। ਅਗਿਆਨੀ ਅੰਨ੍ਹੇ (ਮਨੁੱਖ) ਭਰਮਾਂ ਵਿਚ ਭੁਲੇ ਰਹਿੰਦੇ ਹਨ ਅਤੇ ਭਟਕ ਭਟਕ ਕੇ (ਮੂਰਤੀ ਉਪਰ ਚੜ੍ਹਾਉਣ ਲਈ) ਫੁਲ ਤੋੜਦੇ ਹਨ। (ਉਹ) ਨਿਰਜਿੰਦ (ਮੂਰਤੀਆਂ ਨੂੰ) ਪੂਜਦੇ ਹਨ, ਮੜ੍ਹੀਆਂ ਨੂੰ ਸੇਵਦੇ ਹਨ ਅਤੇ (ਇਸ ਤਰ੍ਹਾਂ ਆਪਣੀ) ਸਾਰੀ ਘਾਲ ਵਿਅਰਥ ਵਿਚ ਗਵਾ ਦਿੰਦੇ ਹਨ।੩। (ਜੋ) ਬ੍ਰਹਮ ਨੂੰ ਜਾਣਦਾ ਹੈ, ਉਸ ਨੂੰ 'ਸਤਿਗੁਰੂ' ਕਿਹਾ ਜਾਂਦਾ ਹੈ। (ਉਹ) ਹਰਿ ਦੀ ਕਥਾ ਸੁਣਾਉਂਦਾ ਹੈ। ਉਸ ਗੁਰੂ ਅਗੇ ਕਈ ਤਰ੍ਹਾਂ ਦੇ ਬਸਤ੍ਰ, ਭੋਜਨ, ਰੇਸ਼ਮੀ ਕਪੜੇ ਸਤਕਾਰ-ਸਹਿਤ (ਭੇਂਟ ਕਰੋ ਅਤੇ) ਮੂੰਹ ਵਿਚ (ਭੋਜਨ ਆਦਿ) ਪਾਓ। ਇਸ ਪੁੰਨ (ਕਰਮ ਕਰਨ ਨਾਲ) ਫਿਰ (ਕਿਸੇ ਤਰ੍ਹਾਂ ਦੀ) ਘਾਟ ਨਹੀਂ ਆਉਂਦੀ।੪। ਸਤਿਗੁਰੂ-ਦੇਵ ਪ੍ਰਤਖ ਰੂਪ ਵਿਚ ਹਰਿ ਦਾ ਰੂਪ ਹੈ, ਜੋ ਅੰਮ੍ਰਿਤਮਈ ਬਚਨ ਸੁਣਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ ਸੇਵਕ ਦੇ ਭਾਗ ਚੰਗੇ ਹਨ, ਜੋ ਹਰਿ ਦੇ ਚਰਣਾਂ ਨਾਲ ਚਿਤ ਲਗਾਉਂਦਾ ਹੈ।੫।੪।

**ਮਲਾਰ ਮਹਲਾ ੪**

ਜਿਨ੍ਹਾਂ ਦੇ ਹਿਰਦੇ ਵਿਚ ਮੇਰਾ ਸਤਿਗੁਰੂ ਵਸਿਆ ਹੈ, ਉਹ ਚੰਗੀ ਤਰ੍ਹਾਂ ਉਤਮ ਸੰਤ (ਬਣ ਜਾਂਦੇ ਹਨ)। ਉਨ੍ਹਾਂ ਨੂੰ ਵੇਖ ਕੇ ਮੇਰਾ ਮਨ ਪ੍ਰਸੰਨ ਹੁੰਦਾ ਹੈ, ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ।੧। ਹੇ ਗਿਆਨਵਾਨ! ਦਿਨ ਰਾਤ ਹਰਿ (ਦਾ ਨਾਮ) ਬੋਲੋ। ਉਨ੍ਹਾਂ (ਸੇਵਕਾਂ ਦੀ) ਸਾਰੀ ਤ੍ਰਿਸ਼ਨਾ ਅਤੇ ਭੁਖ ਉਤਰ ਜਾਂਦੀ ਹੈ ਜੋ ਗੁਰੂ ਦੀ ਮਤਿ ਲੈ ਕੇ ਰਾਮ (ਦੇ ਨਾਮ) ਦਾ ਰਸ ਖਾਂਦੇ ਹਨ।੧।ਰਹਾਉ। ਹਰਿ ਦੇ ਦਾਸ ਜਾਂ ਸੇਵਕ (ਅਜਿਹੇ) ਸਾਧ-ਮਿਤਰ ਹਨ, ਜਿਨ੍ਹਾਂ ਦੇ ਮਿਲਣ ਨਾਲ (ਮਨ ਦੀ) ਭਟਕਣਾ ਖ਼ਤਮ ਹੋ ਜਾਂਦੀ ਹੈ। ਜਿਵੇਂ ਹੰਸ ਜਲ ਅਤੇ ਦੁੱਧ ਨੂੰ ਚੁਣ ਕੇ ਵਖ ਵਖ ਕਰ ਦਿੰਦਾ ਹੈ, ਤਿਵੇਂ ਸਾਧ-ਜਨ ਸ਼ਰੀਰ ਵਿਚੋਂ ਹਉਮੈ ਅਤੇ ਈਰਖਾ (*ਤਾਤਿ*) ਚੁਣ ਕੇ ਕਢ ਦਿੰਦਾ ਹੈ।੨। ਜਿਨ੍ਹਾਂ ਦੇ ਹਿਰਦੇ ਵਿਚ ਹਰਿ ਦੀ ਪ੍ਰੀਤ ਨਹੀਂ ਹੈ, ਉਹ ਮਨੁੱਖ ਕਪਟੀ ਹਨ, ਨਿਤ ਕਪਟ ਕਮਾਉਂਦੇ ਰਹਿੰਦੇ ਹਨ। ਉਨ੍ਹਾਂ ਨੂੰ ਕੋਈ (ਸ਼ੁਭ ਆਚਾਰ ਦੀ ਕੀ ਸਿਖਿਆ) ਦੇਵੇ ਅਤੇ ਖਵਾਵੇ, ਉਹ ਆਪ ਬੀਜਦੇ ਹਨ ਅਤੇ ਆਪ ਹੀ ਖਾਂਦੇ ਹਨ।੩।

ਹਰਿ ਕਾ ਚਿਹਨੁ ਸੋਈ ਹਰਿ ਜਨ ਕਾ ਹਰਿ ਆਪੇ ਜਨ ਮਹਿ ਆਪੁ ਰਖਾਂਤਿ ॥
ਧਨੁ ਧੰਨੁ ਗੁਰੂ ਨਾਨਕੁ ਸਮਦਰਸੀ ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ ॥੪॥੫॥

ਮਲਾਰ ਮਹਲਾ ੪ ॥
ਅਗਮੁ ਅਗੋਚਰੁ ਨਾਮੁ ਹਰਿ ਊਤਮੁ ਹਰਿ ਕਿਰਪਾ ਤੇ ਜਪਿ ਲਇਆ ॥
ਸਤਸੰਗਤਿ ਸਾਧ ਪਾਈ ਵਡਭਾਗੀ ਸੰਗਿ ਸਾਧੂ ਪਾਰਿ ਪਇਆ ॥੧॥
ਮੇਰੈ ਮਨਿ ਅਨਦਿਨੁ ਅਨਦੁ ਭਇਆ ॥
ਗੁਰ ਪਰਸਾਦਿ ਨਾਮੁ ਹਰਿ ਜਪਿਆ ਮੇਰੇ ਮਨ ਕਾ ਭ੍ਰਮੁ ਭਉ ਗਇਆ ॥੧॥ ਰਹਾਉ ॥
ਜਿਨ ਹਰਿ ਗਾਇਆ ਜਿਨ ਹਰਿ ਜਪਿਆ ਤਿਨ ਸੰਗਤਿ ਹਰਿ ਮੇਲਹੁ ਕਰਿ ਮਇਆ ॥
ਤਿਨ ਕਾ ਦਰਸੁ ਦੇਖਿ ਸੁਖੁ ਪਾਇਆ ਦੁਖੁ ਹਉਮੈ ਰੋਗੁ ਗਇਆ ॥੨॥
ਜੋ ਅਨਦਿਨੁ ਹਿਰਦੈ ਨਾਮੁ ਧਿਆਵਹਿ ਸਭੁ ਜਨਮੁ ਤਿਨਾ ਕਾ ਸਫਲੁ ਭਇਆ ॥
ਓਇ ਆਪਿ ਤਰੇ ਸ੍ਰਿਸਟਿ ਸਭ ਤਾਰੀ ਸਭੁ ਕੁਲੁ ਭੀ ਪਾਰਿ ਪਇਆ ॥੩॥
ਤੁਧੁ ਆਪੇ ਆਪਿ ਉਪਾਇਆ ਸਭੁ ਜਗੁ ਤੁਧੁ ਆਪੇ ਵਸਿ ਕਰਿ ਲਇਆ ॥
ਜਨ ਨਾਨਕ ਕਉ ਪ੍ਰਭਿ ਕਿਰਪਾ ਧਾਰੀ ਬਿਖੁ ਡੁਬਦਾ ਕਾਢਿ ਲਇਆ ॥੪॥੬॥

ਮਲਾਰ ਮਹਲਾ ੪ ॥
ਗੁਰ ਪਰਸਾਦੀ ਅੰਮ੍ਰਿਤੁ ਨਹੀ ਪੀਆ ਤ੍ਰਿਸਨਾ ਭੂਖ ਨ ਜਾਈ ॥
ਮਨਮੁਖ ਮੂੜ੍ ਜਲਤ ਅਹੰਕਾਰੀ ਹਉਮੈ ਵਿਚਿ ਦੁਖੁ ਪਾਈ ॥
ਆਵਤ ਜਾਤ ਬਿਰਥਾ ਜਨਮੁ ਗਵਾਇਆ ਦੁਖਿ ਲਾਗੈ ਪਛੁਤਾਈ ॥
ਜਿਸ ਤੇ ਉਪਜੇ ਤਿਸਹਿ ਨ ਚੇਤਹਿ ਧ੍ਰਿਗੁ ਜੀਵਣੁ ਧ੍ਰਿਗੁ ਖਾਈ ॥੧॥
ਪ੍ਰਾਣੀ ਗੁਰਮੁਖਿ ਨਾਮੁ ਧਿਆਈ ॥
ਹਰਿ ਹਰਿ ਕ੍ਰਿਪਾ ਕਰੇ ਗੁਰੁ ਮੇਲੇ ਹਰਿ ਹਰਿ ਨਾਮਿ ਸਮਾਈ ॥੧॥ ਰਹਾਉ ॥
ਮਨਮੁਖ ਜਨਮੁ ਭਇਆ ਹੈ ਬਿਰਥਾ ਆਵਤ ਜਾਤ ਲਜਾਈ ॥
ਕਾਮਿ ਕ੍ਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ ॥
ਤਿਨ ਸਿਧਿ ਨ ਬੁਧਿ ਭਈ ਮਤਿ ਮਧਿਮ ਲੋਭ ਲਹਰਿ ਦੁਖੁ ਪਾਈ ॥
ਗੁਰ ਬਿਹੂਨ ਮਹਾ ਦੁਖੁ ਪਾਇਆ ਜਮ ਪਕਰੇ ਬਿਲਲਾਈ ॥੨॥
ਹਰਿ ਕਾ ਨਾਮੁ ਅਗੋਚਰੁ ਪਾਇਆ ਗੁਰਮੁਖਿ ਸਹਜਿ ਸੁਭਾਈ ॥
ਨਾਮੁ ਨਿਧਾਨੁ ਵਸਿਆ ਘਟ ਅੰਤਰਿ ਰਸਨਾ ਹਰਿ ਗੁਣ ਗਾਈ ॥
ਸਦਾ ਅਨੰਦਿ ਰਹੈ ਦਿਨੁ ਰਾਤੀ ਏਕ ਸਬਦਿ ਲਿਵ ਲਾਈ ॥
ਨਾਮੁ ਪਦਾਰਥੁ ਸਹਜੇ ਪਾਇਆ ਇਹ ਸਤਿਗੁਰ ਕੀ ਵਡਿਆਈ ॥੩॥
ਸਤਿਗੁਰ ਤੇ ਹਰਿ ਹਰਿ ਮਨਿ ਵਸਿਆ ਸਤਿਗੁਰ ਕਉ ਸਦ ਬਲਿ ਜਾਈ ॥
ਮਨੁ ਤਨੁ ਅਰਪਿ ਰਖਉ ਸਭੁ ਆਗੈ ਗੁਰ ਚਰਣੀ ਚਿਤੁ ਲਾਈ ॥
ਅਪਣੀ ਕ੍ਰਿਪਾ ਕਰਹੁ ਗੁਰ ਪੂਰੇ ਆਪੇ ਲੈਹੁ ਮਿਲਾਈ ॥

(ਜੋ) ਹਰਿ ਦਾ ਲੱਛਣ ਹੈ, ਉਹੀ ਹਰਿ-ਜਨ ਦਾ ਹੈ। ਹਰਿ ਆਪ ਹੀ ਸੇਵਕ ਵਿਚ ਆਪਣੇ ਆਪ ਨੂੰ ਟਿਕਾਉਂਦਾ ਹੈ। ਸਮ-ਦਰਸ਼ੀ ਗੁਰੂ ਨਾਨਕ ਧੰਨ ਧੰਨ ਹਨ ਜਿਨ੍ਹਾਂ ਨੇ ਨਿੰਦਿਆ ਅਤੇ ਉਸਤਤ ਦੀ (ਨਦੀ ਆਪ) ਤਰ ਲਈ ਹੈ ਅਤੇ (ਹੋਰਨਾਂ ਨੂੰ) ਤਰਾਉਂਦੇ ਹਨ।੪।੫।

**ਮਲਾਰ ਮਹਲਾ ੪**

(ਪ੍ਰਭੂ) ਅਗਮ ਅਗੋਚਰ ਹੈ, ਹਰਿ ਦਾ ਨਾਮ ਸ੍ਰੇਸ਼ਠ ਹੈ। (ਜਿਸ ਨੇ) ਪ੍ਰਭੂ ਦੀ ਕ੍ਰਿਪਾ ਨਾਲ (ਨਾਮ) ਜਪਿਆ ਹੈ ਅਤੇ (ਜਿਸ) ਵਡਭਾਗੀ ਨੇ ਸਤਿਸੰਗਤ ਪ੍ਰਾਪਤ ਕਰ ਲਈ ਹੈ, ਉਹ ਸਾਧ ਗੁਰੂ ਦੇ ਸੰਗ ਕਰਕੇ (ਭਵ-ਸਾਗਰੋਂ) ਪਾਰ ਲੰਘ ਗਿਆ ਹੈ।੧। ਮੇਰੇ ਮਨ ਵਿਚ ਹਰ ਰੋਜ਼ ਆਨੰਦ ਬਣਿਆ ਰਹਿੰਦਾ ਹੈ। ਗੁਰੂ ਦੀ ਮਿਹਰ ਨਾਲ (ਮੈਂ) ਹਰਿ-ਨਾਮ ਜਪਿਆ ਹੈ, (ਜਿਸ ਕਰਕੇ) ਮੇਰੇ ਮਨ ਦਾ ਭਰਮ ਅਤੇ ਭੈ ਖ਼ਤਮ ਹੋ ਗਿਆ ਹੈ।੧।ਰਹਾਉ। ਜਿਨ੍ਹਾਂ (ਵਿਅਕਤੀਆਂ) ਨੇ ਪ੍ਰਭੂ ਦਾ ਜਸ-ਗਾਨ ਕੀਤਾ ਹੈ, ਜਿਨ੍ਹਾਂ ਨੇ ਹਰਿ (ਦਾ ਨਾਮ) ਜਪਿਆ ਹੈ, ਹੇ ਹਰਿ! ਮਿਹਰ ਕਰਕੇ ਉਨ੍ਹਾਂ ਦੀ ਸੰਗਤ ਵਿਚ (ਮੈਨੂੰ) ਮੇਲ ਦਿਓ। ਉਨ੍ਹਾਂ ਦਾ ਦਰਸ਼ਨ ਵੇਖ ਕੇ ਆਨੰਦ ਪ੍ਰਾਪਤ ਹੁੰਦਾ ਹੈ, ਦੁਖ ਅਤੇ ਹਉਮੈ ਦਾ ਰੋਗ ਚਲਾ ਜਾਂਦਾ ਹੈ।੨। ਜੋ (ਸਾਧਕ) ਹਰ ਰੋਜ਼ ਹਿਰਦੇ ਵਿਚ ਨਾਮ ਨੂੰ ਧਿਆਉਂਦਾ ਹੈ, ਉਸ ਦਾ ਸਾਰਾ ਜਨਮ ਸਫਲ ਹੋ ਜਾਂਦਾ ਹੈ। ਉਹ ਆਪ (ਭਵ-ਸਾਗਰ ਵਿਚੋਂ) ਤਰ ਜਾਂਦਾ ਹੈ, ਸਾਰੀ ਸ੍ਰਿਸ਼ਟੀ ਨੂੰ ਤਾਰ ਦਿੰਦਾ ਹੈ, ਸਾਰਾ ਖ਼ਾਨਦਾਨ ਵੀ ਪਾਰ ਲੰਘ ਜਾਂਦਾ ਹੈ।੩। (ਹੇ ਪਰਮਾਤਮਾ!) ਤੂੰ ਆਪਣੇ ਆਪ ਸਾਰਾ ਜਗਤ ਪੈਦਾ ਕੀਤਾ ਹੈ ਅਤੇ ਤੂੰ ਆਪ ਹੀ ਵਸ ਵਿਚ ਕਰ ਕੇ ਰਖਿਆ ਹੋਇਆ ਹੈ। ਦਾਸ ਨਾਨਕ ਉਪਰ ਪ੍ਰਭੂ ਨੇ ਕ੍ਰਿਪਾ ਕੀਤੀ ਹੈ, ਵਿਸ਼ (ਰੂਪ ਸੰਸਾਰ-ਸਮੁੰਦਰ ਵਿਚੋਂ) ਡੁਬਦੇ ਹੋਏ ਨੂੰ ਕਢ ਲਿਆ ਹੈ।੪।੬।

**ਮਲਾਰ ਮਹਲਾ ੪**

(ਜਿਸ ਵਿਅਕਤੀ ਨੇ) ਗੁਰੂ ਦੀ ਕ੍ਰਿਪਾ ਨਾਲ (ਨਾਮ ਰੂਪ) ਅੰਮ੍ਰਿਤ ਪਾਨ ਨਹੀਂ ਕੀਤਾ, (ਉਸ ਦੀ) ਤ੍ਰਿਸ਼ਨਾ ਅਤੇ ਭੁਖ ਖ਼ਤਮ ਨਹੀਂ ਹੁੰਦੀ। ਮੂਰਖ ਮਨਮੁਖ ਹੰਕਾਰ ਵਿਚ ਸੜਦਾ ਰਹਿੰਦਾ ਹੈ ਅਤੇ ਹਉਮੈ ਵਿਚ ਦੁਖ ਪਾਉਂਦਾ ਹੈ। ਆਉਣ ਜਾਣ (ਜਨਮ ਮਰਨ) ਵਿਚ (ਉਸ ਨੇ) ਵਿਅਰਥ ਜਨਮ ਗਵਾ ਲਿਆ ਹੈ, ਦੁਖੀ ਹੋਣ 'ਤੇ ਪਛਤਾਉਂਦਾ ਹੈ। ਜਿਸ (ਪਰਮਾਤਮਾ) ਤੋਂ ਉਤਪੰਨ ਹੁੰਦਾ ਹੈ, ਉਸ ਨੂੰ ਚੇਤੇ ਨਹੀਂ ਕਰਦਾ ਹੈ, (ਉਸ ਦਾ) ਜੀਉਣਾ ਧਿੱਕਾਰਨਯੋਗ ਹੈ, ਖਾਣਾ ਵੀ ਧਿੱਕਾਰਯੋਗ ਹੈ।੧। ਹੇ ਪ੍ਰਾਣੀ! ਗੁਰੂ ਦੁਆਰਾ ਪ੍ਰਭੂ ਦੇ ਨਾਮ ਦੀ ਆਰਾਧਨਾ ਕਰ। ਹਰਿ (ਜਿਸ ਉਪਰ) ਕ੍ਰਿਪਾ ਕਰਦਾ ਹੈ, (ਉਸ ਨੂੰ) ਗੁਰੂ ਨਾਲ ਮਿਲਾਉਂਦਾ ਹੈ, (ਜਿਸ ਕਰਕੇ ਉਹ) ਹਰਿ-ਨਾਮ ਵਿਚ ਸਮਾ ਜਾਂਦਾ ਹੈ।੧।ਰਹਾਉ। ਮਨਮੁਖ (ਵਿਅਕਤੀ) ਦਾ ਜਨਮ ਵਿਅਰਥ ਜਾਂਦਾ ਹੈ, (ਉਹ) ਜਨਮ ਮਰਨ ਕਰਕੇ ਲਜਿਤ ਹੁੰਦਾ ਹੈ। (ਉਹ) ਕਾਮ, ਕ੍ਰੋਧ ਅਤੇ ਹੰਕਾਰ ਵਿਚ ਡੁਬਿਆ ਰਹਿੰਦਾ ਹੈ ਅਤੇ ਹਉਮੈ ਵਿਚ ਸੜ ਜਾਂਦਾ ਹੈ। (ਉਨ੍ਹਾਂ ਨੂੰ) ਨ ਸਫਲਤਾ ਮਿਲਦੀ ਹੈ ਨ (ਚੰਗੀ) ਬੁੱਧੀ; (ਉਨ੍ਹਾਂ ਦੀ) ਮਤਿ ਮਾੜੀ ਹੋ ਜਾਂਦੀ ਹੈ, ਲੋਭ ਦੀ ਲਹਿਰ ਵਿਚ (ਉਲਝ ਕੇ) ਦੁਖ ਪਾਉਂਦੇ ਹਨ। ਗੁਰੂ ਤੋਂ ਵਾਂਝਿਆ (ਮਨੁੱਖ) ਬਹੁਤ ਦੁਖ ਪਾਉਂਦਾ ਹੈ ਅਤੇ ਜਮ ਦੇ ਫੜਨ 'ਤੇ ਵਿਲਕਦਾ ਹੈ।੨। ਗੁਰਮੁਖ (ਸਾਧਕ) ਨੇ ਸਹਿਜ ਸੁਭਾ ਹਰਿ ਦਾ ਅਗੋਚਰ ਨਾਮ ਹਾਸਲ ਕਰ ਲਿਆ ਹੈ। (ਉਸ ਦੇ) ਹਿਰਦੇ ਵਿਚ ਨਾਮ ਰੂਪ ਖ਼ਜ਼ਾਨਾ ਵਸ ਗਿਆ ਹੈ ਅਤੇ ਉਸ ਦੀ ਜੀਭ ਹਰਿ ਦੇ ਗੁਣ ਗਾਉਂਦੀ ਹੈ। (ਉਹ) ਦਿਨ ਰਾਤ ਸਦਾ ਆਨੰਦਿਤ ਰਹਿੰਦਾ ਹੈ ਅਤੇ ਇਕ ਸ਼ਬਦ ਵਿਚ ਲਿਵ ਲਗਾਈ ਰਖਦਾ ਹੈ। (ਉਸ ਨੇ) ਸੁਤੇ-ਸਿਧ ਨਾਮ ਰੂਪ ਪਦਾਰਥ ਪਾ ਲਿਆ ਹੈ। ਇਹ ਵਡਿਆਈ ਸਤਿਗੁਰੂ ਦੀ (ਦੇਣ) ਹੈ।੩। ਸਤਿਗੁਰੂ ਰਾਹੀਂ ਹਰਿ ਦਾ ਨਾਮ (ਮੇਰੇ) ਮਨ ਵਿਚ ਵਸ ਗਿਆ ਹੈ, (ਮੈਂ) ਸਤਿਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ। (ਮੈਂ ਆਪਣਾ) ਮਨ ਤਨ ਸਭ ਅਰਪਿਤ ਕਰਦਾ ਹੋਇਆ ਗੁਰੂ ਦੇ ਅਗੇ ਰਖਦਾ ਹਾਂ ਅਤੇ ਗੁਰੂ ਦੇ ਚਰਣਾਂ ਵਿਚ ਚਿਤ ਲਗਾਉਂਦਾ ਹਾਂ। ਹੇ ਪੂਰਣ ਗੁਰੂ! ਆਪਣੀ ਕ੍ਰਿਪਾ ਕਰੋ ਅਤੇ ਆਪ ਹੀ (ਮੈਨੂੰ ਆਪਣੇ ਨਾਲ) ਮਿਲਾ

ਹਮ ਲੋਹ ਗੁਰ ਨਾਵ ਬੋਹਿਥਾ ਨਾਨਕ ਪਾਰਿ ਲੰਘਾਈ ॥੪॥੭॥

ਮਲਾਰ ਮਹਲਾ ੪ ਪੜਤਾਲ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਹਰਿ ਜਨ ਬੋਲਤ ਸ੍ਰੀਰਾਮ ਨਾਮਾ ਮਿਲਿ ਸਾਧਸੰਗਤਿ ਹਰਿ ਤੋਰ ॥੧॥ ਰਹਾਉ ॥
ਹਰਿ ਧਨੁ ਬਨਜਹੁ ਹਰਿ ਧਨੁ ਸੰਚਹੁ ਜਿਸੁ ਲਾਗਤ ਹੈ ਨਹੀ ਚੋਰ ॥੧॥
ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥੨॥
ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥
ਨਾਨਕ ਜਨ ਹਰਿ ਕੀਰਤਿ ਗਾਈ ਛੂਟਿ ਗਇਓ ਜਮ ਕਾ ਸਭ ਸੋਰ ॥੪॥੧॥੮॥

ਮਲਾਰ ਮਹਲਾ ੪ ॥
ਰਾਮ ਰਾਮ ਬੋਲਿ ਬੋਲਿ ਖੋਜਤੇ ਬਡਭਾਗੀ ॥
ਹਰਿ ਕਾ ਪੰਥੁ ਕੋਊ ਬਤਾਵੈ ਹਉ ਤਾ ਕੈ ਪਾਇ ਲਾਗੀ ॥੧॥ ਰਹਾਉ ॥
ਹਰਿ ਹਮਾਰੋ ਮੀਤੁ ਸਖਾਈ ਹਮ ਹਰਿ ਸਿਉ ਪ੍ਰੀਤਿ ਲਾਗੀ ॥
ਹਰਿ ਹਮ ਗਾਵਹਿ ਹਰਿ ਹਮ ਬੋਲਹਿ ਅਉਰੁ ਦੁਤੀਆ ਪ੍ਰੀਤਿ ਹਮ ਤਿਆਗੀ ॥੧॥
ਮਨਮੋਹਨ ਮੋਰੋ ਪ੍ਰੀਤਮ ਰਾਮੁ ਹਰਿ ਪਰਮਾਨੰਦੁ ਬੈਰਾਗੀ ॥
ਹਰਿ ਦੇਖੇ ਜੀਵਤ ਹੈ ਨਾਨਕੁ ਇਕ ਨਿਮਖ ਪਲੋ ਮੁਖਿ ਲਾਗੀ ॥੨॥੨॥੯॥੯॥੧੩॥੯॥੩੧॥

ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ ॥
ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ ॥੧॥
ਬਰਸੈ ਮੇਘੁ ਸਖੀ ਘਰਿ ਪਾਹੁਨ ਆਏ ॥
ਮੋਹਿ ਦੀਨ ਕ੍ਰਿਪਾ ਨਿਧਿ ਠਾਕੁਰ ਨਵ ਨਿਧਿ ਨਾਮਿ ਸਮਾਏ ॥੧॥ ਰਹਾਉ ॥
ਅਨਿਕ ਪ੍ਰਕਾਰ ਭੋਜਨ ਬਹੁ ਕੀਏ ਬਹੁ ਬਿੰਜਨ ਮਿਸਟਾਏ ॥
ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ ॥੨॥
ਦੁਸਟ ਬਿਦਾਰੇ ਸਾਜਨ ਰਹਸੇ ਇਹਿ ਮੰਦਿਰ ਘਰ ਅਪਨਾਏ ॥
ਜਉ ਗ੍ਰਿਹਿ ਲਾਲੁ ਰੰਗੀਓ ਆਇਆ ਤਉ ਮੈ ਸਭਿ ਸੁਖ ਪਾਏ ॥੩॥
ਸੰਤ ਸਭਾ ਓਟ ਗੁਰ ਪੂਰੇ ਧੁਰਿ ਮਸਤਕਿ ਲੇਖੁ ਲਿਖਾਏ ॥
ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਏ ॥੪॥੧॥

ਮਲਾਰ ਮਹਲਾ ੫ ॥
ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ ॥
ਸਾਰਿ ਸਮ੍ਹ੍ਹਾਲਿ ਮਾਤਾ ਮੁਖਿ ਨੀਰੈ ਤਬ ਓਹੁ ਤ੍ਰਿਪਤਿ ਅਘਾਈ ॥੧॥
ਹਮ ਬਾਰਿਕ ਪਿਤਾ ਪ੍ਰਭੁ ਦਾਤਾ ॥
ਭੂਲਹਿ ਬਾਰਿਕ ਅਨਿਕ ਲਖ ਬਰੀਆ ਅਨ ਠਉਰ ਨਾਹੀ ਜਹ ਜਾਤਾ ॥੧॥ ਰਹਾਉ ॥
ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ ॥

ਲਵੋ। ਨਾਨਕ (ਦਾ ਕਥਨ ਹੈ ਕਿ) ਅਸੀਂ ਲੋਹਾ ਹਾਂ ਅਤੇ ਗੁਰੂ ਬੇੜੀ/ਜਹਾਜ਼ ਹੈ, (ਜੋ ਭਵ-ਸਾਗਰ ਤੋਂ) ਪਾ ਲੰਘਾ ਦਿੰਦਾ ਹੈ।੪।੭।

**ਮਲਾਰ ਮਹਲਾ ੪ ਪੜਤਾਲ ਘਰੁ ੩**

ਹੇ ਪ੍ਰਭੂ! ਤੇਰੀ ਸਾਧ-ਸੰਗਤ ਵਿਚ ਮਿਲ ਕੇ ਹਰਿ-ਜਨ ਰਾਮ-ਨਾਮ ਦਾ ਜਾਪ ਕਰਦੇ ਹਨ।੧।ਰਹਾਉ। (ਹੇ ਜਿਗਿਆਸੂਓ! ਤੁਸੀਂ) ਹਰਿ ਦਾ (ਨਾਮ ਰੂਪ) ਧਨ ਖ਼ਰੀਦੋ, ਹਰਿ-ਨਾਮ ਰੂਪ ਧਨ ਇਕੱਠਾ ਕਰੋ, ਜਿਸ ਨੂੰ ਚੋਰ ਨਹੀਂ ਲਗਦੇ।੧। ਪਪੀਹੇ ਅਤੇ ਮੋਰ ਦਿਨ ਰਾਤ ਬਦਲਾਂ ਦੀ ਗਰਜ ਸੁਣ ਕੇ ਬੋਲਦੇ ਹਨ (ਉਨ੍ਹਾਂ ਵਾਂਗ ਤੁਸੀਂ ਵੀ ਨਾਮ ਜਪਿਆ ਕਰੋ)।੨। ਜੋ ਹਿਰਨ, ਮੱਛੀ ਅਤੇ ਪੰਛੀ ਬੋਲਦੇ ਹਨ, ਉਹ ਹਰਿ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਪਦੇ ਹੁੰਦੇ।੩। ਨਾਨਕ (ਦਾ ਕਥਨ ਹੈ ਕਿ) ਸੇਵਕ ਨੇ ਹਰਿ ਦਾ ਜਸ ਗਾਇਆ ਹੈ, (ਫਲਸਰੂਪ) ਜਮ ਦਾ ਸਾਰਾ ਰੌਲਾ ਖ਼ਤਮ ਹੋ ਗਿਆ ਹੈ।੪।੧।੮।

**ਮਲਾਰ ਮਹਲਾ ੪**

ਵਡਿਆਂ ਭਾਗਾਂ ਵਾਲੇ (ਜਿਗਿਆਸੂ) ਰਾਮ ਰਾਮ ਬੋਲ ਕੇ (ਪ੍ਰਭੂ ਨੂੰ) ਖੋਜਦੇ ਹਨ। ਮੈਂ ਉਸ ਦੇ ਚਰਣੀ ਲਗਦਾ ਹਾਂ (ਜੋ) ਕੋਈ (ਮੈਨੂੰ) ਹਰਿ (ਦੇ ਠਿਕਾਣੇ) ਦਾ ਰਸਤਾ ਦਸੇ।੧।ਰਹਾਉ। ਹਰਿ ਸਾਡਾ ਮਿਤਰ ਅਤੇ ਸਹਾਇਕ ਹੈ, ਸਾਡੀ ਹਰਿ ਨਾਲ ਪ੍ਰੀਤ ਲਗੀ ਹੋਈ ਹੈ। ਅਸੀਂ ਹਰਿ (ਦਾ ਜਸ) ਗਾਉਂਦੇ ਹਾਂ, ਹਰਿ (ਦਾ ਨਾਮ) ਜਪਦੇ ਹਾਂ, ਹੋਰ ਦੂਜੀ ਪ੍ਰੀਤ ਅਸੀਂ ਤਿਆਗ ਦਿੱਤੀ ਹੈ।੧। ਮਨ ਨੂੰ ਮੋਹਣ ਵਾਲਾ ਪ੍ਰਭੂ ਮੇਰਾ ਪ੍ਰੀਤਮ ਹੈ। ਹਰਿ ਪਰਮ ਆਨੰਦ (ਸੂਰਪੀ) ਅਤੇ ਵੈਰਾਗੀ ਹੈ। ਨਾਨਕ (ਦਾ ਕਥਨ ਹੈ ਕਿ ਜੇ ਪ੍ਰਭੂ) ਇਕ ਨਿਮਖ ਜਾਂ ਪਲ (ਮੇਰੇ) ਮੁਖ ਲਗ ਜਾਣ (ਤਾਂ ਮੈਂ) ਹਰਿ ਨੂੰ ਵੇਖ ਕੇ ਜੀਵਿਤ ਹੋ ਜਾਂਦਾ ਹਾਂ।੨।੨।੯।੯।੧੩।੯।੩੧।

**ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੧**

(ਹੇ ਜਿਗਿਆਸੂ!) ਤੂੰ ਕੀ ਸੋਚਦਾ ਹੈ, ਤੂੰ ਕੀ ਚਿਤਵਦਾ ਹੈਂ ਅਤੇ ਤੂੰ ਕੀ ਉਪਾ ਕਰਦਾ ਹੈਂ? ਦਸੋ, ਉਸ ਨੂੰ ਕਿਸ ਦੀ ਪਰਵਾਹ ਹੈ, ਜਿਸ ਦੇ ਪ੍ਰਭੂ (ਆਪ) ਸਹਾਇਕ ਹਨ।੧। ਹੇ ਸਖੀ! (ਮੇਰੇ ਹਿਰਦੇ ਰੂਪ) ਘਰ ਵਿਚ (ਪ੍ਰਭੂ) ਪ੍ਰਾਹੁਣੇ ਵਜੋਂ ਆਏ ਹਨ, (ਜਿਸ ਕਰਕੇ ਮਿਹਰਾਂ ਦਾ) ਬਦਲ ਵਸ ਪਿਆ ਹੈ। ਹੇ ਕ੍ਰਿਪਾ ਦੇ ਖ਼ਜ਼ਾਨੇ ਸੁਆਮੀ! ਮੈਂ ਨਿਮਾਣਾ ਹਾਂ। (ਮੈਨੂੰ) ਨੌਂ ਨਿਧੀਆਂ ਰੂਪ ਨਾਮ ਵਿਚ ਸਮਾਈ ਰਖ।੧।ਰਹਾਉ। ਹੇ ਪ੍ਰਭੂ! (ਮੈਂ) ਅਨੇਕ ਪ੍ਰਕਾਰ ਦੇ ਬਹੁਤ ਭੋਜਨ ਅਤੇ ਮਿਠੇ ਖਾਣੇ (*ਬਿੰਜਨ*) ਤਿਆਰ ਕੀਤੇ ਹਨ। (ਬਹੁਤ) ਸੁਚਮਤਾ ਨਾਲ ਰਸੋਈ (*ਪਾਕਸਾਲ*) ਪਵਿਤਰ ਕੀਤੀ ਹੈ, ਹੁਣ ਕ੍ਰਿਪਾ-ਪੂਰਵਕ ਭੋਗ ਲਗਾਓ।੨। ਇਸ (ਹਿਰਦੇ ਰੂਪ) ਘਰ ਨੂੰ (ਪ੍ਰਭੂ ਨੇ ਜਦੋਂ) ਅਪਣਾ ਲਿਆ, (ਤਾਂ) (ਵਿਕਾਰਾਂ ਰੂਪ) ਦੁਸ਼ਟ ਖਦੇੜ ਦਿੱਤੇ ਅਤੇ (ਗੁਣ ਰੂਪ) ਸੱਜਣ ਪ੍ਰਸੰਨ ਹੋ ਗਏ। ਜਦੋਂ ਤੋਂ (ਮੇਰੇ ਹਿਰਦੇ ਰੂਪ) ਘਰ ਵਿਚ ਰਸਿਕ ਪ੍ਰੀਤਮ ਆਇਆ ਹੈ, ਤਦੋਂ ਤੋਂ ਮੈਂ ਸਭ ਸੁਖ ਪਾ ਲਏ ਹਨ।੩। ਸੰਤ-ਸਭਾ ਵਿਚ (ਮੈਨੂੰ ਜੋ) ਪੂਰੇ ਗੁਰੂ ਦੀ ਓਟ ਮਿਲੀ ਹੈ, (ਉਸ ਬਾਰੇ) ਧੁਰੋਂ ਮੱਥੇ ਉਤੇ ਲੇਖ ਲਿਖਿਆ ਹੋਇਆ ਸੀ। ਦਾਸ ਨਾਨਕ (ਦਾ ਕਥਨ ਹੈ ਕਿ ਜਦ ਦਾ ਮੈਂ) ਰਸਿਕ ਪ੍ਰਭੂ-ਪਤੀ ਪਾਇਆ ਹੈ, ਫਿਰ ਦੁਖ ਆ ਕੇ ਨਹੀਂ ਲਗਿਆ ਹੈ।੪।੧।

**ਮਲਾਰ ਮਹਲਾ ੫**

ਜਦੋਂ ਬੱਚਾ ਦੁੱਧ ਦੇ ਆਧਾਰ ਉਪਰ ਹੁੰਦਾ ਹੈ, (ਤਦੋਂ) ਦੁੱਧ ਤੋਂ ਬਿਨਾ ਰਹਿ ਨਹੀਂ ਸਕਦਾ। (ਜਦੋਂ) ਮਾਤਾ ਖ਼ਬਰ-ਸਾਰ ਲੈ ਕੇ ਮੂੰਹ ਵਿਚ (ਥਣ) ਪਾਉਂਦੀ (*ਨੀਰੈ*) ਹੈ, ਤਦੋਂ ਉਹ ਰਜ ਕੇ ਤ੍ਰਿਪਤ ਹੋ ਜਾਂਦਾ ਹੈ।੧। ਅਸੀਂ ਬਾਲਕ ਹਾਂ, ਦਾਤਾਰ ਪ੍ਰਭੂ (ਸਾਡਾ) ਪਿਤਾ ਹੈ। ਬਾਲਕ ਅਨੇਕ ਜਾਂ ਲੱਖ ਵਾਰ ਭੁਲਾਂ ਕਰਨ (ਪਰ ਪਿਤਾ ਤੋਂ ਬਿਨਾ ਉਨ੍ਹਾਂ ਦਾ ਕੋਈ) ਹੋਰ ਠਿਕਾਣਾ ਨਹੀਂ ਹੈ, ਜਿਥੇ (ਉਹ) ਜਾ ਸਕਦੇ ਹੋਣ।੧।ਰਹਾਉ। ਬਾਲਕ ਵਿਚਾਰੇ ਦੀ ਬੁੱਧੀ ਚੰਚਲ ਹੁੰਦੀ ਹੈ, (ਜਿਸ ਕਰਕੇ) ਸੱਪ ਅਤੇ ਅਗਨੀ ਨੂੰ ਹੱਥ

ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ ॥੨॥
ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ ॥
ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ ॥੩॥
ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ ॥
ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥੪॥੨॥

ਮਲਾਰ ਮਹਲਾ ੫ ॥
ਸਗਲ ਬਿਧੀ ਜੁਰਿ ਆਹਰੁ ਕਰਿਆ ਤਜਿਓ ਸਗਲ ਅੰਦੇਸਾ ॥
ਕਾਰਜੁ ਸਗਲ ਅਰੰਭਿਓ ਘਰ ਕਾ ਠਾਕੁਰ ਕਾ ਭਾਰੋਸਾ ॥੧॥
ਸੁਨੀਐ ਬਾਜੈ ਬਾਜ ਸੁਹਾਵੀ ॥
ਭੋਰੁ ਭਇਆ ਮੈ ਪ੍ਰਿਅ ਮੁਖ ਪੇਖੇ ਗ੍ਰਿਹਿ ਮੰਗਲ ਸੁਹਲਾਵੀ ॥੧॥ ਰਹਾਉ ॥
ਮਨੂਆ ਲਾਇ ਸਵਾਰੇ ਥਾਨਾਂ ਪੂਛਉ ਸੰਤਾ ਜਾਏ ॥
ਖੋਜਤ ਖੋਜਤ ਮੈ ਪਾਹੁਨ ਮਿਲਿਓ ਭਗਤਿ ਕਰਉ ਨਿਵਿ ਪਾਏ ॥੨॥
ਜਬ ਪ੍ਰਿਅ ਆਇ ਬਸੇ ਗ੍ਰਿਹਿ ਆਸਨਿ ਤਬ ਹਮ ਮੰਗਲੁ ਗਾਇਆ ॥
ਮੀਤ ਸਾਜਨ ਮੇਰੇ ਭਏ ਸੁਹੇਲੇ ਪ੍ਰਭੁ ਪੂਰਾ ਗੁਰੂ ਮਿਲਾਇਆ ॥੩॥
ਸਖੀ ਸਹੇਲੀ ਭਏ ਅਨੰਦਾ ਗੁਰਿ ਕਾਰਜ ਹਮਰੇ ਪੂਰੇ ॥
ਕਹੁ ਨਾਨਕ ਵਰੁ ਮਿਲਿਆ ਸੁਖਦਾਤਾ ਛੋਡਿ ਨ ਜਾਈ ਦੂਰੇ ॥੪॥੩॥

ਮਲਾਰ ਮਹਲਾ ੫ ॥
ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ ॥
ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ ॥੧॥
ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ ॥
ਅਨਿਕ ਬਾਰ ਭ੍ਰਮਹਿ ਬਹੁ ਜੋਨੀ ਟੇਕ ਨ ਕਾਹੂ ਧਰਤੇ ॥੧॥ ਰਹਾਉ ॥
ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ ॥
ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ ॥੨॥
ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥
ਨਾਨਕ ਸਰਨਿ ਚਰਨ ਕਮਲਨ ਕੀ ਤੁਮ੍ ਨ ਡਾਰਹੁ ਪ੍ਰਭ ਕਰਤੇ ॥੩॥੪॥

ਰਾਗੁ ਮਲਾਰ ਮਹਲਾ ੫ ਦੁਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਪ੍ਰਭ ਮੇਰੇ ਓਇ ਬੈਰਾਗੀ ਤਿਆਗੀ ॥
ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਉ ਪ੍ਰੀਤਿ ਹਮਾਰੀ ਲਾਗੀ ॥੧॥ ਰਹਾਉ ॥
ਉਨ ਕੈ ਸੰਗਿ ਮੋਹਿ ਪ੍ਰਭੁ ਚਿਤਿ ਆਵੈ ਸੰਤ ਪ੍ਰਸਾਦਿ ਮੋਹਿ ਜਾਗੀ ॥
ਸੁਨਿ ਉਪਦੇਸੁ ਭਏ ਮਨ ਨਿਰਮਲ ਗੁਨ ਗਾਏ ਰੰਗਿ ਰਾਂਗੀ ॥੧॥

ਪਾ ਲੈਂਦਾ ਹੈ। (ਜਦੋਂ ਉਸ ਨੂੰ) ਮਾਤਾ ਪਿਤਾ ਗਲ ਨਾਲ ਲਗਾ ਕੇ ਰਖਦੇ ਹਨ, ਤਦੋਂ ਮੌਜ ਨਾਲ ਖੇਡਦਾ ਹੈ।੨। ਹੇ ਮੇਰੇ ਸੁਆਮੀ! ਜਿਸ ਦਾ ਤੂੰ ਪਿਤਾ ਹੈਂ, ਉਸ ਬਾਲਕ ਨੂੰ ਭੁਖ ਕਿਵੇਂ (ਲਗ ਸਕਦੀ ਹੈ?)। ਤੇਰੇ ਘਰ ਵਿਚ ਨੌਂ ਨਿਧੀਆਂ ਰੂਪ ਨਾਮ ਦਾ ਖ਼ਜ਼ਾਨਾ ਹੈ, (ਜੋ ਬਾਲਕ) ਮਨੋ ਚਾਹੁੰਦਾ ਹੈ, ਉਹ (ਪ੍ਰਾਪਤ ਕਰ) ਲੈਂਦਾ ਹੈ।੩। ਕ੍ਰਿਪਾਲੂ ਪਿਤਾ ਨੇ ਇਹ ਆਗਿਆ ਦੇ ਰਖੀ ਹੈ ਕਿ ਬਾਲਕ (ਜੋ) ਮੂੰਹੋਂ ਮੰਗੇ, ਉਹ ਦੇ ਦੇਣਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! ਬਾਲਕ (ਤੇਰਾ) ਦਰਸ਼ਨ ਚਾਹੁੰਦਾ ਹੈ ਅਤੇ (ਇਹ ਵੀ ਚਾਹੁੰਦਾ ਹੈ ਕਿ ਤੇਰੇ) ਚਰਣ ਮੇਰੇ ਹਿਰਦੇ ਵਿਚ ਵਸਦੇ ਰਹਿਣ।੪।੨।

**ਮਲਾਰ ਮਹਲਾ ੫**

ਸਾਰੀਆਂ ਵਿਧੀਆਂ ਨੂੰ ਸੰਯੁਕਤ ਕਰਕੇ (ਪ੍ਰਭੂ ਨੂੰ ਮਿਲਣ ਦਾ ਮੈਂ) ਉਦਮ ਕੀਤਾ ਹੈ ਅਤੇ ਸਾਰੇ ਫ਼ਿਕਰ ਤਿਆਗ ਦਿੱਤੇ ਹਨ। (ਮੈਂ ਹਿਰਦੇ ਰੂਪ) ਘਰ ਦਾ ਸਾਰਾ ਕਾਰਜ ਸ਼ੁਰੂ ਕਰ ਦਿੱਤਾ ਹੈ, (ਮੈਨੂੰ) ਪ੍ਰਭੂ ਦਾ ਹੀ ਭਰੋਸਾ ਹੈ।੧। (ਆਨੰਦੀ) ਵਾਜੇ ਦੀ ਸੁਹਾਵਨੀ ਆਵਾਜ਼ ਸੁਣੀਂਦੀ ਹੈ। ਪ੍ਰੀਤਮ ਦਾ ਮੁਖ ਵੇਖਣ ਨਾਲ (ਮੇਰੇ ਹਿਰਦੇ ਵਿਚ ਮਾਨੋ) ਦਿਨ ਚੜ੍ਹ ਆਇਆ ਹੋਵੇ। (ਮੇਰੇ ਹਿਰਦੇ ਰੂਪ) ਘਰ ਵਿਚ ਸੁਖ ਅਤੇ ਖ਼ੁਸ਼ੀਆਂ (ਵਰਤ ਗਈਆਂ ਹਨ)।੧।ਰਹਾਉ। (ਮੈਂ) ਮਨ ਲਗਾ ਕੇ (ਸਾਰੀਆਂ) ਥਾਵਾਂ ਨੂੰ ਸਵਾਰਿਆ ਹੈ (ਅਰਥਾਤ ਇੰਦ੍ਰੀਆਂ ਨੂੰ ਸਾਧਿਆ ਹੈ), (ਹੁਣ) ਸੰਤਾਂ ਨੂੰ ਜਾ ਕੇ (ਪ੍ਰਭੂ-ਪਤੀ ਬਾਰੇ) ਪੁਛਦੀ ਹਾਂ। ਖੋਜਦਿਆਂ ਖੋਜਦਿਆਂ ਮੈਨੂੰ (ਪ੍ਰਭੂ ਰੂਪ) ਪ੍ਰਾਹੁਣਾ ਮਿਲ ਪਿਆ ਹੈ ਅਤੇ (ਮੈਂ ਉਸ ਦੇ) ਚਰਣਾਂ ਉਪਰ ਝੁਕ ਕੇ ਭਗਤੀ ਕਰਦੀ ਹਾਂ।੨। ਜਦੋਂ ਪ੍ਰੀਤਮ (ਮੇਰੇ) ਹਿਰਦੇ ਰੂਪ ਆਸਣ ਉਪਰ ਆ ਬਿਰਾਜੇ ਹਨ, ਤਦੋਂ ਮੈਂ ਮੰਗਲਮਈ ਗਾਇਨ ਕੀਤਾ ਹੈ। ਪ੍ਰਭੂ ਨੇ (ਮੈਨੂੰ) ਪੂਰਾ ਗੁਰੂ ਮਿਲਾ ਦਿੱਤਾ ਹੈ, (ਜਿਸ ਕਰਕੇ) ਮੇਰੇ ਮਿਤਰ ਅਤੇ ਸੱਜਣ (ਅਰਥਾਤ ਇੰਦ੍ਰੀਆਂ) ਸ਼ਾਂਤ ਹੋ ਗਏ ਹਨ।੩। ਹੇ ਸਖੀ! ਹੇ ਸਹੇਲੀ! (ਜਦੋਂ) ਗੁਰੂ ਨੇ ਮੇਰੇ ਸਾਰੇ ਕੰਮ ਪੂਰੇ ਕਰ ਦਿੱਤੇ, (ਤਾਂ) ਆਨੰਦ-ਦਾਇਕ (ਮਾਹੌਲ) ਬਣ ਗਿਆ। ਨਾਨਕ ਦਾ ਕਥਨ ਹੈ ਕਿ ਸੁਖਦਾਇਕ ਪ੍ਰਭੂ-ਪਤੀ ਮਿਲ ਪਿਆ ਹੈ, (ਜੋ ਮੈਨੂੰ) ਛਡ ਕੇ ਦੂਰ ਨਹੀਂ ਜਾਂਦਾ।੪।੩।

**ਮਲਾਰ ਮਹਲਾ ੫**

ਰਾਜੇ ਤੋਂ ਕੀੜੇ ਤਕ ਅਤੇ ਕੀੜੇ ਤੋਂ ਇੰਦ੍ਰ (*ਸੁਰਪਤਿ*) ਤਕ (ਜੋ) ਪਾਪ ਕਰ ਕਰ ਕੇ ਪੇਟ ਭਰਦੇ ਹਨ ਅਤੇ ਕ੍ਰਿਪਾ ਦੇ ਖ਼ਜ਼ਾਨੇ (ਪਰਮਾਤਮਾ) ਨੂੰ ਛਡ ਕੇ ਹੋਰਨਾਂ ਨੂੰ ਪੂਜਦੇ ਹਨ, (ਉਹ) ਆਤਮ -ਘਾਤੀ ਅਤੇ ਚੋਰ (*ਹਰਤੇ*) ਹਨ।੧। (ਉਹ) ਹਰਿ ਨੂੰ ਵਿਸਰਨ ਕਰਕੇ ਦੁਖੀ ਹੋ ਹੋ ਕੇ ਮਰਦੇ ਹਨ। (ਉਹ) ਬਹੁਤ ਜੂਨਾਂ ਵਿਚ ਅਨੇਕ ਵਾਰ ਗੇੜੇ ਕਟਦੇ ਹਨ ਅਤੇ ਕਿਤੇ ਟਿਕਾਉ ਪ੍ਰਾਪਤ ਨਹੀਂ ਕਰ ਸਕਦੇ।੧।ਰਹਾਉ। (ਜੋ) ਸੁਆਮੀ (ਪ੍ਰਭੂ) ਨੂੰ ਤਿਆਗ ਕੇ ਹੋਰਾਂ ਨੂੰ ਸਿਮਰਦੇ ਹਨ, (ਉਹ) ਮੂਰਖ, ਦੀਵਾਨੇ, ਦੁਸ਼ਟ ਅਤੇ ਖੋਤੇ ਹਨ। ਕਾਗ਼ਜ਼ ਦੀ ਬੇੜੀ (ਵਿਚ ਚੜ੍ਹ ਕੇ) ਭਵ-ਸਾਗਰ ਤੋਂ ਕਿਵੇਂ ਲੰਘ ਸਕਦੇ ਹਨ? (ਉਹ) ਵਿਅਰਥ ਕਹਿੰਦੇ ਹਨ ਕਿ ਅਸੀਂ ਤਰ ਰਹੇ ਹਾਂ।੨। ਸ਼ਿਵ, ਬ੍ਰਹਮਾ (*ਬਿਰੰਚਿ*), ਦੈਂਤ, ਦੇਵਤੇ ਜਿਤਨੇ (ਵੀ ਹਨ, ਸਭ) ਮੌਤ ਦੀ ਅੱਗ ਵਿਚ ਸੜਦੇ ਹਨ। ਨਾਨਕ (ਦਾ ਕਥਨ ਹੈ ਕਿ—) ਹੇ ਪ੍ਰਭੂ! ਹੇ ਕਰਤਾ ਪੁਰਖ! (ਮੈਂ ਤੇਰੇ) ਚਰਣ-ਕਮਲਾਂ ਦੀ ਸ਼ਰਣ ਵਿਚ ਪਿਆ ਹਾਂ, ਤੁਸੀਂ ਪਰੇ ਨ ਹਟਾਓ।੩।੪।

**ਰਾਗੁ ਮਲਾਰ ਮਹਲਾ ੫ ਦੁਪਦੇ ਘਰੁ ੧**

ਉਹ ਮੇਰੇ ਪਰਮਾਤਮਾ ਦੇ ਵੈਰਾਗੀ ਅਤੇ ਤਿਆਗੀ (ਸਾਧਕ ਹਨ)। ਉਨ੍ਹਾਂ ਤੋਂ ਬਿਨਾ ਮੈਂ ਇਕ ਛਿਣ ਰਹਿ ਨਹੀਂ ਸਕਦੀ, (ਉਨ੍ਹਾਂ ਨਾਲ) ਮੇਰੀ ਪ੍ਰੀਤ ਲਗੀ ਹੋਈ ਹੈ।੧।ਰਹਾਉ। ਉਨ੍ਹਾਂ ਦੇ ਸੰਪਰਕ ਕਰਕੇ ਮੈਨੂੰ ਪ੍ਰਭੂ ਚੇਤੇ ਆਉਂਦਾ ਹੈ, ਸੰਤਾਂ ਦੀ ਕ੍ਰਿਪਾ ਕਰਕੇ ਮੈਂ (ਮਾਇਆਵੀ ਪ੍ਰਲੋਭਨਾਂ ਤੋਂ) ਸਚੇਤ ਹੋ ਗਈ ਹਾਂ। (ਉਨ੍ਹਾਂ ਦਾ) ਉਪਦੇਸ਼ ਸੁਣ ਕੇ (ਮੇਰਾ) ਮਨ ਨਿਰਮਲ ਹੋ ਗਿਆ ਹੈ। (ਪ੍ਰਭੂ ਦੇ

ਇਹੁ ਮਨੁ ਦੇਇ ਕੀਏ ਸੰਤ ਮੀਤਾ ਕ੍ਰਿਪਾਲ ਭਏ ਬਡਭਾਗੰੀ ॥
ਮਹਾ ਸੁਖੁ ਪਾਇਆ ਬਰਨਿ ਨ ਸਾਕਉ ਰੇਨੁ ਨਾਨਕ ਜਨ ਪਾਗੀ ॥੨॥੧॥੫॥

ਮਲਾਰ ਮਹਲਾ ੫ ॥
ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ॥
ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ ॥੧॥ ਰਹਾਉ ॥
ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ ॥
ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੰੀ ਇਹ ਹਉਮੈ ਕੀ ਢੀਠਾਈ ॥੧॥
ਭਈ ਨਿਮਾਣੀ ਸਰਨਿ ਇਕ ਤਾਕੀ ਗੁਰ ਸਤਿਗੁਰ ਪੁਰਖ ਸੁਖਦਾਈ ॥
ਏਕ ਨਿਮਖ ਮਹਿ ਮੇਰਾ ਸਭੁ ਦੁਖੁ ਕਾਟਿਆ ਨਾਨਕ ਸੁਖਿ ਰੈਨਿ ਬਿਹਾਈ ॥੨॥੨॥੬॥

ਮਲਾਰ ਮਹਲਾ ੫ ॥
ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ ॥
ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ ॥੧॥ ਰਹਾਉ ॥
ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ ॥
ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ ॥੧॥
ਬਿਨਉ ਸੁਨਿਓ ਜਬ ਠਾਕੁਰ ਮੇਰੈ ਬੇਗਿ ਆਇਓ ਕਿਰਪਾ ਧਾਰੇ ॥
ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ ॥੨॥੩॥੭॥

ਮਲਾਰ ਮਹਲਾ ੫ ॥
ਪ੍ਰੀਤਮ ਸਾਚਾ ਨਾਮੁ ਧਿਆਇ ॥
ਦੂਖ ਦਰਦ ਬਿਨਸੈ ਭਵ ਸਾਗਰੁ ਗੁਰ ਕੀ ਮੂਰਤਿ ਰਿਦੈ ਬਸਾਇ ॥੧॥ ਰਹਾਉ ॥
ਦੁਸਮਨ ਹਤੇ ਦੋਖੀ ਸਭਿ ਵਿਆਪੇ ਹਰਿ ਸਰਣਾਈ ਆਇਆ ॥
ਰਾਖਨਹਾਰੈ ਹਾਥ ਦੇ ਰਾਖਿਓ ਨਾਮੁ ਪਦਾਰਥੁ ਪਾਇਆ ॥੧॥
ਕਰਿ ਕਿਰਪਾ ਕਿਲਵਿਖ ਸਭਿ ਕਾਟੇ ਨਾਮੁ ਨਿਰਮਲੁ ਮਨਿ ਦੀਆ ॥
ਗੁਣ ਨਿਧਾਨੁ ਨਾਨਕ ਮਨਿ ਵਸਿਆ ਬਾਹੁੜਿ ਦੂਖ ਨ ਥੀਆ ॥੨॥੪॥੮॥

ਮਲਾਰ ਮਹਲਾ ੫ ॥
ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥
ਪ੍ਰੇਮ ਭਗਤਿ ਅਪਨੋ ਨਾਮੁ ਦੀਜੈ ਦਇਆਲ ਅਨੁਗ੍ਰਹੁ ਧਾਰੇ ॥੧॥ ਰਹਾਉ ॥
ਸਿਮਰਉ ਚਰਨ ਤੁਹਾਰੇ ਪ੍ਰੀਤਮ ਰਿਦੈ ਤੁਹਾਰੀ ਆਸਾ ॥
ਸੰਤ ਜਨਾ ਪਹਿ ਕਰਉ ਬੇਨਤੀ ਮਨਿ ਦਰਸਨ ਕੀ ਪਿਆਸਾ ॥੧॥
ਬਿਛੁਰਤ ਮਰਨੁ ਜੀਵਨੁ ਹਰਿ ਮਿਲਤੇ ਜਨ ਕਉ ਦਰਸਨੁ ਦੀਜੈ ॥

ਪ੍ਰੇਮ-) ਰੰਗ ਵਿਚ ਰੰਗੀਜ ਕੇ (ਮੈਂ ਹਰਿ ਦਾ) ਜਸ-ਗਾਨ ਕਰਦੀ ਹਾਂ।੧। ਇਹ ਮਨ ਅਰਪਿਤ ਕਰਕੇ (ਮੈਂ) ਸੰਤਾਂ ਨੂੰ ਮਿਤਰ ਬਣਾਇਆ ਹੈ, ਵੱਡੇ ਭਾਗ ਕਰਕੇ (ਉਹ) ਮੇਰੇ ਉਪਰ ਕ੍ਰਿਪਾਲੂ ਹੋਏ ਹਨ। ਨਾਨਕ (ਦਾ ਕਥਨ ਹੈ ਕਿ ਮੈਂ) ਸੰਤ-ਜਨਾਂ ਦੀ (ਚਰਣ-) ਧੂੜ ਪ੍ਰਾਪਤ ਕੀਤੀ ਹੈ ਅਤੇ ਬਹੁਤ ਸੁਖ ਪਾਇਆ ਹੈ, (ਜਿਸ ਨੂੰ ਮੈਂ) ਬਿਆਨ ਨਹੀਂ ਕਰ ਸਕਦੀ।੨।੧।੫।

ਮਲਾਰ ਮਹਲਾ ੫

ਹੇ ਮਾਤਾ! ਮੈਨੂੰ ਪ੍ਰੀਤਮ ਮਿਲਾ ਦਿਓ। ਜਿਨ੍ਹਾਂ (ਸਹੇਲੀਆਂ ਨੇ ਆਪਣੇ ਹਿਰਦੇ ਰੂਪ) ਘਰ ਵਿਚ ਪ੍ਰੀਤਮ ਨੂੰ ਵਸਾਇਆ ਹੈ, (ਉਹ) ਸਾਰੀਆਂ ਸਹੇਲੀਆਂ ਸੁਖ ਪੂਰਵਕ ਸੁਤੀਆਂ ਹਨ।੧।ਰਹਾਉ। ਮੈਂ ਔਗੁਣ (ਭਰੀ ਹਾਂ), ਪ੍ਰਭੂ ਸਦਾ ਦਿਆਲ ਹੈ, ਮੈਂ ਗੁਣਹੀਨ ਵਿਚ ਕੀ ਚਾਲਾਕੀ ਹੈ? (ਅਰਥਾਤ ਮੇਰੇ ਵਿਚ ਕੋਈ ਸੂਝ ਨਹੀਂ ਹੈ)। (ਮੈਂ ਉਨ੍ਹਾਂ ਦੀ) ਬਰਾਬਰੀ ਕਰਦੀ ਹਾਂ ਜੋ ਪ੍ਰੀਤਮ ਨਾਲ (ਪ੍ਰੇਮ-ਰੰਗ ਵਿਚ) ਰੰਗੀਆਂ ਹੋਈਆਂ ਹਨ, ਇਹ (ਸੋਚ) ਹਉਮੈ ਦੀ ਢੀਠਤਾਈ ਹੈ।੧। (ਮੈਂ) ਨਿਮਾਣੀ ਹੋ ਕੇ ਇਕ ਸਤਿਗੁਰੂ ਪੁਰਖ ਸੁਖਦਾਤੇ ਦੀ ਹੀ ਸ਼ਰਣ ਤਕੀ ਹੈ। ਨਾਨਕ (ਦਾ ਕਥਨ ਹੈ ਕਿ ਉਸ ਨੇ) ਇਕ ਨਿਮਖ ਵਿਚ ਮੇਰਾ ਸਾਰਾ ਦੁਖ ਕਟ ਦਿੱਤਾ ਹੈ ਅਤੇ (ਮੇਰੀ ਜੀਵਨ ਰੂਪ) ਰਾਤ ਸੁਖ ਪੂਰਵਕ ਬੀਤ ਰਹੀ ਹੈ।੨।੨।੬।

ਮਲਾਰ ਮਹਲਾ ੫

ਹੇ (ਗੁਰੂ ਰੂਪ) ਬਦਲ! ਬਰਸ, ਜ਼ੱਰਾ ਜਿੰਨੀ ਵੀ ਦੇਰ (*ਬਿਲਮੁ*) ਨ ਕਰ। ਹੇ ਪਿਆਰੇ! ਹੇ ਮਨ ਨੂੰ ਆਸਰਾ ਦੇਣ ਵਾਲੇ! ਬਰਸ, (ਇਸ ਨਾਲ ਮੇਰੇ) ਮਨ ਵਿਚ ਸਦਾ ਆਨੰਦ ਅਤੇ ਚਾਉ ਚੜ੍ਹਦਾ ਹੈ।੧।ਰਹਾਉ। ਹੇ ਮੇਰੇ ਸੁਆਮੀ! ਮੈਨੂੰ ਤੇਰਾ ਹੀ ਆਧਾਰ ਹੈ, ਤੂੰ (ਮੈਨੂੰ) ਮਨ ਤੋਂ ਕਿਉਂ ਵਿਸਾਰਦਾ ਹੈਂ? (ਮੈਂ ਜੀਵ-) ਇਸਤਰੀ ਰੂਪ ਤੇਰੀ ਦਾਸੀ ਵਰਗੀ ਹਾਂ, ਪਤੀ ਤੋਂ ਬਿਨਾ (ਇਸਤਰੀ ਦੀ) ਸ਼ੋਭਾ ਨਹੀਂ ਹੁੰਦੀ।੧। ਜਦੋਂ ਮੇਰੇ ਸੁਆਮੀ ਨੇ (ਮੇਰੀ) ਬੇਨਤੀ ਸੁਣੀ, (ਤਾਂ) ਕ੍ਰਿਪਾ ਪੂਰਵਕ ਜਲਦੀ ਹੀ (ਮੇਰੇ ਹਿਰਦੇ ਵਿਚ) ਆ ਗਿਆ। ਨਾਨਕ ਦਾ ਕਥਨ ਹੈ ਕਿ ਮੇਰਾ ਸੋਹਣਾ ਸੋਹਾਗ ਬਣ ਗਿਆ ਹੈ, (ਮੈਨੂੰ) ਪ੍ਰਤਿਸ਼ਠਾ, ਸ਼ੋਭਾ ਅਤੇ ਉਤਮ ਕਾਰ/ਆਚਾਰ ਮਿਲ ਗਿਆ ਹੈ।੨।੩।੭।

ਮਲਾਰ ਮਹਲਾ ੫

(ਹੇ ਭਾਈ!) ਪ੍ਰਭੂ ਦਾ ਸੱਚਾ ਨਾਮ ਸਿਮਰ। (ਜੋ) ਗੁਰੂ ਦੇ ਸਰੂਪ ਨੂੰ ਹਿਰਦੇ ਵਿਚ ਵਸਾਉਂਦਾ ਹੈ, (ਉਸ ਲਈ) ਦੁਖਾਂ ਦਰਦਾਂ ਭਰਿਆ ਭਵ-ਸਾਗਰ ਨਸ਼ਟ ਹੋ ਜਾਂਦਾ ਹੈ।੧।ਰਹਾਉ। (ਜੋ ਸੇਵਕ) ਹਰਿ ਦੀ ਸ਼ਰਣ ਵਿਚ ਆ ਜਾਂਦਾ ਹੈ (ਉਸ ਦੇ) ਸਾਰੇ ਵੈਰੀ ਮਾਰੇ ਜਾਂਦੇ ਹਨ ਅਤੇ ਦੁਖ ਦੇਣ ਵਾਲੇ ਸਾਰੇ ਵਿਪਦਾ-ਗ੍ਰਸਤ ਹੋ ਜਾਂਦੇ ਹਨ। ਨਾਮ ਰੂਪ ਪਦਾਰਥ ਪਾ ਲੈਣ ਨਾਲ ਰਖਿਆ ਕਰਨ ਵਾਲੇ (ਪ੍ਰਭੂ) ਨੇ (ਉਸ ਨੂੰ) ਹੱਥ ਦੇ ਕੇ ਰਖ ਲਿਆ ਹੁੰਦਾ ਹੈ।੧। (ਪ੍ਰਭੂ ਨੇ) ਕ੍ਰਿਪਾ ਕਰਕੇ (ਉਸ ਦੇ) ਸਾਰੇ ਪਾਪ (*ਕਿਲਵਿਖ*) ਕਟ ਦਿੱਤੇ ਹਨ ਅਤੇ ਮਨ ਵਿਚ ਨਿਰਮਲ ਨਾਮ ਪਾ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਗੁਣਾਂ ਦਾ ਖ਼ਜ਼ਾਨਾ (ਉਸ ਦੇ) ਮਨ ਵਿਚ ਵਸ ਜਾਂਦਾ ਹੈ, (ਉਸ ਨੂੰ) ਫਿਰ ਕੋਈ ਦੁਖ ਨਹੀਂ ਹੁੰਦਾ।੨।੪।੮।

ਮਲਾਰ ਮਹਲਾ ੫

ਹੇ ਮੇਰੇ ਪ੍ਰੀਤਮ! ਹੇ ਪ੍ਰਾਣ ਪਿਆਰੇ ਪ੍ਰਭੂ! ਹੇ ਦਇਆਲੂ! ਕ੍ਰਿਪਾ (*ਅਨੁਗ੍ਰਹੁ*) ਕਰਕੇ (ਮੈਨੂੰ) ਆਪਣੀ ਪ੍ਰੇਮ-ਭਗਤੀ ਅਤੇ ਨਾਮ ਦਿਓ।੧।ਰਹਾਉ। ਹੇ ਪ੍ਰੀਤਮ! (ਮਿਹਰ ਕਰ) ਮੈਂ ਤੇਰੇ ਚਰਣਾਂ ਨੂੰ ਸਿਮਰਦਾ ਰਹਾਂ ਅਤੇ ਹਿਰਦੇ ਵਿਚ ਤੇਰੀ ਆਸ (ਬਣਾਈ ਰਖਾਂ)। (ਮੈਂ) ਸੰਤ-ਜਨਾਂ ਅਗੇ ਬੇਨਤੀ ਕਰਦਾ ਹਾਂ (ਕਿ ਮੇਰੇ) ਮਨ ਵਿਚ (ਤੇਰੇ) ਦਰਸ਼ਨ ਦੀ ਬਹੁਤ ਪਿਆਸ ਹੈ।੧। (ਤੇਰੇ) ਵਿਛੜਨ ਨਾਲ ਮਰਨ ਸਮਾਨ (ਹੋ ਜਾਈਦਾ ਹੈ ਅਤੇ) ਹਰਿ ਦੇ ਮਿਲਣ ਨਾਲ ਜੀਵਨ ਮਿਲ ਜਾਂਦਾ ਹੈ, (ਇਸ ਲਈ

ਨਾਮ ਅਧਾਰੁ ਜੀਵਨ ਧਨੁ ਨਾਨਕ ਪ੍ਰਭ ਮੇਰੇ ਕਿਰਪਾ ਕੀਜੈ ॥੨॥੫॥੯॥

ਮਲਾਰ ਮਹਲਾ ੫ ॥
ਅਬ ਅਪਨੇ ਪ੍ਰੀਤਮ ਸਿਉ ਬਨਿ ਆਈ ॥
ਰਾਜਾ ਰਾਮੁ ਰਮਤ ਸੁਖੁ ਪਾਇਓ ਬਰਸੁ ਮੇਘ ਸੁਖਦਾਈ ॥੧॥ ਰਹਾਉ ॥
ਇਕੁ ਪਲੁ ਬਿਸਰਤ ਨਹੀ ਸੁਖ ਸਾਗਰੁ ਨਾਮੁ ਨਵੈ ਨਿਧਿ ਪਾਈ ॥
ਉਦੌਤੁ ਭਇਓ ਪੂਰਨ ਭਾਵੀ ਕੋ ਭੇਟੇ ਸੰਤ ਸਹਾਈ ॥੧॥
ਸੁਖ ਉਪਜੇ ਦੁਖ ਸਗਲ ਬਿਨਾਸੇ ਪਾਰਬ੍ਰਹਮ ਲਿਵ ਲਾਈ ॥
ਤਰਿਓ ਸੰਸਾਰੁ ਕਠਿਨ ਭੈ ਸਾਗਰੁ ਹਰਿ ਨਾਨਕ ਚਰਨ ਧਿਆਈ ॥੨॥੬॥੧੦॥

ਮਲਾਰ ਮਹਲਾ ੫ ॥
ਘਨਿਹਰ ਬਰਸਿ ਸਗਲ ਜਗੁ ਛਾਇਆ ॥
ਭਏ ਕ੍ਰਿਪਾਲ ਪ੍ਰੀਤਮ ਪ੍ਰਭ ਮੇਰੇ ਅਨਦ ਮੰਗਲ ਸੁਖ ਪਾਇਆ ॥੧॥ ਰਹਾਉ ॥
ਮਿਟੇ ਕਲੇਸ ਤ੍ਰਿਸਨ ਸਭ ਬੂਝੀ ਪਾਰਬ੍ਰਹਮੁ ਮਨਿ ਧਿਆਇਆ ॥
ਸਾਧਸੰਗਿ ਜਨਮ ਮਰਨ ਨਿਵਾਰੇ ਬਹੁਰਿ ਨ ਕਤਹੂ ਧਾਇਆ ॥੧॥
ਮਨੁ ਤਨੁ ਨਾਮਿ ਨਿਰੰਜਨਿ ਰਾਤਉ ਚਰਨ ਕਮਲ ਲਿਵ ਲਾਇਆ ॥
ਅੰਗੀਕਾਰੁ ਕੀਓ ਪ੍ਰਭਿ ਅਪਨੈ ਨਾਨਕ ਦਾਸ ਸਰਣਾਇਆ ॥੨॥੭॥੧੧॥

ਮਲਾਰ ਮਹਲਾ ੫ ॥
ਬਿਛੁਰਤ ਕਿਉ ਜੀਵੇ ਓਇ ਜੀਵਨ ॥
ਚਿਤਹਿ ਉਲਾਸ ਆਸ ਮਿਲਬੇ ਕੀ ਚਰਨ ਕਮਲ ਰਸ ਪੀਵਨ ॥੧॥ ਰਹਾਉ ॥
ਜਿਨ ਕਉ ਪਿਆਸ ਤੁਮਾਰੀ ਪ੍ਰੀਤਮ ਤਿਨ ਕਉ ਅੰਤਰੁ ਨਾਹੀ ॥
ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ ਸੇ ਮੂਏ ਮਰਿ ਜਾਂਹੀਂ ॥੧॥
ਮਨਿ ਤਨਿ ਰਵਿ ਰਹਿਆ ਜਗਦੀਸੁਰ ਪੇਖਤ ਸਦਾ ਹਜੂਰੇ ॥
ਨਾਨਕ ਰਵਿ ਰਹਿਓ ਸਭ ਅੰਤਰਿ ਸਰਬ ਰਹਿਆ ਭਰਪੂਰੇ ॥੨॥੮॥੧੨॥

ਮਲਾਰ ਮਹਲਾ ੫ ॥
ਹਰਿ ਕੈ ਭਜਨਿ ਕਉਨ ਕਉਨ ਨ ਤਾਰੇ ॥
ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ ॥੧॥ ਰਹਾਉ ॥
ਦੇਵ ਕੁਲ ਦੈਤ ਕੁਲ ਜਖ੍ਹ ਕਿੰਨਰ ਨਰ ਸਾਗਰ ਉਤਰੇ ਪਾਰੇ ॥
ਜੋ ਜੋ ਭਜਨੁ ਕਰੈ ਸਾਧੂ ਸੰਗਿ ਤਾ ਕੇ ਦੂਖ ਬਿਦਾਰੇ ॥੧॥
ਕਾਮ ਕਰੋਧ ਮਹਾ ਬਿਖਿਆ ਰਸ ਇਨ ਤੇ ਭਏ ਨਿਰਾਰੇ ॥
ਦੀਨ ਦਇਆਲ ਜਪਹਿ ਕਰੁਣਾ ਮੈ ਨਾਨਕ ਸਦ ਬਲਿਹਾਰੇ ॥੨॥੯॥੧੩॥

ਆਪਣੇ) ਸੇਵਕ ਨੂੰ ਦਰਸ਼ਨ ਦਿਓ। ਨਾਨਕ (ਦਾ ਕਥਨ ਹੈ ਕਿ) ਹੇ ਮੇਰੇ ਪ੍ਰਭੂ! (ਮੇਰੇ ਉਪਰ) ਕ੍ਰਿਪਾ ਕਰ। (ਤੇਰੇ) ਨਾਮ ਦਾ (ਮੈਨੂੰ) ਆਸਰਾ ਹੈ, (ਮੇਰੇ ਲਈ) ਜੀਵਨ-ਧਨ ਹੈ।੨।੫।੯।

**ਮਲਾਰ ਮਹਲਾ ੫**

ਹੁਣ (ਮੇਰੀ) ਆਪਣੇ ਪ੍ਰੀਤਮ ਨਾਲ ਬਣ ਗਈ ਹੈ। (ਮੈਂ) ਰਾਮ ਰਾਜੇ ਨੂੰ ਸਿਮਰ ਕੇ ਸੁਖ ਪਾਇਆ ਹੈ। ਹੇ (ਗੁਰੂ ਰੂਪ) ਸੁਖਦਾਇਕ ਬਦਲ! ਬਰਸ।੧।ਰਹਾਉ। (ਮੈਂ) ਨੌਂ ਨਿਧੀਆਂ ਰੂਪ ਨਾਮ ਪ੍ਰਾਪਤ ਕਰ ਲਿਆ ਹੈ। ਹੁਣ (ਮੈਨੂੰ) ਇਕ ਪਲ ਲਈ ਵੀ ਸੁਖਾਂ ਦਾ ਸਾਗਰ (ਪ੍ਰਭੂ) ਭੁਲਦਾ ਨਹੀਂ ਹੈ। (ਜਦੋਂ) ਸਹਾਇਤਾ ਕਰਨ ਵਾਲੇ ਸੰਤ ਦਾ ਮੇਲ ਹੋਇਆ ਹੈ, (ਤਦੋਂ ਪ੍ਰਭੂ ਦੀ) ਰਜ਼ਾ (*ਭਾਵੀ*) ਦਾ ਪੂਰਣ ਪ੍ਰਕਾਸ਼ (*ਉਦੌਤੁ*) ਹੋ ਗਿਆ ਹੈ।੧। (ਜਦੋਂ) ਪਾਰਬ੍ਰਹਮ ਨਾਲ ਲਿਵ ਲਗਾਈ ਹੈ, (ਤਦੋਂ) ਸੁਖ ਪੈਦਾ ਹੋ ਗਏ ਹਨ ਅਤੇ ਸਾਰੇ ਦੁਖ ਨਸ਼ਟ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਚਰਣਾਂ ਨੂੰ ਆਰਾਧ ਕੇ ਕਠਿਨ ਅਤੇ ਭਿਆਨਕ ਸੰਸਾਰ ਰੂਪ ਭਵ-ਸਾਗਰ ਤਰ ਲਿਆ ਹੈ।੨।੬।੧੦।

**ਮਲਾਰ ਮਹਲਾ ੫**

(ਗੁਰੂ ਦਾ ਉਪਦੇਸ਼ ਰੂਪ) ਬਦਲ ਬਰਸ ਕੇ ਸਾਰੇ ਜਗਤ ਉਪਰ ਪਸਰਿਆ ਹੋਇਆ ਹੈ। (ਜਿਸ ਉਪਰ) ਮੇਰੇ ਪ੍ਰੀਤਮ ਪ੍ਰਭੂ ਕ੍ਰਿਪਾਲ ਹੁੰਦੇ ਹਨ, (ਉਹ) ਆਨੰਦ ਅਤੇ ਖ਼ੁਸ਼ੀਆਂ ਪ੍ਰਾਪਤ ਕਰ ਲੈਂਦਾ ਹੈ।੧।ਰਹਾਉ। (ਜੋ) ਪ੍ਰਭੂ ਨੂੰ ਮਨ ਵਿਚ ਸਿਮਰਦਾ ਹੈ, (ਉਸ ਦੇ) ਕਲੇਸ਼ ਮਿਟ ਜਾਂਦੇ ਹਨ, ਸਾਰੀ ਤ੍ਰਿਸ਼ਨਾ ਬੁਝ ਜਾਂਦੀ ਹੈ। ਸਾਧ-ਸੰਗ ਕਰਕੇ (ਉਸ ਦੇ) ਜਨਮ-ਮਰਨ (ਦਾ ਗੇੜ) ਸਮਾਪਤ ਹੋ ਜਾਂਦਾ ਹੈ ਅਤੇ (ਉਹ) ਫਿਰ ਕਿਧਰੇ ਭਟਕਦਾ ਨਹੀਂ ਹੈ।੧। (ਪ੍ਰਭੂ ਦੇ) ਚਰਣ-ਕਮਲਾਂ ਨਾਲ ਲਿਵ ਲਗਾਉਣ ਕਰਕੇ, (ਉਸ ਦਾ) ਮਨ-ਤਨ ਪ੍ਰਭੂ ਦੇ ਨਾਮ ਵਿਚ ਰੰਗਿਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਜਦੋਂ) ਸੇਵਕ (ਪ੍ਰਭੂ ਦੀ) ਸ਼ਰਣ ਵਿਚ ਆਉਂਦਾ ਹੈ (ਤਦੋਂ) ਆਪਣਾ ਪ੍ਰਭੂ (ਉਸ ਨੂੰ) ਸਵੀਕਾਰ ਕਰ ਲੈਂਦਾ ਹੈ।੨।੭।੧੧।

**ਮਲਾਰ ਮਹਲਾ ੫**

ਜਿਸ (ਵਿਅਕਤੀ) ਦੇ ਚਿਤ ਵਿਚ (ਪ੍ਰਭੂ ਨੂੰ) ਮਿਲਣ ਦੀ ਆਸ ਹੈ ਅਤੇ ਚਰਣ-ਕਮਲਾਂ ਦੇ ਰਸ ਪੀਣ ਦਾ ਉਤਸਾਹ ਹੈ, ਉਹ ਵਿਛੜ ਕੇ ਜੀਵਨ ਕਿਵੇਂ ਜੀ ਸਕਦਾ ਹੈ?।੧।ਰਹਾਉ। ਹੇ ਪ੍ਰੀਤਮ! ਜਿਨ੍ਹਾਂ (ਦੇ ਮਨ ਵਿਚ) ਤੁਹਾਨੂੰ (ਮਿਲਣ ਦੀ) ਪਿਆਸ ਹੁੰਦੀ ਹੈ, ਉਨ੍ਹਾਂ ਦਾ (ਤੇਰੇ ਨਾਲੋਂ ਕੋਈ) ਫ਼ਰਕ ਨਹੀਂ ਹੈ। ਜਿਨ੍ਹਾਂ ਨੂੰ ਮੇਰਾ ਪਿਆਰਾ ਰਾਮ ਵਿਸਰ ਜਾਂਦਾ ਹੈ, ਉਹ (ਆਤਮਿਕ ਤੌਰ 'ਤੇ) ਮੋਏ ਹੋਏ, ਮਰ ਹੀ ਜਾਂਦੇ ਹਨ।੧। (ਜਿਨ੍ਹਾਂ ਸਾਧਕਾਂ ਦੇ) ਮਨ-ਤਨ ਵਿਚ ਪ੍ਰਭੂ ਵਿਆਪਕ ਹੋ ਰਿਹਾ ਹੈ, (ਉਹ ਪ੍ਰਭੂ ਨੂੰ) ਸਦਾ ਆਪਣੇ ਨਾਲ ਵੇਖਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਸਭ ਦੇ ਅੰਦਰ ਵਰਤ ਰਿਹਾ ਹੈ ਅਤੇ ਸਰਬਤ੍ਰ ਭਰਪੂਰ ਹੋ ਰਿਹਾ ਹੈ।੨।੮।੧੨।

**ਮਲਾਰ ਮਹਲਾ ੫**

(ਹੇ ਜਿਗਿਆਸੂ!) ਹਰਿ ਦੇ ਭਜਨ ਨੇ ਕਿਸ ਕਿਸ (ਜੀਵ) ਨੂੰ ਨਹੀਂ ਤਾਰਿਆ? ਪੰਛੀ ਦੇ ਤਨ ਵਾਲੇ (ਹੰਸ ਅਵਤਾਰ), ਮੱਛੀ ਦੇ ਤਨ ਵਾਲੇ (ਮੱਛ ਅਵਤਾਰ), ਹਿਰਨ ਦੇ ਤਨ ਵਾਲੇ (ਰਿਸ਼ੀ ਸ਼੍ਰਿੰਗ), ਸੂਰ ਦੇ ਸ਼ਰੀਰ ਵਾਲੇ (ਵਰਾਹ ਅਵਤਾਰ) ਸਾਧੂ/ਗੁਰੂ ਦਾ ਸੰਗ ਕਰਕੇ (ਭਵ-ਸਾਗਰ ਤੋਂ) ਪਾਰ ਹੋ ਗਏ।੧।ਰਹਾਉ। ਦੇਵਤਿਆਂ ਦੀਆਂ ਕੁਲਾਂ, ਦੈਂਤਾਂ ਦੀਆਂ ਕੁਲਾਂ, ਯਕਸ਼, ਕਿੰਨਰ ਅਤੇ ਮਨੁੱਖ (ਸੰਸਾਰ) ਸਾਗਰ ਤੋਂ ਪਾਰ ਲੰਘ ਗਏ। ਜੋ ਜੋ (ਵਿਅਕਤੀ) ਸਾਧੂ/ਗੁਰੂ ਦੀ ਸੰਗਤ ਵਿਚ (ਹਰਿ ਦਾ) ਭਜਨ ਕਰਦੇ ਹਨ, ਉਨ੍ਹਾਂ ਦੇ ਦੁਖ (ਪ੍ਰਭੂ) ਦੂਰ ਕਰ ਦਿੰਦਾ ਹੈ।੧। (ਉਹ) ਕਾਮ, ਕ੍ਰੋਧ ਅਤੇ ਮਾਇਆ ਦੇ (ਜੋ) ਵੱਡੇ ਰਸ ਹਨ, ਇਨ੍ਹਾਂ ਤੋਂ ਅਲਗ ਰਹਿੰਦੇ ਹਨ। (ਜੋ ਸਾਧਕ) ਦੀਨ ਦਿਆਲ, ਦਇਆ-ਸਰੂਪ (ਪ੍ਰਭੂ) ਨੂੰ ਜਪਦੇ ਹਨ, ਨਾਨਕ (ਉਨ੍ਹਾਂ ਤੋਂ) ਸਦਾ ਕੁਰਬਾਨ ਜਾਂਦਾ ਹੈ।੨।੯।੧੩।

ਮਲਾਰ ਮਹਲਾ ੫ ॥
ਆਜੁ ਮੈ ਬੈਸਿਓ ਹਰਿ ਹਾਟ ॥
ਨਾਮੁ ਰਾਸਿ ਸਾਝੀ ਕਰਿ ਜਨ ਸਿਉ ਜਾਂਉ ਨ ਜਮ ਕੈ ਘਾਟ ॥੧॥ ਰਹਾਉ ॥
ਧਾਰਿ ਅਨੁਗ੍ਰਹੁ ਪਾਰਬ੍ਰਹਮਿ ਰਾਖੇ ਭ੍ਰਮ ਕੇ ਖੁਲ੍ਹੇ ਕਪਾਟ ॥
ਬੇਸੁਮਾਰ ਸਾਹੁ ਪ੍ਰਭੁ ਪਾਇਆ ਲਾਹਾ ਚਰਨ ਨਿਧਿ ਖਾਟ ॥੧॥
ਸਰਨਿ ਗਹੀ ਅਚੁਤ ਅਬਿਨਾਸੀ ਕਿਲਬਿਖ ਕਾਢੇ ਹੈ ਛਾਂਟਿ ॥
ਕਲਿ ਕਲੇਸ ਮਿਟੇ ਦਾਸ ਨਾਨਕ ਬਹੁਰਿ ਨ ਜੋਨੀ ਮਾਟ ॥੨॥੧੦॥੧੪॥

ਮਲਾਰ ਮਹਲਾ ੫ ॥
ਬਹੁ ਬਿਧਿ ਮਾਇਆ ਮੋਹ ਹਿਰਾਨੋ ॥
ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ ਚਿਰਾਨੋ ॥੧॥ ਰਹਾਉ ॥
ਇਤ ਉਤ ਡੋਲਿ ਡੋਲਿ ਸ੍ਰਮੁ ਪਾਇਓ ਤਨੁ ਧਨੁ ਹੋਤ ਬਿਰਾਨੋ ॥
ਲੋਗ ਦੁਰਾਇ ਕਰਤ ਠਗਿਆਈ ਹੋਤੌ ਸੰਗਿ ਨ ਜਾਨੋ ॥੧॥
ਮ੍ਰਿਗ ਪੰਖੀ ਮੀਨ ਦੀਨ ਨੀਚ ਇਹ ਸੰਕਟ ਫਿਰਿ ਆਨੋ ॥
ਕਹੁ ਨਾਨਕ ਪਾਹਨ ਪ੍ਰਭ ਤਾਰਹੁ ਸਾਧਸੰਗਤਿ ਸੁਖ ਮਾਨੋ ॥੨॥੧੧॥੧੫॥

ਮਲਾਰ ਮਹਲਾ ੫ ॥
ਦੁਸਟ ਮੁਏ ਬਿਖੁ ਖਾਈ ਰੀ ਮਾਈ ॥
ਜਿਸ ਕੇ ਜੀਅ ਤਿਨ ਹੀ ਰਖਿ ਲੀਨੇ ਮੇਰੇ ਪ੍ਰਭ ਕਉ ਕਿਰਪਾ ਆਈ ॥੧॥ ਰਹਾਉ॥
ਅੰਤਰਜਾਮੀ ਸਭ ਮਹਿ ਵਰਤੈ ਤਾਂ ਭਉ ਕੈਸਾ ਭਾਈ ॥
ਸੰਗਿ ਸਹਾਈ ਛੋਡਿ ਨ ਜਾਈ ਪ੍ਰਭੁ ਦੀਸੈ ਸਭਨੀ ਠਾਈਂ ॥੧॥
ਅਨਾਥਾ ਨਾਥੁ ਦੀਨ ਦੁਖ ਭੰਜਨ ਆਪਿ ਲੀਏ ਲੜਿ ਲਾਈ ॥
ਹਰਿ ਕੀ ਓਟ ਜੀਵਹਿ ਦਾਸ ਤੇਰੇ ਨਾਨਕ ਪ੍ਰਭ ਸਰਣਾਈ ॥੨॥੧੨॥੧੬॥

ਮਲਾਰ ਮਹਲਾ ੫ ॥
ਮਨ ਮੇਰੇ ਹਰਿ ਕੇ ਚਰਨ ਰਵੀਜੈ ॥
ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ ॥੧॥ ਰਹਾਉ ॥
ਖੋਜਤ ਖੋਜਤ ਮਾਰਗੁ ਪਾਇਓ ਸਾਧੂ ਸੇਵ ਕਰੀਜੈ ॥
ਧਾਰਿ ਅਨੁਗ੍ਰਹੁ ਸੁਆਮੀ ਮੇਰੇ ਨਾਮੁ ਮਹਾ ਰਸੁ ਪੀਜੈ ॥੧॥
ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ ਜਲਤਉ ਕਿਰਪਾ ਕੀਜੈ ॥
ਕਰੁ ਗਹਿ ਲੇਹੁ ਦਾਸ ਅਪੁਨੇ ਕਉ ਨਾਨਕ ਅਪੁਨੋ ਕੀਜੈ ॥੨॥੧੩॥੧੭॥

ਮਲਾਰ ਮਃ ੫ ॥
ਪ੍ਰਭ ਕੋ ਭਗਤਿ ਬਛਲੁ ਬਿਰਦਾਇਓ ॥
ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ ॥੧॥ ਰਹਾਉ ॥
ਜੈ ਜੈ ਕਾਰੁ ਕੀਨੋ ਸਭ ਜਗ ਮਹਿ ਦਇਆ ਜੀਅਨ ਮਹਿ ਪਾਇਓ ॥
ਕੰਠਿ ਲਾਇ ਅਪੁਨੋ ਦਾਸੁ ਰਾਖਿਓ ਤਾਤੀ ਵਾਉ ਨ ਲਾਇਓ ॥੧॥

**ਮਲਾਰ ਮਹਲਾ ੫**

ਅਜ ਮੈਂ (ਸਤਿਸੰਗਤ ਰੂਪ) ਹਰਿ ਦੀ ਹੱਟੀ ਉਤੇ ਆ ਬੈਠਾ ਹਾਂ। ਹਰਿ ਦੇ ਸੇਵਕਾਂ ਨਾਲ ਨਾਮ ਰੂਪ ਪੂੰਜੀ ਸਾਂਝੀ ਕਰਨ ਕਰਕੇ ਜਮਾਂ ਦੇ ਰਸਤੇ ਉਤੇ ਨਹੀਂ ਜਾਂਦਾ।੧।ਰਹਾਉ। ਪ੍ਰਭੂ ਨੇ ਕ੍ਰਿਪਾ (*ਅਨੁਗ੍ਰਹੁ*) ਕਰਕੇ (ਜਿਨ੍ਹਾਂ ਨੂੰ) ਰਖਿਆ ਹੈ, (ਉਨ੍ਹਾਂ ਦੇ) ਭਰਮ ਦੇ ਕਿਵਾੜ ਖੁਲ੍ਹ ਗਏ ਹਨ। (ਉਨ੍ਹਾਂ ਨੇ) ਬੇਅੰਤ ਪ੍ਰਭੂ ਨੂੰ ਸ਼ਾਹ ਵਜੋਂ ਪਾ ਲਿਆ ਹੈ ਅਤੇ (ਉਸ ਦੇ) ਚਰਣ ਰੂਪ ਖ਼ਜ਼ਾਨਾ ਖਟ ਲਿਆ ਹੈ।੧। (ਜਿਨ੍ਹਾਂ ਨੇ) ਅਡਿਗ ਅਤੇ ਅਵਿਨਾਸ਼ੀ (ਪ੍ਰਭੂ) ਦੀ ਸ਼ਰਣ ਗ੍ਰਹਿਣ ਕਰ ਲਈ ਹੈ, (ਉਨ੍ਹਾਂ ਨੇ ਆਪਣੇ ਅੰਦਰੋਂ) ਪਾਪ ਛਾਂਟ ਕੇ ਕਢ ਦਿੱਤੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਦਾਸਾਂ ਦੇ ਕਲਹ-ਕਲੇਸ਼ ਖ਼ਤਮ ਹੋ ਗਏ ਹਨ ਅਤੇ (ਉਹ) ਫਿਰ ਜੂਨਾਂ ਦੇ ਗਰਭ (*ਮਾਟ*) ਵਿਚ ਨਹੀਂ ਪੈਂਦੇ ਹਨ।੨।੧੦।੧੪।

**ਮਲਾਰ ਮਹਲਾ ੫**

(ਜੀਵ) ਕਈ ਤਰ੍ਹਾਂ ਨਾਲ ਮਾਇਆ ਦੇ ਮੋਹ ਵਿਚ ਠਗੇ ਜਾਂਦੇ ਹਨ। ਕਰੋੜਾਂ ਵਿਚੋਂ ਕੋਈ ਵਿਰਲਾ ਸੇਵਕ ਮੁਢ-ਕਦੀਮੀ (*ਚਿਰਾਨੋ*) ਪੂਰਣ ਭਗਤ ਹੁੰਦਾ ਹੈ।੧।ਰਹਾਉ। ਤਨ ਧਨ ਲਈ (ਮਨੁੱਖ) ਇਧਰ ਉਧਰ ਭਟਕ ਕੇ ਔਖ ਸਹਿੰਦਾ ਹੈ, (ਪਰ ਉਹ ਸਭ ਕੁਝ ਅੰਤ ਨੂੰ) ਪਰਾਇਆ ਹੋ ਜਾਂਦਾ ਹੈ। ਲੋਕਾਂ ਤੋਂ ਲੁਕ-ਛਿਪ ਕੇ ਠਗੀ ਕਰਦਾ ਹੈ, (ਪਰ ਜੋ ਕੁਝ) ਕੋਲ ਹੁੰਦਾ ਹੈ, (ਉਸ ਨੂੰ) ਨਹੀਂ ਜਾਣਦਾ।੧। (ਉਸ ਨੂੰ) ਹਿਰਨ, ਪੰਛੀ, ਮੱਛੀ ਆਦਿਕ ਨੀਵੀਆਂ ਅਤੇ ਤੁਛ (ਜੂਨਾਂ ਦੇ) ਸੰਕਟ ਵਿਚ ਆਉਣਾ ਪੈਂਦਾ ਹੈ। ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ! (ਅਸਾਂ) ਪੱਥਰਾਂ (ਵਰਗਿਆਂ ਨੂੰ) ਤਾਰ ਦਿਓ, (ਤਾਂ ਜੋ) ਸਾਧ-ਸੰਗਤ ਵਿਚ ਸੁਖ ਮਾਣ ਸਕੀਏ।੨।੧੧।੧੫।

**ਮਲਾਰ ਮਹਲਾ ੫**

ਹੇ ਮਾਤਾ! ਦੁਸ਼ਟ (ਵਿਕਾਰ) ਵਿਸ਼ ਖਾ ਕੇ ਮਰ ਗਏ ਹਨ। ਜਿਸ ਮੇਰੇ ਪ੍ਰਭੂ ਦੇ ਜੀਵ ਹਨ, ਉਸ ਨੇ ਹੀ ਕ੍ਰਿਪਾ ਕਰਕੇ (ਇਨ੍ਹਾਂ ਨੂੰ) ਬਚਾ ਲਿਆ ਹੈ।੧।ਰਹਾਉ। ਹੇ ਭਾਈ! ਅੰਤਰਯਾਮੀ (ਪ੍ਰਭੂ) ਸਭ ਵਿਚ ਵਰਤਦਾ ਹੈ, ਤਾਂ (ਫਿਰ) ਡਰ ਕਾਹਦਾ ਹੈ। (ਪ੍ਰਭੂ ਸਭ ਦਾ) ਮਦਦਗਾਰ ਹੈ, ਛਡ ਕੇ (ਕਿਤੇ) ਨਹੀਂ ਜਾਂਦਾ, (ਉਹ) ਪ੍ਰਭੂ ਸਭ ਥਾਵਾਂ ਵਿਚ ਦਿਸਦਾ ਹੈ।੧। (ਪ੍ਰਭੂ) ਅਨਾਥਾਂ ਦਾ ਨਾਥ ਹੈ, ਗ਼ਰੀਬਾਂ ਦੇ ਦੁਖ ਦੂਰ ਕਰਨ ਵਾਲਾ ਹੈ ਅਤੇ (ਜੀਵਾਂ ਨੂੰ ਆਪ ਹੀ) ਆਪਣੇ ਲੜ ਨਾਲ ਲਗਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਤੇਰੇ ਦਾਸ ਤੇਰੀ ਓਟ ਅਤੇ ਸ਼ਰਣ ਵਿਚ ਰਹਿ ਕੇ ਜੀਉਂਦੇ ਹਨ।੨।੧੨।੧੬।

**ਮਲਾਰ ਮਹਲਾ ੫**

ਹੇ ਮੇਰੇ ਮਨ! ਹਰਿ ਦੇ ਚਰਣ ਸਿਮਰਨੇ ਚਾਹੀਦੇ ਹਨ। ਹੇ ਹਰਿ! (ਤੇਰੇ) ਦਰਸ਼ਨ ਦੀ ਪਿਆਸ ਵਿਚ ਮੇਰਾ ਮਨ ਮੋਹਿਆ ਗਿਆ ਹੈ। (ਇੱਛਾ ਹੁੰਦੀ ਹੈ ਕਿ) ਖੰਭ ਲਗਾ ਕੇ (ਤੈਨੂੰ) ਜਾ ਮਿਲੀਏ।੧।ਰਹਾਉ। (ਪ੍ਰਭੂ ਨੂੰ) ਖੋਜਦਿਆਂ ਖੋਜਦਿਆਂ (ਅਸੀਂ) ਰਸਤਾ ਲਭ ਲਿਆ ਹੈ, (ਇਸ ਲਈ) ਸਾਧੂ/ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ। ਹੇ ਮੇਰੇ ਸੁਆਮੀ! ਮਿਹਰ (*ਅਨੁਗ੍ਰਹੁ*) ਕਰ, (ਤਾਂ ਜੋ) ਨਾਮ ਰੂਪ ਮਹਾਂ ਰਸ ਪੀ ਸਕਾਂ।੧। ਹੇ ਪ੍ਰਭੂ! 'ਬਚਾ ਲਵੋ', ਬਚਾ ਲਵੋ ਕਹਿੰਦੇ ਹੋਏ (ਤੇਰੀ) ਸ਼ਰਣ ਵਿਚ ਆਏ ਹਾਂ; ਸੜਦੇ ਹੋਇਆਂ ਉਤੇ ਕ੍ਰਿਪਾ ਕਰੋ। ਨਾਨਕ (ਦਾ ਕਥਨ ਹੈ ਕਿ) ਆਪਣੇ ਦਾਸ ਦਾ ਹੱਥ ਪਕੜ ਲਵੋ ਅਤੇ ਆਪਣਾ ਬਣਾ ਲਵੋ।੨।੧੩।੧੭।

**ਮਲਾਰ ਮਹਲਾ ੫**

ਭਗਤ/ਭਗਤੀ ਨੂੰ ਪਿਆਰ ਕਰਨਾ ਪ੍ਰਭੂ ਦਾ ਪਰੰਪਰਾਗਤ ਸੁਭਾ (*ਬਿਰਦਾਇਓ*) ਹੈ। (ਉਸ ਨੇ) ਨਿੰਦਕਾਂ ਨੂੰ ਮਾਰ ਕੇ ਚਰਣਾਂ ਹੇਠਾਂ ਦਬ ਦਿੱਤਾ ਹੈ ਅਤੇ (ਸਰਬਤ੍ਰ) ਆਪਣਾ ਜਸ ਵਰਤਾ ਦਿੱਤਾ ਹੈ।੧।ਰਹਾਉ। (ਪਰਮਾਤਮਾ ਨੇ ਆਪਣੇ ਸੇਵਕਾਂ ਦਾ) ਸਾਰੇ ਜਗਤ ਵਿਚ ਜੈ ਜੈ ਕਾਰ ਕੀਤਾ ਹੈ ਅਤੇ (ਉਨ੍ਹਾਂ ਪ੍ਰਤਿ) ਲੋਕਾਂ ਦੇ ਹਿਰਦੇ ਵਿਚ ਦਇਆ (ਦੀ ਭਾਵਨਾ) ਭਰ ਦਿੱਤੀ ਹੈ। ਆਪਣੇ ਦਾਸਾਂ ਨੂੰ ਗਲ

ਅੰਗੀਕਾਰੁ ਕੀਓ ਮੇਰੇ ਸੁਆਮੀ ਭ੍ਰਮੁ ਭਉ ਮੇਟਿ ਸੁਖਾਇਓ ॥
ਮਹਾ ਅਨੰਦ ਕਰਹੁ ਦਾਸ ਹਰਿ ਕੇ ਨਾਨਕ ਬਿਸ੍ਵਾਸੁ ਮਨਿ ਆਇਓ ॥੨॥੧੪॥੧੮॥

ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਗੁਰਮੁਖਿ ਦੀਸੈ ਬ੍ਰਹਮ ਪਸਾਰੁ ॥ ਗੁਰਮੁਖਿ ਤ੍ਰੈ ਗੁਣੀਆਂ ਬਿਸਥਾਰੁ ॥
ਗੁਰਮੁਖਿ ਨਾਦ ਬੇਦ ਬੀਚਾਰੁ ॥ ਬਿਨੁ ਗੁਰ ਪੂਰੇ ਘੋਰ ਅੰਧਾਰੁ ॥੧॥
ਮੇਰੇ ਮਨ ਗੁਰੁ ਗੁਰੁ ਕਰਤ ਸਦਾ ਸੁਖੁ ਪਾਈਐ ॥
ਗੁਰ ਉਪਦੇਸਿ ਹਰਿ ਹਿਰਦੈ ਵਸਿਓ ਸਾਸਿ ਗਿਰਾਸਿ ਅਪਣਾ ਖਸਮੁ ਧਿਆਈਐ ॥੧॥ਰਹਾਉ॥
ਗੁਰ ਕੇ ਚਰਣ ਵਿਟਹੁ ਬਲਿ ਜਾਉ ॥ ਗੁਰ ਕੇ ਗੁਣ ਅਨਦਿਨੁ ਨਿਤ ਗਾਉ ॥
ਗੁਰ ਕੀ ਧੂੜਿ ਕਰਉ ਇਸਨਾਨੁ ॥ ਸਾਚੀ ਦਰਗਹ ਪਾਈਐ ਮਾਨੁ ॥੨॥
ਗੁਰੁ ਬੋਹਿਥੁ ਭਵਜਲ ਤਾਰਣਹਾਰੁ ॥ ਗੁਰਿ ਭੇਟਿਐ ਨ ਹੋਇ ਜੋਨਿ ਅਉਤਾਰੁ ॥
ਗੁਰ ਕੀ ਸੇਵਾ ਸੋ ਜਨੁ ਪਾਏ ॥ ਜਾ ਕਉ ਕਰਮਿ ਲਿਖਿਆ ਧੁਰਿ ਆਏ ॥੩॥
ਗੁਰੁ ਮੇਰੀ ਜੀਵਨਿ ਗੁਰੁ ਆਧਾਰੁ ॥ ਗੁਰੁ ਮੇਰੀ ਵਰਤਣਿ ਗੁਰੁ ਪਰਵਾਰੁ ॥
ਗੁਰੁ ਮੇਰਾ ਖਸਮੁ ਸਤਿਗੁਰ ਸਰਣਾਈ ॥
ਨਾਨਕ ਗੁਰੁ ਪਾਰਬ੍ਰਹਮੁ ਜਾ ਕੀ ਕੀਮ ਨ ਪਾਈ ॥੪॥੧॥੧੯॥

ਮਲਾਰ ਮਹਲਾ ੫ ॥
ਗੁਰ ਕੇ ਚਰਨ ਹਿਰਦੈ ਵਸਾਏ ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਏ ॥
ਅਪਨੇ ਸੇਵਕ ਕਉ ਲਏ ਪ੍ਰਭੁ ਲਾਇ ॥ ਤਾ ਕੀ ਕੀਮਤਿ ਕਹੀ ਨ ਜਾਇ ॥੧॥
ਕਰਿ ਕਿਰਪਾ ਪੂਰਨ ਸੁਖਦਾਤੇ ॥
ਤੁਮ੍ਹਰੀ ਕ੍ਰਿਪਾ ਤੇ ਤੂੰ ਚਿਤਿ ਆਵਹਿ ਆਠ ਪਹਰ ਤੇਰੈ ਰੰਗਿ ਰਾਤੇ ॥੧॥ ਰਹਾਉ ॥
ਗਾਵਣੁ ਸੁਨਣੁ ਸਭੁ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਾਚਿ ਸਮਾਣਾ ॥
ਜਪਿ ਜਪਿ ਜੀਵਹਿ ਤੇਰਾ ਨਾਂਉ ॥ ਤੁਝ ਬਿਨੁ ਦੂਜਾ ਨਾਹੀ ਥਾਉ ॥੨॥
ਦੁਖ ਸੁਖ ਕਰਤੇ ਹੁਕਮੁ ਰਜਾਇ ॥ ਭਾਣੈ ਬਖਸ ਭਾਣੈ ਦੇਇ ਸਜਾਇ ॥
ਦੁਹਾਂ ਸਿਰਿਆਂ ਕਾ ਕਰਤਾ ਆਪਿ ॥ ਕੁਰਬਾਣੁ ਜਾਂਈ ਤੇਰੇ ਪਰਤਾਪ ॥੩॥
ਤੇਰੀ ਕੀਮਤਿ ਤੂਹੈ ਜਾਣਹਿ ॥ ਤੂ ਆਪੇ ਬੂਝਹਿ ਸੁਣਿ ਆਪਿ ਵਖਾਣਹਿ ॥
ਸੇਈ ਭਗਤ ਜੋ ਤੁਧੁ ਭਾਣੇ ॥ ਨਾਨਕ ਤਿਨ ਕੈ ਸਦ ਕੁਰਬਾਣੇ ॥੪॥੨॥੨੦॥

ਮਲਾਰ ਮਹਲਾ ੫ ॥
ਪਰਮੇਸਰੁ ਹੋਆ ਦਇਆਲੁ ॥ ਮੇਘੁ ਵਰਸੈ ਅੰਮ੍ਰਿਤ ਧਾਰ ॥
ਸਗਲੇ ਜੀਅ ਜੰਤ ਤ੍ਰਿਪਤਾਸੇ ॥ ਕਾਰਜ ਆਏ ਪੂਰੇ ਰਾਸੇ ॥੧॥
ਸਦਾ ਸਦਾ ਮਨ ਨਾਮੁ ਸਮ੍ਹਾਲਿ ॥
ਗੁਰ ਪੂਰੇ ਕੀ ਸੇਵਾ ਪਾਇਆ ਐਥੈ ਓਥੈ ਨਿਬਹੈ ਨਾਲਿ ॥੧॥ ਰਹਾਉ ॥

ਨਾਲ ਲਗਾ ਕੇ ਰਖਿਆ ਹੈ ਅਤੇ ਤੱਤੀ ਹਵਾ ਤਕ ਨਹੀਂ ਲਗਣ ਦਿੱਤੀ।੧। ਮੇਰੇ ਸੁਆਮੀ ਨੇ (ਦਾਸਾਂ ਨੂੰ) ਪ੍ਰਵਾਨ ਕਰ ਲਿਆ ਹੈ ਅਤੇ ਭਰਮ ਤੇ ਭੈ ਨੂੰ ਮਿਟਾ ਕੇ ਸੁਖ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਲਈ) ਮਨ ਵਿਚ ਸ਼ਰਧਾ ਪੈਦਾ ਹੋ ਗਈ ਹੈ। ਹੇ ਹਰਿ ਦੇ ਦਾਸੋ! (ਤੁਸੀਂ) ਆਨੰਦ ਮਾਣੋ।੨।੧੪।੧੮।

**ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੨**

ਗੁਰੂ ਦੁਆਰਾ (ਸਾਰਾ ਜਗਤ) ਬ੍ਰਹਮ ਦਾ ਹੀ ਖਿਲਾਰਾ ਦਿਸਦਾ ਹੈ। ਗੁਰੂ ਦੁਆਰਾ (ਸਾਰਾ ਜਗਤ ਮਾਇਆ ਦੇ) ਤਿੰਨ ਗੁਣਾਂ ਦਾ ਵਿਸਤਾਰ (ਪ੍ਰਤੀਤ ਹੁੰਦਾ) ਹੈ। ਗੁਰੂ ਦੁਆਰਾ (ਜੋਗੀਆਂ ਦੇ) ਨਾਦ ਅਤੇ ਵੇਦ ਦਾ ਵਿਚਾਰ (ਪਤਾ ਚਲਦਾ ਹੈ)। ਪੂਰੇ ਗੁਰੂ ਤੋਂ ਬਿਨਾ (ਸੰਸਾਰ ਵਿਚ) ਘੁਪ ਹਨੇਰਾ (ਹੀ ਪਸਰਿਆ ਹੋਇਆ) ਹੈ।੧। ਹੇ ਮੇਰੇ ਮਨ! ਗੁਰੂ ਗੁਰੂ ਜਪਣ ਨਾਲ ਸਦਾ ਸੁਖ ਪਾਈਦਾ ਹੈ। ਗੁਰੂ ਦੇ ਉਪਦੇਸ਼ ਦੁਆਰਾ ਪ੍ਰਭੂ ਹਿਰਦੇ ਵਿਚ ਵਸਿਆ ਹੈ, (ਇਸ ਕਰਕੇ) ਆਪਣੇ ਸੁਆਮੀ ਨੂੰ (ਹਰ) ਸੁਆਸ ਗਿਰਾਸ ਨਾਲ ਸਿਮਰਨਾ ਚਾਹੀਦਾ ਹੈ।੧।ਰਹਾਉ। (ਮੈਂ) ਗੁਰੂ ਦੇ ਚਰਣਾਂ ਤੋਂ ਬਲਿਹਾਰ ਜਾਂਦਾ ਹਾਂ ਅਤੇ ਹਰ ਰੋਜ਼ ਨਿਤ ਗੁਰੂ ਦੇ ਗੁਣਾਂ ਦਾ ਗਾਇਨ ਕਰਦਾ ਹਾਂ। (ਮੈਂ) ਗੁਰੂ ਦੀ (ਚਰਣ-) ਧੂੜ ਵਿਚ ਇਸ਼ਨਾਨ ਕਰਦਾ ਹਾਂ। (ਗੁਰੂ ਦੀ ਕ੍ਰਿਪਾ ਨਾਲ) ਸੱਚੀ ਦਰਗਾਹ ਵਿਚ ਮਾਣ ਪਾਈਦਾ ਹੈ।੨। ਗੁਰੂ ਭਵ-ਸਾਗਰ ਤੋਂ ਤਾਰਨ ਵਾਲਾ ਜਹਾਜ਼ ਹੈ। ਗੁਰੂ ਦੇ ਮਿਲ ਪੈਣ ਨਾਲ ਜੂਨਾਂ ਵਿਚ ਜਨਮ ਨਹੀਂ ਹੁੰਦਾ। ਗੁਰੂ ਦੀ ਸੇਵਾ ਉਹ ਸੇਵਕ ਪ੍ਰਾਪਤ ਕਰਦਾ ਹੈ, ਜਿਸ ਦੇ ਕਰਮਾਂ ਵਿਚ ਧੁਰੋਂ ਲਿਖਿਆ ਆਉਂਦਾ ਹੈ।੩। ਗੁਰੂ ਮੇਰਾ ਜੀਵਨ ਹੈ ਅਤੇ ਗੁਰੂ ਹੀ (ਮੇਰੇ ਜੀਵਨ ਦਾ) ਆਧਾਰ ਹੈ। ਗੁਰੂ ਮੇਰੀ ਵਰਤਣੀ ਹੈ ਅਤੇ ਗੁਰੂ ਹੀ (ਮੇਰਾ) ਪਰਿਵਾਰ ਹੈ। ਗੁਰੂ ਮੇਰਾ ਸੁਆਮੀ ਹੈ, (ਮੈਂ) ਸਤਿਗੁਰੂ ਦੀ ਸ਼ਰਣ ਵਿਚ (ਰਹਿੰਦਾ) ਹਾਂ। ਨਾਨਕ (ਦਾ ਕਥਨ ਹੈ ਕਿ) ਗੁਰੂ ਪਾਰਬ੍ਰਹਮ-ਸਰੂਪ ਹੈ, ਜਿਸ ਦੀ ਕੀਮਤ ਪਾਈ ਨਹੀਂ ਜਾ ਸਕਦੀ।੪।੧।੧੯।

**ਮਲਾਰ ਮਹਲਾ ੫**

(ਸੇਵਕਾਂ ਨੇ) ਗੁਰੂ ਦੇ ਚਰਣ ਹਿਰਦੇ ਵਿਚ ਵਸਾਏ ਹੋਏ ਹਨ। ਪ੍ਰਭੂ ਨੇ ਕ੍ਰਿਪਾ ਕਰਕੇ ਆਪ ਹੀ (ਗੁਰੂ ਨਾਲ ਉਹ) ਮਿਲਾਏ ਹਨ। ਆਪਣੇ ਸੇਵਕ ਨੂੰ ਪ੍ਰਭੂ (ਆਪ ਹੀ ਸੇਵਾ ਵਿਚ) ਲਗਾ ਲੈਂਦਾ ਹੈ। ਉਸ (ਸੇਵਕ) ਦੀ ਕੀਮਤ (ਕਿਸੇ ਤੋਂ) ਕਹੀ ਨਹੀਂ ਜਾ ਸਕਦੀ।੧। ਹੇ ਪੂਰਣ ਸੁਖ ਪ੍ਰਦਾਨ ਕਰਨ ਵਾਲੇ (ਪ੍ਰਭੂ)! ਕ੍ਰਿਪਾ ਕਰ। ਤੇਰੀ ਕ੍ਰਿਪਾ ਨਾਲ ਹੀ ਤੂੰ ਚਿਤ ਵਿਚ ਆਉਂਦਾ ਹੈਂ, (ਜਿਨ੍ਹਾਂ ਉਤੇ ਤੇਰੀ ਕ੍ਰਿਪਾ ਹੁੰਦੀ ਹੈ, ਉਹ) ਅੱਠੇ ਪਹਿਰ ਤੇਰੇ (ਪ੍ਰੇਮ-) ਰੰਗ ਵਿਚ ਰੰਗੇ ਰਹਿੰਦੇ ਹਨ।੧।ਰਹਾਉ। (ਤੇਰਾ ਜਸ) ਗਾਉਣਾ ਅਤੇ ਸੁਣਨ, ਸਭ ਤੇਰੇ ਭਾਣੇ ਵਿਚ ਹੈ। (ਜੋ) ਹੁਕਮ ਸਮਝਦਾ ਹੈ, ਉਹ ਸੱਚੇ (ਪ੍ਰਭੂ) ਵਿਚ ਸਮਾ ਜਾਂਦਾ ਹੈ। (ਉਹ) ਤੇਰਾ ਨਾਮ ਜਪ ਜਪ ਕੇ ਜੀਉਂਦਾ ਹੈ। ਤੇਰੇ ਬਿਨਾ (ਉਸ ਦਾ ਕੋਈ) ਹੋਰ ਠਿਕਾਣਾ ਨਹੀਂ ਹੈ।੨। ਹੇ ਕਰਤਾਰ! ਦੁਖ ਸੁਖ ਤੇਰੇ ਹੁਕਮ ਅਤੇ ਰਜ਼ਾ ਵਿਚ ਹਨ। (ਤੂੰ) ਭਾਣੇ ਵਿਚ ਬਖ਼ਸ਼ਦਾ ਹੈਂ ਅਤੇ ਭਾਣੇ ਵਿਚ ਹੀ ਸਜ਼ਾ ਦਿੰਦਾ ਹੈਂ। ਦੋਹਾਂ ਪਾਸਿਆਂ (ਅਰਥਾਤ ਲੋਕ ਪਰਲੋਕ) ਦਾ (ਤੂੰ) ਆਪ ਹੀ ਕਰਤਾ ਹੈਂ। (ਮੈਂ) ਤੇਰੇ ਪ੍ਰਤਾਪ ਤੋਂ ਕੁਰਬਾਨ ਜਾਂਦਾ ਹਾਂ।੩। ਤੇਰੀ ਕੀਮਤ ਤੂੰ (ਆਪ ਹੀ) ਜਾਣਦਾ ਹੈਂ। ਤੂੰ ਆਪ ਹੀ ਸਮਝਦਾ ਹੈਂ, ਆਪ ਹੀ ਸੁਣ ਕੇ ਬਖਾਨ ਕਰਦਾ ਹੈਂ। ਉਹੀ (ਤੇਰੇ) ਭਗਤ ਹਨ ਜੋ ਤੈਨੂੰ ਚੰਗੇ ਲਗਦੇ ਹਨ। ਨਾਨਕ ਉਨ੍ਹਾਂ (ਭਗਤਾਂ) ਤੋਂ ਸਦਾ ਕੁਰਬਾਨ ਜਾਂਦਾ ਹੈ।੪।੨।੨੦।

**ਮਲਾਰ ਮਹਲਾ ੫**

ਪ੍ਰਭੂ ਦਿਆਲ ਹੋਇਆ ਹੈ ਅਤੇ (ਗੁਰੂ ਦੇ ਉਪਦੇਸ਼ ਰੂਪ) ਬਦਲ (ਤੋਂ ਨਾਮ ਰੂਪ) ਅੰਮ੍ਰਿਤ-ਧਾਰਾ ਵਰ੍ਹ ਰਹੀ ਹੈ। ਸਾਰੇ ਜੀਵ-ਜੰਤ ਤ੍ਰਿਪਤ ਹੋ ਗਏ ਹਨ ਅਤੇ ਸਾਰਿਆਂ ਦੇ ਕਾਰਜ ਪੂਰੇ ਹੋ ਗਏ ਹਨ।੧। ਹੇ ਮਨ! (ਤੂੰ) ਸਦਾ ਸਦਾ ਨਾਮ ਚੇਤੇ ਕਰਦਾ ਰਹਿ। ਪੂਰੇ ਗੁਰੂ ਦੀ ਸੇਵਾ ਰਾਹੀਂ (ਨਾਮ) ਪਾਈਦਾ ਹੈ, (ਜੋ) ਲੋਕ ਪਰਲੋਕ ਵਿਚ ਨਾਲ ਨਿਭਦਾ ਹੈ।੧।ਰਹਾਉ। ਭੈ ਨੂੰ ਦੂਰ ਕਰਨ

ਦੁਖੁ ਭੰਨਾ ਭੈ ਭੰਜਨਹਾਰ ॥ ਆਪਣਿਆ ਜੀਆ ਕੀ ਕੀਤੀ ਸਾਰ ॥
ਰਾਖਨਹਾਰ ਸਦਾ ਮਿਹਰਵਾਨ ॥ ਸਦਾ ਸਦਾ ਜਾਈਐ ਕੁਰਬਾਨ ॥੨॥
ਕਾਲੁ ਗਵਾਇਆ ਕਰਤੈ ਆਪਿ ॥ ਸਦਾ ਸਦਾ ਮਨ ਤਿਸ ਨੋ ਜਾਪਿ ॥
ਦ੍ਰਿਸਟਿ ਧਾਰਿ ਰਾਖੇ ਸਭਿ ਜੰਤ ॥ ਗੁਣ ਗਾਵਹੁ ਨਿਤ ਨਿਤ ਭਗਵੰਤ ॥੩॥
ਏਕੋ ਕਰਤਾ ਆਪੇ ਆਪ ॥ ਹਰਿ ਕੇ ਭਗਤ ਜਾਣਹਿ ਪਰਤਾਪ ॥
ਨਾਵੈ ਕੀ ਪੈਜ ਰਖਦਾ ਆਇਆ ॥ ਨਾਨਕੁ ਬੋਲੈ ਤਿਸ ਕਾ ਬੋਲਾਇਆ ॥੪॥੩॥੨੧॥

ਮਲਾਰ ਮਹਲਾ ੫ ॥
ਗੁਰ ਸਰਣਾਈ ਸਗਲ ਨਿਧਾਨ ॥ ਸਾਚੀ ਦਰਗਹਿ ਪਾਈਐ ਮਾਨੁ ॥
ਭ੍ਰਮੁ ਭਉ ਦੂਖੁ ਦਰਦੁ ਸਭੁ ਜਾਇ ॥ ਸਾਧਸੰਗਿ ਸਦ ਹਰਿ ਗੁਣ ਗਾਇ ॥੧॥
ਮਨ ਮੇਰੇ ਗੁਰੁ ਪੂਰਾ ਸਾਲਾਹਿ ॥
ਨਾਮੁ ਨਿਧਾਨੁ ਜਪਹੁ ਦਿਨੁ ਰਾਤੀ ਮਨ ਚਿੰਦੇ ਫਲ ਪਾਇ ॥੧॥ ਰਹਾਉ ॥
ਸਤਿਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ ॥
ਜਨਮ ਮਰਣ ਦੂਖ ਤੇ ਰਾਖੈ ॥ ਮਾਇਆ ਬਿਖੁ ਫਿਰਿ ਬਹੁੜਿ ਨ ਚਾਖੈ ॥੨॥
ਗੁਰ ਕੀ ਮਹਿਮਾ ਕਥਨੁ ਨ ਜਾਇ ॥ ਗੁਰੁ ਪਰਮੇਸਰੁ ਸਾਚੈ ਨਾਇ ॥
ਸਚੁ ਸੰਜਮੁ ਕਰਣੀ ਸਭੁ ਸਾਚੀ ॥ ਸੋ ਮਨੁ ਨਿਰਮਲੁ ਜੋ ਗੁਰ ਸੰਗਿ ਰਾਚੀ ॥੩॥
ਗੁਰੁ ਪੂਰਾ ਪਾਈਐ ਵਡ ਭਾਗਿ ॥ ਕਾਮੁ ਕ੍ਰੋਧੁ ਲੋਭੁ ਮਨ ਤੇ ਤਿਆਗਿ ॥
ਕਰਿ ਕਿਰਪਾ ਗੁਰ ਚਰਣ ਨਿਵਾਸਿ ॥ ਨਾਨਕ ਕੀ ਪ੍ਰਭ ਸਚੁ ਅਰਦਾਸਿ ॥੪॥੪॥੨੨॥

ਰਾਗੁ ਮਲਾਰ ਮਹਲਾ ੫ ਪੜਤਾਲ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਗੁਰ ਮਨਾ ਰਿ ਪ੍ਰਿਅ ਦਇਆਰ ਸਿਉ ਰੰਗੁ ਕੀਆ ॥
ਕੀਨੋ ਰੀ ਸਗਲ ਸੀਗਾਰ ॥ ਤਜਿਓ ਰੀ ਸਗਲ ਬਿਕਾਰ ॥
ਧਾਵਤੋ ਅਸਥਿਰੁ ਥੀਆ ॥੧॥ ਰਹਾਉ ॥
ਐਸੇ ਰੇ ਮਨ ਪਾਇ ਕੈ ਆਪੁ ਗਵਾਇ ਕੈ ਕਰਿ ਸਾਧਨ ਸਿਉ ਸੰਗੁ ॥
ਬਾਜੇ ਬਜਹਿ ਮ੍ਰਿਦੰਗ ਅਨਾਹਦ ਕੋਕਿਲ ਰੀ ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ ॥੧॥
ਐਸੀ ਤੇਰੇ ਦਰਸਨ ਕੀ ਸੋਭ ਅਤਿ ਅਪਾਰ ਪ੍ਰਿਅ ਅਮੋਘ ਤੈਸੇ ਹੀ ਸੰਗਿ ਸੰਤ ਬਨੇ॥
ਭਵ ਉਤਾਰ ਨਾਮ ਭਨੇ ॥ ਰਮ ਰਾਮ ਰਾਮ ਮਾਲ ॥
ਮਨਿ ਫੇਰਤੇ ਹਰਿ ਸੰਗਿ ਸੰਗੀਆ ॥ ਜਨ ਨਾਨਕ ਪ੍ਰਿਉ ਪ੍ਰੀਤਮੁ ਥੀਆ ॥੨॥੧॥੨੩॥

ਮਲਾਰ ਮਹਲਾ ੫ ॥
ਮਨੁ ਘਨੈ ਭ੍ਰਮੈ ਬਨੈ ॥ ਉਮਕਿ ਤਰਸਿ ਚਾਲੈ ॥
ਪ੍ਰਭ ਮਿਲਬੇ ਕੀ ਚਾਹ ॥੧॥ ਰਹਾਉ ॥
ਤ੍ਰੈ ਗੁਨ ਮਾਈ ਮੋਹਿ ਆਈ ਕਹੰਉ ਬੇਦਨ ਕਾਹਿ ॥੧॥

ਵਾਲੇ (ਪ੍ਰਭੂ ਨੇ ਮੇਰਾ) ਦੁਖ ਦੂਰ ਕਰ ਦਿੱਤਾ ਹੈ। ਆਪਣੇ ਜੀਵਾਂ ਦੀ (ਉਸ ਨੇ) ਸਾਂਭ ਸੰਭਾਲ ਕੀਤੀ ਹੈ। (ਉਹ) ਰਖਣ ਵਾਲਾ (ਪ੍ਰਭੂ) ਸਦਾ ਮਿਹਰਬਾਨ ਹੈ। (ਉਸ ਤੋਂ) ਸਦਾ ਸਦਾ ਕੁਰਬਾਨ ਜਾਣਾ ਚਾਹੀਦਾ ਹੈ।੨। ਪ੍ਰਭੂ ਨੇ ਆਪ ਹੀ ਮੌਤ (ਦਾ ਡਰ) ਦੂਰ ਕਰ ਦਿੱਤਾ ਹੈ। ਹੇ ਮਨ! ਸਦਾ ਸਦਾ ਉਸ ਨੂੰ ਜਪ। (ਉਸ ਨੇ ਕ੍ਰਿਪਾ) ਦ੍ਰਿਸ਼ਟੀ ਕਰ ਕੇ ਸਾਰੇ ਜੀਵਾਂ ਨੂੰ ਬਚਾ ਕੇ ਰਖਿਆ ਹੈ। (ਇਸ ਲਈ) ਹਰ ਰੋਜ਼ ਨਿਤ ਭਗਵਾਨ ਦੇ ਗੁਣਾਂ ਨੂੰ ਗਾਇਆ ਕਰੋ।੩। ਇਕੋ ਕਰਤਾ ਪੁਰਖ ਆਪ ਹੀ ਆਪ ਹੈ। ਹਰਿ ਦੇ ਭਗਤ ਹੀ (ਉਸ ਦਾ) ਪ੍ਰਤਾਪ ਜਾਣਦੇ ਹਨ। (ਉਹ ਆਪਣੇ) ਨਾਮ ਦੀ ਮਰਯਾਦਾ ਨੂੰ ਰਖਦਾ ਆਇਆ ਹੈ। ਨਾਨਕ (ਦਾ ਕਥਨ ਹੈ ਕਿ ਹਰ ਜੀਵ) ਉਸ ਦਾ ਬੁਲਾਇਆ ਹੋਇਆ ਹੀ ਬੋਲਦਾ ਹੈ।੪।੩।੨੧।

**ਮਲਾਰ ਮਹਲਾ ੫**

ਗੁਰੂ ਦੀ ਸ਼ਰਣ (ਵਿਚ ਪਿਆਂ) ਸਾਰੇ ਖ਼ਜ਼ਾਨੇ (ਪ੍ਰਾਪਤ ਹੋ ਜਾਂਦੇ ਹਨ) ਅਤੇ ਸੱਚੀ ਦਰਗਾਹ ਵਿਚ ਪ੍ਰਤਿਸ਼ਠਾ ਪਾਈਦੀ ਹੈ। ਸਾਧ ਸੰਗ ਵਿਚ ਸਦਾ ਹਰਿ ਦੇ ਗੁਣ ਗਾਉਣ ਨਾਲ ਭਰਮ, ਭੈ, ਦੁਖ, ਦਰਦ ਸਭ ਖ਼ਤਮ ਹੋ ਜਾਂਦੇ ਹਨ।੧। ਹੇ ਮੇਰੇ ਮਨ! ਪੂਰੇ ਗੁਰੂ ਦੀ ਸਰਾਹਨਾ ਕਰ। ਨਾਮ ਰੂਪ ਖ਼ਜ਼ਾਨੇ ਨੂੰ ਦਿਨ ਰਾਤ ਜਪਦਾ ਰਹਿ, (ਫਲਸਰੂਪ) ਮਨ ਇੱਛੇ ਫਲ ਪ੍ਰਾਪਤ ਕਰ ਲੈ।੧।ਰਹਾਉ। ਸਤਿਗੁਰੂ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ। ਉਹ ਗੁਰੂ ਪਾਰਬ੍ਰਹਮ ਪਰਮੇਸ਼ਵਰ ਰੂਪ ਹੈ। ਉਹ ਜਨਮ ਮਰਨ (ਤੋਂ ਪ੍ਰਾਪਤ ਹੋਣ ਵਾਲੇ) ਦੁਖਾਂ ਤੋਂ ਬਚਾਉਂਦਾ ਹੈ। ਮਾਇਆ ਰੂਪ ਵਿਸ਼ (ਮਨੁੱਖ) ਫਿਰ ਚਖਦਾ ਨਹੀਂ ਹੈ।੨। ਗੁਰੂ ਦੀ ਮਹਿਮਾ ਦਾ ਕਥਨ ਨਹੀਂ ਕੀਤਾ ਜਾ ਸਕਦਾ। ਗੁਰੂ ਪ੍ਰਭੂ ਰੂਪ ਹੈ, (ਗੁਰੂ) ਸੱਚੇ ਨਾਮ (ਵਿਚ ਲੀਨ ਰਹਿੰਦਾ ਹੈ)। (ਗੁਰੂ ਦਾ) ਸੰਜਮ ਸੱਚਾ ਹੈ, (ਉਸ ਦੀ) ਸਾਰੀ ਕਰਣੀ ਸੱਚੀ ਹੈ। ਉਹ ਮਨ ਪਵਿਤਰ ਹੈ ਜੋ ਗੁਰੂ ਦੇ ਸੰਗ ਵਿਚ ਮਗਨ ਰਹਿੰਦਾ ਹੈ।੩। ਵੱਡੇ ਭਾਗ ਕਰਕੇ ਹੀ ਪੂਰਾ ਗੁਰੂ ਪਾਈਦਾ ਹੈ। (ਜੋ ਵਿਅਕਤੀ ਗੁਰੂ ਪਾ ਲੈਂਦਾ ਹੈ, ਉਹ) ਕਾਮ, ਕ੍ਰੋਧ, ਲੋਭ ਨੂੰ ਮਨ ਤੋਂ ਤਿਆਗ ਦਿੰਦਾ ਹੈ। ਹੇ ਪ੍ਰਭੂ! ਨਾਨਕ ਦੀ ਸੱਚੀ ਬੇਨਤੀ ਹੈ ਕਿ ਕ੍ਰਿਪਾ ਪੂਰਵਕ ਗੁਰੂ ਦੇ ਚਰਣ ਵਿਚ ਨਿਵਾਸ (ਬਖ਼ਸ਼ ਦੇ)।੪।੪।੨੨।

**ਰਾਗੁ ਮਲਾਰ ਮਹਲਾ ੫ ਪੜਤਾਲ ਘਰੁ ੩**

ਹੇ ਸਖੀ! (ਜਿਸ ਜੀਵ-ਇਸਤਰੀ ਨੇ) ਗੁਰੂ ਨੂੰ ਮੰਨਾ ਕੇ ਦਇਆਲੂ (ਪ੍ਰਭੂ-) ਪ੍ਰੀਤਮ ਨਾਲ ਸੰਯੋਗ ਸੁਖ ਮਾਣਿਆ ਹੈ, (ਉਸ ਨੇ ਸਮਝੋ) ਸਾਰੇ ਸ਼ਿੰਗਾਰ ਕਰ ਲਏ ਹਨ ਅਤੇ ਸਾਰੇ ਵਿਕਾਰ ਛਡ ਦਿੱਤੇ ਹਨ। (ਉਸ ਦਾ) ਦੌੜਨ ਵਾਲਾ (ਮਨ) ਸਥਿਰ ਹੋ ਗਿਆ ਹੈ।੧।ਰਹਾਉ। ਹੇ ਮਨ! ਅਜਿਹਾ ਅਵਸਰ ਪਾ ਕੇ ਅਤੇ ਆਪਾ-ਭਾਵ ਗਵਾ ਕੇ, ਸਾਧਾਂ ਨਾਲ ਸੰਗ ਕਰ। (ਉਸ ਸੰਗ ਵਿਚ) ਮ੍ਰਿਦੰਗ ਆਦਿ ਵਾਜੇ ਅਨਾਹਤ (ਸ਼ਬਦ ਕਰਦੇ ਹੋਏ) ਵਜਦੇ ਹਨ। ਹੇ (ਸਖੀ!) (ਜੀਭ) ਕੋਇਲ ਵਾਂਗ ਰਾਮ-ਨਾਮ ਦੇ ਅਤਿ ਸੁੰਦਰ (*ਸੁਹੀਆ*) ਅਤੇ ਮਿਠੇ ਬੋਲ ਬੋਲਦੀ ਹੈ।੧। ਹੇ ਅਤਿ-ਅਪਾਰ ਪਿਆਰੇ (ਪ੍ਰਭੂ!) ਤੇਰੇ ਦਰਸ਼ਨ ਦੀ ਸ਼ੋਭਾ ਅਜਿਹੀ ਅਚੂਕ (*ਅਮੋਘ*) ਹੈ, ਉਸੇ ਤਰ੍ਹਾਂ ਸੰਤਾਂ ਦਾ ਸੰਗ ਵੀ (ਬੜਾ ਸ਼ੋਭਾਸ਼ਾਲੀ) ਬਣਦਾ ਹੈ। (ਜੋ ਸਾਧਕ) ਭਵ-ਸਾਗਰ ਤੋਂ ਪਾਰ ਉਤਾਰਨ ਵਾਲੇ ਨਾਮ ਨੂੰ ਜਪਦੇ ਹਨ, (ਉਨ੍ਹਾਂ ਪਾਸ) ਰਾਮ-ਨਾਮ ਜਪਣ ਦੀ (ਮਾਨੋ) ਮਾਲਾ ਹੈ। (ਜੋ) ਸਤਿਸੰਗੀਆਂ ਨਾਲ ਮਿਲ ਕੇ ਮਨ ਵਿਚ ਹਰਿ-(ਨਾਮ) ਦੀ ਮਾਲਾ ਫੇਰਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਪ੍ਰਭੂ ਉਨ੍ਹਾਂ ਦਾ) ਪਿਆਰਾ ਪ੍ਰੀਤਮ ਬਣ ਜਾਂਦਾ ਹੈ।੨।੧।੨੩।

**ਮਲਾਰ ਮਹਲਾ ੫**

(ਮਨੁੱਖ ਦਾ) ਮਨ (ਸੰਸਾਰ ਰੂਪ) ਸੰਘਣੇ ਬਨ ਵਿਚ ਭਟਕ ਰਿਹਾ ਹੈ। (ਜਦੋਂ ਮਨ ਵਿਚ) ਪ੍ਰਭੂ ਨੂੰ ਮਿਲਣ ਦੀ ਚਾਹ (ਪੈਦਾ ਹੁੰਦੀ ਹੈ ਤਦੋਂ ਹੀ ਉਹ) ਉਤਸਾਹ ਅਤੇ ਤਰਸੇਵੇਂ ਨਾਲ (ਸਤਿਸੰਗਤ ਦੇ ਮਾਰਗ ਉਪਰ) ਚਲਦਾ ਹੈ।੧।ਰਹਾਉ। ਤ੍ਰੈਗੁਣਾਤਮਕ ਮਾਇਆ (ਮੈਨੂੰ) ਮੋਹਣ ਆਈ ਹੈ, (ਮੈਂ) ਕਿਸ

ਆਨ ਉਪਾਵ ਸਗਰ ਕੀਏ ਨਹਿ ਦੂਖ ਸਾਕਹਿ ਲਾਹਿ ॥
ਭਜੁ ਸਰਨਿ ਸਾਧੂ ਨਾਨਕਾ ਮਿਲੁ ਗੁਨ ਗੋਬਿੰਦਹਿ ਗਾਹਿ ॥੨॥੨॥੨੪॥

ਮਲਾਰ ਮਹਲਾ ੫ ॥
ਪ੍ਰਿਅ ਕੀ ਸੋਭ ਸੁਹਾਵਨੀ ਨੀਕੀ ॥
ਹਾਹਾ ਹੂਹੂ ਗੰਧ੍ਰਬ ਅਪਸਰਾ ਅਨੰਦ ਮੰਗਲ ਰਸ ਗਾਵਨੀ ਨੀਕੀ ॥੧॥ ਰਹਾਉ ॥
ਧੁਨਿਤ ਲਲਿਤ ਗੁਨਗ੍ਯ ਅਨਿਕ ਭਾਂਤਿ ਬਹੁ ਬਿਧਿ ਰੂਪ ਦਿਖਾਵਨੀ ਨੀਕੀ ॥੧॥
ਗਿਰਿ ਤਰ ਥਲ ਜਲ ਭਵਨ ਭਰਪੁਰਿ ਘਟਿ ਘਟਿ ਲਾਲਨ ਛਾਵਨੀ ਨੀਕੀ ॥
ਸਾਧਸੰਗਿ ਰਾਮਈਆ ਰਸੁ ਪਾਇਓ ਨਾਨਕ ਜਾ ਕੈ ਭਾਵਨੀ ਨੀਕੀ ॥੨॥੩॥੨੫॥

ਮਲਾਰ ਮਹਲਾ ੫ ॥
ਗੁਰ ਪ੍ਰੀਤਿ ਪਿਆਰੇ ਚਰਨ ਕਮਲ ਰਿਦ ਅੰਤਰਿ ਧਾਰੇ ॥੧॥ ਰਹਾਉ ॥
ਦਰਸੁ ਸਫਲਿਓ ਦਰਸੁ ਪੇਖਿਓ ਗਏ ਕਿਲਬਿਖ ਗਏ ॥
ਮਨ ਨਿਰਮਲ ਉਜੀਆਰੇ ॥੧॥
ਬਿਸਮ ਬਿਸਮੈ ਬਿਸਮ ਭਈ ॥ ਅਘ ਕੋਟਿ ਹਰਤੇ ਨਾਮ ਲਈ ॥
ਗੁਰ ਚਰਨ ਮਸਤਕੁ ਡਾਰਿ ਪਹੀ ॥ ਪ੍ਰਭ ਏਕ ਤੂੰਹੀ ਏਕ ਤੁਹੀ ॥
ਭਗਤ ਟੇਕ ਤੁਹਾਰੇ ॥ ਜਨ ਨਾਨਕ ਸਰਨਿ ਦੁਆਰੇ ॥੨॥੪॥੨੬॥

ਮਲਾਰ ਮਹਲਾ ੫ ॥
ਬਰਸੁ ਸਰਸੁ ਆਗਿਆ ॥
ਹੋਹਿ ਆਨੰਦ ਸਗਲ ਭਾਗ ॥੧॥ ਰਹਾਉ ॥
ਸੰਤ ਸੰਗੇ ਮਨੁ ਪਰਫੜੈ ਮਿਲਿ ਮੇਘ ਧਰ ਸੁਹਾਗ ॥੧॥
ਘਨਘੋਰ ਪ੍ਰੀਤਿ ਮੋਰ ॥ ਚਿਤੁ ਚਾਤ੍ਰਿਕ ਬੂੰਦ ਓਰ ॥
ਐਸੋ ਹਰਿ ਸੰਗੇ ਮਨ ਮੋਹ ॥ ਤਿਆਗਿ ਮਾਇਆ ਧੋਹ ॥
ਮਿਲਿ ਸੰਤ ਨਾਨਕ ਜਾਗਿਆ ॥੨॥੫॥੨੭॥

ਮਲਾਰ ਮਹਲਾ ੫ ॥
ਗੁਨ ਗੋੁਪਾਲ ਗਾਉ ਨੀਤ ॥ ਰਾਮ ਨਾਮ ਧਾਰਿ ਚੀਤ ॥੧॥ ਰਹਾਉ ॥
ਛੋਡਿ ਮਾਨੁ ਤਜਿ ਗੁਮਾਨੁ ਮਿਲਿ ਸਾਧੂਆ ਕੈ ਸੰਗਿ ॥
ਹਰਿ ਸਿਮਰਿ ਏਕ ਰੰਗਿ ਮਿਟਿ ਜਾਂਹਿ ਦੋਖ ਮੀਤ ॥੧॥
ਪਾਰਬ੍ਰਹਮ ਭਏ ਦਇਆਲ ॥ ਬਿਨਸਿ ਗਏ ਬਿਖੈ ਜੰਜਾਲ ॥
ਸਾਧ ਜਨਾਂ ਕੈ ਚਰਨ ਲਾਗਿ ॥
ਨਾਨਕ ਗਾਵੈ ਗੋਬਿੰਦ ਨੀਤ ॥੨॥੬॥੨੮॥

ਅਗੇ (ਆਪਣੀ) ਪੀੜ ਨੂੰ ਦਸਾਂ।੧। ਹੋਰ ਸਾਰੇ ਉਪਾ (ਮੈਂ) ਕਈ ਕੀਤੇ ਹਨ, (ਪਰ ਕੋਈ ਵੀ ਮੇਰਾ) ਦੁਖ ਦੂਰ ਨਹੀਂ ਕਰ ਸਕਿਆ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਸਾਧੂ/ਗੁਰੂ ਦੀ ਸ਼ਰਣ ਵਿਚ ਭਜ ਕੇ ਪੈ ਜਾ ਅਤੇ ਮਿਲ ਕੇ ਗੋਬਿੰਦ ਦੇ ਗੁਣ ਗਾ।੨।੨।੨੪।

**ਮਲਾਰ ਮਹਲਾ ੫**

ਪਿਆਰੇ (ਪ੍ਰਭੂ) ਦੀ ਸ਼ੋਭਾ ਸੁਹਾਵਣੀ ਅਤੇ ਉਤਮ (*ਨੀਕੀ*) ਹੈ। ਹਾ-ਹਾ ਹੂ-ਹੂ (ਨਾਂ ਦੇ) ਗੰਧਰਬ (ਗਾਇਕ) ਅਤੇ ਅਪਛਰਾਵਾਂ ਆਨੰਦ ਅਤੇ ਖ਼ੁਸ਼ੀਆਂ ਭਰੇ ਰਸ-ਭਿੰਨੇ (ਗੀਤ) ਗਾ ਰਹੀਆਂ ਹਨ।੧।ਰਹਾਉ। ਗੁਣਵਾਨ (*ਗੁਨਗੵ*) (ਗਾਇਕ) ਅਨੇਕ ਤਰ੍ਹਾਂ ਦੀਆਂ ਸੁੰਦਰ ਧੁਨੀਆਂ ਕਢਦੇ ਹਨ ਅਤੇ (ਅਪਛਰਾਵਾਂ) ਬਹੁਤ ਪ੍ਰਕਾਰ ਦੇ ਮਨਮੋਹਕ ਹਾਵ-ਭਾਵ (*ਦਿਖਾਵਨੀ*) ਕਰਦੀਆਂ ਹਨ।੧। (ਪ੍ਰਭੂ) ਪਰਬਤਾਂ, ਬ੍ਰਿਛਾਂ, ਥਲਾਂ, ਜਲ-ਆਸ਼ਿਆਂ ਅਤੇ ਭੁਵਨਾਂ/ਲੋਕਾਂ ਵਿਚ ਵਿਆਪਕ ਹੈ, ਹਰ ਇਕ ਹਿਰਦੇ/ਸ਼ਰੀਰ ਵਿਚ ਪਿਆਰੇ ਦੀ ਸੁੰਦਰ (ਸ਼ੋਭਾ) ਪਸਰੀ ਹੋਈ ਹੈ। ਨਾਨਕ (ਦਾ ਕਥਨ ਹੈ ਕਿ) ਜਿਸ (ਮਨੁੱਖ) ਦੀ ਭਾਵਨਾ/ਸ਼ਰਧਾ ਉਤਮ ਹੈ, (ਉਸ ਨੇ) ਸਾਧ-ਸੰਗ ਵਿਚ ਰਾਮ-(ਨਾਮ) ਦਾ ਰਸ ਪ੍ਰਾਪਤ ਕਰ ਲਿਆ ਹੈ।੨।੩।੨੫।

**ਮਲਾਰ ਮਹਲਾ ੫**

ਪਿਆਰੇ ਗੁਰੂ ਦੀ ਪ੍ਰੀਤ ਕਰਕੇ (ਮੈਂ ਪ੍ਰਭੂ ਦੇ) ਚਰਣ ਕਮਲ ਹਿਰਦੇ ਵਿਚ ਧਾਰਨ ਕੀਤੇ ਹਨ।੧।ਰਹਾਉ। (ਗੁਰੂ ਦਾ) ਦਰਸ਼ਨ ਸਫਲ ਹੋਇਆ ਹੈ (ਕਿਉਂਕਿ ਇਸ ਦੁਆਰਾ ਮੈਂ ਪ੍ਰਭੂ ਦਾ) ਦਰਸ਼ਨ ਵੇਖਿਆ ਹੈ, (ਸਭ) ਪਾਪ (*ਕਿਲਬਿਖ*) ਦੂਰ ਹੋ ਗਏ ਹਨ, ਮਨ ਨਿਰਮਲ ਅਤੇ ਉਜਲਾ ਹੋ ਗਿਆ ਹੈ।੧। (ਪ੍ਰਭੂ ਦਾ) ਨਾਮ ਲੈਣ ਨਾਲ ਕਰੋੜਾਂ ਪਾਪ (*ਅਾਪ*) ਖ਼ਤਮ ਹੋ ਗਏ ਹਨ, (ਸਭ ਪਾਸੇ) ਵਿਸਮਾਦੀ (ਸਥਿਤੀ) ਬਣ ਗਈ ਹੈ। (ਮੈਂ) ਗੁਰੂ ਦੇ ਚਰਣਾਂ ਉਪਰ ਮਸਤਕ ਧਰ ਕੇ ਪੈ ਗਈ ਹਾਂ। ਹੇ ਪ੍ਰਭੂ! (ਇਥੇ ਉਥੇ) ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ। ਭਗਤਾਂ ਨੂੰ ਤੇਰੀ ਟੇਕ ਹੈ। ਦਾਸ ਨਾਨਕ (ਤੇਰੇ) ਦੁਆਰ ਉਪਰ (ਤੇਰੀ) ਸ਼ਰਣ ਵਿਚ ਪਿਆ ਹੈ।੨।੪।੨੬।

**ਮਲਾਰ ਮਹਲਾ ੫**

(ਹੇ ਗੁਰੂ-ਉਪਦੇਸ਼ ਰੂਪ ਬਦਲ! ਪ੍ਰਭੂ ਦੇ) ਹੁਕਮ ਵਿਚ ਰਸ/ਆਨੰਦ ਸਹਿਤ ਵਸ (ਤਾਂ ਜੋ) ਖ਼ੁਸ਼ੀ ਵਰਤ ਜਾਏ ਅਤੇ ਸਾਰੇ ਭਾਗ (ਜਾਗ ਪੈਣ)।੧।ਰਹਾਉ। (ਜਿਵੇਂ) ਬਦਲ (ਦੀ ਬਰਖਾ) ਨਾਲ ਮਿਲ ਕੇ ਧਰਤੀ ਸ਼ੋਭਾਗਸ਼ਾਲੀ (ਹੋ ਜਾਂਦੀ ਹੈ, ਤਿਵੇਂ) ਸੰਤ ਦੇ ਸੰਗ ਨਾਲ (ਸੇਵਕ ਦਾ) ਮਨ ਖਿੜ ਜਾਂਦਾ ਹੈ।੧। (ਜਿਵੇਂ) ਮੋਰ ਦੀ ਪ੍ਰੀਤ ਬਦਲ ਦੀ ਗੜਕ ਨਾਲ ਹੈ, ਪਪੀਹੇ ਦਾ ਚਿਤ (ਸ੍ਵਾਤੀ) ਬੂੰਦ ਵਲ (ਹੁੰਦਾ ਹੈ), ਤਿਵੇਂ (ਸੇਵਕ ਦੇ) ਮਨ ਦਾ ਮੋਹ ਹਰਿ ਨਾਲ ਹੈ ਅਤੇ (ਉਸ ਨੇ) ਮਾਇਆ ਦੀ ਠੱਗੀ ਨੂੰ ਤਿਆਗ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਸੰਤਾਂ ਨਾਲ ਮਿਲ ਕੇ (ਮੈਂ ਵਿਕਾਰਾਂ ਤੋਂ) ਸਚੇਤ ਹੋ ਗਿਆ ਹਾਂ।੨।੫।੨੭।

**ਮਲਾਰ ਮਹਲਾ ੫**

(ਹੇ ਜਿਗਿਆਸੂ!) ਨਿਤ ਗੋਪਾਲ ਦੇ ਗੁਣਾਂ ਦਾ ਗਾਇਨ ਕਰ। ਰਾਮ-ਨਾਮ ਨੂੰ ਚਿਤ ਵਿਚ ਧਾਰਣ ਕਰੀ ਰਖ।੧।ਰਹਾਉ। ਹੇ ਮਿਤਰ! ਸਾਧੂਆਂ ਦੇ ਸੰਗ ਮਿਲ ਕੇ ਮਾਣ ਛਡ ਦੇ, ਹੰਕਾਰ ਤਿਆਗ ਦੇ। ਹਰਿ ਨੂੰ ਇਕਾਗਰ ਪ੍ਰੇਮ ਨਾਲ ਸਿਮਰ। (ਇਸ ਤਰ੍ਹਾਂ ਤੇਰੇ) ਪਾਪ ਖ਼ਤਮ ਹੋ ਜਾਣਗੇ।੧। (ਜਿਸ ਸਾਧਕ ਉਪਰ) ਪਾਰਬ੍ਰਹਮ ਦਿਆਲ ਹੁੰਦੇ ਹਨ, (ਉਸ ਦੇ) ਮਾਇਆਵੀ ਜੰਜਾਲ ਖ਼ਤਮ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਸਾਧਾਂ ਦੇ ਚਰਣਾਂ ਨਾਲ ਜੁੜ ਕੇ ਨਿਤ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਦਾ ਰਹਿੰਦਾ ਹੈ।੨।੬।੨੮।

ਮਲਾਰ ਮਹਲਾ ੫ ॥
ਘਨੁ ਗਰਜਤ ਗੋਬਿੰਦ ਰੂਪ ॥
ਗੁਨ ਗਾਵਤ ਸੁਖ ਚੈਨ ॥੧॥ ਰਹਾਉ ॥
ਹਰਿ ਚਰਨ ਸਰਨ ਤਰਨ ਸਾਗਰ ਧੁਨਿ ਅਨਹਤਾ ਰਸ ਬੈਨ ॥੧॥
ਪਥਿਕ ਪਿਆਸ ਚਿਤ ਸਰੋਵਰ ਆਤਮ ਜਲੁ ਲੈਨ ॥
ਹਰਿ ਦਰਸ ਪ੍ਰੇਮ ਜਨ ਨਾਨਕ ਕਰਿ ਕਿਰਪਾ ਪ੍ਰਭ ਦੈਨ ॥੨॥੭॥੨੯॥

ਮਲਾਰ ਮਹਲਾ ੫ ॥
ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥੧॥ ਰਹਾਉ ॥
ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ ॥੧॥
ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ ॥੨॥
ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ ॥੩॥੮॥੩੦॥

ਮਲਾਰ ਮਹਲਾ ੧ ਅਸਟਪਦੀਆ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ॥
ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ ॥੧॥
ਪਿਰ ਭਾਵੈ ਪ੍ਰੇਮੁ ਸਖਾਈ ॥
ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ ॥੧॥ ਰਹਾਉ ॥
ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ ॥
ਪ੍ਰੀਤਮ ਪ੍ਰੀਤਿ ਬਨੀ ਅਭ ਐਸੀ ਜੋਤੀ ਜੋਤਿ ਮਿਲਾਈ ॥੨॥
ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ ॥
ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ ॥੩॥
ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ ॥
ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ ॥੪॥

ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦੁ ਪਠਾਂਈ ॥
ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ ਹਰਖਾਈ ॥੫॥
ਪ੍ਰਿਉ ਪ੍ਰਿਉ ਕਰੈ ਸਭੈ ਹੈ ਜੇਤੀ ਗੁਰ ਭਾਵੈ ਪ੍ਰਿਉ ਪਾਈ ॥
ਪ੍ਰਿਉ ਨਾਲੇ ਸਦ ਹੀ ਸਚਿ ਸੰਗੇ ਨਦਰੀ ਮੇਲਿ ਮਿਲਾਈ ॥੬॥
ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ ॥
ਗੁਰ ਪਰਸਾਦਿ ਘਰ ਹੀ ਪਰਗਾਸਿਆ ਸਹਜੇ ਸਹਜਿ ਸਮਾਈ ॥੭॥

ਮਲਾਰ ਮਹਲਾ ੫

(ਜਦੋਂ) ਗੋਬਿੰਦ ਰੂਪ (ਗੁਰੂ ਦੇ ਉਪਦੇਸ਼ ਦਾ) ਬਦਲ ਗਰਜਦਾ ਹੈ, (ਤਦੋਂ ਪ੍ਰਭੂ ਦਾ) ਜਸ-ਗਾਨ ਕਰਕੇ ਸੁਖ ਅਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ।੧ ।ਰਹਾਉ। (ਹੇ ਜਿਗਿਆਸੂ !) ਹਰਿ ਦੇ ਚਰਣਾਂ ਦੀ ਸ਼ਰਣ ਭਵ-ਸਾਗਰ ਤਰਨ ਦਾ (ਮਾਨੋ) ਜਹਾਜ਼ ਹੈ ਅਤੇ (ਗੁਰੂ ਦੇ) ਰਸਲੀਨ ਬੋਲ (ਮਾਨੋ) ਅਨਾਹਤ ਧੁਨੀ ਹਨ।੧। (ਆਤਮਿਕ ਤੌਰ 'ਤੇ) ਪਿਆਸੇ ਪਾਂਧੀ ਦਾ ਚਿਤ ਆਤਮ-ਜਲ ਲੈਣ ਲਈ (ਗੁਰੂ ਰੂਪ) ਸਰੋਵਰ ਵਲ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਸੇਵਕਾਂ (ਦੇ ਹਿਰਦੇ ਵਿਚ) ਹਰਿ ਦੇ ਦਰਸ਼ਨ ਦਾ ਪ੍ਰੇਮ ਹੁੰਦਾ ਹੈ ਅਤੇ ਪ੍ਰਭੂ ਕ੍ਰਿਪਾ ਪੂਰਵਕ (ਉਨ੍ਹਾਂ ਨੂੰ) ਪ੍ਰਦਾਨ ਕਰਦਾ ਹੈ।੨।੭।੨੯।

ਮਲਾਰ ਮਹਲਾ ੫

ਹੇ ਗੋਬਿੰਦ! ਹੇ ਗੋਪਾਲ! ਹੇ ਦਿਆਲ! ਹੇ (ਪਿਆਰੇ) ਪ੍ਰੀਤਮ!।੧ ।ਰਹਾਉ। ਹੇ ਪ੍ਰਾਣਾਂ ਦੇ ਮਾਲਕ! ਹੇ ਅਨਾਥਾਂ ਦੇ ਸਹਾਇਕ! ਹੇ ਗ਼ਰੀਬਾਂ ਦੇ ਦਰਦ ਨੂੰ ਨਿਵਾਰਨ ਵਾਲੇ!।੧। ਹੇ (ਸਰਬ) ਸਮਰਥ! ਹੇ ਅਗਮ! ਹੇ ਪੂਰਣ ਰੂਪ! ਮੇਰੇ ਉਪਰ ਮਿਹਰ ਕਰ।੨। ਨਾਨਕ (ਦਾ ਕਥਨ ਹੈ ਕਿ ਹੇ ਪਰਮਾਤਮਾ!) ਬਹੁਤ ਭਿਆਨਕ ਹਨੇਰੇ ਖੂਹ (ਦੇ ਸਮਾਨ ਭਵ-ਸਾਗਰ ਤੋਂ) ਪਾਰ ਉਤਾਰ ਦੇ।੩।੮।੩੦।

ਮਲਾਰ ਮਹਲਾ ੧ ਅਸਟਪਦੀਆ ਘਰੁ ੧

ਚਕਵੀ (ਆਪਣੇ) ਨੈਣਾਂ ਵਿਚ ਨੀਂਦਰ ਨਹੀਂ ਚਾਹੁੰਦੀ (ਕਿਉਂਕਿ) ਪ੍ਰੀਤਮ (ਚਕਵੇ) ਤੋਂ ਬਿਨਾ (ਉਸ ਨੂੰ) ਨੀਂਦਰ ਨਹੀਂ ਆਉਂਦੀ। ਸੂਰਜ ਚੜ੍ਹਦਾ ਹੈ, (ਤਾਂ ਉਹ) ਪਿਆਰੇ (ਚਕਵੇ) ਨੂੰ ਅੱਖਾਂ ਨਾਲ ਵੇਖਦੀ ਹੈ ਅਤੇ ਝੁਕ ਝੁਕ ਕੇ ਚਰਣੀ ਲਗਦੀ ਹੈ।੧। (ਮੈਨੂੰ ਆਪਣੇ) ਪ੍ਰੀਤਮ ਮਿਤਰ ਦਾ ਪ੍ਰੇਮ ਚੰਗਾ ਲਗਦਾ ਹੈ। ਉਸ ਤੋਂ ਬਿਨਾ (ਮੈਂ ਇਕ) ਘੜੀ ਲਈ ਵੀ ਜਗਤ ਵਿਚ ਜੀਉਂਦੀ ਨਹੀਂ ਰਹਿ ਸਕਦੀ। (ਮੈਨੂੰ ਉਸ ਦੇ ਦਰਸ਼ਨ ਦੀ) ਅਜਿਹੀ ਸਖ਼ਤ ਪਿਆਸ ਲਗੀ ਹੋਈ ਹੈ।੧।ਰਹਾਉ। ਕਮਲ (ਦਾ ਫੂਲ) ਸਰੋਵਰ ਵਿਚ ਹੈ, (ਸੂਰਜ ਦੀ) ਕਿਰਣ ਆਕਾਸ਼ ਵਿਚ ਹੈ, (ਫੁਲ) ਸਹਿਜ ਸੁਭਾ ਖਿੜ ਜਾਂਦਾ ਹੈ। (ਪ੍ਰਿਯਾ ਦੇ) ਹਿਰਦੇ (*ਅਭ*) ਵਿਚ ਪ੍ਰੀਤਮ ਲਈ ਅਜਿਹੀ ਪ੍ਰੀਤ ਬਣੀ ਹੋਈ ਹੈ ਕਿ (ਉਸ ਨੇ ਜੀਵ-) ਜੋਤਿ ਨੂੰ (ਬ੍ਰਹਮ-) ਜੋਤਿ ਵਿਚ ਮਿਲਾ ਦਿੱਤਾ ਹੈ।੨। ਪਪੀਹਾ (ਸ੍ਵਾਤੀ ਬੂੰਦ ਦੇ) ਜਲ ਤੋਂ ਬਿਨਾ 'ਪ੍ਰਿਉ ਪ੍ਰਿਉ' ਬੋਲਦਾ ਹੈ, ਵਿਰਲਾਪ ਕਰਦਾ ਹੋਇਆ ਵਿਲਕਦਾ ਹੈ। ਘਨਘੋਰ ਬਦਲ ਦਸੀਂ ਪਾਸੀਂ ਵਰ੍ਹਦਾ ਹੈ, (ਪਰ ਪਪੀਹੇ ਦੀ) ਪਿਆਸ (ਸ੍ਵਾਤੀ ਬੂੰਦ ਦੇ) ਜਲ ਤੋਂ ਬਿਨਾ ਬੁਝਦੀ ਨਹੀਂ ਹੈ।੩। ਮੱਛੀ ਜਲ ਤੋਂ ਪੈਦਾ ਹੁੰਦੀ ਹੈ, (ਜਲ ਵਿਚ ਹੀ) ਨਿਵਾਸ ਕਰਦੀ ਹੈ ਅਤੇ ਪੂਰਬਲੀ ਕਮਾਈ ਅਨੁਰੂਪ ਦੁਖ ਸੁਖ ਭੋਗਦੀ ਹੈ। (ਉਹ) ਜਲ ਤੋਂ ਬਿਨਾ ਛਿਣ, ਪਲ, ਤਿਲ ਮਾਤ੍ਰ (ਸਮੇਂ ਲਈ ਵੀ) ਰਹਿ ਨਹੀਂ ਸਕਦੀ। (ਉਸ ਦਾ) ਮਰਨ ਜੀਵਨ ਉਸ (ਜਲ) ਨਾਲ ਹੀ ਹੈ।੪।

ਜੀਵ-ਇਸਤਰੀ (ਪ੍ਰਭੂ-ਪਤੀ ਤੋਂ) ਵਿਛੜੀ ਹੋਈ (ਅਨੁਭਵ ਕਰਦੀ ਹੈ, ਪਰ) ਪਤੀ (ਉਸ ਦੇ ਹਿਰਦੇ ਰੂਪ) ਦੇਸ਼ ਦਾ ਨਿਵਾਸੀ ਹੈ। (ਉਹ) ਸੱਚੇ ਪ੍ਰਭੂ-ਪਤੀ ਪਾਸ ਗੁਰੂ ਦੇ ਸ਼ਬਦ ਦੁਆਰਾ (ਸੁਨੇਹਾ) ਭੇਜਦੀ ਹੈ। ਗੁਣਾਂ ਨੂੰ ਇਕੱਠਾ ਕਰਦੀ ਹੈ, (ਉਦੋਂ ਹੀ) ਹਿਰਦੇ ਵਿਚ ਨਿਵਾਸ ਕਰਦਾ ਪ੍ਰਭੂ (ਪ੍ਰਗਟ ਹੋ ਜਾਂਦਾ ਹੈ) ਅਤੇ (ਉਹ) ਭਗਤੀ ਦੇ (ਪ੍ਰੇਮ-) ਰੰਗ ਵਿਚ ਰੰਗੀ ਹੋਈ ਪ੍ਰਸੰਨ ਹੁੰਦੀ ਹੈ।੫। ਜਿਤਨੀ ਵੀ (ਲੋਕਾਈ ਹੈ) ਸਭ ਹੀ 'ਪ੍ਰਿਉ ਪ੍ਰਿਉ' ਕਰਦੀ ਹੈ, (ਪਰ ਜੋ) ਗੁਰੂ ਨੂੰ ਚੰਗੀ ਲਗਦੀ ਹੈ, (ਉਹੀ) ਪ੍ਰੀਤਮ ਨੂੰ ਪਾ ਲੈਂਦੀ ਹੈ। ਪ੍ਰੀਤਮ ਸਦਾ(ਜੀਵ-ਇਸਤਰੀ ਦੇ) ਨਾਲ ਹੈ, (ਹਮੇਸ਼ਾ ਅੰਗ-ਸੰਗ ਹੈ), (ਜੋ) ਸੱਚੇ (ਪ੍ਰਭੂ) ਨਾਲ ਜੁੜਦੀ ਹੈ, (ਉਸ ਨੂੰ ਗੁਰੂ) ਮਿਹਰ ਕਰਕੇ (ਆਪਣੇ ਨਾਲ) ਮਿਲਾ ਕੇ (ਫਿਰ ਪ੍ਰਭੂ ਨਾਲ) ਮਿਲਾ ਦਿੰਦਾ ਹੈ।੬। ਸਭ (ਜੀਵਾਂ) ਵਿਚ ਜਿੰਦ ਹੈ ਅਤੇ ਜਿੰਦ ਉਹ ਪ੍ਰਭੂ ਹੀ ਹੈ, ਜੋ ਹਰ ਇਕ ਹਿਰਦੇ/ਸ਼ਰੀਰ ਵਿਚ ਸਮਾ ਰਿਹਾ ਹੈ। ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਜਿਸ ਦੇ ਹਿਰਦੇ ਰੂਪ) ਘਰ ਵਿਚ ਪ੍ਰਗਟ ਹੋ ਜਾਂਦਾ ਹੈ, (ਉਹ ਵਿਅਕਤੀ) ਸਹਿਜੇ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ।੭।

ਅਪਨਾ ਕਾਜੁ ਸਵਾਰਹੁ ਆਪੇ ਸੁਖਦਾਤੇ ਗੋਸਾਂਈ ॥
ਗੁਰ ਪਰਸਾਦਿ ਘਰ ਹੀ ਪਿਰੁ ਪਾਇਆ ਤਉ ਨਾਨਕ ਤਪਤਿ ਬੁਝਾਈ ॥੮॥੧॥

ਮਲਾਰ ਮਹਲਾ ੧ ॥
ਜਾਗਤੁ ਜਾਗਿ ਰਹੈ ਗੁਰ ਸੇਵਾ ਬਿਨੁ ਹਰਿ ਮੈ ਕੋ ਨਾਹੀ ॥
ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ ਕਾਚੁ ਢਰਿ ਪਾਂਹੀ ॥੧॥
ਇਸੁ ਤਨ ਧਨ ਕਾ ਕਹਹੁ ਗਰਬੁ ਕੈਸਾ ॥
ਬਿਨਸਤ ਬਾਰ ਨ ਲਾਗੈ ਬਵਰੇ ਹਉਮੈ ਗਰਬਿ ਖਪੈ ਜਗੁ ਐਸਾ ॥੧॥ ਰਹਾਉ ॥
ਜੈ ਜਗਦੀਸ ਪ੍ਰਭੂ ਰਖਵਾਰੇ ਰਾਖੈ ਪਰਖੈ ਸੋਈ ॥
ਜੇਤੀ ਹੈ ਤੇਤੀ ਤੁਝ ਹੀ ਤੇ ਤੁਮ੍ ਸਰਿ ਅਵਰੁ ਨ ਕੋਈ ॥੨॥
ਜੀਅ ਉਪਾਇ ਜੁਗਤਿ ਵਸਿ ਕੀਨੀ ਆਪੇ ਗੁਰਮੁਖਿ ਅੰਜਨੁ ॥
ਅਮਰੁ ਅਨਾਥ ਸਰਬ ਸਿਰਿ ਮੋਰਾ ਕਾਲ ਬਿਕਾਲ ਭਰਮ ਭੈ ਖੰਜਨੁ ॥੩॥
ਕਾਗਦ ਕੋਟੁ ਇਹੁ ਜਗੁ ਹੈ ਬਪੁਰੋ ਰੰਗਨਿ ਚਿਹਨ ਚਤੁਰਾਈ ॥
ਨਾਨ੍ੀ ਸੀ ਬੂੰਦ ਪਵਨੁ ਪਤਿ ਖੋਵੈ ਜਨਮਿ ਮਰੈ ਖਿਨੁ ਤਾਈਂ ॥੪॥

ਨਦੀ ਉਪਕੰਠਿ ਜੈਸੇ ਘਰੁ ਤਰਵਰੁ ਸਰਪਨਿ ਘਰੁ ਘਰ ਮਾਹੀ ॥
ਉਲਟੀ ਨਦੀ ਕਹਾਂ ਘਰੁ ਤਰਵਰੁ ਸਰਪਨਿ ਡਸੈ ਦੂਜਾ ਮਨ ਮਾਂਹੀ ॥੫॥
ਗਾਰੁੜ ਗੁਰ ਗਿਆਨੁ ਧਿਆਨੁ ਗੁਰ ਬਚਨੀ ਬਿਖਿਆ ਗੁਰਮਤਿ ਜਾਰੀ ॥
ਮਨ ਤਨ ਹੇਂਵ ਭਏ ਸਚੁ ਪਾਇਆ ਹਰਿ ਕੀ ਭਗਤਿ ਨਿਰਾਰੀ ॥੬॥
ਜੇਤੀ ਹੈ ਤੇਤੀ ਤੁਧੁ ਜਾਚੈ ਤੂ ਸਰਬ ਜੀਆਂ ਦਇਆਲਾ ॥
ਤੁਮ੍ਰੀ ਸਰਣਿ ਪਰੇ ਪਤਿ ਰਾਖਹੁ ਸਾਚੁ ਮਿਲੈ ਗੋਪਾਲਾ ॥੭॥
ਬਾਧੀ ਧੰਧਿ ਅੰਧ ਨਹੀ ਸੂਝੈ ਬਧਿਕ ਕਰਮ ਕਮਾਵੈ ॥
ਸਤਿਗੁਰ ਮਿਲੈ ਤ ਸੂਝਸਿ ਬੂਝਸਿ ਸਚ ਮਨਿ ਗਿਆਨੁ ਸਮਾਵੈ ॥੮॥
ਨਿਰਗੁਣ ਦੇਹ ਸਾਚ ਬਿਨੁ ਕਾਚੀ ਮੈ ਪੂਛਉ ਗੁਰੁ ਅਪਨਾ ॥
ਨਾਨਕ ਸੋ ਪ੍ਰਭੁ ਪ੍ਰਭੂ ਦਿਖਾਵੈ ਬਿਨੁ ਸਾਚੇ ਜਗੁ ਸੁਪਨਾ ॥੯॥੨॥

ਮਲਾਰ ਮਹਲਾ ੧ ॥
ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ ॥੧॥
ਰੈਨਿ ਬਬੀਹਾ ਬੋਲਿਓ ਮੇਰੀ ਮਾਈ ॥੧॥ ਰਹਾਉ ॥

ਸੁਖਦਾਤਾ ਪ੍ਰਭੂ (ਜੀਵਾਂ ਨੂੰ ਨਾਲ ਜੋੜਨ ਦਾ) ਆਪਣਾ ਕੰਮ ਆਪ ਹੀ ਸਵਾਰ ਦਿੰਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਹਿਰਦੇ ਰੂਪ) ਘਰ ਵਿਚ ਹੀ (ਜਿਸ ਨੇ) ਪ੍ਰੀਤਮ ਪਾ ਲਿਆ ਹੈ, ਨਾਨਕ (ਦਾ ਕਥਨ ਹੈ ਕਿ) ਤਦ ਹੀ (ਉਸ ਦੀ ਤ੍ਰਿਸ਼ਨਾ ਦੀ) ਜਲਨ ਬੁਝ ਜਾਂਦੀ ਹੈ।੮।੧।

ਮਲਾਰ ਮਹਲਾ ੧

(ਜੋ ਸਾਧਕ) ਗੁਰੂ ਦੀ ਸੇਵਾ ਦੁਆਰਾ ਸਚੇਤ ਹੋ ਕੇ (ਵਿਕਾਰਾਂ ਦੇ ਪ੍ਰਭਾਵ ਤੋਂ) ਸਾਵਧਾਨ ਰਹਿੰਦਾ ਹੈ। (ਉਸ ਨੂੰ ਸਪੱਸ਼ਟ ਹੋ ਜਾਂਦਾ ਹੈ ਕਿ) ਹਰਿ ਤੋਂ ਬਿਨਾ ਮੇਰਾ ਕੋਈ (ਸਹਾਇਕ) ਨਹੀਂ ਹੈ। ਅਨੇਕ ਯਤਨ ਕਰਨ 'ਤੇ ਵੀ (ਸ਼ਰੀਰ) ਟਿਕਿਆ ਨਹੀਂ ਰਹਿ ਸਕਦਾ, (ਜਿਵੇਂ) ਅੱਗ ਦੇ ਸੇਕ ਨਾਲ ਕੱਚ ਢਲ ਜਾਂਦਾ ਹੈ।੧। ਹੇ ਬਾਵਲੇ! ਦਸ, ਇਸ ਤਨ ਧਨ ਦਾ ਹੰਕਾਰ ਕੀ ਕਰਨਾ ਹੋਇਆ? ਇਸ ਨੂੰ ਨਸ਼ਟ ਹੋਣ 'ਤੇ ਦੇਰ ਨਹੀਂ ਲਗਦੀ। ਇਸੇ ਤਰ੍ਹਾਂ ਹਉਮੈ ਵਿਚ (ਸਾਰਾ) ਜਗਤ ਖੁਆਰ ਹੁੰਦਾ ਰਹਿੰਦਾ ਹੈ।੧।ਰਹਾਉ। ਹੇ ਜਗਦੀਸ਼! ਹੇ ਰਖਣਹਾਰ ਪ੍ਰਭੂ! (ਤੇਰੀ ਸਦਾ) ਜੈ ਹੋਵੇ। (ਤੂੰ ਹੀ ਸਭ ਦੀ) ਸਾਂਭ ਸੰਭਾਲ ਕਰਦਾ ਹੈਂ ਅਤੇ ਪਰਖਦਾ ਪੜਚੋਲਦਾ ਹੈਂ। (ਹੇ ਪ੍ਰਭੂ!) ਜਿਤਨੀ (ਸ੍ਰਿਸ਼ਟੀ) ਹੈ, ਉਤਨੀ ਤੇਰੇ ਤੋਂ ਹੀ (ਦਾਤਾਂ ਮੰਗਦੀ ਹੈ), ਤੇਰੇ ਵਰਗਾ ਹੋਰ ਕੋਈ ਦੂਜਾ ਨਹੀਂ ਹੈ।੨। (ਪ੍ਰਭੂ ਨੇ) ਜੀਵ ਪੈਦਾ ਕੀਤੇ ਹਨ (ਪਰ ਉਨ੍ਹਾਂ ਦੀ ਜੀਵਨ-)ਜੁਗਤ (ਆਪਣੇ) ਵਸ ਵਿਚ ਕੀਤੀ ਹੋਈ ਹੈ, ਆਪ ਹੀ ਗੁਰੂ ਦੁਆਰਾ (ਗਿਆਨ ਦਾ) ਸੁਰਮਾ (ਪ੍ਰਦਾਨ ਕਰਦਾ ਹੈ)। (ਪ੍ਰਭੂ) ਅਮਰ, ਨਾਥ-ਰਹਿਤ, ਸਭ ਦਾ ਸ਼ਿਰੋਮਣੀ, ਕਾਲ-ਬਿਕਾਲ (ਮਰਨ-ਜੰਮਣ) ਦੇ ਭਰਮ ਅਤੇ ਭੈ ਨੂੰ ਨਸ਼ਟ ਕਰਨ ਵਾਲਾ ਹੈ।੩। ਇਹ ਵਿਚਾਰਾ ਜਗਤ ਕਾਗ਼ਜ਼ ਦੇ ਕਿਲ੍ਹੇ ਵਰਗਾ ਹੈ (ਜਿਸ ਨੂੰ ਪ੍ਰਭੂ ਨੇ) ਰੂਪ-ਰੰਗ, ਆਕਾਰ-ਪ੍ਰਕਾਰ ਅਤੇ ਸਿਆਣਪ (ਦੇ ਰਖੀ ਹੈ)। ਨਿੱਕੀ ਜਿਹੀ ਜਲ ਦੀ ਬੂੰਦ ਜਾਂ ਹਵਾ (ਦਾ ਝੌਂਕਾ ਇਸ ਦੀ) ਸ਼ੋਭਾ ਖ਼ਤਮ ਕਰ ਦਿੰਦਾ ਹੈ, (ਉਸੇ ਤਰ੍ਹਾਂ ਇਹ ਜਗਤ) ਛਿਣ ਭਰ ਵਿਚ ਪੈਦਾ ਹੋ ਕੇ ਨਸ਼ਟ ਹੋ ਜਾਂਦਾ ਹੈ।੪।

ਜਿਵੇਂ ਨਦੀ ਦੇ ਕੰਢੇ ਉਪਰ ਘਰ ਜਾਂ ਬ੍ਰਿਛ ਹੋਵੇ (ਜਦੋਂ) ਨਦੀ (ਦਾ ਵਹਾ) ਉਲਟਦਾ ਹੈ, (ਤਦੋਂ ਉਹ) ਘਰ ਜਾਂ ਬ੍ਰਿਛ ਕਿਥੇ (ਰਹਿ ਜਾਂਦਾ ਹੈ?), ਜਿਵੇਂ ਘਰ ਵਿਚ ਸੱਪਣੀ ਦੀ ਖੁਡ ਹੋਵੇ, (ਜਦੋਂ ਮੌਕਾ ਲਗੇ) ਸੱਪਣੀ ਡੰਗ ਲੈਂਦੀ ਹੈ, (ਤਿਵੇਂ ਮਨੁੱਖ ਦੇ) ਮਨ ਵਿਚ ਦ੍ਵੈਤ-ਭਾਵ (ਦੇ ਮੌਜੂਦ ਹੋਣ ਦੀ ਸਥਿਤੀ ਹੈ)।੫। ਗੁਰੂ (ਦਾ ਦਿੱਤਾ) ਗਿਆਨ ਅਤੇ ਗੁਰੂ ਦੇ ਬਚਨ (ਦੁਆਰਾ ਪ੍ਰਾਪਤ ਹੋਇਆ) ਧਿਆਨ (ਮਾਨੋ) ਸੱਪ ਦੀ ਵਿਸ਼ ਉਤਾਰਨ ਵਾਲਾ ਮੰਤ੍ਰ (*ਗਾਰੁੜ*) ਹੈ। ਗੁਰੂ ਦੀ ਮਤਿ ਨਾਲ (ਸੱਪਣੀ ਰੂਪ) ਮਾਇਆ ਸਾੜ ਦਿੱਤੀ ਜਾਂਦੀ ਹੈ। ਹਰਿ ਦੀ ਭਗਤੀ ਨਿਰਾਲੀ ਹੈ, (ਜਿਸ ਨੇ ਭਗਤੀ ਦੁਆਰਾ) ਸੱਚਾ (ਨਾਮ) ਪਾ ਲਿਆ ਹੈ, ਉਸ ਦਾ ਮਨ ਅਤੇ ਤਨ ਠੰਢੇ-ਯਖ਼ ਹੋ ਗਏ ਹਨ।੬। (ਹੇ ਪ੍ਰਭੂ!) ਜਿਤਨੀ (ਸ੍ਰਿਸ਼ਟੀ) ਹੈ, ਉਤਨੀ ਹੀ ਤੇਰੇ ਤੋਂ ਮੰਗਦੀ ਹੈ, ਤੂੰ ਸਾਰੇ ਜੀਵਾਂ ਉਤੇ ਦਇਆਲੂ ਹੈਂ। (ਅਸੀਂ) ਤੇਰੀ ਸ਼ਰਣ ਵਿਚ ਪਏ ਹਾਂ, (ਸਾਡੀ) ਪਤਿ ਰਖੋ। ਹੇ ਗੋਪਾਲ! (ਸਾਨੂੰ ਤੇਰਾ) ਸੱਚਾ (ਨਾਮ) ਮਿਲ ਜਾਏ।੭। (ਮਾਇਆਵੀ) ਧੰਧਿਆਂ ਵਿਚ ਬੰਨ੍ਹੀ ਹੋਈ (ਲੋਕਾਈ) ਅੰਨ੍ਹੀ ਹੋ ਗਈ ਹੈ, (ਉਸ ਨੂੰ) ਕੁਝ ਨਹੀਂ ਸੁਝਦਾ, ਕੈਦੀਆਂ/ਬੇਗਾਰੀਆਂ ਵਾਂਗ ਕਾਰ ਕਰਦੀ ਹੈ। ਸਤਿਗੁਰੂ ਦੇ ਮਿਲ ਪੈਣ 'ਤੇ ਸੂਝ ਬੂਝ (ਆਉਂਦੀ ਹੈ) ਅਤੇ ਮਨ ਵਿਚ ਸੱਚਾ ਗਿਆਨ ਸਮਾ ਜਾਂਦਾ ਹੈ।੮। (ਮਨੁੱਖ) ਦੇਹ ਗੁਣਾਂ ਤੋਂ ਸਖਣੀ ਹੈ, ਸੱਚੇ (ਨਾਮ ਤੋਂ) ਬਿਨਾ ਕੱਚੀ ਹੈ, (ਇਸ ਲਈ) ਮੈਂ ਆਪਣੇ ਗੁਰੂ ਤੋਂ (ਸਹੀ ਜੀਵਨ-ਜਾਚ) ਪੁਛਦਾ ਹਾਂ। ਨਾਨਕ (ਦਾ ਕਥਨ ਹੈ ਕਿ) ਉਹ ਗੁਰੂ (*ਪ੍ਰਭੂ*) ਹੀ ਪਰਮਾਤਮਾ ਦਾ ਦਰਸ਼ਨ ਵਿਖਾਉਂਦਾ ਹੈ, ਸੱਚੇ (ਨਾਮ) ਤੋਂ ਬਿਨਾ ਜਗਤ ਸੁਪਨੇ (ਵਾਂਗ ਨਿਰਾਧਾਰ ਹੈ)।੯।੨।

ਮਲਾਰ ਮਹਲਾ ੧

ਪਪੀਹਾ ਅਤੇ ਮੱਛੀ ਜਲ ਤੋਂ ਹੀ ਸੁਖ ਪ੍ਰਾਪਤ ਕਰਦੇ ਹਨ, ਹਿਰਨ (*ਸਾਰਿੰਗ*) ਨੂੰ (ਘੰਡਾ-ਹੇੜੇ ਦਾ) ਸ਼ਬਦ ਚੰਗਾ ਲਗਦਾ ਹੈ।੧। ਹੇ ਮਾਤਾ! ਰਾਤ ਨੂੰ (ਸ੍ਵਾਤੀ ਬੂੰਦ ਲਈ) ਪਪੀਹਾ ਬੋਲਿਆ ਹੈ (ਜਿਸ

ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ ॥੨॥
ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ ॥੩॥
ਰੂਖੀ ਬਿਰਖੀ ਊਡਉ ਭੂਖਾ ਪੀਵਾ ਨਾਮੁ ਸੁਭਾਈ ॥੪॥
ਲੋਚਨ ਤਾਰ ਲਲਤਾ ਬਿਲਲਾਤੀ ਦਰਸਨ ਪਿਆਸ ਰਜਾਈ ॥੫॥
ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ ਕਾਪਰੁ ਅੰਗਿ ਨ ਸੁਹਾਈ ॥੬॥
ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕੰਉ ਬਿਨ ਮਿਲੇ ਨੀਂਦ ਨ ਪਾਈ ॥੭॥
ਪਿਰੁ ਨਜੀਕਿ ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ ॥੮॥
ਸਹਜਿ ਮਿਲਿਆ ਤਬ ਹੀ ਸੁਖੁ ਪਾਇਆ ਤ੍ਰਿਸਨਾ ਸਬਦਿ ਬੁਝਾਈ ॥੯॥
ਕਹੁ ਨਾਨਕ ਤੁਝ ਤੇ ਮਨੁ ਮਾਨਿਆ ਕੀਮਤਿ ਕਹਨੁ ਨ ਜਾਈ ॥੧੦॥੩॥

ਮਲਾਰ ਮਹਲਾ ੧ ਅਸਟਪਦੀਆ ਘਰੁ ੨ ੧ਓ ਸਤਿਗੁਰ ਪ੍ਰਸਾਦਿ ॥
ਅਖਲੀ ਊਂਡੀ ਜਲੁ ਭਰ ਨਾਲਿ ॥ ਡੂਗਰੁ ਊਚਉ ਗੜੁ ਪਾਤਾਲਿ ॥
ਸਾਗਰੁ ਸੀਤਲੁ ਗੁਰ ਸਬਦ ਵੀਚਾਰਿ ॥ ਮਾਰਗੁ ਮੁਕਤਾ ਹਉਮੈ ਮਾਰਿ ॥੧॥
ਮੈ ਅੰਧੁਲੇ ਨਾਵੈ ਕੀ ਜੋਤਿ ॥ ਨਾਮ ਅਧਾਰਿ ਚਲਾ ਗੁਰ ਕੈ ਭੈ ਭੇਤਿ ॥੧॥ ਰਹਾਉ ॥
ਸਤਿਗੁਰ ਸਬਦੀ ਪਾਧਰੁ ਜਾਨਿ ॥ ਗੁਰ ਕੈ ਤਕੀਐ ਸਾਚੈ ਤਾਨਿ ॥
ਨਾਮੁ ਸਮ੍ਾਲਸਿ ਰੂੜ੍ੀ ਬਾਨਿ ॥ ਥੈਂ ਭਾਵੈ ਦਰੁ ਲਹਸਿ ਪਿਰਾਨਿ ॥੨॥
ਊਡਾਂ ਬੈਸਾ ਏਕ ਲਿਵ ਤਾਰ ॥ ਗੁਰ ਕੈ ਸਬਦਿ ਨਾਮ ਆਧਾਰ ॥
ਨਾ ਜਲੁ ਡੂੰਗਰੁ ਨ ਊਚੀ ਧਾਰ ॥ ਨਿਜ ਘਰਿ ਵਾਸਾ ਤਹ ਮਗੁ ਨ ਚਾਲਣਹਾਰ ॥੩॥
ਜਿਤੁ ਘਰਿ ਵਸਹਿ ਤੂਹੈ ਬਿਧਿ ਜਾਣਹਿ ਬੀਜਉ ਮਹਲੁ ਨ ਜਾਪੈ ॥
ਸਤਿਗੁਰ ਬਾਝਹੁ ਸਮਝ ਨ ਹੋਵੀ ਸਭੁ ਜਗੁ ਦਬਿਆ ਛਾਪੈ ॥
ਕਰਣ ਪਲਾਵ ਕਰੈ ਬਿਲਲਾਤਉ ਬਿਨੁ ਗੁਰ ਨਾਮੁ ਨ ਜਾਪੈ ॥
ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਞਾਪੈ ॥੪॥

ਕਰਕੇ ਮੇਰੇ ਅੰਦਰ ਵੀ ਪ੍ਰੀਤਮ ਲਈ ਖਿਚ ਪਈ ਹੈ)।੧ ।ਰਹਾਉ। (ਆਪਣੇ) ਪਿਆਰੇ ਤੋਂ (ਕਿਸੇ ਦੀ) ਪ੍ਰੀਤ ਕਦੇ ਵੀ ਬਦਲਦੀ ਨਹੀਂ ਹੈ। (ਹੇ ਪ੍ਰਭੂ !) ਉਹੀ (ਪ੍ਰੀਤ ਸੱਚੀ ਹੈ) ਜੋ ਤੈਨੂੰ ਚੰਗੀ ਲਗਦੀ ਹੈ ।੨। (ਮੋਹ ਮਾਇਆ ਦੀ ਮੇਰੀ) ਨੀਂਦਰ ਦੂਰ ਹੋ ਗਈ ਹੈ, ਸ਼ਰੀਰ ਤੋਂ ਹਉਮੈ ਖ਼ਤਮ ਹੋ ਗਈ ਹੈ ਅਤੇ ਸੱਚੀ ਮਤਿ ਹਿਰਦੇ ਵਿਚ ਸਮਾ ਗਈ ਹੈ ।੩। (ਮੈਂ ਪਪੀਹੇ ਵਾਂਗ) ਰੁਖਾਂ, ਬ੍ਰਿਛਾਂ ਉਤੇ ਉਡਦਾ ਹਾਂ, (ਨਾਮ ਰੂਪ ਸ੍ਵਾਤੀ ਬੂੰਦ ਤੋਂ ਬਿਨਾ) ਭੁਖਾ ਰਹਿੰਦਾ ਹਾਂ। (ਪਰ) ਪ੍ਰੇਮ ਨਾਲ ਨਾਮ ਰੂਪ (ਅੰਮ੍ਰਿਤ) ਪਾਨ ਕਰ ਲੈਂਦਾ ਹਾਂ ।੪। ਰਜ਼ਾ ਦੇ ਸੁਆਮੀ (*ਰਜਾਈ*) ਪ੍ਰਭੂ ਦੇ ਦਰਸ਼ਨ ਦੀ ਪਿਆਸ (ਕਾਰਣ) ਅੱਖਾਂ ਦੀ ਟਿਕ-ਟਿਕੀ ਲਗ ਗਈ ਹੈ ਅਤੇ ਜੀਭ (*ਲਲਤਾ*) ਵਿਲਕ ਰਹੀ ਹੈ ।੫। ਪ੍ਰੀਤਮ ਤੋਂ ਬਿਨਾ (ਜਿਤਨਾ) ਸ਼ਿੰਗਾਰ ਕਰਦੀ ਹਾਂ, ਉਤਨਾ ਹੀ ਸ਼ਰੀਰ ਤਪਦਾ ਹੈ, ਕਪੜੇ ਸ਼ਰੀਰ ਨੂੰ ਸੁਖਾਉਂਦੇ ਨਹੀਂ ਹਨ ।੬। ਆਪਣੇ ਪ੍ਰੀਤਮ ਤੋਂ ਬਿਨਾ ਇਕ ਛਿਣ ਲਈ ਵੀ ਰਹਿ ਨਹੀਂ ਸਕਦੀ, ਬਿਨਾ (ਪ੍ਰੀਤਮ ਨੂੰ) ਮਿਲੇ ਨੀਂਦਰ ਨਹੀਂ ਪੈਂਦੀ ।੭। ਪ੍ਰਭੂ-ਪਤੀ (ਹਰ ਇਕ ਜੀਵ-ਇਸਤਰੀ ਦੇ) ਨੇੜੇ ਵਸਦਾ ਹੈ, (ਪਰ) ਵਿਚਾਰੀ ਸਮਝਦੀ ਨਹੀਂ ਹੈ, ਸਤਿਗੁਰੂ ਨੇ (ਹਿਰਦੇ ਵਿਚ ਵਸਦਾ ਪ੍ਰਭੂ) ਵਿਖਾ ਦਿੱਤਾ ਹੈ ।੮। (ਜਦੋਂ) ਸਹਿਜ ਹੀ (ਪ੍ਰਭੂ-ਪਤੀ) ਮਿਲ ਪੈਂਦਾ ਹੈ, (ਤਦੋਂ) ਹੀ ਸੁਖ ਪਾ ਲਈਦਾ ਹੈ। (ਗੁਰੂ ਦੇ) ਸ਼ਬਦ ਨੇ ਤ੍ਰਿਸ਼ਨਾ ਬੁਝਾ ਦਿੱਤੀ ਹੈ ।੯। ਨਾਨਕ ਦਾ ਕਥਨ ਹੈ ਕਿ (ਹੇ ਪ੍ਰਭੂ ! ਤੇਰੀ) (ਮਿਹਰ ਨਾਲ ਹੀ) ਮਨ ਪਤੀਜਿਆ ਹੈ, ਜਿਸ (ਸਥਿਤੀ) ਦਾ ਵਰਣਨ ਨਹੀਂ ਕੀਤਾ ਜਾ ਸਕਦਾ ।੧੦।੩।

ਮਲਾਰ ਮਹਲਾ ੧ ਅਸਟਪਦੀਆ ਘਰੁ ੨

(ਇਸ ਅਸ਼ਟਪਦੀ ਵਿਚ ਅਧਿਆਤਮਿਕ ਮਾਰਗ ਦੀਆਂ ਦੁਸ਼ਵਾਰੀਆਂ ਉਤੇ ਭੌਤਿਕ ਔਕੜਾਂ ਦੇ ਪ੍ਰੀਤਕਾਂ ਰਾਹੀਂ ਚਾਨਣਾ ਪਾਇਆ ਗਿਆ ਹੈ)— ਸਾਰੀ (*ਅਖਲੀ*) (ਧਰਤੀ) ਨੀਵਾਣ ਵਲ ਹੈ, ਨਦੀਆਂ (*ਨਾਲਿ*) ਜਲ ਨਾਲ ਭਰੀਆਂ ਹੋਈਆਂ (ਉਮਡ ਰਹੀਆਂ) ਹਨ। ਉੱਚੇ ਪਹਾੜ ਅਤੇ ਪਾਤਾਲ (ਜਿੰਨੀਆਂ ਡੂੰਘੀਆਂ) ਖਾਈਆਂ (*ਗੜ੍ਹ*) ਹਨ। (ਪਰ ਭਵ-)ਸਾਗਰ ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਸ਼ੀਤਲ (ਹੋ ਜਾਂਦਾ ਹੈ)। ਹਉਮੈ ਨੂੰ ਮਾਰਨ ਨਾਲ ਮਾਰਗ ਮੋਕਲਾ ਹੋ ਜਾਂਦਾ ਹੈ ।੧। ਮੈਂ ਅਗਿਆਨੀ ਨੂੰ (ਹਰਿ-) ਨਾਮ ਦਾ ਚਾਨਣ ਪ੍ਰਾਪਤ ਹੋ ਗਿਆ ਹੈ। (ਮੈਂ) ਨਾਮ ਦੇ ਆਧਾਰ 'ਤੇ ਗੁਰੂ ਦੇ ਭੈ ਅਤੇ (ਉਸ ਵਲੋਂ ਦਸੇ) ਭੇਦ ਅਨੁਸਾਰ ਚਲਦਾ ਹਾਂ ।੧ ।ਰਹਾਉ। (ਜੋ ਸਾਧਕ) ਸਤਿਗੁਰੂ ਦੇ ਸ਼ਬਦ ਦੁਆਰਾ (ਅਧਿਆਤਮਿਕ) ਮਾਰਗ (*ਪਾਧਰੁ*) ਪਛਾਣ ਲੈਂਦਾ ਹੈ, (ਉਹ) ਗੁਰੂ ਦੇ ਆਸਰੇ (*ਤਕੀਐ*) ਅਤੇ ਸਤਿਸਰੂਪ (ਪ੍ਰਭੂ) ਦੇ ਬਲ ਨਾਲ (ਤੁਰਦਾ ਹੈ)। (ਗੁਰੂ ਦੀ) ਸੁੰਦਰ ਬਾਣੀ ਰਾਹੀਂ ਨਾਮ ਨੂੰ (ਹਿਰਦੇ ਵਿਚ) ਸੰਭਾਲਦਾ ਹੈ। (ਜੇ) ਤੈਨੂੰ ਚੰਗਾ ਲਗੇ (ਤਾਂ ਤੇਰਾ) ਦਰ ਪਛਾਣ (*ਪਿਰਾਣਿ*) ਲੈਂਦਾ ਹੈ ।੨। (ਉਸ ਨੂੰ) ਗੁਰੂ ਦੇ ਸ਼ਬਦ ਅਤੇ ਨਾਮ ਦਾ ਆਧਾਰ ਪ੍ਰਾਪਤ ਹੁੰਦਾ ਹੈ, (ਇਸ ਲਈ ਜੀਵ ਰੂਪ ਪੰਛੀ ਭਾਵੇਂ) ਉਡੇ ਜਾਂ ਬੈਠੇ, ਇਕ ਹੀ ਲਿਵ ਲਗਾਈ ਰਖਦਾ ਹੈ। (ਉਸ ਦੇ ਮਾਰਗ ਵਿਚ) ਨ ਜਲ ਰਹਿੰਦਾ ਹੈ, ਨ ਹੀ ਪਹਾੜ, ਨ ਉੱਚੀਆਂ ਲਹਿਰਾਂ ਰਹਿੰਦੀਆਂ ਹਨ (ਅਰਥਾਤ ਮਾਰਗ ਦੀਆਂ ਦੁਸ਼ਵਾਰੀਆਂ ਖ਼ਤਮ ਹੋ ਜਾਂਦੀਆਂ ਹਨ)। (ਉਸ ਦਾ) ਆਪਣੇ (ਵਾਸਤਵਿਕ) ਘਰ ਵਿਚ ਨਿਵਾਸ ਹੋ ਜਾਂਦਾ ਹੈ, ਉਥੇ ਰਸਤੇ ਉਤੇ ਚਲਣ ਵਾਲਾ (ਕੋਈ) ਨਹੀਂ ਹੁੰਦਾ ।੩। (ਹੇ ਪ੍ਰਭੂ !) ਜਿਸ (ਹਿਰਦੇ ਰੂਪ) ਘਰ ਵਿਚ ਤੂੰ ਵਸਦਾ ਹੈ, ਉਸ ਦੀ ਹਾਲਤ ਤੂੰ ਹੀ ਜਾਣਦਾ ਹੈਂ, ਹੋਰ ਕਿਸੇ ਨੂੰ (ਉਸ) ਮਹਲ ਦਾ ਪਤਾ ਨਹੀਂ ਲਗਦਾ। ਸਤਿਗੁਰੂ ਤੋਂ ਬਿਨਾ (ਇਸ ਗੱਲ ਦੀ) ਸਮਝ ਨਹੀਂ ਪੈਂਦੀ ਕਿ ਸਾਰਾ ਜਗਤ ਅਗਿਆਨਤਾ ਦੇ ਉਥਾਰੇ (ਦੇ ਰੋਗ ਅਧੀਨ) ਦਬਿਆ ਹੋਇਆ ਹੈ। (ਸੰਸਾਰ) ਕੀਰਨੇ ਅਤੇ ਵਿਰਲਾਪ ਕਰਦਾ ਹੋਇਆ ਵਿਲਕਦਾ ਹੈ, (ਪਰ) ਗੁਰੂ ਤੋਂ ਬਿਨਾ ਨਾਮ ਨੂੰ ਜਪ ਨਹੀਂ ਸਕਦਾ। ਨਾਮ ਕਮਲ (*ਪੰਕਜ*) (ਵਰਗੀ ਅੱਖ) ਦੇ ਪਲਕਾਰੇ ਵਿਚ (ਮਨੁੱਖ ਨੂੰ ਸੰਕਟ ਤੋਂ) ਛੁੜਾ ਲੈਂਦਾ ਹੈ ਜੇ (ਉਸ ਨੂੰ) ਗੁਰੂ ਦੇ ਸ਼ਬਦ ਦੀ ਸੋਝੀ ਹੋ ਜਾਏ ।੪।

ਇਕਿ ਮੂਰਖ ਅੰਧੇ ਮੁਗਧ ਗਵਾਰ ॥ ਇਕਿ ਸਤਿਗੁਰ ਕੈ ਭੈ ਨਾਮ ਅਧਾਰ ॥
ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥ ਜਿਨਿ ਪੀਤੀ ਤਿਸੁ ਮੋਖ ਦੁਆਰ ॥੫॥
ਨਾਮੁ ਭੈ ਭਾਇ ਰਿਦੈ ਵਸਾਹੀ ਗੁਰ ਕਰਣੀ ਸਚੁ ਬਾਣੀ ॥
ਇੰਦੁ ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ ॥
ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ ॥
ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ ॥੬॥
ਜੋ ਕਿਛੁ ਕੀਨੋ ਸੁ ਪ੍ਰਭੂ ਰਜਾਇ ॥ ਜੋ ਧੁਰਿ ਲਿਖਿਆ ਸੁ ਮੇਟਣਾ ਨ ਜਾਇ ॥
ਹੁਕਮੇ ਬਾਧਾ ਕਾਰ ਕਮਾਇ ॥ ਏਕ ਸਬਦਿ ਰਾਚੈ ਸਚਿ ਸਮਾਇ ॥੭॥
ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲੰ ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ ॥
ਜਾਂਮਣੁ ਮਰਣਾ ਦੀਸੈ ਸਿਰਿ ਊਭੌ ਖੁਧਿਆ ਨਿਦ੍ਰਾ ਕਾਲੰ ॥
ਨਾਨਕ ਨਾਮੁ ਮਿਲੈ ਮਨਿ ਭਾਵੈ ਸਾਚੀ ਨਦਰਿ ਰਸਾਲੰ ॥੮॥੧॥੪॥

ਮਲਾਰ ਮਹਲਾ ੧ ॥
ਮਰਣ ਮੁਕਤਿ ਗਤਿ ਸਾਰ ਨ ਜਾਨੈ ॥ ਕੰਠੇ ਬੈਠੀ ਗੁਰ ਸਬਦਿ ਪਛਾਨੈ ॥੧॥
ਤੂ ਕੈਸੇ ਆੜਿ ਫਾਥੀ ਜਾਲਿ ॥ ਅਲਖੁ ਨ ਜਾਚਹਿ ਰਿਦੈ ਸਮ੍ਹਾਲਿ ॥੧॥ ਰਹਾਉ ॥
ਏਕ ਜੀਅ ਕੈ ਜੀਆ ਖਾਹੀ ॥ ਜਲਿ ਤਰਤੀ ਬੂਡੀ ਜਲ ਮਾਹੀ ॥੨॥
ਸਰਬ ਜੀਅ ਕੀਏ ਪ੍ਰਤਪਾਨੀ ॥ ਜਬ ਪਕੜੀ ਤਬ ਹੀ ਪਛੁਤਾਨੀ ॥੩॥
ਜਬ ਗਲਿ ਫਾਸ ਪੜੀ ਅਤਿ ਭਾਰੀ ॥ ਊਡਿ ਨ ਸਾਕੈ ਪੰਖ ਪਸਾਰੀ ॥੪॥
ਰਸਿ ਚੂਗਹਿ ਮਨਮੁਖਿ ਗਾਵਾਰਿ ॥ ਫਾਥੀ ਛੂਟਹਿ ਗੁਣ ਗਿਆਨ ਬੀਚਾਰਿ ॥੫॥
ਸਤਿਗੁਰੁ ਸੇਵਿ ਤੂਟੈ ਜਮਕਾਲੁ ॥ ਹਿਰਦੈ ਸਾਚਾ ਸਬਦੁ ਸਮ੍ਹਾਲੁ ॥੬॥
ਗੁਰਮਤਿ ਸਾਚੀ ਸਬਦੁ ਹੈ ਸਾਰੁ ॥ ਹਰਿ ਕਾ ਨਾਮੁ ਰਖੈ ਉਰਿ ਧਾਰਿ ॥੭॥
ਸੇ ਦੁਖ ਆਗੈ ਜਿ ਭੋਗ ਬਿਲਾਸੇ ॥ ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੇ॥੮॥੨॥੫॥

ਮਲਾਰ ਮਹਲਾ ੩ ਅਸਟਪਦੀਆ ਘਰੁ ੧ ॥ ੧ਓ ਸਤਿਗੁਰ ਪ੍ਰਸਾਦਿ ॥
ਕਰਮੁ ਹੋਵੈ ਤਾ ਸਤਿਗੁਰੁ ਪਾਈਐ ਵਿਣੁ ਕਰਮੈ ਪਾਇਆ ਨ ਜਾਇ ॥
ਸਤਿਗੁਰੁ ਮਿਲਿਐ ਕੰਚਨੁ ਹੋਈਐ ਜਾਂ ਹਰਿ ਕੀ ਹੋਇ ਰਜਾਇ ॥੧॥

(ਇਸ ਜਗ ਵਿਚ) ਕਈ ਅਗਿਆਨੀ, ਮੂਰਖ ਅਤੇ ਗਵਾਰ ਹਨ। ਕਈ ਸਤਿਗੁਰੂ ਦੇ ਭੈ ਵਿਚ ਨਾਮ ਨੂੰ (ਜੀਵਨ ਦਾ) ਆਧਾਰ ਬਣਾਉਂਦੇ ਹਨ।(ਗੁਰੂ ਦੀ) ਬਾਣੀ ਸੱਚੀ ਹੈ, ਅੰਮ੍ਰਿਤ ਦੀ ਧਾਰ ਵਾਂਗ ਮਿੱਠੀ ਹੈ। ਜਿਨ੍ਹਾਂ ਨੇ ਪੀਤੀ ਹੈ, ਉਨ੍ਹਾਂ ਨੂੰ ਮੁਕਤੀ ਦਾ ਦੁਆਰ (ਮਿਲ ਜਾਂਦਾ ਹੈ)।੫। (ਜੋ ਵਿਅਕਤੀ) ਨਾਮ ਨੂੰ (ਈਸ਼ਵਰੀ) ਭੈ ਅਤੇ ਪ੍ਰੇਮ ਸਹਿਤ ਹਿਰਦੇ ਵਿਚ ਵਸਾਉਂਦੇ ਹਨ, ਗੁਰੂ (ਦੀ ਦਸੀ) ਕਰਣੀ (ਕਰਦੇ ਹਨ), (ਉਨ੍ਹਾਂ ਦੀ) ਬੋਲ-ਬਾਣੀ ਸੱਚੀ ਹੁੰਦੀ ਹੈ। (ਗੁਰੂ-ਸ਼ਬਦ ਰੂਪ) ਬਦਲ ਵਸਦਾ ਹੈ, (ਉਨ੍ਹਾਂ ਦੇ ਹਿਰਦੇ ਰੂਪ) ਧਰਤੀ ਸੁਹਾਵਣੀ (ਹੋ ਜਾਂਦੀ ਹੈ) ਅਤੇ ਹਰ ਇਕ ਹਿਰਦੇ ਵਿਚ (ਈਸ਼ਵਰੀ) ਜੋਤਿ ਸਮਾ ਜਾਂਦੀ ਹੈ। ਨਿਗੁਰੇ (ਵਿਅਕਤੀ) ਦੀ ਨਿਸ਼ਾਣੀ ਅਜਿਹੀ ਹੈ ਕਿ ਮਾੜੀ ਬੁੱਧੀ ਕਾਰਣ (ਉਹ) ਕਲਰੀ ਭੂਮੀ ਵਿਚ ਹੀ ਬੀਜ ਸੁਟਦਾ ਜਾਂਦਾ ਹੈ। ਸਤਿਗੁਰੂ ਤੋਂ ਬਿਨਾ (ਅਗਿਆਨਤਾ ਦਾ) ਘੁਪ ਹਨੇਰਾ ਰਹਿੰਦਾ ਹੈ ਅਤੇ (ਮਨਮੁਖ) ਪਾਣੀ ਤੋਂ ਬਿਨਾ ਹੀ ਡੁਬ ਮਰਦੇ ਹਨ।੬। ਪ੍ਰਭੂ ਨੇ ਜੋ ਕੁਝ ਕੀਤਾ ਹੈ, (ਆਪਣੀ) ਰਜ਼ਾ ਵਿਚ ਕੀਤਾ ਹੈ। ਜੋ ਧੁਰੋਂ ਲਿਖਿਆ ਹੁੰਦਾ ਹੈ, ਉਹ ਮਿਟਾਇਆ ਨਹੀਂ ਜਾ ਸਕਦਾ। ਹੁਕਮ ਵਿਚ ਬੰਨ੍ਹਿਆ ਹੋਇਆ (ਜੀਵ) ਕਰਮ ਕਰਦਾ ਹੈ। (ਜੋ ਸਾਧਕ) ਇਕ (ਪਰਮਾਤਮਾ) ਦੇ ਹੁਕਮ (*ਸਬਦਿ*) ਵਿਚ ਰੁਚਿਤ ਹੋ ਜਾਂਦਾ ਹੈ, (ਉਹ) ਸੱਚ ਵਿਚ ਸਮਾ ਜਾਂਦਾ ਹੈ।੭। ਹੇ ਪ੍ਰਭੂ ! ਚੌਹਾਂ ਦਿਸ਼ਾਵਾਂ ਵਿਚ ਤੇਰਾ ਹੁਕਮ ਵਰਤ ਰਿਹਾ ਹੈ, ਚੌਹਾਂ ਪਾਸੇ ਪਾਤਾਲਾਂ ਵਿਚ ਵੀ (ਤੇਰਾ) ਨਾਮ ਵਿਆਪਕ ਹੋ ਰਿਹਾ ਹੈ। ਸੱਚੇ ਪ੍ਰਭੂ ਦਾ ਹੁਕਮ/ਸ਼ਬਦ ਸਭ ਵਿਚ ਵਰਤ ਰਿਹਾ ਹੈ, (ਪਰ) ਸੱਚੇ ਘਰ ਵਾਲਾ ਪ੍ਰਭੂ (*ਬੈਆਲੰ*) ਮਿਹਰ ਦੁਆਰਾ ਹੀ ਪ੍ਰਾਪਤ ਹੁੰਦਾ ਹੈ।(ਮਨਮੁਖਾਂ ਦੇ) ਸਿਰ ਉਪਰ ਜੰਮਣ ਮਰਨ (ਦਾ ਗੇੜ), ਭੁਖ, ਨੀਂਦਰ ਅਤੇ ਮੌਤ (ਸਭ ਹੀ) ਖੜੋਤੇ ਦਿਸਦੇ ਹਨ। ਨਾਨਕ (ਦਾ ਕਥਨ ਹੈ ਕਿ) ਰਸਾਂ ਦੇ ਘਰ (*ਰਸਾਲੰ*) ਪ੍ਰਭੂ ਦੀ ਸੱਚੀ ਕ੍ਰਿਪਾ ਦ੍ਰਿਸ਼ਟੀ ਨਾਲ ਨਾਮ ਪ੍ਰਾਪਤ ਹੁੰਦਾ ਹੈ, (ਜੋ) ਮਨ ਨੂੰ ਚੰਗਾ ਲਗਦਾ ਹੈ।੮।੧।੪।

**ਮਲਾਰ ਮਹਲਾ ੧**

(ਹੇ ਨਾ-ਸਮਝ ਮੱਛੀ ਰੂਪ ਜਿੰਦੇ ! ਤੂੰ) ਮ੍ਰਿਤੂ ਤੋਂ ਮੁਕਤ ਹੋਣ ਦੀ ਸਥਿਤੀ ਦੀ ਖ਼ਬਰ-ਸਾਰ ਨਹੀਂ ਜਾਣਦੀ। ਕੰਢੇ ਉਪਰ ਬੈਠੀ ਹੋਈ ਗੁਰੂ ਦੇ ਸ਼ਬਦ ਨੂੰ ਪਛਾਣਦੀ ਹੈਂ।੧। ਹੇ ਮੱਛੀ (ਰੂਪ ਜਿੰਦੇ !) ਤੂੰ ਕਿਵੇਂ ਮੌਤ ਦੇ ਜਾਲ ਵਿਚ ਫਸ ਗਈ ਹੈਂ? ਤੂੰ ਹਿਰਦੇ ਵਿਚ ਸਿਮਰ ਕੇ ਅਲੱਖ (ਪ੍ਰਭੂ ਦੇ ਨਾਮ) ਨੂੰ ਕਿਉਂ ਨਹੀਂ ਮੰਗਦੀ?।੧।ਰਹਾਉ। (ਤੂੰ ਆਪਣੀ) ਇਕ ਜਿੰਦ ਲਈ ਕਈ ਜਿੰਦਾਂ ਨੂੰ ਖਾਂਦੀ ਹੈਂ। ਤੂੰ ਜਲ ਵਿਚ ਤਰਦੀ ਹੈਂ ਅਤੇ ਜਲ ਵਿਚ ਹੀ ਡੁਬ ਜਾਂਦੀ ਹੈਂ।੨। (ਤੂੰ) ਸਾਰੇ ਜੀਵਾਂ ਨੂੰ ਬਹੁਤ ਦੁਖੀ ਕਰਦੀ (*ਪ੍ਰਤਪਾਨੀ*) ਹੈਂ। ਜਦੋਂ (ਤੂੰ) ਪਕੜੀ ਜਾਂਦੀ ਹੈ, ਤਦੋਂ ਹੀ ਪਛਤਾਉਂਦੀ ਹੈਂ।੩। ਜਦੋਂ ਗਲ ਵਿਚ (ਜਮ ਦੀ) ਬਹੁਤ ਭਾਰੀ ਫਾਹੀ ਪੈ ਜਾਏਗੀ, (ਤਦੋਂ ਤੂੰ) ਖੰਭ ਪਸਾਰ ਕੇ ਉਡ ਨਹੀਂ ਸਕੇਂਗੀ।੪। ਹੇ ਮਨਮੁਖ ਗਵਾਰ (ਜਿੰਦੇ ! ਤੂੰ) ਸੁਆਦ ਨਾਲ (ਚੋਗਾ) ਚੁਗਦੀ ਹੈਂ।(ਤੂੰ ਕੇਵਲ) ਗੁਣਾਂ ਦੇ ਗਿਆਨ ਅਤੇ ਵਿਚਾਰ ਦੁਆਰਾ ਖ਼ਲਾਸ ਹੋ ਸਕਦੀ ਹੈਂ।੫। ਸਤਿਗੁਰੂ ਦੇ ਸੇਵਨ ਨਾਲ ਹੀ ਜਮ ਕਾਲ (ਦੀ ਫਾਹੀ) ਤੋਂ ਛੁਟੀਦਾ ਹੈਂ। (ਤੂੰ) ਆਪਣੇ ਹਿਰਦੇ ਵਿਚ ਸੱਚੇ ਸ਼ਬਦ ਨੂੰ ਯਾਦ ਕਰ।੬। ਗੁਰੂ ਦੀ ਮਤਿ ਸੱਚੀ ਹੈ, (ਗੁਰੂ ਦਾ) ਸ਼ਬਦ ਸ੍ਰੇਸ਼ਠ ਹੈ। (ਇਸ ਸ਼ਬਦ ਦੁਆਰਾ ਸਾਧਕ) ਹਰਿ ਦਾ ਨਾਮ ਹਿਰਦੇ ਵਿਚ ਧਾਰ ਕੇ ਰਖਦਾ ਹੈ।੭। (ਜੋ ਵਿਅਕਤੀ) ਭੋਗ-ਵਿਲਾਸ (ਕਰਦੇ ਹਨ), ਉਹੀ ਦੁਖ (ਬਣ ਕੇ) ਅਗੇ ਆ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਤੋਂ ਬਿਨਾ ਮੁਕਤੀ (ਦੀ ਪ੍ਰਾਪਤੀ) ਨਹੀਂ ਹੁੰਦੀ।੮।੨।੫।

**ਮਲਾਰ ਮਹਲਾ ੩ ਅਸਟਪਦੀਆ ਘਰੁ ੧**

(ਜੇ ਪ੍ਰਭੂ ਦੀ) ਮਿਹਰ ਹੋਵੇ, ਤਾਂ ਸਤਿਗੁਰੂ ਪ੍ਰਾਪਤ ਹੁੰਦਾ ਹੈ, ਮਿਹਰ ਤੋਂ ਬਿਨਾ ਪਾਇਆ ਨਹੀਂ ਜਾ ਸਕਦਾ। ਸਤਿਗੁਰੂ ਦੇ ਮਿਲਣ ਨਾਲ ਸੋਨੇ (*ਕੰਚਨੁ*) ਵਰਗਾ (ਉਤਮ) ਹੋ ਜਾਈਦਾ ਹੈ, ਜਦੋਂ

ਮਨ ਮੇਰੇ ਹਰਿ ਹਰਿ ਨਾਮਿ ਚਿਤੁ ਲਾਇ ॥
ਸਤਿਗੁਰ ਤੇ ਹਰਿ ਪਾਈਐ ਸਾਚਾ ਹਰਿ ਸਿਉ ਰਹੈ ਸਮਾਇ ॥੧॥ ਰਹਾਉ ॥
ਸਤਿਗੁਰ ਤੇ ਗਿਆਨੁ ਊਪਜੈ ਤਾਂ ਇਹ ਸੰਸਾ ਜਾਇ ॥
ਸਤਿਗੁਰ ਤੇ ਹਰਿ ਬੁਝੀਐ ਗਰਭ ਜੋਨੀ ਨਹ ਪਾਇ ॥੨॥
ਗੁਰ ਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ ॥
ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ ॥੩॥
ਗੁਰ ਪਰਸਾਦੀ ਸਿਵ ਘਰਿ ਜੰਮੈ ਵਿਚਹੁ ਸਕਤਿ ਗਵਾਇ ॥
ਅਚਰੁ ਚਰੈ ਬਿਬੇਕ ਬੁਧਿ ਪਾਏ ਪੁਰਖੈ ਪੁਰਖੁ ਮਿਲਾਇ ॥੪॥

ਧਾਤੁਰ ਬਾਜੀ ਸੰਸਾਰੁ ਅਚੇਤੁ ਹੈ ਚਲੈ ਮੂਲੁ ਗਵਾਇ ॥
ਲਾਹਾ ਹਰਿ ਸਤਸੰਗਤਿ ਪਾਈਐ ਕਰਮੀ ਪਲੈ ਪਾਇ ॥੫॥
ਸਤਿਗੁਰ ਵਿਣੁ ਕਿਨੈ ਨ ਪਾਇਆ ਮਨਿ ਵੇਖਹੁ ਰਿਦੈ ਬੀਚਾਰਿ ॥
ਵਡਭਾਗੀ ਗੁਰੁ ਪਾਇਆ ਭਵਜਲੁ ਉਤਰੇ ਪਾਰਿ ॥੬॥
ਹਰਿ ਨਾਮਾਂ ਹਰਿ ਟੇਕ ਹੈ ਹਰਿ ਹਰਿ ਨਾਮੁ ਅਧਾਰੁ ॥
ਕ੍ਰਿਪਾ ਕਰਹੁ ਗੁਰੁ ਮੇਲਹੁ ਹਰਿ ਜੀਉ ਪਾਵਉ ਮੋਖ ਦੁਆਰੁ ॥੭॥
ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਮੇਟਣਾ ਨ ਜਾਇ ॥
ਨਾਨਕ ਸੇ ਜਨ ਪੂਰਨ ਹੋਏ ਜਿਨ ਹਰਿ ਭਾਣਾ ਭਾਇ ॥੮॥੧॥

ਮਲਾਰ ਮਹਲਾ ੩ ॥
ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ ॥
ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ ॥
ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰੁ ॥੧॥
ਮਨ ਰੇ ਸਤਿਗੁਰੁ ਸੇਵਿ ਸਮਾਇ ॥
ਵਡੈ ਭਾਗਿ ਗੁਰ ਪੂਰਾ ਪਾਇਆ ਹਰਿ ਹਰਿ ਨਾਮੁ ਧਿਆਇ ॥੧॥ ਰਹਾਉ ॥
ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ ਹਰਿ ਆਪੇ ਦੇਇ ਅਧਾਰੁ ॥
ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ ਹਰਿ ਸਿਉ ਲਾਗਾ ਪਿਆਰੁ ॥
ਹਰਿ ਕੈ ਭਾਣੈ ਸਤਿਗੁਰੁ ਭੇਟਿਆ ਸਭੁ ਜਨਮੁ ਸਵਾਰਣਹਾਰੁ ॥੨॥
ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ ॥
ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥
ਆਪੇ ਬਖਸੇ ਮੇਲਿ ਲਏ ਕਰਮਿ ਪਰਾਪਤਿ ਹੋਇ ॥੩॥
ਸਾਚਾ ਸਾਹਿਬੁ ਮਾਹਰੋ ਸਤਿਗੁਰਿ ਦੀਆ ਦਿਖਾਇ ॥
ਅੰਮ੍ਰਿਤੁ ਵਰਸੈ ਮਨੁ ਸੰਤੋਖੀਐ ਸਚਿ ਰਹੈ ਲਿਵ ਲਾਇ ॥
ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕੈ ਨਾ ਕੁਮਲਾਇ ॥੪॥

ਪ੍ਰਭੂ ਦੀ ਰਜ਼ਾ ਹੁੰਦੀ ਹੈ।੧। ਹੇ ਮੇਰੇ ਮਨ! ਹਰਿ ਦੇ ਨਾਮ ਨਾਲ ਚਿਤ ਲਗਾ। ਸਤਿਗੁਰੂ ਤੋਂ ਸੱਚਾ ਹਰਿ ਪਾਈਦਾ ਹੈ ਅਤੇ ਹਰਿ ਨਾਲ ਹੀ ਅਭੇਦ ਹੋਏ ਰਹੀਦਾ ਹੈ।੧ ।ਰਹਾਉ। ਸਤਿਗੁਰੂ ਤੋਂ (ਸੇਵਕ ਦੇ ਮਨ ਵਿਚ) ਗਿਆਨ ਪੈਦਾ ਹੁੰਦਾ ਹੈ, ਤਦੋਂ(ਆਵਾਗਵਣ ਦਾ) ਇਹ ਸੰਸ਼ਾ ਖ਼ਤਮ ਹੁੰਦਾ ਹੈ। ਸਤਿਗੁਰੂ ਤੋਂ ਹਰਿ ਦੀ ਸਮਝ ਆਉਂਦੀ ਹੈ, (ਫਿਰ) ਗਰਭ-ਜੂਨਾਂ ਵਿਚ ਨਹੀਂ ਪਈਦਾ।੨। ਗੁਰੂ ਦੀ ਕ੍ਰਿਪਾ ਨਾਲ (ਜਦੋਂ ਮਨੁੱਖ) ਜੀਵਿਤ ਭਾਵ ਨਾਲ ਮਰਦਾ ਹੈ, (ਤਦੋਂ ਗੁਰੂ ਦੇ) ਸ਼ਬਦ ਦੀ ਸਾਧਨਾ ਦੁਆਰਾ ਮਰ ਕੇ (ਫਿਰ) ਜੀਵਿਤ ਹੁੰਦਾ ਹੈ। ਮੁਕਤੀ ਦਾ ਦੁਆਰ ਉਹੀ ਪ੍ਰਾਪਤ ਕਰਦਾ ਹੈ, ਜੋ (ਆਪਣੇ) ਅੰਦਰੋਂ ਆਪਾ-ਭਾਵ ਖ਼ਤਮ ਕਰ ਦਿੰਦਾ ਹੈ।੩। ਗੁਰੂ ਦੀ ਕ੍ਰਿਪਾ ਨਾਲ (ਸਾਧਕ ਆਪਣੇ ਅੰਦਰੋਂ) ਮਾਇਆ ਨੂੰ ਦੂਰ ਕਰਕੇ, ਪ੍ਰਭੂ (*ਸਿਵ*) ਦੇ ਘਰ ਜਨਮ ਲੈਂਦਾ ਹੈ (ਅਰਥਾਤ ਪ੍ਰਭੂ ਵਿਚ ਨਿਸ਼ਠਾ ਰਖਦਾ ਹੈ)। (ਉਹ ਸਾਧਕ) ਵਿਵੇਕਸ਼ੀਲ ਬੁੱਧੀ ਪ੍ਰਾਪਤ ਕਰਕੇ ਨਾਮ ਪਦਾਰਥ (*ਅਚਰੁ*) ਦਾ ਸੇਵਨ ਕਰਦਾ ਹੈ। (ਇਸ ਤਰ੍ਹਾਂ ਗੁਰੂ ਰੂਪ) ਪੁਰਖ (ਉਸ) ਪੁਰਖ ਨੂੰ (ਪ੍ਰਭੂ) ਨਾਲ ਮਿਲਾ ਦਿੰਦਾ ਹੈ।੪।

ਸੰਸਾਰ ਨਾਸ਼ਮਾਨ ਖੇਡ (*ਧਾਤੁਰ ਬਾਜੀ*) ਹੈ। (ਉਹ ਮਨੁੱਖ) ਮੂਰਖ ਹੈ (ਜੋ ਆਪਣੀ) ਮੂਲ ਪੂੰਜੀ ਨੂੰ ਗਵਾ ਕੇ (ਸੰਸਾਰ ਤੋਂ) ਚਲਾ ਜਾਂਦਾ ਹੈ। (ਇਸ ਸੰਸਾਰ ਵਿਚ) ਲਾਭ ਹਰਿ (ਦਾ ਨਾਮ) ਹੈ ਜੋ ਸਤਿਸੰਗਤ ਦੁਆਰਾ ਪਾਈਦਾ ਹੈ, (ਪਰ) ਪਾਈਦਾ (ਪ੍ਰਭੂ ਦੀ) ਮਿਹਰ ਨਾਲ ਹੈ।੫। ਹੇ ਮਨ! ਸਤਿਗੁਰੂ ਤੋਂ ਬਿਨਾ (ਪ੍ਰਭੂ ਨੂੰ) ਕਿਸੇ ਨੇ ਪ੍ਰਾਪਤ ਨਹੀਂ ਕੀਤਾ, ਹਿਰਦੇ ਵਿਚ ਵਿਚਾਰ ਕੇ ਵੇਖ ਲਵੋ। (ਜਿਨ੍ਹਾਂ ਨੇ) ਵੱਡੇ ਭਾਗਾਂ ਕਰਕੇ ਗੁਰੂ ਨੂੰ ਪ੍ਰਾਪਤ ਕੀਤਾ ਹੈ, (ਉਹ) ਭਵ-ਸਾਗਰੋਂ ਪਾਰ ਲੰਘ ਗਏ ਹਨ।੬। (ਮੇਰੇ ਲਈ) ਹਰਿ ਦੇ ਨਾਮ ਦਾ ਆਸਰਾ ਹੈ, ਹਰਿ ਨਾਮ ਹੀ (ਜੀਵਨ ਦਾ) ਆਧਾਰ ਹੈ। ਹੇ ਹਰਿ ਜੀ! ਕ੍ਰਿਪਾ ਕਰਕੇ ਗੁਰੂ ਨਾਲ ਮਿਲਾ ਦਿਓ (ਤਾਂ ਜੋ) ਮੁਕਤੀ ਦਾ ਦੁਆਰ ਪ੍ਰਾਪਤ ਕਰ ਸਕਾਂ।੭। (ਜਿਸ ਵਿਅਕਤੀ ਦੇ) ਮਸਤਕ ਉਪਰ ਪ੍ਰਭੂ ਨੇ ਧੁਰੋਂ ਲਿਖ ਦਿੱਤਾ ਹੈ, (ਉਹ) ਮਿਟਾਇਆ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ) ਉਹ ਸਾਧਕ (ਨਾਮ-ਸਾਧਨਾ ਵਿਚ) ਸਫਲ ਹਨ, ਜਿਨ੍ਹਾਂ ਨੂੰ ਹਰਿ ਦਾ ਭਾਣਾ ਚੰਗਾ ਲਗਦਾ ਹੈ।੮।੧।

**ਮਲਾਰ ਮਹਲਾ ੩**

ਜਗਤ ਵੇਦਾਂ ਦੀ ਬਾਣੀ ਅਨੁਰੂਪ ਚਲਦਾ ਹੋਇਆ ਤਿੰਨ ਗੁਣਾਂ (ਰਜੋ, ਸਤੋ ਅਤੇ ਤਮੋ) ਦਾ ਵਿਚਾਰ ਕਰਦਾ ਹੈ। ਨਾਮ ਤੋਂ ਬਿਨਾ ਜਮ ਦਾ ਦੰਡ ਸਹਿੰਦਾ ਹੈ ਅਤੇ ਬਾਰ ਬਾਰ ਮਰਦਾ ਅਤੇ ਜੰਮਦਾ ਹੈ। ਸਤਿਗੁਰੂ ਨੂੰ ਮਿਲਣ ਨਾਲ (ਮਾਇਕ ਪ੍ਰਪੰਚ ਤੋਂ) ਖ਼ਲਾਸ ਹੁੰਦਾ ਹੈ ਅਤੇ ਮੋਖ-ਦੁਆਰ ਪ੍ਰਾਪਤ ਕਰਦਾ ਹੈ।੧। ਹੇ ਮਨ! ਸਤਿਗੁਰੂ ਦੀ ਸੇਵਾ ਦੁਆਰਾ (ਉਸ ਵਿਚ) ਸਮਾਇਆ ਰਹਿ। ਵੱਡੇ ਭਾਗਾਂ ਕਰਕੇ ਪੂਰਾ ਗੁਰੂ ਪਾਇਆ ਹੈ, (ਇਸ ਲਈ) ਹਰਿ ਹਰਿ ਨਾਮ ਦੀ ਆਰਾਧਨਾ ਕਰਦਾ ਰਹਿ।੧ ।ਰਹਾਉ। ਹਰਿ ਨੇ ਆਪਣੇ ਭਾਣੇ ਵਿਚ ਸ੍ਰਿਸ਼ਟੀ ਦੀ ਸਿਰਜਨਾ ਕੀਤੀ ਹੈ ਅਤੇ ਹਰਿ ਆਪ ਹੀ (ਇਸ ਨੂੰ) ਆਸਰਾ ਬਖ਼ਸ਼ਦਾ ਹੈ। ਹਰਿ ਨੇ ਆਪਣੇ ਭਾਣੇ ਵਿਚ (ਸਾਧਕ ਦਾ) ਮਨ ਨਿਰਮਲ ਕੀਤਾ ਹੈ ਅਤੇ (ਉਸ ਦਾ) ਹਰਿ ਨਾਲ ਪਿਆਰ ਲਗਾ ਹੈ। ਹਰਿ ਦੇ ਭਾਣੇ ਵਿਚ (ਉਸ ਨੂੰ) ਸਤਿਗੁਰੂ ਮਿਲਿਆ ਹੈ, (ਜੋ) ਸਭ ਦਾ ਜਨਮ ਸਵਾਰਨ ਵਾਲਾ ਹੈ।੨। (ਪ੍ਰਭੂ ਦਾ ਜਸ ਗਾਉਣ ਵਾਲੀ) ਅਦਭੁਤ ਬਾਣੀ ਸਦਾ ਸਦੀਵੀ ਹੈ, ਗੁਰੂ ਦੁਆਰਾ ਕੋਈ ਵਿਰਲਾ (ਸੇਵਕ ਇਸ ਨੂੰ) ਸਮਝਦਾ ਹੈ। ਪ੍ਰਭੂ ਨੂੰ 'ਧੰਨ ਧੰਨ' ਕਹਿ ਕੇ ਸਲਾਹੁਣਾ ਚਾਹੀਦਾ ਹੈ, ਉਸ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ। (ਪ੍ਰਭੂ) ਆਪ ਹੀ ਬਖ਼ਸ਼ ਕੇ (ਆਪਣੇ ਨਾਲ) ਮੇਲ ਲੈਂਦਾ ਹੈ। (ਇਹ ਮੇਲ ਪ੍ਰਭੂ ਦੀ) ਮਿਹਰ ਨਾਲ ਪ੍ਰਾਪਤ ਹੁੰਦਾ ਹੈ।੩। ਸੱਚਾ ਪ੍ਰਭੂ (ਜਗਤ ਦਾ) ਸ਼ਿਰੋਮਣੀ (*ਮਾਹਰੋ*) ਹੈ। (ਜਿਸ ਜਿਗਿਆਸੂ ਨੂੰ) ਸਤਿਗੁਰੂ ਨੇ (ਪ੍ਰਭੂ) ਵਿਖਾ ਦਿੱਤਾ ਹੈ, (ਉਸ ਦੇ) ਮਨ ਵਿਚ ਅੰਮ੍ਰਿਤ ਦੀ ਬਰਖਾ ਹੁੰਦੀ ਹੈ, (ਉਹ) ਸੰਤੁਸ਼ਟ ਹੋ ਜਾਂਦਾ ਹੈ ਅਤੇ ਸੱਚੇ (ਨਾਮ) ਵਿਚ ਲਿਵ ਲਗਾਈ ਰਖਦਾ ਹੈ। ਹਰਿ ਦੇ ਨਾਮ ਕਰਕੇ (ਉਸ ਦੀ ਜੀਵਨ ਰੂਪ ਖੇਤੀ) ਸਦਾ ਹਰੀ ਭਰੀ ਰਹਿੰਦੀ ਹੈ, ਫਿਰ (ਉਹ) ਨ ਸੁਕਦੀ ਹੈ ਅਤੇ ਨ ਹੀ ਕੁਮਲਾਉਂਦੀ ਹੈ।੪।

ਬਿਨੁ ਸਤਿਗੁਰ ਕਿਨੈ ਨ ਪਾਇਓ ਮਨਿ ਵੇਖਹੁ ਕੋ ਪਤੀਆਇ ॥
ਹਰਿ ਕਿਰਪਾ ਤੇ ਸਤਿਗੁਰੁ ਪਾਈਐ ਭੇਟੈ ਸਹਜਿ ਸੁਭਾਇ ॥
ਮਨਮੁਖ ਭਰਮਿ ਭੁਲਾਇਆ ਬਿਨੁ ਭਾਗਾ ਹਰਿ ਧਨੁ ਨ ਪਾਇ ॥੫॥
ਤ੍ਰੈ ਗੁਣ ਸਭਾ ਧਾਤੁ ਹੈ ਪੜਿ ਪੜਿ ਕਰਹਿ ਵੀਚਾਰੁ ॥
ਮੁਕਤਿ ਕਦੇ ਨ ਹੋਵਈ ਨਹੁ ਪਾਇਨਿ੍ ਮੋਖ ਦੁਆਰੁ ॥
ਬਿਨੁ ਸਤਿਗੁਰ ਬੰਧਨ ਨ ਤੁਟਹੀ ਨਾਮਿ ਨ ਲਗੈ ਪਿਆਰੁ ॥੬॥
ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ ॥
ਹਰਿ ਨਾਮੁ ਚਿਤਿ ਨ ਆਵਈ ਨਹ ਨਿਜ ਘਰਿ ਹੋਵੈ ਵਾਸੁ ॥
ਜਮਕਾਲੁ ਸਿਰਹੁ ਨ ਉਤਰੈ ਅੰਤਰਿ ਕਪਟ ਵਿਣਾਸੁ ॥੭॥
ਹਰਿ ਨਾਵੈ ਨੋ ਸਭੁ ਕੋ ਪਰਤਾਪਦਾ ਵਿਣੁ ਭਾਗਾਂ ਪਾਇਆ ਨ ਜਾਇ ॥
ਨਦਰਿ ਕਰੇ ਗੁਰੁ ਭੇਟੀਐ ਹਰਿ ਨਾਮੁ ਵਸੈ ਮਨਿ ਆਇ ॥
ਨਾਨਕ ਨਾਮੇ ਹੀ ਪਤਿ ਊਪਜੈ ਹਰਿ ਸਿਉ ਰਹਾਂ ਸਮਾਇ ॥੮॥੨॥

ਮਲਾਰ ਮਹਲਾ ੩ ਅਸਟਪਦੀ ਘਰੁ ੨ ॥ ੧ੴ ਸਤਿਗੁਰ ਪ੍ਰਸਾਦਿ ॥
ਹਰਿ ਹਰਿ ਕ੍ਰਿਪਾ ਕਰੇ ਗੁਰ ਕੀ ਕਾਰੈ ਲਾਏ ॥ ਦੁਖੁ ਪਲ੍ਰਿ ਹਰਿ ਨਾਮੁ ਵਸਾਏ ॥
ਸਾਚੀ ਗਤਿ ਸਾਚੈ ਚਿਤੁ ਲਾਏ ॥ ਗੁਰ ਕੀ ਬਾਣੀ ਸਬਦਿ ਸੁਣਾਏ ॥੧॥
ਮਨ ਮੇਰੇ ਹਰਿ ਹਰਿ ਸੇਵਿ ਨਿਧਾਨੁ ॥
ਗੁਰ ਕਿਰਪਾ ਤੇ ਹਰਿ ਧਨੁ ਪਾਈਐ ਅਨਦਿਨੁ ਲਾਗੈ ਸਹਜਿ ਧਿਆਨੁ ॥੧॥ ਰਹਾਉ ॥
ਬਿਨੁ ਪਿਰ ਕਾਮਣਿ ਕਰੇ ਸੀਗਾਰੁ ॥ ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ ॥
ਮਨਮੁਖ ਕਾ ਇਹੁ ਬਾਦਿ ਆਚਾਰੁ ॥ ਬਹੁ ਕਰਮ ਦ੍ਰਿੜਾਵਹਿ ਨਾਮੁ ਵਿਸਾਰਿ ॥੨॥
ਗੁਰਮੁਖਿ ਕਾਮਣਿ ਬਣਿਆ ਸੀਗਾਰੁ ॥ ਸਬਦੇ ਪਿਰੁ ਰਾਖਿਆ ਉਰ ਧਾਰਿ ॥
ਏਕੁ ਪਛਾਣੈ ਹਉਮੈ ਮਾਰਿ ॥ ਸੋਭਾਵੰਤੀ ਕਹੀਐ ਨਾਰਿ ॥੩॥
ਬਿਨੁ ਗੁਰ ਦਾਤੇ ਕਿਨੈ ਨ ਪਾਇਆ ॥ ਮਨਮੁਖ ਲੋਭਿ ਦੂਜੈ ਲੋਭਾਇਆ ॥
ਐਸੇ ਗਿਆਨੀ ਬੂਝਹੁ ਕੋਇ ॥ ਬਿਨੁ ਗੁਰ ਭੇਟੇ ਮੁਕਤਿ ਨ ਹੋਇ ॥੪॥

ਕਹਿ ਕਹਿ ਕਹਣੁ ਕਹੈ ਸਭੁ ਕੋਇ ॥ ਬਿਨੁ ਮਨ ਮੂਏ ਭਗਤਿ ਨ ਹੋਇ ॥
ਗਿਆਨ ਮਤੀ ਕਮਲ ਪਰਗਾਸੁ ॥ ਤਿਤੁ ਘਟਿ ਨਾਮੈ ਨਾਮਿ ਨਿਵਾਸੁ ॥੫॥
ਹਉਮੈ ਭਗਤਿ ਕਰੇ ਸਭੁ ਕੋਇ ॥ ਨਾ ਮਨੁ ਭੀਜੈ ਨਾ ਸੁਖੁ ਹੋਇ ॥
ਕਹਿ ਕਹਿ ਕਹਣੁ ਆਪੁ ਜਾਣਾਏ ॥ ਬਿਰਥੀ ਭਗਤਿ ਸਭੁ ਜਨਮੁ ਗਵਾਏ ॥੬॥
ਸੇ ਭਗਤ ਸਤਿਗੁਰ ਮਨਿ ਭਾਏ ॥ ਅਨਦਿਨੁ ਨਾਮਿ ਰਹੇ ਲਿਵ ਲਾਏ ॥

(ਹੇ ਜਿਗਿਆਸੂ!) ਮਨ ਵਿਚ ਨਿਰਣਾ ਕਰਕੇ (*ਪਤੀਆਇ*) ਵੇਖ ਲਵੋ ਕਿ ਸਤਿਗੁਰੂ ਤੋਂ ਬਿਨਾ ਕਿਸੇ ਨੇ (ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ। ਹਰਿ ਦੀ ਕ੍ਰਿਪਾ ਦੁਆਰਾ ਸਤਿਗੁਰੂ ਪਾਈਦਾ ਹੈ ਅਤੇ ਸੁਭਾਵਿਕ ਹੀ (ਸਤਿਗੁਰੂ) ਮਿਲ ਪੈਂਦਾ ਹੈ। ਮਨਮੁਖ (ਵਿਅਕਤੀ) ਭਰਮਾਂ ਵਿਚ ਭੁਲਾਇਆ ਹੋਇਆ ਹੈ, ਬਿਨਾ ਭਾਗਾਂ ਦੇ (ਉਹ) ਹਰਿ-(ਨਾਮ ਰੂਪ) ਧਨ ਪ੍ਰਾਪਤ ਨਹੀਂ ਕਰ ਸਕਦਾ।੫। ਤਿੰਨੋ ਗੁਣ (ਰਜੋ, ਸਤੋ, ਤਮੋ) ਸਭ ਮਾਇਆ (ਦਾ ਖਿਲਾਰਾ) ਹੈ। (ਪੰਡਿਤ ਧਰਮ-ਸ਼ਾਸਤ੍ਰਾਂ ਵਿਚ) ਪੜ੍ਹ ਪੜ੍ਹ ਕੇ (ਇਨ੍ਹਾਂ ਬਾਰੇ) ਵਿਚਾਰ ਕਰਦੇ ਹਨ। (ਉਹ) ਕਦੇ ਮੁਕਤ ਨਹੀਂ ਹੁੰਦੇ ਅਤੇ ਨ ਹੀ ਮੋਖ-ਦੁਆਰ ਪਾਉਂਦੇ ਹਨ। ਸਤਿਗੁਰੂ ਤੋਂ ਬਿਨਾ (ਮਾਇਆਵੀ) ਬੰਧਨ ਨਹੀਂ ਟੁਟਦੇ ਅਤੇ ਨਾਮ ਨਾਲ ਪ੍ਰੇਮ ਨਹੀਂ ਪੈਂਦਾ।੬। ਵੇਦਾਂ ਨੂੰ ਪੜ੍ਹਨ ਦਾ ਅਭਿਆਸ ਕਰ ਕਰ ਕੇ ਪੰਡਿਤ ਅਤੇ ਮੁਨੀ ਥਕ ਗਏ ਹਨ। (ਉਨ੍ਹਾਂ ਦੇ) ਚਿਤ ਵਿਚ ਹਰਿ-ਨਾਮ ਨਹੀਂ ਆਉਂਦਾ ਅਤੇ ਨ ਹੀ ਆਪਣੇ (ਵਾਸਤਵਿਕ) ਘਰ ਵਿਚ ਵਾਸਾ ਮਿਲਦਾ ਹੈ। (ਉਨ੍ਹਾਂ ਦੇ) ਸਿਰ ਤੋਂ ਜਮਕਾਲ ਟਲਦਾ ਨਹੀਂ ਹੈ। ਹਿਰਦੇ ਵਿਚ ਕਪਟ ਹੋਣ ਕਰਕੇ (ਉਹ) ਨਾਸ਼ (*ਵਿਣਾਸੁ*) (ਨੂੰ ਪ੍ਰਾਪਤ ਹੁੰਦੇ ਹਨ)।੭। ਹਰਿ ਦੇ ਨਾਮ ਨੂੰ (ਪ੍ਰਾਪਤ ਕਰਨਾ) ਹਰ ਕੋਈ ਲੋਚਦਾ (*ਪਰਤਾਪਦਾ*) ਹੈ, (ਪਰ) ਭਾਗਾਂ ਤੋਂ ਬਿਨਾ ਪਾਇਆ ਨਹੀਂ ਜਾ ਸਕਦਾ। (ਪ੍ਰਭੂ) ਮਿਹਰ ਕਰੇ (ਤਾਂ) ਗੁਰੂ ਨਾਲ ਮੇਲ ਹੁੰਦਾ ਹੈ ਅਤੇ ਹਰਿ-ਨਾਮ ਮਨ ਵਿਚ ਆ ਕੇ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੁਆਰਾ ਪ੍ਰਤਿਸ਼ਠਾ ਉਪਜਦੀ/ਮਿਲਦੀ ਹੈ ਅਤੇ (ਮੈਂ) ਹਰਿ ਵਿਚ ਸਮਾਇਆ ਰਹਿੰਦਾ ਹਾਂ।੮।੨।

**ਮਲਾਰ ਮਹਲਾ ੩ ਅਸਟਪਦੀਆ ਘਰੁ ੨**

(ਜਿਸ ਉਪਰ) ਹਰਿ ਕ੍ਰਿਪਾ ਕਰਦਾ ਹੈ, (ਉਸ ਨੂੰ) ਗੁਰੂ ਦੀ ਸੇਵਾ ਵਿਚ ਲਗਾਉਂਦਾ ਹੈ। ਦੁਖ ਦੂਰ ਕਰਕੇ (*ਪਲ੍ਰਰਿ*) (ਉਸ ਦੇ ਹਿਰਦੇ ਵਿਚ) ਹਰਿ-ਨਾਮ ਵਸਾਉਂਦਾ ਹੈ। (ਉਸ ਦੀ) ਸਥਿਤੀ ਸੱਚੀ ਹੋ ਜਾਂਦੀ ਹੈ ਅਤੇ (ਉਹ) ਸਤਿਸਰੂਪ (ਪ੍ਰਭੂ) ਵਿਚ ਚਿਤ ਲਗਾਉਂਦਾ ਹੈ। (ਪ੍ਰਭੂ ਉਸ ਨੂੰ) ਗੁਰੂ ਦੀ ਬਾਣੀ ਰਾਹੀਂ ਸ਼ਬਦ ਸ਼੍ਰਵਣ ਕਰਾਉਂਦਾ ਹੈ।੧। ਹੇ ਮੇਰੇ ਮਨ! ਹਰਿ ਦੀ ਸੇਵਾ ਕਰਦਾ ਰਹਿ, (ਇਹੀ ਸੁਖਾਂ ਦਾ) ਖ਼ਜ਼ਾਨਾ ਹੈ। ਗੁਰੂ ਦੀ ਕ੍ਰਿਪਾ ਨਾਲ ਹਰਿ (ਦਾ ਨਾਮ ਰੂਪ) ਧਨ ਪਾਈਦਾ ਹੈ, (ਜਿਸ ਕਰਕੇ) ਹਰ ਰੋਜ਼ ਸਹਿਜ (ਅਵਸਥਾ) ਵਿਚ ਧਿਆਨ ਲਗਾ ਰਹਿੰਦਾ ਹੈ।੧।ਰਹਾਉ। ਬਿਨਾ ਪਤੀ ਦੇ (ਜੋ) ਇਸਤਰੀ ਸ਼ਿੰਗਾਰ ਕਰਦੀ ਹੈ, (ਉਸ ਨੂੰ) ਮਾੜੇ ਆਚਰਣ ਵਾਲੀ ਕਿਹਾ ਜਾਂਦਾ ਹੈ, (ਉਹ) ਨਿਤ ਹੀ ਖ਼ੁਆਰ ਹੁੰਦੀ ਰਹਿੰਦੀ ਹੈ। ਮਨਮੁਖ (ਵਿਅਕਤੀ) ਦਾ ਇਹ ਆਚਾਰ ਵਿਅਰਥ ਹੈ ਕਿ (ਉਹ) ਨਾਮ ਨੂੰ ਵਿਸਾਰ ਕੇ ਕਰਮ-ਕਾਂਡ ਕਰਨ ਲਈ ਬਹੁਤ ਦ੍ਰਿੜ੍ਹਾਉਂਦਾ ਰਹਿੰਦਾ ਹੈ।੨। ਗੁਰੂ ਦੁਆਰਾ (ਜਿਸ) ਜੀਵ-ਇਸਤਰੀ ਦਾ ਸ਼ਿੰਗਾਰ ਬਣਿਆ ਹੁੰਦਾ ਹੈ, (ਉਹ) ਸ਼ਬਦ ਦੁਆਰਾ ਪ੍ਰਭੂ-ਪਤੀ ਨੂੰ ਹਿਰਦੇ ਵਿਚ ਟਿਕਾ ਕੇ ਰਖਦੀ ਹੈ। (ਜੋ) ਜੀਵ-ਇਸਤਰੀ ਹਉਮੈ ਮਾਰ ਕੇ ਇਕ (ਪ੍ਰਭੂ) ਨੂੰ ਪਛਾਣਦੀ ਹੈ, (ਉਸ ਨੂੰ) ਸ਼ੋਭਾਸ਼ਾਲੀ ਇਸਤਰੀ ਕਿਹਾ ਜਾਂਦਾ ਹੈ।੩। ਬਿਨਾ ਗੁਰੂ ਰੂਪ ਦਾਤੇ ਤੋਂ ਕਿਸੇ ਨੇ (ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ। ਮਨਮੁਖ (ਵਿਅਕਤੀ) ਦ੍ਵੈਤ-ਭਾਵ ਦੇ ਲੋਭ ਵਿਚ ਲਗ ਕੇ ਲੋਭਾਇਮਾਨ ਹੋਇਆ ਹੈ। (ਕਿਸੇ) ਗਿਆਨਵਾਨ ਨੂੰ ਪੁਛ ਵੇਖੋ, (ਉਹ) ਇੰਜ ਹੀ (ਕਹੇਗਾ ਕਿ) ਬਿਨਾ ਗੁਰੂ ਨੂੰ ਮਿਲਿਆਂ ਮੁਕਤੀ ਨਹੀਂ ਹੁੰਦੀ।੪।

ਹਰ ਕੋਈ ਕਹਿਣ ਲਈ (ਭਾਵੇਂ) ਕਹਿੰਦਾ ਰਹੇ, (ਪਰ ਸੱਚ ਤਾਂ ਇਹ ਹੈ ਕਿ) ਮਨ ਦੇ ਮਰੇ ਬਿਨਾ ਭਗਤੀ ਸੰਪੰਨ ਨਹੀਂ ਹੁੰਦੀ। (ਗੁਰੂ ਦੀ) ਗਿਆਨ ਵਾਲੀ ਮਤਿ ਨਾਲ (ਸੇਵਕ ਦਾ ਹਿਰਦੇ ਰੂਪ) ਕਮਲ ਖਿੜ ਜਾਂਦਾ ਹੈ। ਉਸ ਹਿਰਦੇ ਵਿਚ ਕੇਵਲ ਨਾਮ ਦਾ ਨਿਵਾਸ ਹੋ ਜਾਂਦਾ ਹੈ।੫। ਹਰ ਕੋਈ ਹਉਮੈ (ਦੀ ਭਾਵਨਾ ਅਧੀਨ) ਭਗਤੀ ਕਰਦਾ ਹੈ। (ਉਸ ਦਾ) ਨ ਮਨ ਭਿਜਦਾ ਹੈ, ਨ (ਆਤਮਿਕ ਤੌਰ 'ਤੇ) ਸੁਖੀ ਹੁੰਦਾ ਹੈ। (ਉਹ ਕੇਵਲ) ਕਹਿ ਕਹਿ ਹੀ ਆਪਣੇ ਆਪ ਨੂੰ ਜਣਾਉਂਦਾ ਹੈ। (ਉਸ ਦੀ) ਭਗਤੀ ਵਿਅਰਥ ਹੈ, (ਉਹ) ਸਾਰਾ (ਮਨੁੱਖ) ਜਨਮ ਗਵਾ ਲੈਂਦਾ ਹੈ।੬। (ਸੱਚੇ) ਭਗਤ ਉਹ ਹਨ, (ਜੋ) ਸਤਿਗੁਰੂ ਦੇ ਮਨ ਨੂੰ ਚੰਗੇ ਲਗਦੇ ਹਨ। ਹਰ ਰੋਜ਼ ਨਾਮ ਵਿਚ ਲਿਵ ਲਗਾਈ ਰਖਦੇ ਹਨ। ਸਦਾ ਹੀ

ਸਦ ਹੀ ਨਾਮੁ ਵੇਖਹਿ ਹਜੂਰਿ ॥ ਗੁਰ ਕੈ ਸਬਦਿ ਰਹਿਆ ਭਰਪੂਰਿ ॥੭॥
ਆਪੇ ਬਖਸੇ ਦੇਇ ਪਿਆਰੁ ॥ ਹਉਮੈ ਰੋਗੁ ਵਡਾ ਸੰਸਾਰਿ ॥
ਗੁਰ ਕਿਰਪਾ ਤੇ ਏਹੁ ਰੋਗੁ ਜਾਇ ॥ ਨਾਨਕ ਸਾਚੇ ਸਾਚਿ ਸਮਾਇ ॥੮॥੧॥੩॥੫॥੮॥

ਰਾਗੁ ਮਲਾਰ ਛੰਤ ਮਹਲਾ ੫ ॥ ੴ ਸਤਿਗੁਰ ਪ੍ਰਸਾਦਿ ॥
ਪ੍ਰੀਤਮ ਪ੍ਰੇਮ ਭਗਤਿ ਕੇ ਦਾਤੇ ॥ ਅਪਨੇ ਜਨ ਸੰਗਿ ਰਾਤੇ ॥
ਜਨ ਸੰਗਿ ਰਾਤੇ ਦਿਨਸੁ ਰਾਤੇ ਇਕ ਨਿਮਖ ਮਨਹੁ ਨ ਵੀਸਰੈ ॥
ਗੋਪਾਲ ਗੁਣ ਨਿਧਿ ਸਦਾ ਸੰਗੇ ਸਰਬ ਗੁਣ ਜਗਦੀਸਰੈ ॥
ਮਨੁ ਮੋਹਿ ਲੀਨਾ ਚਰਨ ਸੰਗੇ ਨਾਮ ਰਸਿ ਜਨ ਮਾਤੇ ॥
ਨਾਨਕ ਪ੍ਰੀਤਮ ਕ੍ਰਿਪਾਲ ਸਦਹੂੰ ਕਿਨੈ ਕੋਟਿ ਮਧੇ ਜਾਤੇ ॥੧॥

ਪ੍ਰੀਤਮ ਤੇਰੀ ਗਤਿ ਅਗਮ ਅਪਾਰੇ ॥ ਮਹਾ ਪਤਿਤ ਤੁਮ੍ ਤਾਰੇ ॥
ਪਤਿਤ ਪਾਵਨ ਭਗਤਿ ਵਛਲ ਕ੍ਰਿਪਾ ਸਿੰਧੁ ਸੁਆਮੀਆ ॥
ਸੰਤਸੰਗੇ ਭਜੁ ਨਿਸੰਗੇ ਰੰਉ ਸਦਾ ਅੰਤਰਜਾਮੀਆ ॥
ਕੋਟਿ ਜਨਮ ਭ੍ਰਮੰਤ ਜੋਨੀ ਤੇ ਨਾਮ ਸਿਮਰਤ ਤਾਰੇ ॥
ਨਾਨਕ ਦਰਸ ਪਿਆਸ ਹਰਿ ਜੀਉ ਆਪਿ ਲੇਹੁ ਸਮ੍ਾਰੇ ॥੨॥

ਹਰਿ ਚਰਨ ਕਮਲ ਮਨੁ ਲੀਨਾ ॥ ਪ੍ਰਭ ਜਲ ਜਨ ਤੇਰੇ ਮੀਨਾ ॥
ਜਲ ਮੀਨ ਪ੍ਰਭ ਜੀਉ ਏਕ ਤੂਹੈ ਭਿੰਨ ਆਨ ਨ ਜਾਨੀਐ ॥
ਗਹਿ ਭੁਜਾ ਲੇਵਹੁ ਨਾਮੁ ਦੇਵਹੁ ਤਉ ਪ੍ਰਸਾਦੀ ਮਾਨੀਐ ॥
ਭਜੁ ਸਾਧਸੰਗੇ ਏਕ ਰੰਗੇ ਕ੍ਰਿਪਾਲ ਗੋਬਿਦ ਦੀਨਾ ॥
ਅਨਾਥ ਨੀਚ ਸਰਣਾਇ ਨਾਨਕ ਕਰਿ ਮਇਆ ਅਪੁਨਾ ਕੀਨਾ ॥੩॥

ਆਪਸ ਕਉ ਆਪੁ ਮਿਲਾਇਆ ॥ ਭ੍ਰਮ ਭੰਜਨ ਹਰਿ ਰਾਇਆ ॥
ਆਚਰਜ ਸੁਆਮੀ ਅੰਤਰਜਾਮੀ ਮਿਲੇ ਗੁਣ ਨਿਧਿ ਪਿਆਰਿਆ ॥
ਮਹਾ ਮੰਗਲ ਸੂਖ ਉਪਜੇ ਗੋਬਿੰਦ ਗੁਣ ਨਿਤ ਸਾਰਿਆ ॥
ਮਿਲਿ ਸੰਗਿ ਸੋਹੇ ਦੇਖਿ ਮੋਹੇ ਪੁਰਬਿ ਲਿਖਿਆ ਪਾਇਆ ॥
ਬਿਨਵੰਤਿ ਨਾਨਕ ਸਰਨਿ ਤਿਨ ਕੀ ਜਿਨ੍ੀ ਹਰਿ ਹਰਿ ਧਿਆਇਆ ॥੪॥੧॥

ਵਾਰ ਮਲਾਰ ਕੀ ਮਹਲਾ ੧ ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ ॥
ੴ ਸਤਿਗੁਰ ਪ੍ਰਸਾਦਿ ॥ ਸਲੋਕ ਮਹਲਾ ੩ ॥
ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥
ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ ॥

ਨਾਮ (ਨੂੰ ਸਿਮਰਦੇ ਹੋਏ ਪ੍ਰਭੂ ਨੂੰ) ਅੰਗ-ਸੰਗ ਵੇਖਦੇ ਹਨ। ਗੁਰੂ ਦੇ ਸ਼ਬਦ ਦੁਆਰਾ (ਉਨ੍ਹਾਂ ਨੂੰ ਪ੍ਰਭੂ ਸਰਬਤ੍ਰ) ਵਿਆਪਕ ਪ੍ਰਤੀਤ ਹੁੰਦਾ ਹੈ।੭। (ਪ੍ਰਭੂ) ਆਪ ਹੀ ਬਖ਼ਸ਼ਿਸ਼ ਕਰਕੇ ਪਿਆਰ ਦਿੰਦਾ ਹੈ। ਸੰਸਾਰ ਵਿਚ ਹਉਮੈ ਵੱਡਾ ਰੋਗ ਹੈ। ਗੁਰੂ ਦੀ ਕ੍ਰਿਪਾ ਨਾਲ ਇਹ ਰੋਗ ਖ਼ਤਮ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਫਿਰ ਉਹ ਸੇਵਕ) ਸੱਚੇ (ਨਾਮ ਦੁਆਰਾ) ਸੱਚੇ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ।੮।੧।੩।੫।੮।

**ਰਾਗੁ ਮਲਾਰ ਛੰਤ ਮਹਲਾ ੫**

ਪ੍ਰਭੂ ਪ੍ਰੇਮ-ਭਗਤੀ ਬਖ਼ਸ਼ਣ ਵਾਲੇ ਹਨ। ਆਪਣੇ ਸੇਵਕਾਂ ਨਾਲ ਰਚੇ-ਮਿਚੇ ਰਹਿੰਦੇ ਹਨ। (ਉਹ) ਦਿਨ ਰਾਤ ਸੇਵਕਾਂ ਨਾਲ ਰੰਗੇ ਰਹਿੰਦੇ ਹਨ। (ਉਨ੍ਹਾਂ ਸੇਵਕਾਂ ਨੂੰ ਪ੍ਰਭੂ) ਇਕ ਨਿਮਖ ਲਈ ਮਨੋ ਵਿਸਰਦਾ ਨਹੀਂ ਹੈ। ਗੁਣਾਂ ਦਾ ਖ਼ਜ਼ਾਨਾ ਪ੍ਰਭੂ ਸਦਾ (ਜੀਵਾਂ ਦੇ) ਨਾਲ ਹੈ, (ਉਸ) ਜਗਦੀਸ਼ ਵਿਚ ਸਾਰੇ ਗੁਣ ਹਨ। (ਪ੍ਰਭੂ ਨੇ ਸੇਵਕਾਂ ਦਾ) ਮਨ ਆਪਣੇ ਚਰਣਾਂ ਪ੍ਰਤਿ ਮੋਹਿਤ ਕਰ ਲਿਆ ਹੈ ਅਤੇ ਸੇਵਕ ਨਾਮ ਦੇ ਰਸ ਵਿਚ ਮਸਤ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਪ੍ਰੀਤਮ ਸਦਾ ਕ੍ਰਿਪਾਲੂ ਹਨ, ਕਰੋੜਾਂ ਵਿਚੋਂ ਕਿਸੇ (ਵਿਰਲੇ) ਨੇ ਹੀ (ਇਹ ਭੇਦ) ਜਾਣਿਆ ਹੈ।੧।

ਹੇ ਪ੍ਰੀਤਮ (ਪ੍ਰਭੂ!) ਤੇਰੀ ਸਥਿਤੀ ਅਗਮ ਅਤੇ ਅਪਾਰ ਹੈ। ਤੂੰ ਵੱਡੇ ਵੱਡੇ ਪਤਿਤਾਂ ਨੂੰ (ਭਵਸਾਗਰੋਂ) ਤਾਰ ਦਿੱਤਾ ਹੈ। ਹੇ ਸੁਆਮੀ! ਤੂੰ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈਂ, ਭਗਤ/ ਭਗਤੀ ਨੂੰ ਪਿਆਰ ਕਰਨ ਵਾਲਾ ਹੈਂ, ਕ੍ਰਿਪਾ ਦਾ ਸਮੁੰਦਰ ਹੈਂ। (ਹੇ ਜਿਗਿਆਸੂ!) ਸੰਤਾਂ ਦੇ ਸੰਗ ਵਿਚ ਅੰਤਰਯਾਮੀ (ਪ੍ਰਭੂ) ਦਾ ਨਿਸੰਗ ਹੋ ਕੇ ਭਜਨ ਕਰ, ਸਦਾ ਸਿਮਰਦਾ ਰਹਿ। (ਜੋ ਜੀਵ) ਕਰੋੜਾਂ ਜਨਮਾਂ ਅਤੇ ਜੂਨਾਂ ਵਿਚ ਭਟਕਦੇ ਰਹੇ, ਉਨ੍ਹਾਂ ਨੂੰ (ਪ੍ਰਭੂ ਨੇ) ਨਾਮ ਸਿਮਰਨ ਨਾਲ ਹੀ ਤਾਰ ਦਿੱਤਾ। ਨਾਨਕ (ਦਾ ਕਥਨ ਹੈ ਕਿ) ਹੇ ਹਰਿ ਜੀ! (ਮੈਨੂੰ ਤੇਰੇ) ਦਰਸ਼ਨ ਦੀ ਪਿਆਸ (ਲਗੀ ਹੋਈ ਹੈ), (ਕ੍ਰਿਪਾ ਕਰਕੇ) ਆਪ ਹੀ ਸੰਭਾਲ ਲਵੋ।੨।

ਹੇ ਹਰਿ! (ਤੇਰੇ) ਚਰਣ-ਕਮਲਾਂ ਵਿਚ (ਮੇਰਾ) ਮਨ ਲੀਨ ਹੋ ਗਿਆ ਹੈ। ਹੇ ਪ੍ਰਭੂ! (ਤੂੰ) ਜਲ ਹੈਂ ਅਤੇ ਤੇਰਾ ਸੇਵਕ ਮੱਛੀ ਹੈ। ਹੇ ਪ੍ਰਭੂ! ਜਲ ਅਤੇ ਮੱਛੀ ਤੂੰ ਹੀ ਹੈ; (ਤੇਰੇ ਤੋਂ) ਵਖਰਾ ਹੋਰ ਕੋਈ ਜਾਣਿਆ ਨਹੀਂ ਜਾਂਦਾ। (ਮੇਰੀ) ਬਾਂਹ ਪਕੜ ਲਵੋ, ਨਾਮ ਬਖ਼ਸ਼ੋ, ਤੁਹਾਡੀ ਕ੍ਰਿਪਾ ਨਾਲ ਹੀ ਆਦਰ ਮਾਣ ਪਾਈਦਾ ਹੈ। (ਹੇ ਜਿਗਿਆਸੂ!) ਸਾਧ-ਸੰਗ ਵਿਚ, ਇਕ (ਪ੍ਰਭੂ ਦੇ ਪ੍ਰੇਮ-ਰੰਗ ਵਿਚ) ਰੰਗੀਜ ਕੇ, ਕ੍ਰਿਪਾਲੂ ਦੀਨਾਂ ਦੇ ਨਾਥ ਗੋਬਿੰਦ ਦਾ ਭਜਨ ਕਰ। ਨਾਨਕ (ਦਾ ਕਥਨ ਹੈ ਕਿ ਜੋ) ਅਨਾਥ ਅਤੇ ਨੀਚ (ਪ੍ਰਭੂ ਦੀ) ਸ਼ਰਣ ਵਿਚ ਆਉਂਦੇ ਹਨ, (ਉਨ੍ਹਾਂ ਉਪਰ) ਮਿਹਰ ਕਰਕੇ (ਪ੍ਰਭੂ) ਆਪਣਾ ਬਣਾ ਲੈਂਦਾ ਹੈ।੩।

(ਹੇ ਪ੍ਰਭੂ! ਤੂੰ) ਆਪਣੇ ਆਪ ਨੂੰ ਆਪਣੇ ਨਾਲ ਮਿਲਾ ਲਿਆ ਹੈ (ਅਰਥਾਤ ਪ੍ਰਭੂ ਅਤੇ ਜੀਵ ਅਭਿੰਨ ਹਨ)। ਹਰਿ ਭਰਮਾਂ ਨੂੰ ਦੂਰ ਕਰਨ ਵਾਲਾ ਹੈ। (ਉਹ) ਸੁਆਮੀ ਅਸਚਰਜ ਹੈ, ਅੰਤਰਯਾਮੀ ਹੈ, (ਉਹ) ਗੁਣਾਂ ਦਾ ਖ਼ਜ਼ਾਨਾ (ਆਪਣੇ) ਪਿਆਰਿਆਂ ਨੂੰ ਮਿਲ ਪੈਂਦਾ ਹੈ। (ਉਹ) ਸਦਾ ਗੋਬਿੰਦ ਦੇ ਗੁਣ ਯਾਦ ਕਰਕੇ ਰਹਿੰਦੇ ਹਨ, (ਜਿਸ ਕਰਕੇ ਉਨ੍ਹਾਂ ਦੇ ਹਿਰਦੇ ਵਿਚ) ਬਹੁਤ ਖ਼ੁਸ਼ੀਆਂ ਅਤੇ ਸੁਖ ਪੈਦਾ ਹੋ ਜਾਂਦੇ ਹਨ। (ਉਹ ਪ੍ਰਭੂ) ਨਾਲ ਮਿਲ ਕੇ ਸ਼ੋਭਦੇ ਹਨ, ਵੇਖ ਕੇ ਮੋਹਿਤ ਹੋ ਜਾਂਦੇ ਹਨ, ਪੂਰਬਲੇ ਜਨਮਾਂ ਦੇ ਲਿਖੇ ਅਨੁਸਾਰ ਹੀ (ਸੰਯੋਗ-ਸੁਖ) ਪ੍ਰਾਪਤ ਹੋਇਆ ਹੈ। ਨਾਨਕ ਬੇਨਤੀ ਕਰਦਾ ਹੈ ਕਿ ਜਿਨ੍ਹਾਂ (ਸੇਵਕਾਂ ਨੇ) ਹਰਿ ਦੇ ਨਾਮ ਦੀ ਆਰਾਧਨਾ ਕੀਤੀ ਹੈ, (ਮੈਂ) ਉਨ੍ਹਾਂ ਦੀ ਸ਼ਰਣ (ਵਿਚ ਪੈਂਦਾ ਹਾਂ)।੪।੧।

**ਵਾਰ ਮਲਾਰ ਕੀ ਮਹਲਾ ੧**

(ਇਸ ਵਾਰ ਨੂੰ) ਰਾਣੇ ਕੈਲਾਸ਼ ਅਤੇ ਮਾਲਦੇ (ਦੀ ਵਾਰ) ਦੀ ਧੁਨ (ਉਤੇ ਗਾਉਣਾ ਹੈ)।

**ਸਲੋਕ ਮਹਲਾ ੩:** ਗੁਰੂ ਦੇ ਮਿਲਣ ਨਾਲ ਮਨ (ਇਸ ਤਰ੍ਹਾਂ) ਪ੍ਰਸੰਨ ਹੋ ਜਾਂਦਾ ਹੈ, ਜਿਸ ਤਰ੍ਹਾਂ ਮੀਂਹ ਵਰ੍ਹਨ ਨਾਲ ਧਰਤੀ ਸ਼ਿੰਗਾਰੀ ਜਾਂਦੀ ਹੈ। ਸਾਰੀ (ਧਰਤੀ) ਹਰੀ ਭਰੀ ਦਿਸਦੀ ਹੈ, ਸਰੋਵਰ ਅਤੇ ਤਾਲ

ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ ॥
ਕਮਲੁ ਵਿਗਸੈ ਸਚੁ ਮਨਿ ਗੁਰ ਕੈ ਸਬਦਿ ਨਿਹਾਲੁ ॥
ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ ॥
ਫਾਹੀ ਫਾਥੇ ਮਿਰਗ ਜਿਉ ਸਿਰਿ ਦੀਸੈ ਜਮਕਾਲੁ ॥
ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ ॥
ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ ॥
ਤੁਧੁ ਭਾਵੈ ਸੰਤੋਖੀਆਂ ਚੂਕੈ ਆਲ ਜੰਜਾਲੁ ॥
ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ ॥
ਨਾਨਕ ਲਗੀ ਤਤੁ ਲੈ ਤੂੰ ਸਚਾ ਮਨਿ ਸਚੁ ॥੧॥

ਮਹਲਾ ੧ ॥
ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ ॥
ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ ॥੨॥

ਪਉੜੀ ॥
ਆਪੀਨ੍ਹੈ ਆਪੁ ਸਾਜਿ ਆਪੁ ਪਛਾਣਿਆ ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥
ਵਿਣੁ ਥੰਮ੍ਹਾ ਗਗਨੁ ਰਹਾਇ ਸਬਦੁ ਨੀਸਾਣਿਆ ॥
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ ॥
ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ ॥
ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ ॥
ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ ॥
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ ॥੧॥

ਸਲੋਕ ਮਃ ੧ ॥
ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ ॥
ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥੧॥

ਮਃ ੧ ॥
ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ ॥
ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ ॥੨॥

ਪਉੜੀ ॥
ਤੂ ਸਚਾ ਸਚਿਆਰੁ ਜਿਨਿ ਸਚੁ ਵਰਤਾਇਆ ॥ ਬੈਠਾ ਤਾੜੀ ਲਾਇ ਕਵਲੁ ਛਪਾਇਆ॥
ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ ॥ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ॥
ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ ॥ ਨਾ ਤਿਸੁ ਭੁਖ ਪਿਆਸ ਰਜਾ ਧਾਇਆ॥

ਚੰਗੀ ਤਰ੍ਹਾਂ ਭਰ ਜਾਂਦੇ ਹਨ। (ਗੁਰੂ ਦੇ ਮਿਲ ਪੈਣ ਨਾਲ ਸੇਵਕ) ਸੱਚੇ (ਪ੍ਰਭੂ) ਦੇ ਪ੍ਰੇਮ (*ਰੰਗਿ*) ਵਿਚ ਰਚ-ਮਿਚ ਜਾਂਦਾ ਹੈ, ਜਿਵੇਂ ਮਜੀਠ ਦਾ ਲਾਲ ਰੰਗ ਹੁੰਦਾ ਹੈ। (ਉਸ ਸੇਵਕ ਦਾ) ਹਿਰਦਾ ਰੂਪ ਕਮਲ ਖਿੜ ਜਾਂਦਾ ਹੈ, ਸਤਿਸਰੂਪ (ਪ੍ਰਭੂ) ਮਨ (ਵਿਚ ਆ ਵਸਦਾ ਹੈ) ਅਤੇ ਗੁਰੂ ਦੇ ਸ਼ਬਦ ਨਾਲ ਨਿਹਾਲ ਹੋ ਜਾਂਦਾ ਹੈ। ਮਨਮੁਖ (ਦਾ ਝੁਕਾ) ਦੂਜੀ ਤਰਫ਼ ਹੈ, (ਭਾਵੇਂ) ਨੀਝ ਲਗਾ ਕੇ ਵੇਖ ਲਵੋ। ਫਾਹੀ ਵਿਚ ਫਸੇ ਹੋਏ ਹਿਰਨ ਵਾਂਗ (ਉਸ ਦੇ) ਸਿਰ ਉਪਰ ਜਮਕਾਲ (ਖੜੋਤਾ) ਦਿਸਦਾ ਹੈ। (ਭੌਤਿਕ ਪਦਾਰਥਾਂ ਦੀ) ਭੁਖ, ਤ੍ਰਿਸ਼ਨਾ, ਨਿੰਦਿਆ (ਆਦਿ ਸਭ) ਮਾੜੀਆਂ (ਬਿਰਤੀਆਂ) ਹਨ, ਕਾਮ ਅਤੇ ਕ੍ਰੋਧ ਬਹੁਤ ਭਿਆਨਕ (*ਵਿਕਰਾਲੁ*) ਹਨ। (ਉਨ੍ਹਾਂ ਦੇ ਦੋਸ਼) ਇਨ੍ਹਾਂ ਅੱਖਾਂ ਨਾਲ ਨਜ਼ਰ ਨਹੀਂ ਆਉਂਦੇ, ਜਦ ਤਕ ਸ਼ਬਦ ਦੁਆਰਾ ਵਿਚਾਰ ਨਹੀਂ ਕੀਤਾ ਜਾਂਦਾ। (ਹੇ ਪਰਮਾਤਮਾ! ਜੇ) ਤੈਨੂੰ ਚੰਗਾ ਲਗੇ, (ਤਾਂ ਮਨੁੱਖ) ਸੰਤੁਸ਼ਟ ਹੋ ਜਾਂਦਾ ਹੈ ਅਤੇ ਘਰ ਦਾ ਜੰਜਾਲ ਖ਼ਤਮ ਹੋ ਜਾਂਦਾ ਹੈ। ਗੁਰੂ ਦੀ ਸੇਵਾ ਨਾਲ (ਜੀਵਨ ਦੀ) ਮੂਲ ਪੂੰਜੀ ਬਚੀ ਰਹਿੰਦੀ ਹੈ। ਗੁਰੂ ਰੂਪ ਪੌੜੀ ਰਾਹੀਂ (ਭਗਤੀ ਰੂਪ) ਜਹਾਜ਼ (ਉਪਰ ਚੜ੍ਹ ਕੇ ਭਵ-ਸਾਗਰ ਤਰ ਜਾਈਦਾ ਹੈ)। ਨਾਨਕ (ਦਾ ਕਥਨ ਹੈ ਕਿ ਜਦੋਂ) ਸੁਰਤਿ ਤੱਤ੍ਵ ਰੂਪ (ਪ੍ਰਭੂ) ਵਿਚ ਲਗੀ ਰਹਿੰਦੀ ਹੈ, (ਤਾਂ) ਤੂੰ ਸੱਚਾ (ਪ੍ਰਭੂ) ਸੱਚਮੁਚ ਮਨ ਵਿਚ (ਵਸ ਜਾਂਦਾ ਹੈ)।੧।

ਮਹਲਾ ੧ : (ਪ੍ਰਭੂ-ਪ੍ਰਾਪਤੀ ਦਾ) ਇਕੋ ਰਸਤਾ ਹੈ, ਇਕੋ ਹੀ ਦੁਆਰ ਹੈ, ਗੁਰੂ ਰੂਪ ਪੌੜੀ ਵਾਸਤਵਿਕ ਠਿਕਾਣੇ (ਉਤੇ ਪਹੁੰਚਾ ਦਿੰਦੀ ਹੈ)। ਨਾਨਕ (ਦਾ ਕਥਨ ਹੈ ਕਿ ਇਕ ਹੀ) ਸੁੰਦਰ ਪ੍ਰਭੂ ਹੈ ਅਤੇ ਸਾਰੇ ਸੁਖ ਸੱਚੇ ਨਾਮ ਵਿਚ ਹਨ।੨।

**ਪਉੜੀ** : (ਪ੍ਰਭੂ ਨੇ) ਆਪਣੇ ਆਪ ਨੂੰ (ਸ੍ਰਿਸ਼ਟੀ ਰਾਹੀਂ) ਸਿਰਜ ਕੇ (ਫਿਰ) ਆਪ ਹੀ (ਆਪਣੇ ਆਪ ਨੂੰ) ਪਛਾਣਿਆ ਹੈ। ਆਕਾਸ਼ ਅਤੇ ਧਰਤੀ ਨੂੰ ਅਲਗ ਕਰਕੇ (ਆਕਾਸ਼ ਦਾ ਸਮਝੋ) ਚੰਦੋਆ ਤਾਣਿਆ ਹੈ। ਬਿਨਾ ਥੰਮਾਂ ਦੇ ਆਕਾਸ਼ ਨੂੰ ਟਿਕਾਇਆ ਹੈ ਅਤੇ ਸ਼ਬਦ/ਹੁਕਮ ਦਾ ਨਿਗਾਰਾ ਵਜਾਇਆ ਹੈ। ਸੂਰਜ ਅਤੇ ਚੰਦ੍ਰਮਾ ਪੈਦਾ ਕਰਕੇ, (ਉਨ੍ਹਾਂ ਵਿਚ) ਆਪਣੀ ਜੋਤਿ ਸਥਿਤ ਕਰ ਰਖੀ ਹੈ। (ਉਸ ਨੇ) ਰਾਤ ਅਤੇ ਦਿਨ ਦੇ ਅਸਚਰਜਮਈ ਚੋਜ ਕੀਤੇ ਹਨ। ਤੀਰਥਾਂ ਉਪਰ ਧਰਮ ਦੇ ਵਿਚਾਰ ਅਤੇ ਪੁਰਬਾਂ ਉਪਰ ਇਸ਼ਨਾਨ ਕਰਨ (ਦੇ ਵਿਧਾਨ ਪਸਾਰੇ ਹਨ)। (ਹੇ ਪ੍ਰਭੂ!) ਤੇਰੇ ਸਮਾਨ ਹੋਰ ਕੋਈ ਨਹੀਂ ਹੈ, (ਤੇਰਾ) ਕੀ ਕਹਿ ਕੇ ਬਖਾਨ ਕਰਾਂ। (ਤੇਰਾ) ਸੱਚੇ ਤਖ਼ਤ ਉਪਰ ਨਿਵਾਸ ਹੈ (ਅਰਥਾਤ ਤੂੰ ਸਦਾ ਸਦੀਵੀ ਹੈਂ), ਹੋਰ (ਸਭ ਕੁਝ) ਆਉਣ ਜਾਣ ਵਾਲਾ ਹੈ (ਅਰਥਾਤ ਨਾਸ਼ਮਾਨ ਹੈ)।੧।

**ਸਲੋਕ ਮ.੧** : ਨਾਨਕ (ਦਾ ਕਥਨ ਹੈ ਕਿ) ਜੇ ਸਾਵਣ (ਦੇ ਮਹੀਨੇ ਵਿਚ) ਮੀਂਹ ਵਰ੍ਹੇ, (ਤਾਂ) ਚਾਰ (ਪ੍ਰਕਾਰ ਦੇ ਜੀਵਾਂ) ਸੱਪਾਂ, ਹਿਰਨਾਂ, ਮੱਛੀਆਂ ਅਤੇ ਰਸਿਕਾਂ ਜਿਨ੍ਹਾਂ ਦੇ ਘਰ ਧਨ ਹੁੰਦਾ ਹੈ, ਨੂੰ ਖ਼ੁਸ਼ੀ ਹੁੰਦੀ ਹੈ।੧।

ਮ.੧ : ਨਾਨਕ (ਦਾ ਕਥਨ ਹੈ ਕਿ) ਜੇ ਸਾਵਣ (ਦੇ ਮਹੀਨੇ ਵਿਚ) ਮੀਂਹ ਵਰ੍ਹੇ, (ਤਾਂ) ਚਾਰ (ਪ੍ਰਕਾਰ ਦੇ ਜੀਵਾਂ)—ਗਊਆਂ ਦੇ ਵਛਿਆਂ, ਗ਼ਰੀਬਾਂ, ਰਾਹੀਆਂ ਅਤੇ ਨੌਕਰਾਂ ਨੂੰ ਵਿਛੋੜਾ (ਅਰਥਾਤ ਦੁਖ) ਹੁੰਦਾ ਹੈ।੨।

**ਪਉੜੀ** : (ਹੇ ਪ੍ਰਭੂ!) ਤੂੰ ਸੱਚਾ ਅਤੇ ਸਤਿਸਰੂਪ ਵਾਲਾ ਹੈਂ, ਜਿਸ ਨੇ (ਸਰਬਤ੍ਰ) ਸੱਚਾ (ਹੁਕਮ) ਵਰਤਾ ਰਖਿਆ ਹੈ। (ਸ੍ਰਿਸ਼ਟੀ ਦੀ ਸਿਰਜਨਾ ਤੋਂ ਪਹਿਲਾਂ ਉਹ) ਸਮਾਧੀ ਲਗਾ ਕੇ ਬੈਠਾ ਸੀ (ਅਤੇ ਸ੍ਰਿਸ਼ਟੀ ਦੇ ਮੂਲ ਕਾਰਣ ਸਰੂਪ) ਕਮਲ ਨੂੰ ਲੁਕਾਇਆ ਹੋਇਆ ਸੀ। ਬ੍ਰਹਮਾ ਨੇ (ਆਪਣੇ ਆਪ ਨੂੰ) ਵੱਡਾ ਅਖਵਾਇਆ, (ਪਰ ਉਸ ਨੇ ਵੀ) ਅੰਤ ਨਹੀਂ ਪਾਇਆ। ਨ ਉਸ ਦਾ (ਕੋਈ) ਪਿਤਾ ਹੈ ਅਤੇ ਨ ਹੀ ਮਾਤਾ ਹੈ। (ਹੇ ਪ੍ਰਭੂ!) ਤੈਨੂੰ ਕਿਸ ਨੇ ਪੈਦਾ ਕੀਤਾ ਹੈ? ਨ ਉਸ (ਪ੍ਰਭੂ) ਦਾ (ਕੋਈ) ਰੂਪ ਹੈ, ਨ ਹੀ ਚਿੰਨ੍ਹ,

ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥
ਸਚੇ ਹੀ ਪਤੀਆਇ ਸਚਿ ਸਮਾਇਆ॥੨॥

ਸਲੋਕ ਮਃ ੧ ॥
ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥੧॥

ਮਃ ੨ ॥
ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥
ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥
ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ ॥
ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥੨॥

ਪਉੜੀ ॥
ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ॥ ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥
ਦਸ ਅਵਤਾਰੀ ਰਾਮੁ ਰਾਜਾ ਆਇਆ ॥ ਦੈਤਾ ਮਾਰੇ ਧਾਇ ਹੁਕਮਿ ਸਬਾਇਆ ॥
ਈਸ ਮਹੇਸੁਰੁ ਸੇਵ ਤਿਨ੍ਹੀ ਅੰਤੁ ਨ ਪਾਇਆ ॥ ਸਚੀ ਕੀਮਤਿ ਪਾਇ ਤਖਤੁ ਰਚਾਇਆ ॥
ਦੁਨੀਆ ਧੰਧੈ ਲਾਇ ਆਪੁ ਛਪਾਇਆ ॥ ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ॥੩॥

ਸਲੋਕ ਮਃ ੨ ॥
ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥
ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ ॥੧॥

ਮਃ ੨ ॥
ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥
ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ ॥੨॥

ਪਉੜੀ ॥
ਆਪੇ ਛਿੰਝ ਪਵਾਇ ਮਲਾਖਾੜਾ ਰਚਿਆ ॥
ਲਥੇ ਭੜਥੂ ਪਾਇ ਗੁਰਮੁਖਿ ਮਚਿਆ ॥
ਮਨਮੁਖ ਮਾਰੇ ਪਛਾੜਿ ਮੂਰਖ ਕਚਿਆ ॥
ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ ॥
ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ ॥
ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ ॥
ਸਤਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ ॥
ਨਾਨਕ ਸਚਾ ਸਬਦੁ ਸਲਾਹਿ ਸਚੁ ਪਛਾਣੀਐ ॥੪॥

ਸਾਰਿਆਂ ਵਰਣਾਂ (ਵਿਚੋਂ ਕੋਈ ਵਰਣ ਵੀ ਨਹੀਂ ਹੈ)। ਨ ਉਸ ਨੂੰ ਭੁਖ ਹੈ, ਨ ਪਿਆਸ, ਰਜਿਆ ਅਤੇ ਧ੍ਰਾਪਿਆ ਹੋਇਆ (ਤ੍ਰਿਪਤ) ਹੈ। ਗੁਰੂ ਵਿਚ ਆਪਣੇ ਆਪ ਨੂੰ ਸਮੋ ਕੇ (ਸਰਬਤ੍ਰ) ਹੁਕਮ/ਸ਼ਬਦ ਵਰਤਾ ਰਖਿਆ ਹੈ। ਸੱਚੇ (ਪ੍ਰਭੂ) ਦੁਆਰਾ (ਗੁਰੂ) ਪਤੀਜਦਾ ਹੈ ਅਤੇ ਸੱਚ ਵਿਚ ਹੀ ਸਮਾਇਆਂ ਰਹਿੰਦਾ ਹੈ।੨।

**ਸਲੋਕ ਮ. ੧ :** ਵੈਦ ਨੂੰ ਇਲਾਜ (*ਵੈਦਗੀ*) ਕਰਨ ਲਈ ਬੁਲਾਇਆ ਗਿਆ। (ਉਹ) ਬਾਂਹ ਪਕੜ ਕੇ (ਨਾੜੀ ਨੂੰ) ਲਭਦਾ ਹੈ। (ਪਰ ਉਹ) ਭੋਲਾ ਵੈਦ (ਇਹ) ਨਹੀਂ ਸਮਝਦਾ ਕਿ (ਪ੍ਰਭੂ ਤੋਂ ਵਿਛੋੜੇ ਦਾ) ਦਰਦ ਕਲੇਜੇ ਵਿਚ ਹੈ।੧।

**ਮ. ੩ :** (ਹੇ ਵੈਦ!) ਵੈਦਾਂ ਵਿਚੋਂ (ਉੱਤਮ) ਵੈਦ, ਚੰਗਾ ਵੈਦ ਤੂੰ (ਤਾਂ ਹੈਂ ਜੇ) ਪਹਿਲਾਂ ਰੋਗ ਨੂੰ ਪਛਾਣ। (ਫਿਰ) ਅਜਿਹਾ ਦਾਰੂ ਲਭ ਲੈ ਜਿਸ ਨਾਲ ਸਾਰੇ ਰੋਗ ਦੂਰ ਹੋ ਜਾਣ, ਜਿਸ ਦਵਾਈ ਨਾਲ ਰੋਗ ਖ਼ਤਮ ਹੋ ਜਾਣ ਅਤੇ ਸ਼ਰੀਰ ਵਿਚ ਸੁਖ ਆ ਵਸੇ। ਨਾਨਕ (ਦਾ ਕਥਨ ਹੈ ਕਿ ਹੇ ਵੈਦ!) (ਪਹਿਲਾਂ ਤੂੰ ਅਗਿਆਨ ਦਾ) ਆਪਣਾ ਰੋਗ ਦੂਰ ਕਰ ਲਏਂ, ਤਾਂ ਹੀ (ਤੂੰ ਆਪਣੇ ਆਪ ਨੂੰ) ਵੈਦ ਅਖਵਾ।੨।

**ਪਉੜੀ :** (ਹੇ ਪ੍ਰਭੂ ! ਤੂੰ) ਬ੍ਰਹਮਾ, ਵਿਸ਼ਨੂ, ਸ਼ਿਵ (ਆਦਿਕ) ਦੇਵ/ਦੇਵਤੇ ਪੈਦਾ ਕੀਤੇ। (ਪਹਿਲਾਂ) ਬ੍ਰਹਮਾ ਨੂੰ ਵੇਦ ਦਿੱਤੇ ਅਤੇ ਪੂਜਾ (ਦੇ ਕਰਮ ਵਿਚ) ਲਗਾਇਆ। (ਵਿਸ਼ਨੂ ਦੇ) ਦਸ ਅਵਤਾਰਾਂ ਵਿਚ (ਇਕ) ਰਾਮ ਰਾਜਾ (ਅਵਤਾਰ ਰੂਪ ਵਿਚ ਧਰਤੀ ਉਤੇ) ਆਇਆ। (ਉਸ ਨੇ) ਭਜ ਭਜ ਕੇ ਦੈਂਤਾਂ ਨੂੰ ਮਾਰਿਆ। (ਇਹ) ਸਭ ਕੁਝ (ਪ੍ਰਭੂ ਦੇ) ਹੁਕਮ (ਵਿਚ ਹੋਇਆ)। ਸ਼ਿਵ (*ਈਸ*) ਅਤੇ ਵਿਸ਼ਨੂ (*ਮਹੇਸੁਰੁ*) (ਆਦਿ ਨੇ) ਸੇਵਾ ਕੀਤੀ, (ਪਰ) ਉਨ੍ਹਾਂ ਨੇ ਵੀ (ਅੰਤ ਨਹੀਂ ਪਾਇਆ)। (ਆਪਣੀ) ਸੱਚੀ ਚੇਤਨਾ ਦਾ ਸੰਚਾਰ ਕਰਕੇ (ਕੁਦਰਤ ਰੂਪ) ਤਖ਼ਤ ਸਿਰਜਿਆ ਹੈ। (ਸਾਰੀ) ਦੁਨੀਆ ਨੂੰ (ਆਪਣੇ ਆਪਣੇ) ਕੰਮ ਵਿਚ ਲਗਾ ਕੇ ਆਪਣੇ ਆਪ ਨੂੰ ਲੁਕਾਇਆ ਹੋਇਆ ਹੈ। ਧੁਰੋਂ ਕੀਤੇ ਹੁਕਮ ਅਨੁਸਾਰ ਧਰਮ-ਰਾਜ (ਜੀਵਾਂ ਤੋਂ) ਕਰਮ ਕਰਾ ਰਿਹਾ ਹੈ।੩।

**ਸਲੋਕ ਮ. ੨ :** ਹੇ ਸਖੀ! ਸਾਵਣ (ਦਾ ਮਹੀਨਾ) ਆਇਆ ਹੈ, (ਤੂੰ) ਪ੍ਰਭੂ-ਪਤੀ ਨੂੰ ਚਿਤ ਵਿਚ ਧਾਰਣ ਕਰ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ (ਜੀਵ-ਇਸਤਰੀਆਂ ਦਾ) ਪ੍ਰੇਮ ਹੋਰਨਾਂ ਨਾਲ ਲਗਾ ਹੋਇਆ ਹੈ, ਉਹ ਦੋਹਾਗਣਾਂ ਝੂਰ ਝੂਰ ਕੇ ਮਰਦੀਆਂ ਹਨ।੧।

**ਮ.੨ :** ਹੇ ਸਖੀ! ਸਾਵਣ (ਦਾ ਮਹੀਨਾ) ਆਇਆ ਹੈ, ਬਦਲ (*ਜਲਹਰੁ*) ਵਰ੍ਹਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ (ਜੀਵ-ਇਸਤਰੀਆਂ) ਦਾ ਪ੍ਰਭੂ-ਪਤੀ ਨਾਲ ਪਿਆਰ ਹੈ, (ਉਹ) ਸੋਹਾਗਣਾਂ ਸੁਖ ਪੂਰਵਕ ਸੌਂਦੀਆਂ ਹਨ।੨।

**ਪਉੜੀ :** (ਪ੍ਰਭੂ ਨੇ) ਆਪ ਹੀ ਘੋਲ (*ਛਿੰਝ*) ਦੀ ਵਿਵਸਥਾ ਕਰਕੇ (ਜਗਤ ਦੇ ਰੂਪ ਵਿਚ) ਮੱਲਾਂ ਦਾ ਅਖਾੜਾ ਰਚਿਆ ਹੈ। (ਜੀਵ ਰੂਪ ਯੋਧੇ) ਰੌਲਾ ਪਾਉਂਦੇ ਹੋਏ (ਜਗਤ ਰੂਪ ਅਖਾੜੇ ਵਿਚ) ਉਤਰਦੇ ਹਨ। ਗੁਰਮੁਖ (ਸਾਧਕਾਂ) ਨੂੰ ਚਾਉ ਚੜ੍ਹਿਆ ਹੋਇਆ ਹੈ। (ਉਨ੍ਹਾਂ ਨੇ) ਕੱਚੇ ਮੂਰਖ ਮਨਮੁਖਾਂ ਨੂੰ ਪਟਕਾ ਕੇ ਮਾਰਿਆ ਹੈ। (ਪ੍ਰਭੂ) ਆਪ ਹੀ ਘੋਲ ਕਰਦਾ ਹੈ, ਆਪ ਹੀ ਮਾਰਦਾ ਹੈ ਅਤੇ ਆਪ ਹੀ ਕਾਰਜ ਰਚਿਆ ਹੋਇਆ ਹੈ। ਗੁਰੂ ਦੁਆਰਾ (ਇਹ) ਜਾਣੀਂਦਾ ਹੈ ਕਿ ਸਭ ਦਾ ਸੁਆਮੀ ਇਕ (ਪ੍ਰਭੂ) ਹੀ ਹੈ। (ਹਰ ਇਕ ਜੀਵ ਦੇ) ਸਿਰ ਉਪਰ ਬਿਨਾ ਕਲਮ ਅਤੇ ਦਵਾਤ (*ਮਸਵਾਣੀਐ*) ਦੇ (ਪ੍ਰਭੂ ਆਪਣੇ) ਹੁਕਮ ਨਾਲ ਲੇਖ ਲਿਖਦਾ ਹੈ। (ਪ੍ਰਭੂ ਦਾ) ਮਿਲਾਪ ਸਤਿਸੰਗਤ ਵਿਚ ਹੁੰਦਾ ਹੈ ਜਿਥੇ ਸਦਾ ਹਰਿ ਦੇ ਗੁਣਾਂ ਦਾ ਬਖਾਨ ਹੁੰਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਸ਼ਬਦ ਦੀ ਸਰਾਹਨਾ ਨਾਲ ਸਤਿਸਰੂਪ (ਪ੍ਰਭੂ) ਨੂੰ ਪਛਾਣੀਂਦਾ ਹੈ।੪।

ਸਲੋਕ ਮਃ ੩ ॥
ਊਂਨਵਿ ਊਂਨਵਿ ਆਇਆ ਅਵਰਿ ਕਰੇਂਦਾ ਵੰਨ ॥
ਕਿਆ ਜਾਣਾ ਤਿਸੁ ਸਾਹ ਸਿਉ ਕੇਵ ਰਹਸੀ ਰੰਗੁ ॥
ਰੰਗੁ ਰਹਿਆ ਤਿਨ੍ ਕਾਮਣੀ ਜਿਨ੍ ਮਨਿ ਭਉ ਭਾਉ ਹੋਇ ॥
ਨਾਨਕ ਭੈ ਭਾਇ ਬਾਹਰੀ ਤਿਨ ਤਨਿ ਸੁਖੁ ਨ ਹੋਇ ॥੧॥

ਮਃ ੩ ॥
ਊਂਨਵਿ ਊਂਨਵਿ ਆਇਆ ਵਰਸੈ ਨੀਰੁ ਨਿਪੰਗੁ ॥
ਨਾਨਕ ਦੁਖੁ ਲਾਗਾ ਤਿਨ੍ ਕਾਮਣੀ ਜਿਨ੍ ਕੰਤੈ ਸਿਉ ਮਨਿ ਭੰਗੁ ॥੨॥

ਪਉੜੀ ॥
ਦੋਵੈ ਤਰਫਾ ਉਪਾਇ ਇਕੁ ਵਰਤਿਆ ॥
ਬੇਦ ਬਾਣੀ ਵਰਤਾਇ ਅੰਦਰਿ ਵਾਦੁ ਘਤਿਆ ॥
ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ ॥
ਮਨਮੁਖ ਕਚੇ ਕੂੜਿਆਰ ਤਿਨ੍ੀ ਨਿਹਚਉ ਦਰਗਹ ਹਾਰਿਆ ॥
ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ੀ ਮਾਰਿਆ ॥
ਸਚੈ ਅੰਦਰਿ ਮਹਲਿ ਸਬਦਿ ਸਵਾਰਿਆ ॥
ਸੇ ਭਗਤ ਤੁਧੁ ਭਾਵਦੇ ਸਚੈ ਨਾਇ ਪਿਆਰਿਆ ॥
ਸਤਿਗੁਰੁ ਸੇਵਨਿ ਆਪਣਾ ਤਿਨ੍ਾ ਵਿਟਹੁ ਹਉ ਵਾਰਿਆ ॥੫॥

ਸਲੋਕ ਮਃ ੩ ॥
ਊਂਨਵਿ ਊਂਨਵਿ ਆਇਆ ਵਰਸੈ ਲਾਇ ਝੜੀ ॥
ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ ॥੧॥

ਮਃ ੩ ॥
ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ ॥
ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ ॥
ਤਿਸ ਨੋ ਮੰਨਿ ਵਸਾਇਸੀ ਜਾ ਕਉ ਨਦਰਿ ਕਰੇਇ ॥
ਨਾਨਕ ਨਦਰੀ ਬਾਹਰੀ ਸਭ ਕਰਣ ਪਲਾਹ ਕਰੇਇ ॥੨॥

ਪਉੜੀ ॥
ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ ॥
ਆਡਾਣੇ ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ ॥
ਆਪੇ ਜਗਤੁ ਉਪਾਇ ਕੈ ਕੁਦਰਤਿ ਕਰੇ ਵੀਚਾਰ ॥
ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ ॥
ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ ॥
ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥
ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ ॥
ਏਨਾ ਜੰਤਾ ਨੋ ਹੋਰ ਸੇਵਾ ਨਹੀ ਸਤਿਗੁਰੁ ਸਿਰਿ ਕਰਤਾਰ ॥੬॥

**ਸਲੋਕ ਮ.੩ :** (ਬਦਲ) ਹੋਰ ਹੋਰ ਰੰਗ ਧਾਰਦਾ ਹੋਇਆ ਝੁਕ ਝੁਕ ਕੇ ਆਇਆ ਹੈ। ਕੀ ਪਤਾ, ਉਸ ਪ੍ਰਭੂ-ਪਤੀ ਨਾਲ ਕਿਵੇਂ ਪ੍ਰੇਮ ਰਹਿ ਸਕੇਗਾ ? (ਉਤਰ—) ਉਨ੍ਹਾਂ ਜੀਵ-ਇਸਤਰੀਆਂ ਦਾ ਪ੍ਰੇਮ ਬਣਿਆ ਰਹਿੰਦਾ ਹੈ, ਜਿਨ੍ਹਾਂ ਦੇ ਮਨ ਵਿਚ (ਪ੍ਰਭੂ-ਪਤੀ ਦਾ) ਭੈ ਅਤੇ ਪ੍ਰੇਮ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਜੀਵ-ਇਸਤਰੀਆਂ ਪ੍ਰਭੂ ਦੇ) ਭੈ ਅਤੇ ਪ੍ਰੇਮ ਤੋਂ ਵਾਂਝੀਆਂ ਹੁੰਦੀਆਂ ਹਨ, ਉਨ੍ਹਾਂ ਦੇ ਸ਼ਰੀਰ ਵਿਚ ਸੁਖ ਨਹੀਂ ਹੁੰਦਾ।੧।

**ਮ.੩ :** (ਮਿਹਰ ਦਾ ਬਦਲ) ਝੁਕ ਝੁਕ ਕੇ ਆਇਆ ਹੈ ਅਤੇ ਨਿਰਮਲ (*ਨਿਪੰਗੁ*) ਜਲ ਵਰ੍ਹ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਜੀਵ-ਇਸਤਰੀਆਂ ਦੁਖੀ ਹੋ ਰਹੀਆਂ ਹਨ, ਜਿਨ੍ਹਾਂ ਦਾ ਮਨ ਪ੍ਰਭੂ-ਪਤੀ ਨਾਲੋਂ ਟੁਟਿਆ ਹੋਇਆ ਹੈ।੨।

**ਪਉੜੀ :** (ਪ੍ਰਭੂ ਨੇ ਭੌਤਿਕ ਅਤੇ ਅਧਿਆਤਮਿਕ) ਦੋਵੇਂ ਪਾਸੇ ਸਿਰਜ ਕੇ (ਉਨ੍ਹਾਂ ਵਿਚ) ਇਕ (ਆਪ) ਵਰਤ ਰਿਹਾ ਹੈ। ਵੇਦਾਂ ਦੀ ਬਾਣੀ (ਦੇ ਵਿਚਾਰਾਂ) ਨੂੰ ਵਰਤਾ ਕੇ (ਦੋਹਾਂ ਪਾਸਿਆਂ) ਵਿਚਕਾਰ ਵਿਵਾਦ ਖੜਾ ਕਰ ਦਿੱਤਾ ਹੈ। ਸੰਸਾਰਿਕਤਾ ਵਿਚ ਖਚਿਤ ਹੋਣਾ ਅਤੇ ਨਿਰਲੇਪ ਰਹਿਣਾ (*ਪਰਵਿਰਤਿ ਨਿਰਵਿਰਤਿ*) ਦੋਵੇਂ ਪਾਸੇ (ਆਪ ਹੀ ਬਣਾਏ ਹਨ ਅਤੇ ਆਪ ਹੀ) ਧਰਮ ਰੂਪ ਹੋ ਕੇ ਰਹਿਬਰ ਵਜੋਂ ਵਿਚਰ ਰਿਹਾ ਹੈ। ਮਨਮੁਖ (ਵਿਅਕਤੀ) ਕੱਚੇ ਅਤੇ ਝੂਠੇ ਹਨ, ਉਹ ਨਿਸਚੇ ਹੀ (ਈਸ਼ਵਰੀ) ਦਰਗਾਹ ਵਿਚ ਬਾਜ਼ੀ ਹਾਰਦੇ ਹਨ। ਗੁਰੂ ਦੀ ਮਤਿ ਲੈ ਕੇ ਸ਼ਬਦ ਰਾਹੀਂ ਜਿਨ੍ਹਾਂ ਨੇ ਕਾਮ, ਕ੍ਰੋਧ (ਆਦਿ ਵਿਕਾਰਾਂ ਨੂੰ) ਮਾਰਿਆ ਹੈ, (ਉਹ) ਸੂਰਮੇ ਹਨ। (ਉਹ) ਸੱਚੇ (ਪ੍ਰਭੂ) ਦੇ ਮਹਲ ਵਿਚ ਸ਼ਬਦ ਦੁਆਰਾ ਸਵਾਰੇ ਗਏ ਹਨ। (ਹੇ ਪ੍ਰਭੂ !) ਉਹ ਭਗਤ ਤੈਨੂੰ ਚੰਗੇ ਲਗਦੇ ਹਨ, ਜਿਨ੍ਹਾਂ ਨੇ ਸੱਚੇ ਨਾਮ ਨਾਲ ਪ੍ਰੇਮ ਕੀਤਾ ਹੈ। (ਉਹ) ਆਪਣੇ ਸਤਿਗੁਰੂ ਨੂੰ ਸੇਵਦੇ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।੫।

**ਸਲੋਕ ਮ. ੩ :** (ਬਦਲ) ਝੁਕ ਝੁਕ ਕੇ ਆਇਆ ਹੈ ਅਤੇ ਝੜੀ ਲਗਾ ਕੇ ਵਰ੍ਹ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਜੀਵ-ਇਸਤਰੀ) ਪ੍ਰਭੂ-ਪਤੀ ਦੇ ਭਾਣੇ ਵਿਚ ਚਲਦੀ ਹੈ, ਉਹ ਹਮੇਸ਼ਾ ਮੌਜਾਂ ਮਾਣਦੀ ਹੈ।੧।

**ਮ. ੩ :** ਹੇ ਵਿਚਾਰੇ (ਜਿਗਿਆਸੂਓ !) (ਬਦਲ ਨੂੰ) ਉਠ ਉਠ ਕੇ ਕੀ ਵੇਖਦੇ ਹੋ, ਇਸ ਬਦਲ ਦੇ ਹੱਥ ਵਿਚ ਕੁਝ ਨਹੀਂ ਹੈ। ਜਿਸ (ਪ੍ਰਭੂ) ਨੇ ਇਹ ਬਦਲ ਭੇਜਿਆ ਹੈ, ਉਸ ਨੂੰ ਮਨ ਵਿਚ ਚੇਤੇ ਕਰੋ। ਜਿਸ ਉਪਰ (ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਉਸ ਦੇ ਮਨ ਵਿਚ (ਆਪਣੇ ਆਪ ਨੂੰ) ਵਸਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੀ) ਕ੍ਰਿਪਾ-ਦ੍ਰਿਸ਼ਟੀ ਤੋਂ ਬਿਨਾ ਸਭ (ਲੋਕਾਈ) ਵਿਰਲਾਪ ਕਰਦੀ ਹੋਈ ਕੁਰਲਾ ਰਹੀ ਹੈ।੨।

**ਪਉੜੀ :** ਉਸ ਪ੍ਰਭੂ ਨੂੰ ਸਦਾ ਸਿਮਰਨਾ ਚਾਹੀਦਾ ਹੈ, ਜਿਸ ਨੂੰ(ਸ੍ਰਿਸ਼ਟੀ ਸਿਰਜਨ ਵੇਲੇ) ਦੇਰ ਨਹੀਂ ਲਗਦੀ। ਆਕਾਸ਼-ਮੰਡਲ ਨੂੰ ਸਿਰਜਨ ਵਾਲਾ ਛਿਣ ਭਰ ਵਿਚ ਢਾਹ ਕੇ (ਫਿਰ) ਉਸਾਰਨ ਦੇ ਸਮਰਥ ਹੈ। (ਪ੍ਰਭੂ) ਆਪ ਹੀ ਜਗਤ ਨੂੰ ਪੈਦਾ ਕਰਕੇ (ਆਪ ਹੀ ਆਪਣੀ) ਸ਼ਕਤੀ (*ਕੁਦਰਤਿ*) ਦੁਆਰਾ ਵਿਚਾਰ ਕਰਦਾ ਹੈ। ਮਨਮੁਖ ਤੋਂ ਅਗੇ (ਈਸ਼ਵਰੀ ਦਰਬਾਰ ਵਿਚ) ਲੇਖਾ ਮੰਗਿਆ ਜਾਂਦਾ ਹੈ ਅਤੇ (ਉਸ ਨੂੰ) ਬਹੁਤ ਦੰਡ ਮਿਲਦਾ ਹੈ। ਗੁਰਮੁਖ (ਸਾਧਕ) ਦਾ ਲੇਖਾ ਆਦਰ ਸਹਿਤ ਨਿਬੜ ਜਾਂਦਾ ਹੈ (ਕਿਉਂਕਿ ਪ੍ਰਭੂ ਉਸ ਨੂੰ ਆਪਣੇ) ਗੁਣਾਂ ਦਾ ਭੰਡਾਰ ਬਖ਼ਸ਼ਦਾ ਹੈ। ਉਥੇ ਕਿਸੇ ਦਾ ਵਸ ਨਹੀਂ ਚਲਦਾ, ਨ ਹੀ ਕੂਕ ਪੁਕਾਰ ਸੁਣੀ ਜਾਂਦੀ ਹੈ। ਉਥੇ ਸਤਿਗੁਰੂ ਮਦਦਗਾਰ ਹੋ ਨਿਬੜਦਾ ਹੈ ਅਤੇ ਅੰਤ ਵੇਲੇ (ਸੰਕਟ ਤੋਂ) ਬਾਹਰ ਕਢ ਲੈਂਦਾ ਹੈ। ਇਨ੍ਹਾਂ ਜੀਵ-ਜੰਤੂਆਂ ਨੂੰ ਹੋਰ (ਕਿਸੇ ਦੀ) ਸੇਵਾ (ਕਰਨ ਦੀ ਲੋੜ) ਨਹੀਂ ਹੈ, (ਕਿਉਂਕਿ ਇਨ੍ਹਾਂ ਦੇ ਸਿਰ ਉਪਰ) ਸਤਿਗੁਰੂ ਕਰਤਾਰ ਹੈ।੬।

ਸਲੋਕ ਮਃ ੩ ॥
ਬਾਬੀਹਾ ਜਿਸ ਨੋ ਤੂ ਪੂਕਾਰਦਾ ਤਿਸ ਨੋ ਲੋਚੈ ਸਭੁ ਕੋਇ ॥
ਅਪਣੀ ਕਿਰਪਾ ਕਰਿ ਕੈ ਵਸਸੀ ਵਣੁ ਤ੍ਰਿਣੁ ਹਰਿਆ ਹੋਇ ॥
ਗੁਰ ਪਰਸਾਦੀ ਪਾਈਐ ਵਿਰਲਾ ਬੂਝੈ ਕੋਇ ॥
ਬਹਦਿਆ ਉਠਦਿਆ ਨਿਤ ਧਿਆਈਐ ਸਦਾ ਸਦਾ ਸੁਖੁ ਹੋਇ ॥
ਨਾਨਕ ਅੰਮ੍ਰਿਤੁ ਸਦ ਹੀ ਵਰਸਦਾ ਗੁਰਮੁਖਿ ਦੇਵੈ ਹਰਿ ਸੋਇ ॥੧॥

ਮਃ ੩ ॥
ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥
ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥
ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥
ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ ॥
ਨਾਨਕ ਨਾਮੁ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸੰਬਾਹਿ ॥
ਜਿਤੁ ਖਾਧੈ ਸੁਖੁ ਊਪਜੈ ਫਿਰਿ ਦੂਖੁ ਨ ਲਾਗੈ ਆਇ ॥੨॥

ਪਉੜੀ ॥
ਹਰਿ ਜੀਉ ਸਚਾ ਸਚੁ ਤੂ ਸਚੇ ਲੈਹਿ ਮਿਲਾਇ ॥
ਦੂਜੈ ਦੂਜੀ ਤਰਫ ਹੈ ਕੂੜਿ ਮਿਲੈ ਨ ਮਿਲਿਆ ਜਾਇ ॥
ਆਪੇ ਜੋੜਿ ਵਿਛੋੜਿਐ ਆਪੇ ਕੁਦਰਤਿ ਦੇਇ ਦਿਖਾਇ ॥
ਮੋਹੁ ਸੋਗੁ ਵਿਜੋਗੁ ਹੈ ਪੂਰਬਿ ਲਿਖਿਆ ਕਮਾਇ ॥
ਹਉ ਬਲਿਹਾਰੀ ਤਿਨ ਕਉ ਜੋ ਹਰਿ ਚਰਣੀ ਰਹੈ ਲਿਵ ਲਾਇ ॥
ਜਿਉ ਜਲ ਮਹਿ ਕਮਲੁ ਅਲਿਪਤੁ ਹੈ ਐਸੀ ਬਣਤ ਬਣਾਇ ॥
ਸੇ ਸੁਖੀਏ ਸਦਾ ਸੋਹਣੇ ਜਿਨ੍ ਵਿਚਹੁ ਆਪੁ ਗਵਾਇ ॥
ਤਿਨ੍ ਸੋਗੁ ਵਿਜੋਗੁ ਕਦੇ ਨਹੀ ਜੋ ਹਰਿ ਕੈ ਅੰਕਿ ਸਮਾਇ ॥੭॥

ਸਲੋਕ ਮਃ ੩ ॥
ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ॥
ਤਿਸੈ ਸਰੇਵਿਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ ॥
ਗੁਰਮੁਖਿ ਹਰਿ ਪ੍ਰਭੁ ਮਨਿ ਵਸੈ ਤਾਂ ਸਦਾ ਸਦਾ ਸੁਖੁ ਹੋਇ ॥
ਸਹਸਾ ਮੂਲਿ ਨ ਹੋਵਈ ਸਭ ਚਿੰਤਾ ਵਿਚਹੁ ਜਾਇ ॥*
ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ ॥*
ਸਚਾ ਸਾਹਿਬੁ ਮਨਿ ਵਸੈ ਤਾਂ ਮਨਿ ਚਿੰਦਿਆ ਫਲੁ ਪਾਇ ॥
ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ ॥੧॥*

ਮਃ ੩ ॥
ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣਹਾਰ ॥
ਗੁਰਮੁਖਿ ਜਿਨ੍ੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ ॥

* ਇਹ ਤਿੰਨ ਤੁਕਾਂ ਗੁ.ਗ੍ਰੰ. ਪੰਨਾ 853 ਉਪਰ, ਨੌਵੀਂ ਪਉੜੀ ਦੇ ਪਹਿਲੇ ਸ਼ਲੋਕ ਵਜੋਂ ਕੁਝ ਪਾਠਾਂਤਰ ਸਹਿਤ ਆਈਆਂ ਹਨ।

**ਸਲੋਕ ਮ. ੩** : ਹੇ (ਜਿਗਿਆਸੂ ਰੂਪ) ਪਪੀਹੇ ! ਜਿਸ (ਅੰਮ੍ਰਿਤ-ਬੂੰਦ) ਨੂੰ ਤੂੰ ਪੁਕਾਰਦਾ ਹੈਂ, ਉਸ ਨੂੰ ਸਭ ਕੋਈ ਲੋਚਦਾ ਹੈ। (ਪ੍ਰਭੂ) ਆਪਣੀ ਕ੍ਰਿਪਾ ਕਰਕੇ ਵਰ੍ਹਦਾ ਹੈ ਅਤੇ ਵਣ ਤ੍ਰਿਣ (ਅਰਥਾਤ ਸਾਰੀ ਬਨਸਪਤੀ) ਹਰਾ ਹੋ ਜਾਂਦਾ ਹੈ। ਕੋਈ ਵਿਰਲਾ ਹੀ ਸਮਝਦਾ ਹੈ ਕਿ ਗੁਰੂ ਦੀ ਕ੍ਰਿਪਾ ਰਾਹੀਂ (ਨਾਮ ਰੂਪ ਅੰਮ੍ਰਿਤ) ਪਾਈਦਾ ਹੈ। ਬਹਿੰਦਿਆਂ ਉਠਦਿਆਂ ਸਦਾ (ਪ੍ਰਭੂ ਨੂੰ) ਧਿਆਉਣਾ ਚਾਹੀਦਾ ਹੈ, (ਅਜਿਹਾ ਕਰਨ ਨਾਲ) ਸਦਾ ਸਦਾ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਨਾਮ ਰੂਪ) ਅੰਮ੍ਰਿਤ ਸਦਾ ਵਰ੍ਹਦਾ ਰਹਿੰਦਾ ਹੈ, (ਪਰ) ਉਹ ਪ੍ਰਭੂ ਗੁਰਮੁਖ (ਸਾਧਕ) ਨੂੰ (ਇਹ ਦਾਤ) ਦਿੰਦਾ ਹੈ।੧।

**ਮ. ੩** : (ਨਾਮ ਰੂਪ ਅੰਮ੍ਰਿਤ ਦੀ ਵਰਖਾ ਤੋਂ ਬਿਨਾ) ਵਿਆਕੁਲ (*ਕਲਮਲਿ*) ਹੋਈ ਧਰਤੀ ਲਿਵ ਲਗਾ ਕੇ ਪ੍ਰਾਰਥਨਾ ਕਰਦੀ ਹੈ। ਸੱਚਾ (ਪ੍ਰਭੂ) ਕੰਨ ਦੇ ਕੇ ਸੁਣਦਾ ਹੈ ਅਤੇ ਸਹਿਜ ਸੁਭਾ ਧੀਰਜ ਦਿੰਦਾ ਹੈ। ਇੰਦ੍ਰ ਨੂੰ ਹੁਕਮ ਦਿੰਦਾ ਹੈ, (ਉਹ) ਝੜੀ ਲਗਾ ਕੇ ਵਰ੍ਹਦਾ ਹੈ। ਅਨਾਜ (ਰੂਪ-) ਧਨ ਬਹੁਤ ਅਧਿਕ ਪੈਦਾ ਹੁੰਦਾ ਹੈ, (ਪ੍ਰਭੂ ਦੀ ਮਿਹਰ ਦਾ) ਮੁੱਲ ਨਹੀਂ ਪਾਇਆ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ ਹੇ ਜੀਵ !) ਤੂੰ (ਪ੍ਰਭੂ ਦੇ) ਨਾਮ ਦੀ ਸਰਾਹਨਾ ਕਰ, (ਜੋ ਪਰਮਾਤਮਾ) ਸਭ ਜੀਵਾਂ ਨੂੰ ਰਿਜ਼ਕ/ਰੋਜ਼ੀ ਪਹੁੰਚ ਦਿੰਦਾ ਹੈ। ਜਿਸ (ਨਾਮ-ਪਦਾਰਥ) ਨੂੰ ਖਾਣ ਨਾਲ ਸੁਖ ਪੈਦਾ ਹੁੰਦਾ ਹੈ ਅਤੇ ਫਿਰ ਦੂਖ ਆ ਕੇ ਨਹੀਂ ਲਗਦਾ।੨।

**ਪਉੜੀ** : ਹੇ ਹਰਿ ਜੀ ! ਤੂੰ ਸਦਾ ਸਦੀਵੀ ਸੱਚਾ ਹੈਂ ਅਤੇ ਸਚਿਆਂ ਨੂੰ ਨਾਲ ਮਿਲਾ ਲੈਂਦਾ ਹੈਂ। ਦੂਜੇ (ਦ੍ਵੈਤਵਾਦੀ) ਦੂਜੀ ਤਰਫ਼ ਲਗੇ ਹੋਏ ਹਨ, ਕੂੜ ਦੁਆਰਾ (ਪ੍ਰਭੂ) ਨਹੀਂ ਮਿਲਦਾ, ਨ ਮਿਲਿਆ ਜਾ ਸਕਦਾ ਹੈ। (ਪ੍ਰਭੂ ਜੀਵਾਂ ਨੂੰ) ਆਪ ਹੀ (ਆਪਣੇ ਨਾਲ) ਜੋੜਦਾ ਹੈ (ਅਤੇ ਫਿਰ) ਵਿਛੋੜ ਦਿੰਦਾ ਹੈ ਅਤੇ ਆਪ ਹੀ ਕੁਦਰਤ ਰਾਹੀਂ (ਆਪਣੇ ਆਪ ਨੂੰ) ਵਿਖਾ ਦਿੰਦਾ ਹੈ। (ਮਨੁੱਖ ਨੂੰ) ਮੋਹ, ਗ਼ਮ ਅਤੇ ਵਿਛੋੜਾ (ਸਹਿਣਾ ਪੈਂਦਾ ਹੈ) ਅਤੇ ਪੂਰਬਲੇ ਕਰਮਾਂ ਦੇ ਲਿਖੇ ਲੇਖ ਅਨੁਸਾਰ ਕਰਮ ਕਰਦਾ ਹੈ। ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ ਜੋ ਹਰਿ ਦੇ ਚਰਣਾਂ ਨਾਲ ਲਿਵ ਲਗਾਈ ਰਖਦੇ ਹਨ। ਜਿਵੇਂ ਜਲ ਵਿਚ ਕਮਲ ਨਿਰਲਿਪਤ ਰਹਿੰਦਾ ਹੈ, (ਪ੍ਰਭੂ ਨੂੰ ਸੱਚੇ ਸੇਵਕ ਲਈ ਕੁਝ) ਅਜਿਹੀ ਹੀ ਵਿਵਸਥਾ ਕੀਤੀ ਹੋਈ ਹੈ। ਉਹ (ਵਿਅਕਤੀ) ਸਦਾ ਸੁਖੀ ਅਤੇ ਸੋਹਣੇ ਹਨ ਜਿਨ੍ਹਾਂ ਨੇ (ਆਪਣੇ) ਵਿਚੋਂ ਆਪਾ-ਭਾਵ ਗਵਾ ਦਿੱਤਾ ਹੈ। ਉਨ੍ਹਾਂ ਨੂੰ ਗ਼ਮ ਜਾਂ ਵਿਛੋੜਾ ਕਦੇ ਨਹੀਂ ਹੁੰਦਾ, ਜੋ ਹਰਿ ਦੀ ਗੋਦ ਵਿਚ ਸਮਾਏ ਰਹਿੰਦੇ ਹਨ।੭।

**ਸਲੋਕ ਮ. ੩** : ਨਾਨਕ (ਦਾ ਕਥਨ ਹੈ ਕਿ) ਉਸ ਦੀ ਉਸਤਤ ਕਰਨੀ ਚਾਹੀਦੀ ਹੈ, ਜਿਸ ਦੇ ਵਸ ਵਿਚ ਸਭ ਕੁਝ ਹੁੰਦਾ ਹੈ। ਹੇ ਪ੍ਰਾਣੀਓ ! ਉਸ ਦਾ ਸਿਮਰਨ ਕਰੋ (ਕਿਉਂਕਿ) ਉਸ ਤੋਂ ਬਿਨਾ ਦੂਜਾ ਕੋਈ ਨਹੀਂ ਹੈ। ਗੁਰੂ ਦੁਆਰਾ (ਜੇ) ਹਰਿ ਪ੍ਰਭੂ ਮਨ ਵਿਚ ਵਸ ਜਾਏ, ਤਾਂ ਸਦਾ ਹੀ ਸੁਖ ਹੁੰਦਾ ਹੈ। (ਫਿਰ) ਸੰਸ਼ਾ ਬਿਲਕੁਲ ਨਹੀਂ ਹੁੰਦਾ, ਸਭ ਪ੍ਰਕਾਰ ਦੀ ਚਿੰਤਾ (ਮਨ ਵਿਚੋਂ) ਦੂਰ ਹੋ ਜਾਂਦੀ ਹੈ। ਜੋ ਕੁਝ ਹੁੰਦਾ ਹੈ, ਉਹ ਸੁਭਾਵਿਕ ਹੀ ਹੁੰਦਾ ਹੈ, (ਉਸ ਦੇ ਸੰਬੰਧ ਵਿਚ) ਕੁਝ ਕਿਹਾ ਨਹੀਂ ਜਾ ਸਕਦਾ। (ਜੇ) ਸੱਚਾ ਪ੍ਰਭੂ ਮਨ ਵਿਚ ਵਸ ਜਾਏ ਤਾਂ ਮਨ ਇਛਿਆ ਫਲ ਪਾ ਲਈਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੂੰ (ਪ੍ਰਭੂ ਆਪਣੇ) ਪਲੇ ਪਾ ਲੈਂਦਾ ਹੈ, ਉਨ੍ਹਾਂ ਦਾ ਕਿਹਾ ਹੋਇਆ ਆਪ (ਧਿਆਨ ਪੂਰਵਕ) ਸੁਣਦਾ ਹੈ।੧।

**ਮ. ੩** : (ਨਾਮ ਰੂਪ) ਅੰਮ੍ਰਿਤ ਸਦਾ ਵਰ੍ਹਦਾ ਰਹਿੰਦਾ ਹੈ, (ਪਰ) ਸਮਝ ਸਕਣ ਵਾਲੇ ਹੀ (ਇਹ ਭੇਦ) ਸਮਝਦੇ ਹਨ। ਜਿਨ੍ਹਾਂ ਨੇ ਗੁਰੂ ਦੁਆਰਾ ਸਮਝ ਲਿਆ ਹੈ, (ਉਨ੍ਹਾਂ ਨੇ) ਹਰਿ (-ਨਾਮ ਰੂਪ) ਅੰਮ੍ਰਿਤ ਨੂੰ

ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ ॥
ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ ॥
ਨਾਨਕ ਗੁਰਮੁਖਿ ਨਦਰੀ ਆਇਆ ਹਰਿ ਆਤਮ ਰਾਮੁ ਮੁਰਾਰਿ ॥੨॥

ਪਉੜੀ ॥
ਅਤੁਲੁ ਕਿਉ ਤੋਲੀਐ ਵਿਣੁ ਤੋਲੇ ਪਾਇਆ ਨ ਜਾਇ ॥
ਗੁਰ ਕੈ ਸਬਦਿ ਵੀਚਾਰੀਐ ਗੁਣ ਮਹਿ ਰਹੈ ਸਮਾਇ ॥
ਅਪਣਾ ਆਪੁ ਆਪਿ ਤੋਲਸੀ ਆਪੇ ਮਿਲੈ ਮਿਲਾਇ ॥
ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ ॥
ਹਉ ਬਲਿਹਾਰੀ ਗੁਰ ਆਪਣੇ ਜਿਨਿ ਸਚੀ ਬੂਝ ਦਿਤੀ ਬੁਝਾਇ ॥
ਜਗਤੁ ਮੁਸੈ ਅੰਮ੍ਰਿਤੁ ਲੁਟੀਐ ਮਨਮੁਖ ਬੂਝ ਨ ਪਾਇ ॥
ਵਿਣੁ ਨਾਵੈ ਨਾਲਿ ਨ ਚਲਸੀ ਜਾਸੀ ਜਨਮੁ ਗਵਾਇ ॥
ਗੁਰਮਤੀ ਜਾਗੇ ਤਿਨ੍ੀ ਘਰੁ ਰਖਿਆ ਦੂਤਾ ਕਾ ਕਿਛੁ ਨ ਵਸਾਇ ॥੮॥

ਸਲੋਕ ਮਃ ੩ ॥
ਬਾਬੀਹਾ ਨਾ ਬਿਲਲਾਇ ਨਾ ਤਰਸਾਇ ਏਹੁ ਮਨੁ ਖਸਮ ਕਾ ਹੁਕਮੁ ਮੰਨਿ ॥
ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ ॥੧॥

ਮਃ ੩ ॥
ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ ॥
ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ ॥
ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ ॥
ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ ॥
ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ ॥੨॥

ਪਉੜੀ ॥
ਨਾਥ ਜਤੀ ਸਿਧ ਪੀਰ ਕਿਨੈ ਅੰਤੁ ਨ ਪਾਇਆ॥ ਗੁਰਮੁਖਿ ਨਾਮੁ ਧਿਆਇ ਤੁਝੈ ਸਮਾਇਆ॥
ਜੁਗ ਛਤੀਹ ਗੁਬਾਰੁ ਤਿਸ ਹੀ ਭਾਇਆ ॥ ਜਲਾ ਬਿੰਬੁ ਅਸਰਾਲੁ ਤਿਨੈ ਵਰਤਾਇਆ ॥
ਨੀਲੁ ਅਨੀਲੁ ਅਗੰਮੁ ਸਰਜੀਤੁ ਸਬਾਇਆ ॥ ਅਗਨਿ ਉਪਾਈ ਵਾਦੁ ਭੁਖ ਤਿਹਾਇਆ ॥
ਦੁਨੀਆ ਕੈ ਸਿਰਿ ਕਾਲੁ ਦੂਜਾ ਭਾਇਆ॥ ਰਖੈ ਰਖਣਹਾਰੁ ਜਿਨਿ ਸਬਦੁ ਬੁਝਾਇਆ ॥੯॥

ਸਲੋਕ ਮਃ ੩ ॥
ਇਹੁ ਜਲੁ ਸਭ ਤੈ ਵਰਸਦਾ ਵਰਸੈ ਭਾਇ ਸੁਭਾਇ ॥
ਸੇ ਬਿਰਖਾ ਹਰੀਆਵਲੇ ਜੋ ਗੁਰਮੁਖਿ ਰਹੇ ਸਮਾਇ ॥
ਨਾਨਕ ਨਦਰੀ ਸੁਖੁ ਹੋਇ ਏਨਾ ਜੰਤਾ ਕਾ ਦੁਖੁ ਜਾਇ ॥੧॥

ਹਿਰਦੇ ਵਿਚ ਟਿਕਾ ਲਿਆ ਹੈ। (ਉਹ ਪ੍ਰਭੂ ਦੇ ਪ੍ਰੇਮ) ਰੰਗ ਵਿਚ ਸਦਾ ਰੰਗੇ ਰਹਿੰਦੇ ਹਨ ਅਤੇ ਹਉਮੈ ਅਤੇ ਤ੍ਰਿਸ਼ਨਾ ਨੂੰ ਖ਼ਤਮ ਕਰ ਦਿੰਦੇ ਹਨ। (ਉਹ) ਅੰਮ੍ਰਿਤ ਹਰਿ ਦਾ ਨਾਮ ਹੀ ਹੈ, ਪਰ ਵਰ੍ਹਦਾ (ਪ੍ਰਭੂ ਦੀ) ਕ੍ਰਿਪਾ ਨਾਲ ਹੀ ਹੈ। ਨਾਨਕ (ਦਾ ਕਥਨ ਹੈ ਕਿ) ਵਿਆਪਕ ਮੁਰਾਰੀ ਪ੍ਰਭੂ ਗੁਰੂ ਦੀ ਮਿਹਰ ਨਾਲ ਨਜ਼ਰ ਆਉਂਦਾ ਹੈ।੨।

**ਪਉੜੀ :** (ਹੇ ਜਿਗਿਆਸੂ !) ਨ ਤੋਲੇ ਜਾ ਸਕਣ ਵਾਲੇ ਨੂੰ ਕਿਵੇਂ ਤੋਲੀਏ? (ਪਰ) ਤੋਲੇ ਬਿਨਾ (ਉਹ ਪ੍ਰਭੂ) ਪਾਇਆ ਨਹੀਂ ਜਾ ਸਕਦਾ। (ਉਸ ਪ੍ਰਭੂ ਨੂੰ) ਗੁਰੂ ਦੇ ਸ਼ਬਦ ਦੁਆਰਾ ਵਿਚਾਰਨਾ ਚਾਹੀਦਾ ਹੈ। (ਜੋ ਵਿਚਾਰਦਾ ਹੈ ਉਹ) ਗੁਣਾਂ ਵਿਚ ਹੀ ਮਗਨ ਰਹਿੰਦਾ ਹੈ। ਪ੍ਰਭੂ ਆਪ ਆਪਣੇ ਆਪ ਨੂੰ ਤੋਲਦਾ ਹੈ ਅਤੇ ਆਪ ਹੀ ਮਿਲਦਾ ਅਤੇ ਮਿਲਾਉਂਦਾ ਹੈ। ਉਸ (ਪ੍ਰਭੂ) ਦੀ ਕੀਮਤ ਨਹੀਂ ਪੈਂ ਸਕਦੀ, (ਉਸ ਬਾਰੇ) ਕਿਹਾ ਵੀ ਕੁਝ ਨਹੀਂ ਜਾ ਸਕਦਾ। ਮੈਂ ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਜਿਸ ਨੇ (ਮੈਨੂੰ) ਸੱਚੀ ਸੋਝੀ ਸੁਝਾ ਦਿੱਤੀ ਹੈ। (ਨਾਮ ਰੂਪ) ਅੰਮ੍ਰਿਤ ਲੁਟਾ ਕੇ ਜਗਤ ਠਗਿਆ ਜਾ ਰਿਹਾ ਹੈ, ਮਨਮੁਖ (ਇਹ ਗੱਲ) ਸਮਝ ਹੀ ਨਹੀਂ ਸਕਦਾ। ਨਾਮ ਤੋਂ ਬਿਨਾ (ਹੋਰ ਕੁਝ ਵੀ) ਨਾਲ ਨਹੀਂ ਚਲੇਗਾ, (ਮਨੁੱਖ ਵਿਅਰਥ ਵਿਚ) ਜਨਮ ਗਵਾ ਕੇ ਜਾਏਗਾ। (ਜੋ ਵਿਅਕਤੀ) ਗੁਰੂ ਦੀ ਮਤਿ ਦੁਆਰਾ (ਮਾਇਆਵੀ ਪ੍ਰਭਾਵ ਤੋਂ) ਸਚੇਤ ਹੋ ਜਾਂਦਾ ਹੈ, ਉਹ (ਆਪਣਾ ਸ਼ਰੀਰ ਰੂਪ) ਘਰ (ਵਿਕਾਰਾਂ ਤੋਂ) ਬਚਾ ਲੈਂਦਾ ਹੈ, (ਫਿਰ) ਦੂਤਾਂ ਦਾ ਕੁਝ ਵੀ ਵਸ ਨਹੀਂ ਚਲਦਾ।੮।

**ਸਲੋਕ ਮ. ੩ :** (ਹੇ ਜਿਗਿਆਸੂ ਰੂਪ) ਪਪੀਹੇ ! ਤੂੰ ਵਿਰਲਾਪ ਨ ਕਰ, ਨ ਮਨ ਨੂੰ ਤਰਸਾ, ਇਹ ਪ੍ਰਭੂ ਦਾ ਹੁਕਮ ਹੈ, (ਇਸ ਨੂੰ) ਮੰਨ। ਨਾਨਕ (ਦਾ ਕਥਨ ਹੈ ਕਿ) ਹੁਕਮ ਮੰਨਣ ਨਾਲ (ਮਾਇਆਵੀ) ਤ੍ਰੇਹ ਉਤਰ ਜਾਂਦੀ ਹੈ ਅਤੇ ਚੌਗੁਣਾਂ (ਅਧਿਆਤਮੀ) ਰੰਗ ਚੜ੍ਹਦਾ ਹੈ।੧।

**ਮ.੩ :** (ਹੇ ਜੀਵ ਰੂਪ) ਪਪੀਹੇ ! ਤੇਰਾ (ਨਾਮ ਰੂਪ) ਜਲ ਵਿਚ ਵਾਸਾ ਹੈ ਅਤੇ (ਤੂੰ) ਜਲ ਵਿਚ ਹੀ ਫਿਰਦਾ ਹੈਂ। (ਪਰ ਇਸ) ਜਲ ਦੀ ਵਾਸਤਵਿਕਤਾ ਨੂੰ ਨਹੀਂ ਸਮਝਦਾ, ਤਦ ਹੀ ਤੂੰ ਚੀਕਣ ਲਗ ਜਾਂਦਾ ਹੈਂ। (ਨਾਮ ਰੂਪ ਅੰਮ੍ਰਿਤ) ਜਲ, ਥਲ ਅਤੇ ਚੌਹਾਂ ਦਿਸ਼ਾਵਾਂ ਵਿਚ ਵਰ੍ਹਦਾ ਹੈ, ਕੋਈ ਵੀ ਥਾਂ ਖ਼ਾਲੀ ਨਹੀਂ ਹੈ। ਇਤਨੇ ਜਲ ਦੇ ਵਰ੍ਹਨ 'ਤੇ ਵੀ (ਜੋ) ਪਿਆਸੇ ਮਰਦੇ ਹਨ, ਉਨ੍ਹਾਂ ਦੇ ਭਾਗ ਚੰਗੇ ਨਹੀਂ ਹਨ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੂੰ ਹੀ ਗੁਰੂ ਦੁਆਰਾ ਸੋਝੀ ਪਈ ਹੈ, ਜਿਨ੍ਹਾਂ ਦੇ ਮਨ ਵਿਚ (ਪ੍ਰਭੂ) ਵਸ ਗਿਆ ਹੈ।੨।

**ਪਉੜੀ :** (ਹੇ ਪਰਮਾਤਮਾ !) ਨਾਥਾਂ, ਜਤੀਆਂ, ਸਿੱਧਾਂ, ਪੀਰਾਂ ਵਿਚੋਂ ਕਿਸੇ ਨੇ ਵੀ (ਤੇਰਾ) ਅੰਤ ਨਹੀਂ ਪਾਇਆ ਹੈ। (ਜਿਨ੍ਹਾਂ ਨੇ) ਗੁਰੂ ਦੁਆਰਾ ਨਾਮ ਨੂੰ ਆਰਾਧਿਆ ਹੈ, (ਉਹ) ਤੇਰੇ ਵਿਚ ਹੀ ਸਮਾ ਗਏ ਹਨ। ਛਤੀ ਜੁਗ ਅੰਧਕਾਰ (ਨੂੰ ਹੀ ਵਿਆਪਤ ਕਰੀ ਰਖਣਾ) ਉਸ (ਪ੍ਰਭੂ) ਨੂੰ ਚੰਗਾ ਲਗਿਆ। (ਫਿਰ) ਉਸੇ (ਪ੍ਰਭੂ) ਨੇ ਭਿਆਨਕ ਜਲ ਹੀ ਜਲ ਨੂੰ (ਸਰਬਤ੍ਰ) ਵਰਤਾਈ ਰਖਿਆ। (ਪ੍ਰਭੂ) ਬੇਸ਼ੁਮਾਰ, ਬੇਅੰਤ ਅਤੇ ਅਗਮ ਹੈ, ਸਭ ਨੂੰ ਸਿਰਜਨ ਵਾਲਾ ਹੈ। (ਫਿਰ ਉਸ ਨੇ ਤ੍ਰਿਸ਼ਨਾ ਰੂਪ) ਅਗਨੀ, ਵਾਦ-ਵਿਵਾਦ, ਭੁਖ ਅਤੇ ਤ੍ਰੇਹ (ਆਦਿ) ਪੈਦਾ ਕੀਤੇ। ਦ੍ਵੈਤ-ਭਾਵ ਕਾਰਣ ਦੁਨੀਆ ਦੇ ਸਿਰ ਉਪਰ ਕਾਲ (ਖੜਾ ਕਰ ਦਿੱਤਾ)। ਜਿਨ੍ਹਾਂ ਨੂੰ (ਪ੍ਰਭੂ ਨੇ ਗੁਰੂ ਦੇ) ਸ਼ਬਦ ਦੁਆਰ ਸਮਝਾਇਆ ਹੈ, (ਉਨ੍ਹਾਂ ਨੂੰ ਸਮਝ ਆ ਗਈ ਹੈ ਕਿ) ਰਖਣ ਵਾਲਾ (ਪ੍ਰਭੂ ਆਪ ਹੀ) ਬਚਾਉਂਦਾ ਹੈ।੯।

**ਸਲੋਕ ਮ. ੩ :** ਇਹ (ਨਾਮ ਰੂਪ) ਜਲ ਸਭ ਉਪਰ ਵਰ੍ਹਦਾ ਹੈ, (ਪਰ) ਵਰ੍ਹਦਾ ਚੰਗੇ ਭਾਵ ਨਾਲ ਹੈ। ਉਹੀ (ਜੀਵ ਰੂਪ) ਬ੍ਰਿਛ ਹਰੇ ਭਰੇ ਰਹਿੰਦੇ ਹਨ ਜੋ ਗੁਰੂ ਦੁਆਰਾ (ਪ੍ਰਭੂ ਵਿਚ) ਸਮਾਏ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੀ) ਕ੍ਰਿਪਾ-ਦ੍ਰਿਸ਼ਟੀ ਨਾਲ (ਸਰਬਤ੍ਰ) ਸੁਖ ਵਰਤਦਾ ਹੈ ਅਤੇ ਇਨ੍ਹਾਂ ਜੀਵ-ਜੰਤੂਆਂ ਦਾ ਦੁਖ ਦੂਰ ਹੋ ਜਾਂਦਾ ਹੈ।੧।

ਮਃ ੩ ॥
ਭਿੰਨੀ ਰੈਣਿ ਚਮਕਿਆ ਵੁਠਾ ਛਹਬਰ ਲਾਇ ॥
ਜਿਤੁ ਵੁਠੈ ਅਨੁ ਧਨੁ ਬਹੁਤੁ ਊਪਜੈ ਜਾਂ ਸਹੁ ਕਰੇ ਰਜਾਇ ॥
ਜਿਤੁ ਖਾਧੈ ਮਨੁ ਤ੍ਰਿਪਤੀਐ ਜੀਆਂ ਜੁਗਤਿ ਸਮਾਇ ॥
ਇਹੁ ਧਨੁ ਕਰਤੇ ਕਾ ਖੇਲੁ ਹੈ ਕਦੇ ਆਵੈ ਕਦੇ ਜਾਇ ॥
ਗਿਆਨੀਆ ਕਾ ਧਨੁ ਨਾਮੁ ਹੈ ਸਦ ਹੀ ਰਹੈ ਸਮਾਇ ॥
ਨਾਨਕ ਜਿਨ ਕਉ ਨਦਰਿ ਕਰੇ ਤਾਂ ਇਹੁ ਧਨੁ ਪਲੈ ਪਾਇ ॥੨॥

ਪਉੜੀ ॥
ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥
ਆਪੇ ਲੇਖਾ ਮੰਗਸੀ ਆਪਿ ਕਰਾਏ ਕਾਰ ॥
ਜੋ ਤਿਸੁ ਭਾਵੈ ਸੋ ਥੀਐ ਹੁਕਮੁ ਕਰੇ ਗਾਵਾਰੁ ॥
ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥
ਆਪੇ ਵੇਖੈ ਸੁਣੇ ਆਪਿ ਸਭਸੈ ਦੇ ਆਧਾਰੁ ॥
ਸਭ ਮਹਿ ਏਕੁ ਵਰਤਦਾ ਸਿਰਿ ਸਿਰਿ ਕਰੇ ਬੀਚਾਰੁ ॥
ਗੁਰਮੁਖਿ ਆਪੁ ਵੀਚਾਰੀਐ ਲਗੈ ਸਚਿ ਪਿਆਰੁ ॥
ਨਾਨਕ ਕਿਸ ਨੋ ਆਖੀਐ ਆਪੇ ਦੇਵਣਹਾਰੁ ॥੧੦॥
ਸਲੋਕ ਮਃ ੩ ॥
ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ ॥
ਇਹੁ ਬਾਬੀਂਹਾ ਪਸੂ ਹੈ ਇਸ ਨੋ ਬੂਝਣੁ ਨਾਹਿ ॥
ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ॥
ਨਾਨਕ ਗੁਰਮੁਖਿ ਜਿਨ੍ ਪੀਆ ਤਿਨ੍ ਬਹੁੜਿ ਨ ਲਾਗੀ ਆਇ ॥੧॥

ਮਃ ੩ ॥
ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ॥
ਹਰਿ ਜੀਉ ਅਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ ॥
ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ ॥
ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ ॥
ਗੁਰ ਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ ॥੨॥

ਪਉੜੀ ॥
ਸਚਾ ਵੇਪਰਵਾਹੁ ਇਕੋ ਤੂ ਧਣੀ ॥ ਤੂ ਸਭੁ ਕਿਛੁ ਆਪੇ ਆਪਿ ਦੂਜੇ ਕਿਸੁ ਗਣੀ ॥
ਮਾਣਸ ਕੂੜਾ ਗਰਬੁ ਸਚੀ ਤੁਧੁ ਮਣੀ ॥ ਆਵਾ ਗਉਣੁ ਰਚਾਇ ਉਪਾਈ ਮੇਦਨੀ ॥
ਸਤਿਗੁਰੁ ਸੇਵੇ ਆਪਣਾ ਆਇਆ ਤਿਸੁ ਗਣੀ ॥
ਜੇ ਹਉਮੈ ਵਿਚਹੁ ਜਾਇ ਤ ਕੇਹੀ ਗਣਤ ਗਣੀ ॥
ਮਨਮੁਖ ਮੋਹਿ ਗੁਬਾਰਿ ਜਿਉ ਭੁਲਾ ਮੰਝਿ ਵਣੀ ॥
ਕਟੇ ਪਾਪ ਅਸੰਖ ਨਾਵੈ ਇਕ ਕਣੀ ॥੧੧॥

ਸਲੋਕ ਮਃ ੩ ॥
ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ ॥

ਮ.੩ : (ਪ੍ਰੇਮ ਨਾਲ) ਭਿਜੀ ਹੋਈ ਰਾਤ ਨੂੰ (ਬਦਲ) ਲਿਸ਼ਕਿਆ ਅਤੇ ਝੜੀ ਲਗਾ ਕੇ ਵਰ੍ਹਿਆ। ਜਿਸ (ਬਦਲ) ਦੇ ਵਰ੍ਹਨ ਨਾਲ ਅੰਨ ਰੂਪ ਧਨ ਬਹੁਤ ਪੈਦਾ ਹੁੰਦਾ ਹੈ, (ਉਹ ਤਾਂ ਵਰ੍ਹਦਾ ਹੈ) ਜਦੋਂ ਪ੍ਰਭੂ ਦੀ ਰਜ਼ਾ ਹੁੰਦੀ ਹੈ। ਜਿਸ (ਅੰਨ) ਨੂੰ ਖਾਣ ਨਾਲ ਮਨ ਤ੍ਰਿਪਤ ਹੋ ਜਾਂਦਾ ਹੈ (ਉਸ ਵਿਚ) ਜੀਵਾਂ ਦੀ (ਜੀਵਨ-)ਜੁਗਤ ਸਮਾਈ ਹੁੰਦੀ ਹੈ। ਇਹ ਧਨ (ਪ੍ਰਭੂ ਦਾ) ਖੇਲ ਹੈ, ਕਦੇ ਆਉਂਦਾ ਹੈ, ਕਦੇ ਚਲਾ ਜਾਂਦਾ ਹੈ। ਗਿਆਨ-ਵਾਨ ਵਿਅਕਤੀ ਦਾ ਧਨ ਨਾਮ ਹੈ (ਜੋ) ਸਦਾ (ਹਿਰਦੇ ਵਿਚ) ਟਿਕਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਉਪਰ ਪ੍ਰਭੂ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਤਾਂ ਇਹ ਧਨ (ਉਨ੍ਹਾਂ ਦੇ) ਪਲੇ ਪੈਂਦਾ ਹੈ।੨।

**ਪਉੜੀ** : (ਪ੍ਰਭੂ) ਆਪ ਕਰਾਉਂਦਾ ਹੈ, ਆਪ ਹੀ ਕਰਦਾ ਹੈ, ਮੈਂ ਕਿਸ ਅਗੇ ਪੁਕਾਰ ਕਰਾਂ। (ਪ੍ਰਭੂ ਜੀਵਾਂ ਤੋਂ) ਆਪ ਹੀ ਕਾਰ ਕਰਾਉਂਦਾ ਹੈ ਅਤੇ ਆਪ ਹੀ ਲੇਖਾ ਮੰਗਦਾ ਹੈ। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ, ਪਰ ਮੂਰਖ (ਵਿਅਰਥ ਵਿਚ) ਹੁਕਮ ਕਰਦਾ ਰਹਿੰਦਾ ਹੈ। (ਪ੍ਰਭੂ) ਆਪ ਬਖ਼ਸ਼ਣ ਵਾਲਾ ਹੈ, ਉਹ ਆਪ ਹੀ (ਭਵ-ਬੰਧਨਾਂ ਤੋਂ) ਛੁਟਕਾਰਾ ਦਿਵਾਏ, (ਤਾਂ ਹੀ) ਖ਼ਲਾਸ ਹੋਈਦਾ ਹੈ। ਪ੍ਰਭੂ ਆਪ ਹੀ (ਸਭ ਕੁਝ) ਵੇਖਦਾ ਹੈ, ਆਪ ਹੀ ਸੁਣਦਾ ਹੈ ਅਤੇ ਸਭ ਨੂੰ (ਜੀਵਨ) ਆਧਾਰ ਬਖ਼ਸ਼ਦਾ ਹੈ। ਸਭ ਵਿਚ (ਉਹ) ਇਕ (ਪ੍ਰਭੂ) ਵਰਤਦਾ ਹੈ, ਹਰ ਇਕ (ਜੀਵ) ਬਾਰੇ ਵਿਚਾਰ ਕਰਦਾ ਹੈ। ਗੁਰੂ ਦੁਆਰਾ ਜੇ ਆਪਣੇ ਆਪ ਨੂੰ ਵਿਚਾਰੀਏ (ਤਾਂ) ਸੱਚੇ (ਪ੍ਰਭੂ) ਵਿਚ ਪਿਆਰ ਪੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਕਿਸ ਨੂੰ ਕਹੀਏ? (ਜਦੋਂ ਕਿ ਉਹ) ਆਪ ਹੀ (ਸਭ ਕੁਝ) ਦੇਣ ਵਾਲਾ ਹੈ।੧੦।

**ਸਲੋਕ ਮ. ੩** : (ਹੇ ਜਿਗਿਆਸੂ!) ਪਪੀਹਾ ਇਹ ਜਗਤ ਹੀ ਹੈ, ਮਤਾਂ ਕੋਈ ਭਰਮ-ਭੁਲੇਖੇ ਵਿਚ ਪੈ ਜਾਏ। ਇਹ (ਜਗਤ ਰੂਪ) ਪਪੀਹਾ ਪਸ਼ੂ (ਵਾਂਗ ਅਚੇਤ) ਹੈ, ਇਸ ਨੂੰ ਸੂਝ ਨਹੀਂ ਹੈ। ਹਰਿ ਦਾ ਨਾਮ ਹੀ ਅੰਮ੍ਰਿਤ (ਰੂਪ ਜਲ) ਹੈ, ਜਿਸ ਦੇ ਪੀਣ ਨਾਲ (ਮਾਇਆਵੀ) ਤ੍ਰੇਹ ਖ਼ਤਮ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਗੁਰੂ ਦੁਆਰਾ (ਨਾਮ ਰੂਪ ਅੰਮ੍ਰਿਤ) ਪੀਤਾ ਹੈ, ਉਨ੍ਹਾਂ ਨੂੰ ਫਿਰ ਪਿਆਸ ਨਹੀਂ ਲਗਦੀ।੧।

ਮ. ੩ : ਮਲਾਰ ਸ਼ੀਤਲਤਾ ਪ੍ਰਦਾਨ ਕਰਨ ਵਾਲਾ ਰਾਗ ਹੈ, ਹਰਿ ਦੀ ਆਰਾਧਨਾ ਨਾਲ ਸ਼ਾਂਤੀ ਮਿਲਦੀ ਹੈ। ਜੇ ਹਰਿ ਆਪਣੀ ਮਿਹਰ ਕਰੇ ਤਾਂ (ਨਾਮ ਰੂਪ ਅੰਮ੍ਰਿਤ) ਸਭ ਲੋਕਾਂ/ਭੁਵਨਾਂ ਵਿਚ ਵਰਤਦਾ/ਵਰ੍ਹਦਾ ਹੈ। (ਇਸ ਦੇ) ਵਰ੍ਹਨ ਨਾਲ ਜੀਵਾਂ ਨੂੰ ਜੀਵਨ-ਜੁਗਤ ਹਾਸਲ ਹੁੰਦੀ ਹੈ ਅਤੇ ਧਰਤੀ (ਦਾ ਹਰਿਆਵਲ ਨਾਲ) ਸ਼ਿੰਗਾਰ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਇਹ ਜਗਤ ਸਭ ਜਲ ਹੈ, ਜਲ ਤੋਂ ਹੀ ਸਭ ਕੁਝ (ਪੈਦਾ ਹੁੰਦਾ ਹੈ)। ਗੁਰੂ ਦੀ ਕ੍ਰਿਪਾ ਨਾਲ ਕੋਈ ਵਿਰਲਾ ਹੀ ਸਮਝਦਾ ਹੈ (ਅਤੇ ਜੋ ਸਮਝਦਾ ਹੈ) ਉਹ ਸੇਵਕ ਸਦਾ ਲਈ (ਭਵ-ਬੰਧਨਾਂ ਤੋਂ) ਮੁਕਤ ਹੋ ਜਾਂਦਾ ਹੈ।੨।

**ਪਉੜੀ** : ਹੇ ਸੁਆਮੀ! ਇਕੋ ਤੂੰ ਹੀ ਸੱਚਾ ਬੇਪਰਵਾਹ ਹੈਂ। ਤੂੰ ਸਭ ਕੁਝ ਆਪ ਹੀ ਆਪ ਹੈਂ, (ਹੋਰ) ਦੂਜਾ ਕਿਸ ਨੂੰ ਗਿਣੀਏ। ਮਨੁੱਖ ਦਾ ਹੰਕਾਰ ਝੂਠਾ ਹੈ, ਤੇਰੀ ਵਡਿਆਈ (*ਮਣੀ*) ਸੱਚੀ ਹੈ। ਤੂੰ ਆਵਾਗਵਣ ਦੀ ਵਿਵਸਥਾ ਕਰਕੇ ਧਰਤੀ/ਸ੍ਰਿਸ਼ਟੀ ਰਚੀ ਹੈ। (ਜੋ ਵਿਅਕਤੀ) ਆਪਣੇ ਸਤਿਗੁਰੂ ਨੂੰ ਸੇਵਦਾ ਹੈ, (ਸੰਸਾਰ ਵਿਚ ਆਉਣਾ) ਉਸੇ ਦਾ ਸਫਲ ਗਿਣਿਆ ਜਾਂਦਾ ਹੈ। ਜੇ ਹਉਮੈ ਅੰਦਰੋਂ ਚਲੀ ਜਾਏ, ਤਾਂ ਫਿਰ ਕੀ ਗਿਣਤੀ ਗਿਣਨੀ ਹੋਈ। ਮਨਮੁਖ (ਵਿਅਕਤੀ) ਮੋਹ ਦੇ ਅੰਧਕਾਰ ਵਿਚ ਇਉਂ (ਫਸਿਆ ਹੋਇਆ ਹੈ) ਜਿਉਂ (ਕੋਈ ਮਨੁੱਖ) ਜੰਗਲ ਵਿਚ ਭੁਲਾ ਫਿਰਦਾ ਹੋਵੇ। ਨਾਮ ਦੀ ਇਕ ਕਣੀ ਅਸੰਖ ਪਾਪਾਂ ਨੂੰ ਕਟ ਦਿੰਦੀ ਹੈ।੧੧।

**ਸਲੋਕ ਮ. ੩** : ਹੇ (ਜੀਵ ਰੂਪ) ਪਪੀਹੇ! ਤੂੰ ਮਾਲਕ ਦਾ ਮਹਲ/ਠਿਕਾਣਾ ਨਹੀਂ ਜਾਣਦਾ। (ਪਹਿਲਾਂ)

ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ ॥
ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ ॥
ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ ॥੧॥

ਮਃ ੩ ॥
ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ ॥
ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ ॥
ਗੁਰ ਸਬਦੀ ਜਲੁ ਪਾਈਐ ਵਿਚਹੁ ਆਪੁ ਗਵਾਇ ॥
ਨਾਨਕ ਜਿਸੁ ਬਿਨੁ ਚਸਾ ਨ ਜੀਵਦੀ ਸੋ ਸਤਿਗੁਰਿ ਦੀਆ ਮਿਲਾਇ ॥੨॥

ਪਉੜੀ ॥
ਖੰਡ ਪਤਾਲ ਅਸੰਖ ਮੈ ਗਣਤ ਨ ਹੋਈ ॥ ਤੂ ਕਰਤਾ ਗੋਵਿੰਦੁ ਤੁਧੁ ਸਿਰਜੀ ਤੁਧੈ ਗੋਈ॥
ਲਖ ਚਉਰਾਸੀਹ ਮੇਦਨੀ ਤੁਝ ਹੀ ਤੇ ਹੋਈ ॥
ਇਕਿ ਰਾਜੇ ਖਾਨ ਮਲੂਕ ਕਹਹਿ ਕਹਾਵਹਿ ਕੋਈ ॥
ਇਕਿ ਸਾਹ ਸਦਾਵਹਿ ਸੰਚਿ ਧਨੁ ਦੂਜੈ ਪਤਿ ਖੋਈ ॥
ਇਕਿ ਦਾਤੇ ਇਕ ਮੰਗਤੇ ਸਭਨਾ ਸਿਰਿ ਸੋਈ ॥
ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ ॥
ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ॥੧੨॥

ਸਲੋਕ ਮਃ ੩ ॥
ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ ॥
ਅੰਤਰਿ ਤੇਰੈ ਹਰਿ ਵਸੈ ਗੁਰਮੁਖਿ ਸਦਾ ਹਜੂਰਿ ॥
ਕੂਕ ਪੁਕਾਰ ਨ ਹੋਵਈ ਨਦਰੀ ਨਦਰਿ ਨਿਹਾਲ ॥
ਨਾਨਕ ਨਾਮਿ ਰਤੇ ਸਹਜੇ ਮਿਲੇ ਸਬਦਿ ਗੁਰੂ ਕੈ ਘਾਲ ॥੧॥

ਮਃ ੩ ॥
ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ॥
ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ ॥
ਤੂ ਸੁਖਦਾਤਾ ਬੇਅੰਤੁ ਹੈ ਗੁਣ ਦਾਤਾ ਨੇਧਾਨੁ ॥
ਨਾਨਕ ਗੁਰਮੁਖਿ ਬਖਸਿ ਲਏ ਅੰਤਿ ਬੇਲੀ ਹੋਇ ਭਗਵਾਨੁ ॥੨॥

ਪਉੜੀ ॥
ਆਪੇ ਜਗਤੁ ਉਪਾਇ ਕੈ ਗੁਣ ਅਉਗਣ ਕਰੇ ਬੀਚਾਰੁ ॥
ਤ੍ਰੈ ਗੁਣ ਸਰਬ ਜੰਜਾਲੁ ਹੈ ਨਾਮਿ ਨ ਧਰੇ ਪਿਆਰੁ ॥
ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ ॥
ਜੂਐ ਜਨਮੁ ਤਿਨੀ ਹਾਰਿਆ ਕਿਤੁ ਆਏ ਸੰਸਾਰਿ ॥
ਸਚੈ ਸਬਦਿ ਮਨੁ ਮਾਰਿਆ ਅਹਿਨਿਸਿ ਨਾਮਿ ਪਿਆਰਿ ॥
ਜਿਨੀ ਪੁਰਖੀ ਉਰਿ ਧਾਰਿਆ ਸਚਾ ਅਲਖ ਅਪਾਰੁ ॥
ਤੂ ਗੁਣ ਦਾਤਾ ਨਿਧਾਨੁ ਹਹਿ ਅਸੀ ਅਵਗਣਿਆਰ ॥

ਬੇਨਤੀ ਕਰ, (ਫਿਰ) ਠਿਕਾਣਾ ਵੇਖ। (ਤੂੰ) ਆਪਣੀ ਮਰਜ਼ੀ ਅਨੁਸਾਰ ਬਹੁਤ ਬੋਲਦਾ ਹੈਂ, (ਪਰ) ਬਹੁਤਾ ਬੋਲਿਆ ਹੋਇਆ ਸਵੀਕਾਰ ਨਹੀਂ ਹੁੰਦਾ। ਪ੍ਰਭੂ ਬਹੁਤ ਵੱਡਾ ਦਾਤਾ ਹੈ, ਜੋ ਕੋਈ ਇੱਛਾ ਕਰਦਾ ਹੈ, ਉਹ ਫਲ ਪ੍ਰਾਪਤ ਕਰ ਲੈਂਦਾ ਹੈ। ਵਿਚਾਰਾ ਪਪੀਹਾ ਕੀ ਹੈ? (ਪ੍ਰਭੂ ਵਲੋਂ) ਸਾਰੇ ਜਗਤ ਦੀ ਤ੍ਰੇਹ ਮਿਟ ਜਾਂਦੀ ਹੈ।੧।

ਮ. ੩ : ਭਿਜੀ ਹੋਈ (ਅਰਥਾਤ ਸ਼ਾਂਤ) ਰਾਤ ਵਿਚ ਸਹਿਜ ਸੁਭਾ ਸੱਚੇ (ਪ੍ਰਭੂ ਵਿਚ ਜੁੜਿਆ ਹੋਇਆ ਜੀਵ ਰੂਪ) ਪਪੀਹਾ ਬੋਲਿਆ ਕਿ ਇਹ (ਅੰਮ੍ਰਿਤ ਰੂਪ) ਜਲ ਮੇਰੀ ਜਿੰਦ ਹੈ, ਜਲ ਤੋਂ ਬਿਨਾ (ਮੈਥੋਂ) ਰਿਹਾ ਨਹੀਂ ਜਾਂਦਾ। ਹਿਰਦੇ ਵਿਚੋਂ ਆਪਾ-ਭਾਵ ਖ਼ਤਮ ਕਰਨ ਨਾਲ ਹੀ ਗੁਰੂ ਦੇ ਸ਼ਬਦ ਦੁਆਰਾ (ਅੰਮ੍ਰਿਤ ਰੂਪ) ਜਲ ਪਾਈਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਤੋਂ ਬਿਨਾ (ਮੈਂ) ਨਿਮਖ ਭਰ ਲਈ ਵੀ ਜੀ ਨਹੀਂ ਸਕਦਾ, ਸਤਿਗੁਰੂ ਨੇ (ਮੈਨੂੰ) ਉਹ ਮਿਲਾ ਦਿੱਤਾ ਹੈ।੨।

**ਪਉੜੀ** : (ਸ੍ਰਿਸ਼ਟੀ ਦੇ) ਖੰਡ ਅਤੇ ਪਾਤਾਲ ਅਣਗਿਣਤ ਹਨ, ਮੇਰੇ ਪਾਸੋਂ (ਉਨ੍ਹਾਂ ਦੀ) ਗਿਣਤੀ ਨਹੀਂ ਹੁੰਦੀ। ਹੇ ਗੋਬਿੰਦ! ਤੂੰ (ਸ੍ਰਿਸ਼ਟੀ ਦਾ) ਕਰਤਾ ਹੈਂ, ਤੂੰ ਹੀ (ਸ੍ਰਿਸ਼ਟੀ) ਬਣਾਈ ਹੈ ਅਤੇ ਤੂੰ ਹੀ ਨਸ਼ਟ ਕੀਤੀ ਹੈ। ਚੌਰਾਸੀ ਲਖ ਜੂਨਾਂ ਵਾਲੀ ਧਰਤੀ ਤੇਰੇ ਤੋਂ ਹੀ ਪੈਦਾ ਹੋਈ ਹੈ। ਕਈ (ਆਪਣੇ ਆਪ ਨੂੰ) ਰਾਜੇ, ਖ਼ਾਨ, ਬਾਦਸ਼ਾਹ ਕਹਿੰਦੇ ਅਤੇ ਕਹਾਉਂਦੇ ਹਨ। ਕਈ ਧਨ ਇਕੱਠਾ ਕਰਕੇ ਸ਼ਾਹ ਅਖਵਾਉਂਦੇ ਹਨ ਅਤੇ ਦ੍ਵੈਤ-ਭਾਵ ਕਰਕੇ ਪ੍ਰਤਿਸ਼ਠਾ ਖੋਹ ਬੈਠਦੇ ਹਨ। ਕਈ ਦਾਤੇ ਹਨ, ਕਈ ਮੰਗਤੇ ਹਨ, ਸਭ ਦੇ ਸਿਰ ਉਪਰ ਉਹ (ਪ੍ਰਭੂ) ਹੀ ਹੈ। ਨਾਮ ਤੋਂ ਬਿਨਾ ਸਾਰੇ ਬਹੁ-ਰੂਪਏ/ਮਸਖ਼ਰੇ ਹਨ ਅਤੇ ਭੈ-ਭੀਤ (*ਭੀਹਾਵਲਿ*) ਹੁੰਦੇ ਹਨ। ਨਾਨਕ (ਦਾ ਕਥਨ ਹੈ ਕਿ ਆਖ਼ਰ ਨੂੰ) ਕੂੜ ਖ਼ਤਮ ਹੋ ਜਾਂਦਾ ਹੈ, ਜੋ ਸਤਿਸਰੂਪ (ਪ੍ਰਭੂ) ਕਰਦਾ ਹੈ, ਉਹੀ ਹੁੰਦਾ ਹੈ।੧੨।

**ਸਲੋਕ ਮ. ੩** : ਹੇ (ਜੀਵ ਰੂਪ) ਪਪੀਹੇ! ਗੁਣਾਂ ਵਾਲੀ (ਜੀਵ-ਇਸਤਰੀ ਨੇ ਪ੍ਰਭੂ ਦਾ) ਠਿਕਾਣਾ ਪਾ ਲਿਆ ਹੈ, (ਪਰ) ਔਗੁਣਾਂ ਵਾਲੀ (ਜੀਵ-ਇਸਤਰੀ ਉਸ ਤੋਂ) ਦੂਰ ਹੈ। ਤੇਰੇ ਹਿਰਦੇ ਵਿਚ ਪ੍ਰਭੂ ਵਸਦਾ ਹੈ, (ਜੋ) ਗੁਰੂ ਦੁਆਰਾ ਸਦਾ ਅੰਗ-ਸੰਗ ਪ੍ਰਤੀਤ ਹੁੰਦਾ ਹੈ। (ਫਿਰ) ਕੂਕ ਪੁਕਾਰ (ਦੀ ਲੋੜ) ਨਹੀਂ ਰਹਿੰਦੀ, ਪ੍ਰਭੂ (*ਨਦਰੀ*) ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਨਿਹਾਲ ਹੋ ਜਾਈਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰੰਗੇ ਹੋਏ (ਸਾਧਕ) ਗੁਰੂ ਦੇ ਸ਼ਬਦ ਦੀ ਘਾਲਣਾ ਦੁਆਰਾ ਸਹਿਜੇ ਹੀ (ਪ੍ਰਭੂ ਨੂੰ) ਮਿਲ ਪੈਂਦੇ ਹਨ ।੧।

ਮ. ੩ : (ਜੀਵ ਰੂਪ) ਪਪੀਹਾ ਬੇਨਤੀ ਕਰਦਾ ਹੈ ਕਿ (ਹੇ ਪ੍ਰਭੂ !) ਕ੍ਰਿਪਾ-ਪੂਰਵਕ (ਮੈਨੂੰ) ਜੀਵਨ-ਦਾਨ ਦਿਓ। (ਅੰਮ੍ਰਿਤ ਰੂਪ) ਜਲ ਤੋਂ ਬਿਨਾ ਮੇਰੀ ਪਿਆਸ ਬੁਝਦੀ ਨਹੀਂ ਹੈ, ਮੇਰੇ ਪ੍ਰਾਣ ਨਿਕਲ ਜਾਂਦੇ ਹਨ। ਤੂੰ ਸੁਖਾਂ ਦਾ ਦਾਤਾ ਹੈਂ, ਬੇਅੰਤ ਹੈਂ, ਗੁਣਾਂ ਦੇ ਖ਼ਜ਼ਾਨੇ ਨੂੰ ਬਖ਼ਸ਼ਣ ਵਾਲਾ ਹੈਂ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਗੁਰੂ ਦੁਆਰਾ ਬਖ਼ਸ਼ ਲੈਂਦਾ ਹੈ ਅਤੇ ਅੰਤ-ਕਾਲ ਸਹਾਇਕ ਹੁੰਦਾ ਹੈ।੨।

**ਪਉੜੀ** : (ਪ੍ਰਭੂ) ਆਪ ਹੀ ਜਗਤ ਦੀ ਸਿਰਜਨਾ ਕਰਕੇ, ਗੁਣਾਂ ਅਤੇ ਔਗੁਣਾਂ ਦਾ ਵਿਚਾਰ ਕਰਦਾ ਹੈ। (ਰਜੋ, ਸਤੋ, ਤਮੋ) ਤਿੰਨੋ ਗੁਣ (ਮਾਇਆ ਦਾ ਜੰਜਾਲ ਹਨ), (ਇਨ੍ਹਾਂ ਕਰਕੇ ਜੀਵ) ਨਾਮ ਨਾਲ ਪਿਆਰ ਨਹੀਂ ਪਾ ਸਕਦਾ। (ਜੋ ਵਿਅਕਤੀ) ਗੁਣ ਛਡ ਕੇ ਔਗੁਣ ਕਮਾਉਂਦੇ ਹਨ, (ਉਹ ਈਸ਼ਵਰੀ) ਦਰਗਾਹ ਵਿਚ ਖੁਆਰ ਹੁੰਦੇ ਹਨ। ਉਨ੍ਹਾਂ ਨੇ ਜੂਏ ਵਿਚ ਜਨਮ ਹਾਰ ਦਿੱਤਾ ਹੈ, (ਭਲਾ ਉਹ) ਸੰਸਾਰ ਵਿਚ ਕਿਸ ਲਈ ਆਏ ਸਨ? (ਜੋ) ਦਿਨ ਰਾਤ ਨਾਮ ਨਾਲ ਪਿਆਰ ਪਾਉਂਦੇ ਹਨ, (ਉਹ) ਸੱਚੇ ਸ਼ਬਦ ਦੁਆਰਾ ਮਨ ਮਾਰ ਲੈਂਦੇ ਹਨ। ਜਿਨ੍ਹਾਂ ਮਨੁੱਖਾਂ ਨੇ ਸੱਚਾ, ਅਲੱਖ, ਅਪਾਰ (ਪ੍ਰਭੂ) ਹਿਰਦੇ ਵਿਚ ਧਾਰਣ ਕੀਤਾ ਹੈ (ਉਹ ਕਹਿੰਦੇ ਹਨ— ਹੇ ਪ੍ਰਭੂ !) ਤੂੰ ਗੁਣਾਂ ਦਾ ਖ਼ਜ਼ਾਨਾ ਬਖ਼ਸ਼ਣ ਵਾਲਾ ਹੈਂ, ਅਸੀਂ ਗੁਣਾਂ ਤੋਂ

ਜਿਸੁ ਬਖਸੇ ਸੋ ਪਾਇਸੀ ਗੁਰ ਸਬਦੀ ਵੀਚਾਰੁ ॥੧੩॥

ਸਲੋਕ ਮਃ ੫ ॥
ਰਾਤਿ ਨ ਵਿਹਾਵੀ ਸਾਕਤਾਂ ਜਿਨ੍ਹਾ ਵਿਸਰੈ ਨਾਉ ॥
ਰਾਤੀ ਦਿਨਸ ਸੁਹੇਲੀਆ ਨਾਨਕ ਹਰਿ ਗੁਣ ਗਾਂਉ ॥੧॥

ਮਃ ੫ ॥
ਰਤਨ ਜਵੇਹਰ ਮਾਣਕਾ ਹਭੇ ਮਣੀ ਮਥੰਨਿ ॥
ਨਾਨਕ ਜੋ ਪ੍ਰਭਿ ਭਾਣਿਆ ਸਚੈ ਦਰਿ ਸੋਹੰਨਿ ॥੨॥

ਪਉੜੀ ॥
ਸਚਾ ਸਤਿਗੁਰੁ ਸੇਵਿ ਸਚੁ ਸਮ੍ਾਲਿਆ॥ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ॥
ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ॥ ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ ॥
ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ॥
ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥
ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ ॥
ਨਾਨਕ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੇਖਾਲਿਆ ॥੧੪॥

ਸਲੋਕ ਮਃ ੩ ॥
ਬਾਬੀਹੈ ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ ॥
ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ॥
ਬਾਬੀਹੇ ਕੂਕ ਪੁਕਾਰ ਰਹਿ ਗਈ ਸੁਖੁ ਵਸਿਆ ਮਨਿ ਆਇ ॥
ਨਾਨਕ ਸੋ ਸਾਲਾਹੀਐ ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ ॥੧॥

ਮਃ ੩ ॥
ਚਾਤ੍ਰਿਕ ਤੂ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ ॥
ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ ॥
ਨਦਰਿ ਕਰੇ ਜੇ ਆਪਣੀ ਤਾਂ ਸਤਿਗੁਰੁ ਮਿਲੈ ਸੁਭਾਇ ॥
ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ ਸਹਜੇ ਰਹਿਆ ਸਮਾਇ ॥੨॥

ਪਉੜੀ ॥
ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥
ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ ॥
ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ ॥
ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥
ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ ॥
ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥
ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ॥
ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ ॥੧੫॥

ਵਾਂਝੇ ਹਾਂ। ਜਿਸ ਨੂੰ (ਪ੍ਰਭੂ) ਬਖ਼ਸ਼ਦਾ ਹੈ, ਉਹੀ ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਪ੍ਰਾਪਤ ਕਰਦਾ ਹੈ।੧੩।

**ਸਲੋਕ ਮ.੫ :** ਜਿਨ੍ਹਾਂ ਨੂੰ ਨਾਮ ਵਿਸਰ ਜਾਂਦਾ ਹੈ, (ਉਨ੍ਹਾਂ) ਸਾਕਤਾਂ/ਮਨਮੁਖਾਂ ਦੀ (ਜੀਵਨ ਰੂਪ) ਰਾਤ ਬੀਤਦੀ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਗੁਣ ਗਾਇਨ ਕਰਨ ਵਾਲਿਆਂ ਦੀਆਂ ਰਾਤਾਂ ਅਤੇ ਦਿਨ ਸੁਖ ਪੂਰਵਕ (ਬੀਤ ਜਾਂਦੇ ਹਨ)।੧।

**ਮ.੫ :** ਨਾਨਕ (ਦਾ ਕਥਨ ਹੈ ਕਿ) ਜੋ ਪ੍ਰਭੂ ਨੂੰ ਚੰਗੇ ਲਗ ਗਏ ਹਨ, (ਉਹ) ਸੱਚੇ (ਪ੍ਰਭੂ) ਦੇ ਦਰ ਉਪਰ ਸ਼ੋਭਾ ਪਾਉਂਦੇ ਹਨ। ਰਤਨ, ਜਵਾਹਰ, ਮੋਤੀ ਅਤੇ ਮਣੀਆਂ ਸਭ ਹੀ (ਉਨ੍ਹਾਂ ਦੇ) ਮੱਥੇ ਉਪਰ (ਸਜਦੇ) ਹਨ।੨।

**ਪਉੜੀ :** (ਗੁਰਮੁਖ ਸਾਧਕਾਂ ਨੇ) ਸੱਚੇ ਗੁਰੂ ਦੀ ਸੇਵਾ ਕਰਕੇ ਸਤਿਸਰੂਪ (ਪ੍ਰਭੂ) ਨੂੰ ਸਿਮਰਿਆ ਹੈ। ਜਿਸ ਨੇ ਸਤਿਗੁਰੂ ਅਗੇ (ਨਾਮ-ਸਾਧਨਾ) ਕੀਤੀ ਹੈ, ਅੰਤ-ਕਾਲ ਨੂੰ (ਨਾਮ ਉਸ ਦੇ) ਸਹਾਇਕ ਵਜੋਂ ਆ ਖੜੋਂਦਾ ਹੈ। (ਉਸ ਨੂੰ) ਜਮ-ਕਾਲ ਪੋਹ ਨਹੀਂ ਸਕਦਾ, (ਜਿਸ ਦਾ) ਸੱਚਾ (ਪ੍ਰਭੂ) ਰਖਵਾਲਾ ਹੁੰਦਾ ਹੈ। (ਉਨ੍ਹਾਂ ਨੇ) ਗੁਰੂ ਦੀ ਸਿਖਿਆ ਰੂਪ ਜੋਤਿ ਦਾ ਅੰਦਰ ਦੀਪਕ ਬਾਲਿਆ ਹੈ। ਮਨਮੁਖ (ਵਿਅਕਤੀ) ਨਾਮ ਤੋਂ ਬਿਨਾ ਝੂਠਾ ਹੈ ਅਤੇ ਭੂਤਨਿਆਂ ਵਾਂਗ ਫਿਰਦਾ ਹੈ। (ਉਹ) ਮਨੁੱਖ ਚੰਮ ਵਿਚ ਲਿਪਟੇ ਹੋਏ (ਮਾਨੋ) ਪਸ਼ੂ ਹਨ ਅਤੇ ਅੰਦਰੋਂ (ਵਿਕਾਰਾਂ ਕਰਕੇ) ਕਾਲੇ ਹਨ। ਸੱਚੇ ਸ਼ਬਦ ਦੁਆਰਾ ਵੇਖ ਲਿਆ ਹੈ ਕਿ ਸਰਬਤ੍ਰ ਸੱਚ ਵਰਤ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਨੇ ਵਿਖਾ ਦਿੱਤਾ ਹੈ ਕਿ ਨਾਮ ਹੀ (ਅਸਲ) ਖ਼ਜ਼ਾਨਾ ਹੈ।੧੪।

**ਸਲੋਕ ਮ. ੩ :** (ਜੀਵ ਰੂਪ) ਪਪੀਹੇ ਨੇ ਗੁਰੂ ਦੇ ਸਹਿਜ ਸੁਭਾ ਦੁਆਰਾ (ਪ੍ਰਭੂ ਦੇ) ਹੁਕਮ ਨੂੰ ਪਛਾਣਿਆ ਹੈ। (ਗੁਰੂ ਰੂਪ) ਬਦਲ ਕ੍ਰਿਪਾ ਪੂਰਵਕ ਤਕੜੀ ਝੜੀ ਲਗਾ ਕੇ ਵਰ੍ਹਿਆ ਹੈ। ਪਪੀਹੇ ਦੀ ਕੂਕ ਪੁਕਾਰ ਸ਼ਾਂਤ ਹੋ ਗਈ ਅਤੇ (ਉਸ ਦੇ) ਮਨ ਵਿਚ ਸੁਖ ਆ ਕੇ ਵਸ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਉਸ (ਪਰਮਾਤਮਾ) ਨੂੰ ਸਲਾਹੁਣਾ ਚਾਹੀਦਾ ਹੈ ਜੋ ਸਾਰਿਆਂ ਜੀਵਾਂ ਨੂੰ ਰਿਜ਼ਕ/ਰੋਜ਼ੀ ਪਹੁੰਚਾਉਂਦਾ ਹੈ।੧।

**ਮ.੩ :** ਹੇ (ਜੀਵ ਰੂਪ) ਪਪੀਹੇ! ਤੂੰ ਨਹੀਂ ਜਾਣਦਾ ਕਿ ਤੇਰੇ ਵਿਚ ਕਿਹੜੀ ਤ੍ਰੇਹ ਹੈ ਅਤੇ ਕੀ ਪੀਤਿਆਂ (ਉਹ) ਤ੍ਰੇਹ ਦੂਰ ਹੁੰਦੀ ਹੈ। (ਚੂੰਕਿ) ਤੂੰ ਦ੍ਵੈਤ-ਭਾਵ ਵਿਚ ਭਰਮਿਆ ਹੋਇਆਂ ਹੈਂ, (ਇਸ ਲਈ ਨਾਮ ਰੂਪ) ਅੰਮ੍ਰਿਤ-ਜਲ (ਤੇਰੇ) ਪਲੇ ਨਹੀਂ ਪੈਂਦਾ। ਜੇ (ਪ੍ਰਭੂ) ਆਪਣੀ ਮਿਹਰ ਕਰੇ ਤਾਂ ਸਤਿਗੁਰੂ ਸੁਭਾਵਿਕ ਹੀ ਮਿਲ ਪੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਤੋਂ ਅੰਮ੍ਰਿਤ-ਜਲ ਪਾਈਦਾ ਹੈ ਅਤੇ ਸਹਿਜ ਅਵਸਥਾ ਵਿਚ ਟਿਕੇ ਰਹੀਦਾ ਹੈ।੨।

**ਪਉੜੀ :** ਕਈ (ਸਾਧਕ) ਜੰਗਲ ਵਿਚ ਜਾ ਬੈਠਦੇ ਹਨ ਅਤੇ ਆਵਾਜ਼ ਤਕ ਨਹੀਂ ਦਿੰਦੇ (ਅਰਥਾਤ ਮੌਨ ਧਾਰਣ ਕਰੀ ਰਖਦੇ ਹਨ)। ਕਈ ਸਰਦੀ ਦੀ ਰੁਤ ਵਿਚ ਕੱਕਰ ਨੂੰ ਭੰਨ ਕੇ ਠੰਢੇ ਜਲ ਨੂੰ ਸਹਾਰਦੇ (*ਹੇਂਵਈ*) ਹਨ। ਕਈ ਆਪਣੇ ਅੰਗਾਂ ਉਪਰ ਸੁਆਹ ਮਲਦੇ ਹਨ ਅਤੇ ਮੈਲ ਨੂੰ ਧੋਂਦੇ ਨਹੀਂ ਹਨ। ਕਈ ਜਟਾਵਾਂ ਧਾਰ ਕੇ ਭੈੜੇ ਅਤੇ ਭਿਆਨਕ ਰੂਪ ਬਣਾਈ ਫਿਰਦੇ ਹਨ ਅਤੇ ਆਪਣੇ ਖ਼ਾਨਦਾਨ ਤੇ ਘਰ-ਬਾਰ (ਦੀ ਮਰਯਾਦਾ) ਨੂੰ ਗਵਾ ਲੈਂਦੇ ਹਨ। ਕਈ ਦਿਨ ਰਾਤ ਨਗਨ ਫਿਰਦੇ ਰਹਿੰਦੇ ਹਨ ਅਤੇ ਨੀਂਦਰ ਵੇਲੇ ਸੌਂਦੇ ਤਕ ਨਹੀਂ ਹਨ। ਕਈ ਅਗਨੀ (ਧੂਣੀ) ਨਾਲ ਅੰਗ ਸਾੜ ਲੈਂਦੇ ਹਨ ਅਤੇ ਆਪਣੇ ਆਪ ਨੂੰ ਖ਼ਰਾਬ ਕਰਦੇ ਹਨ। ਨਾਮ ਤੋਂ ਬਿਨਾ ਸ਼ਰੀਰ ਸੁਆਹ ਮਾਤ੍ਰ ਹੈ, (ਹੁਣ ਉਹ) ਕੀ ਕਹਿ ਕੇ ਰੋਣ (ਅਰਥਾਤ ਹੁਣ ਪਛਤਾਉਣ ਦਾ ਕੀ ਲਾਭ)। ਪ੍ਰਭੂ ਦੇ ਦੁਆਰ ਉਪਰ ਉਹ ਸ਼ੋਭਦੇ ਹਨ ਜੋ ਸਤਿਗੁਰੂ ਦੀ ਸੇਵਾ ਕਰਦੇ ਹਨ।੧੫।

ਸਲੋਕ ਮਃ ੩ ॥
ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥
ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥
ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ ॥
ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ ॥੧॥

ਮਃ ੩ ॥
ਬਾਬੀਹਾ ਇਵ ਤੇਰੀ ਤਿਖਾ ਨ ਉਤਰੈ ਜੇ ਸਉ ਕਰਹਿ ਪੁਕਾਰ ॥
ਨਦਰੀ ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ ॥
ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ ॥੨॥

ਪਉੜੀ ॥
ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ ॥
ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ ॥
ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥
ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ ॥
ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ ॥
ਮਨਿ ਜੂਠੈ ਵੇਜਾਤਿ ਜੂਠਾ ਖਾਇਆ ॥
ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ ॥ ਗੁਰਮੁਖਿ ਓਅੰਕਾਰਿ ਸਚਿ ਸਮਾਇਆ॥੧੬॥

ਸਲੋਕ ਮਃ ੩ ॥
ਸਾਵਣਿ ਸਰਸੀ ਕਾਮਣੀ ਗੁਰ ਸਬਦੀ ਵੀਚਾਰਿ ॥
ਨਾਨਕ ਸਦਾ ਸੁਹਾਗਣੀ ਗੁਰ ਕੈ ਹੇਤਿ ਅਪਾਰਿ ॥੧॥

ਮਃ ੩ ॥
ਸਾਵਣਿ ਦਝੈ ਗੁਣ ਬਾਹਰੀ ਜਿਸੁ ਦੂਜੈ ਭਾਇ ਪਿਆਰੁ ॥
ਨਾਨਕ ਪਿਰ ਕੀ ਸਾਰ ਨ ਜਾਣਈ ਸਭੁ ਸੀਗਾਰੁ ਖੁਆਰੁ ॥੨॥

ਪਉੜੀ ॥
ਸਚਾ ਅਲਖ ਅਭੇਉ ਹਠਿ ਨ ਪਤੀਜਈ ॥
ਇਕਿ ਗਾਵਹਿ ਰਾਗ ਪਰੀਆ ਰਾਗਿ ਨ ਭੀਜਈ ॥
ਇਕਿ ਨਚਿ ਨਚਿ ਪੂਰਹਿ ਤਾਲ ਭਗਤਿ ਨ ਕੀਜਈ ॥
ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ ॥
ਤ੍ਰਿਸਨਾ ਹੋਈ ਬਹੁਤੁ ਕਿਵੈ ਨ ਧੀਜਈ ॥ ਕਰਮ ਵਧਹਿ ਕੈ ਲੋਅ ਖਪਿ ਮਰੀਜਈ ॥
ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ ॥ ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ॥੧੭॥

ਸਲੋਕ ਮਃ ੩ ॥
ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ ॥
ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ ॥
ਮਨੁ ਤਨੁ ਸਚਾ ਸਚੁ ਮਨਿ ਸਚੇ ਸਚੀ ਸੋਇ ॥
ਅੰਦਰਿ ਸਚੀ ਭਗਤਿ ਹੈ ਸਹਜੇ ਹੀ ਪਤਿ ਹੋਇ ॥

**ਸਲੋਕ ਮ.੩ :** (ਜਦੋਂ ਜੀਵ ਰੂਪ) ਪਪੀਹਾ ਅੰਮ੍ਰਿਤ ਵੇਲੇ (ਅਰਥਾਤ ਪ੍ਰਭਾਤ ਵੇਲੇ) ਬੋਲਿਆ, ਤਾਂ (ਹਰਿ ਦੇ) ਦੁਆਰ ਉਤੇ (ਉਸ ਦੀ) ਪੁਕਾਰ ਸੁਣੀ ਗਈ। (ਗੁਰੂ ਰੂਪ) ਬਦਲ ਨੂੰ ਹੁਕਮ ਹੋਇਆ ਕਿ ਕ੍ਰਿਪਾ ਪੂਰਵਕ (ਨਾਮ-ਅੰਮ੍ਰਿਤ ਦੀ) ਬਰਖਾ ਕਰੋ। ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ ਜਿਨ੍ਹਾਂ ਨੇ ਸੱਚੇ (ਨਾਮ) ਨੂੰ ਹਿਰਦੇ ਵਿਚ ਧਾਰ ਕੇ ਰਖਿਆ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਸ਼ਬਦ ਨੂੰ ਵਿਚਾਰਨ ਨਾਲ ਨਾਮ ਰਾਹੀਂ ਸਭ (ਸ੍ਰਿਸ਼ਟੀ) ਆਨੰਦਿਤ ਹੋ ਜਾਂਦੀ ਹੈ।੧।

**ਮ.੩ :** ਹੇ (ਜੀਵ ਰੂਪ) ਪਪੀਹੇ! (ਇਸ ਤਰ੍ਹਾਂ ਤੇਰੀ) ਤ੍ਰੇਹ ਨਹੀਂ ਉਤਰਦੀ, ਭਾਵੇਂ (ਤੂੰ) ਸੌ ਵਾਰ ਪੁਕਾਰ ਕਰ ਲਵੇਂ। (ਪ੍ਰਭੂ ਦੀ) ਮਿਹਰ ਨਾਲ ਸਤਿਗੁਰੂ ਪਾਈਦਾ ਹੈ ਅਤੇ (ਉਸ ਦੀ) ਕ੍ਰਿਪਾ ਨਾਲ ਪਿਆਰ ਪੈਦਾ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਜਦੋਂ) ਪ੍ਰਭੂ ਮਨ ਵਿਚ ਵਸਦਾ ਹੈ, ਤਾਂ (ਮਨ) ਵਿਚੋਂ ਵਿਕਾਰ ਦੂਰ ਹੋ ਜਾਂਦੇ ਹਨ।੨।

**ਪਉੜੀ :** ਕਈ ਜੈਨ-ਮਤ ਅਨੁਯਾਈ (ਪ੍ਰਭੂ ਨੇ) ਕੁਰਾਹੇ ਪਾਏ ਹੋਏ ਹਨ, (ਉਨ੍ਹਾਂ ਨੂੰ) ਧੁਰੋਂ ਹੀ (ਸਹੀ ਰਸਤਿਓਂ) ਖੁੰਝਾਇਆ ਹੋਇਆ ਹੈ। ਉਨ੍ਹਾਂ ਦੇ ਮੂੰਹ ਵਿਚ ਨਾਮ ਨਹੀਂ ਹੁੰਦਾ ਅਤੇ ਨ ਤੀਰਥ ਉਪਰ ਇਸ਼ਨਾਨ ਕਰਦੇ ਹਨ। (ਉਹ) ਹੱਥਾਂ ਨਾਲ ਸਿਰ (ਦੇ ਵਾਲ) ਖੁਹਾਉਂਦੇ ਹਨ, ਭਦਣ ਨਹੀਂ ਕਰਾਉਂਦੇ। (ਉਹ) ਦਿਨ ਰਾਤ ਗੰਦੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਸ਼ਬਦ ਚੰਗਾ ਨਹੀਂ ਲਗਦਾ। ਉਨ੍ਹਾਂ ਦੀ ਨ ਜਾਤਿ ਹੈ, ਨ ਪ੍ਰਤਿਸ਼ਠਾ ਹੈ ਅਤੇ ਨ (ਚੰਗੇ) ਕਰਮ ਹਨ, (ਉਨ੍ਹਾਂ ਨੇ) ਵਿਅਰਥ ਵਿਚ ਜਨਮ ਗਵਾ ਲਿਆ ਹੈ। (ਉਹ) ਮਨ ਦੇ ਜੂਠੇ ਅਤੇ ਕੁਜਾਤਿ ਹਨ ਅਤੇ ਜੂਠਾ ਹੀ ਖਾਂਦੇ ਹਨ। ਸ਼ਬਦ ਤੋਂ ਬਿਨਾ ਕਿਸੇ ਨੇ ਵੀ ਚੰਗਾ ਆਚਾਰ ਧਾਰਣ ਨਹੀਂ ਕੀਤਾ। ਗੁਰਮੁਖ (ਸਾਧਕ ਸਦਾ) ਸੱਚੇ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ।੧੬।

**ਸਲੋਕ ਮ. ੩ :** ਸਾਵਣ (ਦੇ ਮਹੀਨੇ) ਵਿਚ ਜੀਵ-ਇਸਤਰੀ ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਆਨੰਦਿਤ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਅਸੀਮ ਪਿਆਰ ਦੁਆਰਾ ਸਦਾ ਸੋਹਾਗਣ ਰਹਿੰਦੀ ਹੈ।੧।

**ਮ.੩ :** ਸਾਵਣ (ਦੇ ਮਹੀਨੇ) ਵਿਚ ਗੁਣਾਂ ਤੋਂ ਵਾਂਝੀ ਜੀਵ-ਇਸਤਰੀ ਸੜਦੀ ਹੈ ਜਿਸ ਦਾ (ਪ੍ਰਭੂ-ਪਤੀ ਤੋਂ ਭਿੰਨ) ਕਿਸੇ ਦੂਜੇ ਨਾਲ ਪ੍ਰੇਮ ਹੈ। ਨਾਨਕ (ਦਾ ਕਥਨ ਹੈ ਕਿ ਉਹ) ਪ੍ਰਭੂ-ਪਤੀ ਦੀ ਕਦਰ ਨਹੀਂ ਜਾਣਦੀ, (ਉਸ ਦਾ) ਸਾਰਾ ਸ਼ਿੰਗਾਰ ਖੁਆਰ ਕਰਨ ਵਾਲਾ ਹੈ।੨।

**ਪਉੜੀ :** ਸੱਚਾ, ਅਲੱਖ ਅਤੇ ਅਭੇਦ ਪ੍ਰਭੂ ਹਠ-ਸਾਧਨਾ ਨਾਲ ਨਹੀਂ ਪਤੀਜਦਾ। ਕਈ ਰਾਗ ਅਤੇ ਰਾਗਨੀਆਂ ਗਾਉਂਦੇ ਹਨ, (ਪਰ ਪਰਮਾਤਮਾ) ਰਾਗ ਨਾਲ ਵੀ ਪ੍ਰਸੰਨ ਨਹੀਂ ਹੁੰਦਾ। ਕਈ ਨਚ ਨਚ ਕੇ ਤਾਲ ਪੂਰਦੇ ਹਨ, (ਪਰ ਇਸ ਤਰ੍ਹਾਂ) ਭਗਤੀ ਨਹੀਂ ਕੀਤੀ ਜਾਂਦੀ। ਕਈ ਮੂਰਖ ਅੰਨ ਨਹੀਂ ਖਾਂਦੇ, ਉਨ੍ਹਾਂ ਦਾ ਕੀ ਕੀਤਾ ਜਾਏ। (ਉਨ੍ਹਾਂ ਨੂੰ) ਬਹੁਤ ਤ੍ਰਿਸ਼ਨਾ ਲਗੀ ਹੋਈ ਹੈ, ਕਿਸੇ ਤਰ੍ਹਾਂ ਸ਼ਾਂਤ ਨਹੀਂ ਹੋ ਸਕਦੇ। ਕਈ ਲੋਕ ਕਰਮਾਂ ਦੇ ਬੰਨ੍ਹੇ ਹੋਏ, ਖਪ ਖਪ ਕੇ ਮਰੀ ਜਾ ਰਹੇ ਹਨ। ਸੰਸਾਰ ਵਿਚ (ਕੇਵਲ) ਨਾਮ ਦਾ ਹੀ ਲਾਭ ਹੈ, (ਇਸ ਲਈ ਨਾਮ-) ਅੰਮ੍ਰਿਤ ਪੀਣਾ ਚਾਹੀਦਾ ਹੈ। ਹਰਿ ਭਗਤੀ ਅਤੇ ਪ੍ਰਭੂ-ਪ੍ਰੇਮ ਨਾਲ ਗੁਰਮੁਖ (ਸਾਧਕ) ਆਨੰਦਿਤ ਹੁੰਦਾ ਹੈ।੧੭।

**ਸਲੋਕ ਮ. ੩ :** ਗੁਰੂ ਦੁਆਰਾ ਜੋ (ਸੇਵਕ) ਮਲਾਰ ਰਾਗ ਗਾਇਨ ਕਰਦੇ ਹਨ, ਉਨ੍ਹਾਂ ਦਾ ਮਨ ਤਨ ਸ਼ੀਤਲ ਹੋ ਜਾਂਦਾ ਹੈ। ਗੁਰੂ ਦੇ ਸ਼ਬਦ ਰਾਹੀਂ (ਉਨ੍ਹਾਂ ਸੇਵਕਾਂ ਨੇ) ਇਕ ਪ੍ਰਭੂ ਨੂੰ ਪਛਾਣਿਆ ਹੈ, ਉਹ ਹਰਿ ਹੀ ਇਕ ਮਾਤ੍ਰ ਸੱਚਾ ਹੈ। (ਉਨ੍ਹਾਂ ਦਾ) ਤਨ-ਮਨ ਸੱਚਾ ਹੈ। ਸੱਚਾ ਪ੍ਰਭੂ (ਉਨ੍ਹਾਂ ਦੇ) ਮਨ ਵਿਚ ਹੈ। ਉਨ੍ਹਾਂ ਸਚਿਆਂ ਦੀ ਸ਼ੋਭਾ ਵੀ ਸੱਚੀ ਹੁੰਦੀ ਹੈ। (ਉਨ੍ਹਾਂ ਦੇ) ਅੰਦਰ ਸੱਚੀ ਭਗਤੀ ਹੁੰਦੀ ਹੈ, (ਇਸ ਕਰਕੇ)

ਕਲਿਜੁਗ ਮਹਿ ਘੋਰ ਅੰਧਾਰੁ ਹੈ ਮਨਮੁਖ ਰਾਹੁ ਨ ਕੋਇ ॥
ਸੇ ਵਡਭਾਗੀ ਨਾਨਕਾ ਜਿਨ ਗੁਰਮੁਖਿ ਪਰਗਟੁ ਹੋਇ ॥੧॥

ਮਃ ੩ ॥
ਇੰਦੁ ਵਰਸੈ ਕਰਿ ਦਇਆ ਲੋਕਾਂ ਮਨਿ ਉਪਜੈ ਚਾਉ ॥
ਜਿਸ ਕੈ ਹੁਕਮਿ ਇੰਦੁ ਵਰਸਦਾ ਤਿਸ ਕੈ ਸਦ ਬਲਿਹਾਰੈ ਜਾਂਉ ॥
ਗੁਰਮੁਖਿ ਸਬਦੁ ਸਮ੍ਹ੍ਹਾਲੀਐ ਸਚੇ ਕੇ ਗੁਣ ਗਾਉ ॥
ਨਾਨਕ ਨਾਮਿ ਰਤੇ ਜਨ ਨਿਰਮਲੇ ਸਹਜੇ ਸਚਿ ਸਮਾਉ ॥੨॥

ਪਉੜੀ ॥
ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ॥ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ॥
ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ॥ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ ॥
ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ ॥ ਦਰਿ ਸਚੈ ਸਚਿਆਰੁ ਸਚਾ ਆਇਆ॥
ਪੁਛਿ ਨ ਸਕੈ ਕੋਇ ਜਾਂ ਖਸਮੈ ਭਾਇਆ ॥ਨਾਨਕ ਸਚੁ ਸਲਾਹਿ ਲਿਖਿਆ ਪਾਇਆ॥੧੮॥

ਸਲੋਕ ਮਃ ੧ ॥
ਕੂਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥
ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ ॥
ਦੇਨ੍ਹਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ ॥
ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ ॥
ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ ॥
ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ ॥
ਦੁਨੀਆ ਕੇ ਦਰ ਕੇਤੜੇ ਕੇਤੇ ਆਵਹਿ ਜਾਂਹਿ ॥
ਕੇਤੇ ਮੰਗਹਿ ਮੰਗਤੇ ਕੇਤੇ ਮੰਗਿ ਮੰਗਿ ਜਾਹਿ ॥੧॥

ਮਃ ੧ ॥
ਸਉ ਮਣੁ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਣਾ ਖਾਇ ॥
ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ ॥
ਅੰਧੀ ਫੂਕਿ ਮੁਈ ਦੇਵਾਨੀ ॥ ਖਸਮਿ ਮਿਟੀ ਫਿਰਿ ਭਾਨੀ ॥
ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ ॥
ਖਸਮੈ ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ ॥
ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ ॥
ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ ॥
ਅੰਧਾ ਕਿਸ ਨੋ ਬੁਕਿ ਸੁਣਾਵੈ ॥ ਖਸਮੈ ਮੂਲਿ ਨ ਭਾਵੈ ॥

ਸੁਤੇ-ਸਿਧ (ਉਨ੍ਹਾਂ ਦੀ) ਇਜ਼ਤ ਹੁੰਦੀ ਹੈ। ਕਲਿਯੁਗ ਵਿਚ ਅਗਿਆਨ ਦਾ ਘੁਪ ਹਨੇਰਾ ਪਸਰਿਆ ਹੋਇਆ ਹੈ, (ਇਸ ਲਈ) ਮਨਮੁਖ ਨੂੰ ਕੋਈ ਰਾਹ ਨਹੀਂ ਸੁਝਦਾ। ਨਾਨਕ (ਦਾ ਕਥਨ ਹੈ ਕਿ) ਉਹ ਵਡਭਾਗੀ ਹਨ, ਜਿਨ੍ਹਾਂ (ਦੇ ਹਿਰਦੇ) ਵਿਚ ਗੁਰੂ ਦੁਆਰਾ (ਪ੍ਰਭੂ) ਪ੍ਰਗਟ ਹੁੰਦਾ ਹੈ।੧।

**ਮ.੩ :** (ਜਦੋਂ ਗੁਰੂ ਦਾ ਸ਼ਬਦ) ਇੰਦ੍ਰ/ਬਦਲ ਵਜੋਂ ਦਇਆ ਪੂਰਵਕ ਵਸਦਾ ਹੈ, ਤਾਂ ਲੋਕਾਂ ਦੇ ਮਨ ਵਿਚ ਚਾਉ ਪੈਦਾ ਹੁੰਦਾ ਹੈ। ਜਿਸ ਦੇ ਹੁਕਮ ਨਾਲ ਇੰਦ੍ਰ ਵਰ੍ਹਦਾ ਹੈ, ਉਸ ਤੋਂ (ਮੈਂ) ਸਦਾ ਕੁਰਬਾਨ ਜਾਂਦਾ ਹਾਂ। (ਇਸ ਲਈ) ਗੁਰੂ ਦੁਆਰਾ ਸਦਾ ਸ਼ਬਦ ਨੂੰ ਯਾਦ ਕਰਨਾ ਚਾਹੀਦਾ ਹੈ ਅਤੇ ਸੱਚੇ ਹਰਿ ਦੇ ਗੁਣ ਗਾਉਣੇ ਚਾਹੀਦੇ ਹਨ। ਨਾਨਕ (ਦਾ ਕਥਨ ਹੈ ਕਿ) ਜੋ ਸੇਵਕ ਨਾਮ ਵਿਚ ਰੰਗੇ ਹੋਏ ਹਨ, ਉਹ ਪਵਿਤਰ ਹਨ ਅਤੇ ਸੁਭਾਵਿਕ ਹੀ ਸੱਚੇ (ਪ੍ਰਭੂ) ਵਿਚ ਸਮਾਏ ਰਹਿੰਦੇ ਹਨ।੨।

**ਪਉੜੀ :** (ਜਿਸ ਨੇ) ਪੂਰਾ ਗੁਰੂ ਸੇਵਿਆ ਹੈ, (ਉਸ ਨੇ) ਪੂਰਣ (ਪ੍ਰਭੂ) ਪਾ ਲਿਆ ਹੈ। ਪੂਰੇ/ਚੰਗੇ ਕਰਮਾਂ ਰਾਹੀਂ (ਹਰਿ ਨੂੰ) ਧਿਆ ਕੇ (ਉਸ ਨੇ) ਪੂਰੇ ਸ਼ਬਦ ਨੂੰ ਮਨ ਵਿਚ ਵਸਾਇਆ ਹੈ। (ਉਸ ਨੇ) ਪੂਰੇ ਗਿਆਨ ਅਤੇ ਧਿਆਨ ਰਾਹੀਂ (ਮਨ ਦੀ) ਮੈਲ ਨੂੰ ਖ਼ਤਮ ਕਰ ਦਿੱਤਾ ਹੈ। ਹਰਿ ਰੂਪ ਸਰੋਵਰ ਨੂੰ ਤੀਰਥ ਸਮਝ ਕੇ ਮਨ ਨੇ ਇਸ਼ਨਾਨ ਕੀਤਾ ਹੈ। (ਜੋ ਸਾਧਕ) ਮਨ ਮਾਰ ਕੇ ਸ਼ਬਦ ਰਾਹੀਂ ਮਰਦਾ ਹੈ, ਉਸ ਨੂੰ ਜਨਮ ਦੇਣ ਵਾਲੀ ਮਾਤਾ ਧੰਨ ਹੈ। (ਜੋ) ਸੱਚੇ ਦੁਆਰ ਉਪਰ ਸਚਿਆਰ (ਸਿੱਧ ਹੁੰਦਾ ਹੈ, ਉਸ ਦਾ) ਆਉਣਾ ਸੱਚਾ ਹੈ। (ਉਸ ਤੋਂ) ਕੋਈ ਵੀ (ਕਰਮਾਂ ਦਾ ਲੇਖਾ) ਪੁਛ ਨਹੀਂ ਸਕਦਾ, ਜਦੋਂ (ਉਹ) ਪ੍ਰਭੂ ਨੂੰ ਚੰਗਾ ਲਗ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਪ੍ਰਭੂ ਦੀ ਸਰਾਹਨਾ ਨਾਲ (ਮੱਥੇ ਉਪਰ ਲਿਖੇ ਹੋਏ ਲੇਖ) ਨੂੰ ਪਾ ਲੈਂਦਾ ਹੈ।੧੮।

**ਸਲੋਕ ਮ. ੧ :** ਕੁੱਲੇ (ਟੋਪੀ-ਸੇਹਲੀ) ਦੇਣ ਵਾਲੇ (ਤਥਾਕਥਿਤ ਗੁਰੂ) ਮੂਰਖ ਹਨ ਅਤੇ ਲੈਣ ਵਾਲੇ (ਚੇਲੇ) ਬਹੁਤ ਨਿਰਲਜ ਹਨ। (ਉਹ ਆਪਣਾ ਤਾਂ ਪਾਰ ਉਤਾਰਾ ਕਰ ਨਹੀਂ ਸਕਦੇ, ਹੋਰਨਾਂ ਨੂੰ ਤਾਰਨ ਦਾ ਝਾਂਸਾ ਦਿੰਦੇ ਹਨ। ਉਨ੍ਹਾਂ ਦੀ ਸਥਿਤੀ ਅਜਿਹੀ ਹੈ, ਜਿਵੇਂ) ਚੂਹਾ ਆਪ ਤਾਂ ਖੁਡ ਵਿਚ ਸਮਾ ਨ ਸਕਦਾ ਹੋਵੇ ਅਤੇ ਲਕ ਨਾਲ ਛੱਜ ਬੰਨ੍ਹ ਲਵੇ। ਅਜਿਹੇ ਅਸੀਸਾਂ ਦੇਣ ਵਾਲੇ (ਗੱਦੀਦਾਰ) ਆਪ ਮਰਦੇ ਹਨ ਅਤੇ ਜਿਨ੍ਹਾਂ ਨੂੰ ਦਿੰਦੇ ਹਨ, ਉਹ ਵੀ (ਸੰਸਾਰ ਤੋਂ) ਚਲੇ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਹੁਕਮ ਸਮਝਿਆ ਨਹੀਂ ਜਾ ਸਕਦਾ ਕਿ ਉਹ ਕਿਥੇ ਜਾ ਸਮਾਉਂਦੇ ਹਨ ? (ਮੇਰੇ ਲਈ) ਹਾੜ੍ਹੀ ਦੀ ਫਸਲ ਇਕ ਨਾਮ ਹੈ ਅਤੇ ਸੱਚਾ ਨਾਮ ਹੀ ਸਾਵਣੀ (ਦੀ ਫਸਲ ਹੈ)। ਮੈਂ ਪ੍ਰਭੂ ਦੇ ਦਰ (ਅਰਥਾਤ ਸਾਧ-ਸੰਗਤ) ਵਿਚ ਜਾ ਕੇ ਲਗਾਨ ਦਾ ਪੱਟਾ (*ਮਹਦੂਦੁ*) ਲਿਖਾ ਲਿਆ ਹੈ। ਦੁਨੀਆ ਵਿਚ ਕਿਤਨੇ ਹੀ (ਸਾਧਾਂ/ਫ਼ਕੀਰਾਂ ਦੇ) ਅੱਡੇ/ਡੇਰੇ ਹਨ, (ਜਿਥੇ) ਕਿਤਨੇ ਹੀ ਆਉਂਦੇ ਜਾਂਦੇ ਹਨ। ਕਿਤਨੇ ਹੀ ਮੰਗਤੇ ਮੰਗਦੇ ਹਨ ਅਤੇ ਕਿਤਨੇ ਹੀ ਮੰਗ ਮੰਗ ਕੇ ਚਲੇ ਜਾਂਦੇ ਹਨ (ਅਰਥਾਤ ਸੰਸਾਰ ਛਡ ਜਾਂਦੇ ਹਨ)।੧।

ਮ.੧ : ਹਾਥੀ ਸਵਾ ਮਣ ਘਿਉ ਅਤੇ ਗੁੜ ਖਾ ਜਾਂਦਾ ਹੈ ਅਤੇ ਪੰਜ ਸੌ (ਮਣ) ਦਾਣਾ ਖਾਂਦਾ ਹੈ। (ਖਾ ਕੇ) ਡਕਾਰਦਾ ਹੈ, ਫੁੰਕਾਰਦਾ ਹੈ ਅਤੇ ਮਿੱਟੀ ਉਡਾਉਂਦਾ ਹੈ, (ਪਰ) ਸੁਆਸਾਂ ਦੇ ਨਿਕਲਣ 'ਤੇ ਪਛਤਾਉਂਦਾ ਹੈ। ਗਿਆਨ-ਹੀਨ ਅਤੇ ਦਿਵਾਨੀ (ਲੋਕਾਈ ਹਾਥੀ ਵਾਂਗ ਹੰਕਾਰ ਵਿਚ) ਫੂਕੀ ਹੋਈ ਮਰਦੀ ਹੈ। ਸੁਆਮੀ ਵਿਚ ਸਮਾ ਜਾਣ (*ਮਿਟੀ*) ਉਰੰਤ ਹੀ (ਪ੍ਰਭੂ ਨੂੰ) ਚੰਗੀ ਲਗਦੀ ਹੈ। ਅੱਧੀ ਗੁਲੀ ਚਿੜੀ ਦੀ ਚੋਗ ਹੈ, (ਜਿਸ ਨੂੰ ਖਾ ਕੇ) ਆਕਾਸ਼ ਵਿਚ ਚੜ੍ਹੀ ਹੋਈ ਬੋਲਦੀ ਹੈ। ਸੁਆਮੀ ਨੂੰ (ਉਹੀ ਚਿੜੀ) ਚੰਗੀ ਲਗਦੀ ਹੈ ਜੋ 'ਖੁਦਾ ਖੁਦਾ' (ਪ੍ਰਭੂ-ਪ੍ਰਭੂ) ਬੋਲਦੀ ਹੈ। ਸ਼ਕਤੀਵਰ ਸ਼ੇਰ ਸੈਂਕੜੇ ਹਿਰਨ (*ਮਿਰਿਆ*) ਮਾਰਦਾ ਹੈ ਅਤੇ (ਉਸ ਤੋਂ) ਬਾਦ ਕਈ ਹੋਰ (ਜੰਗਲੀ ਪਸ਼ੂ) ਖਾਂਦੇ ਹਨ। (ਉਹ) ਸ਼ਕਤੀ ਦੇ ਮਾਣ ਵਿਚ ਘੁਰਨੇ ਵਿਚ ਸਮਾਉਂਦਾ ਤਕ ਨਹੀਂ ਹੈ, (ਪਰ) ਸੁਆਸਾਂ ਦੇ ਨਿਕਲਣ 'ਤੇ ਪਛਤਾਉਂਦਾ ਹੈ। (ਉਹ) ਅੰਨ੍ਹਾ ਕਿਸ ਨੂੰ ਗੱਜ ਕੇ ਸੁਣਾਉਂਦਾ ਹੈ। (ਉਸ ਦਾ ਗੱਜਣਾ) ਸੁਆਮੀ ਨੂੰ ਬਿਲਕੁਲ ਚੰਗਾ

ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ ॥
ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ ॥
ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ ॥
ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ ॥
ਮਖੀ ਮਿਠੈ ਮਰਣਾ ॥ ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ ਤਰਣਾ ॥੨॥

ਪਉੜੀ ॥
ਅਗਮ ਅਗੋਚਰੁ ਤੂ ਧਣੀ ਸਚਾ ਅਲਖ ਅਪਾਰੁ॥ ਤੂ ਦਾਤਾ ਸਭਿ ਮੰਗਤੇ ਇਕੋ ਦੇਵਣਹਾਰੁ ॥
ਜਿਨੀ ਸੇਵਿਆ ਤਿਨੀ ਸੁਖੁ ਪਾਇਆ ਗੁਰਮਤੀ ਵੀਚਾਰੁ ॥
ਇਕਨਾ ਨੋ ਤੁਧੁ ਏਵੈ ਭਾਵਦਾ ਮਾਇਆ ਨਾਲਿ ਪਿਆਰੁ ॥
ਗੁਰ ਕੈ ਸਬਦਿ ਸਲਾਹੀਐ ਅੰਤਰਿ ਪ੍ਰੇਮ ਪਿਆਰੁ ॥
ਵਿਣੁ ਪ੍ਰੀਤੀ ਭਗਤਿ ਨ ਹੋਵਈ ਵਿਣੁ ਸਤਿਗੁਰ ਨ ਲਗੈ ਪਿਆਰੁ ॥
ਤੂ ਪ੍ਰਭੁ ਸਭਿ ਤੁਧੁ ਸੇਵਦੇ ਇਕ ਢਾਢੀ ਕਰੇ ਪੁਕਾਰ ॥
ਦੇਹਿ ਦਾਨੁ ਸੰਤੋਖੀਆ ਸਚਾ ਨਾਮੁ ਮਿਲੈ ਆਧਾਰੁ ॥੧੯॥

ਸਲੋਕ ਮਃ ੧ ॥
ਰਾਤੀ ਕਾਲੁ ਘਟੈ ਦਿਨਿ ਕਾਲੁ ॥ ਛਿਜੈ ਕਾਇਆ ਹੋਇ ਪਰਾਲੁ ॥
ਵਰਤਣਿ ਵਰਤਿਆ ਸਰਬ ਜੰਜਾਲੁ ॥ ਭੁਲਿਆ ਚੁਕਿ ਗਇਆ ਤਪ ਤਾਲੁ ॥
ਅੰਧਾ ਝਖਿ ਝਖਿ ਪਇਆ ਝੇਰਿ ॥ ਪਿਛੈ ਰੋਵਹਿ ਲਿਆਵਹਿ ਫੇਰਿ ॥
ਬਿਨੁ ਬੂਝੇ ਕਿਛੁ ਸੂਝੈ ਨਾਹੀ ॥ ਮੋਇਆ ਰੋਂਹਿ ਰੋਂਦੇ ਮਰਿ ਜਾਂਹੀ ॥
ਨਾਨਕ ਖਸਮੈ ਏਵੈ ਭਾਵੈ ॥ ਸੇਈ ਮੁਏ ਜਿਨਿ ਚਿਤਿ ਨ ਆਵੈ ॥੧॥

ਮਃ ੧ ॥
ਮੁਆ ਪਿਆਰੁ ਪ੍ਰੀਤਿ ਮੁਈ ਮੁਆ ਵੈਰੁ ਵਾਦੀ ॥
ਵੰਨੁ ਗਇਆ ਰੂਪੁ ਵਿਣਸਿਆ ਦੁਖੀ ਦੇਹ ਰੁਲੀ ॥
ਕਿਥਹੁ ਆਇਆ ਕਹ ਗਇਆ ਕਿਹੁ ਨ ਸੀਓ ਕਿਹੁ ਸੀ ॥
ਮਨਿ ਮੁਖਿ ਗਲਾ ਗੋਈਆ ਕੀਤਾ ਚਾਉ ਰਲੀ ॥
ਨਾਨਕ ਸਚੇ ਨਾਮ ਬਿਨੁ ਸਿਰ ਖੁਰ ਪਤਿ ਪਾਟੀ ॥੨॥

ਪਉੜੀ ॥
ਅੰਮ੍ਰਿਤ ਨਾਮੁ ਸਦਾ ਸੁਖਦਾਤਾ ਅੰਤੇ ਹੋਇ ਸਖਾਈ ॥
ਬਾਝੁ ਗੁਰੂ ਜਗਤੁ ਬਉਰਾਨਾ ਨਾਵੈ ਸਾਰ ਨ ਪਾਈ ॥
ਸਤਿਗੁਰੁ ਸੇਵਹਿ ਸੇ ਪਰਵਾਣੁ ਜਿਨ੍ ਜੋਤੀ ਜੋਤਿ ਮਿਲਾਈ ॥
ਸੋ ਸਾਹਿਬੁ ਸੋ ਸੇਵਕੁ ਤੇਹਾ ਜਿਸੁ ਭਾਣਾ ਮੰਨਿ ਵਸਾਈ ॥
ਆਪਣੈ ਭਾਣੈ ਕਹੁ ਕਿਨਿ ਸੁਖੁ ਪਾਇਆ ਅੰਧਾ ਅੰਧੁ ਕਮਾਈ ॥
ਬਿਖਿਆ ਕਦੇ ਹੀ ਰਜੈ ਨਾਹੀ ਮੂਰਖ ਭੁਖ ਨ ਜਾਈ ॥
ਦੂਜੈ ਸਭੁ ਕੋ ਲਗਿ ਵਿਗੁਤਾ ਬਿਨੁ ਸਤਿਗੁਰ ਬੂਝ ਨ ਪਾਈ ॥

ਨਹੀਂ ਲਗਦਾ। ਅਕਤਿਡਾ ਅੱਕ ਨਾਲ ਪ੍ਰੇਮ ਕਰਦਾ ਹੈ ਅਤੇ ਟਹਿਣੀ ਉਪਰ ਬੈਠ ਕੇ ਅੱਕ ਹੀ ਖਾਂਦਾ ਹੈ। ਸੁਆਮੀ ਨੂੰ ਉਹੀ ਚੰਗਾ ਲਗਦਾ ਹੈ ਜੋ 'ਖੁਦਾ ਖੁਦਾ' ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਦੁਨੀਆ ਚਾਰ ਦਿਨਾਂ (ਦੀ ਖੇਡ ਹੈ), ਮੌਜਾਂ ਮਾਣਨ ਨਾਲ ਦੁਖ ਸਹਿਣਾ ਪੈਂਦਾ ਹੈ। (ਸੰਸਾਰ ਵਿਚ) ਗੱਲਾਂ ਕਰਨ ਵਾਲੇ ਬਹੁਤ ਹਨ, (ਪਰ ਮਾਇਆਵੀ ਮੋਹ ਨੂੰ) ਕੋਈ ਛਡ ਨਹੀਂ ਸਕਦਾ। ਮੱਖੀਆਂ ਨੇ ਤਾਂ (ਮਾਇਆਵੀ ਮੋਹ ਦੇ) ਮਿਠੇ ਉਤੇ ਮਰਨਾ ਹੀ ਹੈ। ਹੇ ਪ੍ਰਭੂ! ਜਿਨ੍ਹਾਂ ਨੂੰ ਤੂੰ ਰੱਖਦਾ ਹੈਂ, (ਉਨ੍ਹਾਂ ਦੇ ਇਹ ਮਿਠਾਸ) ਨੇੜੇ ਨਹੀਂ ਆਉਂਦੀ, ਉਹ ਭਵ-ਸਾਗਰ ਵਿਚੋਂ ਤਰ ਜਾਂਦੇ ਹਨ।੨।

**ਪਉੜੀ** : ਹੇ ਸੁਆਮੀ! ਤੂੰ ਅਗਮ, ਅਗੋਚਰ, ਸਤਿਸਰੂਪ, ਅਲੱਖ ਅਤੇ ਅਪਾਰ ਹੈਂ। ਤੂੰ ਦਾਤਾ ਹੈਂ, (ਅਸੀਂ) ਸਭ ਮੰਗਤੇ ਹਾਂ, (ਤੂੰ) ਇਕੋ ਦੇਣ ਵਾਲਾ ਹੈਂ। ਜਿਨ੍ਹਾਂ ਨੇ ਗੁਰੂ ਦੀ ਮਤਿ ਦੁਆਰਾ (ਤੈਨੂੰ) ਸੇਵਿਆ ਹੈ, ਉਨ੍ਹਾਂ ਨੇ ਸੁਖ ਪਾਇਆ ਹੈ। ਕਈਆਂ ਲਈ ਤੈਨੂੰ ਇਹੀ ਚੰਗਾ ਲਗਦਾ ਹੈ ਕਿ (ਉਹ) ਮਾਇਆ ਨਾਲ ਪਿਆਰ ਕਰਨ। ਗੁਰੂ ਦੇ ਸ਼ਬਦ ਦੁਆਰਾ ਹਿਰਦੇ ਵਿਚ ਪ੍ਰੇਮ ਵਿਕਸਿਤ ਕਰਕੇ ਜਸ-ਗਾਨ ਕਰਨਾ ਚਾਹੀਦਾ ਹੈ। ਬਿਨਾ ਪ੍ਰੇਮ ਦੇ ਭਗਤੀ ਨਹੀਂ ਹੋ ਸਕਦੀ ਅਤੇ ਸਤਿਗੁਰੂ ਤੋਂ ਬਿਨਾ ਪ੍ਰੇਮ ਨਹੀਂ ਲਗਦਾ। (ਹੇ ਪ੍ਰਭੂ!) ਤੂੰ (ਸਭ ਦਾ) ਸੁਆਮੀ ਹੈਂ, ਸਭ ਤੈਨੂੰ ਸੇਵਦੇ ਹਨ। (ਮੈਂ) ਤੇਰਾ ਢਾਢੀ ਇਕ ਪੁਕਾਰ ਕਰਦਾ ਹਾਂ। (ਮੈਨੂੰ ਆਪਣੇ ਨਾਮ ਦਾ) ਦਾਨ ਬਖ਼ਸ਼, (ਤਾਂ ਜੋ ਮੈਨੂੰ) ਸੰਤੋਖ ਹੋਵੇ ਅਤੇ (ਤੇਰਾ) ਸੱਚਾ ਨਾਮ ਹੀ (ਮੈਨੂੰ) ਆਸਰੇ ਵਜੋਂ ਮਿਲੇ।੧੯।

**ਸਲੋਕ ਮ.੧** : ਰਾਤ ਨੂੰ ਅਤੇ ਦਿਨ ਨੂੰ (ਜੀਵਨ ਦੀ) ਅਵਧੀ ਬੀਤਦੀ ਜਾ ਰਹੀ ਹੈ। ਸ਼ਰੀਰ ਪਰਾਲੀ ਵਾਂਗ ਨਿਰਬਲ ਹੁੰਦਾ ਜਾ ਰਿਹਾ ਹੈ। ਸਾਰਾ (ਜੀਵਨ ਸੰਸਾਰਿਕ) ਜੰਜਾਲ ਦੇ ਵਲੇਵੇ ਵਿਚ ਵਰਤੀਂਦਾ ਜਾ ਰਿਹਾ ਹੈ। (ਮਾਇਆ ਦੇ ਮੋਹ ਵਿਚ) ਭੁਲਿਆ ਹੋਇਆ (ਮਨੁੱਖ) ਤਪ ਦੀ ਜੁਗਤ ਭੁਲ ਗਿਆ ਹੈ। ਅਗਿਆਨੀ (ਵਿਅਕਤੀ) ਝਖਾਂ ਮਾਰ ਮਾਰ ਕੇ ਝਮੇਲੇ ਵਿਚ ਪਿਆ ਹੋਇਆ ਹੈ। (ਉਸ ਦੇ ਮਰਨ) ਪਿਛੋਂ (ਸੰਬੰਧੀ) ਰੋਂਦੇ ਹਨ (ਅਤੇ ਪੁਕਾਰਦੇ ਹਨ ਕਿ ਉਸ ਨੂੰ) ਫਿਰ ਮੋੜ ਲਿਆਓ। (ਵਾਸਤਵਿਕਤਾ ਨੂੰ) ਸਮਝੇ ਬਿਨਾ ਕੁਝ ਵੀ ਸੁਝਦਾ ਨਹੀਂ ਹੈ। ਮੋਇਆ ਨੂੰ ਰੋਣ ਵਾਲੇ, ਰੋਂਦੇ ਰੋਂਦੇ ਮਰ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੂੰ ਇਸ ਤਰ੍ਹਾਂ ਚੰਗਾ ਲਗਦਾ ਹੈ। ਮਰਦੇ ਉਹੀ ਹਨ ਜਿਨ੍ਹਾਂ ਨੂੰ (ਪ੍ਰਭੂ) ਚੇਤੇ ਨਹੀਂ ਆਉਂਦਾ।੧।

**ਮ.੧** : (ਮਨੁੱਖ ਦੇ ਮਰਨ ਨਾਲ) ਪਿਆਰ ਮਰ ਜਾਂਦਾ ਹੈ, ਪ੍ਰੀਤ ਵੀ ਖ਼ਤਮ ਹੋ ਜਾਂਦੀ ਹੈ ਅਤੇ ਵੈਰ-ਵਿਰੋਧ ਵੀ ਮੁਕ ਜਾਂਦਾ ਹੈ। ਰੰਗ ਚਲਾ ਜਾਂਦਾ ਹੈ, ਰੂਪ ਨਸ਼ਟ ਹੋ ਜਾਂਦਾ ਹੈ ਅਤੇ ਸ਼ਰੀਰ ਦੁਖੀ ਹੋ ਕੇ (ਘਟੇ) ਰੁਲ ਜਾਂਦਾ ਹੈ। (ਲੋਕੀਂ) ਮਨ ਅਤੇ ਮੁਖ ਨਾਲ ਗੱਲਾਂ ਕਰਨ ਲਗ ਜਾਂਦੇ ਹਨ ਕਿ (ਉਹ) ਕਿਥੋਂ ਆਇਆ ਸੀ, ਕਿਥੇ ਗਿਆ ਹੈ, ਕੀ ਨਹੀ ਸੀ ਅਤੇ ਕੀ ਸੀ। (ਉਸ ਨੇ) ਖੂਬ ਮੌਜਾਂ ਮਾਣੀਆਂ ਸਨ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਤੋਂ ਬਿਨਾ ਸਿਰ ਤੋਂ ਪੈਰਾਂ ਤਕ (ਸਾਰੀ) ਪ੍ਰਤਿਸ਼ਠਾ ਨਸ਼ਟ ਹੋਈ ਸਮਝੋ।੨।

**ਪਉੜੀ** : ਅੰਮ੍ਰਿਤ ਰੂਪ ਨਾਮ ਸਦਾ ਸੁਖ ਦੇਣ ਵਾਲਾ ਹੈ ਅਤੇ ਅੰਤ ਸਮੇਂ ਸਹਾਇਕ ਹੁੰਦਾ ਹੈ। ਗੁਰੂ ਤੋਂ ਬਿਨਾ ਜਗਤ ਕਮਲਾ ਹੋਇਆ ਪਿਆ ਹੈ, (ਕਿਉਂਕਿ ਉਸ ਨੇ) ਨਾਮ ਦੀ ਸੋਝੀ ਪ੍ਰਾਪਤ ਨਹੀਂ ਕੀਤੀ। (ਜੋ) ਸਤਿਗੁਰੂ ਨੂੰ ਸੇਵਦੇ ਹਨ, ਉਹ ਪ੍ਰਵਾਨ ਚੜ੍ਹਦੇ ਹਨ, (ਉਨ੍ਹਾਂ ਨੇ ਜੀਵ-) ਜੋਤਿ ਨੂੰ (ਬ੍ਰਹਮ) ਜੋਤਿ ਵਿਚ ਮਿਲਾ ਲਿਆ ਹੁੰਦਾ ਹੈ। ਜਿਸ (ਸੇਵਕ) ਨੇ (ਪ੍ਰਭੂ ਦੇ) ਭਾਣੇ ਨੂੰ ਮਨ ਵਿਚ ਵਸਾ ਲਿਆ ਹੁੰਦਾ ਹੈ, ਉਹ ਸੇਵਕ ਉਸੇ ਵਰਗਾ (ਹੋ ਜਾਂਦਾ ਹੈ, ਜਿਹੋ ਜਿਹਾ) ਉਹ ਸੁਆਮੀ ਹੁੰਦਾ ਹੈ। ਆਪਣੇ ਭਾਣੇ ਵਿਚ (ਚਲ ਕੇ) ਦਸੋ, ਕਿਸ ਨੇ ਸੁਖ ਪ੍ਰਾਪਤ ਕੀਤਾ ਹੈ? ਅਗਿਆਨੀ (ਵਿਅਕਤੀ) ਅਗਿਆਨ (ਪੂਰਣ) ਕਰਮ ਕਰਦੇ ਹਨ। ਮਾਇਆ ਨਾਲ ਕਦੇ ਵੀ (ਮਨੁੱਖ) ਰਜਦਾ ਨਹੀਂ ਹੈ ਅਤੇ ਮੂਰਖ (ਵਿਅਕਤੀ) ਦੀ ਭੁਖ ਖ਼ਤਮ ਨਹੀਂ ਹੁੰਦੀ। ਦ੍ਵੈਤ-ਭਾਵ ਵਿਚ ਲਗ ਕੇ ਸਭੀ ਖੁਆਰ ਹੋਏ ਹਨ, ਸਤਿਗੁਰੂ ਤੋਂ ਬਿਨਾ

ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਸ ਨੋ ਕਿਰਪਾ ਕਰੇ ਰਜਾਈ ॥੨੦॥

ਸਲੋਕ ਮਃ ੧ ॥
ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ ॥
ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ ॥
ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ ॥
ਜਿਨ੍ਹ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ ॥੧॥
ਮਃ ੧ ॥
ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥
ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ ॥ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ ॥੨॥

ਮਃ ੧ ॥
ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ ॥
ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ ॥
ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ ॥
ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ ॥੩॥
ਮਃ ੧ ॥
ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ ॥
ਲਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹ ॥
ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ ॥
ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ ॥
ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ ॥੪॥
ਪਉੜੀ ॥
ਇਕਨਾ ਗਲੀਂ ਜੰਜੀਰ ਬੰਦਿ ਰਬਾਣੀਐ ॥ ਬਧੇ ਛੁਟਹਿ ਸਚਿ ਸਚੁ ਪਛਾਣੀਐ ॥
ਲਿਖਿਆ ਪਲੈ ਪਾਇ ਸੋ ਸਚੁ ਜਾਣੀਐ ॥ ਹੁਕਮੀ ਹੋਇ ਨਿਬੇੜੁ ਗਇਆ ਜਾਣੀਐ ॥
ਭਉਜਲ ਤਾਰਣਹਾਰੁ ਸਬਦਿ ਪਛਾਣੀਐ ॥ ਚੋਰ ਜਾਰ ਜੂਆਰ ਪੀੜੇ ਘਾਣੀਐ ॥
ਨਿੰਦਕ ਲਾਇਤਬਾਰ ਮਿਲੇ ਹੜ੍ਹਵਾਣੀਐ ॥ਗੁਰਮੁਖਿ ਸਚਿ ਸਮਾਇ ਸੁ ਦਰਗਹ ਜਾਣੀਐ॥੨੧॥

ਸਲੋਕ ਮਃ ੨ ॥
ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥੧॥

(ਕਿਸੇ ਨੇ ਵਾਸਤਵਿਕਤਾ ਦੀ) ਸੋਝੀ ਨਹੀਂ ਪਾਈ ਹੈ। ਜਿਸ ਉਪਰ ਪ੍ਰਭੂ (*ਰਜਾਈ*) ਕ੍ਰਿਪਾ ਕਰਦਾ ਹੈ, ਉਹੀ ਸਤਿਗੁਰੂ ਨੂੰ ਸੇਵਦਾ ਹੈ ਅਤੇ ਸੁਖ ਪ੍ਰਾਪਤ ਕਰਦਾ ਹੈ।੨੦।

**ਸਲੋਕ ਮ. ੧:** ਨਾਨਕ (ਦਾ ਕਥਨ ਹੈ ਕਿ) ਸ਼ਰਮ ਅਤੇ ਧਰਮ ਦੋਵੇਂ (ਤਾਂ ਕਾਇਮ ਰਹਿੰਦੇ ਹਨ) ਜੇ (ਨਾਮ ਰੂਪ) ਧਨ ਪਲੇ ਪੈ ਜਾਏ। ਉਸ ਧਨ ਨੂੰ ਮਿਤਰ ਨਹੀਂ ਕਿਹਾ ਜਾ ਸਕਦਾ, ਜਿਸ ਕਰਕੇ ਸਿਰ ਉਪਰ ਚੋਟਾਂ ਪੈਂਦੀਆਂ ਹੋਣ। ਜਿਨ੍ਹਾਂ (ਲੋਕਾਂ ਦੇ) ਪਲੇ (ਦੁਨਿਆਵੀ) ਧਨ ਹੁੰਦਾ ਹੈ, ਉਨ੍ਹਾਂ ਦਾ ਨਾਂ (ਅਸਲੋਂ) ਫ਼ਕੀਰ/ਨਿਰਧਨ ਹੈ। ਜਿਨ੍ਹਾਂ ਦੇ ਹਿਰਦੇ ਵਿਚ ਹੇ ਪਰਮਾਤਮਾ! ਤੂੰ ਵਸਦਾ ਹੈਂ, ਉਹ ਮਨੁੱਖ ਗੰਭੀਰ ਗੁਣਾਂ ਵਾਲੇ ਹਨ।੧।

**ਮ.੧ :** ਦੁਖਾਂ (ਨੂੰ ਸਹਿ ਕੇ) ਦੁਨਿਆਵੀ ਧਨ ਇਕੱਠਾ ਕੀਤਾ ਜਾਂਦਾ ਹੈ, (ਪਰ ਜਦੋਂ) ਜਾਂਦਾ ਹੈ, ਤਦੋਂ ਦੁਖ ਲਗਦਾ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਤੋਂ ਬਿਨਾ ਕਿਸੇ ਦੀ ਭੁਖ ਦੂਰ ਨਹੀਂ ਹੁੰਦੀ। ਰੂਪ ਵੇਖਣ ਨਾਲ ਵੀ ਭੁਖ ਨਹੀਂ ਉਤਰਦੀ, ਜਦੋਂ ਵੀ ਵੇਖੀਏ, ਤਦੋਂ ਭੁਖ (ਹੋਰ ਵਧਦੀ ਹੈ)। ਸ਼ਰੀਰ ਦੇ ਜਿਤਨੇ ਵੀ ਰਸ/ਚਸਕੇ ਹਨ, ਉਤਨੇ ਹੀ ਦੁਖ ਲਗਦੇ ਹਨ।੨।

**ਮ.੧ :** ਅਗਿਆਨ ਆਧਾਰਿਤ ਕੰਮ ਕਰਨ ਨਾਲ ਮਨ ਵੀ ਬੇਸਮਝ (ਹੋ ਜਾਂਦਾ ਹੈ)। ਮਨ ਦੇ ਬੇਸਮਝ ਹੋ ਜਾਣ ਨਾਲ ਸ਼ਰੀਰ ਵੀ ਬੇਸਮਝ ਹੋ ਜਾਂਦਾ ਹੈ। ਜਦੋਂ ਪੱਥਰਾਂ ਦਾ ਬੰਨ੍ਹ ਟੁਟ ਜਾਏ, ਤਦੋਂ ਚਿਕੜ ਥਪਣ ਨਾਲ ਕੀ ਹੋ ਸਕਦਾ ਹੈ? ਬੰਨ੍ਹ ਦੇ ਟੁਟਣ ਨਾਲ ਨ ਬੇੜੀ ਰਹਿੰਦੀ ਹੈ, ਨ ਤੁਲਹਾ ਰਹਿੰਦਾ ਹੈ ਅਤੇ ਨ ਹੀ ਥਾਹ ਪਾਈ ਜਾ ਸਕਦੀ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਤੋਂ ਬਿਨਾ (ਮਨੁੱਖਾਂ ਦੇ) ਕਿਤਨੇ ਹੀ ਪੂਰ ਡੁਬ ਗਏ ਹਨ।੩।

**ਮ. ੧ :** (ਜੇ ਕਿਸੇ ਵਿਅਕਤੀ ਕੋਲ) ਲੱਖਾਂ ਮਣ ਸੋਨਾ ਅਤੇ ਲੱਖਾਂ ਮਣ ਚਾਂਦੀ ਹੋਵੇ ਅਤੇ ਲੱਖਾਂ ਸ਼ਾਹਾਂ ਦੇ ਸਿਰ ਉਪਰ ਸ਼ਾਹ ਹੋਵੇ। (ਜੇ ਕਿਸੇ ਪਾਸ) ਲੱਖਾਂ ਸੈਨਿਕ ਦਲ, ਲੱਖਾਂ ਵਾਜੇ ਅਤੇ ਨੇਜ਼ੇ ਹੋਣ ਅਤੇ ਲੱਖਾਂ ਘੋੜਿਆਂ ਵਾਲਾ ਬਾਦਸ਼ਾਹ ਹੋਵੇ। (ਪਰ) ਜਿਥੇ ਅਗਨੀ ਅਤੇ ਪਾਣੀ ਦਾ ਅਥਾਹ ਸਾਗਰ (*ਸਾਇਰੁ*) ਲੰਘਣਾ ਪੈਂਦਾ ਹੈ ਜਿਸ ਦੇ ਕੰਢੇ ਨਹੀਂ ਦਿਸਦੇ ਅਤੇ ਜਿਥੇ ਧਾਹੀਂ ਮਾਰਨ ਦਾ ਰੌਲਾ ਪੈਂਦਾ ਹੈ, ਨਾਨਕ (ਦਾ ਕਥਨ ਹੈ ਕਿ) ਉਥੇ ਜਾਣਿਆ ਜਾਂਦਾ ਹੈ ਕਿ ਸ਼ਾਹ ਕਿਹੜਾ ਹੈ ਅਤੇ ਬਾਦਸ਼ਾਹ (ਕਿਹੜਾ ਹੈ)।੪।

**ਪਉੜੀ :** ਕਈਆਂ ਦੇ ਗਲ ਵਿਚ ਜ਼ੰਜੀਰ ਪਏ ਹੁੰਦੇ ਹਨ, (ਉਹ) ਰੱਬ ਦੀ ਕੈਦ ਵਿਚ ਹਨ। ਸਤਿਸਰੂਪ (ਪ੍ਰਭੂ) ਨੂੰ ਪਛਾਣ ਲੈਣ (ਤਾਂ ਉਹ ਬੰਧਨਾਂ ਵਿਚ) ਬੰਨ੍ਹੇ ਹੋਏ ਸੱਚੇ ਨਾਮ ਦੁਆਰਾ ਖ਼ਲਾਸ ਹੋ ਜਾਂਦੇ ਹਨ। (ਧੁਰੋਂ) ਲਿਖਿਆ ਲੇਖ (ਤਾਂ ਹੀ) ਪਲੇ ਪੈਂਦਾ ਹੈ, (ਜੇ) ਉਸ ਸੱਚੇ ਪ੍ਰਭੂ ਨੂੰ ਜਾਣ ਲਈਏ। (ਪ੍ਰਭੂ ਦੇ) ਹੁਕਮ ਅਨੁਸਾਰ ਹੀ ਨਿਬੇੜਾ ਹੁੰਦਾ ਹੈ, (ਈਸ਼ਵਰੀ ਦਰਗਾਹ ਵਿਚ) ਗਿਆਂ ਹੀ (ਇਸ ਭੇਦ ਨੂੰ) ਜਾਣਿਆ ਜਾ ਸਕਦਾ ਹੈ। (ਪ੍ਰਭੂ) ਭਵ-ਸਾਗਰ ਤੋਂ ਪਾਰ ਲੰਘਾਉਣ ਦੇ ਯੋਗ ਹੈ, (ਪਰ ਇਹ ਗੱਲ) ਸ਼ਬਦ ਦੁਆਰਾ ਸਮਝ ਪੈਂਦੀ ਹੈ। ਚੋਰ, ਵਿਭਚਾਰੀ ਅਤੇ ਜੁਆਰੀਏ ਘਾਣੀ ਵਿਚ ਪੀੜੇ ਜਾਂਦੇ ਹਨ। ਨਿੰਦਕ ਅਤੇ ਚੁਗ਼ਲਖ਼ੋਰ (*ਲਾਇਤਬਾਰ*) ਹੜੀ ਹੋਈ (ਵੈਤਰਣੀ) ਨਦੀ ਵਿਚ ਪਏ ਰਹਿੰਦੇ ਹਨ। ਗੁਰਮੁਖ (ਸਾਧਕ) ਸੱਚ ਵਿਚ ਸਮਾਏ ਰਹਿੰਦੇ ਹਨ, ਉਹ ਦਰਗਾਹ ਵਿਚ ਸਤਕਾਰਿਤ ਹੁੰਦੇ ਹਨ।੨੧।

**ਸਲੋਕ ਮ.੨ :** (ਕਲਿਯੁਗ ਵਿਚ) ਫ਼ਕੀਰ ਨੂੰ ਬਾਦਸ਼ਾਹ ਦਾ ਨਾਂ ਦਿੱਤਾ ਜਾਂਦਾ ਹੈ ਅਤੇ ਮੂਰਖ ਨੂੰ ਪੰਡਿਤ ਨਾਂ (ਨਾਲ ਯਾਦ ਕੀਤਾ ਜਾਂਦਾ ਹੈ)। ਅੰਨ੍ਹੇ ਦਾ ਨਾਂ ਪਾਰਖੂ (ਪੈਂਦਾ ਹੈ)। (ਕਲਿਯੁਗ ਵਿਚ) ਇਸ ਤਰ੍ਹਾਂ ਦੀਆਂ ਗੱਲਾਂ ਹੁੰਦੀਆਂ ਹਨ। ਸ਼ਰਾਰਤੀ (*ਇਲਤਿ*) ਦਾ ਨਾਂ ਚੌਧਰੀ ਹੈ, ਕੂੜੀ (ਇਸਤਰੀ ਅਗੇ) ਥਾਂ ਮਲਦੀ ਹੈ (ਅਰਥਾਤ ਪ੍ਰਧਾਨ ਬਣਦੀ ਹੈ)। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਜਾਣਿਆ ਜਾਂਦਾ ਹੈ ਕਿ ਕਲਿਯੁਗ ਦਾ ਇਸ ਤਰ੍ਹਾਂ ਦਾ ਨਿਆਂ ਹੈ।੧।

ਮਃ ੧ ॥
ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥
ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ ॥
ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥
ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨ੍ਹਿ ਬੈਠੇ ਸੁਤੇ ॥
ਚਾਕਰ ਨਹਦਾ ਪਾਇਨ੍ਹਿ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥
ਜਿਥੈ ਜੀਆਂ ਹੋਸੀ ਸਾਰ ॥ ਨਕੀਂ ਵਢੀਂ ਲਾਇਤਬਾਰ ॥੨॥

ਪਉੜੀ ॥
ਆਪਿ ਉਪਾਏ ਮੇਦਨੀ ਆਪੇ ਕਰਦਾ ਸਾਰ ॥
ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ ॥
ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ ॥
ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ ॥
ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ ॥
ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨ ਪਾਰਾਵਾਰੁ ॥
ਮਨਮੁਖ ਭੈ ਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ ॥
ਨਾਨਕ ਨਾਵੈ ਹੀ ਤੇ ਸੁਖੁ ਪਾਇਆ ਗੁਰਮਤੀ ਉਰਿ ਧਾਰ ॥੨੨॥

ਸਲੋਕ ਮਃ ੧ ॥
ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥
ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲੰਘੁ ॥
ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ ॥
ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ ॥੧॥

ਮਃ ੧ ॥
ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ ॥
ਏਨਾ ਠਗਨ੍ਹਿ ਠਗ ਸੇ ਜਿ ਗੁਰ ਕੀ ਪੈਰੀ ਪਾਹਿ॥
ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ ॥੨॥

ਪਉੜੀ ॥
ਪੜਿਆ ਲੇਖੇਦਾਰੁ ਲੇਖਾ ਮੰਗੀਐ ॥ ਵਿਣੁ ਨਾਵੈ ਕੂੜਿਆਰੁ ਅਉਖਾ ਤੰਗੀਐ ॥
ਅਉਘਟ ਰੁਧੇ ਰਾਹ ਗਲੀਆਂ ਰੋਕੀਆਂ ॥ ਸਚਾ ਵੇਪਰਵਾਹੁ ਸਬਦਿ ਸੰਤੋਖੀਆਂ ॥
ਗਹਿਰ ਗਭੀਰ ਅਥਾਹੁ ਹਾਥ ਨ ਲਭਈ॥ਮੁਹੇ ਮੁਹਿ ਚੋਟਾ ਖਾਹੁ ਵਿਣੁ ਗੁਰ ਕੋਇ ਨ ਛੁਟਸੀ॥
ਪਤਿ ਸੇਤੀ ਘਰਿ ਜਾਹੁ ਨਾਮੁ ਵਖਾਣੀਐ ॥ ਹੁਕਮੀ ਸਾਹ ਗਿਰਾਹ ਦੇਂਦਾ ਜਾਣੀਐ ॥੨੩॥

**ਮ.੧ :** ਹਿਰਨਾਂ, ਬਾਜ਼ਾਂ ਅਤੇ ਅਹਿਲਕਾਰਾਂ (*ਸਿਕਦਾਰਾਂ*) —ਇਨ੍ਹਾਂ ਦਾ ਨਾਂ 'ਪੜ੍ਹਿਆ ਹੋਇਆ' (ਅਰਥਾਤ ਸਿਧਾਇਆ ਹੋਇਆ) ਪੈਂਦਾ ਹੈ। (ਪਰ ਇਹ) ਲਗੀ ਹੋਈ ਫਾਹੀ ਵਿਚ (ਆਪਣੀ ਹੀ) ਜਾਤਿ (ਦੇ ਪਸ਼ੂਆਂ, ਪੰਛੀਆਂ ਅਤੇ ਸੰਬੰਧੀਆਂ) ਨੂੰ (ਪ੍ਰੇਰ ਕੇ) ਫਸਾਉਂਦੇ ਹਨ। (ਇਨ੍ਹਾਂ ਨੂੰ) ਅਗੇ (ਈਸ਼ਵਰੀ) ਦਰਗਾਹ ਵਿਚ ਠਿਕਾਣਾ ਨਹੀਂ ਮਿਲਦਾ। (ਅਸਲੋਂ) ਉਹ ਪੜ੍ਹਿਆ ਹੋਇਆ ਹੈ ਅਤੇ ਉਹੀ ਪੰਡਿਤ ਅਤੇ ਸੁਝਵਾਨ ਹੈ ਜਿਸ ਨੇ ਨਾਮ ਨੂੰ ਕਮਾਇਆ ਹੈ। (ਬ੍ਰਿਛ ਦੀ) ਜੜ੍ਹ (ਧਰਤੀ ਦੇ) ਅੰਦਰ ਜੰਮਦੀ ਹੈ, ਤਦ ਉਪਰ ਛਾਂ ਹੁੰਦੀ ਹੈ (ਪਹਿਲਾਂ ਹਿਰਦੇ ਵਿਚ ਨਾਮ ਨੂੰ ਟਿਕਾਈਦਾ ਹੈ, ਤਦ ਸੋਝੀ ਆਉਂਦੀ ਹੈ)। (ਕਲਿਯੁਗ ਵਿਚ) ਰਾਜਿਆਂ (ਦਾ ਵਿਵਹਾਰ) ਸ਼ੇਰਾਂ ਵਰਗਾ (ਹਿੰਸਕ) ਹੁੰਦਾ ਹੈ ਅਤੇ ਅਹਿਲਕਾਰ (*ਮੁਕਦਮ*) ਕੁਤਿਆਂ (ਦੇ ਸੁਭਾ ਵਾਲੇ) ਹਨ। (ਉਹ) ਸੁੱਤੀ ਹੋਈ (ਲੋਕਾਈ ਨੂੰ) ਜਾ ਜਗਾਉਂਦੇ ਹਨ (ਅਰਥਾਤ ਦੁਖੀ ਕਰਦੇ ਹਨ)। (ਸਰਕਾਰੀ) ਨੌਕਰ ਨਹੁੰਆਂ ਨਾਲ (ਲੋਕਾਂ ਨੂੰ) ਘਾਇਲ ਕਰਦੇ ਹਨ। (ਰਾਜੇ ਇਨ੍ਹਾਂ) ਕੁਤਿਆਂ ਰਾਹੀਂ (ਲੋਕਾਂ ਦਾ) ਮਾਸ ਅਤੇ ਲਹੂ ਚਟ ਜਾਂਦੇ ਹਨ। ਜਿਥੇ ਜੀਵਾਂ ਦੀ ਸਾਰ ਸੰਭਾਲ ਹੁੰਦੀ ਹੈ, (ਉਥੇ ਇਨ੍ਹਾਂ) ਅਵਿਸ਼ਵਸਤਾਂ (*ਲਾਇਤਬਾਰ*) ਦੇ ਨਕ ਵਢੇ ਜਾਂਦੇ ਹਨ।੨।

**ਪਉੜੀ :** (ਪਰਮਾਤਮਾ ਨੇ) ਆਪ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਆਪ ਹੀ (ਉਸ ਦੀ) ਸਾਂਭ ਸੰਭਾਲ ਕਰਦਾ ਹੈ। (ਈਸ਼ਵਰੀ) ਭੈ ਤੋਂ ਬਿਨਾ ਭਰਮ ਖ਼ਤਮ ਨਹੀਂ ਹੁੰਦਾ ਅਤੇ ਨ ਹੀ ਨਾਮ ਨਾਲ ਪਿਆਰ ਪੈਂਦਾ ਹੈ। (ਈਸ਼ਵਰੀ) ਭੈ ਸਤਿਗੁਰੂ ਤੋਂ ਪੈਦਾ ਹੁੰਦਾ ਹੈ ਅਤੇ (ਫਿਰ) ਮੁਕਤੀ ਦਾ ਦੁਆਰ ਪਾਈਦਾ ਹੈ। ਭੈ ਤੋਂ ਹੀ ਸਹਿਜ ਅਵਸਥਾ ਪ੍ਰਾਪਤ ਹੁੰਦੀ ਹੈ ਅਤੇ (ਜੀਵ-) ਜੋਤਿ, ਅਪਾਰ ਜੋਤਿ ਨਾਲ ਇਕ-ਮਿਕ ਹੋ ਜਾਂਦੀ ਹੈ। ਗੁਰੂ ਦੀ ਮਤਿ ਨੂੰ ਵਿਚਾਰਨ ਨਾਲ ਭੈ ਦੁਆਰਾ ਭਵ-ਜਲ ਲੰਘ ਲਈਦਾ ਹੈ। ਭੈ ਤੋਂ ਨਿਰਭਉ (ਪ੍ਰਭੂ) ਪਾ ਲਈਦਾ ਹੈ ਜਿਸ ਦਾ ਅੰਤ ਅਤੇ ਆਰ-ਪਾਰ ਨਹੀਂ ਹੈ। ਮਨਮੁਖ (ਵਿਅਕਤੀ) ਭੈ ਦੀ ਸਾਰ ਨਹੀਂ ਜਾਣਦਾ, ਤ੍ਰਿਸ਼ਨਾ ਵਿਚ ਸੜਦਾ ਹੋਇਆ ਪੁਕਾਰਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਮਤਿ ਨੂੰ ਹਿਰਦੇ ਵਿਚ ਧਾਰਣ ਕਰਨ ਨਾਲ ਹੀ ਨਾਮ ਦੁਆਰਾ ਸੁਖ ਪਾਈਦਾ ਹੈ।੨੨।

**ਸਲੋਕ ਮ. ੧ :** ਰੂਪ ਦਾ ਕਾਮ ਨਾਲ ਸੰਬੰਧ ਹੈ ਅਤੇ ਸੁਆਦ ਦਾ ਭੁਖ ਨਾਲ ਜੋੜ ਹੈ। ਲੋਭ ਮਾਲ ਜਾਂ ਧਨ ਨਾਲ ਘੁਲ ਮਿਲ ਕੇ ਇਕ-ਮਿਕ (*ਮਿਚਲਿ*) ਹੋ ਜਾਂਦਾ ਹੈ, ਊਂਘਣ ਵਾਲੇ ਲਈ ਸੌੜੀ ਥਾਂ ਵੀ ਪਲੰਘ ਦੇ ਸਮਾਨ ਹੈ। ਕ੍ਰੋਧ ਭੌਂਕਦਾ ਹੈ (ਅਰਥਾਤ ਕ੍ਰੋਧਵਾਨ ਦੀ ਬਕ-ਝਕ ਨਾਲ ਦੋਸਤੀ ਹੈ), ਖ਼ੁਆਰ ਹੁੰਦਾ ਹੈ ਅਤੇ ਅੰਨ੍ਹਾ ਹੋ ਕੇ ਬਕਵਾਦ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਅਜਿਹੇ ਵਿਅਕਤੀਆਂ ਨਾਲ) ਚੁਪ ਹੀ ਚੰਗੀ ਹੈ, (ਕਿਉਂਕਿ) ਨਾਮ ਤੋਂ ਬਿਨਾ (ਉਨ੍ਹਾਂ ਦੇ) ਮੂੰਹ ਵਿਚ ਦੁਰਗੰਧ ਹੁੰਦੀ ਹੈ।੧।

**ਮ.੧ :** ਰਾਜ, ਧਨ-ਸੰਪੱਤੀ, ਰੂਪ, ਜਾਤਿ ਅਤੇ ਜਵਾਨੀ—(ਇਹ) ਪੰਜੇ ਠਗ ਹਨ। ਇਨ੍ਹਾਂ ਠੱਗਾਂ ਨੇ ਜਗਤ ਨੂੰ ਠਗਿਆ ਹੋਇਆ ਹੈ, ਕਿਸੇ ਪਾਸੋਂ ਵੀ (ਇਨ੍ਹਾਂ ਤੋਂ) ਪ੍ਰਤਿਸ਼ਠਾ ਬਚਾਈ ਨਹੀਂ ਜਾ ਸਕੀ। ਇਨ੍ਹਾਂ ਠੱਗਾਂ ਨੂੰ ਉਨ੍ਹਾਂ ਨੇ ਠਗ ਲਿਆ ਹੈ ਜੋ ਗੁਰੂ ਦੀ ਚਰਣੀ ਪਏ ਹਨ। ਨਾਨਕ (ਦਾ ਕਥਨ ਹੈ ਕਿ) ਕਰਮਾਂ ਤੋਂ ਵਾਂਝੇ ਹੋਰ ਕਿਤਨੇ ਹੀ (ਇਨ੍ਹਾਂ ਤੋਂ) ਲੁਟੇ ਜਾਂਦੇ ਹਨ।੨।

**ਪਉੜੀ :** ਪੜ੍ਹੇ ਲਿਖੇ ਹੋਏ ਲੇਖਾਕਾਰ ਤੋਂ ਵੀ (ਪਰਮਾਤਮਾ ਦੀ ਦਰਗਾਹ ਵਿਚ) ਲੇਖਾ ਮੰਗਿਆ ਜਾਂਦਾ ਹੈ। ਨਾਮ ਤੋਂ ਬਿਨਾ (ਉਹ) ਝੂਠਾ ਹੈ, ਔਖਾ ਅਤੇ ਤੰਗ ਹੁੰਦਾ ਹੈ। (ਉਸ ਲਈ ਜੀਵਨ ਦਾ) ਮਾਰਗ ਔਖਾ ਅਤੇ ਰੋਕਿਆ ਹੁੰਦਾ ਹੈ ਅਤੇ ਗਲੀਆਂ ਵਿਚ ਵੀ ਰੁਕਾਵਟਾਂ ਹੁੰਦੀਆਂ ਹਨ। ਸੱਚਾ ਬੇਪਰਵਾਹ ਪ੍ਰਭੂ (ਗੁਰੂ ਦੇ) ਸ਼ਬਦ ਦੁਆਰਾ ਸੰਤੋਖ ਬਖ਼ਸ਼ਦਾ ਹੈ। (ਪ੍ਰਭੂ) ਗਹਿਰ, ਗੰਭੀਰ, ਅਥਾਹ ਹੈ, (ਉਸ ਦੀ) ਹਾਥ ਨਹੀਂ ਪਾਈ ਜਾ ਸਕਦੀ। ਗੁਰੂ ਤੋਂ ਬਿਨਾ ਕੋਈ ਵੀ ਖ਼ਲਾਸ ਨਹੀਂ ਹੁੰਦਾ, ਮੂੰਹ ਉਤੇ ਸਟਾਂ ਖਾਂਦਾ ਰਹਿੰਦਾ ਹੈ। ਨਾਮ ਦਾ ਬਖਾਨ ਕਰਨ ਵਾਲਾ ਪ੍ਰਤਿਸ਼ਠਾ ਸਹਿਤ ਘਰ ਜਾਂਦਾ ਹੈ। (ਇਹ) ਸਮਝ ਲੈਣਾ ਚਾਹੀਦਾ ਹੈ ਕਿ (ਪ੍ਰਭੂ ਆਪਣੇ) ਹੁਕਮ ਰਾਹੀਂ ਸੁਆਸ ਅਤੇ ਗਿਰਾਸ ਬਖ਼ਸ਼ਦਾ ਹੈ।੨੩।

ਸਲੋਕ ਮਃ ੧ ॥
ਪਉਣੈ ਪਾਣੀ ਅਗਨੀ ਜੀਉ ਤਿਨ ਕਿਆ ਖੁਸੀਆ ਕਿਆ ਪੀੜ ॥
ਧਰਤੀ ਪਾਤਾਲੀ ਆਕਾਸੀ ਇਕਿ ਦਰਿ ਰਹਨਿ ਵਜੀਰ ॥
ਇਕਨਾ ਵਡੀ ਆਰਜਾ ਇਕਿ ਮਰਿ ਹੋਹਿ ਜਹੀਰ ॥
ਇਕਿ ਦੇ ਖਾਹਿ ਨਿਖੁਟੈ ਨਾਹੀ ਇਕਿ ਸਦਾ ਫਿਰਹਿ ਫਕੀਰ ॥
ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ ॥
ਸਭੁ ਕੋ ਨਥੈ ਨਥਿਆ ਬਖਸੇ ਤੋੜੇ ਨਥ ॥
ਵਰਨਾ ਚਿਹਨਾ ਬਾਹਰਾ ਲੇਖੇ ਬਾਝੁ ਅਲਖੁ ॥
ਕਿਉ ਕਥੀਐ ਕਿਉ ਆਖੀਐ ਜਾਪੈ ਸਚੋ ਸਚੁ ॥
ਕਰਣਾ ਕਥਨਾ ਕਾਰ ਸਭ ਨਾਨਕ ਆਪਿ ਅਕਥੁ ॥
ਅਕਥ ਕੀ ਕਥਾ ਸੁਣੇਇ ॥ ਰਿਧਿ ਬੁਧਿ ਸਿਧਿ ਗਿਆਨੁ ਸਦਾ ਸੁਖੁ ਹੋਇ ॥੧॥

ਮਃ ੧ ॥
ਅਜਰੁ ਜਰੈ ਤ ਨਉ ਕੁਲ ਬੰਧੁ ॥ ਪੂਜੈ ਪ੍ਰਾਣ ਹੋਵੈ ਥਿਰੁ ਕੰਧੁ ॥
ਕਹਾਂ ਤੇ ਆਇਆ ਕਹਾਂ ਏਹੁ ਜਾਣੁ ॥ ਜੀਵਤ ਮਰਤ ਰਹੈ ਪਰਵਾਣੁ ॥
ਹੁਕਮੈ ਬੂਝੈ ਤਤੁ ਪਛਾਣੈ ॥ ਇਹੁ ਪਰਸਾਦੁ ਗੁਰੂ ਤੇ ਜਾਣੈ ॥
ਹੋਂਦਾ ਫੜੀਅਗੁ ਨਾਨਕ ਜਾਣੁ ॥ ਨਾ ਹਉ ਨਾ ਮੈ ਜੂਨੀ ਪਾਣੁ ॥੨॥

ਪਉੜੀ ॥
ਪੜੀਐ ਨਾਮੁ ਸਾਲਾਹ ਹੋਰਿ ਬੁਧੀਂ ਮਿਥਿਆ ॥ ਬਿਨੁ ਸਚੇ ਵਾਪਾਰ ਜਨਮੁ ਬਿਰਥਿਆ॥
ਅੰਤੁ ਨ ਪਾਰਾਵਾਰੁ ਨ ਕਿਨ ਹੀ ਪਾਇਆ॥
ਸਭੁ ਜਗੁ ਗਰਬਿ ਗੁਬਾਰੁ ਤਿਨ ਸਚੁ ਨ ਭਾਇਆ॥
ਚਲੇ ਨਾਮੁ ਵਿਸਾਰਿ ਤਾਵਣਿ ਤਤਿਆ ॥ ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ ॥
ਆਇਆ ਉਠੀ ਖੇਲੁ ਫਿਰੈ ਉਵਤਿਆ ॥ ਨਾਨਕ ਸਚੈ ਮੇਲੁ ਸਚੈ ਰਤਿਆ ॥੨੪॥

ਸਲੋਕ ਮਃ ੧ ॥
ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥
ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥
ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ ॥੧॥

**ਸਲੋਕ ਮ. ੧ :** ਪੌਣ, ਪਾਣੀ ਅਤੇ ਅਗਨੀ (ਨੂੰ ਮਿਲਾ ਕੇ ਫਿਰ) ਜਿੰਦ (ਪਾਈ ਜਾਂਦੀ ਹੈ)। ਉਨ੍ਹਾਂ ਵਿਚੋਂ ਕਈਆਂ ਨੂੰ ਸੁਖ ਅਤੇ ਕਈਆਂ ਨੂੰ ਦੁਖ ਹੁੰਦਾ ਹੈ। (ਕਈ) ਧਰਤੀ, ਪਾਤਾਲ ਅਤੇ ਆਕਾਸ਼ (ਵਿਚ ਸਥਿਤ ਹੁੰਦੇ ਹਨ) ਅਤੇ ਕਈ (ਰਾਜ-) ਦੁਆਰਾਂ ਉਤੇ ਵਜ਼ੀਰ ਬਣੇ ਰਹਿੰਦੇ ਹਨ। ਕਈਆਂ ਦੀ ਲੰਬੀ ਉਮਰ ਹੁੰਦੀ ਹੈ ਅਤੇ ਕਈ ਮਰ ਮਰ ਕੇ ਦੁਖੀ (*ਜਹੀਰ*) ਹੁੰਦੇ ਹਨ। ਕਈ (ਦੂਜਿਆਂ ਨੂੰ) ਦੇ ਕੇ ਖਾਂਦੇ ਹਨ, (ਤਾਂ ਵੀ ਉਨ੍ਹਾਂ ਨੂੰ) ਕਮੀ ਨਹੀਂ ਆਉਂਦੀ ਅਤੇ ਕਈ ਹਮੇਸ਼ਾ ਨਿਰਧਨ ਫਿਰਦੇ ਰਹਿੰਦੇ ਹਨ। (ਪ੍ਰਭੂ) ਆਪਣੇ ਹੁਕਮ ਨਾਲ ਇਕ ਨਿਮਖ ਵਿਚ ਲੱਖਾਂ ਸਿਰਜਦਾ ਹੈ ਅਤੇ (ਫਿਰ) ਢਾਹ ਦਿੰਦਾ ਹੈ। ਸਭ ਨੂੰ (ਪ੍ਰਭੂ ਨੇ) ਨਥ ਨਾਲ ਨਥਿਆ ਹੋਇਆ ਹੈ, ਬਖ਼ਸ਼ਣ ਵੇਲੇ ਨਥ ਤੋੜ ਦਿੰਦਾ ਹੈ। ਪ੍ਰਭੂ ਵਰਣਾਂ, ਚਿੰਨ੍ਹਾਂ ਅਤੇ ਲੇਖੇ (ਦੀਆਂ ਸੀਮਾਵਾਂ ਤੋਂ) ਬਾਹਰ ਹੈ। (ਉਸ ਬਾਰੇ) ਕਿਵੇਂ ਕਹੀਏ ਅਤੇ ਕਿਵੇਂ ਆਖੀਏ? (ਉਹ) ਬਿਲਕੁਲ ਸੱਚ ਹੀ ਸੱਚ ਪ੍ਰਤੀਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਕਰਨਾ ਅਤੇ ਕਹਿਣਾ ਸਭ (ਪ੍ਰਭੂ ਦੀ ਹੀ) ਕਾਰ ਹੈ ਅਤੇ (ਉਹ) ਆਪ ਅਕਥ ਹੈ। (ਜੋ ਸਾਧਕ) ਅਕਥ ਦੀ ਕਥਾ ਸੁਣਦਾ ਹੈ, (ਉਸ ਨੂੰ) ਰਿਧੀ, ਬੁੱਧੀ, ਸਿੱਧੀ, ਗਿਆਨ ਅਤੇ ਸਦਾ ਲਈ ਸੁਖ ਪ੍ਰਾਪਤ ਹੁੰਦਾ ਹੈ।੧।

**ਮ.੧ :** (ਜਦੋਂ ਮਨੁੱਖ ਨਾਮ ਰੂਪ) ਅਜਰ (ਪਦਾਰਥ) ਨੂੰ ਜਰ ਲੈਂਦਾ ਹੈ ਤਾਂ ਨੌਂ ਗੋਲਕਾਂ/ਕਰਮ-ਇੰਦ੍ਰੀਆਂ ਨੂੰ ਰੋਕ ਲੈਂਦਾ ਹੈ। (ਉਹ) ਸੁਆਸ ਸੁਆਸ (ਪ੍ਰਭੂ ਨੂੰ) ਪੂਜਦਾ ਹੈ ਅਤੇ (ਉਸ ਦਾ) ਸ਼ਰੀਰ ਸਥਿਰ ਹੋ ਜਾਂਦਾ ਹੈ। (ਇਹ ਜੀਵ) ਕਿਥੋਂ ਆਉਂਦਾ ਹੈ? ਕਿਥੇ ਇਸ ਨੇ ਜਾਣਾ ਹੈ? (ਇਹ ਜਿਗਿਆਸਾ ਖ਼ਤਮ ਹੋ ਜਾਂਦੀ ਹੈ)। (ਜੋ) ਜੀਵਿਤ ਭਾਵ ਨਾਲ ਮਰਦਾ ਹੈ, ਉਹ ਪ੍ਰਵਾਨ ਚੜ੍ਹ ਜਾਂਦਾ ਹੈ। (ਉਹ) ਹੁਕਮ ਨੂੰ ਸਮਝਦਾ ਹੈ ਅਤੇ ਤੱਤੁ ਨੂੰ ਪਛਾਣਦਾ ਹੈ। ਇਹ ਸਮਝ ਗੁਰੂ ਦੀ ਕ੍ਰਿਪਾ ਨਾਲ ਹਾਸਲ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਹੰਕਾਰੀ (ਹੌਂਦਾ) ਫੜਿਆ ਜਾਂਦਾ ਹੈ। (ਜਿਥੇ) ਹਉਮੈ ਜਾਂ ਮੈਂ ਨਹੀਂ ਹੈ, (ਉਥੇ) ਜੂਨਾਂ ਵਿਚ ਨਹੀਂ ਪੈਣਾ ਪੈਂਦਾ ਹੈ।੨।

**ਪਉੜੀ :** ਪ੍ਰਭੂ ਦਾ ਨਾਮ ਅਤੇ ਜਸ ਪੜ੍ਹਨਾ ਚਾਹੀਦਾ ਹੈ, ਹੋਰ (ਹਰ ਪ੍ਰਕਾਰ ਦੀਆਂ) ਬੌਧਿਕ ਸਿਆਣਪਾਂ ਝੂਠੀਆਂ ਹਨ। ਬਿਨਾ ਸੱਚੇ (ਨਾਮ) ਦੇ ਵਪਾਰ ਤੋਂ (ਮਨੁੱਖ ਦਾ) ਜਨਮ ਅਕਾਰਥ ਹੈ। (ਪ੍ਰਭੂ ਦਾ) ਅੰਤ ਅਤੇ ਆਰ-ਪਾਰ ਕਿਸੇ ਨੇ ਨਹੀਂ ਪਾਇਆ। ਸਾਰਾ ਜਗਤ ਹੰਕਾਰ ਦੇ ਹਨੇਰੇ ਵਿਚ (ਫਸਿਆ ਪਿਆ ਹੈ), ਉਨ੍ਹਾਂ ਨੂੰ ਸੱਚ ਚੰਗਾ ਨਹੀਂ ਲਗਦਾ। ਜੋ (ਮਨੁੱਖ) ਨਾਮ ਨੂੰ ਭੁਲਾ ਕੇ ਸੰਸਾਰ ਤੋਂ ਚਲੇ ਜਾਂਦੇ ਹਨ, (ਉਨ੍ਹਾਂ ਨੂੰ ਕੜਾਹੀ (*ਤਾਵਣਿ*) ਵਿਚ ਪਾ ਕੇ ਤਪਾਇਆ ਜਾਂਦਾ ਹੈ। (ਉਨ੍ਹਾਂ ਦੀ ਮਾਨਸਿਕ) ਦੁਬਿਧਾ (ਮਾਨੋ) ਬਲਦੀ (ਕੜਾਹੀ) ਵਿਚ ਤੇਲ ਦਾ ਪਾਉਣਾ ਹੈ। (ਜੀਵ ਇਸ ਸੰਸਾਰ ਵਿਚ) ਆਉਂਦਾ ਹੈ, ਖੇਡ (ਖੇਡਣ ਉਪਰੰਤ) ਉਠ ਕੇ (ਚਲਾ ਜਾਂਦਾ ਹੈ) ਅਤੇ (ਸਾਰੀ ਉਮਰ) ਘਬਰਾਇਆ ਹੋਇਆ (*ਉਵਤਿਆ*) ਫਿਰਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਸਤਿਸਰੂਪ (ਪ੍ਰਭੂ ਦੇ ਪ੍ਰੇਮ-ਰੰਗ ਵਿਚ) ਰੰਗਿਆ ਜਾਂਦਾ ਹੈ, (ਉਸ ਦਾ) ਸੱਚੇ (ਪ੍ਰਭੂ) ਨਾਲ ਮੇਲ ਹੋ ਜਾਂਦਾ ਹੈ।੨੪।

**ਸਲੋਕ ਮ.੧ :** (ਜੀਵ) ਪਹਿਲਾਂ ਮਾਸ ਤੋਂ (ਅਰਥਾਤ ਪਿਤਾ ਦੇ ਵੀਰਜ ਤੋਂ) ਜੀਵ ਬਣਦਾ ਹੈ, (ਫਿਰ ਮਾਤਾ ਦੇ ਪੇਟ ਰੂਪ) ਮਾਸ ਵਿਚ ਵਾਸ ਕਰਦਾ ਹੈ। ਜਿੰਦ ਪੈਣ 'ਤੇ ਮੂੰਹ ਵਿਚ ਜੀਭ ਵਜੋਂ ਮਾਸ ਹੀ ਪੈਂਦਾ ਹੈ। ਹੱਡੀਆਂ, ਚੰਮ ਅਤੇ ਸ਼ਰੀਰ ਮਾਸ ਹੀ ਹੈ। (ਮਾਤਾ ਦੇ ਪੇਟ ਰੂਪ) ਮਾਸ ਤੋਂ ਬਾਹਰ ਕਢੇ ਜਾਣ 'ਤੇ (ਮਾਤਾ ਦਾ) ਥਣ ਰੂਪ ਮਾਸ ਦਾ ਗਿਰਾਸ ਦਿੱਤਾ ਜਾਂਦਾ ਹੈ। (ਜੀਵ ਦਾ) ਮੂੰਹ ਮਾਸ ਦਾ ਹੈ, ਜੀਭ ਮਾਸ ਦੀ ਹੈ ਅਤੇ ਮਾਸ ਵਿਚ ਹੀ ਸੁਆਸ (ਲੈਂਦਾ ਹੈ)। ਵੱਡਾ ਹੋਣ 'ਤੇ ਵਿਆਹਿਆ ਜਾਂਦਾ ਹੈ ਅਤੇ ਘਰ ਵਿਚ (ਇਸਤਰੀ ਦੇ ਰੂਪ ਵਿਚ) ਮਾਸ ਲੈ ਆਉਂਦਾ ਹੈ। ਮਾਸ ਤੋਂ ਹੀ (ਸੰਤਾਨ ਰੂਪ ਵਿਚ ਅਗੋਂ ਹੋਰ) ਮਾਸ ਪੈਦਾ ਹੁੰਦਾ ਹੈ, ਮਾਸ ਨਾਲ ਹੀ ਸਭ ਸਾਕ/ਸੰਬੰਧ ਕਾਇਮ ਹੁੰਦੇ ਹਨ। ਸਤਿਗੁਰੂ ਨੂੰ ਮਿਲ ਕੇ ਹੁਕਮ ਨੂੰ ਸਮਝਣ ਨਾਲ ਹੀ ਕੋਈ (ਕੰਮ) ਰਾਸ ਆਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਮਾਸ ਤੋਂ) ਆਪਣੇ ਬਲ ਨਾਲ ਖ਼ਲਾਸ ਨਹੀਂ ਹੋਇਆ ਜਾ ਸਕੀਦਾ। (ਇਸ ਤੋਂ ਭਿੰਨ) ਬੋਲ ਬੋਲਣੇ ਨਾਸ਼ (ਦਾ ਕਾਰਣ ਬਣਦੇ ਹਨ)।੧।

ਮਃ ੧ ॥
ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥
ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥
ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥
ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ॥
ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥
ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥
ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ ॥
ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ॥

ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥
ਮਾਸੁ ਪੁਰਾਣੀ ਮਾਸੁ ਕਤੇਬੀਂ ਚਹੁ ਜੁਗਿ ਮਾਸੁ ਕਮਾਣਾ ॥
ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥
ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ॥
ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ ॥
ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ॥
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥

ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥
ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ॥
ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥
ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥੨॥

ਪਉੜੀ ॥
ਹਉ ਕਿਆ ਆਖਾ ਇਕ ਜੀਭ ਤੇਰਾ ਅੰਤੁ ਨ ਕਿਨ ਹੀ ਪਾਇਆ ॥
ਸਚਾ ਸਬਦੁ ਵੀਚਾਰਿ ਸੇ ਤੁਝ ਹੀ ਮਾਹਿ ਸਮਾਇਆ ॥
ਇਕਿ ਭਗਵਾ ਵੇਸੁ ਕਰਿ ਭਰਮਦੇ ਵਿਣੁ ਸਤਿਗੁਰ ਕਿਨੈ ਨ ਪਾਇਆ ॥

**ਮ.੧ :** ਮੂਰਖ (ਵਿਅਕਤੀ) ਮਾਸ ਮਾਸ ਦਾ ਰੌਲਾ ਪਾ ਕੇ ਝਗੜਦਾ ਹੈ, ਗਿਆਨ ਅਤੇ ਧਿਆਨ ਨੂੰ ਨਹੀਂ ਸਮਝਦਾ ਕਿ ਕੌਣ ਮਾਸ ਹੈ, ਕੌਣ ਸਾਗ ਅਖਵਾਉਂਦਾ ਹੈ ਅਤੇ ਕਿਸ ਦੇ (ਖਾਣ ਵਿਚ) ਪਾਪ ਸਮਾਇਆ ਹੋਇਆ ਹੈ? ਦੇਵਤਿਆਂ ਦੀ ਰੁਚੀ ਅਨੁਸਾਰ ਗੈਂਡਾ ਮਾਰ ਕੇ ਹੋਮ ਅਤੇ ਯੱਗ ਕੀਤੇ ਜਾਂਦੇ ਸਨ। (ਜੋ ਲੋਕ) ਮਾਸ ਨੂੰ ਛਡ ਕੇ ਨਕ ਨੂੰ ਪਕੜ ਕੇ ਬਹਿੰਦੇ ਹਨ, (ਉਹ) ਰਾਤ ਨੂੰ ਮਨੁੱਖਾਂ ਨੂੰ ਖਾ ਜਾਂਦੇ ਹਨ (ਅਰਥਾਤ ਹਿੰਸਕ ਕੰਮ ਕਰਦੇ ਹਨ)। (ਉਹ ਨਕ) ਫੜ ਕੇ ਲੋਕਾਂ ਨੂੰ ਵਿਖਾਉਂਦੇ ਹਨ, (ਉਨ੍ਹਾਂ ਨੂੰ ਕੋਈ) ਗਿਆਨ ਧਿਆਨ ਨਹੀਂ ਸੁਝਦਾ। ਨਾਨਕ (ਦਾ ਕਥਨ ਹੈ ਕਿ) ਅਗਿਆਨੀ (ਵਿਅਕਤੀ) ਨੂੰ ਕੀ ਕਹੀਏ, ਕਹਿਣ 'ਤੇ ਵੀ ਕਹੀ ਹੋਈ (ਗੱਲ) ਨਹੀਂ ਸਮਝਦਾ।

(ਅਸਲੀ) ਅਗਿਆਨੀ ਉਹ ਹੈ ਜੋ ਅਗਿਆਨ ਨੂੰ ਹੀ ਕਮਾਉਂਦਾ ਹੈ (ਅਰਥਾਤ ਅਗਿਆਨ ਭਰੇ ਕਰਮ ਕਰਦਾ ਹੈ)। ਉਸ ਦੇ ਹਿਰਦੇ ਵਿਚ ਸੂਝ ਵਾਲੀਆਂ ਅੱਖਾਂ ਨਹੀਂ ਹਨ। (ਉਹ) ਮਾਤਾ ਪਿਤਾ ਦੇ ਲਹੂ ਤੋਂ ਪੈਦਾ ਹੋਏ (*ਨਿਪੰਨੇ*) ਹਨ, (ਪਰ) ਮੱਛੀ ਅਤੇ ਮਾਸ ਨਹੀਂ ਖਾਂਦੇ। ਇਸਤਰੀ ਅਤੇ ਪੁਰਸ਼ ਦਾ ਜਦੋਂ ਰਾਤ ਨੂੰ ਸੰਯੋਗ ਹੁੰਦਾ ਹੈ, ਉਥੇ (ਮਾਸ ਦੁਆਰਾ ਹੀ) ਕਾਮ-ਕ੍ਰੀੜਾ (*ਮੰਧੁ*) ਕੀਤੀ ਜਾਂਦੀ ਹੈ। ਅਸੀਂ ਮਾਸ ਤੋਂ (ਪੇਟ ਵਿਚ) ਟਿਕਦੇ ਹਾਂ, ਮਾਸ ਤੋਂ ਜੰਮਦੇ ਹਾਂ ਅਤੇ ਮਾਸ ਦੇ ਹੀ ਪੁਤਲੇ (*ਭਾਂਡੇ*) ਹਾਂ। ਹੇ ਪਾਂਡੇ! (ਤੈਨੂੰ) ਗਿਆਨ ਧਿਆਨ ਦੀ ਕੋਈ ਸੂਝ ਨਹੀਂ ਹੈ, (ਐਵੇਂ ਆਪਣੇ ਆਪ ਨੂੰ) ਸਿਆਣਾ ਅਖਵਾਉਂਦਾ ਹੈਂ। ਹੇ ਸੁਆਮੀ! ਬਾਹਰੋਂ ਲਿਆਉਂਦਾ ਮਾਸ ਮੰਦਾ ਹੈ ਅਤੇ ਘਰ ਦਾ ਮਾਸ (ਅਰਥਾਤ ਪਰਿਵਾਰ ਦੇ ਬੰਦੇ) ਚੰਗਾ ਹੈ। ਸਾਰੇ ਜੀਵ-ਜੰਤ ਮਾਸ ਤੋਂ ਪੈਦਾ ਹੋਏ ਹਨ, ਮਾਸ ਵਿਚ ਹੀ ਜਿੰਦ ਟਿਕਦੀ ਹੈ। ਜਿਨ੍ਹਾਂ ਦਾ ਗੁਰੂ ਅੰਨ੍ਹਾ (ਅਗਿਆਨੀ ਹੈ, ਉਹ) ਅਭਖ (ਨ ਖਾਣ ਯੋਗ ਪਦਾਰਥ) ਨੂੰ ਖਾਂਦੇ ਹਨ ਅਤੇ ਖਾਣ ਯੋਗ (ਪਦਾਰਥ) ਨੂੰ ਤਿਆਗ ਦਿੰਦੇ ਹਨ।

ਅਸੀਂ ਮਾਸ ਤੋਂ ਬਣੇ ਹਾਂ, ਮਾਸ ਤੋਂ ਜੰਮੇ ਹਾਂ ਅਤੇ ਮਾਸ ਦੇ ਹੀ ਪੁਤਲੇ ਹਾਂ। ਹੇ ਪਾਂਡੇ! (ਤੈਨੂੰ) ਗਿਆਨ ਧਿਆਨ ਦੀ ਕੁਝ ਵੀ ਸੋਝੀ ਨਹੀਂ ਹੈ, (ਆਪਣੇ ਆਪ ਨੂੰ) ਸੂਝਵਾਨ ਅਖਵਾਉਂਦਾ ਹੈਂ। ਪੁਰਾਣਾਂ ਵਿਚ ਮਾਸ (ਦੇ ਸੇਵਨ ਦਾ ਉਲੇਖ ਹੈ), ਕਤੇਬਾਂ (ਸਾਮੀ ਧਰਮ ਪੁਸਤਕਾਂ) ਵਿਚ ਮਾਸ (ਨੂੰ ਖਾਣ ਦਾ ਜ਼ਿਕਰ ਹੈ), ਚੌਹਾਂ ਯੁਗਾਂ ਤੋਂ ਮਾਸ ਵਰਤਣ (ਦੀ ਪਰੰਪਰਾ ਚਲੀ ਆ ਰਹੀ ਹੈ)। ਯੱਗ ਅਤੇ ਵਿਆਹ ਕਾਰਜ (ਮਾਸ ਨਾਲ) ਸ਼ੋਭਦੇ ਹਨ, ਉਥੇ ਮਾਸ ਸਮਾਇਆ ਹੋਇਆ ਹੈ (ਅਰਥਾਤ) ਵਰਤਿਆ ਜਾਂਦਾ ਹੈ। ਇਸਤਰੀ ਅਤੇ ਪੁਰਸ਼, ਬਾਦਸ਼ਾਹ ਅਤੇ ਸੁਲਤਾਨ ਮਾਸ ਤੋਂ ਹੀ ਉਤਪੰਨ ਹੁੰਦੇ ਹਨ। ਜੇ ਉਹ ਨਰਕ ਜਾਂਦੇ ਦਿਸਦੇ ਹੋਣ ਤਾਂ ਉਨ੍ਹਾਂ ਦਾ ਦਾਨ ਨਹੀਂ ਲੈਣਾ ਚਾਹੀਦਾ। ਧਿੰਗੋ ਜ਼ੋਰੀ ਦੀ ਇਹ (ਗੱਲ) ਵੇਖੋ ਕਿ (ਦਾਨ) ਦੇਣ ਵਾਲਾ ਨਰਕ ਨੂੰ ਜਾਂਦਾ ਹੈ ਅਤੇ ਲੈਣ ਵਾਲੇ ਸਵਰਗ ਨੂੰ ਜਾਂਦੇ ਹਨ। ਹੇ ਪਾਂਡੇ! (ਤੂੰ) ਬਹੁਤ ਸਿਆਣਾ ਹੈਂ, ਆਪ ਤਾਂ (ਤੂੰ ਮਾਸ ਖਾਣ ਦੇ ਭੇਦ ਨੂੰ) ਸਮਝਦਾ ਨਹੀਂ, (ਪਰ) ਲੋਕਾਂ ਨੂੰ ਸਮਝਾਉਂਦਾ ਹੈਂ।

ਹੇ ਪਾਂਡੇ! ਤੂੰ ਇਹ ਜਾਣਦਾ ਹੀ ਨਹੀਂ ਕਿ ਮਾਸ ਕਿਥੋਂ ਪੈਦਾ ਹੋਇਆ ਹੈ। ਜਲ ਤੋਂ (*ਤੋਇਅਹੁ*) ਅੰਨ, ਗੰਨਾ ਅਤੇ ਕਪਾਹ (ਉਤਪੰਨ ਹੁੰਦੀ ਹੈ), ਤਿੰਨੋਂ ਲੋਕ/ਭੂਵਨ ਪਾਣੀ ਤੋਂ (ਪੈਦਾ ਹੋਏ ਮੰਨੇ ਜਾਂਦੇ ਹਨ)। ਪਾਣੀ ਕਹਿੰਦਾ ਹੈ ਕਿ ਮੈਂ ਕਈ ਤਰ੍ਹਾਂ ਨਾਲ ਪਵਿਤਰ ਹਾਂ, (ਪਰ) ਪਾਣੀ ਵਿਚ ਹੀ ਬਹੁਤ ਵਿਕਾਰ ਹਨ (ਅਰਥਾਤ ਇਸ ਤੋਂ ਵਿਕਾਰ ਉਤਪੰਨ ਕਰਨ ਵਾਲੇ ਕਈ ਪਦਾਰਥ ਬਣਦੇ ਹਨ)। ਨਾਨਕ ਵਿਚਾਰ ਪੂਰਵਕ ਕਹਿੰਦਾ ਹੈ ਕਿ ਇਤਨੇ ਰਸਾਂ (ਵਾਲੇ ਪਦਾਰਥਾਂ ਨੂੰ) ਛਡ ਕੇ ਹੀ (ਕੋਈ ਸਹੀ ਅਰਥਾਂ ਵਿਚ) ਸੰਨਿਆਸੀ ਹੋ ਸਕਦਾ ਹੈ।੨।

**ਪਉੜੀ :** (ਹੇ ਪਰਮਾਤਮਾ! ਮੇਰੀ) ਇਕ ਜੀਭ ਹੈ, (ਉਸ ਨਾਲ ਮੈਂ) ਕਿਹੜੀ ਕਿਹੜੀ ਸਿਫ਼ਤ ਕਰਾਂ, ਤੇਰਾ ਅੰਤ ਕਿਸੇ ਨੇ ਨਹੀਂ ਪਾਇਆ ਹੈ। (ਜਿਸ ਨੇ) ਸੱਚਾ ਸ਼ਬਦ ਵਿਚਾਰਿਆ ਹੈ, ਉਹ ਤੇਰੇ ਵਿਚ ਹੀ ਸਮਾ ਗਿਆ ਹੈ। ਕਈ ਭਗਵੇ ਕਪੜੇ ਪਾ ਕੇ ਭਟਕਦੇ ਫਿਰ ਰਹੇ ਹਨ, (ਪਰ) ਸਤਿਗੁਰੂ ਤੋਂ ਬਿਨਾ (ਤੈਨੂੰ)

ਦੇਸ ਦਿਸੰਤਰ ਭਵਿ ਥਕੇ ਤੁਧੁ ਅੰਦਰਿ ਆਪੁ ਲੁਕਾਇਆ ॥
ਗੁਰ ਕਾ ਸਬਦੁ ਰਤੰਨੁ ਹੈ ਕਰਿ ਚਾਨਣੁ ਆਪਿ ਦਿਖਾਇਆ ॥
ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ ॥
ਆਵਾ ਗਉਣੁ ਬਜਾਰੀਆ ਬਾਜਾਰੁ ਜਿਨੀ ਰਚਾਇਆ ॥
ਇਕੁ ਥਿਰੁ ਸਚਾ ਸਾਲਾਹਣਾ ਜਿਨ ਮਨਿ ਸਚਾ ਭਾਇਆ ॥੨੫॥

ਸਲੋਕ ਮਃ ੧ ॥
ਨਾਨਕ ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ ॥
ਸਭ ਕਾਰਣ ਕਰਤਾ ਕਰੇ ਜਿਸੁ ਖਵਾਲੇ ਤਿਸੁ ॥੧॥
ਮਃ ੨ ॥
ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥
ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ॥੨॥
ਪਉੜੀ ॥
ਸਿਰਿ ਸਿਰਿ ਹੋਇ ਨਿਬੇੜੁ ਹੁਕਮਿ ਚਲਾਇਆ॥ ਤੇਰੈ ਹਥਿ ਨਿਬੇੜੁ ਤੂਹੈ ਮਨਿ ਭਾਇਆ ॥
ਕਾਲੁ ਚਲਾਏ ਬੰਨਿ ਕੋਇ ਨ ਰਖਸੀ ॥ ਜਰੁ ਜਰਵਾਣਾ ਕੰਨ੍ਹਿ ਚੜਿਆ ਨਚਸੀ ॥
ਸਤਿਗੁਰੁ ਬੋਹਿਥੁ ਬੇੜੁ ਸਚਾ ਰਖਸੀ ॥ ਅਗਨਿ ਭਖੈ ਭੜਹਾੜੁ ਅਨਦਿਨੁ ਭਖਸੀ ॥
ਫਾਥਾ ਚੁਗੈ ਚੋਗ ਹੁਕਮੀ ਛੁਟਸੀ ॥ ਕਰਤਾ ਕਰੇ ਸੁ ਹੋਗੁ ਕੂੜੁ ਨਿਖੁਟਸੀ ॥੨੬॥

ਸਲੋਕ ਮਃ ੧ ॥
ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥
ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥
ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥
ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ ॥
ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥
ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ ॥
ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ ॥੧॥

ਕਿਸੇ ਨ ਪ੍ਰਾਪਤ ਨਹੀਂ ਕੀਤਾ। (ਤੈਨੂੰ ਲਭਣ ਲਈ ਲੋਕੀਂ) ਦੇਸਾਂ ਦੇਸਾਂਤਰਾਂ ਵਿਚ ਫਿਰ ਫਿਰ ਕੇ ਥਕ ਗਏ ਹਨ (ਪਰ ਤੈਨੂੰ ਕੋਈ ਲਭ ਨਹੀਂ ਸਕਿਆ ਕਿਉਂਕਿ ਹਰ ਇਕ ਦੇ) ਹਿਰਦੇ ਵਿਚ ਤੂੰ ਆਪਣੇ ਆਪ ਨੂੰ ਲੁਕਾਇਆ ਹੋਇਆ ਹੈ। ਗੁਰੂ ਦਾ ਸ਼ਬਦ (ਮਾਨੋ) ਰਤਨ ਹੈ, (ਉਸ ਦਾ) ਪ੍ਰਕਾਸ਼ ਕਰਕੇ (ਹੇ ਪ੍ਰਭੂ! ਤੂੰ) ਆਪ ਹੀ (ਸਭ ਨੂੰ ਹਿਰਦੇ ਵਿਚ ਸਥਿਤ) ਵਿਖਾ ਦਿੱਤਾ ਹੈ। (ਜਿਸ ਸਾਧਕ ਨੇ) ਆਪਣੇ ਆਪ ਨੂੰ ਪਛਾਣ ਲਿਆ ਹੈ, (ਉਹ) ਗੁਰੂ ਦੀ ਮਤਿ ਦੁਆਰਾ ਸੱਚੇ (ਪ੍ਰਭੂ) ਵਿਚ ਸਮਾ ਗਿਆ ਹੈ। ਭੇਖੀਆਂ/ਪਾਖੰਡੀਆਂ ਲਈ ਹੀ ਆਵਾਗਵਣ (ਦੀ ਵਿਵਸਥਾ ਹੈ) ਜਿਨ੍ਹਾਂ ਨੇ (ਭੇਖਾਂ ਦਾ) ਪ੍ਰਦਰਸ਼ਨ ਕਰ ਰਖਿਆ ਹੈ। ਜਿਨ੍ਹਾਂ (ਸਾਧਕਾਂ) ਦੇ ਮਨ ਵਿਚ ਸੱਚਾ (ਪ੍ਰਭੂ) ਚੰਗਾ ਲਗਦਾ ਹੈ, (ਉਹ) ਸਦਾ ਸਦੀਵੀ ਇਕ ਸੱਚੇ (ਪ੍ਰਭੂ) ਦੀ ਸਰਾਹਨਾ ਕਰਦੇ ਹਨ।੨੫।

**ਸਲੋਕ ਮ.੧ :** ਨਾਨਕ (ਦਾ ਕਥਨ ਹੈ ਕਿ) ਮਾਇਆਵੀ ਕਰਮਾਂ ਨਾਲ ਸੰਬੰਧਿਤ ਇਕ ਬ੍ਰਿਛ ਹੈ, (ਜਿਸ ਨੂੰ) ਅੰਮ੍ਰਿਤ ਅਤੇ ਵਿਸ਼ (ਦੋ ਤਰ੍ਹਾਂ ਦੇ) ਫਲ ਲਗਦੇ ਹਨ। ਸਾਰੇ ਕਾਰਣ ਕਰਤਾਰ ਆਪ ਕਰਦਾ ਹੈ, ਜਿਸ ਨੂੰ (ਜੋ ਫਲ) ਖਵਾਉਂਦਾ ਹੈ, ਉਹ (ਉਹੀ ਫਲ ਖਾਉਂਦਾ ਹੈ)।੧।

ਮ.੨ : ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਦੁਨਿਆਵੀ ਵਡਿਆਈਆਂ ਨੂੰ ਅਗਨੀ ਨਾਲ ਸਾੜ ਦੇ। ਇਨ੍ਹਾਂ ਸੜ ਜਾਣੀਆਂ ਨੇ (ਮੈਨੂੰ) ਨਾਮ ਭੁਲਾ ਦਿੱਤਾ ਹੈ। (ਇਨ੍ਹਾਂ ਵਿਚੋਂ) ਇਕ ਵੀ ਨਾਲ ਨਹੀਂ ਜਾਂਦੀ।੨।

**ਪਉੜੀ :** ਹਰ ਇਕ ਦਾ (ਕਰਮਾਂ ਅਨੁਸਾਰ) ਨਿਬੇੜਾ ਹੁੰਦਾ ਹੈ ਅਤੇ (ਪ੍ਰਭੂ ਨੇ ਸਭ ਕੁਝ ਆਪਣੇ) ਹੁਕਮ ਵਿਚ ਚਲਾ ਰਖਿਆ ਹੈ। (ਹੇ ਪਰਮਾਤਮਾ!) ਤੇਰੇ ਹੀ ਹੱਥ ਵਿਚ ਨਿਬੇੜਾ/ਫ਼ੈਸਲਾ ਹੈ, ਤੂੰ ਹੀ (ਮੇਰੇ ਮਨ ਵਿਚ) ਚੰਗਾ ਲਗਿਆ ਹੈਂ। ਕਾਲ (ਸਭ ਨੂੰ) ਬੰਨ੍ਹ ਕੇ ਚਲਾ ਲੈਂਦਾ ਹੈ, (ਉਸ ਤੋਂ) ਕੋਈ ਵੀ ਬਚਾ ਨਹੀਂ ਸਕਦਾ। ਜ਼ਾਲਮ ਬੁਢਾਪਾ (*ਜਰੁ ਜਰਵਾਣਾ*) (ਸਭ ਦੇ) ਮੋਢਿਆਂ ਉਪਰ ਚੜ੍ਹ ਕੇ ਨਚਦਾ ਹੈ। ਸਤਿਗੁਰੂ ਬੇੜੀ ਅਤੇ ਜਹਾਜ਼ ਹੈ, (ਉਹੀ) ਸੱਚਾ ਰਖਿਆ ਕਰਦਾ ਹੈ। ਅਗਨੀ ਦਾ ਭਾਂਬੜ ਮਚ ਰਿਹਾ ਹੈ, ਹਰ ਰੋਜ਼ (ਭਖਦਾ ਰਹਿੰਦਾ) ਹੈ। (ਮਾਇਆਵੀ ਜਾਲ ਵਿਚ) ਫਸਿਆ ਹੋਇਆ (ਜੀਵ) ਚੋਗ ਚੁਗਦਾ ਰਹਿੰਦਾ ਹੈ, (ਪ੍ਰਭੂ ਦੇ) ਹੁਕਮ ਨਾਲ ਹੀ (ਉਹ) ਬੰਧਨ-ਮੁਕਤ ਹੁੰਦਾ ਹੈ। (ਜੋ) ਕਰਤਾ ਕਰਦਾ ਹੈ, ਉਹੀ ਹੁੰਦਾ ਹੈ, ਝੂਠ (ਆਖ਼ਰ ਨੂੰ) ਖ਼ਤਮ ਹੋ ਜਾਂਦਾ ਹੈ।੨੬।

**ਸਲੋਕ ਮ. ੧ :** (ਜੋ ਹਿਰਦੇ ਰੂਪ) ਘਰ ਵਿਚ (ਪ੍ਰਭੂ ਦਾ) ਠਿਕਾਣਾ ਵਿਖਾ ਦੇਵੇ, ਉਹ ਸੁਜਾਨ ਪੁਰਖ ਹੀ 'ਸਤਿਗੁਰੂ' ਹੈ। ਉਥੇ ਪੰਜ ਪ੍ਰਕਾਰੀ ਸਾਜ਼ਾਂ ਦੀ ਸ਼ਬਦ ਧੁਨੀ (ਹੁੰਦੀ ਹੈ) ਅਤੇ (ਗੁਰੂ ਦੇ) ਸ਼ਬਦ ਦਾ ਨਗਾਰਾ ਵਜਦਾ ਹੈ। ਉਥੇ ਦੀਪਾਂ, ਲੋਕਾਂ, ਪਾਤਾਲਾਂ, ਖੰਡਾਂ, ਮੰਡਲਾਂ (ਦੇ ਕੌਤਕਾਂ ਨੂੰ ਵੇਖ ਕੇ) ਹੈਰਾਨ ਹੋਈਦਾ ਹੈ। ਉਥੇ ਵਾਜਿਆਂ ਦੀ ਘੋਰ ਧੁਨੀ ਸੁਣੀਦੀ ਹੈ ਅਤੇ ਸੱਚੇ ਤਖ਼ਤ ਉਪਰ ਪ੍ਰਭੂ ਬੈਠਾ ਹੋਇਆ (ਅਨੁਭਵ ਹੁੰਦਾ ਹੈ)। (ਉਥੇ ਜਿਗਿਆਸੂ ਸੁਖਮਨਾ ਨਾੜੀ ਦੁਆਰਾ ਪ੍ਰਾਣ ਚਲਾ ਕੇ) ਪੂਰੇ ਟਿਕਾਉ ਦੀ ਹਾਲਤ ਵਿਚ ਰਾਗ (ਅਨਹਤ ਨਾਦ) ਸੁਣ ਕੇ ਅਫੁਰ ਅਵਸਥਾ (*ਸੁੰਨਿ ਮੰਡਲਿ*) ਵਿਚ ਲਿਵ ਲਗਾ ਲੈਂਦਾ ਹੈ। (ਉਥੇ) ਨ ਕਥੀ ਜਾ ਸਕਣ ਵਾਲੀ (ਪ੍ਰਭੂ ਦੀ) ਕਥਾ ਵਿਚਾਰੀ ਜਾਂਦੀ ਹੈ ਅਤੇ ਮਾਨਸਿਕ ਇੱਛਾਵਾਂ ਮਨ ਵਿਚ ਹੀ ਸਮਾ ਜਾਂਦੀਆਂ ਹਨ। (ਮਾਇਆ ਤੋਂ) ਉਲਟ ਕੇ (ਹਿਰਦੇ ਰੂਪ) ਕਮਲ (ਨਾਮ ਰੂਪ) ਅੰਮ੍ਰਿਤ ਨਾਲ ਭਰ ਜਾਂਦਾ ਹੈ ਅਤੇ ਫਿਰ ਇਹ ਮਨ ਕਿਧਰੇ (ਭਟਕ ਕੇ) ਨਹੀਂ ਜਾਂਦਾ। (ਉਹ) ਅਜਪਾ ਜਾਪ ਨਹੀਂ ਭੁਲਦਾ ਅਤੇ ਆਦਿ ਜੁਗਾਦਿ ਤੋਂ (ਹੋਂਦ ਵਾਲੇ ਪ੍ਰਭੂ ਵਿਚ) ਸਮਾ ਜਾਂਦਾ ਹੈ। ਸਾਰੀਆਂ (ਗਿਆਨ ਇੰਦ੍ਰੀਆਂ ਰੂਪ) ਸਖੀਆਂ ਨੂੰ ਪੰਜੇ (ਸਤੋ ਗੁਣ--ਸਤ, ਸੰਤੋਖ, ਦਇਆ, ਧਰਮ ਅਤੇ ਧੀਰਜ) ਮਿਲ ਪੈਂਦੇ ਹਨ ਅਤੇ (ਜਿਗਿਆਸੂ ਦਾ) ਗੁਰੂ ਦੁਆਰਾ ਆਪਣੇ (ਅਸਲੀ) ਘਰ ਵਿਚ ਵਾਸਾ ਹੋ ਜਾਂਦਾ ਹੈ। (ਜੋ ਸਾਧਕ) ਸ਼ਬਦ ਦੁਆਰਾ ਖੋਜ ਕੇ ਇਹ ਘਰ ਲਭ ਲੈਂਦਾ ਹੈ, ਨਾਨਕ ਉਸ ਦਾ ਦਾਸ ਹੈ।੧।

ਮਃ ੧ ॥
ਚਿਲਿਮਿਲਿ ਬਿਸੀਆਰ ਦੁਨੀਆ ਫਾਨੀ ॥
ਕਾਲੂਬਿ ਅਕਲ ਮਨ ਗੋਰ ਨ ਮਾਨੀ ॥
ਮਨ ਕਮੀਨ ਕਮਤਰੀਨ ਤੂ ਦਰੀਆਉ ਖੁਦਾਇਆ ॥
ਏਕੁ ਚੀਜੁ ਮੁਝੈ ਦੇਹਿ ਅਵਰ ਜਹਰ ਚੀਜ ਨ ਭਾਇਆ ॥
ਪੁਰਾਬ ਖਾਮ ਕੂਜੈ ਹਿਕਮਤਿ ਖੁਦਾਇਆ ॥
ਮਨ ਤੁਆਨਾ ਤੂ ਕੁਦਰਤੀ ਆਇਆ ॥
ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ ॥
ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥੨॥

ਪਉੜੀ ਨਵੀ ਮਃ ੫ ॥
ਸਭੋ ਵਰਤੈ ਚਲਤੁ ਚਲਤੁ ਵਖਾਣਿਆ ॥ ਪਾਰਬ੍ਰਹਮੁ ਪਰਮੇਸਰੁ ਗੁਰਮੁਖਿ ਜਾਣਿਆ॥
ਲਥੇ ਸਭਿ ਵਿਕਾਰ ਸਬਦਿ ਨੀਸਾਣਿਆ ॥ ਸਾਧੂ ਸੰਗਿ ਉਧਾਰੁ ਭਏ ਨਿਕਾਣਿਆ ॥
ਸਿਮਰਿ ਸਿਮਰਿ ਦਾਤਾਰੁ ਸਭਿ ਰੰਗ ਮਾਣਿਆ ॥
ਪਰਗਟੁ ਭਇਆ ਸੰਸਾਰਿ ਮਿਹਰ ਛਾਵਾਣਿਆ ॥
ਆਪੇ ਬਖਸਿ ਮਿਲਾਏ ਸਦ ਕੁਰਬਾਣਿਆ ॥
ਨਾਨਕ ਲਏ ਮਿਲਾਇ ਖਸਮੈ ਭਾਣਿਆ ॥੨੭॥

ਸਲੋਕ ਮਃ ੧ ॥
ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥
ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥੧॥

ਮਃ ੧ ॥
ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥੨॥

ਪਉੜੀ ॥
ਤੂੰ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ ॥
ਤੁਧੁ ਬਿਨੁ ਦੂਜਾ ਕੋ ਨਹੀ ਤੂ ਰਹਿਆ ਸਮਾਈ ॥
ਤੇਰੀ ਗਤਿ ਮਿਤਿ ਤੂਹੈ ਜਾਣਦਾ ਤੁਧੁ ਕੀਮਤਿ ਪਾਈ ॥
ਤੂ ਅਲਖ ਅਗੋਚਰੁ ਅਗਮੁ ਹੈ ਗੁਰਮਤਿ ਦਿਖਾਈ ॥
ਅੰਤਰਿ ਅਗਿਆਨੁ ਦੁਖੁ ਭਰਮੁ ਹੈ ਗੁਰ ਗਿਆਨਿ ਗਵਾਈ ॥
ਜਿਸੁ ਕ੍ਰਿਪਾ ਕਰਹਿ ਤਿਸੁ ਮੇਲਿ ਲੈਹਿ ਸੋ ਨਾਮੁ ਧਿਆਈ ॥
ਤੂ ਕਰਤਾ ਪੁਰਖੁ ਅਗੰਮੁ ਹੈ ਰਵਿਆ ਸਭ ਠਾਈ ॥
ਜਿਤੁ ਤੂ ਲਾਇਹਿ ਸਚਿਆ ਤਿਤੁ ਕੋ ਲਗੈ ਨਾਨਕ ਗੁਣ ਗਾਈ ॥੨੮॥੧॥ ਸੁਧੁ ॥

ਰਾਗੁ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ ੴ ਸਤਿਗੁਰ ਪ੍ਰਸਾਦਿ ॥
ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥
ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥੧॥ ਰਹਾਉ ॥
ਜਾਂ ਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ ॥

**ਮ.੧ :** ਦੁਨੀਆ ਦੀ ਚਮਕ ਦਮਕ ਤਾਂ ਬਹੁਤ ਹੈ, (ਪਰ) ਹੈ ਇਹ ਨਾਸ਼ਮਾਨ। (ਮੇਰੀ) ਉਲਟਾ (*ਕਾਲੁਬਿ*) ਬੁੱਧੀ ਨੇ (ਮੌਤ ਦੀ ਪ੍ਰਤੀਕ) ਕਬਰ (*ਗੋਰ*) ਨੂੰ ਸਵੀਕਾਰਿਆ ਨਹੀਂ ਹੈ। (ਹੇ ਪਰਮਾਤਮਾ!) ਮੈਂ ਕਮੀਨਾ ਹਾਂ, ਸਭ ਤੋਂ ਘਟੀਆ (*ਕਮਤਰੀਨ*) ਹਾਂ ਅਤੇ ਤੂੰ ਦਰਿਆ ਵਰਗਾ (ਵਿਸ਼ਾਲ/ਹਿਰਦੇ ਵਾਲਾ) ਹੈਂ। ਮੈਨੂੰ ਇਕ (ਨਾਮ ਪਦਾਰਥ) ਦੇ, ਹੋਰ (ਪਦਾਰਥ) ਵਿਸ਼ ਵਰਗੇ ਹਨ, (ਉਹ) ਚੀਜ਼ਾਂ ਚੰਗੀਆਂ ਨਹੀਂ ਲਗਦੀਆਂ। (ਮੇਰਾ ਸ਼ਰੀਰ ਰੂਪ) ਕੂਜ਼ਾ ਕੱਚਾ ਹੈ ਅਤੇ ਪਾਣੀ ਨਾਲ ਭਰਿਆ ਹੋਇਆ (*ਪੁਰਾਬ*) ਹੈ। ਹੇ ਖ਼ੁਦਾ! (ਇਹ ਤੇਰੀ) ਕਾਰੀਗਰੀ/ਸਿਆਣਪ ਨਾਲ ਹੀ (ਕਾਇਮ ਹੈ)। ਮੈਂ ਤੇਰੀ ਕੁਦਰਤ/ਸ਼ਕਤੀ ਨਾਲ ਹੀ (ਕੁਝ ਕਰ ਸਕਣ ਦੇ) ਸਮਰਥ (*ਤੁਆਨਾ*) ਹਾਂ। ਨਾਨਕ ਤੇਰੇ ਦਰਬਾਰ (*ਦੀਬਾਨ*) ਦਾ ਕੁੱਤਾ (*ਸਗ*) ਅਤੇ ਮਸਤਾਨਾ ਹੈ ਅਤੇ (ਇਹ ਮਸਤੀ) ਨਿਤ ਸਵਾਈ ਹੁੰਦੀ (ਰਹਿੰਦੀ ਹੈ)। ਦੁਨੀਆ ਅੱਗ ਹੈ ਅਤੇ (ਤੇਰਾ) ਨਾਮ ਠੰਢਾ ਹੈ।੨।

**ਪਉੜੀ ਨਵੀ ਮ. ੫ :** ਸਾਰੇ ਜਗਤ ਵਿਚ (ਪ੍ਰਭੂ ਦਾ) ਚੋਜ/ਕੌਤਕ ਵਿਆਪਤ ਹੋ ਰਿਹਾ ਹੈ, ਇਸ ਨੂੰ ਕੌਤਕ ਹੀ ਕਿਹਾ ਜਾ ਸਕਦਾ ਹੈ। ਪਾਰਬ੍ਰਹਮ ਪਰਮੇਸ਼ਵਰ ਨੂੰ ਗੁਰੂ ਦੁਆਰਾ ਹੀ ਜਾਣਿਆ ਜਾ ਸਕਦਾ ਹੈ। ਸ਼ਬਦ ਦਾ ਧੌਂਸਾ (*ਨੀਸਾਣਿਆ*) ਵਜਣ 'ਤੇ ਸਾਰੇ ਵਿਕਾਰ ਲਥ ਜਾਂਦੇ ਹਨ। ਸਾਧੂ/ਗੁਰੂ ਦੇ ਸੰਗ ਨਾਲ (ਭਵ-ਸਾਗਰ) ਤਰ ਜਾਈਦਾ ਹੈ ਅਤੇ ਬੇਮੁਹਤਾਜ (*ਨਿਕਾਣਿਆ*) ਹੋ ਜਾਈਦਾ ਹੈ। ਪ੍ਰਭੂ ਨੂੰ ਸਿਮਰ ਸਿਮਰ ਕੇ ਸਭ ਤਰ੍ਹਾਂ ਦਾ ਆਨੰਦ ਮਾਣ ਲਈਦਾ ਹੈ। ਮਿਹਰ ਦੇ (ਸਾਇਬਾਨ/ਚੰਦੋਆ) ਦੇ ਤਣੇ ਜਾਣ ਨਾਲ ਸੰਸਾਰ ਵਿਚ ਪ੍ਰਸਿੱਧ ਹੋ ਜਾਈਦਾ ਹੈ। (ਪ੍ਰਭੂ) ਆਪ ਹੀ ਬਖ਼ਸ਼ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ, (ਮੈਂ ਉਸ ਤੋਂ) ਸਦਾ ਕੁਰਬਾਨ ਜਾਂਦਾ ਹਾਂ। ਨਾਨਕ (ਦਾ ਕਥਨ ਹੈ ਕਿ ਅਸੀਂ) ਪ੍ਰਭੂ ਨੂੰ ਚੰਗੇ ਲਗੇ ਹਾਂ ਅਤੇ (ਉਸ ਨੇ ਸਾਨੂੰ ਆਪਣੇ ਨਾਲ) ਮਿਲਾ ਲਿਆ ਹੈ।੨੭।

**ਸਲੋਕ ਮ. ੧ :** ਉਹ ਕਾਗ਼ਜ਼ ਧੰਨ ਹੈ, ਲੇਖਣੀ ਧੰਨ ਹੈ, ਦਵਾਤ (*ਭਾਂਡਾ*) ਧੰਨ ਹੈ ਅਤੇ ਸਿਆਹੀ (*ਮਸੁ*) ਵੀ ਧੰਨ ਹੈ। ਨਾਨਕ (ਦਾ ਕਥਨ ਹੈ ਕਿ ਉਹ) ਲਿਖਾਰੀ ਵੀ ਧੰਨ ਹੈ, ਜਿਸ ਨੇ ਸੱਚੇ (ਪ੍ਰਭੂ) ਦਾ ਨਾਮ ਲਿਖਿਆ ਹੈ।੧।

**ਮ.੧ :** (ਹੇ ਪਰਮਾਤਮਾ! ਤੂੰ) ਆਪ ਪਟੀ ਹੈਂ, ਆਪ ਹੀ ਕਲਮ ਹੈਂ ਅਤੇ (ਉਸ ਉਪਰ ਲਿਖਿਆ ਹੋਇਆ) ਲੇਖ ਵੀ ਤੂੰ ਹੀ ਹੈਂ। ਨਾਨਕ (ਦਾ ਕਥਨ ਹੈ ਕਿ) ਇਕੋ (ਪ੍ਰਭੂ ਨੂੰ ਸਮਰਥ) ਕਹਿਣਾ ਚਾਹੀਦਾ ਹੈ, ਦੂਜੇ ਬਾਰੇ ਕਿਉਂ ਕਿਹਾ ਜਾਏ?।੨।

**ਪਉੜੀ:** (ਹੇ ਪਰਮਾਤਮਾ!) ਤੂੰ ਆਪ ਹੀ (ਸ੍ਰਿਸ਼ਟੀ ਦੀ) ਸਿਰਜਨਾ ਕੀਤੀ ਹੈ ਅਤੇ ਤੂੰ ਆਪ ਹੀ ਆਪ (ਸਰਬਤ੍ਰ) ਵਰਤ ਰਿਹਾ ਹੈਂ। ਤੇਰੇ ਬਿਨਾ ਹੋਰ ਕੋਈ ਦੂਜਾ ਨਹੀਂ ਹੈ, ਤੂੰ ਹੀ (ਸਭ ਵਿਚ) ਸਮਾ ਰਿਹਾ ਹੈਂ। ਤੇਰੀ ਸਥਿਤੀ ਅਤੇ ਸੀਮਾ ਤੂੰ (ਆਪਣੇ) ਹੀ ਜਾਣਦਾ ਹੈਂ ਅਤੇ ਤੂੰ ਆਪ ਹੀ (ਆਪਣੀ) ਕੀਮਤ ਪਾਉਂਦਾ ਹੈ। ਤੂੰ ਅਲੱਖ, ਅਗੋਚਰ ਅਤੇ ਅਗਮ ਹੈਂ ਅਤੇ ਗੁਰੂ ਦੀ ਮਤਿ ਦੁਆਰਾ ਦਿਖਦਾ ਹੈਂ। (ਮਨੁੱਖ ਦੇ ਹਿਰਦੇ ਵਿਚ ਜੋ) ਅਗਿਆਨ, ਦੁਖ ਅਤੇ ਭਰਮ ਹੁੰਦੇ ਹਨ, (ਉਹ) ਗੁਰੂ ਦੇ ਗਿਆਨ ਦੁਆਰਾ ਹਟ ਜਾਂਦੇ ਹਨ। ਜਿਸ ਉਤੇ (ਤੂੰ) ਕ੍ਰਿਪਾ ਕਰਦਾ ਹੈਂ, ਉਸ ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈਂ ਅਤੇ ਉਹ ਨਾਮ ਦੀ ਆਰਾਧਨਾ ਕਰਦਾ ਹੈ। ਤੂੰ ਕਰਤਾ ਪੁਰਖ ਅਤੇ ਅਗਮ ਹੈਂ, ਸਭ ਥਾਵਾਂ ਵਿਚ ਵਰਤ ਰਿਹਾ ਹੈਂ। ਨਾਨਕ (ਦਾ ਕਥਨ ਹੈ ਕਿ) ਹੇ ਸੱਚੇ ਪ੍ਰਭੂ! ਜਿਸ (ਪਾਸੇ ਤੂੰ ਜੀਵ ਨੂੰ) ਲਗਾਉਂਦਾ ਹੈਂ, ਉਸੇ ਪਾਸੇ ਹੀ ਕੋਈ ਲਗਦਾ ਹੈ ਅਤੇ (ਤੇਰੇ) ਗੁਣ ਗਾਉਂਦਾ ਰਹਿੰਦਾ ਹੈ।੨੮।੧।ਸੁਧੁ।

**ਰਾਗੁ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ**

(ਮੈਂ ਉਸ) ਗੋਪਾਲ ਰਾਜੇ ਨੂੰ ਸਿਮਰਿਆ ਹੈ (ਜੋ) ਕੁਲ-ਰਹਿਤ ਅਤੇ ਮਾਇਆ-ਰਹਿਤ ਹੈ। ਸੰਤ ਜਨ (ਉਸ ਪਾਸੋਂ) ਯਾਚਨਾ ਕਰਦੇ ਹਨ ਕਿ (ਸਾਨੂੰ) ਭਗਤੀ ਦਾ ਦਾਨ ਦਿਓ।੧ ਰਹਾਉ। ਜਿਸ ਦੇ ਘਰ (ਦੇ ਚੌਹਾਂ ਪਾਸੇ ਮਾਨੋ) ਦਿਸ਼ਾਵਾਂ ਦੀਆ ਕਨਾਤਾਂ (*ਸਰਾਇਚਾ*) (ਤਣੀਆਂ ਹੋਈਆਂ ਹਨ)। ਬੈਕੁੰਠ

ਜਾਂ ਚੈ ਘਰਿ ਲਛਿਮੀ ਕੁਆਰੀ ਚੰਦੁ ਸੂਰਜੁ ਦੀਵੜੇ
ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁ ਕਰਾ ਸਿਰੀ ॥
ਸੁ ਐਸਾ ਰਾਜਾ ਸ੍ਰੀ ਨਰਹਰੀ ॥੧॥
ਜਾਂ ਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ ਜਿਨਿ ਬਿਸ੍ਵ ਸੰਸਾਰੁ ਰਾਚੀਲੇ ॥
ਜਾਂ ਕੈ ਘਰਿ ਈਸਰੁ ਬਾਵਲਾ ਜਗਤ ਗੁਰੂ ਤਤ ਸਾਰਖਾ ਗਿਆਨੁ ਭਾਖੀਲੇ ॥
ਪਾਪੁ ਪੁੰਨੁ ਜਾਂ ਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ ॥
ਧਰਮ ਰਾਇ ਪਰੁਲੀ ਪ੍ਰਤਿਹਾਰੁ ॥ ਸੋੁ ਐਸਾ ਰਾਜਾ ਸ੍ਰੀ ਗੋਪਾਲੁ ॥੨॥

ਜਾਂ ਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ ॥
ਸਰਬ ਸਾਸਤ੍ਰ ਬਹੁ ਰੂਪੀਆ ਅਨਗਰੂਆ ਆਖਾੜਾ ਮੰਡਲੀਕ ਬੋਲ ਬੋਲਹਿ ਕਾਛੇ ॥
ਚਉਰ ਢੂਲ ਜਾਂ ਚੈ ਹੈ ਪਵਣੁ ॥ ਚੇਰੀ ਸਕਤਿ ਜੀਤਿ ਲੇ ਭਵਣੁ ॥
ਅੰਡ ਟੂਕ ਜਾ ਚੈ ਭਸਮਤੀ ॥ ਸੋੁ ਐਸਾ ਰਾਜਾ ਤ੍ਰਿਭਵਣ ਪਤੀ ॥੩॥
ਜਾਂ ਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ ॥
ਅਠਾਰਹ ਭਾਰ ਬਨਾਸਪਤੀ ਮਾਲਣੀ ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ ॥
ਨਖ ਪ੍ਰਸੇਵ ਜਾ ਚੈ ਸੁਰਸਰੀ ॥ ਸਪਤ ਸਮੁੰਦ ਜਾਂ ਚੈ ਘੜਥਲੀ ॥
ਏਤੇ ਜੀਅ ਜਾਂ ਚੈ ਵਰਤਣੀ ॥ ਸੋੁ ਐਸਾ ਰਾਜਾ ਤ੍ਰਿਭਵਣ ਧਣੀ ॥੪॥

ਜਾਂ ਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ
ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ ॥
ਏਤੇ ਜੀਅ ਜਾਂ ਚੈ ਹਹਿ ਘਰੀ ॥ ਸਰਬ ਬਿਆਪਿਕ ਅੰਤਰ ਹਰੀ ॥
ਪ੍ਰਣਵੈ ਨਾਮਦੇਉ ਤਾਂ ਚੀ ਆਣਿ ॥ ਸਗਲ ਭਗਤ ਜਾ ਚੈ ਨੀਸਾਣਿ ॥੫॥੧॥

ਮਲਾਰ ॥
ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥ ਤੂ ਨ ਬਿਸਾਰੇ ਰਾਮਈਆ ॥੧॥ ਰਹਾਉ ॥
ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥੨॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥

ਭਵਨ (ਜਿਸ ਦੀ) ਚਿਤ੍ਰਸ਼ਾਲਾ ਹੈ, ਸੱਤਾਂ ਲੋਕਾਂ ਵਿਚ (ਜੋ) ਇਕ-ਸਮਾਨ ਵਿਆਪਕ ਹੈ। ਜਿਸ ਦੇ ਘਰ ਸਦਾ ਜਵਾਨ ਲੱਛਮੀ (ਵਿਚਰਦੀ ਹੈ)। ਚੰਦ੍ਰਮਾ ਅਤੇ ਸੂਰਜ ਦੋਵੇਂ ਦੀਵੇ ਹਨ, ਵਿਚਾਰਾ ਕਾਲ (ਜਿਸ ਪਾਸ) ਕੌਤਕ ਕਰਦਾ ਹੈ ਅਤੇ ਸ੍ਰੀ ਸ਼ੁਕ੍ਰਾਚਾਰਯ ਕੋਤਵਾਲ ਹੈ। ਸੋ ਅਜਿਹਾ ਰਾਜਾ ਹੈ ਸ੍ਰੀ ਨਰਸਿੰਘ (ਪ੍ਰਭੂ)।੧। ਜਿਸ ਦੇ ਘਰ ਚੌਹਾਂ ਮੂੰਹਾ ਵਾਲਾ ਬ੍ਰਹਮਾ (ਜੀਵਾਂ ਦੇ) ਸਰੂਪ ਢਾਲਣ ਵਾਲਾ (*ਡਾਂਵੜਾ*) ਘੁਮਿਆਰ (*ਕੁਲਾਲੁ*) ਹੈ, ਜਿਸ ਨੇ ਸਾਰਾ ਸੰਸਾਰ ਰਚਿਆ ਹੈ। ਜਿਸ ਦੇ ਘਰ ਬਾਵਲੇ (ਸਰੂਪ ਵਾਲਾ) ਸ਼ਿਵ ਹੈ, ਜੋ (ਲੋਕ-ਵਿਸ਼ਵਾਸ ਅਨੁਸਾਰ) ਜਗਤ-ਗੁਰੂ ਹੈ, ਵਾਜੇ (*ਤਤ*) ਵਾਂਗ (*ਸਾਰਖਾ*) (ਵਜਾਏ ਜਾਣ 'ਤੇ) ਵਜਦਾ/ਬੋਲਦਾ ਹੈ (ਅਰਥਾਤ ਗਿਆਨ ਦਿੰਦਾ ਹੈ)। ਜਿਸ ਦੇ ਦੁਆਰ ਉਪਰ ਪੁੰਨ ਅਤੇ ਪਾਪ ਚੋਬਦਾਰ ਹਨ ਅਤੇ ਚਿਤਰ-ਗੁਪਤ ਲੇਖਾਕਾਰ ਹਨ। ਧਰਮ ਰਾਜ ਪਰਲੋ ਵਰਤਾਉਣ ਵਾਲਾ (*ਪਰੁਲੀ*) ਦਰਬਾਨ ਹੈ। ਸੋ ਅਜਿਹਾ ਰਾਜਾ ਹੈ ਸ੍ਰੀ ਗੋਪਾਲ (ਪ੍ਰਭੂ)।੨।

ਜਿਸ ਦੇ ਘਰ ਦੇਵ-ਗਣ, ਗੰਧਰਬ ਅਤੇ ਰਿਖੀ ਵਿਚਾਰੇ ਚੰਗੇ ਢਾਢੀ ਅਤੇ ਜਸ ਗਾਉਣ ਵਾਲੇ ਹਨ। ਸਾਰੇ ਸ਼ਾਸਤ੍ਰ (ਮਾਨੋ) ਬਹੁ-ਰੂਪੀਏ ਹਨ, (ਜਗਤ ਮਾਨੋ) ਨਿੱਕਾ ਜਿਹਾ (*ਅਨਗਰੂਆ*) ਅਖਾੜਾ ਹੈ, (ਜਿਸ ਵਿਚ) ਮੰਡਲਾਂ ਦੇ ਅਧਿਕਾਰੀ (ਅਰਥਾਤ ਰਾਜੇ) ਸੁੰਦਰ ਬੋਲ (*ਕਾਛੇ*) ਬੋਲਦੇ ਹਨ। ਜਿਸ ਦੇ ਘਰ ਪੌਣ ਚੌਰ ਕਰਨ ਵਾਲੀ ਹੈ ਅਤੇ (ਸਾਰੇ) ਲੋਕਾਂ/ਭੁਵਨਾਂ ਨੂੰ ਜਿਤਣ ਵਾਲੀ ਸ਼ਕਤੀ/ਮਾਇਆ ਦਾਸੀ ਹੈ। (ਬ੍ਰਹਮ-) ਅੰਡ ਦਾ ਟੁਕੜਾ ਜਿਸ ਦਾ ਚੁਲ੍ਹਾ (*ਭਸਮਤੀ*) ਹੈ। ਸੋ ਅਜਿਹਾ ਰਾਜਾ ਹੈ, ਤਿੰਨ ਲੋਕਾਂ ਦਾ ਸੁਆਮੀ।੩। ਜਿਸ ਦੇ ਘਰ ਕਛੂਆ (*ਕੂਰਮਾ*) ਪਲੰਘ (ਪਾਲੁ) ਹੈ, ਹਜ਼ਾਰਾਂ ਫਣਾਂ ਵਾਲਾ ਵਾਸੁਕੀ ਨਾਗ ਸੇਜ ਦੀਆਂ ਤਣੀਆਂ (*ਵਾਲੁਆ*) ਹਨ। (ਜਗਤ ਦੀ) ਅਠਾਰ੍ਹਾਂ ਭਾਰਾਂ ਵਾਲੀ ਬਨਸਪਤੀ ਮਾਲਣ ਹੈ। ਛਿਆਨਵੇ ਕਰੋੜ ਬਦਲਾਂ ਦੀਆਂ ਮਾਲਾਵਾਂ (ਮਾਨੋ) ਪਾਣੀ ਭਰਨ ਵਾਲੀਆਂ (ਝੀਉਰੀਆਂ) ਹਨ। ਜਿਸ ਦੇ ਘਰ ਨਹੁੰਆਂ ਦਾ ਪਸੀਨਾ (*ਪ੍ਰਸੇਵ*) ਗੰਗਾ (ਨਦੀ) ਹੈ। ਸੱਤ ਸਮੁੰਦਰ ਜਿਸ ਦੀ ਘੜਵੰਜੀ ਹਨ। ਜਿਤਨੇ ਜੀਵ ਹਨ, (ਸਭ) ਜਿਸ ਦੇ ਬਰਤਨ ਹਨ। ਸੋ ਅਜਿਹਾ ਰਾਜਾ ਹੈ ਤਿੰਨ ਭੁਵਨਾਂ ਦਾ ਸੁਆਮੀ।੪।

ਜਿਸ ਦੇ ਘਰ ਵਿਚ (ਉਸ ਦੇ) ਨੇੜੇ ਵਿਚਰਨ ਵਾਲੇ ਹਨ—ਅਰਜੁਨ, ਧਰੂ, ਪ੍ਰਹਿਲਾਦ, ਅੰਬਰੀਸ਼, ਨਾਰਦ, ਨੈ (ਗੰਗਾ ਨਦੀ) ਤੋਂ ਜੰਮਿਆ ਭੀਸ਼ਮ ਪਿਤਾਮਾ (*ਨੇਜੈ*), ਸਿੱਧ, ਬੁੱਧ, ਗਣ, ਗੰਧਰਬ, ਬਵੰਜਾ ਬੀਰ ਆਦਿ। ਇਤਨੇ ਜੀਵ ਜਿਸ ਦੇ ਘਰ ਵਿਚ ਹਨ, (ਉਨ੍ਹਾਂ) ਸਭ ਵਿਚ ਹਰਿ ਵਿਆਪਕ ਹੋ ਰਿਹਾ ਹੈ। ਨਾਮਦੇਵ ਕਹਿੰਦਾ ਹੈ ਕਿ (ਮੈਂ) ਉਸ ਦੀ ਸ਼ਰਣ ਵਿਚ ਹਾਂ, ਜਿਸ ਦੇ ਸਾਰੇ ਭਗਤ ਵਡਿਆਈ ਦੇ ਚਿੰਨ੍ਹ (*ਨੀਸਾਣਿ*) ਹਨ।੫।੧।

**ਮਲਾਰ**

ਹੇ ਸੁੰਦਰ ਰਾਮ! ਮੈਨੂੰ ਤੂੰ ਨ ਵਿਸਾਰ, ਤੂੰ ਨ ਵਿਸਾਰ, ਤੂੰ ਨ ਵਸਾਰੀਂ।੧ ਰਹਾਉ। ਉੱਚੇ ਮੰਦਿਰਾਂ ਵਾਲੇ (ਪੁਜਾਰੀਆਂ) ਨੂੰ ਜੋ ਇਹ ਭਰਮ ਹੈ (ਕਿ ਮੈਂ ਨੀਚ ਜਾਤਿ ਦਾ ਹਾਂ, ਇਸ ਕਰਕੇ) ਮੇਰੇ ਉਪਰ ਸਭ ਗੁੱਸੇ (*ਕੋਪਿਲਾ*) ਹਨ। ਸ਼ੂਦਰ ਸ਼ੂਦਰ ਕਹਿ ਕੇ (ਮੈਨੂੰ ਮੰਦਿਰੋਂ) ਉਠਾ ਦਿੱਤਾ ਹੈ। ਹੇ ਪ੍ਰਭੂ ਪਿਤਾ! ਮੈਂ ਕੀ ਕਰਾਂ।੧। (ਹੇ ਪ੍ਰਭੂ !) ਜੇ (ਮੈਨੂੰ) ਮਰਣ ਉਪਰੰਤ ਮੁਕਤੀ ਦਿਓਗੇ, (ਤਾਂ ਉਸ ਨੂੰ) ਕੋਈ ਮੁਕਤੀ ਨਹੀਂ ਸਮਝੇਗਾ। ਇਹ ਪਾਂਡੇ ਮੈਨੂੰ ਨੀਚ (ਢੇਢ) ਕਹਿੰਦੇ ਹਨ। (ਇਸ ਨਾਲ) ਮੇਰੀ ਮਰਯਾਦਾ ਪਿਛੇ ਪੈਂਦੀ ਹੈ (ਅਰਥਾਤ ਘਟਦੀ ਹੈ)।੨। (ਹੇ ਪ੍ਰਭੂ !) ਤੂੰ ਜੋ ਦਿਆਲ ਅਤੇ ਕ੍ਰਿਪਾਲ ਕਿਹਾ ਜਾਂਦਾ ਹੈ, ਬਹੁਤ ਭੁਜ-ਬਲ ਵਾਲਾ ਅਤੇ ਬੇਅੰਤ (*ਅਪਾਰਲਾ*) ਹੈਂ (ਤੂੰ ਮੇਰੇ ਉਪਰ ਮਿਹਰ ਕਰ)। (ਨਾਮਦੇਵ ਦੀ ਬੇਨਤੀ ਸੁਣ ਕੇ ਪ੍ਰਭੂ ਨੇ) ਮੰਦਿਰ ਨੂੰ ਨਾਮਦੇਵ ਵਲ ਫੇਰ ਦਿੱਤਾ ਅਤੇ ਪੁਜਾਰੀਆਂ ਵਲ ਪਿਠ ਹੋ ਗਈ।੩।੨।

ਮਲਾਰ ਬਾਣੀ ਭਗਤ ਰਵਿਦਾਸ ਜੀ ਕੀ ੧ਓ ਸਤਿਗੁਰ ਪ੍ਰਸਾਦਿ ॥
ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ ॥
ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥
ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥
ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥

ਮਲਾਰ ॥
ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ ਤਾਸ ਸਮ ਤੁਲਿ ਨਹੀ ਆਨ ਕੋਊ ॥
ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ ॥ ਰਹਾਉ ॥
ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ ਛੀਪਾ ॥
ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ ॥੧॥
ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥
ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥੨॥
ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥੨॥

ਮਲਾਰ ੧ਓ ਸਤਿਗੁਰ ਪ੍ਰਸਾਦਿ ॥
ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ॥
ਸਾਧਸੰਗਤਿ ਪਾਈ ਪਰਮ ਗਤੇ ॥ ਰਹਾਉ ॥
ਮੈਲੇ ਕਪਰੇ ਕਹਾ ਲਉ ਧੋਵਉ ॥ ਆਵੈਗੀ ਨੀਦ ਕਹਾ ਲਗੁ ਸੋਵਉ ॥੧॥
ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ ॥ਝੂਠੈ ਬਨਜਿ ਉਠਿ ਹੀ ਗਈ ਹਾਟਿਓ ॥੨॥
ਕਹੁ ਰਵਿਦਾਸ ਭਇਓ ਜਬ ਲੇਖੋ ॥ ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥੩॥੧॥੩॥

**ਮਲਾਰ ਬਾਣੀ ਭਗਤ ਰਵਿਦਾਸ ਜੀ ਕੀ**

ਹੇ ਨਗਰ-ਜਨੋ! (ਇਹ) ਪ੍ਰਸਿੱਧ ਹੈ ਕਿ ਮੇਰੀ ਜਾਤਿ ਚਮਾਰ ਹੈ। (ਪਰ ਮੈਂ ਸਦਾ) ਹਿਰਦੇ ਵਿਚ ਗੋਬਿੰਦ ਪਰਮਾਤਮਾ ਦੇ ਗੁਣਾਂ ਨੂੰ ਚੇਤੇ ਕਰਦਾ ਹਾਂ।੧।ਰਹਾਉ। ਗੰਗਾ (*ਸੁਰਸਰੀ*) ਦੇ ਜਲ (*ਸਲਲ*) ਨਾਲ ਬਣਾਈ ਸ਼ਰਾਬ (*ਬਾਰੁਨੀ*) ਨੂੰ ਸੰਤ-ਜਨ ਪੀਂਦੇ ਨਹੀਂ ਹਨ। (ਕਿਉਂਕਿ ਅਪਵਿਤਰ ਪਦਾਰਥ ਵਿਚ ਮਿਲਣ ਕਾਰਣ ਗੰਗਾ-ਜਲ ਅਪਵਿਤਰ ਹੋ ਜਾਂਦਾ ਹੈ)। ਅਪਵਿਤਰ ਸ਼ਰਾਬ ਜਾਂ ਹੋਰ (ਕੋਈ ਅਪਵਿਤਰ) ਜਲ, ਗੰਗਾ ਨਾਲ ਮਿਲ ਕੇ (ਕੁਝ) ਹੋਰ ਨਹੀਂ ਹੁੰਦਾ (ਸਗੋਂ ਗੰਗਾ ਹੀ ਹੋ ਜਾਂਦੀ ਹੈ)।੧। ਤਾੜ ਦਾ ਬ੍ਰਿਛ (*ਤਰ*) ਅਪਵਿਤਰ ਮੰਨਿਆ ਜਾਂਦਾ ਹੈ ਅਤੇ ਜਿਸ ਤਰ੍ਹਾਂ (ਉਸ ਤੋਂ ਬਣੇ) ਕਾਗ਼ਜ਼ ਬਾਰੇ ਵਿਚਾਰ ਕੀਤਾ ਜਾਂਦਾ ਹੈ (ਕਿ ਉਹ ਵੀ ਅਪਵਿਤਰ ਹੈ)। (ਪਰ) ਉਸ ਉਪਰ (ਜਦੋਂ) ਭਗਵਾਨ ਦੀ ਭਗਤੀ ਲਿਖੀ ਜਾਂਦੀ ਹੈ, ਤਾਂ (ਉਸ ਨੂੰ) ਨਮਸਕਾਰ ਕਰਕੇ ਪੂਜਿਆ ਜਾਂਦਾ ਹੈ।੨। ਮੇਰੀ ਜਾਤਿ (ਚੰਮ) ਕਟਣ-ਕੁਟਣ ਵਾਲੀ ਹੈ, (ਮੇਰੀ ਜਾਤਿ ਵਾਲੇ) ਬਨਾਰਸ ਦੇ ਆਸ ਪਾਸ ਨਿਤ ਮਰੇ ਹੋਏ ਪਸ਼ੂ ਢੋਂਦੇ ਹਨ। ਹੁਣ ਪ੍ਰਮੁਖ ਬ੍ਰਾਹਮਣ ਵੀ ਉਸ ਨੂੰ ਪ੍ਰਣਾਮ ਕਰਦੇ ਹਨ, (ਕਿਉਂਕਿ ਤੇਰਾ) ਦਾਸ ਰਵਿਦਾਸ ਤੇਰੇ ਨਾਮ ਦੀ ਸ਼ਰਣ ਵਿਚ ਹੈ।੩।੧।

**ਮਲਾਰ**

ਜੋ ਸੇਵਕ ਹਰਿ ਪ੍ਰਭੂ (*ਕਵਲਾਸ ਪਤਿ*) ਦੇ ਚਰਣ-ਕਮਲਾਂ ਨੂੰ ਜਪਦੇ ਹਨ, ਉਨ੍ਹਾਂ ਦੇ ਬਰਾਬਰ ਹੋਰ ਕੋਈ ਨਹੀਂ ਹੈ। ਇਕੋ ਹੀ ਪ੍ਰਭੂ ਅਨੇਕ (ਰੂਪ ਧਾਰ ਕੇ) ਪਸਰਿਆ ਹੋਇਆ ਹੈ। ਉਸ ਨੂੰ (ਆਪਣੇ ਹਿਰਦੇ ਵਿਚ) ਲੈ ਆ, ਜ਼ਰੂਰ ਲੈ ਆ, (ਜੋ ਸਰਬਤ੍ਰ) ਵਿਆਪਕ ਹੋ ਰਿਹਾ ਹੈ।ਰਹਾਉ। ਜਿਸ ਦੇ (ਘਰ) ਭਗਵਾਨ (ਦੇ ਗੁਣ) ਲਿਖੀਂਦੇ ਹਨ, ਹੋਰ (ਕੁਝ) ਵੇਖੀਂਦਾ ਨਹੀਂ ਹੈ, ਉਸ (ਨਾਮਦੇਵ ਸਾਧਕ) ਦੀ ਜਾਤਿ ਅਛੋਹ/ਅਛੂਤ ਛੀਂਬਾ ਹੈ। (ਰਿਸ਼ੀ) ਵਿਆਸ (ਦੀਆਂ ਰਚਨਾਵਾਂ ਵਿਚ) ਲਿਖਿਆ ਮਿਲਦਾ ਹੈ, ਸਨਕ (ਆਦਿ ਬ੍ਰਹਮਾ-ਪੁੱਤਰਾਂ ਦੀਆਂ ਧਰਮ-ਪੁਸਤਕਾਂ ਵਿਚ) ਵੇਖਣ ਨੂੰ ਮਿਲਦਾ ਹੈ ਕਿ (ਹਰਿ-) ਨਾਮ ਦੀ ਮਹਿਮਾ ਸੱਤਾਂ ਦੀਪਾਂ (ਅਰਥਾਤ ਸਾਰੇ ਸੰਸਾਰ) ਵਿਚ (ਪਸਰੀ ਹੋਈ ਹੈ)।੧। ਜਿਸ ਦੀ ਕੁਲ ਵਿਚ ਈਦ ਬਕਰੀਦ ਦੇ (ਅਵਸਰਾਂ 'ਤੇ) ਗਊਆਂ ਨੂੰ ਹਲਾਲ ਕਰਦੇ ਹਨ ਅਤੇ ਹੁਣ ਸ਼ੇਖਾਂ, ਸ਼ਹੀਦਾਂ ਅਤੇ ਪੀਰਾਂ ਨੂੰ ਮੰਨਿਆ ਜਾਂਦਾ ਹੈ, ਜਿਸ ਦੇ ਪਿਤਾ ਨੇ ਇਸ ਤਰ੍ਹਾਂ (ਦੇ ਕਰਮ) ਕੀਤੇ ਸਨ, (ਉਸ ਦੇ) ਪੁੱਤਰ (ਕਬੀਰ) ਤੋਂ ਅਜਿਹੀ ਬਣ ਆਈ ਕਿ ਤਿੰਨਾਂ ਲੋਕਾਂ ਵਿਚ ਕਬੀਰ ਪ੍ਰਸਿੱਧ ਹੋ ਗਿਆ।੨। ਜਿਸ ਦੇ ਪਰਿਵਾਰ ਦੇ ਸਾਰੇ ਨੀਚ (ਢੇਢ) ਹੁਣ ਬਨਾਰਸ ਦੇ ਆਸ-ਪਾਸ ਮਰੇ ਹੋਏ ਪਸ਼ੂ ਢੋਂਹਦੇ ਫਿਰਦੇ ਹਨ, ਉਨ੍ਹਾਂ ਦੇ ਪੁੱਤਰ (*ਤਨੈ*) ਰਵਿਦਾਸ ਨੂੰ, (ਜੋ ਪ੍ਰਭੂ ਦੇ) ਦਾਸਾਂ ਦਾ ਦਾਸ ਹੈ, ਵਿਧੀ ਪੂਰਵਕ ਬ੍ਰਾਹਮਣ ਪ੍ਰਣਾਮ ਕਰਦੇ ਹਨ।੩।੨।

**ਮਲਾਰ**

ਪਿਆਰਾ ਪ੍ਰਾਣ ਨਾਥ (ਪ੍ਰਭੂ) ਕਿਹੜੀ ਭਗਤੀ ਰਾਹੀਂ ਮਿਲਦਾ ਹੈ? ਸਾਧ ਸੰਗਤ ਵਿਚੋਂ (ਮੈਂ) ਪਰਮ-ਗਤਿ ਪ੍ਰਾਪਤ ਕਰ ਲਈ ਹੈ।ਰਹਾਉ। (ਮੈਂ) ਕਦੋਂ ਤਕ ਮੈਲੇ ਕਪੜੇ ਧੋਂਦਾ ਰਹਿੰਦਾ (ਅਰਥਾਤ ਪਰਾਈ ਨਿੰਦਿਆ ਕਰਦਾ ਰਹਿੰਦਾ)। (ਅਗਿਆਨਤਾ ਦੀ) ਨੀਂਦਰ ਕਦ ਤਕ ਆਉਂਦੀ ਰਹੇਗੀ ਅਤੇ ਕਦ ਤਕ ਸੁਤਾ ਰਹਾਂਗਾ ?।੧। (ਕੁਕਰਮ ਕਰਕੇ) ਜੋ ਜੋ (ਮੈਂ) ਜੋੜਿਆ ਸੀ, (ਸਾਧ-ਸੰਗਤ ਕਰਕੇ) ਉਸ ਦਾ ਸਾਰਾ (ਲੇਖਾ) ਫਟ ਗਿਆ ਹੈ। ਝੂਠੇ ਵਪਾਰ ਵਾਲੀ ਦੁਕਾਨ ਹੀ ਖ਼ਤਮ ਹੋ ਗਈ ਹੈ।੨। ਰਵਿਦਾਸ ਦਾ ਕਥਨ ਹੈ ਕਿ ਜਦੋਂ ਲੇਖਾ ਹੋਇਆ, (ਤਾਂ) ਜੋ ਜੋ ਕੀਤਾ ਸੀ, (ਉਸ ਵਿਚ) ਉਹੀ ਉਹੀ ਵੇਖਿਆ।੩।੧।੩।

ਰਾਗੁ ਕਾਨੜਾ ਚਉਪਦੇ ਮਹਲਾ ੪ ਘਰੁ ੧
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ ॥
ਹਉ ਬਲਿ ਬਲਿ ਬਲਿ ਬਲਿ ਸਾਧ ਜਨਾਂ ਕਉ ਮਿਲਿ ਸੰਗਤਿ ਪਾਰਿ ਉਤਰਿਆ ॥੧॥ ਰਹਾਉ ॥
ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਹਮ ਸਾਧ ਜਨਾਂ ਪਗ ਪਰਿਆ ॥
ਧਨੁ ਧਨੁ ਸਾਧ ਜਿਨ ਹਰਿ ਪ੍ਰਭੁ ਜਾਨਿਆ ਮਿਲਿ ਸਾਧੂ ਪਤਿਤ ਉਧਰਿਆ ॥੧॥
ਮਨੂਆ ਚਲੈ ਚਲੈ ਬਹੁ ਬਹੁ ਬਿਧਿ ਮਿਲਿ ਸਾਧੂ ਵਸਗਤਿ ਕਰਿਆ ॥
ਜਿਉਂ ਜਲ ਤੰਤੁ ਪਸਾਰਿਓ ਬਧਕਿ ਗ੍ਰਸਿ ਮੀਨਾ ਵਸਗਤਿ ਖਰਿਆ ॥੨॥
ਹਰਿ ਕੇ ਸੰਤ ਸੰਤ ਭਲ ਨੀਕੇ ਮਿਲਿ ਸੰਤ ਜਨਾ ਮਲੁ ਲਹੀਆ ॥
ਹਉਮੈ ਦੁਰਤੁ ਗਇਆ ਸਭੁ ਨੀਕਰਿ ਜਿਉ ਸਾਬੁਨਿ ਕਾਪਰੁ ਕਰਿਆ ॥੩॥
ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਗੁਰ ਸਤਿਗੁਰ ਚਰਨ ਉਰ ਧਰਿਆ ॥
ਸਭੁ ਦਾਲਦੁ ਦੂਖ ਭੰਜ ਪ੍ਰਭੁ ਪਾਇਆ ਜਨ ਨਾਨਕ ਨਾਮਿ ਉਧਰਿਆ ॥੪॥੧॥

ਕਾਨੜਾ ਮਹਲਾ ੪ ॥
ਮੇਰਾ ਮਨੁ ਸੰਤ ਜਨਾ ਪਗ ਰੇਨ ॥
ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਮਨੁ ਕੋਰਾ ਹਰਿ ਰੰਗਿ ਭੇਨ ॥੧॥ ਰਹਾਉ ॥
ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ ਗੁਰਿ ਕੀਏ ਸੁਚਿਤ ਚਿਤੇਨ ॥
ਪ੍ਰਭਿ ਦੀਨ ਦਇਆਲਿ ਕੀਓ ਅੰਗੀਕ੍ਰਿਤੁ ਮਨਿ ਹਰਿ ਹਰਿ ਨਾਮੁ ਜਪੇਨ ॥੧॥
ਹਰਿ ਕੇ ਸੰਤ ਮਿਲਹਿ ਮਨ ਪ੍ਰੀਤਮ ਕਟਿ ਦੇਵਉ ਹੀਅਰਾ ਤੇਨ ॥
ਹਰਿ ਕੇ ਸੰਤ ਮਿਲੇ ਹਰਿ ਮਿਲਿਆ ਹਮ ਕੀਏ ਪਤਿਤ ਪਵੇਨ ॥੨॥
ਹਰਿ ਕੇ ਜਨ ਊਤਮ ਜਗਿ ਕਹੀਅਹਿ ਜਿਨ ਮਿਲਿਆ ਪਾਥਰ ਸੇਨ ॥
ਜਨ ਕੀ ਮਹਿਮਾ ਬਰਨਿ ਨ ਸਾਕਉ ਓਇ ਊਤਮ ਹਰਿ ਹਰਿ ਕੇਨ ॥੩॥
ਤੁਮ੍ ਹਰਿ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਰਾਸਿ ਦੇਨ ॥
ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਲਦਿ ਵਾਖਰੁ ਹਰਿ ਹਰਿ ਲੇਨ ॥੪॥੨॥

ਕਾਨੜਾ ਮਹਲਾ ੪ ॥
ਜਪਿ ਮਨ ਰਾਮ ਨਾਮ ਪਰਗਾਸ ॥
ਹਰਿ ਕੇ ਸੰਤ ਮਿਲਿ ਪ੍ਰੀਤਿ ਲਗਾਨੀ ਵਿਚੇ ਗਿਰਹ ਉਦਾਸ ॥੧॥ ਰਹਾਉ ॥
ਹਮ ਹਰਿ ਹਿਰਦੈ ਜਪਿਓ ਨਾਮੁ ਨਰਹਰਿ ਪ੍ਰਭਿ ਕ੍ਰਿਪਾ ਕਰੀ ਕਿਰਪਾਸ ॥
ਅਨਦਿਨੁ ਅਨਦੁ ਭਇਆ ਮਨੁ ਬਿਗਸਿਆ ਉਦਮ ਭਏ ਮਿਲਨ ਕੀ ਆਸ ॥੧॥
ਹਮ ਹਰਿ ਸੁਆਮੀ ਪ੍ਰੀਤਿ ਲਗਾਈ ਜਿਤਨੇ ਸਾਸ ਲੀਏ ਹਮ ਗ੍ਰਾਸ ॥
ਕਿਲਬਿਖ ਦਹਨ ਭਏ ਖਿਨ ਅੰਤਰਿ ਤੂਟਿ ਗਏ ਮਾਇਆ ਕੇ ਫਾਸ ॥੨॥
ਕਿਆ ਹਮ ਕਿਰਮ ਕਿਆ ਕਰਮ ਕਮਾਵਹਿ ਮੂਰਖ ਮੁਗਧ ਰਖੇ ਪ੍ਰਭ ਤਾਸ ॥

ਰਾਗੁ ਕਾਨੜਾ ਚਉਪਦੇ ਮਹਲਾ ੪ ਘਰੁ ੧
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਮੇਰਾ ਮਨ ਸਾਧ-ਜਨਾਂ ਨੂੰ ਮਿਲ ਕੇ ਆਨੰਦਿਤ ਹੋ ਗਿਆ ਹੈ। ਮੈਂ ਸਾਧ-ਜਨਾਂ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ, (ਜਿਨ੍ਹਾਂ ਦੀ) ਸੰਗਤਿ ਵਿਚ ਮਿਲ ਕੇ (ਭਵ-ਸਾਗਰੋਂ) ਪਾਰ ਉਤਰ ਗਿਆ ਹਾਂ।੧।ਰਹਾਉ। ਹੇ ਹਰਿ! ਹੇ ਪ੍ਰਭੂ! (ਮੇਰੇ ਉਪਰ) ਆਪਣੀ ਕ੍ਰਿਪਾ ਕਰੋ, (ਤਾਂ ਜੋ) ਮੈਂ ਸਾਧ-ਜਨਾਂ ਦੀ ਚਰਣੀ ਲਗਿਆ ਰਹਾਂ।(ਉਹ) ਸਾਧ ਧੰਨ ਧੰਨ ਹਨ ਜਿਨ੍ਹਾਂ ਨੇ ਹਰਿ ਪ੍ਰਭੂ ਨੂੰ ਜਾਣਿਆ ਹੈ। ਸਾਧੂ/ਗੁਰੂ ਨੂੰ ਮਿਲ ਕੇ ਪਤਿਤ ਵੀ (ਵਿਕਾਰਾਂ ਤੋਂ) ਬਚ ਜਾਂਦੇ ਹਨ।੧। ਮਨ ਬਹੁਤ ਢੰਗਾਂ ਨਾਲ ਚਲਾਇਮਾਨ ਹੁੰਦਾ ਹੈ, (ਉਸ ਨੂੰ) ਸਾਧੂ/ਗੁਰੂ ਨੂੰ ਮਿਲ ਕੇ ਵਸ ਵਿਚ ਕਰ ਲਿਆ ਹੈ। ਜਿਵੇਂ ਸ਼ਿਕਾਰੀ ਨੇ ਜਲ ਵਿਚ ਜਾਲ ਪਸਾਰਿਆ ਹੈ ਅਤੇ ਮੱਛੀ ਨੂੰ ਪਕੜ ਕੇ ਕਾਬੂ ਕਰ ਲਿਆ ਹੈ।੨। ਹਰਿ ਦੇ ਸੰਤ ਭਲੇ ਅਤੇ ਚੰਗੇ ਹਨ। (ਉਨ੍ਹਾਂ) ਸੰਤ ਜਨਾਂ ਨੂੰ ਮਿਲ ਕੇ ਪਾਪਾਂ ਦੀ ਮੈਲ ਉਤਰ ਜਾਂਦੀ ਹੈ। ਜਿਵੇਂ ਸਾਬਣ ਕਪੜੇ (ਨੂੰ ਸਾਫ਼) ਕਰ ਦਿੰਦਾ ਹੈ, (ਤਿਵੇਂ) ਹਉਮੈ ਅਤੇ ਪਾਪ ਸਭ ਕੁਝ (ਅੰਦਰੋਂ) ਨਿਕਲ ਗਿਆ ਹੈ।੩। ਪ੍ਰਭੂ ਨੇ ਧੁਰ ਦਰਗਾਹੋਂ (ਜਿਸ ਦੇ) ਮੱਥੇ ਉਪਰ ਲੇਖ ਲਿਖਿਆ ਸੀ, ਉਸ ਨੇ ਗੁਰੂ ਸਤਿਗੁਰੂ ਦੇ ਚਰਣਾਂ ਨੂੰ ਹਿਰਦੇ ਵਿਚ ਟਿਕਾ ਲਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਨੇ) ਸਾਰੇ ਦਰਿਦ੍ਰਾਂ ਅਤੇ ਦੁਖਾਂ ਨੂੰ ਦੂਰ ਕਰਨ ਵਾਲਾ ਪ੍ਰਭੂ ਪਾ ਲਿਆ ਹੈ, (ਉਹ) ਨਾਮ-(ਸਾਧਨਾ ਦੁਆਰਾ) ਤਰ ਗਿਆ ਹੈ।੪।੧।

**ਕਾਨੜਾ ਮਹਲਾ ੪**

ਮੇਰਾ ਮਨ ਸੰਤ-ਜਨਾਂ ਦੀ ਚਰਣ-ਧੂੜ (ਬਣ ਗਿਆ) ਹੈ।(ਮੈਂ) ਸੰਗਤ ਵਿਚ ਮਿਲ ਕੇ ਹਰਿ ਹਰਿ ਦੀ ਕਥਾ ਸੁਣੀ ਹੈ, (ਮੇਰਾ) ਕੋਰਾ ਮਨ ਹਰਿ ਦੇ (ਪ੍ਰੇਮ-) ਰੰਗ ਵਿਚ ਭਿਜ ਗਿਆ ਹੈ।੧।ਰਹਾਉ। ਅਸੀਂ (ਨਾਮ ਜਪਣ ਤੋਂ) ਅਸਾਵਧਾਨ ਅਤੇ ਅਵੇਸਲੇ ਸਾਂ, (ਉਸ ਦੀ) ਸਥਿਤੀ ਅਤੇ ਸੀਮਾ ਨੂੰ ਨਹੀਂ ਜਾਣਦੇ ਸਾਂ, ਗੁਰੂ ਨੇ (ਸਾਨੂੰ) ਸਚੇਤ ਅਤੇ ਸਾਵਧਾਨ ਕਰ ਦਿੱਤਾ। ਪ੍ਰਭੂ ਦੀਨ ਦਿਆਲ ਨੇ (ਮੈਨੂੰ) ਸਵੀਕਾਰ ਕਰ ਲਿਆ ਅਤੇ (ਮੈਂ) ਮਨ ਵਿਚ ਹਰਿ ਹਰਿ ਦਾ ਨਾਮ ਜਪਣ ਲਗ ਗਿਆ।੧। (ਜੇ) ਮੇਰੇ ਮਨ ਨੂੰ ਪਿਆਰੇ ਲਗਣ ਵਾਲੇ ਸੰਤ ਮਿਲ ਪੈਣ, (ਤਾਂ ਮੈਂ) ਹਿਰਦਾ ਕਟ ਕੇ ਉਨ੍ਹਾਂ ਨੂੰ ਅਰਪਿਤ ਕਰ ਦਿਆਂ। ਹਰਿ ਦੇ ਸੰਤਾਂ ਦੇ ਮਿਲਣ ਨਾਲ (ਮਾਨੋ) ਪ੍ਰਭੂ ਮਿਲ ਪਿਆ ਹੋਵੇ, ਅਤੇ ਅਸਾਂ ਪਾਪੀਆ ਨੂੰ ਪਵਿਤਰ ਕਰ ਦਿੱਤਾ ਹੋਵੇ।੨। ਹਰਿ ਦੇ ਸੇਵਕਾਂ ਨੂੰ ਜਗਤ ਵਿਚ ਉੱਤਮ ਕਿਹਾ ਜਾਂਦਾ ਹੈ, ਜਿਨ੍ਹਾਂ ਦੇ ਮਿਲਣ ਨਾਲ ਪੱਥਰ ਵੀ ਸੋਜਲ ਹੋ ਜਾਂਦੇ ਹਨ। (ਉਨ੍ਹਾਂ) ਸੇਵਕਾਂ ਦੀ ਮਹਿਮਾ ਦਾ ਵਰਣਨ (ਮੈਂ) ਨਹੀਂ ਹੋ ਸਕਦਾ (ਕਿਉਂਕਿ) ਉਨ੍ਹਾਂ ਨੂੰ ਹਰਿ ਨੇ ਉਤਮ ਬਣਾ ਦਿੱਤਾ ਹੈ।੩। ਹੇ ਪ੍ਰਭੂ! ਹੇ ਹਰਿ! ਹੇ ਸੁਆਮੀ! ਤੁਸੀਂ (ਸਾਡੇ) ਵਡੇ ਸ਼ਾਹ ਹੋ, ਅਸੀਂ ਵਣਜਾਰੇ ਹਾਂ, (ਸਾਨੂੰ ਆਪਣੇ ਨਾਮ ਦੀ) ਪੂੰਜੀ ਬਖ਼ਸ਼। ਹੇ ਪਰਮਾਤਮਾ! ਦਾਸ ਨਾਨਕ ਉਪਰ ਮਿਹਰ ਕਰੋ, (ਤਾਂ ਜੋ ਮੈਂ) ਹਰਿ ਹਰਿ (ਦੇ ਨਾਮ) ਦਾ ਸੌਦਾ ਲਦ ਲਵਾਂ।੪।੨।

**ਕਾਨੜਾ ਮਹਲਾ ੪**

ਹੇ ਮਨ! ਰਾਮ-ਨਾਮ ਨੂੰ ਜਪ, (ਇਸ ਨਾਲ ਹਿਰਦੇ ਵਿਚ) ਪ੍ਰਕਾਸ਼ (ਹੁੰਦਾ ਹੈ)। ਹਰਿ ਦੇ ਸੰਤਾਂ ਨੂੰ ਮਿਲ ਕੇ (ਜਿਨ੍ਹਾਂ ਦੀ ਹਰਿ ਨਾਲ) ਪ੍ਰੀਤ ਲਗ ਗਈ ਹੈ, (ਉਹ) ਗ੍ਰਿਹਸਥ ਵਿਚ ਹੀ ਨਿਰਲੇਪ ਰਹਿੰਦੇ ਹਨ।੧।ਰਹਾਉ। ਕ੍ਰਿਪਾਲੂ ਪ੍ਰਭੂ ਨੇ (ਜਦੋਂ) ਕ੍ਰਿਪਾ ਕੀਤੀ, (ਤਾਂ) ਅਸਾਂ ਹਿਰਦੇ ਵਿਚ ਹਰਿ ਦਾ ਨਾਮ ਜਪਿਆ ਹੈ। ਹਰ ਰੋਜ਼ ਆਨੰਦ ਦੀ ਸਥਿਤੀ ਬਣੀ ਰਹਿੰਦੀ ਹੈ, ਮਨ ਖਿੜ ਗਿਆ ਹੈ, ਉਦਮ ਦੇ ਹੋਣ ਨਾਲ (ਪ੍ਰਭੂ ਨੂੰ) ਮਿਲਣ ਦੀ ਆਸ ਬਣ ਗਈ ਹੈ।੧। ਜਿਤਨੇ ਵੀ ਸੁਆਸ ਅਤੇ ਗਿਰਾਸ ਲਏ ਹਨ, ਅਸੀਂ ਹਰਿ ਪ੍ਰਭੂ ਨਾਲ ਪ੍ਰੀਤ ਲਗਾਈ ਹੈ। ਛਿਣ ਭਰ ਵਿਚ ਪਾਪ (*ਕਿਲਬਿਖ*) ਨਸ਼ਟ ਹੋ ਗਏ ਹਨ ਅਤੇ ਮਾਇਆ ਦੇ ਬੰਧਨ ਟੁਟ ਗਏ ਹਨ।੨। ਅਸੀਂ ਕੀ ਕਿਰਮ ਹਾਂ, ਕੀ ਕਰਮ ਕਰ ਸਕਦੇ ਹਾਂ?

ਅਵਗਨੀਆਰੇ ਪਾਥਰ ਭਾਰੇ ਸਤਸੰਗਤਿ ਮਿਲਿ ਤਰੇ ਤਰਾਸ ॥੩॥
ਜੇਤੀ ਸ੍ਰਿਸਟਿ ਕਰੀ ਜਗਦੀਸਰਿ ਤੇ ਸਭਿ ਊਚ ਹਮ ਨੀਚ ਬਿਖਿਆਸ ॥
ਹਮਰੇ ਅਵਗੁਨ ਸੰਗਿ ਗੁਰ ਮੇਟੇ ਜਨ ਨਾਨਕ ਮੇਲਿ ਲੀਏ ਪ੍ਰਭ ਪਾਸ ॥੪॥੩॥

ਕਾਨੜਾ ਮਹਲਾ ੪ ॥
ਮੇਰੈ ਮਨਿ ਰਾਮ ਨਾਮੁ ਜਪਿਓ ਗੁਰ ਵਾਕ ॥
ਹਰਿ ਹਰਿ ਕ੍ਰਿਪਾ ਕਰੀ ਜਗਦੀਸਰਿ ਦੁਰਮਤਿ ਦੂਜਾ ਭਾਉ ਗਇਓ ਸਭ ਝਾਕ ॥੧॥ ਰਹਾਉ ॥
ਨਾਨਾ ਰੂਪ ਰੰਗ ਹਰਿ ਕੇਰੇ ਘਟਿ ਘਟਿ ਰਾਮੁ ਰਵਿਓ ਗੁਪਲਾਕ ॥
ਹਰਿ ਕੇ ਸੰਤ ਮਿਲੇ ਹਰਿ ਪ੍ਰਗਟੇ ਉਘਰਿ ਗਏ ਬਿਖਿਆ ਕੇ ਤਾਕ ॥੧॥
ਸੰਤ ਜਨਾ ਕੀ ਬਹੁਤੁ ਬਹੁ ਸੋਭਾ ਜਿਨ ਉਰਿ ਧਾਰਿਓ ਹਰਿ ਰਸਿਕ ਰਸਾਕ ॥
ਹਰਿ ਕੇ ਸੰਤ ਮਿਲੇ ਹਰਿ ਮਿਲਿਆ ਜੈਸੇ ਗਊ ਦੇਖਿ ਬਛਰਾਕ ॥੨॥
ਹਰਿ ਕੇ ਸੰਤ ਜਨਾ ਮਹਿ ਹਰਿ ਹਰਿ ਤੇ ਜਨ ਊਤਮ ਜਨਕ ਜਨਾਕ ॥
ਤਿਨ ਹਰਿ ਹਿਰਦੈ ਬਾਸੁ ਬਸਾਨੀ ਛੂਟਿ ਗਈ ਮੁਸਕੀ ਮੁਸਕਾਕ ॥੩॥
ਤੁਮਰੇ ਜਨ ਤੁਮ੍ ਹੀ ਪ੍ਰਭ ਕੀਏ ਹਰਿ ਰਾਖਿ ਲੇਹੁ ਆਪਨ ਅਪਨਾਕ ॥
ਜਨ ਨਾਨਕ ਕੇ ਸਖਾ ਹਰਿ ਭਾਈ ਮਾਤ ਪਿਤਾ ਬੰਧਪ ਹਰਿ ਸਾਕ ॥੪॥੪॥

ਕਾਨੜਾ ਮਹਲਾ ੪ ॥
ਮੇਰੇ ਮਨ ਹਰਿ ਹਰਿ ਰਾਮ ਨਾਮੁ ਜਪਿ ਚੀਤਿ ॥
ਹਰਿ ਹਰਿ ਵਸਤੁ ਮਾਇਆ ਗੜ੍ਹਿ ਵੇੜ੍ਹੀ ਗੁਰ ਕੈ ਸਬਦਿ ਲੀਓ ਗੜੁ ਜੀਤਿ ॥੧॥ ਰਹਾਉ ॥
ਮਿਥਿਆ ਭਰਮਿ ਭਰਮਿ ਬਹੁ ਭ੍ਰਮਿਆ ਲੁਬਧੋ ਪੁਤ੍ਰ ਕਲਤ੍ਰ ਮੋਹ ਪ੍ਰੀਤਿ ॥
ਜੈਸੇ ਤਰਵਰ ਕੀ ਤੁਛ ਛਾਇਆ ਖਿਨ ਮਹਿ ਬਿਨਸਿ ਜਾਇ ਦੇਹ ਭੀਤਿ ॥੧॥
ਹਮਰੇ ਪ੍ਰਾਨ ਪ੍ਰੀਤਮ ਜਨ ਊਤਮ ਜਿਨ ਮਿਲਿਆ ਮਨਿ ਹੋਇ ਪ੍ਰਤੀਤਿ ॥
ਪਰਚੈ ਰਾਮੁ ਰਵਿਆ ਘਟ ਅੰਤਰਿ ਅਸਥਿਰੁ ਰਾਮੁ ਰਵਿਆ ਰੰਗਿ ਪ੍ਰੀਤਿ ॥੨॥
ਹਰਿ ਕੇ ਸੰਤ ਸੰਤ ਜਨ ਨੀਕੇ ਜਿਨ ਮਿਲਿਆਂ ਮਨੁ ਰੰਗਿ ਰੰਗੀਤਿ ॥
ਹਰਿ ਰੰਗੁ ਲਹੈ ਨ ਉਤਰੈ ਕਬਹੂ ਹਰਿ ਹਰਿ ਜਾਇ ਮਿਲੈ ਹਰਿ ਪ੍ਰੀਤਿ ॥੩॥
ਹਮ ਬਹੁ ਪਾਪ ਕੀਏ ਅਪਰਾਧੀ ਗੁਰਿ ਕਾਟੇ ਕਟਿਤ ਕਟੀਤਿ ॥
ਹਰਿ ਹਰਿ ਨਾਮੁ ਦੀਓ ਮੁਖਿ ਅਉਖਧੁ ਜਨ ਨਾਨਕ ਪਤਿਤ ਪੁਨੀਤਿ ॥੪॥੫॥

ਕਾਨੜਾ ਮਹਲਾ ੪ ॥
ਜਪਿ ਮਨ ਰਾਮ ਨਾਮ ਜਗੰਨਾਥ ॥
ਘੂਮਨ ਘੇਰ ਪਰੇ ਬਿਖੁ ਬਿਖਿਆ ਸਤਿਗੁਰ ਕਾਢਿ ਲੀਏ ਦੇ ਹਾਥ ॥੧॥ ਰਹਾਉ ॥

(ਅਸੀਂ) ਮੂਰਖ ਅਤੇ ਪਗਲੇ ਉਸ ਪ੍ਰਭੂ ਦੇ ਰਖੇ ਹੋਏ ਹਾਂ। ਅਸੀਂ ਔਗੁਣਾਂ ਵਾਲੇ (ਮਾਨੋ) ਭਾਰੇ ਪੱਥਰ ਹਾਂ, ਸਤਿਸੰਗਤ ਨਾਲ ਮਿਲ ਕੇ (ਉਸ ਪ੍ਰਭੂ ਦੁਆਰਾ) ਪਾਰ ਲੰਘ ਸਕਦੇ ਹਾਂ।੩। ਪ੍ਰਭੂ ਨੇ ਜਿਤਨੀ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹ ਸਾਰੀ ਸ੍ਰੇਸ਼ਠ ਹੈ, ਅਸੀਂ ਵਿਸ਼ਿਆਂ ਵਿਚ ਫਸੇ ਹੋਏ ਨੀਚ ਹਾਂ। ਦਾਸ ਨਾਨਕ (ਦਾ ਕਥਨ ਹੈ ਕਿ) ਸਾਡੇ ਔਗੁਣ ਗੁਰੂ ਦੀ ਸੰਗਤ ਕਰਕੇ ਮਿਟ ਗਏ ਹਨ ਅਤੇ (ਗੁਰੂ ਨੇ ਸਾਨੂੰ) ਪ੍ਰਭੂ ਨਾਲ ਮਿਲਾ ਦਿੱਤਾ ਹੈ।੪।੩।

**ਕਾਨੜਾ ਮਹਲਾ ੪**

ਮੇਰੇ ਮਨ ਨੇ ਗੁਰੂ ਦੇ ਉਪਦੇਸ਼ ਅਨੁਸਾਰ ਰਾਮ-ਨਾਮ ਨੂੰ ਜਪਿਆ ਹੈ। ਹਰਿ ਹਰਿ ਪ੍ਰਭੂ ਨੇ (ਮੇਰੇ ਉਪਰ) ਕ੍ਰਿਪਾ ਕੀਤੀ ਹੈ (ਜਿਸ ਕਰਕੇ) ਦੁਰਮਤਿ, ਦ੍ਵੈਤ-ਭਾਵ ਅਤੇ (ਮਾਇਆ ਦੀ) ਸਾਰੀ ਝਾਕ ਚਲੀ ਗਈ ਹੈ।੧।ਰਹਾਉ। ਹਰਿ ਦੇ ਅਨੇਕ ਰੂਪ ਰੰਗ ਹਨ, ਹਰ ਇਕ ਸ਼ਰੀਰ/ਹਿਰਦੇ ਅੰਦਰ ਗੁਪਤ ਰੂਪ ਵਿਚ ਰਾਮ ਰਮਣ ਕਰ ਰਿਹਾ ਹੈ। ਹਰਿ ਦੇ ਸੰਤਾਂ ਦੇ ਮਿਲ ਪੈਣ 'ਤੇ ਹਰਿ ਪ੍ਰਗਟ ਹੋ ਜਾਂਦੇ ਹਨ ਅਤੇ ਮਾਇਆਵੀ (ਮੋਹ) ਦੇ ਕਿਵਾੜ ਖੁਲ੍ਹ ਜਾਂਦੇ ਹਨ।੧। ਜਿਨ੍ਹਾਂ ਸੰਤ-ਜਨਾਂ ਨੇ ਰਸਿਕ ਹਰਿ ਨੂੰ ਹਿਰਦੇ ਵਿਚ ਧਾਰਨ ਕਰ ਲਿਆ ਹੁੰਦਾ ਹੈ, ਉਨ੍ਹਾਂ ਦੀ (ਸੰਸਾਰ ਵਿਚ) ਬਹੁਤ ਸ਼ੋਭਾ ਹੁੰਦੀ ਹੈ। ਹਰਿ ਦੇ ਸੰਤਾਂ ਦੇ ਮਿਲਣ 'ਤੇ (ਮਾਨੋ) ਹਰਿ (ਆਪ) ਮਿਲ ਪਿਆ ਹੋਵੇ (ਉਹ ਇੰਜ ਪ੍ਰਸੰਨ ਹੁੰਦੇ ਹਨ) ਜਿਵੇਂ ਗਊ ਨੂੰ ਵੇਖ ਕੇ ਵੱਛਾ (ਖ਼ੁਸ਼ ਹੁੰਦਾ ਹੈ)।੨। ਹਰਿ ਦੇ ਸੰਤ-ਜਨਾਂ ਵਿਚ ਹਰਿ (ਵਸਦਾ ਹੈ), ਉਹ ਸੇਵਕ-ਜਨ ਉਤਮ ਜਨ ਹੁੰਦੇ ਹਨ। ਉਨ੍ਹਾਂ ਨੇ (ਆਪਣੇ) ਹਿਰਦੇ ਵਿਚ ਹਰਿ ਰੂਪ ਸੁਗੰਧ ਵਸਾ ਲਈ ਹੁੰਦੀ ਹੈ, (ਫਲਸਰੂਪ) ਉਨ੍ਹਾਂ ਦੇ ਅੰਦਰੋਂ (ਵਿਸ਼ਿਆਂ ਦੀ) ਦੁਰਗੰਧ ਖ਼ਤਮ ਹੋ ਜਾਂਦੀ ਹੈ।੩। ਹੇ ਪ੍ਰਭੂ! (ਤੂੰ) ਆਪਣੇ ਸੇਵਕਾਂ ਨੂੰ ਆਪ ਹੀ ਸਵਾਰਦਾ ਹੈਂ, (ਉਨ੍ਹਾਂ ਨੂੰ) ਪ੍ਰਭੂ ਆਪਣਾ ਬਣਾ ਕੇ ਰਖ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਆਪਣੇ ਸੇਵਕਾਂ ਦਾ ਮਿਤਰ, ਭਰਾ, ਮਾਤਾ-ਪਿਤਾ, ਸੰਬੰਧੀ ਅਤੇ ਰਿਸ਼ਤੇਦਾਰ ਹਨ।੪।੪।

**ਕਾਨੜਾ ਮਹਲਾ ੪**

ਹੇ ਮੇਰੇ ਮਨ! ਹਰਿ ਦਾ ਨਾਮ (ਸਦਾ ਆਪਣੇ) ਚਿਤ ਵਿਚ ਜਪ। ਹਰਿ ਨੇ (ਹਰਿ-ਨਾਮ ਰੂਪ) ਵਸਤੂ, ਮਾਇਆ ਦੇ ਕਿਲ੍ਹੇ ਵਿਚ ਘੇਰੀ ਹੋਈ ਹੈ, ਗੁਰੂ ਦੇ ਸ਼ਬਦ ਰਾਹੀਂ (ਮੈਂ ਉਹ) ਕਿਲ੍ਹਾ ਜਿਤ ਲਿਆ ਹੈ।੧। ਰਹਾਉ। ਝੂਠੇ (ਮਾਇਆਵੀ) ਭਰਮਾਂ ਵਿਚ (ਮਨੁੱਖ) ਬਹੁਤ ਭਟਕਿਆ ਰਹਿੰਦਾ ਹੈ। ਪੁੱਤਰ, ਇਸਤਰੀ ਦੇ ਮੋਹ ਅਤੇ ਪ੍ਰੀਤ ਵਿਚ ਲੋਭਾਇਮਾਨ (ਲੁਬਧੌ) ਰਹਿੰਦਾ ਹੈ। ਜਿਵੇਂ ਬ੍ਰਿਛ ਦੀ ਛਾਂ ਥੋੜੇ (ਚਿਰ ਲਈ ਹੁੰਦੀ ਹੈ, ਤਿਵੇਂ) ਦੇਹੀ ਰੂਪ ਕੰਧ ਛਿਣ ਭਰ ਵਿਚ ਨਸ਼ਟ ਹੋ ਜਾਂਦੀ ਹੈ।੧। (ਉਹ) ਉਤਮ ਸੇਵਕ ਸਾਡੇ ਪ੍ਰਾਣ ਪਿਆਰੇ ਹਨ, ਜਿਨ੍ਹਾਂ ਦੇ ਮਿਲਣ ਨਾਲ ਮਨ ਵਿਸ਼ਵਸਤ ਹੋ ਜਾਂਦਾ ਹੈ। ਹਿਰਦੇ ਵਿਚ ਵਿਆਪਕ ਪ੍ਰਭੂ ਪ੍ਰਸੰਨ ਹੋ ਜਾਂਦਾ ਹੈ, ਸਦਾ ਸਦੀਵੀ ਪ੍ਰਭੂ ਪ੍ਰੇਮ-ਰੰਗ ਵਿਚ ਹੀ ਰਵਿਆ ਜਾ ਸਕਦਾ ਹੈ।੨। ਹਰਿ ਦੇ ਸੰਤ ਚੰਗੇ ਹੁੰਦੇ ਹਨ, ਜਿਨ੍ਹਾਂ ਦੇ ਮਿਲਣ ਨਾਲ ਮਨ (ਪ੍ਰੇਮ) ਰੰਗ ਵਿਚ ਰੰਗਿਆ ਜਾਂਦਾ ਹੈ। ਹਰਿ ਦਾ (ਪ੍ਰੇਮ-) ਰੰਗ ਨ ਕਦੇ ਲਹਿੰਦਾ ਹੈ, ਨ ਫਿਕਾ ਪੈਂਦਾ ਹੈ, ਹਰਿ ਦੀ ਪ੍ਰੀਤ ਕਾਰਣ (ਮਨੁੱਖ) ਹਰਿ ਨੂੰ ਜਾ ਮਿਲਦਾ ਹੈ।੩। ਅਸੀਂ ਬਹੁਤ ਪਾਪ ਕੀਤੇ ਹਨ, (ਇਸ ਲਈ) ਅਪਰਾਧੀ ਹਾਂ (ਪਰ ਸ਼ਰਣ ਵਿਚ ਜਾ ਪੈਣ ਨਾਲ) ਗੁਰੂ ਨੇ ਸਾਰੇ (ਪਾਪ) ਕਟ ਦਿੱਤੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਨੇ ਹਰਿ-ਨਾਮ ਰੂਪ ਦਾਰੂ (ਜਿਨ੍ਹਾਂ ਦੇ) ਮੂੰਹ ਵਿਚ ਪਾਇਆ ਹੈ, (ਉਹ) ਪਤਿਤਾਂ ਤੋਂ ਪਵਿਤਰ ਹੋ ਗਏ ਹਨ।੪।੫।

**ਕਾਨੜਾ ਮਹਲਾ ੪**

ਹੇ ਮਨ! ਜਗਤ ਦੇ ਸੁਆਮੀ ਪ੍ਰਭੂ ਦਾ ਨਾਮ ਜਪ। (ਜੋ ਵਿਅਕਤੀ) ਵਿਸ਼ ਰੂਪ ਮਾਇਆ ਦੀ ਘੁੰਮਣ-ਘੇਰੀ ਵਿਚ ਪਏ ਹੋਏ ਸਨ, ਸਤਿਗੁਰੂ ਨੇ ਉਨ੍ਹਾਂ ਨੂੰ ਹੱਥ ਦੇ ਕੇ ਕਢ ਲਿਆ ਹੈ।੧।ਰਹਾਉ।

ਸੁਆਮੀ ਅਭੈ ਨਿਰੰਜਨ ਨਰਹਰਿ ਤੁਮ੍ ਰਾਖਿ ਲੇਹੁ ਹਮ ਪਾਪੀ ਪਾਥ ॥
ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ ਕਾਸਟ ਲੋਹ ਤਰੇ ਸੰਗਿ ਸਾਥ ॥੧॥
ਤੁਮ੍ ਵਡ ਪੁਰਖ ਬਡ ਅਗਮ ਅਗੋਚਰ ਹਮ ਢੂਢਿ ਰਹੇ ਪਾਈ ਨਹੀ ਹਾਥ ॥
ਤੂ ਪਰੈ ਪਰੈ ਅਪਰੰਪਰੁ ਸੁਆਮੀ ਤੂ ਆਪਨ ਜਾਨਹਿ ਆਪਿ ਜਗੰਨਾਥ ॥੨॥
ਅਦ੍ਰਿਸਟੁ ਅਗੋਚਰ ਨਾਮੁ ਧਿਆਏ ਸਤਸੰਗਤਿ ਮਿਲਿ ਸਾਧੂ ਪਾਥ ॥
ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਹਰਿ ਹਰਿ ਜਪਿਓ ਅਕਥ ਕਥ ਕਾਥ ॥੩॥
ਹਮਰੇ ਪ੍ਰਭ ਜਗਦੀਸ ਗੁਸਾਈ ਹਮ ਰਾਖਿ ਲੇਹੁ ਜਗੰਨਾਥ ॥
ਜਨ ਨਾਨਕੁ ਦਾਸੁ ਦਾਸ ਦਾਸਨ ਕੋ ਪ੍ਰਭ ਕਰਹੁ ਕ੍ਰਿਪਾ ਰਾਖਹੁ ਜਨ ਸਾਥ ॥੪॥੬॥

ਕਾਨੜਾ ਮਹਲਾ ੪ ਪੜਤਾਲ ਘਰੁ ੫ ॥ ੴ ਸਤਿਗੁਰ ਪ੍ਰਸਾਦਿ ॥
ਮਨ ਜਾਪਹੁ ਰਾਮ ਗੁਪਾਲ ॥ ਹਰਿ ਰਤਨ ਜਵੇਹਰ ਲਾਲ ॥
ਹਰਿ ਗੁਰਮੁਖਿ ਘੜਿ ਟਕਸਾਲ ॥ ਹਰਿ ਹੋ ਹੋ ਕਿਰਪਾਲ ॥੧॥ ਰਹਾਉ ॥
ਤੁਮਰੇ ਗੁਨ ਅਗਮ ਅਗੋਚਰ ਏਕ ਜੀਹ ਕਿਆ ਕਥੈ ਬਿਚਾਰੀ ਰਾਮ ਰਾਮ ਰਾਮ ਰਾਮ ਲਾਲ ॥
ਤੁਮਰੀ ਜੀ ਅਕਥ ਕਥਾ ਤੂ ਤੂ ਤੂ ਹੀ ਜਾਨਹਿ ਹਉ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ॥੧॥
ਹਮਰੇ ਹਰਿ ਪ੍ਰਾਨ ਸਖਾ ਸੁਆਮੀ ਹਰਿ ਮੀਤਾ
ਮੇਰੇ ਮਨਿ ਤਨਿ ਜੀਹ ਹਰਿ ਹਰੇ ਹਰੇ ਰਾਮ ਨਾਮ ਧਨੁ ਮਾਲ ॥
ਜਾ ਕੋ ਭਾਗੁ ਤਿਨਿ ਲੀਓ ਰੀ ਸੁਹਾਗੁ ਹਰਿ ਹਰਿ ਹਰੇ ਹਰੇ ਗੁਨ ਗਾਵੈ ਗੁਰਮਤਿ
ਹਉ ਬਲਿ ਬਲੇ ਹਉ ਬਲਿ ਬਲੇ ਜਨ ਨਾਨਕ ਹਰਿ ਜਪਿ
ਭਈ ਨਿਹਾਲ ਨਿਹਾਲ ਨਿਹਾਲ॥੨॥੧॥੭॥

ਕਾਨੜਾ ਮਹਲਾ ੪ ॥
ਹਰਿ ਗੁਨ ਗਾਵਹੁ ਜਗਦੀਸ ॥ ਏਕਾ ਜੀਹ ਕੀਚੈ ਲਖ ਬੀਸ ॥
ਜਪਿ ਹਰਿ ਹਰਿ ਸਬਦਿ ਜਪੀਸ ॥ ਹਰਿ ਹੋ ਹੋ ਕਿਰਪੀਸ ॥੧॥ ਰਹਾਉ ॥
ਹਰਿ ਕਿਰਪਾ ਕਰਿ ਸੁਆਮੀ ਹਮ ਲਾਇ ਹਰਿ ਸੇਵਾ
ਹਰਿ ਜਪਿ ਜਪੇ ਹਰਿ ਜਪਿ ਜਪੇ ਜਪੁ ਜਾਪਉ ਜਗਦੀਸ ॥
ਤੁਮਰੇ ਜਨ ਰਾਮੁ ਜਪਹਿ ਤੇ ਊਤਮ ਤਿਨ ਕਉ ਹਉ ਘੁਮਿ ਘੁਮੇ ਘੁਮਿ ਘੁਮਿ ਜੀਸ॥੧॥
ਹਰਿ ਤੁਮ ਵਡ ਵਡੇ ਵਡੇ ਵਡ ਊਚੇ ਸੋ ਕਰਹਿ ਜਿ ਤੁਧੁ ਭਾਵੀਸ ॥
ਜਨ ਨਾਨਕ ਅੰਮ੍ਰਿਤੁ ਪੀਆ ਗੁਰਮਤੀ ਧਨੁ ਧੰਨੁ ਧਨੁ ਧੰਨੁ ਧੰਨੁ ਗੁਰੂ ਸਾਬੀਸ ॥੨॥੨॥੮॥

ਕਾਨੜਾ ਮਹਲਾ ੪ ॥
ਭਜੁ ਰਾਮੋ ਮਨਿ ਰਾਮ ॥ ਜਿਸੁ ਰੂਪ ਨ ਰੇਖ ਵਡਾਮ ॥
ਸਤਸੰਗਤਿ ਮਿਲੁ ਭਜੁ ਰਾਮ ॥ ਬਡ ਹੋ ਹੋ ਭਾਗ ਮਥਾਮ ॥੧॥ ਰਹਾਉ ॥
ਜਿਤੁ ਗ੍ਰਿਹਿ ਮੰਦਰਿ ਹਰਿ ਹੋਤੁ ਜਾਸੁ ਤਿਤੁ ਘਰਿ ਆਨਦੋ ਆਨੰਦੁ ਭਜੁ ਰਾਮ ਰਾਮ ਰਾਮ॥

ਹੇ ਸੁਆਮੀ! ਹੇ ਭੈ-ਰਹਿਤ! ਹੇ ਨਿਰੰਜਨ! ਹੇ ਪ੍ਰਭੂ! ਅਸੀਂ ਪੱਥਰ (*ਪਾਥ*) ਵਿਰਗੇ ਪਾਪੀ ਹਾਂ, ਤੁਸੀਂ (ਕ੍ਰਿਪਾ ਪੂਰਵਕ) ਰਖ ਲਵੋ। ਕਾਮ, ਕ੍ਰੋਧ ਅਤੇ ਮਾਇਆ ਦੇ ਲੋਭ ਵਿਚ ਲੋਭਾਇਮਾਨ ਹੋਏ ਪਏ ਹਾਂ (ਸਾਨੂੰ ਤਾਰ ਲਵੋ ਕਿਉਂਕਿ) ਕਾਠ ਦੇ ਸੰਗ ਲੋਹਾ ਵੀ ਤਰ ਜਾਂਦਾ ਹੈ।੧। ਤੁਸੀਂ ਵੱਡੇ ਪੁਰਖ, ਅਗਮ, ਅਗੋਚਰ ਹੋ, ਅਸੀਂ ਲਭ ਥਕੇ ਹਾਂ, (ਪਰ ਤੇਰੀ) ਥਾਹ ਨਹੀਂ ਪਾ ਸਕੇ। ਹੇ ਸੁਆਮੀ! ਤੂੰ ਪਰੇ ਤੋਂ ਪਰੇ ਅਤੇ ਅਪਰ-ਅਪਾਰ ਹੈਂ। ਹੇ ਜਗਤ ਦੇ ਨਾਥ! ਤੂੰ ਆਪ ਹੀ ਆਪਣੇ ਆਪ ਨੂੰ ਜਾਣਦਾ ਹੈਂ।੨। (ਹੇ ਜਿਗਿਆਸੂ!) ਸਤਿਸੰਗਤ ਵਿਚ ਮਿਲ ਕੇ ਸਾਧੂ/ਗੁਰੂ ਦੇ ਦਸੇ ਪੱਥ (ਉਪਰ ਚਲਿਆਂ ਹੀ) ਅਦ੍ਰਿਸ਼ਟ ਅਤੇ ਅਗੋਚਰ (ਪ੍ਰਭੂ) ਦਾ ਨਾਮ ਧਿਆਇਆ ਜਾ ਸਕਦਾ ਹੈ। (ਜਿਸ ਸਾਧਕ ਨੇ) ਸੰਗਤ ਨਾਲ ਮਿਲ ਕੇ ਹਰਿ ਹਰਿ ਦੀ ਕਥਾ ਸੁਣੀ ਹੈ, (ਉਸ ਨੇ) ਅਕਥ ਕਥਾ ਵਾਲੇ ਪ੍ਰਭੂ ਨੂੰ ਜਪਿਆ ਹੈ।੩। ਹੇ ਸਾਡੇ ਪ੍ਰਭੂ! ਹੇ ਜਗਦੀਸ਼! ਹੇ ਸੁਆਮੀ! ਹੇ ਜਗਤ ਦੇ ਨਾਥ! ਸਾਨੂੰ ਰਖ ਲਵੋ। ਹੇ ਪ੍ਰਭੂ! ਦਾਸ ਨਾਨਕ (ਤੇਰੇ) ਦਾਸਾਂ ਦਾ ਦਾਸ ਹੈ, ਕ੍ਰਿਪਾ ਕਰੋ ਅਤੇ (ਆਪਣੇ) ਸੇਵਕਾਂ ਨੂੰ ਸੰਗਤ ਵਿਚ ਰਖ ਲਵੋ।੪।੬।

**ਕਾਨੜਾ ਮਹਲਾ ੪ ਪੜਤਾਲ ਘਰੁ ੫**

ਹੇ ਮਨ! ਪ੍ਰਭੂ ਗੋਪਾਲ ਦਾ ਨਾਮ ਜਪੋ। ਹਰਿ (ਦਾ ਨਾਮ) ਰਤਨ, ਜਵਾਹਰ ਅਤੇ ਲਾਲ (ਦੇ ਸਮਾਨ) ਹੈ। ਹਰਿ (ਦਾ ਨਾਮ) ਗੁਰਮੁਖਾਂ (ਦੀ ਸੰਗਤ) ਦੀ ਟਕਸਾਲ ਵਿਚ ਘੜਿਆ ਜਾਂਦਾ ਹੈ। (ਨਾਮ ਜਪਣ ਨਾਲ) ਹਰਿ ਕ੍ਰਿਪਾਲ ਹੁੰਦਾ ਹੈ।੧।ਰਹਾਉ। ਹੇ ਪ੍ਰਭੂ! ਹੇ ਸੁੰਦਰ ਲਾਲ! ਤੇਰੇ ਗੁਣ ਅਗਮ ਅਤੇ ਅਗੋਚਰ ਹਨ, ਵਿਚਾਰੀ ਇਕ ਜੀਭ ਕੀ ਕਥਨ ਕਰ ਸਕਦੀ ਹੈ। ਤੇਰੀ ਕਥਾ ਦਾ ਕਥਨ ਨਹੀਂ ਹੋ ਸਕਦਾ, (ਉਸ ਨੂੰ) ਤੂੰ ਹੀ ਜਾਣਦਾ ਹੈਂ। ਹੇ ਹਰਿ! ਮੈਂ (ਤੇਰਾ ਨਾਮ ਜਪ ਕੇ) ਨਿਹਾਲ ਹੀ ਨਿਹਾਲ ਹੋ ਗਈ ਹਾਂ।੧। ਹਰਿ ਮੇਰੇ ਪ੍ਰਾਣਾਂ ਦੇ ਸਾਥੀ ਹਨ, ਸੁਆਮੀ ਅਤੇ ਮਿਤਰ ਹਨ। ਮੇਰੇ ਮਨ (ਵਿਚ), ਤਨ (ਵਿਚ), ਅਤੇ ਜੀਭ (ਉਤੇ) ਰਾਮ-ਨਾਮ ਰੂਪ ਧਨ ਅਤੇ ਮਾਲ-ਦੌਲਤ ਹੈ। ਹੇ (ਸਖੀ)! ਜਿਸ ਦੇ (ਮੱਥੇ ਉਤੇ) ਭਾਗ ਹਨ, ਉਸ ਨੇ ਸੋਹਾਗ ਹਾਸਲ ਕਰ ਲਿਆ ਹੈ, (ਉਹ) ਗੁਰੂ ਦੀ ਮਤਿ ਦੁਆਰਾ ਹਰਿ ਪ੍ਰਭੂ ਦੇ ਗੁਣ ਗਾਉਂਦੀ ਹੈ, ਮੈਂ (ਉਸ ਤੋਂ) ਬਲਿਹਾਰ ਬਲਿਹਾਰ ਜਾਂਦੀ ਹਾਂ। ਦਾਸ ਨਾਨਕ (ਦਾ ਕਥਨ ਹੈ ਕਿ ਮੈਂ) ਹਰਿ ਦਾ (ਨਾਮ) ਜਪ ਕੇ ਨਿਹਾਲ ਹੀ ਨਿਹਾਲ ਹੋ ਗਈ ਹਾਂ।੨।੧।੭।

**ਕਾਨੜਾ ਮਹਲਾ ੪**

(ਹੇ ਜਿਗਿਆਸੂ!) ਇਕ ਜੀਭ ਦੀਆਂ ਵੀਹ ਲੱਖ ਜੀਭਾਂ ਬਣਾ ਕੇ ਜਗਤ ਦੇ ਸੁਆਮੀ ਪ੍ਰਭੂ ਦਾ ਗੁਣ-ਗਾਨ ਕਰੋ। (ਗੁਰੂ ਦੇ) ਸ਼ਬਦ ਦੁਆਰਾ ਜਪਣ-ਯੋਗ ਹਰਿ (ਦਾ ਨਾਮ) ਜਪੋ, (ਅਜਿਹਾ ਕਰਨ ਨਾਲ) ਹਰਿ ਕ੍ਰਿਪਾਲ ਹੋ ਜਾਂਦਾ ਹੈ।੧।ਰਹਾਉ। ਹੇ ਹਰਿ! ਹੇ ਸੁਆਮੀ! ਕ੍ਰਿਪਾ ਕਰੋ, ਸਾਨੂੰ ਆਪਣੀ ਸੇਵਾ ਵਿਚ ਲਗਾ ਲਵੋ। (ਤਾਂ ਜੋ) ਹੇ ਜਗਦੀਸ਼! (ਮੈਂ) ਹਰਿ ਦਾ ਨਾਮ ਜਪਦਾ ਰਹਾਂ, ਜਪਦਾ ਰਹਾਂ। (ਜੋ) ਤੇਰੇ ਸੇਵਕ ਰਾਮ-ਨਾਮ ਜਪਦੇ ਹਨ, ਉਹ ਉਤਮ ਹਨ, ਮੈਂ ਉਨ੍ਹਾਂ ਤੋਂ ਵਾਰਨੇ ਜਾਂਦੀ ਹਾਂ, ਕੁਰਬਾਨ ਹੁੰਦੀ ਹਾਂ।੧। ਹੇ ਹਰਿ! ਤੁਸੀਂ ਵੱਡੇ ਤੋਂ ਵੱਡੇ, ਉੱਚੇ ਤੋਂ ਉੱਚੇ ਹੋ, (ਤੁਸੀਂ) ਉਹ ਕੁਝ ਕਰਦੇ ਹੋ, ਜੋ ਤੁਹਾਨੂੰ ਚੰਗਾ ਲਗਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਉਹ) ਗੁਰੂ ਧੰਨ ਧੰਨ ਹੈ, ਧੰਨਤਾ-ਯੋਗ ਹੈ, (ਉਸ ਨੂੰ) ਸ਼ਾਬਾਸ਼ ਹੈ, ਜਿਸ ਗੁਰੂ ਦੀ ਮਤਿ ਦੁਆਰਾ (ਮੈਂ ਨਾਮ ਰੂਪ) ਅੰਮ੍ਰਿਤ ਪਾਨ ਕੀਤਾ ਹੈ।੨।੨।੮।

**ਕਾਨੜਾ ਮਹਲਾ ੪**

ਹੇ ਮਨ! ਰਾਮ (ਦਾ ਨਾਮ) ਸਿਮਰ, ਜਿਸ (ਰਾਮ) ਦਾ ਨ ਰੂਪ ਹੈ, ਨ ਚਿੰਨ੍ਹ ਹੈ, (ਜੋ ਸਭ ਤੋਂ) ਵੱਡਾ ਹੈ। ਸਤਿਸੰਗਤ ਵਿਚ ਮਿਲ ਕੇ ਰਾਮ (ਨਾਮ) ਦਾ ਸਿਮਰਨ ਕਰ। (ਹੇ ਜਿਗਿਆਸੂ! ਇਹ ਤੇਰੇ) ਮੱਥੇ ਉਪਰ ਵੱਡੇ ਭਾਗ ਹੋ ਜਾਣਗੇ।੧।ਰਹਾਉ। ਜਿਸ (ਹਿਰਦੇ ਰੂਪ) ਘਰ ਜਾਂ ਮੰਦਿਰ ਵਿਚ ਹਰਿ ਦਾ ਜਸ ਹੁੰਦਾ ਹੈ, ਉਸ ਘਰ ਵਿਚ ਆਨੰਦ ਹੀ ਆਨੰਦ ਪਸਰਿਆ ਰਹਿੰਦਾ ਹੈ, (ਇਸ ਲਈ ਹੇ

ਰਾਮ ਨਾਮ ਗੁਨ ਗਾਵਹੁ ਹਰਿ ਪ੍ਰੀਤਮ ਉਪਦੇਸਿ ਗੁਰੂ ਗੁਰ ਸਤਿਗੁਰਾ
ਸੁਖੁ ਹੋਤੁ ਹਰਿ ਹਰੇ ਹਰਿ ਹਰੇ ਹਰੇ ਭਜੁ ਰਾਮ ਰਾਮ ਰਾਮ ॥੧॥
ਸਭ ਸਿਸਟਿ ਧਾਰ ਹਰਿ ਤੁਮ ਕਿਰਪਾਲ ਕਰਤਾ ਸਭੁ ਤੂ ਤੂ ਤੂ ਰਾਮ ਰਾਮ ਰਾਮ ॥
ਜਨ ਨਾਨਕੋ ਸਰਣਾਗਤੀ ਦੇਹੁ ਗੁਰਮਤੀ ਭਜੁ ਰਾਮ ਰਾਮ ਰਾਮ ॥੨॥੩॥੯॥

ਕਾਨੜਾ ਮਹਲਾ ੪ ॥
ਸਤਿਗੁਰ ਚਾਟਉ ਪਗ ਚਾਟ ॥ ਜਿਤੁ ਮਿਲਿ ਹਰਿ ਪਾਧਰ ਬਾਟ ॥
ਭਜੁ ਹਰਿ ਰਸੁ ਰਸ ਹਰਿ ਗਾਟ ॥ ਹਰਿ ਹੋ ਹੋ ਲਿਖੇ ਲਿਲਾਟ ॥੧॥ ਰਹਾਉ ॥
ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ
ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ ॥
ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ ਹਰਿ ਪਾਈਐ ਸਤਸੰਗਤੀ
ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ ॥੧॥
ਤੂ ਅਪਰੰਪਰੁ ਸੁਆਮੀ ਅਤਿ ਅਗਾਹੁ ਤੂ ਭਰਪੁਰਿ ਰਹਿਆ ਜਲ ਥਲੇ
ਹਰਿ ਇਕੁ ਇਕੋ ਇਕ ਏਕੈ ਹਰਿ ਥਾਟ ॥
ਤੂ ਜਾਣਹਿ ਸਭ ਬਿਧਿ ਬੂਝਹਿ ਆਪੇ ਜਨ ਨਾਨਕ ਕੇ
ਪ੍ਰਭ ਘਟਿ ਘਟੇ ਘਟਿ ਘਟੇ ਘਟਿ ਹਰਿ ਘਾਟ ॥੨॥੪॥੧੦॥

ਕਾਨੜਾ ਮਹਲਾ ੪ ॥
ਜਪਿ ਮਨ ਗੋਬਿਦ ਮਾਧੋ ॥ ਹਰਿ ਹਰਿ ਅਗਮ ਅਗਾਧੋ ॥
ਮਤਿ ਗੁਰਮਤਿ ਹਰਿ ਪ੍ਰਭੁ ਲਾਧੋ ॥ ਧੁਰਿ ਹੋ ਹੋ ਲਿਖੇ ਲਿਲਾਧੋ ॥੧॥ ਰਹਾਉ ॥
ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ
ਸੁਖੁ ਪਾਈਐ ਹਰਿ ਭਜੁ ਸੰਤ ਸੰਤ ਸੰਗਤੀ ਮਿਲਿ ਸਤਿਗੁਰੂ ਗੁਰੁ ਸਾਧੋ ॥
ਜਿਉ ਛੁਹਿ ਪਾਰਸ ਮਨੂਰ ਭਏ ਕੰਚਨ
ਤਿਉ ਪਤਿਤ ਜਨ ਮਿਲਿ ਸੰਗਤੀ ਸੁਧ ਹੋਵਤ ਗੁਰਮਤੀ ਸੁਧ ਹਾਧੋ ॥੧॥
ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ
ਤਿਉ ਪਾਪੀ ਸੰਗਿ ਤਰੇ ਸਾਧ ਸਾਧ ਸੰਗਤੀ ਗੁਰ ਸਤਿਗੁਰੂ ਗੁਰ ਸਾਧੋ ॥
ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ
ਸੋ ਆਪਿ ਤਰੈ ਕੁਲ ਸਗਲ ਤਰਾਧੋ ॥੨॥੫॥੧੧॥

ਕਾਨੜਾ ਮਹਲਾ ੪ ॥
ਹਰਿ ਜਸੁ ਗਾਵਹੁ ਭਗਵਾਨ ॥ ਜਸੁ ਗਾਵਤ ਪਾਪ ਲਹਾਨ ॥
ਮਤਿ ਗੁਰਮਤਿ ਸੁਨਿ ਜਸੁ ਕਾਨ ॥ ਹਰਿ ਹੋ ਹੋ ਕਿਰਪਾਨ ॥੧॥ ਰਹਾਉ ॥
ਤੇਰੇ ਜਨ ਧਿਆਵਹਿ ਇਕ ਮਨਿ ਇਕ ਚਿਤਿ
ਤੇ ਸਾਧੂ ਸੁਖ ਪਾਵਹਿ ਜਪਿ ਹਰਿ ਹਰਿ ਨਾਮੁ ਨਿਧਾਨ ॥
ਉਸਤਤਿ ਕਰਹਿ ਪ੍ਰਭ ਤੇਰੀਆ ਮਿਲਿ ਸਾਧੂ ਸਾਧ ਜਨਾ ਗੁਰ ਸਤਿਗੁਰੂ ਭਗਵਾਨ॥੧॥
ਜਿਨ ਕੈ ਹਿਰਦੈ ਤੂ ਸੁਆਮੀ ਤੇ ਸੁਖ ਫਲ ਪਾਵਹਿ ਤੇ ਤਰੇ ਭਵ ਸਿੰਧੁ ਤੇ ਭਗਤ ਹਰਿ ਜਾਨ॥

ਜਿਗਿਆਸੂ !) ਰਾਮ-ਨਾਮ ਦਾ ਸਿਮਰਨ ਕਰਦਾ ਰਹਿ। (ਹੇ ਭਾਈ !) ਹਰਿ ਦੇ, ਪ੍ਰੀਤਮ ਦੇ ਗੁਣਾਂ ਦਾ ਗਾਇਨ ਕਰੋ। ਗੁਰੂ ਸਤਿਗੁਰੂ ਦੇ ਉਪਦੇਸ਼ ਦੁਆਰਾ ਹਰਿ ਪ੍ਰਭੂ, ਹਰਿ ਪ੍ਰਭੂ ਦਾ ਭਜਨ ਕਰਦੇ ਰਹੋ, (ਇਸ ਨਾਲ) ਸੁਖ ਪ੍ਰਾਪਤ ਹੁੰਦਾ ਹੈ।੧। ਹੇ ਹਰਿ! ਤੂੰ ਸਾਰੀ ਸ੍ਰਿਸ਼ਟੀ ਨੂੰ ਧਾਰਣ ਕਰਨ ਵਾਲਾ ਹੈਂ, ਕ੍ਰਿਪਾਲੂ ਹੈਂ, ਸਭ ਦਾ ਕਰਤਾ ਹੈਂ, ਹੇ ਪ੍ਰਭੂ ! (ਸਰਬਤ੍ਰ) ਤੂੰ ਹੀ ਤੂੰ ਹੈਂ। ਦਾਸ ਨਾਨਕ ਤੇਰੀ ਚਰਣ-ਸ਼ਰਣ ਵਿਚ ਹੈ, ਗੁਰੂ ਦੀ ਮਤਿ ਪ੍ਰਦਾਨ ਕਰ, (ਤਾਂ ਜੋ ਤੇਰਾ) ਭਜਨ ਕਰਦਾ ਰਹਾਂ।੨।੩।੯।

ਕਾਨੜਾ ਮਹਲਾ ੪

(ਮੈਂ ਉਸ) ਸਤਿਗੁਰੂ ਦੇ ਚਰਣਾਂ ਨੂੰ ਚੁੰਮਦਾ ਹਾਂ, ਜਿਸ ਦੇ ਮੇਲ ਨਾਲ ਪ੍ਰਭੂ-ਪ੍ਰਾਪਤੀ ਦਾ ਮਾਰਗ (ਲਭ ਪੈਂਦਾ ਹੈ)। (ਹੇ ਜਿਗਿਆਸੂ !) ਹਰਿ (ਦੇ ਨਾਮ) ਦਾ ਸਿਮਰਨ ਕਰ ਅਤੇ ਹਰਿ-ਰਸ ਗਟ ਗਟ ਕਰਕੇ (ਪੀ ਲੈ)। (ਇਸ ਨਾਲ ਤੇਰੇ) ਮੱਥੇ ਉਤੇ (ਲੇਖ) ਲਿਖਿਆ ਜਾਏਗਾ।੧ ।ਰਹਾਉ। (ਸ਼ਾਸਤ੍ਰਾਂ ਅਨੁਸਾਰ) ਛੇ ਕਰਮ ਕਰਕੇ, (ਇਸ ਤਰ੍ਹਾਂ ਦੇ ਕਰਮਾਂ ਦਾ) ਹੋਰ ਵਿਸਤਾਰ ਕਰਕੇ, ਸਿੱਧਾਂ ਸਾਧਕਾਂ ਜੋਗੀਆਂ ਵਾਂਗ ਜਟਾਵਾਂ ਧਾਰ ਕੇ ਜਾਂ ਭੇਖ ਧਾਰਣ ਕਰਨ ਨਾਲ ਪ੍ਰਭੂ ਦਾ ਮੇਲ (*ਜੋਗੁ*) ਪ੍ਰਾਪਤ ਨਹੀਂ ਹੁੰਦਾ। ਹਰਿ ਸਤਿਸੰਗਤ ਤੋਂ ਪਾਈਦਾ ਹੈ। (ਹੇ ਭਾਈ !) ਗੁਰੂ ਅਤੇ ਸੰਤ-ਜਨਾਂ ਦੇ ਉਪਦੇਸ਼ ਦੁਆਰਾ (ਆਪਣੇ ਮਨ ਦੇ) ਕਿਵਾੜ ਖੋਲ।੧। ਹੇ ਪ੍ਰਭੂ ! ਤੂੰ ਅਪਰ-ਅਪਾਰ ਹੈਂ, ਅਤਿ ਅਗਾਹ ਹੈਂ, ਤੂੰ ਜਲ ਥਲ ਵਿਚ ਭਰਪੂਰ ਹੋ ਰਿਹਾ ਹੈਂ। ਹੇ ਹਰਿ ! (ਤੂੰ) ਇਕੋ ਇਕ ਹੈ, ਇਕੋ ਇਕ ਹਰਿ ਦੀ ਹੀ (ਸਾਰੀ) ਸਿਰਜਨਾ ਹੈ। ਸਾਰੀਆਂ ਵਿਧੀਆਂ ਨੂੰ ਤੂੰ (ਆਪ ਹੀ) ਜਾਣਦਾ ਹਾਂ, ਆਪ ਹੀ ਬੁਝਦਾ ਹੈਂ। ਦਾਸ ਨਾਨਕ (ਦਾ ਕਥਨ ਹੈ ਕਿ) ਪ੍ਰਭੂ ਹਰ ਇਕ ਹਿਰਦੇ ਵਿਚ, ਹਰ ਇਕ ਸ਼ਰੀਰ ਵਿਚ ਸਥਿਤ ਹੈ।੨।੪।੧੦।

ਕਾਨੜਾ ਮਹਲਾ ੪

ਹੇ ਮਨ ! ਗੋਬਿੰਦ, ਪ੍ਰਭੂ (ਦੇ ਨਾਮ) ਦਾ ਸਿਮਰਨ ਕਰ। ਹਰਿ ਅਗਮ ਅਤੇ ਅਗਾਧ ਹੈ। ਗੁਰੂ ਦੀ ਮਤਿ ਦੁਆਰਾ (ਉਸ ਨੂੰ) ਹਰਿ ਪ੍ਰਭੂ ਲਭ ਪੈਂਦਾ ਹੈ, (ਜਿਸ ਦੇ) ਮੱਥੇ ਉਪਰ ਧੁਰੋਂ ਲਿਖਿਆ ਹੁੰਦਾ ਹੈ।੧ ।ਰਹਾਉ। ਵਿਸ਼ ਰੂਪ ਮਾਇਆ ਨੂੰ ਇਕੱਠਾ ਕਰਕੇ (ਮਨੁੱਖ) ਅਨੇਕ ਤਰ੍ਹਾਂ ਦੇ ਵਿਕਾਰਾਂ ਨੂੰ ਚਿਤਵਦਾ ਹੈ (ਫਲਸਰੂਪ ਦੁਖ ਪਾਉਂਦਾ ਹੈ)। (ਪਰ) ਸੰਤਾਂ ਦੀ ਸੰਗਤ ਕਰਕੇ ਅਤੇ ਸਾਧੂ/ਸਤਿਗੁਰੂ ਨੂੰ ਮਿਲ ਕੇ ਹਰਿ ਦਾ ਭਜਨ ਕਰਨ ਨਾਲ ਸੁਖ ਪਾਈਦਾ ਹੈ। ਜਿਵੇਂ ਪਾਰਸ ਨੂੰ ਛੋਹ ਕੇ ਨਿਕੰਮਾ ਲੋਹਾ (*ਮਨੂਰ*) ਵੀ ਸੋਨਾ ਬਣ ਜਾਂਦਾ ਹੈ, ਤਿਵੇਂ ਪਤਿਤ ਵਿਅਕਤੀ ਸਤਿਸੰਗਤ ਨਾਲ ਮਿਲ ਕੇ ਸ਼ੁੱਧ ਹੋ ਜਾਂਦੇ ਹਨ ਅਤੇ ਗੁਰੂ ਦੀ ਮਤਿ ਰਾਹੀਂ ਪਵਿਤਰ ਹੋ ਜਾਂਦੇ ਹਨ।੧। ਜਿਵੇਂ ਕਾਠ ਨਾਲ ਬਹੁਤ ਲੋਹਾ ਤਰ ਜਾਂਦਾ ਹੈ, ਤਿਵੇਂ ਪਾਪੀ (ਜਨ) ਸਾਧ-ਸੰਗਤ ਨਾਲ ਸਤਿਗੁਰੂ ਰੂਪ ਸਾਧੂ-ਜਨ ਦੇ ਸੰਗ (ਭਵ-ਸਾਗਰੋਂ) ਤਰ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਚਾਰ ਵਰਣਾਂ ਅਤੇ ਚਾਰ ਆਸ਼੍ਰਮਾਂ ਵਿਚੋਂ ਕੋਈ ਵੀ ਗੁਰੂ, ਗੁਰੂ ਨਾਨਕ ਨੂੰ ਮਿਲ ਪਏ, ਉਹ ਆਪ (ਸੰਸਾਰ-ਸਾਗਰ ਤੋਂ) ਤਰ ਜਾਂਦਾ ਹੈ ਅਤੇ (ਆਪਣੀ) ਸਾਰੀ ਕੁਲ ਨੂੰ ਪਾਰ ਲੰਘਾ ਲੈਂਦਾ ਹੈ।੨।੫।੧੧।

ਕਾਨੜਾ ਮਹਲਾ ੪

(ਹੇ ਜਿਗਿਆਸੂ !) ਹਰਿ ਭਗਵਾਨ ਦਾ ਜਸ-ਗਾਨ ਕਰੋ। ਜਸ ਗਾਉਣ ਨਾਲ ਪਾਪ ਲਹਿ ਜਾਂਦੇ ਹਨ। ਗੁਰੂ ਦੀ ਮਤਿ ਲੈ ਕੇ (ਹਰਿ-) ਜਸ ਕੰਨਾਂ ਨਾਲ ਸੁਣ। (ਇਸ ਕਰਕੇ) ਹਰਿ ਕ੍ਰਿਪਾਲ ਹੋ ਜਾਂਦਾ ਹੈ।੧ ਰਹਾਉ। (ਹੇ ਪ੍ਰਭੂ !) ਤੇਰੇ ਸੇਵਕ ਇਕ ਮਨ, ਇਕ ਚਿਤ ਹੋ ਕੇ (ਤੇਰੀ) ਆਰਾਧਨਾ ਕਰਦੇ ਹਨ। ਉਹ ਸਾਧੂ ਜਨ ਹਰਿ ਦੇ ਨਾਮ ਨੂੰ ਜਪ ਕੇ ਆਤਮ-ਆਨੰਦ ਦਾ ਖ਼ਜ਼ਾਨਾ ਪ੍ਰਾਪਤ ਕਰਦੇ ਹਨ। ਹੇ ਪ੍ਰਭੂ ! ਹੇ ਭਗਵਾਨ ! ਤੇਰੇ ਸਾਧੂ-ਜਨ ਗੁਰੂ ਸਤਿਗੁਰੂ ਨੂੰ ਮਿਲ ਕੇ ਤੇਰੀ ਉਸਤਤ ਕਰਦੇ ਹਨ।੧। ਹੇ ਸੁਆਮੀ ! ਜਿਨ੍ਹਾਂ ਦੇ ਹਿਰਦੇ ਵਿਚ ਤੂੰ ਵਸਦਾ ਹੈਂ, ਉਹ ਸੁਖ ਫਲ ਪ੍ਰਾਪਤ ਕਰ ਲੈਂਦੇ ਹਨ। ਉਹ ਭਵ-ਸਾਗਰ ਤੋਂ ਤਰ ਜਾਂਦੇ ਹਨ, ਉਨ੍ਹਾਂ ਨੂੰ ਹਰਿ ਦਾ (ਸੱਚਾ) ਭਗਤ ਸਮਝੋ। ਹੇ ਪਰਮਾਤਮਾ ! ਦਾਸ

ਤਿਨ ਸੇਵਾ ਹਮ ਲਾਇ ਹਰੇ ਹਮ ਲਾਇ ਹਰੇ
ਜਨ ਨਾਨਕ ਕੇ ਹਰਿ ਤੂ ਤੂ ਤੂ ਤੂ ਤੂ ਭਗਵਾਨ ॥੨॥੬॥੧੨॥

ਕਾਨੜਾ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਗਾਈਐ ਗੁਣ ਗੋਪਾਲ ਕ੍ਰਿਪਾ ਨਿਧਿ ॥
ਦੁਖ ਬਿਦਾਰਨ ਸੁਖਦਾਤੇ ਸਤਿਗੁਰ ਜਾ ਕਉ ਭੇਟਤ ਹੋਇ ਸਗਲ ਸਿਧਿ ॥੧॥ ਰਹਾਉ॥
ਸਿਮਰਤ ਨਾਮੁ ਮਨਹਿ ਸਾਧਾਰੈ ॥ ਕੋਟਿ ਪਰਾਧੀ ਖਿਨ ਮਹਿ ਤਾਰੈ ॥੧॥
ਜਾ ਕਉ ਚੀਤਿ ਆਵੈ ਗੁਰੁ ਅਪਨਾ ॥ ਤਾ ਕਉ ਦੂਖੁ ਨਹੀ ਤਿਲੁ ਸੁਪਨਾ ॥੨॥
ਜਾ ਕਉ ਸਤਿਗੁਰੁ ਅਪਨਾ ਰਾਖੈ ॥ ਸੋ ਜਨੁ ਹਰਿ ਰਸੁ ਰਸਨਾ ਚਾਖੈ ॥੩॥
ਕਹੁ ਨਾਨਕ ਗੁਰਿ ਕੀਨੀ ਮਇਆ ॥ ਹਲਤਿ ਪਲਤਿ ਮੁਖ ਊਜਲ ਭਇਆ ॥੪॥੧॥

ਕਾਨੜਾ ਮਹਲਾ ੫ ॥
ਆਰਾਧਉ ਤੁਝਹਿ ਸੁਆਮੀ ਅਪਨੇ ॥
ਊਠਤ ਬੈਠਤ ਸੋਵਤ ਜਾਗਤ ਸਾਸਿ ਸਾਸਿ ਸਾਸਿ ਹਰਿ ਜਪਨੇ ॥੧॥ ਰਹਾਉ ॥
ਤਾ ਕੈ ਹਿਰਦੈ ਬਸਿਓ ਨਾਮੁ ॥ ਜਾ ਕਉ ਸੁਆਮੀ ਕੀਨੋ ਦਾਨੁ ॥੧॥
ਤਾ ਕੈ ਹਿਰਦੈ ਆਈ ਸਾਂਤਿ ॥ ਠਾਕੁਰ ਭੇਟੇ ਗੁਰ ਬਚਨਾਂਤਿ ॥੨॥
ਸਰਬ ਕਲਾ ਸੋਈ ਪਰਬੀਨ ॥ ਨਾਮ ਮੰਤ੍ਰੁ ਜਾ ਕਉ ਗੁਰਿ ਦੀਨ ॥੩॥
ਕਹੁ ਨਾਨਕ ਤਾ ਕੈ ਬਲਿ ਜਾਉ ॥ ਕਲਿਜੁਗ ਮਹਿ ਪਾਇਆ ਜਿਨਿ ਨਾਉ ॥੪॥੨॥

ਕਾਨੜਾ ਮਹਲਾ ੫ ॥
ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ ॥
ਅਨਿਕ ਬਾਰ ਕਰਿ ਬੰਦਨ ਸੰਤਨ ਊਹਾਂ ਚਰਨ ਗੋਬਿੰਦ ਜੀ ਕੇ ਬਸਨਾ ॥੧॥ ਰਹਾਉ॥
ਅਨਿਕ ਭਾਂਤਿ ਕਰਿ ਦੁਆਰੁ ਨ ਪਾਵਉ ॥ ਹੋਇ ਕ੍ਰਿਪਾਲੁ ਤ ਹਰਿ ਹਰਿ ਧਿਆਵਉ॥੧॥
ਕੋਟਿ ਕਰਮ ਕਰਿ ਦੇਹ ਨ ਸੋਧਾ ॥ ਸਾਧਸੰਗਤਿ ਮਹਿ ਮਨੁ ਪਰਬੋਧਾ ॥੨॥
ਤ੍ਰਿਸਨ ਨ ਬੂਝੀ ਬਹੁ ਰੰਗ ਮਾਇਆ ॥ ਨਾਮੁ ਲੈਤ ਸਰਬ ਸੁਖ ਪਾਇਆ ॥੩॥
ਪਾਰਬ੍ਰਹਮ ਜਬ ਭਏ ਦਇਆਲ ॥ ਕਹੁ ਨਾਨਕ ਤਉ ਛੂਟੇ ਜੰਜਾਲ ॥੪॥੩॥

ਕਾਨੜਾ ਮਹਲਾ ੫ ॥
ਐਸੀ ਮਾਂਗੁ ਗੋਬਿਦ ਤੇ ॥
ਟਹਲ ਸੰਤਨ ਕੀ ਸੰਗੁ ਸਾਧੂ ਕਾ ਹਰਿ ਨਾਮਾਂ ਜਪਿ ਪਰਮ ਗਤੇ ॥੧॥ ਰਹਾਉ ॥
ਪੂਜਾ ਚਰਨਾ ਠਾਕੁਰ ਸਰਨਾ ॥ ਸੋਈ ਕੁਸਲੁ ਜੁ ਪ੍ਰਭ ਜੀਉ ਕਰਨਾ ॥੧॥
ਸਫਲ ਹੋਤ ਇਹ ਦੁਰਲਭ ਦੇਹੀ ॥ ਜਾ ਕਉ ਸਤਿਗੁਰੁ ਮਇਆ ਕਰੇਹੀ ॥੨॥
ਅਗਿਆਨ ਭਰਮੁ ਬਿਨਸੈ ਦੁਖ ਡੇਰਾ ॥ ਜਾ ਕੈ ਹ੍ਰਿਦੈ ਬਸਹਿ ਗੁਰ ਪੈਰਾ ॥੩॥
ਸਾਧਸੰਗਿ ਰੰਗਿ ਪ੍ਰਭੁ ਧਿਆਇਆ ॥ ਕਹੁ ਨਾਨਕ ਤਿਨਿ ਪੂਰਾ ਪਾਇਆ ॥੪॥੪॥

ਨਾਨਕ ਦੇ ਤੁਸੀਂ ਕੇਵਲ ਤੁਸੀਂ ਭਗਵਾਨ ਹੈ। ਹੇ ਹਰਿ! ਮੈਨੂੰ ਉਨ੍ਹਾਂ (ਭਗਤਾਂ) ਦੀ ਸੇਵਾ ਵਿਚ ਲਗਾ ਦਿਓ।੨।੬।੧੨।

**ਕਾਨੜਾ ਮਹਲਾ ੫ ਘਰੁ ੨**

(ਹੇ ਜਿਗਿਆਸੂ !) ਕ੍ਰਿਪਾ ਦੇ ਖ਼ਜ਼ਾਨੇ ਪ੍ਰਭੂ ਦੇ ਗੁਣ ਗਾਉਣੇ ਚਾਹੀਦੇ ਹਨ। ਜਿਸ ਸਤਿਗੁਰੂ ਨੂੰ ਮਿਲਣ ਨਾਲ ਹਰ ਪ੍ਰਕਾਰ ਦੀ ਸਿੱਧੀ ਪ੍ਰਾਪਤ ਹੁੰਦੀ ਹੈ (ਉਹ) ਦੁਖਾਂ ਨੂੰ ਨਸ਼ਟ ਕਰਨ ਵਾਲਾ ਅਤੇ ਸੁਖ ਪ੍ਰਦਾਨ ਕਰਨ ਵਾਲਾ ਹੈ।੧।ਰਹਾਉ। ਨਾਮ ਸਿਮਰਨ ਨਾਲ ਮਨ ਨੂੰ ਆਧਾਰ ਪ੍ਰਾਪਤ ਹੁੰਦਾ ਹੈ। ਕਰੋੜਾਂ ਪਾਪੀ ਛਿਣ ਭਰ ਵਿਚ ਤਰ ਜਾਂਦੇ ਹਨ।੧। ਜਿਸ ਨੂੰ ਆਪਣਾ ਗੁਰੂ ਚਿਤ ਵਿਚ (ਚੇਤੇ) ਆਉਂਦਾ ਹੈ, ਉਸ ਨੂੰ ਸੁਪਨੇ ਵਿਚ ਵੀ ਤਿਲ ਮਾਤ੍ਰ ਦੁਖ ਨਹੀਂ ਹੁੰਦਾ।੨। ਜਿਸ ਨੂੰ (ਆਪਣਾ) ਸਤਿਗੁਰੂ ਰਖਦਾ ਹੈ, ਉਹ ਸਾਧਕ ਹਰਿ ਦੇ (ਨਾਮ) ਰਸ ਨੂੰ (ਆਪਣੀ) ਜੀਭ ਨਾਲ ਚਖਦਾ ਹੈ।੩। ਨਾਨਕ ਦਾ ਕਥਨ ਹੈ ਕਿ ਗੁਰੂ ਨੇ (ਜਿਸ ਉਪਰ) ਮਿਹਰ ਕੀਤੀ ਹੈ, ਲੋਕ ਪਰਲੋਕ (*ਹਲਤਿ ਪਲਤਿ*) ਵਿਚ ਉਸ ਦਾ ਮੁਖ ਉਜਲਾ ਹੋ ਗਿਆ ਹੈ।੪।੧।

**ਕਾਨੜਾ ਮਹਲਾ ੫**

ਹੇ ਮੇਰੇ ਆਪਣੇ ਸੁਆਮੀ! (ਮੈਂ ਤੈਨੂੰ ਹੀ) ਆਰਾਧਦਾ ਹਾਂ। ਹੇ ਹਰਿ! ਉਠਦਿਆਂ, ਬਹਿੰਦਿਆਂ, ਸੌਂਦਿਆਂ, ਜਾਗਦਿਆਂ ਸੁਆਸ ਸੁਆਸ (ਅਸੀਂ ਨਾਮ) ਜਪਦੇ ਹਾਂ।੧।ਰਹਾਉ। ਉਸ (ਸਾਧਕ) ਦੇ ਹਿਰਦੇ ਵਿਚ ਨਾਮ ਵਸਦਾ ਹੈ, ਜਿਸ ਨੂੰ ਪ੍ਰਭੂ ਨੇ ਦਾਨ ਬਖ਼ਸ਼ਿਆ ਹੈ।੧। ਉਸ ਦੇ ਹਿਰਦੇ ਵਿਚ ਸ਼ਾਂਤੀ ਆਉਂਦੀ ਹੈ (ਜਿਸ ਨੂੰ) ਗੁਰੂ ਦੇ ਬਚਨ ਦੁਆਰਾ ਸੁਆਮੀ ਮਿਲ ਪਏ ਹਨ।੨। ਉਹੀ (ਵਿਅਕਤੀ) ਸਾਰੀਆਂ ਕਲਾਵਾਂ ਵਿਚ ਪ੍ਰਬੀਨ ਹੈ, ਜਿਸ ਨੂੰ ਗੁਰੂ ਨੇ ਨਾਮ ਰੂਪ ਮੰਤ੍ਰ ਦਿੱਤਾ ਹੈ।੩। ਨਾਨਕ ਦਾ ਕਥਨ ਹੈ ਕਿ (ਮੈਂ) ਉਸ (ਵਿਅਕਤੀ) ਤੋਂ ਬਲਿਹਾਰ ਜਾਂਦਾ ਹਾਂ, ਜਿਸ ਨੇ ਕਲਿਯੁਗ ਵਿਚ ਨਾਮ ਪ੍ਰਾਪਤ ਕਰ ਲਿਆ ਹੈ।੪।੨।

**ਕਾਨੜਾ ਮਹਲਾ ੫**

ਹੇ ਮੇਰੀ ਜੀਭ! (ਤੂੰ) ਪ੍ਰਭੂ ਦਾ ਜਸ-ਗਾਨ ਕਰ। ਅਨੇਕ ਵਾਰ ਸੰਤਾਂ ਨੂੰ ਪ੍ਰਣਾਮ ਕਰ, (ਕਿਉਂਕਿ) ਉਨ੍ਹਾਂ (ਦੇ ਹਿਰਦੇ) ਵਿਚ ਗੋਬਿੰਦ ਦੇ ਚਰਣ ਵਸਦੇ ਹਨ।੧।ਰਹਾਉ। ਅਨੇਕ ਤਰ੍ਹਾਂ ਦੇ (ਯਤਨ) ਕਰਨ (ਦੇ ਬਾਵਜੂਦ ਮੈਂ ਪ੍ਰਭੂ ਦਾ) ਦੁਆਰ ਪ੍ਰਾਪਤ ਨਹੀਂ ਕਰ ਸਕਦਾ। (ਜੇ ਪ੍ਰਭੂ) ਕ੍ਰਿਪਾਲ ਹੋ ਜਾਏ ਤਾਂ (ਮੈਂ) ਹਰਿ ਹਰਿ (ਨਾਮ) ਦਾ ਸਿਮਰਨ ਕਰਾਂ।੧। ਕਰੋੜਾਂ ਕਰਮ ਕਰਨ 'ਤੇ ਵੀ ਸ਼ਰੀਰ ਸ਼ੁੱਧ ਨਹੀਂ ਹੁੰਦਾ, (ਪਰ) ਸਾਧ ਸੰਗਤ ਵਿਚ ਮਨ ਗਿਆਨਵਾਨ (*ਪਰਬੋਧਾ*) ਹੋ ਜਾਂਦਾ ਹੈ।੨। ਮਾਇਆ ਦੇ ਬਹੁਤ ਰੰਗ ਮਾਣਨ 'ਤੇ ਵੀ ਤ੍ਰਿਸ਼ਨਾ ਨਹੀਂ ਬੁਝਦੀ, (ਪਰ ਪ੍ਰਭੂ ਦਾ) ਨਾਮ ਲੈਣ ਨਾਲ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ।੩। ਨਾਨਕ ਦਾ ਕਥਨ ਹੈ ਕਿ ਜਦੋਂ ਪਾਰਬ੍ਰਹਮ ਦਿਆਲ ਹੁੰਦੇ ਹਨ, ਤਦੋਂ (ਸੰਸਾਰਿਕ) ਜੰਜਾਲ ਖ਼ਤਮ ਹੋ ਜਾਂਦੇ ਹਨ।੪।੩।

**ਕਾਨੜਾ ਮਹਲਾ ੫**

(ਹੇ ਭਾਈ!) ਪ੍ਰਭੂ ਤੋਂ ਅਜਿਹੀ (ਦਾਤ) ਮੰਗ, (ਜਿਸ ਦੇ ਮਿਲਣ ਨਾਲ ਤੈਨੂੰ) ਸੰਤਾਂ ਦੀ ਸੇਵਾ ਅਤੇ ਸੰਤ ਦਾ ਸੰਗ ਹਾਸਲ ਹੋ ਜਾਏ; ਹਰਿ-ਨਾਮ ਜਪ ਕੇ ਪਰਮ-ਗਤਿ ਪ੍ਰਾਪਤ ਹੋ ਜਾਏ।੧।ਰਹਾਉ। (ਮੈਂ) ਪ੍ਰਭੂ ਦੀ ਸ਼ਰਣ ਵਿਚ ਪੈ ਕੇ (ਉਸ ਦੇ) ਚਰਣਾਂ ਦੀ ਪੂਜਾ ਕਰਦਾ ਰਹਾਂ। ਉਹੀ ਸੁਖਦਾਇਕ ਹੈ, ਜੋ ਪ੍ਰਭੂ ਨੇ ਕਰਨਾ ਹੈ।੧। (ਉਸ ਸਾਧਕ ਦੀ) ਇਹ ਦੁਰਲਭ ਦੇਹ ਸਫਲ ਹੁੰਦੀ ਹੈ, ਜਿਸ ਉਪਰ ਸਤਿਗੁਰੂ ਮਿਹਰ ਕਰਦਾ ਹੈ।੨। ਜਿਸ ਦੇ ਹਿਰਦੇ ਵਿਚ ਗੁਰੂ ਦੇ ਚਰਣ ਵਸ ਜਾਂਦੇ ਹਨ, (ਉਸ ਦੇ ਅੰਦਰੋਂ) ਅਗਿਆਨ, ਭਰਮ ਅਤੇ ਦੁਖਾਂ ਦਾ ਡੇਰਾ ਨਸ਼ਟ ਹੋ ਜਾਂਦਾ ਹੈ।੩। (ਜਿਸ ਨੇ) ਸਾਧ-ਸੰਗਤ ਵਿਚ ਪ੍ਰੇਮ ਪੂਰਵਕ ਪ੍ਰਭੂ ਨੂੰ ਆਰਾਧਿਆ ਹੈ, ਨਾਨਕ ਦਾ ਕਥਨ ਹੈ ਕਿ ਉਸ ਨੇ ਪੂਰੇ (ਪ੍ਰਭੂ) ਦਾ ਦਰਸ਼ਨ ਪਾ ਲਿਆ ਹੈ।੪।੪।

ਕਾਨੜਾ ਮਹਲਾ ੫ ॥
ਭਗਤਿ ਭਗਤਨ ਹੂੰ ਬਨਿ ਆਈ ॥
ਤਨ ਮਨ ਗਲਤ ਭਏ ਠਾਕੁਰ ਸਿਉ ਆਪਨ ਲੀਏ ਮਿਲਾਈ ॥੧॥ ਰਹਾਉ ॥
ਗਾਵਨਹਾਰੀ ਗਾਵੈ ਗੀਤ ॥ ਤੇ ਉਧਰੇ ਬਸੇ ਜਿਹ ਚੀਤ ॥੧॥
ਪੇਖੇ ਬਿੰਜਨ ਪਰੋਸਨਹਾਰੈ ॥ ਜਿਹ ਭੋਜਨੁ ਕੀਨੋ ਤੇ ਤ੍ਰਿਪਤਾਰੈ ॥੨॥
ਅਨਿਕ ਸ੍ਵਾਂਗ ਕਾਛੇ ਭੇਖਧਾਰੀ ॥ ਜੈਸੋ ਸਾ ਤੈਸੋ ਦ੍ਰਿਸਟਾਰੀ ॥੩॥
ਕਹਨ ਕਹਾਵਨ ਸਗਲ ਜੰਜਾਰ ॥ ਨਾਨਕ ਦਾਸ ਸਚੁ ਕਰਣੀ ਸਾਰ ॥੪॥੫॥

ਕਾਨੜਾ ਮਹਲਾ ੫ ॥
ਤੇਰੋ ਜਨੁ ਹਰਿ ਜਸੁ ਸੁਨਤ ਉਮਾਹਿਓ ॥੧॥ ਰਹਾਉ ॥
ਮਨਹਿ ਪ੍ਰਗਾਸੁ ਪੇਖਿ ਪ੍ਰਭ ਕੀ ਸੋਭਾ ਜਤ ਕਤ ਪੇਖਉ ਆਹਿਓ ॥੧॥
ਸਭ ਤੇ ਪਰੈ ਪਰੈ ਤੇ ਊਚਾ ਗਹਿਰ ਗੰਭੀਰ ਅਥਾਹਿਓ ॥੨॥
ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ ॥੩॥
ਗੁਰ ਪ੍ਰਸਾਦਿ ਗਾਵੈ ਗੁਣ ਨਾਨਕ ਸਹਜ ਸਮਾਧਿ ਸਮਾਹਿਓ ॥੪॥੬॥

ਕਾਨੜਾ ਮਹਲਾ ੫ ॥
ਸੰਤਨ ਪਹਿ ਆਪਿ ਉਧਾਰਨ ਆਇਓ ॥੧॥ ਰਹਾਉ ॥
ਦਰਸਨ ਭੇਟਤ ਹੋਤ ਪੁਨੀਤਾ ਹਰਿ ਹਰਿ ਮੰਤ੍ਰੁ ਦ੍ਰਿੜਾਇਓ ॥੧॥
ਕਾਟੇ ਰੋਗ ਭਏ ਮਨ ਨਿਰਮਲ ਹਰਿ ਹਰਿ ਅਉਖਧੁ ਖਾਇਓ ॥੨॥
ਅਸਥਿਤ ਭਏ ਬਸੇ ਸੁਖ ਥਾਨਾ ਬਹੁਰਿ ਨ ਕਤਹੂ ਧਾਇਓ ॥੩॥
ਸੰਤ ਪ੍ਰਸਾਦਿ ਤਰੇ ਕੁਲ ਲੋਗਾ ਨਾਨਕ ਲਿਪਤ ਨ ਮਾਇਓ ॥੪॥੭॥

ਕਾਨੜਾ ਮਹਲਾ ੫ ॥
ਬਿਸਰਿ ਗਈ ਸਭ ਤਾਤਿ ਪਰਾਈ ॥ ਜਬ ਤੇ ਸਾਧਸੰਗਤਿ ਮੋਹਿ ਪਾਈ ॥੧॥ ਰਹਾਉ॥
ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥੨॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥

ਕਾਨੜਾ ਮਹਲਾ ੫ ॥
ਠਾਕੁਰ ਜੀਉ ਤੁਹਾਰੋ ਪਰਨਾ ॥
ਮਾਨੁ ਮਹਤੁ ਤੁਮ੍ਹ੍ਹਾਰੈ ਊਪਰਿ ਤੁਮ੍ਹ੍ਹਰੀ ਓਟ ਤੁਮ੍ਹ੍ਹਾਰੀ ਸਰਨਾ ॥੧॥ ਰਹਾਉ ॥
ਤੁਮ੍ਹ੍ਹਰੀ ਆਸ ਭਰੋਸਾ ਤੁਮ੍ਹ੍ਹਰਾ ਤੁਮਰਾ ਨਾਮੁ ਰਿਦੈ ਲੈ ਧਰਨਾ ॥
ਤੁਮਰੋ ਬਲੁ ਤੁਮ ਸੰਗਿ ਸੁਹੇਲੇ ਜੋ ਜੋ ਕਹਹੁ ਸੋਈ ਸੋਈ ਕਰਨਾ ॥੧॥

**ਕਾਨੜਾ ਮਹਲਾ ੫**

(ਪ੍ਰਭੂ-) ਭਗਤੀ ਭਗਤ-ਜਨਾਂ ਨੂੰ ਹੀ ਸ਼ੋਭਦੀ ਹੈ। (ਭਗਤਾਂ ਦੇ) ਤਨ ਮਨ ਪ੍ਰਭੂ (ਸੁਆਮੀ) ਵਿਚ ਹੀ ਮਸਤ ਰਹਿੰਦੇ ਹਨ ਅਤੇ (ਪ੍ਰਭੂ) ਆਪ ਹੀ (ਉਨ੍ਹਾਂ ਨੂੰ) ਨਾਲ ਮਿਲਾ ਲੈਂਦਾ ਹੈ।੧।ਰਹਾਉ। ਜਸ-ਗਾਨ ਕਰਨ ਵਾਲੀ (ਲੋਕਾਈ ਭਾਵੇਂ ਨਿਤ) ਗੀਤ ਗਾਉਂਦੀ ਰਹਿੰਦੀ ਹੈ, (ਪਰ ਉਹ) ਉਧਰਦੇ ਹਨ ਜਿਨ੍ਹਾਂ ਦੇ ਚਿਤ ਵਿਚ (ਪ੍ਰਭੂ ਦਾ ਜਸ) ਵਸਦਾ ਹੈ।੧। ਭੋਜਨ ਪਰੋਸਣ ਵਾਲਾ (ਭੋਜਨ) ਵੇਖਦਾ ਹੀ ਹੈ, (ਪਰ) ਜੋ ਭੋਜਨ ਕਰਦੇ ਹਨ, ਉਹੀ ਤ੍ਰਿਪਤ ਹੁੰਦੇ ਹਨ।੨। ਭੇਖਧਾਰੀ/ਬਹੁਰੂਪੀਆ ਅਨੇਕ ਪ੍ਰਕਾਰ ਦੇ ਸੁਆਂਗ ਬਣਾਉਂਦਾ ਹੈ। (ਪਰ ਭੇਖ ਨੂੰ ਹਟਾਉਣ ਉਪਰੰਤ) ਜਿਹੋ ਜਿਹਾ ਸੀ, ਉਹੋ ਜਿਹਾ ਦਿਸ ਪੈਂਦਾ ਹੈ।੩। (ਨਿਰਾ) ਕਹਿਣਾ ਕਹਾਉਣਾ ਸਭ (ਮਾਇਆਵੀ) ਜੰਜਾਲ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਸੱਚੇ (ਪ੍ਰਭੂ ਦੇ ਨਾਮ ਨੂੰ ਸਿਮਰਨਾ ਹੀ) ਸ੍ਰੇਸ਼ਠ ਕਰਨੀ ਹੈ।੪।੫।

**ਕਾਨੜਾ ਮਹਲਾ ੫**

(ਹੇ ਪਰਮਾਤਮਾ!) ਤੇਰਾ ਸੇਵਕ ਹਰਿ-ਜਸ ਸੁਣਦਿਆਂ ਹੀ ਖਿੜ ਜਾਂਦਾ ਹੈ।੧।ਰਹਾਉ। ਪ੍ਰਭੂ ਦੀ ਸ਼ੋਭਾ ਵੇਖ ਕੇ (ਮੇਰੇ) ਮਨ ਵਿਚ (ਬ੍ਰਹਮ ਗਿਆਨ ਦਾ) ਚਾਨਣ ਹੋ ਜਾਂਦਾ ਹੈ, ਜਿਥੇ ਕਿਥੇ ਵੇਖਦਾ ਹਾਂ, (ਉਥੇ) ਮੌਜੂਦ ਹੁੰਦਾ ਹੈ।੧। (ਪ੍ਰਭੂ) ਸਭ ਤੋਂ ਪਰੇ, (ਹੋਰ) ਪਰੇ ਹੈ, (ਸਭ ਤੋਂ) ਉੱਚਾ ਹੈ, ਗਹਿਰ, ਗੰਭੀਰ ਅਤੇ ਅਥਾਹ ਹੈ।੨। (ਉਹ) ਆਪਣੇ ਭਗਤਾਂ ਨਾਲ ਤਾਣੇ ਪੇਟੇ ਵਾਂਗ ਮਿਲਿਆ ਹੋਇਆ ਹੈ ਅਤੇ (ਉਨ੍ਹਾਂ) ਸੇਵਕਾਂ ਨਾਲੋਂ ਪਰਦਾ ਹਟਾ ਦਿੱਤਾ ਹੈ।੩। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ (ਜੋ ਪ੍ਰਭੂ ਦੇ) ਗੁਣ ਗਾਉਂਦਾ ਹੈ, (ਉਹ) ਸਹਿਜ ਸਮਾਧੀ ਵਿਚ ਹੀ ਸਮਾਇਆ ਰਹਿੰਦਾ ਹੈ।੪।੬।

**ਕਾਨੜਾ ਮਹਲਾ ੫**

(ਜੋ ਵਿਅਕਤੀ) ਆਪਣਾ ਆਪ ਉਧਾਰਨ ਲਈ ਸੰਤਾਂ ਕੋਲ ਆਉਂਦਾ ਹੈ।੧।ਰਹਾਉ। (ਉਹ ਸੰਤ/ਗੁਰੂ ਦਾ) ਦਰਸ਼ਨ ਕਰਦਿਆਂ ਹੀ ਪਵਿਤਰ ਹੋ ਜਾਂਦਾ ਹੈ, (ਸੰਤ/ਗੁਰੂ ਉਸ ਦੇ ਹਿਰਦੇ ਵਿਚ) ਹਰਿ ਦਾ (ਨਾਮ ਰੂਪ) ਮੰਤ੍ਰ ਦ੍ਰਿੜ੍ਹ ਕਰਾ ਦਿੰਦਾ ਹੈ।੧। (ਜਿਨ੍ਹਾਂ ਨੇ) ਹਰਿ(-ਨਾਮ) ਦੀ ਦਵਾਈ ਖਾਈ ਹੈ, (ਉਨ੍ਹਾਂ ਦੇ ਸਾਰੇ) ਰੋਗ ਕਟੇ ਗਏ ਹਨ ਅਤੇ ਮਨ ਪਵਿਤਰ ਹੋ ਗਿਆ ਹੈ।੨। (ਉਨ੍ਹਾਂ ਦੇ ਚਿਤ) ਟਿਕ ਗਏ ਹਨ, (ਆਤਮਿਕ) ਸੁਖ ਵਾਲੇ ਸਥਾਨ (ਅਰਥਾਤ ਨਿਜ ਘਰ) ਵਿਚ ਸਥਿਤ ਹੋ ਗਏ ਹਨ, ਫਿਰ ਕਿਸੇ ਹੋਰ ਪਾਸੇ ਵਲ ਦੌੜਦੇ ਨਹੀਂ ਹਨ।੩। ਨਾਨਕ (ਦਾ ਕਥਨ ਹੈ ਕਿ) ਸੰਤ/ਗੁਰੂ ਦੀ ਕ੍ਰਿਪਾ ਨਾਲ ਸਭ ਲੋਕ ਤਰ ਗਏ ਹਨ, (ਉਨ੍ਹਾਂ ਉਪਰ) ਮਾਇਆ ਦਾ ਲੇਪ ਨਹੀਂ ਲਗਦਾ।੪।੭।

**ਕਾਨੜਾ ਮਹਲਾ ੫**

ਜਦੋਂ ਦੀ ਮੈਂ ਸਾਧ-ਸੰਗਤ ਪ੍ਰਾਪਤ ਕੀਤੀ ਹੈ, (ਉਦੋਂ ਦੀ) ਪਰਾਈ ਈਰਖਾ ਵਾਲੀ (ਬਿਰਤੀ) ਵਿਸਰ ਗਈ ਹੈ।੧।ਰਹਾਉ। (ਹੁਣ ਮੇਰਾ) ਨ ਕੋਈ ਵੈਰੀ ਹੈ, ਨ ਹੀ ਬੇਗਾਨਾ, ਸਭ ਨਾਲ ਮੇਰੀ (ਪ੍ਰੀਤ) ਬਣ ਗਈ ਹੈ।੧। ਪ੍ਰਭੂ ਨੇ ਜੋ ਕੀਤਾ ਹੈ, ਉਹ (ਮੈਂ) ਚੰਗਾ ਸਮਝਿਆ ਹੈ, ਇਹ ਉਤਮ ਮਤਿ ਮੈਂ ਸਾਧੂ/ਗੁਰੂ ਤੋਂ ਪ੍ਰਾਪਤ ਕੀਤੀ ਹੈ।੨। ਸਭ ਵਿਚ ਇਕ ਪ੍ਰਭੂ ਹੀ ਵਰਤ ਰਿਹਾ ਹੈ, (ਇਹ) ਵੇਖ ਵੇਖ ਕੇ ਨਾਨਕ ਪ੍ਰਸੰਨ ਹੋ ਰਿਹਾ ਹੈ।੩।੮।

**ਕਾਨੜਾ ਮਹਲਾ ੫**

ਹੇ ਪ੍ਰਭੂ! (ਮੈਨੂੰ) ਤੁਹਾਡੀ ਹੀ ਓਟ (*ਪਰਨਾ*) ਹੈ। (ਮੇਰਾ) ਮਾਣ ਅਤੇ ਮਹਾਨਤਾ ਤੁਹਾਡੇ ਉਪਰ ਹੀ (ਟਿਕੀ ਹੈ, ਮੈਨੂੰ) ਤੁਹਾਡਾ ਹੀ ਆਸਰਾ ਹੈ ਅਤੇ ਤੁਹਾਡੀ ਹੀ ਸ਼ਰਣ (ਵਿਚ ਪਿਆ ਹਾਂ)।੧।ਰਹਾਉ। (ਹੇ ਪ੍ਰਭੂ! ਮੈਨੂੰ) ਤੁਹਾਡੀ ਆਸ ਹੈ, ਤੁਹਾਡਾ ਹੀ ਭਰੋਸਾ ਹੈ, ਤੁਹਾਡਾ ਨਾਮ ਹੀ ਹਿਰਦੇ ਵਿਚ ਧਾਰਣ ਕੀਤਾ ਹੋਇਆ ਹੈ। (ਮੈਨੂੰ) ਤੁਹਾਡਾ ਬਲ (ਪ੍ਰਾਪਤ ਹੈ), ਤੁਹਾਡੇ ਨਾਲ ਹੀ ਆਨੰਦਿਤ

ਤੁਮਰੀ ਦਇਆ ਮਇਆ ਸੁਖੁ ਪਾਵਉ ਹੋਹੁ ਕ੍ਰਿਪਾਲ ਤ ਭਉਜਲੁ ਤਰਨਾ ॥
ਅਭੈ ਦਾਨੁ ਨਾਮੁ ਹਰਿ ਪਾਇਓ ਸਿਰੁ ਡਾਰਿਓ ਨਾਨਕ ਸੰਤ ਚਰਨਾ ॥੨॥੯॥

ਕਾਨੜਾ ਮਹਲਾ ੫ ॥
ਸਾਧ ਸਰਨਿ ਚਰਨ ਚਿਤੁ ਲਾਇਆ ॥
ਸੁਪਨ ਕੀ ਬਾਤ ਸੁਨੀ ਪੇਖੀ ਸੁਪਨਾ ਨਾਮ ਮੰਤ੍ਰੁ ਸਤਿਗੁਰੂ ਦ੍ਰਿੜਾਇਆ ॥੧॥ ਰਹਾਉ ॥
ਨਹ ਤ੍ਰਿਪਤਾਨੋ ਰਾਜ ਜੋਬਨਿ ਧਨਿ ਬਹੁਰਿ ਬਹੁਰਿ ਫਿਰਿ ਧਾਇਆ ॥
ਸੁਖੁ ਪਾਇਆ ਤ੍ਰਿਸਨਾ ਸਭ ਬੁਝੀ ਹੈ ਸਾਂਤਿ ਪਾਈ ਗੁਨ ਗਾਇਆ ॥੧॥
ਬਿਨੁ ਬੂਝੇ ਪਸੂ ਕੀ ਨਿਆਈ ਭ੍ਰਮਿ ਮੋਹਿ ਬਿਆਪਿਓ ਮਾਇਆ ॥
ਸਾਧਸੰਗਿ ਜਮ ਜੇਵਰੀ ਕਾਟੀ ਨਾਨਕ ਸਹਜਿ ਸਮਾਇਆ ॥੨॥੧੦॥

ਕਾਨੜਾ ਮਹਲਾ ੫ ॥
ਹਰਿ ਕੇ ਚਰਨ ਹਿਰਦੈ ਗਾਇ ॥
ਸੀਤਲਾ ਸੁਖ ਸਾਂਤਿ ਮੂਰਤਿ ਸਿਮਰਿ ਸਿਮਰਿ ਨਿਤ ਧਿਆਇ ॥੧॥ ਰਹਾਉ ॥
ਸਗਲ ਆਸ ਹੋਤ ਪੂਰਨ ਕੋਟਿ ਜਨਮ ਦੁਖੁ ਜਾਇ ॥੧॥
ਪੁੰਨ ਦਾਨ ਅਨੇਕ ਕਿਰਿਆ ਸਾਧੂ ਸੰਗਿ ਸਮਾਇ ॥
ਤਾਪ ਸੰਤਾਪ ਮਿਟੇ ਨਾਨਕ ਬਾਹੁੜਿ ਕਾਲੁ ਨ ਖਾਇ ॥੨॥੧੧॥

ਕਾਨੜਾ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਕਥੀਐ ਸੰਤਸੰਗਿ ਪ੍ਰਭ ਗਿਆਨੁ ॥
ਪੂਰਨ ਪਰਮ ਜੋਤਿ ਪਰਮੇਸੁਰ ਸਿਮਰਤ ਪਾਈਐ ਮਾਨੁ ॥੧॥ ਰਹਾਉ ॥
ਆਵਤ ਜਾਤ ਰਹੇ ਸ੍ਰਮ ਨਾਸੇ ਸਿਮਰਤ ਸਾਧੂ ਸੰਗਿ ॥
ਪਤਿਤ ਪੁਨੀਤ ਹੋਹਿ ਖਿਨ ਭੀਤਰਿ ਪਾਰਬ੍ਰਹਮ ਕੈ ਰੰਗਿ ॥੧॥
ਜੋ ਜੋ ਕਥੈ ਸੁਨੈ ਹਰਿ ਕੀਰਤਨੁ ਤਾ ਕੀ ਦੁਰਮਤਿ ਨਾਸੁ ॥
ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ ॥੨॥੧॥੧੨॥

ਕਾਨੜਾ ਮਹਲਾ ੫ ॥
ਸਾਧਸੰਗਤਿ ਨਿਧਿ ਹਰਿ ਕੋ ਨਾਮ ॥ ਸੰਗਿ ਸਹਾਈ ਜੀਅ ਕੈ ਕਾਮ ॥੧॥ ਰਹਾਉ ॥
ਸੰਤ ਰੇਨੁ ਨਿਤਿ ਮਜਨੁ ਕਰੈ ॥ ਜਨਮ ਜਨਮ ਕੇ ਕਿਲਬਿਖ ਹਰੈ ॥੧॥
ਸੰਤ ਜਨਾ ਕੀ ਊਚੀ ਬਾਨੀ ॥ ਸਿਮਰਿ ਸਿਮਰਿ ਤਰੇ ਨਾਨਕ ਪ੍ਰਾਨੀ ॥੨॥੨॥੧੩॥

ਹਾਂ, ਜੋ ਜੋ (ਤੁਸੀਂ) ਕਹਿੰਦੇ ਹੋ, ਉਹੀ ਉਹੀ ਕਰਦਾ ਹਾਂ।੧। (ਮੈਂ) ਤੁਹਾਡੀ ਦਇਆ ਅਤੇ ਮਿਹਰ ਕਰਕੇ ਸੁਖ ਪ੍ਰਾਪਤ ਕਰਦਾ ਹਾਂ। (ਜੇ ਤੁਸੀਂ) ਕ੍ਰਿਪਾਲ ਹੋਵੋ, ਤਾਂ ਹੀ ਭਵ-ਜਲ ਤਰਿਆ ਜਾ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਸੰਤ/ਗੁਰੂ ਦੇ ਚਰਣਾਂ ਉਪਰ ਸਿਰ ਧਰਿਆ ਹੋਇਆ ਹੈ, (ਜਿਸ ਕਰਕੇ ਮੈਂ) ਅਭੈਅਤਾ ਦਾ ਦਾਨ (ਦੇਣ ਵਾਲਾ) ਹਰਿ ਦਾ ਨਾਮ ਪ੍ਰਾਪਤ ਕੀਤਾ ਹੈ।੨।੯।

**ਕਾਨੜਾ ਮਹਲਾ ੫**

(ਜਦੋਂ ਦਾ ਮੈਂ) ਸਾਧੂ/ਗੁਰੂ ਦੀ ਸ਼ਰਣ ਵਿਚ (ਪੈ ਕੇ ਉਸ ਦੇ) ਚਰਣਾਂ ਨਾਲ ਚਿਤ ਲਗਾਇਆ ਹੈ, (ਤਦ ਦਾ) ਸਤਿਗੁਰੂ ਨੇ (ਮੈਨੂੰ) ਨਾਮ ਰੂਪ ਮੰਤ੍ਰ ਦ੍ਰਿੜ੍ਹ ਕਰਾ ਦਿੱਤਾ ਹੈ, (ਫਲਸਰੂਪ ਸੰਸਾਰ ਦੇ) ਸੁਪਨਾ ਹੋਣ ਦੀ ਗੱਲ (ਜੋ) ਸੁਣੀ ਸੀ, (ਹੁਣ) ਵੇਖ ਵੀ ਲਈ ਹੈ ਕਿ ਸੰਸਾਰ ਸੁਪਨਾ ਹੀ ਹੈ।੧।ਰਹਾਉ। (ਇਹ ਮਨ) ਰਾਜ, ਜੋਬਨ ਅਤੇ ਧਨ ਨਾਲ ਤ੍ਰਿਪਤ ਨਹੀਂ ਹੁੰਦਾ, ਫਿਰ ਫਿਰ (ਇਨ੍ਹਾਂ ਪਿਛੇ) ਦੌੜਦਾ ਫਿਰਦਾ ਹੈ। (ਪਰ ਪ੍ਰਭੂ ਦਾ) ਗੁਣ-ਗਾਨ ਕਰਨ ਨਾਲ (ਮੈਨੂੰ ਆਤਮਿਕ) ਸ਼ਾਂਤੀ ਮਿਲ ਗਈ ਹੈ, ਸਭ ਤ੍ਰਿਸ਼ਨਾ ਬੁਝ ਗਈ ਹੈ ਅਤੇ (ਆਤਮਿਕ) ਸੁਖ ਪ੍ਰਾਪਤ ਹੋ ਗਿਆ ਹੈ।੧। (ਵਾਸਤਵਿਕਤਾ ਦਾ ਭੇਦ) ਸਮਝੇ ਬਿਨਾ (ਮਨੁੱਖ) ਪਸ਼ੂ ਵਰਗਾ ਹੈ, ਮਾਇਆ ਦੇ ਮੋਹ ਅਤੇ ਭਰਮ ਵਿਚ ਪਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗ ਨਾਲ ਜਮ ਦੀ ਫਾਹੀ ਕਟੀ ਜਾਂਦੀ ਹੈ ਅਤੇ (ਮਨੁੱਖ) ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ।੨।੧੦।

**ਕਾਨੜਾ ਮਹਲਾ ੫**

(ਹੇ ਜਿਗਿਆਸੂ!) ਹਰਿ ਦੇ ਚਰਣ ਹਿਰਦੇ ਵਿਚ (ਧਾਰਣ ਕਰਕੇ ਗੁਣ) ਗਾਇਆ ਕਰ। (ਉਸ ਪ੍ਰਭੂ ਨੂੰ) ਸਿਮਰ ਸਿਮਰ ਕੇ ਨਿਤ (ਉਸ ਦਾ) ਧਿਆਨ ਧਰਿਆ ਕਰ, (ਜੋ) ਸ਼ੀਤਲਤਾ, ਸੁਖ ਅਤੇ ਸ਼ਾਂਤੀ ਦਾ ਸਰੂਪ ਹੈ।੧।ਰਹਾਉ। (ਨਾਮ ਦੇ ਸਿਮਰਨ ਨਾਲ) ਸਾਰੀਆਂ ਆਸਾਂ ਪੂਰਣ ਹੋ ਜਾਂਦੀਆਂ ਹਨ, ਕਰੋੜਾਂ ਜਨਮਾਂ ਦੇ ਦੁਖ ਚਲੇ ਜਾਂਦੇ ਹਨ।੧। ਪੁੰਨ ਦਾਨ ਅਤੇ ਹੋਰ ਅਨੇਕ (ਧਾਰਮਿਕ) ਕ੍ਰਿਆਵਾਂ ਸਾਧ-ਸੰਗਤ ਵਿਚ ਹੀ ਸਮਾ ਜਾਂਦੀਆਂ ਹਨ। ਨਾਨਕ (ਦਾ ਕਥਨ ਹੈ ਕਿ ਸਾਧ-ਸੰਗਤ ਕਰਕੇ) ਦੁਖ ਅਤੇ ਸੰਤਾਪ ਮਿਟ ਜਾਂਦੇ ਹਨ ਅਤੇ ਫਿਰ ਕਾਲ/ਮ੍ਰਿਤੂ ਗ੍ਰਸ ਨਹੀਂ ਸਕਦੀ।੨।੧੧।

**ਕਾਨੜਾ ਮਹਲਾ ੫ ਘਰੁ ੩**

(ਹੇ ਜਿਗਿਆਸੂ!) ਸੰਤ-ਸੰਗ ਵਿਚ ਪ੍ਰਭੂ ਦੇ ਗਿਆਨ (ਦੀ ਗੱਲ) ਕਰਨੀ ਚਾਹੀਦੀ ਹੈ। ਪਰਿ-ਪੂਰਣ, ਪਰਮ ਜੋਤਿ ਸਰੂਪ ਪਰਮੇਸ਼ਵਰ ਨੂੰ ਸਿਮਰਨ ਨਾਲ ਮਾਣ ਪਾਈਦਾ ਹੈ।੧।ਰਹਾਉ। ਸਾਧ-ਸੰਗ ਵਿਚ (ਨਾਮ-) ਸਿਮਰਨ ਨਾਲ ਆਵਾਗਵਣ ਖ਼ਤਮ ਹੋ ਜਾਂਦਾ ਹੈ, (ਭਟਕਣ ਨਾਲ ਪੈਦਾ ਹੋਇਆ) ਥਕੇਵਾਂ ਦੂਰ ਹੋ ਜਾਂਦਾ ਹੈ। ਪਾਰਬ੍ਰਹਮ ਦੇ ਪ੍ਰੇਮ (*ਰੰਗਿ*) ਕਰਕੇ ਛਿਣ ਭਰ ਵਿਚ ਪਤਿਤ ਵੀ ਪਵਿਤਰ ਹੋ ਜਾਂਦੇ ਹਨ।੧। ਜੋ (ਵਿਅਕਤੀ) ਹਰਿ ਦਾ ਕੀਰਤਨ ਕਰਦਾ ਅਤੇ ਸੁਣਦਾ ਹੈ, ਉਸ ਦੀ ਮਾੜੀ ਬੁੱਧੀ ਨਸ਼ਟ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਸਫਲ-ਮਨੋਰਥ ਹੋ ਜਾਂਦਾ ਹੈ ਅਤੇ (ਉਸ ਦੀ) ਆਸ ਪੂਰਣ ਹੋ ਜਾਂਦੀ ਹੈ।੨।੧।੧੨।

**ਕਾਨੜਾ ਮਹਲਾ ੫**

ਸਾਧ-ਸੰਗਤ ਵਿਚ ਹਰਿ ਦੇ ਨਾਮ ਦਾ ਖ਼ਜ਼ਾਨਾ (ਮਿਲਦਾ ਹੈ, ਜੋ ਮਨੁੱਖ ਦਾ) ਸਹਾਇਕ ਹੁੰਦਾ ਹੈ ਅਤੇ ਜੀਵ ਦੇ ਕੰਮ ਆਉਂਦਾ ਹੈ।੧।ਰਹਾਉ। (ਜੋ ਸਾਧਕ) ਸੰਤ-ਜਨਾਂ ਦੀ ਚਰਣ-ਧੂੜ ਵਿਚ ਨਿਤ ਇਸ਼ਨਾਨ ਕਰਦਾ ਹੈ, (ਉਸ ਦੇ) ਜਨਮ ਜਨਮਾਂਤਰਾਂ ਦੇ ਪਾਪ (*ਕਿਲਬਿਖ*) ਦੂਰ ਹੋ ਜਾਂਦੇ ਹਨ।੧। ਨਾਨਕ (ਦਾ ਕਥਨ ਹੈ ਕਿ) ਸੰਤ-ਜਨਾਂ ਦੀ ਬਾਣੀ ਉਤਮ ਹੈ, (ਉਸ ਨੂੰ) ਸਿਮਰ ਸਿਮਰ ਕੇ ਪ੍ਰਾਣੀ ਤਰ ਜਾਂਦਾ ਹੈ।੨।੨।੧੩।

ਕਾਨੜਾ ਮਹਲਾ ੫ ॥
ਸਾਧੂ ਹਰਿ ਹਰੇ ਗੁਨ ਗਾਇ ॥
ਮਾਨ ਤਨੁ ਧਨੁ ਪ੍ਰਾਨ ਪ੍ਰਭ ਕੇ ਸਿਮਰਤ ਦੁਖੁ ਜਾਇ ॥੧॥ ਰਹਾਉ ॥
ਈਤ ਊਤ ਕਹਾ ਲੋੁਭਾਵਹਿ ਏਕ ਸਿਉ ਮਨੁ ਲਾਇ ॥੧॥
ਮਹਾ ਪਵਿਤ੍ਰ ਸੰਤ ਆਸਨੁ ਮਿਲਿ ਸੰਗਿ ਗੋਬਿਦੁ ਧਿਆਇ ॥੨॥
ਸਗਲ ਤਿਆਗਿ ਸਰਨਿ ਆਇਓ ਨਾਨਕ ਲੇਹੁ ਮਿਲਾਇ ॥੩॥੩॥੧੪॥

ਕਾਨੜਾ ਮਹਲਾ ੫ ॥
ਪੇਖਿ ਪੇਖਿ ਬਿਗਸਾਉ ਸਾਜਨ ਪ੍ਰਭੁ ਆਪਨਾ ਇਕਾਂਤ ॥੧॥ ਰਹਾਉ ॥
ਆਨਦਾ ਸੁਖ ਸਹਜ ਮੂਰਤਿ ਤਿਸੁ ਆਨ ਨਾਹੀ ਭਾਂਤਿ ॥੧॥
ਸਿਮਰਤ ਇਕ ਬਾਰ ਹਰਿ ਹਰਿ ਮਿਟਿ ਕੋਟਿ ਕਸਮਲ ਜਾਂਤਿ ॥੨॥
ਗੁਣ ਰਮੰਤ ਦੂਖ ਨਾਸਹਿ ਰਿਦ ਭਇਅੰਤ ਸਾਂਤਿ ॥੩॥
ਅੰਮ੍ਰਿਤਾ ਰਸੁ ਪੀਉ ਰਸਨਾ ਨਾਨਕ ਹਰਿ ਰੰਗਿ ਰਾਤ ॥੪॥੪॥੧੫॥

ਕਾਨੜਾ ਮਹਲਾ ੫ ॥
ਸਾਜਨਾ ਸੰਤ ਆਉ ਮੇਰੈ ॥੧॥ ਰਹਾਉ ॥
ਆਨਦਾ ਗੁਨ ਗਾਇ ਮੰਗਲ ਕਸਮਲਾ ਮਿਟਿ ਜਾਹਿ ਪਰੇਰੈ ॥੧॥
ਸੰਤ ਚਰਨ ਧਰਉ ਮਾਥੈ ਚਾਂਦਨਾ ਗ੍ਰਿਹਿ ਹੋਇ ਅੰਧੇਰੈ ॥੨॥
ਸੰਤ ਪ੍ਰਸਾਦਿ ਕਮਲੁ ਬਿਗਸੈ ਗੋਬਿੰਦ ਭਜਉ ਪੇਖਿ ਨੇਰੈ ॥੩॥
ਪ੍ਰਭ ਕ੍ਰਿਪਾ ਤੇ ਸੰਤ ਪਾਏ ਵਾਰਿ ਵਾਰਿ ਨਾਨਕ ਉਹ ਬੇਰੈ ॥੪॥੫॥੧੬॥

ਕਾਨੜਾ ਮਹਲਾ ੫ ॥
ਚਰਨ ਸਰਨ ਗੋਪਾਲ ਤੇਰੀ ॥
ਮੋਹ ਮਾਨ ਧੋਹ ਭਰਮ ਰਾਖਿ ਲੀਜੈ ਕਾਟਿ ਬੇਰੀ ॥੧॥ ਰਹਾਉ ॥
ਬੂਡਤ ਸੰਸਾਰ ਸਾਗਰ ॥ ਉਧਰੇ ਹਰਿ ਸਿਮਰਿ ਰਤਨਾਗਰ ॥੧॥
ਸੀਤਲਾ ਹਰਿ ਨਾਮੁ ਤੇਰਾ ॥ ਪੂਰਨੋ ਠਾਕੁਰ ਪ੍ਰਭੁ ਮੇਰਾ ॥੨॥
ਦੀਨ ਦਰਦ ਨਿਵਾਰਿ ਤਾਰਨ ॥ ਹਰਿ ਕ੍ਰਿਪਾ ਨਿਧਿ ਪਤਿਤ ਉਧਾਰਨ ॥੩॥
ਕੋਟਿ ਜਨਮ ਦੂਖ ਕਰਿ ਪਾਇਓ ॥ ਸੁਖੀ ਨਾਨਕ ਗੁਰਿ ਨਾਮੁ ਦ੍ਰਿੜਾਇਓ ॥੪॥੬॥੧੭॥

ਕਾਨੜਾ ਮਹਲਾ ੫ ॥
ਧਨਿ ਉਹ ਪ੍ਰੀਤਿ ਚਰਨ ਸੰਗਿ ਲਾਗੀ ॥
ਕੋਟਿ ਜਾਪ ਤਾਪ ਸੁਖ ਪਾਏ ਆਇ ਮਿਲੇ ਪੂਰਨ ਬਡਭਾਗੀ ॥੧॥ ਰਹਾਉ ॥
ਮੋਹਿ ਅਨਾਥੁ ਦਾਸੁ ਜਨੁ ਤੇਰਾ ਅਵਰ ਓਟ ਸਗਲੀ ਮੋਹਿ ਤਿਆਗੀ ॥
ਭੋਰ ਭਰਮ ਕਾਟੇ ਪ੍ਰਭ ਸਿਮਰਤ ਗਿਆਨ ਅੰਜਨ ਮਿਲਿ ਸੋਵਤ ਜਾਗੀ ॥੧॥

ਕਾਨੜਾ ਮਹਲਾ ੫

(ਹੇ ਭਾਈ!) ਸਾਧੂ/ਗੁਰੂ (ਦੀ ਸੰਗਤ ਵਿਚ) ਹਰਿ ਦੇ ਗੁਣਾਂ ਨੂੰ ਗਾਇਆ ਕਰ। ਮਨ, ਤਨ, ਧਨ ਅਤੇ ਪ੍ਰਾਣ (ਜਿਸ) ਪ੍ਰਭੂ ਦੇ (ਦਿੱਤੇ ਹਨ, ਉਸ ਦਾ ਨਾਮ) ਸਿਮਰਨ ਨਾਲ ਦੁਖ ਦੂਰ ਹੋ ਜਾਂਦੇ ਹਨ।੧।ਰਹਾਉ। (ਹੇ ਜਿਗਿਆਸੂ!) ਇਧਰ ਉਧਰ ਕਿਉ ਲੋਭਾਇਮਾਨ ਹੁੰਦਾ ਹੈ, ਇਕ (ਪ੍ਰਭੂ) ਨਾਲ ਮਨ ਨੂੰ ਲਗਾ।੧। ਸੰਤ ਦਾ ਆਸਣ/ਠਿਕਾਣਾ ਬਹੁਤ ਪਵਿਤਰ ਹੈ, (ਉਸ ਦੇ) ਸੰਗ ਵਿਚ ਮਿਲ ਕੇ ਪ੍ਰਭੂ ਦੀ ਆਰਾਧਨਾ ਕਰ।੨। ਨਾਨਕ (ਦਾ ਕਥਨ ਹੈ ਕਿ ਮੈਂ) ਸਾਰੇ (ਆਸਰੇ) ਛਡ ਕੇ (ਤੇਰੀ) ਸ਼ਰਣ ਵਿਚ ਆਇਆ ਹਾਂ, (ਮੈਨੂੰ ਆਪਣੇ ਨਾਲ) ਮਿਲਾ ਲਵੋ।੩।੩।੧੪।

ਕਾਨੜਾ ਮਹਲਾ ੫

(ਮੈਂ) ਆਪਣੇ ਸੱਜਣ ਪ੍ਰਭੂ ਨੂੰ ਵੇਖ ਵੇਖ ਕੇ ਖ਼ੁਸ਼ ਹੁੰਦਾ ਹਾਂ, (ਜੋ ਸਭ ਨਾਲੋਂ) ਨਵੇਕਲਾ ਹੈ।੧।ਰਹਾਉ। ਉਹ (ਪਰਮਾਤਮਾ) ਆਨੰਦ ਅਤੇ ਸਹਿਜ ਸੁਖ ਦਾ ਸਰੂਪ ਹੈ। ਉਸ ਵਰਗਾ ਹੋਰ ਕੋਈ ਨਹੀਂ ਹੈ।੧। ਪ੍ਰਭੂ (ਦੇ ਨਾਮ) ਦਾ ਇਕ ਵਾਰ ਸਿਮਰਨ ਕਰਨ ਨਾਲ ਕਰੋੜਾਂ ਪਾਪ (*ਕਸਮਲ*) ਮਿਟ ਜਾਂਦੇ ਹਨ।੨। (ਪ੍ਰਭੂ ਦੇ) ਗੁਣਾਂ ਨੂੰ ਯਾਦ ਕਰਨ ਨਾਲ ਦੁਖ ਨਸ਼ਟ ਹੋ ਜਾਂਦੇ ਹਨ ਅਤੇ ਹਿਰਦੇ ਵਿਚ ਸ਼ਾਂਤੀ ਵਸ ਜਾਂਦੀ ਹੈ।੩। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ! ਪ੍ਰਭੂ ਦੇ ਨਾਮ ਰੂਪ) ਅੰਮ੍ਰਿਤ ਰਸ ਨੂੰ ਜੀਭ ਨਾਲ ਪੀ ਅਤੇ ਹਰਿ ਦੇ (ਪ੍ਰੇਮ-) ਰੰਗ ਵਿਚ ਰੰਗਿਆ ਰਹਿ।੪।੪।੧੫।

ਕਾਨੜਾ ਮਹਲਾ ੫

ਹੇ ਸੰਤ ਸੱਜਣੋ! ਮੇਰੇ (ਹਿਰਦੇ ਰੂਪ ਘਰ) ਵਿਚ ਆਓ।੧।ਰਹਾਉ। (ਤੁਹਾਡੇ ਸੰਪਰਕ ਵਿਚ ਪ੍ਰਭੂ ਦੇ) ਗੁਣ ਗਾਣ ਨਾਲ ਆਨੰਦ ਅਤੇ ਖ਼ੁਸ਼ੀਆਂ (ਪ੍ਰਾਪਤ ਹੁੰਦੀਆਂ ਹਨ) ਅਤੇ ਪਾਪ (*ਕਸਮਲਾ*) ਮਿਟ ਜਾਂਦੇ ਹਨ, ਪਰੇ ਹੋ ਜਾਂਦੇ ਹਨ।੧। (ਮੈਂ) ਸੰਤ/ਗੁਰੂ ਦੇ ਚਰਣ ਮੱਥੇ ਉਪਰ ਧਰਦਾ ਹਾਂ, (ਮੇਰੇ ਹਿਰਦੇ ਰੂਪ) ਹਨੇਰੇ ਘਰ ਵਿਚ (ਗਿਆਨ ਦਾ) ਚਾਨਣਾ ਹੋ ਜਾਂਦਾ ਹੈ।੨। ਸੰਤਾਂ ਦੀ ਕ੍ਰਿਪਾ ਨਾਲ (ਮੇਰਾ ਹਿਰਦੇ ਰੂਪ) ਕਮਲ ਖਿੜਦਾ ਹੈ। ਗੋਬਿੰਦ ਨੂੰ ਨੇੜੇ ਵੇਖ ਕੇ (ਮੈਂ ਉਸ ਦਾ) ਸਿਮਰਨ ਕਰਦਾ ਹਾਂ।੩। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੀ ਕ੍ਰਿਪਾ ਨਾਲ (ਜਿਸ ਵੇਲੇ ਮੈਂ) ਸੰਤ/ਗੁਰੂ ਨੂੰ ਪ੍ਰਾਪਤ ਕੀਤਾ ਹੈ, ਉਸ ਵੇਲੇ ਤੋਂ (ਮੈਂ) ਬਾਰ ਬਾਰ ਕੁਰਬਾਨ ਜਾਂਦਾ ਹਾਂ।੪।੫।੧੬।

ਕਾਨੜਾ ਮਹਲਾ ੫

ਹੇ ਪ੍ਰਭੂ! (ਮੈਂ) ਤੇਰੇ ਚਰਨਾਂ ਦੀ ਸ਼ਰਣ (ਵਿਚ ਆਇਆ ਹਾਂ)। ਮੋਹ, ਮਾਣ (ਹੰਕਾਰ), ਛਲ ਅਤੇ ਭਰਮ ਦੀ ਬੇੜੀ ਕਟ ਕੇ (ਮੈਨੂੰ) ਬਚਾ ਲਵੋ।੧।ਰਹਾਉ। ਸੰਸਾਰ ਰੂਪ ਸਮੁੰਦਰ ਵਿਚ ਡੁਬਦੇ ਹੋਏ (ਜੀਵ), ਰਤਨਾਂ ਦੀ ਖਾਣ ਰੂਪ ਹਰਿ ਨੂੰ ਸਿਮਰਨ ਨਾਲ (ਡੁਬਣੋਂ) ਬਚ ਜਾਂਦੇ ਹਨ।੧। ਹੇ ਹਰਿ! ਤੇਰਾ ਨਾਮ ਠੰਢ ਪਾਉਣ ਵਾਲਾ ਹੈ। ਹੇ ਪਰਿਪੂਰਣ ਪ੍ਰਭੂ! (ਤੂੰ) ਮੇਰਾ ਸੁਆਮੀ ਹੈਂ।੨। ਪ੍ਰਭੂ ਕ੍ਰਿਪਾ ਦਾ ਖ਼ਜ਼ਾਨਾ ਹੈ, ਪਤਿਤਾਂ ਨੂੰ ਉਧਾਰਨ ਵਾਲਾ ਹੈ, ਨਿਮਾਣਿਆਂ ਦਾ ਦਰਦ ਦੂਰ ਕਰਕੇ (ਉਨ੍ਹਾਂ ਨੂੰ ਭਵ-ਸਾਗਰੋਂ) ਤਾਰਨ ਵਾਲਾ ਹੈ।੩। ਨਾਨਕ (ਦਾ ਕਥਨ ਹੈ ਕਿ ਜੀਵ) ਕਰੋੜਾਂ ਜਨਮਾਂ ਦੇ ਦੁਖਾਂ ਨੂੰ ਸਹਿਨ ਕਰਕੇ (ਮਨੁੱਖ) ਜਨਮ ਪ੍ਰਾਪਤ ਕਰਦਾ ਹੈ। (ਪਰ) ਗੁਰੂ ਦੁਆਰਾ ਨਾਮ ਦੇ ਦ੍ਰਿੜਾਏ ਜਾਣ 'ਤੇ (ਹੀ ਕੋਈ) ਸੁਖੀ ਹੁੰਦਾ ਹੈ।੪।੬।੧੭।

ਕਾਨੜਾ ਮਹਲਾ ੫

ਉਹ ਪ੍ਰੀਤ ਧੰਨਤਾ ਯੋਗ ਹੈ (ਜੋ ਹਰਿ ਦੇ) ਚਰਣਾਂ ਨਾਲ ਲਗੀ ਹੈ। (ਇਸ ਪ੍ਰੀਤ ਕਰਕੇ) ਕਰੋੜਾਂ ਜਪ ਤਪ (ਕਰਨ ਦੇ) ਸੁਖ (-ਫਲ) ਪ੍ਰਾਪਤ ਕਰ ਲਏ ਹਨ ਅਤੇ ਵੱਡੇ ਭਾਗਾਂ ਕਰਕੇ ਪੂਰਣ (ਪ੍ਰਭੂ) ਆ ਕੇ ਮਿਲ ਪਏ ਹਨ।੧।ਰਹਾਉ। ਮੈਂ ਅਨਾਥ ਜਨ ਤੇਰਾ ਸੇਵਕ ਹਾਂ (ਮੈਨੂੰ ਕੇਵਲ ਤੇਰੀ ਟੇਕ ਹੈ), ਹੋਰ ਸਾਰੀ ਓਟ ਮੈਂ ਤਿਆਗ ਦਿੱਤੀ ਹੈ। ਗਿਆਨ ਦਾ ਸੁਰਮਾ ਪਾਉਣ ਨਾਲ (ਮੈਂ

ਤੂ ਅਥਾਹੁ ਅਤਿ ਬਡੋ ਸੁਆਮੀ ਕ੍ਰਿਪਾ ਸਿੰਧੁ ਪੂਰਨ ਰਤਨਾਗੀ ॥
ਨਾਨਕੁ ਜਾਚਕੁ ਹਰਿ ਹਰਿ ਨਾਮੁ ਮਾਂਗੈ ਮਸਤਕੁ ਆਨਿ ਧਰਿਓ ਪ੍ਰਭ ਪਾਗੀ ॥੨॥੭॥੧੮॥

ਕਾਨੜਾ ਮਹਲਾ ੫ ॥
ਕੁਚਿਲ ਕਠੋਰ ਕਪਟ ਕਾਮੀ ॥
ਜਿਉ ਜਾਨਹਿ ਤਿਉ ਤਾਰਿ ਸੁਆਮੀ ॥੧॥ ਰਹਾਉ ॥
ਤੂ ਸਮਰਥੁ ਸਰਨਿ ਜੋਗੁ ਤੂ ਰਾਖਹਿ ਅਪਨੀ ਕਲ ਧਾਰਿ ॥੧॥
ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ ॥
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ ॥੨॥੮॥੧੯॥

ਕਾਨੜਾ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਨਾਰਾਇਨ ਨਰਪਤਿ ਨਮਸਕਾਰੈ ॥
ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥੧॥ ਰਹਾਉ ॥
ਕਵਨ ਕਵਨ ਕਵਨ ਗੁਨ ਕਹੀਐ ਅੰਤੁ ਨਹੀ ਕਛੁ ਪਾਰੈ ॥
ਲਾਖ ਲਾਖ ਲਾਖ ਕਈ ਕੋਰੈ ਕੋ ਹੈ ਐਸੋ ਬੀਚਾਰੈ ॥੧॥
ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ ॥
ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ॥੨॥੧॥੨੦॥

ਕਾਨੜਾ ਮਹਲਾ ੫ ॥
ਨ ਜਾਨੀ ਸੰਤਨ ਪ੍ਰਭ ਬਿਨੁ ਆਨ ॥
ਊਚ ਨੀਚ ਸਭ ਪੇਖਿ ਸਮਾਨੋ ਮੁਖਿ ਬਕਨੋ ਮਨਿ ਮਾਨ ॥੧॥ ਰਹਾਉ ॥
ਘਟਿ ਘਟਿ ਪੂਰਿ ਰਹੇ ਸੁਖ ਸਾਗਰ ਭੈ ਭੰਜਨ ਮੇਰੇ ਪ੍ਰਾਨ ॥
ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ ॥੧॥
ਕਰਤ ਰਹੇ ਕ੍ਰਤਗੵ ਕਰੁਣਾ ਮੈ ਅੰਤਰਜਾਮੀ ਗੵਿਾਨ ॥
ਆਠ ਪਹਰ ਨਾਨਕ ਜਸੁ ਗਾਵੈ ਮਾਂਗਨ ਕਉ ਹਰਿ ਦਾਨ ॥੨॥੨॥੨੧॥

ਕਾਨੜਾ ਮਹਲਾ ੫ ॥
ਕਹਨ ਕਹਾਵਨ ਕਉ ਕਈ ਕੇਤੈ ॥
ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ ॥੧॥ ਰਹਾਉ ॥
ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥
ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥੧॥
ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ ॥੨॥੩॥੨੨॥

ਅਵਿਦਿਆ ਦੀ ਨੀਂਦਰ ਵਿਚ) ਸੁੱਤੀ ਹੋਈ ਜਾਗ ਪਈ ਹਾਂ ਅਤੇ ਪ੍ਰਭੂ (ਦੇ ਨਾਮ) ਸਿਮਰਨ ਨਾਲ ਥੋੜੇ ਰਹਿੰਦੇ ਭਰਮ ਵੀ ਕਟੇ ਗਏ ਹਨ।੧। (ਹੇ ਪ੍ਰਭੂ !) ਤੂੰ ਅਥਾਹ ਅਤੇ ਬਹੁਤ ਵੱਡਾ ਮਾਲਕ ਹੈਂ, ਮਿਹਰਾਂ ਦਾ ਸਮੁੰਦਰ ਹੈ ਅਤੇ ਰਤਨਾਂ ਦੀ ਭਰੀ ਹੋਈ ਖਾਣ ਹੈਂ। ਨਾਨਕ (ਦਾ ਕਥਨ ਹੈ ਕਿ ਮੈਂ) ਯਾਚਕ ਹਰਿ ਹਰਿ ਨਾਮ ਮੰਗਦਾ ਹਾਂ, (ਇਸ ਲਈ ਆਪਣਾ) ਮੱਥਾ ਹੇ ਪ੍ਰਭੂ ! (ਤੇਰੇ) ਚਰਣਾਂ ਉਪਰ ਆ ਧਰਿਆ ਹੈ।੨।੭।੧੮।

**ਕਾਨੜਾ ਮਹਲਾ ੫**

ਹੇ ਪ੍ਰਭੂ ! (ਅਸੀਂ ਜੀਵ) ਭੈੜੇ ਆਚਰਣ ਵਾਲੇ, ਕਠੋਰ, ਕਪਟੀ ਅਤੇ ਕਾਮੀ ਹਾਂ। ਜਿਵੇਂ ਉਚਿਤ ਸਮਝੋ, ਤਿਵੇਂ ਤਾਰ ਲਵੋ।੧।ਰਹਾਉ। ਤੂੰ ਸਮਰਥ ਹੈਂ, ਸ਼ਰਣ ਦੇਣ ਯੋਗ ਹੈਂ, ਤੂੰ ਆਪਣੀ ਸ਼ਕਤੀ ਵਰਤਾ ਕੇ (ਜੀਵਾਂ ਨੂੰ) ਰਖਦਾ ਆਇਆ ਹੈਂ।੧। ਜਪ, ਤਪ, ਨੇਮ, ਸੁਚਤਾ ਅਤੇ ਸੰਜਮ ਆਦਿ, ਇਨ੍ਹਾਂ ਵਿਧੀਆਂ ਨਾਲ ਖ਼ਲਾਸੀ ਸੰਭਵ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ ! ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਘੁਪ ਹਨੇਰੇ ਟੋਏ (*ਗਰਤ*) ਵਿਚੋਂ (ਜੀਵਾਂ ਨੂੰ) ਬਾਹਰ ਕਢ ਲਵੋ।੨।੮।੧੯।

**ਕਾਨੜਾ ਮਹਲਾ ੫ ਘਰੁ ੪**

(ਜੋ ਗੁਰੂ) ਨਾਰਾਇਣ, ਪ੍ਰਭੂ (*ਨਰਪਤਿ*) ਨੂੰ ਨਮਸਕਾਰ ਕਰਦਾ ਹੈ, ਅਜਿਹੇ ਗੁਰੂ ਤੋਂ ਬਲਿਹਾਰ ਜਾਣਾ ਚਾਹੀਦਾ ਹੈ। (ਉਹ) ਆਪ ਮੁਕਤ ਹੈ ਅਤੇ ਮੇਰੇ ਵਰਗਿਆਂ ਨੂੰ ਤਾਰ ਦਿੰਦਾ ਹੈ।੧।ਰਹਾਉ। (ਪ੍ਰਭੂ ਦੇ) ਕਿਹੜੇ ਕਿਹੜੇ ਗੁਣਾਂ ਦਾ ਵਰਣਨ ਕਰੀਏ, (ਉਸ ਦੇ) ਗੁਣਾਂ ਦਾ ਨ ਅੰਤ ਹੈ ਨ ਆਰ-ਪਾਰ ਹੈ। ਕਈ ਲੱਖਾਂ, ਕਈ ਕਰੋੜਾਂ (ਵਿਅਕਤੀਆਂ ਵਿਚੋਂ) ਕੋਈ ਹੈ ਜੋ ਇਸ ਤਰ੍ਹਾਂ ਸੋਚ ਸਕੇ।੧। ਹੇ ਲਾਲ ਗੁਲਾਲ ਰੰਗ ਵਾਲੇ ! (ਮੈਂ) ਆਨੰਦੀ ਅਵਸਥਾ ਵਿਚ ਹੋ ਗਈ ਹਾਂ। ਨਾਨਕ ਦਾ ਕਥਨ ਹੈ ਕਿ ਸੰਤ-ਜਨਾਂ ਨੂੰ (ਇਸ ਤਰ੍ਹਾਂ ਦਾ) ਰਸ ਆਇਆ ਹੈ ਜਿਵੇਂ ਗੂੰਗਾ (ਸੁਆਦਲੇ ਪਦਾਰਥ ਨੂੰ) ਚਖ ਕੇ ਮੁਸਕਰਾਉਂਦਾ ਹੈ।੨।੧।੨੦।

**ਕਾਨੜਾ ਮਹਲਾ ੫**

ਸੰਤਾਂ ਨੇ ਪ੍ਰਭੂ ਤੋਂ ਬਿਨਾ ਹੋਰ (ਕੋਈ ਗੱਲ) ਨਹੀਂ ਜਾਣੀ। ਉਹ ਉੱਚੇ ਨੀਵੇਂ (ਵਿਚ ਪ੍ਰਭੂ ਨੂੰ) ਇਕੋ ਜਿਹਾ (ਵਿਆਪਕ) ਸਮਝਦੇ ਹਨ, ਮੂੰਹ ਤੋਂ (ਉਸ ਦਾ ਨਾਮ) ਬੋਲਦੇ ਹਨ ਅਤੇ ਮਨ ਵਿਚ ਧਿਆਨ ਧਰਦੇ ਹਨ।੧।ਰਹਾਉ। ਹਰ ਇਕ ਸ਼ਰੀਰ/ਹਿਰਦੇ ਵਿਚ ਸੁਖ ਦਾ ਸਾਗਰ (ਪ੍ਰਭੂ) ਵਿਆਪਕ ਹੋ ਰਿਹਾ ਹੈ। ਭੈ ਨੂੰ ਖ਼ਤਮ ਕਰਨ ਵਾਲਾ (ਪ੍ਰਭੂ) ਮੇਰਾ ਪ੍ਰਾਣ (ਪਿਆਰਾ) ਹੈ। (ਜਿਨ੍ਹਾਂ ਦੇ) ਕੰਨਾਂ ਵਿਚ ਗੁਰੂ ਨੇ ਨਾਮ-ਮੰਤ੍ਰ ਪਾ ਦਿੱਤਾ ਹੈ, (ਉਨ੍ਹਾਂ ਦੇ) ਮਨ ਵਿਚ ਪ੍ਰਕਾਸ਼ ਹੋ ਗਿਆ ਹੈ ਅਤੇ ਭਰਮ ਦਾ ਨਾਸ਼ ਹੋ ਗਿਆ ਹੈ।੧। (ਪ੍ਰਭੂ ਦੇ) ਕੀਤੇ ਹੋਏ ਨੂੰ ਜਾਣਨ ਵਾਲੇ (*ਕ੍ਰਤਗ੍ਯ*) (ਸੰਤ ਜਨ) ਦਇਆਲੂ ਅੰਤਰਯਾਮੀ ਗਿਆਨ ਸਰੂਪ ਪ੍ਰਭੂ (ਦੇ ਗੁਣਾਂ ਦੀਆਂ ਗੱਲਾਂ ਕਰਦੇ ਰਹਿੰਦੇ ਹਨ)। ਨਾਨਕ ਵੀ ਹਰਿ (ਦੇ ਨਾਮ) ਦਾ ਦਾਨ ਮੰਗਣ ਲਈ ਅੱਠੇ ਪਹਿਰ ਜਸ ਗਾਉਂਦਾ ਰਹਿੰਦਾ ਹੈ।੨।੨।੨੧।

**ਕਾਨੜਾ ਮਹਲਾ ੫**

(ਆਪਣੇ ਆਪ ਨੂੰ ਵੱਡਾ) ਕਹਿਣ ਕਹਾਉਣ ਵਾਲੇ ਕਈ ਅਤੇ ਕਿਤਨੇ ਹੀ ਹਨ, (ਪਰ) ਅਜਿਹੇ ਸੇਵਕ ਜਨ ਵਿਰਲੇ ਹਨ ਜੋ (ਮੂਲ) ਤੱਤ੍ਵ (ਪ੍ਰਭੂ) ਨਾਲ ਮੇਲ (ਪ੍ਰਾਪਤ ਕਰਨ ਦੀ ਵਿਧੀ) ਨੂੰ ਜਾਣਦੇ ਹੋਣ (*ਬੇਤੈ*)।੧।ਰਹਾਉ। ਹੇ (ਭਾਈ ! ਪ੍ਰਭੂ ਦੇ ਸੇਵਕ ਨੂੰ ਕੋਈ) ਦੁਖ ਨਹੀਂ ਹੈ, ਸਭ ਸੁਖ ਹੀ ਹੈ, (ਉਹ) ਨੇਤਰਾਂ ਨਾਲ ਇਕੋ ਇਕ (ਨੂੰ ਵੇਖਦਾ ਹੈ)। (ਉਸ ਨੂੰ ਕੋਈ) ਬੁਰਾ ਨਹੀਂ ਲਗਦਾ, ਸਭ ਚੰਗਾ ਹੀ ਚੰਗਾ (ਪ੍ਰਤੀਤ) ਹੁੰਦਾ ਹੈ। (ਉਸ ਨੂੰ) ਹਾਰ ਨਹੀਂ ਹੁੰਦੀ, ਸਭ ਜਿਤ ਹੀ (ਦਿਸਦੀ ਹੈ)।੧। (ਉਨ੍ਹਾਂ ਨੂੰ ਕਦੇ) ਗ਼ਮ ਨਹੀਂ ਹੁੰਦਾ, ਸਦਾ ਖ਼ੁਸ਼ੀ ਹੀ ਰਹਿੰਦੀ ਹੈ। (ਉਹ ਆਤਮਿਕ ਸੁਖ ਨੂੰ) ਛਡ ਕੇ ਹੋਰ ਕੁਝ ਨਹੀਂ ਲੈਂਦੇ। ਨਾਨਕ ਦਾ ਕਥਨ ਹੈ ਕਿ ਹਰਿ-ਜਨ ਹਰਿ ਦਾ ਹੀ ਰੂਪ ਹੈ, ਕਿਥੇ ਆਉਂਦਾ ਹੈ ਕਿਥੇ ਜਾਂਦਾ ਹੈ? (ਅਰਥਾਤ ਜੰਮਣ ਮਰਨ ਦੇ ਗੇੜ ਤੋਂ ਖ਼ਲਾਸ ਹੋ ਜਾਂਦਾ ਹੈ)।੨।੩।੨੨।

ਕਾਨੜਾ ਮਹਲਾ ੫ ॥
ਹੀਏ ਕੋ ਪ੍ਰੀਤਮੁ ਬਿਸਰਿ ਨ ਜਾਇ ॥
ਤਨ ਮਨ ਗਲਤ ਭਏ ਤਿਹ ਸੰਗੇ ਮੋਹਨੀ ਮੋਹਿ ਰਹੀ ਮੋਰੀ ਮਾਇ ॥੧॥ ਰਹਾਉ ॥
ਜੈ ਜੈ ਪਹਿ ਕਹਉ ਬ੍ਰਿਥਾ ਹਉ ਅਪੁਨੀ ਤੇਊ ਤੇਊ ਗਹੇ ਰਹੇ ਅਟਕਾਇ ॥
ਅਨਿਕ ਭਾਂਤਿ ਕੀ ਏਕੈ ਜਾਲੀ ਤਾ ਕੀ ਗੰਠਿ ਨਹੀ ਛੋਰਾਇ ॥੧॥
ਫਿਰਤ ਫਿਰਤ ਨਾਨਕ ਦਾਸੁ ਆਇਓ ਸੰਤਨ ਹੀ ਸਰਨਾਇ ॥
ਕਾਟੇ ਅਗਿਆਨ ਭਰਮ ਮੋਹ ਮਾਇਆ ਲੀਓ ਕੰਠਿ ਲਗਾਇ ॥੨॥੪॥੨੩॥

ਕਾਨੜਾ ਮਹਲਾ ੫ ॥
ਆਨਦ ਰੰਗ ਬਿਨੋਦ ਹਮਾਰੈ ॥
ਨਾਮੋ ਗਾਵਨੁ ਨਾਮੁ ਧਿਆਵਨੁ ਨਾਮੁ ਹਮਾਰੇ ਪ੍ਰਾਨ ਅਧਾਰੈ ॥੧॥ ਰਹਾਉ ॥
ਨਾਮੋ ਗਿਆਨੁ ਨਾਮੁ ਇਸਨਾਨਾ ਹਰਿ ਨਾਮੁ ਹਮਾਰੇ ਕਾਰਜ ਸਵਾਰੈ ॥
ਹਰਿ ਨਾਮੋ ਸੋਭਾ ਨਾਮੁ ਬਡਾਈ ਭਉਜਲੁ ਬਿਖਮੁ ਨਾਮੁ ਹਰਿ ਤਾਰੈ ॥੧॥
ਅਗਮ ਪਦਾਰਥ ਲਾਲ ਅਮੋਲਾ ਭਇਓ ਪਰਾਪਤਿ ਗੁਰ ਚਰਨਾਰੈ ॥
ਕਹੁ ਨਾਨਕ ਪ੍ਰਭ ਭਏ ਕ੍ਰਿਪਾਲਾ ਮਗਨ ਭਏ ਹੀਅਰੈ ਦਰਸਾਰੈ ॥੨॥੫॥੨੪॥

ਕਾਨੜਾ ਮਹਲਾ ੫ ॥
ਸਾਜਨ ਮੀਤ ਸੁਆਮੀ ਨੇਰੋ ॥
ਪੇਖਤ ਸੁਨਤ ਸਭਨ ਕੈ ਸੰਗੇ ਥੋਰੈ ਕਾਜ ਬੁਰੋ ਕਹ ਫੇਰੋ ॥੧॥ ਰਹਾਉ ॥
ਨਾਮ ਬਿਨਾ ਜੇਤੋ ਲਪਟਾਇਓ ਕਛੂ ਨਹੀ ਨਾਹੀ ਕਛੁ ਤੇਰੋ ॥
ਆਗੈ ਦ੍ਰਿਸਟਿ ਆਵਤ ਸਭ ਪਰਗਟ ਈਹਾ ਮੋਹਿਓ ਭਰਮ ਅੰਧੇਰੋ ॥੧॥
ਅਟਕਿਓ ਸੁਤ ਬਨਿਤਾ ਸੰਗ ਮਾਇਆ ਦੇਵਨਹਾਰੁ ਦਾਤਾਰੁ ਬਿਸੇਰੋ ॥
ਕਹੁ ਨਾਨਕ ਏਕੈ ਭਾਰੋਸਉ ਬੰਧਨ ਕਾਟਨਹਾਰੁ ਗੁਰੁ ਮੇਰੋ ॥੨॥੬॥੨੫॥

ਕਾਨੜਾ ਮਹਲਾ ੫ ॥
ਬਿਖੈ ਦਲੁ ਸੰਤਨਿ ਤੁਮ੍ਹ੍ਰੈ ਗਾਹਿਓ ॥
ਤੁਮਰੀ ਟੇਕ ਭਰੋਸਾ ਠਾਕੁਰ ਸਰਨਿ ਤੁਮ੍ਹ੍ਹਾਰੀ ਆਹਿਓ ॥੧॥ ਰਹਾਉ ॥
ਜਨਮ ਜਨਮ ਕੇ ਮਹਾ ਪਰਾਛਤ ਦਰਸਨੁ ਭੇਟਿ ਮਿਟਾਹਿਓ ॥
ਭਇਓ ਪ੍ਰਗਾਸੁ ਅਨਦ ਉਜੀਆਰਾ ਸਹਜਿ ਸਮਾਧਿ ਸਮਾਹਿਓ ॥੧॥
ਕਉਨੁ ਕਹੈ ਤੁਮ ਤੇ ਕਛੁ ਨਾਹੀ ਤੁਮ ਸਮਰਥ ਅਥਾਹਿਓ ॥
ਕ੍ਰਿਪਾ ਨਿਧਾਨ ਰੰਗ ਰੂਪ ਰਸ ਨਾਮੁ ਨਾਨਕ ਲੈ ਲਾਹਿਓ ॥੨॥੭॥੨੬॥

ਕਾਨੜਾ ਮਹਲਾ ੫

(ਮੈਨੂੰ ਸਦਾ ਚਿੰਤਾ ਰਹਿੰਦੀ ਹੈ ਕਿ ਮੇਰੇ) ਹਿਰਦੇ ਦਾ ਪ੍ਰੀਤਮ, (ਮੇਰੇ ਤੋਂ) ਕਦੇ ਵਿਸਰ ਨ ਜਾਏ। ਹੇ ਮਾਤਾ! ਮੋਹਣ ਵਾਲੀ (ਮਾਇਆ ਸਭ ਨੂੰ) ਮੋਹ ਰਹੀ ਹੈ, (ਮੇਰਾ) ਮਨ-ਤਨ ਉਸ ਨਾਲ ਗ਼ਲਤਾਨ ਹੋਇਆ ਪਿਆ ਹੈ।੧।ਰਹਾਉ। ਜਿਸ ਜਿਸ ਨੂੰ ਮੈਂ ਆਪਣੇ ਦੁਖ ਦਾ ਹਾਲ ਕਹਿੰਦਾ ਹਾਂ, ਉਸ ਉਸ ਨੂੰ (ਮਾਇਆ ਨੇ) ਪਕੜ ਕੇ ਅਟਕਾਇਆ ਹੋਇਆ ਹੈ। (ਮਾਇਆ) ਅਨੇਕ ਪ੍ਰਕਾਰ ਦੀ ਇਕ ਜਾਲੀ/ਫਾਹੀ (ਵਿਚ ਫਸਾਉਣ ਵਾਲੀ ਹੈ), ਉਸ ਦੀ ਗੰਢ ਨੂੰ ਕੋਈ ਛੁੜਾ ਨਹੀਂ ਸਕਦਾ।੧। ਨਾਨਕ (ਦਾ ਕਥਨ ਹੈ ਕਿ ਜਦੋਂ ਸੇਵਕ ਜੂਨਾਂ ਦੇ ਗੇੜ ਵਿਚ) ਫਿਰਦਾ ਫਿਰਦਾ ਸੰਤਾਂ ਦੀ ਸ਼ਰਣ ਵਿਚ ਆਉਂਦਾ ਹੈ, (ਉਦੋਂ ਉਸ ਦੇ ਅੰਦਰੋਂ) ਅਗਿਆਨ, ਭਰਮ ਅਤੇ ਮੋਹ ਮਾਇਆ (ਦੇ ਬੰਧਨ) ਕਟੇ ਜਾਂਦੇ ਹਨ ਅਤੇ (ਪ੍ਰਭੂ) ਗਲੇ ਨਾਲ ਲਗਾ ਲੈਂਦੇ ਹਨ।੨।੪।੨੩।

ਕਾਨੜਾ ਮਹਲਾ ੫

(ਨਾਮ ਨਾਲ) ਪ੍ਰੇਮ (*ਰੰਗ*) ਹੋਣ ਕਰਕੇ ਸਾਡੇ (ਹਿਰਦੇ ਵਿਚ ਸਦਾ) ਆਨੰਦ ਅਤੇ ਮੌਜ (ਪਸਰੀ ਰਹਿੰਦੀ ਹੈ)। ਨਾਮ ਹੀ (ਸਾਡਾ) ਗਾਇਨ ਹੈ, ਨਾਮ ਹੀ ਆਰਾਧਨਾ ਹੈ ਅਤੇ ਨਾਮ ਹੀ ਸਾਡੇ ਪ੍ਰਾਣਾਂ ਦਾ ਆਧਾਰ ਹੈ।੧।ਰਹਾਉ। ਨਾਮ ਹੀ (ਸਾਡਾ) ਗਿਆਨ ਹੈ, ਨਾਮ ਹੀ ਇਸ਼ਨਾਨ ਹੈ, ਹਰਿ ਨਾਮ ਹੀ ਸਾਡੇ ਕਾਰਜ ਸਵਾਰਦਾ ਹੈ। ਹਰਿ ਨਾਮ ਹੀ (ਸਾਡੀ) ਸ਼ੋਭਾ ਹੈ, ਨਾਮ ਹੀ ਵਡਿਆਈ ਹੈ, ਹਰਿ ਦਾ ਨਾਮ ਹੀ ਔਖੇ ਭਵ-ਸਾਗਰ ਤੋਂ ਤਾਰਦਾ ਹੈ।੧। (ਹਰਿ ਦਾ ਨਾਮ) ਅਗਮ ਪਦਾਰਥ ਹੈ, ਅਮੋਲਕ ਲਾਲ ਹੈ, ਗੁਰੂ ਦੇ ਚਰਣਾਂ ਨਾਲ (ਜੁੜਨ 'ਤੇ) ਪ੍ਰਾਪਤ ਹੁੰਦਾ ਹੈ। ਨਾਨਕ ਦਾ ਕਥਨ ਹੈ (ਕਿ ਜਿਸ ਉਪਰ) ਪ੍ਰਭੂ ਕ੍ਰਿਪਾਲ ਹੋਵੇ, (ਉਹ) ਹਿਰਦੇ ਵਿਚ ਦਰਸ਼ਨ ਵੇਖ ਕੇ ਮਗਨ ਹੋ ਜਾਂਦਾ ਹੈ।੨।੫।੨੪।

ਕਾਨੜਾ ਮਹਲਾ ੫

(ਉਹ) ਸੁਆਮੀ (ਸਭ ਦਾ) ਸੱਜਣ ਅਤੇ ਮਿਤਰ ਹੈ, (ਸਭ ਦੇ) ਨੇੜੇ ਹੈ। ਉਹ ਸਭ (ਜੀਵਾਂ) ਦੇ ਨਾਲ ਹੈ, (ਸਭ ਦੇ ਕਰਮ-ਆਚਾਰ) ਵੇਖਦਾ ਹੈ, ਸੁਣਦਾ ਹੈ। ਫਿਰ (ਹੇ ਜੀਵ!) ਤੁਛ ਕੰਮਾਂ ਲਈ ਮਾੜੇ (ਕਰਮ ਕਿਉਂ ਕਰਦਾ ਹੈਂ)।੧।ਰਹਾਉ। ਨਾਮ ਤੋਂ ਬਿਨਾ ਜਿਤਨਿਆਂ ਨਾਲ (ਤੂੰ) ਲਿਪਟਿਆ ਹੋਇਆ ਹੈਂ, (ਉਹ) ਕੁਝ ਵੀ ਨਹੀਂ ਹਨ, ਨ ਹੀ (ਉਨ੍ਹਾਂ ਵਿਚ) ਕੁਝ ਤੇਰਾ ਹੈ। ਇਸ ਸੰਸਾਰ ਵਿਚ ਤੂੰ (ਮਾਇਆ ਦੇ) ਮੋਹ ਅਤੇ ਭਰਮ ਦੇ ਹਨੇਰੇ (ਵਿਚ ਫਸਿਆ ਹੋਇਆ ਹੈਂ), ਅਗੇ (ਈਸ਼ਵਰੀ ਦੁਆਰ ਤੇ) ਸਭ ਪ੍ਰਗਟ ਰੂਪ ਵਿਚ ਨਜ਼ਰ ਆਉਂਦਾ ਹੈ।੧। (ਤੂੰ) ਪੁੱਤਰ, ਇਸਤਰੀ ਅਤੇ ਮਾਇਆ ਨਾਲ ਜੁੜਿਆ ਹੋਇਆ ਹੈਂ ਅਤੇ ਦੇਵਣ ਵਾਲੇ ਦਾਤਾਰ (ਪ੍ਰਭੂ) ਨੂੰ ਭੁਲਾ ਦਿੱਤਾ ਹੈ। ਨਾਨਕ ਦਾ ਕਥਨ ਹੈ ਕਿ (ਮੈਨੂੰ) ਇਕੋ ਭਰੋਸਾ ਹੈ, ਮੇਰਾ ਗੁਰੂ ਬੰਧਨਾਂ ਨੂੰ ਕਟਣ ਵਾਲਾ ਹੈ।੨।੬।੨੫।

ਕਾਨੜਾ ਮਹਲਾ ੫

ਹੇ ਸੁਆਮੀ! ਤੇਰੇ ਸੰਤਾਂ (ਦੀ ਸਹਾਇਤਾ ਰਾਹੀਂ ਮੈਂ) ਵਿਸ਼ਿਆਂ ਦੇ ਦਲ ਵਸ ਵਿਚ ਕਰ ਲਏ ਹਨ। (ਮੈਨੂੰ) ਤੇਰੀ ਹੀ ਟੇਕ ਅਤੇ ਭਰੋਸਾ ਹੈ, (ਇਸ ਲਈ ਮੈਂ ਸਦਾ) ਤੇਰੀ ਸ਼ਰਣ ਚਾਹੀ ਹੈ।੧।ਰਹਾਉ। (ਜੋ ਤੇਰੀ ਸ਼ਰਣ ਵਿਚ ਪੈਂਦੇ ਹਨ, ਉਹ ਤੇਰਾ) ਦਰਸ਼ਨ ਕਰਕੇ ਜਨਮ ਜਨਮਾਂਤਰਾਂ ਦੇ ਮਹਾ ਪਾਪਾਂ ਨੂੰ ਮਿਟਾ ਲੈਂਦੇ ਹਨ। (ਉਨ੍ਹਾਂ ਦੇ ਹਿਰਦੇ ਵਿਚ ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ ਅਤੇ ਆਨੰਦ ਦੀ ਜੋਤਿ ਜਗ ਪੈਂਦੀ ਹੈ। (ਉਹ) ਸਹਿਜ ਸਮਾਧੀ ਵਿਚ ਲੀਨ ਹੋਏ ਰਹਿੰਦੇ ਹਨ।੧। ਕੌਣ ਕਹਿੰਦਾ ਹੈ ਕਿ ਤੇਰੇ ਤੋਂ ਕੁਝ ਵੀ (ਪ੍ਰਾਪਤ) ਨਹੀਂ ਹੁੰਦਾ? ਤੂੰ ਅਥਾਹ ਸਮਰਥਾ ਵਾਲਾ ਹੈਂ। ਨਾਨਕ (ਦਾ ਕਥਨ ਹੈ ਕਿ) ਹੇ ਕ੍ਰਿਪਾ ਦੇ ਖ਼ਜ਼ਾਨੇ! (ਜਦ ਤੇਰਾ) ਨਾਮ ਲਾਭ ਵਜੋਂ ਲੈ ਲਿਆ, (ਤਦ) ਰੰਗ, ਰੂਪ ਅਤੇ ਰਸ (ਸਭ ਕੁਝ ਸਮਝੋ ਮਿਲ ਗਿਆ)।੨।੭।੨੬।

ਕਾਨੜਾ ਮਹਲਾ ੫ ॥
ਬੂਡਤ ਪ੍ਰਾਨੀ ਹਰਿ ਜਪਿ ਧੀਰੈ ॥ ਬਿਨਸੈ ਮੋਹੁ ਭਰਮੁ ਦੁਖੁ ਪੀਰੈ ॥੧॥ ਰਹਾਉ ॥
ਸਿਮਰਉ ਦਿਨੁ ਰੈਨਿ ਗੁਰ ਕੇ ਚਰਨਾ ॥ ਜਤ ਕਤ ਪੇਖਉ ਤੁਮਰੀ ਸਰਨਾ ॥੧॥
ਸੰਤ ਪ੍ਰਸਾਦਿ ਹਰਿ ਕੇ ਗੁਨ ਗਾਇਆ ॥ ਗੁਰ ਭੇਟਤ ਨਾਨਕ ਸੁਖੁ ਪਾਇਆ ॥੨॥੮॥੨੭॥

ਕਾਨੜਾ ਮਹਲਾ ੫ ॥
ਸਿਮਰਤ ਨਾਮੁ ਮਨਹਿ ਸੁਖੁ ਪਾਈਐ ॥ ਸਾਧ ਜਨਾ ਮਿਲਿ ਹਰਿ ਜਸੁ ਗਾਈਐ ॥੧॥ ਰਹਾਉ॥
ਕਰਿ ਕਿਰਪਾ ਪ੍ਰਭ ਰਿਦੈ ਬਸੇਰੋ ॥ ਚਰਨ ਸੰਤਨ ਕੈ ਮਾਥਾ ਮੇਰੋ ॥੧॥
ਪਾਰਬ੍ਰਹਮ ਕਉ ਸਿਮਰਹੁ ਮਨਾਂ ॥ ਗੁਰਮੁਖਿ ਨਾਨਕ ਹਰਿ ਜਸੁ ਸੁਨਾਂ ॥੨॥੯॥੨੮॥

ਕਾਨੜਾ ਮਹਲਾ ੫ ॥
ਮੇਰੇ ਮਨ ਪ੍ਰੀਤਿ ਚਰਨ ਪ੍ਰਭ ਪਰਸਨ ॥
ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ ਅਖੀਅਨ ਕਉ ਸੰਤੋਖੁ ਪ੍ਰਭ ਦਰਸਨ ॥੧॥ ਰਹਾਉ ॥
ਕਰਨਨਿ ਪੂਰਿ ਰਹਿਓ ਜਸੁ ਪ੍ਰੀਤਮ ਕਲਮਲ ਦੋਖ ਸਗਲ ਮਲ ਹਰਸਨ ॥
ਪਾਵਨ ਧਾਵਨ ਸੁਆਮੀ ਸੁਖ ਪੰਥਾ ਅੰਗ ਸੰਗ ਕਾਇਆ ਸੰਤ ਸਰਸਨ ॥੧॥
ਸਰਨਿ ਗਹੀ ਪੂਰਨ ਅਬਿਨਾਸੀ ਆਨ ਉਪਾਵ ਥਕਿਤ ਨਹੀ ਕਰਸਨ ॥
ਕਰੁ ਗਹਿ ਲੀਏ ਨਾਨਕ ਜਨ ਅਪਨੇ ਅੰਧ ਘੋਰ ਸਾਗਰ ਨਹੀ ਮਰਸਨ ॥੨॥੧੦॥੨੯॥

ਕਾਨੜਾ ਮਹਲਾ ੫ ॥
ਕੁਹਕਤ ਕਪਟ ਖਪਟ ਖਲ ਗਰਜਤ ਮਰਜਤ ਮੀਚੁ ਅਨਿਕ ਬਰੀਆ ॥੧॥ ਰਹਾਉ ॥
ਅਹੰ ਮਤ ਅਨ ਰਤ ਕੁਮਿਤ ਹਿਤ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ ॥੧॥
ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ ਕੋਪ ਜਰੀਆ ॥
ਕਰੁਣ ਕ੍ਰਿਪਾਲ ਗੋੁਪਾਲ ਦੀਨ ਬੰਧੁ ਨਾਨਕ ਉਧਰੁ ਸਰਨਿ ਪਰੀਆ ॥੨॥੧੧॥੩੦॥

ਕਾਨੜਾ ਮਹਲਾ ੫ ॥
ਜੀਅ ਪ੍ਰਾਨ ਮਾਨ ਦਾਤਾ ॥ ਹਰਿ ਬਿਸਰਤੇ ਹੀ ਹਾਨਿ ॥੧॥ ਰਹਾਉ ॥
ਗੋਬਿੰਦ ਤਿਆਗਿ ਆਨ ਲਾਗਹਿ ਅੰਮ੍ਰਿਤੋ ਡਾਰਿ ਭੂਮਿ ਪਾਗਹਿ ॥
ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ ॥੧॥
ਕਾਮਿ ਕ੍ਰੋਧਿ ਲੋਭਿ ਬਿਆਪਿਓ ਜਨਮ ਹੀ ਕੀ ਖਾਨਿ ॥
ਪਤਿਤ ਪਾਵਨ ਸਰਨਿ ਆਇਓ ਉਧਰੁ ਨਾਨਕ ਜਾਨਿ ॥੨॥੧੨॥੩੧॥

**ਕਾਨੜਾ ਮਹਲਾ ੫**

ਡੁਬਦਾ ਹੋਇਆ ਪ੍ਰਾਣੀ ਹਰਿ (ਨਾਮ) ਦਾ ਸਿਮਰਨ ਕਰਕੇ ਧੀਰਜ ਧਾਰਣ ਕਰ ਲੈਂਦਾ ਹੈ। (ਉਸ ਦੇ ਅੰਦਰੋਂ) ਮੋਹ, ਭਰਮ, ਦੁਖ ਅਤੇ ਪੀੜ ਨਸ਼ਟ ਹੋ ਜਾਂਦੀ ਹੈ ।੧। ਰਹਾਉ। (ਮੈਂ) ਦਿਨ ਰਾਤ ਗੁਰੂ ਦੇ ਚਰਨਾਂ ਨੂੰ ਯਾਦ ਕਰਦਾ ਹਾਂ। ਜਿਥੇ ਕਿਥੇ ਵੇਖਦਾ ਹਾਂ, (ਉਥੇ) ਤੇਰੀ ਹੀ ਸ਼ਰਣ ਦਿਸਦੀ ਹੈ ।੧। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਸੰਤ/ਗੁਰੂ ਦੀ ਕ੍ਰਿਪਾ ਨਾਲ ਹਰਿ ਦੇ ਗੁਣਾਂ ਨੂੰ ਗਾਇਆ ਹੈ, (ਉਸ ਨੇ) ਗੁਰੂ ਨੂੰ ਮਿਲਦਿਆਂ ਹੀ (ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ ।੨।੮।੨੭।

**ਕਾਨੜਾ ਮਹਲਾ ੫**

ਨਾਮ ਸਿਮਰਨ ਨਾਲ ਮਨ ਵਿਚ ਸੁਖ ਪਾਈਦਾ ਹੈ। ਸਾਧ-ਜਨਾਂ ਨਾਲ ਮਿਲ ਕੇ ਹਰਿ-ਜਸ ਗਾਉਣਾ ਚਾਹੀਦਾ ਹੈ ।੧। ਰਹਾਉ। ਹੇ ਪ੍ਰਭੂ! ਕ੍ਰਿਪਾ ਕਰਕੇ (ਮੇਰੇ) ਹਿਰਦੇ ਵਿਚ ਵਾਸ ਕਰ। ਮੇਰਾ ਮੱਥਾ ਸੰਤਾਂ ਦੇ ਚਰਣਾਂ ਉਪਰ ਪਿਆ ਰਹੇ ।੧। ਨਾਨਕ (ਦਾ ਕਥਨ ਹੈ ਕਿ) ਹੇ ਮਨ! ਪਾਰਬ੍ਰਹਮ ਦਾ ਸਿਮਰਨ ਕਰ ਅਤੇ ਗੁਰੂ ਰਾਹੀਂ ਹਰਿ-ਜਸ ਨੂੰ ਸੁਣ ।੨।੯।੨੮।

**ਕਾਨੜਾ ਮਹਲਾ ੫**

ਮੇਰੇ ਮਨ ਵਿਚ ਪ੍ਰਭੂ ਦੇ ਚਰਣ ਛੋਹਣ ਦੀ ਪ੍ਰੀਤ ਹੈ। (ਮੇਰੀ) ਜੀਭ ਹਰਿ (-ਨਾਮ ਰੂਪ) ਭੋਜਨ ਨਾਲ ਰਜ ਗਈ ਹੈ। ਅੱਖਾਂ ਨੂੰ ਪ੍ਰਭੂ ਦਾ ਦਰਸ਼ਨ ਕਰਕੇ ਸੰਤੋਸ਼ ਮਿਲ ਗਿਆ ਹੈ ।੧। ਰਹਾਉ। (ਮੇਰੇ) ਕੰਨਾਂ ਵਿਚ ਪ੍ਰੀਤਮ ਦਾ ਜਸ ਭਰਿਆ ਰਹਿੰਦਾ ਹੈ, (ਜਿਸ ਕਰਕੇ) ਪਾਪ, ਦੋਸ਼, (ਮਾਇਆਵੀ) ਮੈਲ ਸਭ ਦੂਰ ਹੋ ਗਏ ਹਨ। ਪੈਰਾਂ ਦੀ ਦੌੜ ਪ੍ਰਭੂ ਦੇ ਸੁਖਦਾਇਕ ਮਾਰਗ (ਉਤੇ ਜਾਣ ਨਾਲ) ਅਤੇ ਸ਼ਰੀਰ ਦੇ ਅੰਗ ਸੰਤਾਂ ਦੇ ਸੰਗ ਕਰਕੇ ਆਨੰਦਿਤ ਹੋ ਗਏ ਹਨ ।੧। (ਜਿਨ੍ਹਾਂ ਸਾਧਕਾਂ ਨੇ) ਪੂਰਣ ਅਵਿਨਾਸ਼ੀ (ਪ੍ਰਭੂ) ਦੀ ਸ਼ਰਣ ਪਕੜੀ ਹੈ, (ਉਹ ਪ੍ਰਭੂ ਪ੍ਰਾਪਤੀ ਲਈ ਹੋਰ ਉਪਾ ਕਰਨ ਲਈ (ਵਿਅਰਥ ਵਿਚ) ਥਕਦੇ ਨਹੀਂ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ ਜਿਨ੍ਹਾਂ) ਆਪਣੇ ਸੇਵਕਾਂ ਦਾ ਹੱਥ ਪਕੜ ਲਿਆ ਹੈ, (ਉਹ) ਘੁਪ ਹਨੇਰੇ ਵਾਲੇ ਭਵ-ਸਾਗਰ ਵਿਚ ਮਰਦੇ ਨਹੀਂ ਹਨ ।੨।੧੦।੨੯।

**ਕਾਨੜਾ ਮਹਲਾ ੫**

(ਜਿਨ੍ਹਾਂ ਦੇ ਹਿਰਦੇ ਵਿਚ) ਖਪਾ ਦੇਣ ਵਾਲੇ ਘੋਰ ਚਿਲਕਦੇ (ਕ੍ਰੋਧਕਤ) ਹਨ ਅਤੇ (ਵਿਕਾਰ ਆਦਿ) ਦੁਸ਼ਟ ਗਜਦੇ ਹਨ, (ਉਨ੍ਹਾਂ ਨੂੰ) ਅਨੇਕ ਵਾਰ ਮੌਤ ਮਾਰਦੀ ਰਹਿੰਦੀ ਹੈ ।੧। ਰਹਾਉ। (ਅਜਿਹੇ ਵਿਅਕਤੀ) ਹੰਕਾਰ ਵਿਚ ਮਸਤੇ ਹੋਏ ਹੋਰਨਾਂ (ਰਸਾਂ ਵਿਚ) ਲੀਨ ਰਹਿੰਦੇ ਹਨ, ਖੋਟੇ ਮਿਤਰਾਂ ਨਾਲ ਸਨੇਹ ਕਰਦੇ ਹੋਏ ਪ੍ਰੀਤਮ ਵਜੋਂ ਵੇਖਦੇ ਹਨ ਅਤੇ (ਵਿਕਾਰਾਂ ਭਰੀਆਂ) ਲੱਖਾਂ ਗਲੀਆਂ ਵਿਚ ਭਟਕਦੇ ਫਿਰਦੇ ਹਨ ।੧। (ਅਜਿਹੇ ਮਨੁੱਖ) ਅਸਥਾਈ (ਵਸਤੂਆਂ ਨਾਲ) ਵਿਵਹਾਰ ਕਰਦੇ ਹਨ, ਵਿਧੀ-ਹੀਨ ਆਚਾਰ ਕਰਦੇ ਹਨ, ਮਮਤਾ ਦੇ ਨਸ਼ੇ ਵਿਚ ਮਸਤੇ ਰਹਿੰਦੇ ਹਨ ਅਤੇ ਕ੍ਰੋਧ (ਦੀ ਅੱਗ) ਵਿਚ ਸੜਦੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਹੇ ਦਿਆਲ! ਹੇ ਕ੍ਰਿਪਾਲ! ਹੇ ਗੋਪਾਲ! ਹੇ ਗ਼ਰੀਬਾਂ ਦੇ ਸਾਥੀ! (ਮੈਂ ਤੇਰੀ) ਸ਼ਰਣ ਵਿਚ ਪਿਆ ਹਾਂ, (ਮੈਨੂੰ) ਬਚਾ ਲੈ ।੨।੧੧।੩੦।

**ਕਾਨੜਾ ਮਹਲਾ ੫**

(ਜੋ) ਪ੍ਰਭੂ ਜਿੰਦ, ਪ੍ਰਾਣ ਅਤੇ ਮਾਣ ਪ੍ਰਦਾਨ ਕਰਨ ਵਾਲਾ ਹੈ, (ਉਸ ਦੇ) ਵਿਸਰਦਿਆਂ ਹੀ ਹਾਨੀ ਹੁੰਦੀ ਹੈ ।੧। ਰਹਾਉ। (ਜੋ ਵਿਅਕਤੀ) ਗੋਬਿੰਦ ਨੂੰ ਤਿਆਗ ਕੇ ਹੋਰ (ਅਰਥਾਤ ਦ੍ਵੈਤ-ਭਾਵ) ਵਿਚ ਲਗਦਾ ਹੈ, (ਉਹ) ਅੰਮ੍ਰਿਤ ਨੂੰ ਛਡ ਕੇ ਮਿਟੀ/ਭੂਮੀ ਵਿਚ ਲਿਬੜਦਾ ਹੈ। ਵਿਸ਼ਿਆਂ ਦੇ ਸੁਆਦ ਵਿਚ ਲੀਨ ਹੋਣ ਨਾਲ ਹੇ ਮੂਰਖ! (ਤੂੰ) ਕਿਵੇਂ ਸੁਖ ਮਾਣ ਸਕਦਾ ਹੈਂ? ।੧। (ਤੂੰ) ਕਾਮ, ਕ੍ਰੋਧ, ਲੋਭ ਵਿਚ ਫਸਿਆ ਹੋਇਆ ਹੈਂ, (ਇਹ ਸਭ) ਜਨਮਾਂ (ਦੇ ਗੇੜ) ਦਾ ਸੋਮਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਪਤਿਤਾਂ ਨੂੰ ਪਵਿਤਰ ਕਰਨ ਵਾਲੇ! (ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ, (ਆਪਣਾ) ਸਮਝ ਕੇ ਬਚਾ ਲੈ ।੨।੧੨।੩੧।

ਕਾਨੜਾ ਮਹਲਾ ੫ ॥
ਅਵਿਲੋਕਉ ਰਾਮ ਕੋ ਮੁਖਾਰਬਿੰਦ ॥
ਖੋਜਤ ਖੋਜਤ ਰਤਨੁ ਪਾਇਓ ਬਿਸਰੀ ਸਭ ਚਿੰਦ ॥੧॥ ਰਹਾਉ ॥
ਚਰਨ ਕਮਲ ਰਿਦੈ ਧਾਰਿ ॥ ਉਤਰਿਆ ਦੁਖੁ ਮੰਦ ॥੧॥
ਰਾਜ ਧਨੁ ਪਰਵਾਰੁ ਮੇਰੈ ਸਰਬਸੋ ਗੋਬਿੰਦ ॥
ਸਾਧਸੰਗਮਿ ਲਾਭੁ ਪਾਇਓ ਨਾਨਕ ਫਿਰਿ ਨ ਮਰੰਦ ॥੨॥੧੩॥੩੨॥

ਕਾਨੜਾ ਮਹਲਾ ੫ ਘਰੁ ੫ ੴ ਸਤਿਗੁਰ ਪ੍ਰਸਾਦਿ ॥
ਪ੍ਰਭ ਪੂਜਹੋ ਨਾਮੁ ਅਰਾਧਿ ॥ ਗੁਰ ਸਤਿਗੁਰ ਚਰਨੀ ਲਾਗਿ ॥
ਹਰਿ ਪਾਵਹੁ ਮਨੁ ਅਗਾਧਿ ॥ ਜਗੁ ਜੀਤੋ ਹੋ ਹੋ ਗੁਰ ਕਿਰਪਾਧਿ ॥੧॥ ਰਹਾਉ ॥
ਅਨਿਕ ਪੂਜਾ ਮੈ ਬਹੁ ਬਿਧਿ ਖੋਜੀ ਸਾ ਪੂਜਾ ਜਿ ਹਰਿ ਭਾਵਾਸਿ ॥
ਮਾਟੀ ਕੀ ਇਹ ਪੁਤਰੀ ਜੋਰੀ ਕਿਆ ਏਹ ਕਰਮ ਕਮਾਸਿ ॥
ਪ੍ਰਭ ਬਾਹ ਪਕਰਿ ਜਿਸੁ ਮਾਰਗਿ ਪਾਵਹੁ ਸੋ ਤੁਧੁ ਜੰਤ ਮਿਲਾਸਿ ॥੧॥
ਅਵਰ ਓਟ ਮੈ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ ॥
ਕਿਆ ਦੀਨੁ ਕਰੇ ਅਰਦਾਸਿ ॥ ਜਉ ਸਭ ਘਟਿ ਪ੍ਰਭੂ ਨਿਵਾਸ ॥
ਪ੍ਰਭ ਚਰਨਨ ਕੀ ਮਨਿ ਪਿਆਸ ॥
ਜਨ ਨਾਨਕ ਦਾਸੁ ਕਹੀਅਤੁ ਹੈ ਤੁਮ੍ਰਾ ਹਉ ਬਲਿ ਬਲਿ ਸਦ ਬਲਿ ਜਾਸ ॥੨॥੧॥੩੩॥

ਕਾਨੜਾ ਮਹਲਾ ੫ ਘਰੁ ੬ ੴ ਸਤਿਗੁਰ ਪ੍ਰਸਾਦਿ ॥
ਜਗਤ ਉਧਾਰਨ ਨਾਮ ਪ੍ਰਿਅ ਤੇਰੈ ॥ ਨਵ ਨਿਧਿ ਨਾਮੁ ਨਿਧਾਨੁ ਹਰਿ ਕੇਰੈ ॥
ਹਰਿ ਰੰਗ ਰੰਗ ਰੰਗ ਅਨੂਪੇਰੈ ॥ ਕਾਹੇ ਰੇ ਮਨ ਮੋਹਿ ਮਗਨੇਰੈ ॥
ਨੈਨਹੁ ਦੇਖੁ ਸਾਧ ਦਰਸੇਰੈ ॥ ਸੋ ਪਾਵੈ ਜਿਸੁ ਲਿਖਤੁ ਲਿਲੇਰੈ ॥੧॥ ਰਹਾਉ ॥
ਸੇਵਉ ਸਾਧ ਸੰਤ ਚਰਨੇਰੈ ॥ ਬਾਂਛਉ ਧੂਰਿ ਪਵਿਤ੍ਰ ਕਰੇਰੈ ॥
ਅਠਸਠਿ ਮਜਨੁ ਮੈਲੁ ਕਟੇਰੈ ॥ ਸਾਸਿ ਸਾਸਿ ਧਿਆਵਹੁ ਮੁਖੁ ਨਹੀ ਮੋਰੈ ॥
ਕਿਛੁ ਸੰਗਿ ਨ ਚਾਲੈ ਲਾਖ ਕਰੋਰੈ ॥ ਪ੍ਰਭ ਜੀ ਕੋ ਨਾਮੁ ਅੰਤਿ ਪੁਕਰੋਰੈ ॥੧॥
ਮਨਸਾ ਮਾਨਿ ਏਕ ਨਿਰੰਕੇਰੈ ॥ ਸਗਲ ਤਿਆਗਹੁ ਭਾਉ ਦੂਜੇਰੈ ॥
ਕਵਨ ਕਹਾਂ ਹਉ ਗੁਨ ਪ੍ਰਿਅ ਤੇਰੈ ॥ ਬਰਨਿ ਨ ਸਾਕਉ ਏਕ ਟੁਲੇਰੈ ॥
ਦਰਸਨ ਪਿਆਸ ਬਹੁਤੁ ਮਨਿ ਮੇਰੈ ॥ ਮਿਲੁ ਨਾਨਕ ਦੇਵ ਜਗਤ ਗੁਰ ਕੇਰੈ ॥੨॥੧॥੩੪॥

ਕਾਨੜਾ ਮਹਲਾ ੫ ॥
ਐਸੀ ਕਉਨ ਬਿਧੇ ਦਰਸਨ ਪਰਸਨਾ ॥੧॥ ਰਹਾਉ ॥
ਆਸ ਪਿਆਸ ਸਫਲ ਮੂਰਤਿ ਉਮਗਿ ਹੀਉ ਤਰਸਨਾ ॥੧॥
ਦੀਨ ਲੀਨ ਪਿਆਸ ਮੀਨ ਸੰਤਨਾ ਹਰਿ ਸੰਤਨਾ ॥

ਕਾਨੜਾ ਮਹਲਾ ੫

(ਹੇ ਜਿਗਿਆਸੂ!) ਮੈਂ ਪ੍ਰਭੂ ਦਾ ਕਮਲ ਵਰਗਾ (ਸੁੰਦਰ) ਮੁਖ ਵੇਖਦਾ ਹਾਂ। ਖੋਜਦਿਆਂ ਖੋਜਦਿਆਂ (ਮੈਂ ਨਾਮ ਰੂਪ) ਰਤਨ ਪ੍ਰਾਪਤ ਕਰ ਲਿਆ ਹੈ, (ਮੈਨੂੰ) ਸਾਰੀ ਚਿੰਤਾ ਭੁਲ ਗਈ ਹੈ।੧।ਰਹਾਉ। (ਮੈਂ ਪ੍ਰਭੂ ਦੇ) ਚਰਣ ਕਮਲ ਹਿਰਦੇ ਵਿਚ ਧਾਰਣ ਕੀਤੇ ਹਨ, (ਜਿਸ ਕਰਕੇ) ਭੈੜਾ ਦੁਖ ਖ਼ਤਮ ਹੋ ਗਿਆ ਹੈ।੧। ਮੇਰੇ ਲਈ ਗੋਬਿੰਦ (ਪ੍ਰਭੂ) ਹੀ ਰਾਜ, ਧਨ, ਪਰਿਵਾਰ ਅਤੇ ਸਭ ਕੁਝ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਸਾਧ-ਸੰਗ ਵਿਚ (ਨਾਮ ਰੂਪ) ਲਾਭ ਪਾਇਆ ਹੈ, (ਉਹ) ਫਿਰ ਮਰਦਾ ਨਹੀਂ ਹੈ (ਅਰਥਾਤ ਆਵਾਗਵਣ ਤੋਂ ਮੁਕਤ ਹੋ ਜਾਂਦਾ ਹੈ)।੨।੧੩।੩੨।

ਕਾਨੜਾ ਮਹਲਾ ੫ ਘਰੁ ੫

ਗੁਰੂ ਸਤਿਗੁਰੂ ਦੀ ਚਰਣੀ ਲਗ ਕੇ ਨਾਮ ਦੀ ਆਰਾਧਨਾ ਦੁਆਰਾ ਪ੍ਰਭੂ ਨੂੰ ਪੂਜੋ। (ਇਸ ਤਰ੍ਹਾਂ) ਅਗਾਧ ਪ੍ਰਭੂ ਨੂੰ ਮਨ ਵਿਚ ਪਾ ਲਵੋਗੇ ਅਤੇ ਗੁਰੂ ਦੀ ਕ੍ਰਿਪਾ ਨਾਲ ਜਗਤ ਨੂੰ ਜਿਤ ਲਵੋਗੇ।੧।ਰਹਾਉ। ਮੈਂ ਬਹੁਤ ਢੰਗਾਂ ਨਾਲ ਕਈ ਪ੍ਰਕਾਰ ਦੀ ਪੂਜਾ ਦੀ ਖੋਜ ਕੀਤੀ ਹੈ, (ਪਰ ਅਸਲ) ਪੂਜਾ ਉਹ ਹੈ ਜੋ ਹਰਿ ਨੂੰ ਚੰਗੀ ਲਗਦੀ ਹੈ। (ਪ੍ਰਭੂ ਨੇ) ਮਿੱਟੀ ਦੀ ਇਹ ਦੇਹੀ ਬਣਾਈ ਹੈ, ਇਹ ਕੀ ਕਰਮ ਕਰ ਸਕਦੀ ਹੈ? (ਅਰਥਾਤ ਕੁਝ ਨਹੀਂ ਕਰ ਸਕਦੀ)। ਹੇ ਪਰਮਾਤਮਾ! ਜਿਸ ਦੀ ਬਾਂਹ ਪਕੜ ਕੇ (ਤੁਸੀਂ ਭਗਤੀ) ਮਾਰਗ ਉਪਰ ਪਾਉਂਦੇ ਹੋ, ਉਹ ਜੀਵ ਹੀ ਤੁਹਾਨੂੰ ਮਿਲ ਸਕਦਾ ਹੈ।੧। (ਪ੍ਰਭੂ ਤੋਂ ਬਿਨਾ) ਮੈਨੂੰ ਹੋਰ ਕੋਈ ਓਟ ਨਹੀਂ ਸੁਝਦੀ, ਮੈਨੂੰ ਇਕ ਹਰਿ ਦੀ ਓਟ ਦੀ ਆਸ ਹੈ। (ਮੈਂ) ਨਿਮਾਣਾ ਕੀ ਬੇਨਤੀ ਕਰ ਸਕਦਾ ਹਾਂ, ਜਦੋਂ ਪ੍ਰਭੂ ਦਾ ਵਾਸਾ ਸਭ ਸ਼ਰੀਰਾਂ/ਹਿਰਦਿਆਂ ਵਿਚ ਹੈ। ਮੇਰੇ ਮਨ ਵਿਚ ਪ੍ਰਭੂ ਦੇ ਚਰਣਾਂ ਦੀ ਪਿਆਸ ਲਗੀ ਹੋਈ ਹੈ। ਦਾਸ ਨਾਨਕ ਤੇਰਾ ਸੇਵਕ ਕਿਹਾ ਜਾਂਦਾ ਹੈ, (ਇਸ ਲਈ ਤੇਰੇ ਚਰਣਾਂ ਤੋਂ) ਮੈਂ ਬਲਿਹਾਰ ਸਦਾ ਬਲਿਹਾਰ ਜਾਂਦਾ ਹਾਂ।੨।੧।੩੩।

ਕਾਨੜਾ ਮਹਲਾ ੫ ਘਰੁ ੬

ਹੇ ਪਿਆਰੇ (ਪ੍ਰਭੂ!) ਜਗਤ ਨੂੰ ਉਧਾਰਨ ਵਾਲਾ ਨਾਮ ਤੇਰੇ (ਕੋਲ ਹੈ)। ਹਰਿ ਦਾ ਨਾਮ ਰੂਪ ਖ਼ਜ਼ਾਨਾ (ਮਾਨੋ) ਨੌਂ ਨਿਧੀਆਂ ਹਨ। (ਇਸ ਸੰਸਾਰ ਵਿਚ) ਹਰਿ ਦੇ ਅਨੇਕਾਂ ਅਨੂਪਮ ਰੰਗ ਰੂਪ ਹਨ। ਹੇ ਮਨ! ਤੂੰ (ਇਨ੍ਹਾਂ ਦੇ) ਮੋਹ ਵਿਚ ਕਿਉਂ ਮਗਨ ਹੋ ਰਿਹਾ ਹੈਂ? (ਤੂੰ) ਅੱਖਾਂ ਨਾਲ ਸਾਧ/ਗੁਰੂ ਦੇ ਦਰਸ਼ਨ ਕਰ। (ਪਰ ਦਰਸ਼ਨ) ਉਹ ਪ੍ਰਾਪਤ ਕਰਦਾ ਹੈ ਜਿਸ (ਦੇ ਮੱਥੇ ਉਪਰ ਧੁਰੋਂ) ਲੇਖ ਲਿਖਿਆ ਹੁੰਦਾ ਹੈ।੧। ਰਹਾਉ। (ਮੈਂ) ਸਾਧਾਂ ਸੰਤਾਂ ਦੇ ਚਰਣਾਂ ਨੂੰ ਸੇਵਦਾ ਹਾਂ। (ਉਨ੍ਹਾਂ ਦੀ ਚਰਣ) ਧੂੜ ਮੰਗਦਾ ਹਾਂ, (ਜੋ) ਪਵਿਤਰ ਕਰਨ ਵਾਲੀ ਹੈ। (ਇਹ) ਅਠਾਹਠ ਤੀਰਥਾਂ ਦੇ ਇਸ਼ਨਾਨ ਵਾਂਗ ਮੈਲ ਕਟਣ ਵਾਲੀ ਹੈ। (ਹੇ ਜਿਗਿਆਸੂ!) ਸੁਆਸ ਸੁਆਸ (ਪ੍ਰਭੂ ਦੀ) ਆਰਾਧਨਾ ਕਰੋ, (ਅਜਿਹਾ ਕਰਨੋ) ਮੁਖ ਨ ਫੇਰੋ। ਲੱਖਾਂ ਕਰੋੜਾਂ (ਰੁਪਿਆਂ) ਵਿਚੋਂ ਕੁਝ ਵੀ ਨਾਲ ਨਹੀਂ ਚਲਦਾ। (ਕੇਵਲ) ਪ੍ਰਭੂ ਦਾ ਨਾਮ ਹੀ ਅੰਤ ਵੇਲੇ ਬਹੁੜਦਾ ਹੈ।੧। (ਹੇ ਜਿਗਿਆਸੂ!) ਇਕ ਪ੍ਰਭੂ ਦੇ ਨਾਮ ਨੂੰ ਹੀ ਮਨ ਦੀ ਇੱਛਾ ਬਣਾ ਲੈ, ਹੋਰ ਸਾਰੇ ਦ੍ਵੈਤ-ਭਾਵ ਤਿਆਗ ਦੇ। ਹੇ ਪਿਆਰੇ (ਪ੍ਰਭੂ) ਤੇਰੇ (ਅਨੇਕਾਂ) ਗੁਣ ਹਨ, ਮੈਂ ਕਿਹੜੇ ਕਿਹੜੇ ਦਾ ਵਰਣਨ ਕਰਾਂ? (ਮੈਂ ਤੇਰੇ) ਇਕ ਟੋਲ/ਗੁਣ ਦਾ ਬਿਆਨ ਨਹੀਂ ਕਰ ਸਕਦਾ। ਮੇਰੇ ਮਨ ਵਿਚ (ਤੇਰੇ) ਦਰਸ਼ਨ ਦੀ ਬਹੁਤ ਪਿਆਸ ਹੈ। ਹੇ ਜਗਤ ਦੇ ਗੁਰੂ, (ਗੁਰੂ) ਨਾਨਕ ਦੇਵ! (ਮੈਨੂੰ) ਮਿਲ।੨।੧।੩੪।

ਕਾਨੜਾ ਮਹਲਾ ੫

ਅਜਿਹੀ ਕਿਹੜੀ ਜੁਗਤ ਹੈ (ਜਿਸ ਨਾਲ ਪ੍ਰਭੂ ਦੇ) ਦਰਸ਼ਨ ਅਤੇ (ਚਰਣ) ਛੋਹ ਪ੍ਰਾਪਤ ਹੋ ਜਾਏ।੧।ਰਹਾਉ। (ਮੇਰੇ ਮਨ ਵਿਚ ਪ੍ਰਭੂ ਦੇ) ਫਲਦਾਇਕ ਸਰੂਪ ਦੇ ਦਰਸ਼ਨ ਦੀ ਪਿਆਸ ਲਗੀ ਹੋਈ ਹੈ, (ਇਸ) ਚਾਉ ਵਿਚ (ਮੇਰਾ) ਹਿਰਦਾ ਤਰਸ ਰਿਹਾ ਹੈ।੧। (ਜਿਵੇਂ) ਮੱਛੀ (ਪਾਣੀ ਦੀ) ਪਿਆਸ

ਹਰਿ ਸੰਤਨਾ ਕੀ ਰੇਨ ॥ ਹੀਉ ਅਰਪਿ ਦੇਨ ॥
ਪ੍ਰਭ ਭਏ ਹੈ ਕਿਰਪੇਨ ॥
ਮਾਨੁ ਮੋਹੁ ਤਿਆਗਿ ਛੋਡਿਓ ਤਉ ਨਾਨਕ ਹਰਿ ਜੀਉ ਭੇਟਨਾ ॥੨॥੨॥੩੫॥

ਕਾਨੜਾ ਮਹਲਾ ੫ ॥
ਰੰਗਾ ਰੰਗ ਰੰਗਨ ਕੇ ਰੰਗਾ ॥ ਕੀਟ ਹਸਤ ਪੂਰਨ ਸਭ ਸੰਗਾ ॥੧॥ ਰਹਾਉ ॥
ਬਰਤ ਨੇਮ ਤੀਰਥ ਸਹਿਤ ਗੰਗਾ ॥ ਜਲੁ ਹੇਵਤ ਭੂਖ ਅਰੁ ਨੰਗਾ ॥
ਪੂਜਾਚਾਰ ਕਰਤ ਮੇਲੰਗਾ ॥ ਚਕ੍ਰ ਕਰਮ ਤਿਲਕ ਖਾਟੰਗਾ ॥
ਦਰਸਨੁ ਭੇਟੇ ਬਿਨੁ ਸਤਸੰਗਾ ॥੧॥
ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ ॥ ਹਉ ਰੋਗੁ ਬਿਆਪੈ ਚੁਕੈ ਨ ਭੰਗਾ ॥
ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ ॥ ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ ॥੨॥੩॥੩੬॥

ਕਾਨੜਾ ਮਹਲਾ ੫ ਘਰੁ ੭ ੴ ਸਤਿਗੁਰ ਪ੍ਰਸਾਦਿ ॥
ਤਿਖ ਬੂਝਿ ਗਈ ਗਈ ਮਿਲਿ ਸਾਧ ਜਨਾ ॥
ਪੰਚ ਭਾਗੇ ਚੋਰ ਸਹਜੇ ਸੁਖੈਨੋ ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ॥੧॥ਰਹਾਉ॥
ਜੈਸੀ ਕਰੀ ਪ੍ਰਭ ਮੋ ਸਿਉ ਮੋ ਸਿਉ ਐਸੀ ਹਉ ਕੈਸੇ ਕਰਉ ॥
ਹੀਉ ਤੁਮ੍ਹਾਰੇ ਬਲਿ ਬਲੇ ਬਲਿ ਬਲੇ ਬਲਿ ਗਈ ॥੧॥
ਪਹਿਲੇ ਪੈ ਸੰਤ ਪਾਇ ਧਿਆਇ ਧਿਆਇ ਪ੍ਰੀਤਿ ਲਾਇ ॥
ਪ੍ਰਭ ਥਾਨੁ ਤੇਰੋ ਕੇਹਰੋ ਜਿਤੁ ਜੰਤਨ ਕਰਿ ਬੀਚਾਰੁ ॥
ਅਨਿਕ ਦਾਸ ਕੀਰਤਿ ਕਰਹਿ ਤੁਹਾਰੀ ॥
ਸੋਈ ਮਿਲਿਓ ਜੋ ਭਾਵਤੋ ਜਨ ਨਾਨਕ ਠਾਕੁਰ ਰਹਿਓ ਸਮਾਇ ॥
ਏਕ ਤੂਹੀ ਤੂਹੀ ਤੂਹੀ ॥੨॥੧॥੩੭॥

ਕਾਨੜਾ ਮਹਲਾ ੫ ਘਰੁ ੮ ੴ ਸਤਿਗੁਰ ਪ੍ਰਸਾਦਿ ॥
ਤਿਆਗੀਐ ਗੁਮਾਨੁ ਮਾਨੁ ਪੇਖਤਾ ਦਇਆਲ ਲਾਲ
ਹਾਂ ਹਾਂ ਮਨ ਚਰਨ ਰੇਨ ॥੧॥ਰਹਾਉ ॥
ਹਰਿ ਸੰਤ ਮੰਤ ਗੁਪਾਲ ਗਿਆਨ ਧਿਆਨ ॥੧॥
ਹਿਰਦੈ ਗੋਬਿੰਦ ਗਾਇ ਚਰਨ ਕਮਲ ਪ੍ਰੀਤਿ ਲਾਇ ਦੀਨ ਦਇਆਲ ਮੋਹਨਾ ॥
ਕ੍ਰਿਪਾਲ ਦਇਆ ਮਇਆ ਧਾਰਿ ॥
ਨਾਨਕੁ ਮਾਗੈ ਨਾਮੁ ਦਾਨੁ ॥ ਤਜਿ ਮੋਹੁ ਭਰਮੁ ਸਗਲ ਅਭਿਮਾਨੁ ॥੨॥੧॥੩੮॥

ਕਾਨੜਾ ਮਹਲਾ ੫ ॥
ਪ੍ਰਭ ਕਹਨ ਮਲਨ ਦਹਨ ਲਹਨ ਗੁਰ ਮਿਲੇ ਆਨ ਨਹੀ ਉਪਾਉ ॥੧॥ ਰਹਾਉ ॥
ਤਟਨ ਖਟਨ ਜਟਨ ਹੋਮਨ ਨਾਹੀ ਡੰਡਧਾਰ ਸੁਆਉ ॥੧॥

ਵਿਚ ਲੀਨ ਰਹਿੰਦੀ ਹੈ, (ਤਿਵੇਂ ਮੈਂ) ਗ਼ਰੀਬ ਹਰਿ ਦੇ ਸੰਤਾਂ (ਦੇ ਦਰਸ਼ਨ ਵਿਚ ਲੀਨ ਰਹਿੰਦਾ ਹਾਂ)। ਹਰਿ ਦੇ ਸੰਤਾਂ ਦੀ (ਚਰਣ-) ਧੂੜ ਹਿਰਦਾ ਅਰਪਣ ਕਰਨ ਨਾਲ ਮਿਲਦੀ ਹੈ। ਜਿਸ (ਸਾਧਕ) ਉਪਰ ਹਰਿ ਕ੍ਰਿਪਾਲ ਹੁੰਦੇ ਹਨ, ਨਾਨਕ (ਦਾ ਕਥਨ ਹੈ ਕਿ) ਉਹ ਮਾਣ ਅਤੇ ਮੋਹ ਨੂੰ ਤਿਆਗ ਦਿੰਦਾ ਹੈ, ਤਦ (ਉਸ ਦਾ) ਮੇਲ ਪ੍ਰਭੂ ਨਾਲ ਹੋ ਜਾਂਦਾ ਹੈ।੨।੨।੩੫।

**ਕਾਨੜਾ ਮਹਲਾ ੫**

(ਪ੍ਰਭੂ) ਕਈ ਤਰ੍ਹਾਂ ਦੇ ਰੰਗਾਂ ਦਾ ਰੰਗਣ ਵਾਲਾ ਹੈ। (ਉਹ) ਕੀੜੀ ਤੋਂ ਹਾਥੀ ਤਕ ਸਭ ਵਿਚ ਵਿਆਪਕ ਹੈ, (ਸਭ ਦੇ) ਨਾਲ ਹੈ।੧।ਰਹਾਉ। (ਪ੍ਰਭੂ ਦਾ ਦਰਸ਼ਨ ਪ੍ਰਾਪਤ ਕਰਨ ਲਈ ਕੋਈ) ਵਰਤ, ਨੇਮ ਰਖਦਾ ਹੈ, (ਕੋਈ) ਗੰਗਾ ਸਮੇਤ ਤੀਰਥ (ਇਸ਼ਨਾਨ ਕਰਦਾ ਹੈ)। (ਕੋਈ) ਜਲ ਅਤੇ ਬਰਫ਼ (*ਹੇਵਤ*) ਵਿਚ ਭੁਖਾ ਅਤੇ ਨੰਗਾ ਰਹਿੰਦਾ ਹੈ, (ਕੋਈ) ਅੰਗਾਂ ਨੂੰ ਮੇਲ ਕੇ ਪੂਜਾ ਦਾ ਆਚਾਰ ਕਰਦਾ ਹੈ, (ਕੋਈ ਸ਼ਰੀਰ ਦੇ) ਛੇ ਅੰਗਾਂ ਉਪਰ ਚੱਕਰ ਅਤੇ ਤਿਲਕ (ਲਗਾਉਣ ਦੇ) ਕਰਮ ਕਰਦਾ ਹੈ। (ਪਰ) ਸਤਿਸੰਗਤ ਦੇ ਦਰਸ਼ਨ ਕੀਤੇ ਬਿਨਾ (ਸਭ ਵਿਅਰਥ ਹੈ)।੧। (ਕੋਈ) ਅਤਿ ਹਠ-ਪੂਰਵਕ ਇੰਦ੍ਰੀਆਂ ਨੂੰ ਰੋਕਦਾ ਹੈ, (ਕੋਈ) ਬਿਨਾ ਟੰਗਾਂ ਦੇ ਖੜੋਂਦਾ (ਅਰਥਾਤ ਸਿਰ ਉਪਰ ਪੈਰ ਧਰ ਕੇ ਕਪਾਲੀ ਆਸਣ ਕਰਦਾ ਹੈ), (ਪਰ ਉਸ ਨੂੰ) ਹਉਮੈ ਦਾ ਰੋਗ ਲਗਦਾ ਹੈ ਅਤੇ (ਅੰਦਰੋਂ) ਭਰਮ ਖ਼ਤਮ ਨਹੀਂ ਹੁੰਦਾ। ਕਾਮ, ਕ੍ਰੋਧ ਅਤੇ ਬਹੁਤ ਤ੍ਰਿਸ਼ਨਾ ਵਿਚ ਸੜਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਭਵ-ਬੰਧਨ ਤੋਂ) ਉਹ ਮੁਕਤ ਹੁੰਦਾ ਹੈ, ਜਿਸ ਦਾ ਸਤਿਗੁਰੂ ਚੰਗਾ ਹੁੰਦਾ ਹੈ।੨।੩।੩੬।

**ਕਾਨੜਾ ਮਹਲਾ ੫ ਘਰੁ ੭**

ਸਾਧ-ਜਨਾਂ ਨੂੰ ਮਿਲਣ ਨਾਲ (ਮੇਰੇ ਅੰਦਰੋਂ ਮਾਇਆਵੀ) ਪਿਆਸ ਬਿਲਕੁਲ ਬੁਝ ਗਈ ਹੈ। ਪ੍ਰਭੂ ਦੇ ਦਰਸ਼ਨ ਦੇ ਪਿਆਰ ਵਿਚ ਗੁਣ-ਗਾਨ ਕਰਦਿਆਂ ਕਰਦਿਆਂ (ਮੇਰੇ ਅੰਦਰੋਂ ਵਿਕਾਰਾਂ ਰੂਪ) ਪੰਜ ਚੋਰ ਸਹਿਜੇ ਹੀ ਸੌਖ ਨਾਲ ਦੂਰ ਹੋ ਗਏ ਹਨ।੧।ਰਹਾਉ। ਹੇ ਪਰਮਾਤਮਾ! ਜਿਹੋ ਜਿਹੀ (ਤੁਸੀਂ) ਮੇਰੇ ਨਾਲ (ਉਪਕਾਰਤਾ) ਕੀਤੀ ਹੈ, ਉਹੋ ਜਿਹੀ ਮੈਂ ਕਿਵੇਂ ਕਰਾਂ? (ਮੈਂ) ਹਿਰਦੇ ਤੋਂ ਤੈਥੋਂ ਬਲਿਹਾਰ ਬਲਿਹਾਰ ਜਾਂਦੀ ਹਾਂ।੧। ਪਹਿਲਾਂ (ਮੈਂ) ਸੰਤਾਂ ਦੇ ਪੈਰੀਂ ਪੈ ਕੇ ਅਤੇ (ਤੇਰਾ ਨਾਮ) ਸਿਮਰ ਸਿਮਰ ਕੇ (ਤੇਰੇ ਨਾਲ) ਪ੍ਰੇਮ ਲਗਾਇਆ ਹੈ। ਹੇ ਪ੍ਰਭੂ! ਉਹ ਤੇਰਾ ਸਥਾਨ ਕਿਹੋ ਜਿਹਾ ਹੈ ਜਿਥੇ (ਤੂੰ ਬੈਠ ਕੇ) ਜੀਵ-ਜੰਤੂਆਂ ਬਾਰੇ ਵਿਚਾਰ ਕਰਦਾ ਹੈਂ। ਅਨੇਕ ਸੇਵਕ ਤੇਰਾ ਜਸ-ਗਾਨ ਕਰਦੇ ਹਨ। ਨਾਨਕ ਜਨ (ਦਾ ਕਥਨ ਹੈ ਕਿ ਹੇ ਪ੍ਰਭੂ! ਤੈਨੂੰ) ਉਹੀ (ਦਾਸ) ਮਿਲ ਸਕਿਆ ਹੈ ਜੋ (ਤੈਨੂੰ) ਚੰਗਾ ਲਗਦਾ ਹੈ। ਹੇ ਸੁਆਮੀ! (ਤੂੰ ਸਭ ਵਿਚ) ਸਮਾ ਰਿਹਾ ਹੈਂ। ਇਕ ਤੂੰ ਹੀ, ਤੂੰ ਹੀ ਹੈਂ।੨।੧।੩੭।

**ਕਾਨੜਾ ਮਹਲਾ ੫ ਘਰੁ ੮**

ਹੇ ਮਨ! ਹੰਕਾਰ ਅਤੇ ਮਾਣ ਨੂੰ ਛਡ ਦੇਣਾ ਚਾਹੀਦਾ ਹੈ, ਪਿਆਰਾ ਦਇਆਲੂ (ਪ੍ਰਭੂ ਤੇਰੇ ਸਾਰੇ ਕਰਮ) ਜ਼ਰੂਰ ਵੇਖ ਰਿਹਾ ਹੈ। (ਤੂੰ ਸਭ ਦੀ) ਚਰਣ-ਧੂੜ ਬਣਿਆ ਰਹਿ।੧।ਰਹਾਉ। ਹਰਿ ਦੇ ਸੰਤਾਂ ਦੇ ਉਪਦੇਸ਼ ਨਾਲ ਪ੍ਰਭੂ ਦੇ ਗਿਆਨ ਧਿਆਨ ਦੀ ਸੂਝ ਪ੍ਰਾਪਤ ਹੁੰਦੀ ਹੈ।੧। (ਹੇ ਜਿਗਿਆਸੂ!) ਹਿਰਦੇ ਵਿਚ ਪ੍ਰਭੂ ਦੇ ਗੁਣਾਂ ਦਾ ਗਾਇਨ ਕਰ ਅਤੇ ਦੀਨ ਦਿਆਲ ਮੋਹਨ ਦੇ ਚਰਣ-ਕਮਲਾਂ ਨਾਲ ਪ੍ਰੀਤ ਲਗਾ। ਹੇ ਕ੍ਰਿਪਾਲ! (ਮੇਰੇ ਉਪਰ) ਦਇਆ ਅਤੇ ਮਿਹਰ ਕਰ। ਸਾਰਾ ਮੋਹ, ਭਰਮ ਅਤੇ ਹੰਕਾਰ ਤਿਆਗ ਕੇ ਨਾਨਕ (ਤੇਰੇ ਪਾਸੋਂ) ਨਾਮ ਦਾ ਦਾਨ ਮੰਗਦਾ ਹੈ।੨।੧।੩੮।

**ਕਾਨੜਾ ਮਹਲਾ ੫**

ਪ੍ਰਭੂ (ਦਾ ਜਸ-) ਕਥਨ (ਪਾਪ ਰੂਪ) ਮੈਲ ਨੂੰ ਸਾੜਨ (*ਦਹਨ*) ਵਾਲਾ ਹੈ। (ਇਹ) ਗੁਰੂ ਨੂੰ ਮਿਲ ਕੇ ਪ੍ਰਾਪਤ ਹੁੰਦਾ ਹੈ, ਹੋਰ ਕੋਈ ਉਪਾ ਨਹੀਂ ਹੈ।੧।ਰਹਾਉ। ਤੀਰਥ-ਇਸ਼ਨਾਨ ਕਰਨਾ (*ਤਟਨ*), ਖਟ-ਕਰਮ ਕਰਨਾ (*ਖਟਨ*), ਜਟਾਵਾਂ ਧਾਰਨਾ (ਜਟਨ), ਹੋਮ ਕਰਨਾ (ਹੋਮਨ), ਡੰਡਧਾਰੀ ਹੋਣਾ (ਇਹ

ਜਤਨ ਭਾਂਤਨ ਤਪਨ ਭ੍ਰਮਨ ਅਨਿਕ ਕਥਨ ਕਥਤੇ ਨਹੀ ਥਾਹ ਪਾਈ ਠਾਉ ॥
ਸੋਧਿ ਸਗਰ ਸੋਧਨਾ ਸੁਖੁ ਨਾਨਕਾ ਭਜੁ ਨਾਉ ॥੨॥੨॥੩੯॥

ਕਾਨੜਾ ਮਹਲਾ ੫ ਘਰੁ ੯ ੴ ਸਤਿਗੁਰ ਪ੍ਰਸਾਦਿ ॥
ਪਤਿਤ ਪਾਵਨੁ ਭਗਤਿ ਬਛਲੁ ਭੈ ਹਰਨ ਤਾਰਨ ਤਰਨ ॥੧॥ ਰਹਾਉ ॥
ਨੈਨ ਤਿਪਤੇ ਦਰਸੁ ਪੇਖਿ ਜਸੁ ਤੋਖਿ ਸੁਨਤ ਕਰਨ ॥੧॥
ਪ੍ਰਾਨ ਨਾਥ ਅਨਾਥ ਦਾਤੇ ਦੀਨ ਗੋਬਿਦ ਸਰਨ ॥
ਆਸ ਪੂਰਨ ਦੁਖ ਬਿਨਾਸਨ ਗਹੀ ਓਟ ਨਾਨਕ ਹਰਿ ਚਰਨ ॥੨॥੧॥੪੦॥

ਕਾਨੜਾ ਮਹਲਾ ੫ ॥
ਚਰਨ ਸਰਨ ਦਇਆਲ ਠਾਕੁਰ ਆਨ ਨਾਹੀ ਜਾਇ ॥
ਪਤਿਤ ਪਾਵਨ ਬਿਰਦੁ ਸੁਆਮੀ ਉਧਰਤੇ ਹਰਿ ਧਿਆਇ ॥੧॥ ਰਹਾਉ ॥
ਸੈਸਾਰ ਗਾਰ ਬਿਕਾਰ ਸਾਗਰ ਪਤਿਤ ਮੋਹ ਮਾਨ ਅੰਧ ॥
ਬਿਕਲ ਮਾਇਆ ਸੰਗਿ ਧੰਧ ॥
ਕਰੁ ਗਹੇ ਪ੍ਰਭ ਆਪਿ ਕਾਢਹੁ ਰਾਖਿ ਲੇਹੁ ਗੋਬਿੰਦ ਰਾਇ ॥੧॥
ਅਨਾਥ ਨਾਥ ਸਨਾਥ ਸੰਤਨ ਕੋਟਿ ਪਾਪ ਬਿਨਾਸ ॥
ਮਨਿ ਦਰਸਨੈ ਕੀ ਪਿਆਸ ॥ ਪ੍ਰਭ ਪੂਰਨ ਗੁਨਤਾਸ ॥
ਕ੍ਰਿਪਾਲ ਦਇਆਲ ਗੁਪਾਲ ਨਾਨਕ ਹਰਿ ਰਸਨਾ ਗੁਨ ਗਾਇ ॥੨॥੨॥੪੧॥

ਕਾਨੜਾ ਮਹਲਾ ੫ ॥
ਵਾਰਿ ਵਾਰਉ ਅਨਿਕ ਡਾਰਉ ॥
ਸੁਖੁ ਪ੍ਰਿਅ ਸੁਹਾਗ ਪਲਕ ਰਾਤ ॥੧॥ ਰਹਾਉ ॥
ਕਨਿਕ ਮੰਦਰ ਪਾਟ ਸੇਜ ਸਖੀ ਮੋਹਿ ਨਾਹਿ ਇਨ ਸਿਉ ਤਾਤ ॥੧॥
ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ ॥
ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ ॥੨॥੩॥੪੨॥

ਕਾਨੜਾ ਮਹਲਾ ੫ ॥
ਅਹੰ ਤੋਰੋ ਮੁਖੁ ਜੋਰੋ ॥ ਗੁਰੁ ਗੁਰੁ ਕਰਤ ਮਨੁ ਲੋਰੋ ॥
ਪ੍ਰਿਅ ਪ੍ਰੀਤਿ ਪਿਆਰੋ ਮੋਰੋ ॥੧॥ ਰਹਾਉ ॥
ਗ੍ਰਿਹਿ ਸੇਜ ਸੁਹਾਵੀ ਆਗਨਿ ਚੈਨਾ ਤੋਰੋ ਰੀ ਤੋਰੋ ਪੰਚ ਦੂਤਨ ਸਿਉ ਸੰਗੁ ਤੋਰੋ ॥੧॥
ਆਇ ਨ ਜਾਇ ਬਸੇ ਨਿਜ ਆਸਨਿ ਊਂਧ ਕਮਲ ਬਿਗਸੋਰੋ ॥
ਛੁਟਕੀ ਹਉਮੈ ਸੋਰੋ ॥ ਗਾਇਓ ਰੀ ਗਾਇਓ ਪ੍ਰਭ ਨਾਨਕ ਗੁਨੀ ਗਹੇਰੋ ॥੨॥੪॥੪੩॥

ਸਭ ਕਿਸੇ ਵੀ) ਮਨੋਰਥ (ਦੀ ਪੂਰਤੀ) ਨਹੀਂ ਕਰਦੇ।੧। ਜਤੀਆਂ ਵਾਂਗ ਭਾਂਤ ਭਾਂਤ ਦੇ ਤਪ ਕਰਨ, ਭ੍ਰਮਣ ਕਰਨ ਅਤੇ ਅਨੇਕ ਤਰ੍ਹਾਂ ਦੇ ਕਥਨ ਕਰਨ ਨਾਲ (ਪ੍ਰਭੂ ਦੀ) ਹਾਥ ਅਤੇ ਠਿਕਾਣਾ ਨਹੀਂ ਪਾਇਆ ਜਾ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ) ਸਾਰੇ ਸਾਧਨ ਸੋਧ ਲਏ ਹਨ, ਸੁਖ (ਕੇਵਲ) ਨਾਮ ਦੇ ਸਿਮਰਨ ਵਿਚ ਹੀ ਹੈ।੨।੨।੩੯।

**ਕਾਨੜਾ ਮਹਲਾ ੫ ਘਰੁ ੯**

(ਪ੍ਰਭੂ) ਪਤਿਤਾਂ ਨੂੰ ਪਵਿਤਰ ਕਰਨ ਵਾਲਾ, ਭਗਤ/ਭਗਤੀ ਨੂੰ ਪਿਆਰ ਕਰਨ ਵਾਲਾ, ਭੈ ਨੂੰ ਮਿਟਾਉਣ ਵਾਲਾ, (ਭਵ-ਸਾਗਰੋਂ) ਤਾਰਨ ਲਈ ਜਹਾਜ਼ (*ਤਰਨ*) ਹੈ।੧।ਰਹਾਉ। (ਹੇ ਪਰਮਾਤਮਾ!) ਤੇਰਾ ਦਰਸ਼ਨ ਵੇਖ ਕੇ ਨੈਨ ਤ੍ਰਿਪਤ ਹੋ ਜਾਂਦੇ ਹਨ, ਕੰਨ (ਤੇਰਾ) ਜਸ ਸੁਣ ਕੇ ਸੰਤੁਸ਼ਟ ਹੋ ਜਾਂਦੇ ਹਨ।੧। ਹੇ ਪ੍ਰਾਣ ਨਾਥ! ਹੇ ਅਨਾਥਾਂ ਦੇ ਦਾਤੇ! ਹੇ ਗੋਬਿੰਦ! ਮੈਂ ਨਿਮਾਣਾ ਤੇਰੀ ਸ਼ਰਣ ਵਿਚ ਹਾਂ। ਨਾਨਕ (ਦਾ ਕਥਨ ਹੈ ਕਿ) ਹੇ ਆਸ ਪੂਰਣ ਕਰਨ ਵਾਲੇ! ਹੇ ਦੁਖਾਂ ਨੂੰ ਮਿਟਾਉਣ ਵਾਲੇ ਹਰਿ! (ਮੈਂ) ਤੇਰੇ ਚਰਣਾਂ ਦੀ ਓਟ ਪਕੜੀ ਹੈ।੨।੧।੪੦।

**ਕਾਨੜਾ ਮਹਲਾ ੫**

ਹੇ ਦਿਆਲ! ਹੇ ਸੁਆਮੀ! (ਮੈਂ ਤੇਰੇ) ਚਰਣਾਂ ਦੀ ਸ਼ਰਣ ਵਿਚ ਹਾਂ, (ਮੇਰੀ) ਹੋਰ ਕੋਈ ਥਾਂ ਨਹੀਂ ਹੈ। ਹੇ ਮਾਲਕ! ਪਤਿਤਾਂ ਨੂੰ ਪਵਿਤਰ ਕਰਨਾ (ਤੇਰਾ) ਪਰੰਪਰਿਕ ਸੁਭਾ ਹੈ। ਹੇ ਹਰਿ! (ਤੇਰੇ ਨਾਮ ਦੀ) ਆਰਾਧਨਾ ਨਾਲ (ਅਨੇਕਾਂ ਵਿਅਕਤੀ ਭਵ-ਸਾਗਰੋਂ) ਲੰਘ ਜਾਂਦੇ ਹਨ।੧।ਰਹਾਉ। ਸੰਸਾਰ-ਸਾਗਰ ਵਿਕਾਰਾਂ ਦੀ ਜਿਲ੍ਹਣ/ਖੋਭ ਹੈ। (ਮਾਇਆ ਦੇ) ਮੋਹ ਅਤੇ ਹੰਕਾਰ ਵਿਚ ਅੰਨ੍ਹੇ ਹੋਏ (ਵਿਅਕਤੀ ਇਸ ਵਿਚ) ਡਿਗੇ ਰਹਿੰਦੇ ਹਨ। ਮਾਇਆ ਦੇ ਧੰਧਿਆਂ ਕਰਕੇ ਵਿਆਕੁਲ ਹੋਏ ਰਹਿੰਦੇ ਹਨ। ਹੇ ਗੋਬਿੰਦ ਰਾਜੇ! ਹੇ ਪ੍ਰਭੂ! ਹੱਥ ਪਕੜ ਕੇ ਆਪ ਕਢ ਲਵੋ ਅਤੇ ਰਖ ਲਵੋ।੧। ਹੇ ਅਨਾਥਾਂ ਦੇ ਨਾਥ! ਹੇ ਸੰਤਾਂ ਦੇ ਮਾਲਕ! ਹੇ ਕਰੋੜਾਂ ਪਾਪ ਨਸ਼ਟ ਕਰਨ ਵਾਲੇ! (ਮੇਰੇ) ਮਨ ਵਿਚ (ਤੇਰੇ) ਦਰਸ਼ਨ ਦੀ ਪਿਆਸ ਹੈ। ਹੇ ਪੂਰਣ ਪ੍ਰਭੂ! ਹੇ ਗੁਣਾਂ ਦੇ ਖ਼ਜ਼ਾਨੇ! ਹੇ ਕ੍ਰਿਪਾਲ! ਹੇ ਦਿਆਲ! ਹੇ ਗੋਪਾਲ! ਹੇ ਹਰਿ! (ਮਿਹਰ ਕਰ ਕਿ) ਨਾਨਕ ਜੀਭ ਨਾਲ (ਤੇਰਾ) ਗੁਣ-ਗਾਨ ਕਰਦਾ ਰਹੇ।੨।੨।੪੧।

**ਕਾਨੜਾ ਮਹਲਾ ੫**

ਪਿਆਰੇ ਪ੍ਰੀਤਮ ਦੇ ਰਾਤ ਨੂੰ ਛਿਣ ਭਰ ਲਈ ਪ੍ਰਾਪਤ ਹੋਏ ਸੰਯੋਗ-ਸੁਖ ਤੋਂ (ਮੈਂ) ਅਨੇਕ ਸੁਖ) ਵਾਰ ਦਿੰਦੀ ਹਾਂ, ਵਾਰਨੇ ਜਾਂਦੀ ਹਾਂ।੧।ਰਹਾਉ। ਹੇ ਸਖੀ! ਸੁਨਹਿਰੀ (*ਕਨਿਕ*) ਘਰ ਅਤੇ ਰੇਸ਼ਮੀ (*ਪਾਟ*) ਸੇਜ ਆਦਿ, ਇਨ੍ਹਾਂ ਵਿਚ ਕੋਈ ਰੁਚੀ ਨਹੀਂ ਹੈ।੧। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ ਮੋਤੀ (*ਮੁਕਤ*), ਲਾਲ ਅਤੇ ਅਨੇਕ ਪ੍ਰਕਾਰ ਦੇ ਭੋਗ (ਸਭ) ਤਿਆਗਣਯੋਗ (*ਹਾਤ*) ਹਨ। ਹੇ ਸਖੀ! (ਜੇ) ਰੁਖਾ ਭੋਜਨ ਅਤੇ ਭੁੰਜੇ ਸੌਣਾ ਪ੍ਰੀਤਮ ਦੇ ਸੰਗ ਵਿਚ ਮਿਲੇ, (ਤਾਂ ਵੀ ਜੀਵਨ) ਸੁਖ ਪੂਰਵਕ ਬੀਤਦਾ ਹੈ।੨।੩।੪੨।

**ਕਾਨੜਾ ਮਹਲਾ ੫**

(ਹੇ ਸਖੀ!) ਹੰਕਾਰ ਨੂੰ ਤੋੜ ਦਿਓ, (ਸਤਿਸੰਗਤ ਨਾਲ) ਮਿਲ ਬੈਠੋ, ਗੁਰੂ ਗੁਰੂ ਕਰਦੇ ਰਹੋ, (ਇਹ) ਮਨ ਦੀ ਲੋੜ ਹੈ। ਮੇਰਾ ਪ੍ਰੀਤਮ ਪ੍ਰੀਤ ਦਾ ਪਿਆਰਾ ਹੈ।੧।ਰਹਾਉ। ਹੇ (ਸਖੀ!) ਪੰਜ ਦੂਤਾਂ/ਵਿਕਾਰਾਂ ਨਾਲੋਂ ਸੰਗ ਤੋੜ ਲਵੋ, ਤੋੜ ਲਵੋ। (ਫਿਰ ਹਿਰਦੇ ਰੂਪ) ਘਰ ਵਿਚ ਸੁਖਦਾਇਕ ਸੇਜ (ਵਿਛ ਜਾਏਗੀ) ਅਤੇ ਅੰਤਹਕਰਣ ਵਿਚ ਸ਼ਾਂਤੀ (ਪਸਰ ਜਾਏਗੀ)।੧। (ਫਿਰ ਜੀਵ-ਇਸਤਰੀ) ਆਵਾਗਵਣ ਵਿਚ ਨਹੀਂ ਪੈਂਦੀ, ਆਪਣੇ ਆਸਣ ਉਪਰ ਸਥਿਤ ਰਹਿੰਦੀ ਹੈ ਅਤੇ (ਹਿਰਦੇ ਰੂਪ) ਕਮਲ (ਮਾਇਆਵੀ ਪਦਾਰਥਾਂ ਤੋਂ) ਉਲਟ ਕੇ ਖਿੜ ਜਾਂਦਾ ਹੈ। ਹਉਮੈ ਦਾ ਸ਼ੋਰ ਖ਼ਤਮ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੀਵ ਇਸਤਰੀ) ਗੰਭੀਰ ਗੁਣਾਂ ਵਾਲੇ ਪ੍ਰਭੂ ਦੇ ਗੁਣ ਗਾਉਂਦੀ ਹੈ, ਗਾਉਂਦੀ ਹੈ।੨।੪।੪੩।

ਕਾਨੜਾ ਮਃ ੫ ਘਰੁ ੯ ॥
ਤਾਂ ਤੇ ਜਾਪਿ ਮਨਾ ਹਰਿ ਜਾਪਿ ॥
ਜੋ ਸੰਤ ਬੇਦ ਕਹਤ ਪੰਥੁ ਗਾਖਰੋ ਮੋਹ ਮਗਨ ਅਹੰ ਤਾਪ ॥ ਰਹਾਉ ॥
ਜੋ ਰਾਤੇ ਮਾਤੇ ਸੰਗਿ ਬਪੁਰੀ ਮਾਇਆ ਮੋਹ ਸੰਤਾਪ ॥੧॥
ਨਾਮੁ ਜਪਤ ਸੋਊ ਜਨੁ ਉਧਰੈ ਜਿਸਹਿ ਉਧਾਰਹੁ ਆਪ ॥
ਬਿਨਸਿ ਜਾਇ ਮੋਹ ਭੈ ਭਰਮਾ ਨਾਨਕ ਸੰਤ ਪ੍ਰਤਾਪ ॥੨॥੫॥੪੪॥

ਕਾਨੜਾ ਮਹਲਾ ੫ ਘਰੁ ੧੦ ੴ ਸਤਿਗੁਰ ਪ੍ਰਸਾਦਿ ॥
ਐਸੋ ਦਾਨੁ ਦੇਹੁ ਜੀ ਸੰਤਹੁ ਜਾਤ ਜੀਉ ਬਲਿਹਾਰਿ ॥
ਮਾਨ ਮੋਹੀ ਪੰਚ ਦੋਹੀ ਉਰਝਿ ਨਿਕਟਿ ਬਸਿਓ
ਤਾਕੀ ਸਰਨਿ ਸਾਧੂਆ ਦੂਤ ਸੰਗੁ ਨਿਵਾਰਿ ॥੧॥ ਰਹਾਉ ॥
ਕੋਟਿ ਜਨਮ ਜੋਨਿ ਭ੍ਰਮਿਓ ਹਾਰਿ ਪਰਿਓ ਦੁਆਰਿ ॥੧॥
ਕਿਰਪਾ ਗੋਬਿੰਦ ਭਈ ਮਿਲਿਓ ਨਾਮੁ ਅਧਾਰੁ ॥
ਦੁਲਭ ਜਨਮੁ ਸਫਲੁ ਨਾਨਕ ਭਵ ਉਤਾਰਿ ਪਾਰਿ ॥੨॥੧॥੪੫॥

ਕਾਨੜਾ ਮਹਲਾ ੫ ਘਰੁ ੧੧ ੴ ਸਤਿਗੁਰ ਪ੍ਰਸਾਦਿ ॥
ਸਹਜ ਸੁਭਾਏ ਆਪਨ ਆਏ ॥ ਕਛੂ ਨ ਜਾਨੌ ਕਛੂ ਦਿਖਾਏ ॥
ਪ੍ਰਭੁ ਮਿਲਿਓ ਸੁਖ ਬਾਲੇ ਭੋਲੇ ॥੧॥ ਰਹਾਉ ॥
ਸੰਜੋਗਿ ਮਿਲਾਏ ਸਾਧ ਸੰਗਾਏ ॥ ਕਤਹੂ ਨ ਜਾਏ ਘਰਹਿ ਬਸਾਏ ॥
ਗੁਨ ਨਿਧਾਨੁ ਪ੍ਰਗਟਿਓ ਇਹ ਚੋਲੈ ॥੧॥
ਚਰਨ ਲੁਭਾਏ ਆਨ ਤਜਾਏ ॥ ਥਾਨ ਥਨਾਏ ਸਰਬ ਸਮਾਏ ॥
ਰਸਕਿ ਰਸਕਿ ਨਾਨਕੁ ਗੁਨ ਬੋਲੈ ॥੨॥੧॥੪੬॥

ਕਾਨੜਾ ਮਹਲਾ ੫ ॥
ਗੋਬਿੰਦ ਠਾਕੁਰ ਮਿਲਨ ਦੁਰਾਈਂ ॥
ਪਰਮਿਤਿ ਰੂਪੁ ਅਗੰਮ ਅਗੋਚਰ ਰਹਿਓ ਸਰਬ ਸਮਾਈ ॥੧॥ ਰਹਾਉ ॥
ਕਹਨਿ ਭਵਨਿ ਨਾਹੀ ਪਾਇਓ ਪਾਇਓ ਅਨਿਕ ਉਕਤਿ ਚਤੁਰਾਈ ॥੧॥
ਜਤਨ ਜਤਨ ਅਨਿਕ ਉਪਾਵ ਰੇ ਤਉ ਮਿਲਿਓ ਜਉ ਕਿਰਪਾਈ ॥
ਪ੍ਰਭੂ ਦਇਆਰ ਕ੍ਰਿਪਾਰ ਕ੍ਰਿਪਾ ਨਿਧਿ ਜਨ ਨਾਨਕ ਸੰਤ ਰੇਨਾਈ ॥੨॥੨॥੪੭॥

ਕਾਨੜਾ ਮਹਲਾ ੫ ॥
ਮਾਈ ਸਿਮਰਤ ਰਾਮ ਰਾਮ ਰਾਮ ॥ ਪ੍ਰਭ ਬਿਨਾ ਨਾਹੀ ਹੋਰੁ ॥
ਚਿਤਵਉ ਚਰਨਾਰਬਿੰਦ ਸਾਸਨ ਨਿਸਿ ਭੋਰ ॥੧॥ ਰਹਾਉ ॥
ਲਾਇ ਪ੍ਰੀਤਿ ਕੀਨ ਆਪਨ ਤੂਟਤ ਨਹੀ ਜੋਰੁ ॥

**ਕਾਨੜਾ ਮ. ੫ ਘਰੁ ੯**

ਹੇ ਮਨ! ਜੋ ਸੰਤ ਅਤੇ ਵੇਦ ਕਹਿੰਦੇ ਹਨ (ਕਿ ਪ੍ਰਭੂ-ਪ੍ਰਾਪਤੀ ਦਾ) ਰਸਤਾ ਔਖਾ ਹੈ, (ਪਰ ਤੂੰ) ਮੋਹ ਵਿਚ ਮਗਨ ਰਹਿੰਦਾ ਹੈ ਅਤੇ (ਤੈਨੂੰ) ਹੰਕਾਰ ਦਾ ਤਾਪ (ਚੜ੍ਹਿਆ ਰਹਿੰਦਾ ਹੈ)। ਇਸ ਲਈ (ਤੂੰ) ਹਰਿ (ਦੇ ਨਾਮ) ਦਾ ਸਿਮਰਨ ਕਰ।ਰਹਾਉ। ਜੋ ਵਿਚਾਰੀ ਮਾਇਆ ਨਾਲ ਰਚੇ-ਮਿਚੇ ਰਹਿੰਦੇ ਹਨ, (ਉਨ੍ਹਾਂ ਨੂੰ ਇਸ ਦੇ ਮੋਹ ਦਾ) ਦੁਖ (ਬਣਿਆ ਰਹਿੰਦਾ ਹੈ)।੧। ਨਾਮ ਜਪ ਕੇ ਉਹੀ ਸੇਵਕ ਉਧਰਦਾ ਹੈ, ਜਿਸ ਨੂੰ (ਪ੍ਰਭੂ) ਆਪ ਉਧਾਰਦਾ ਹੈ। ਨਾਨਕ (ਦਾ ਕਥਨ ਹੈ ਕਿ) ਸੰਤ/ਗੁਰੂ ਦੇ ਪ੍ਰਤਾਪ ਨਾਲ ਮੋਹ, ਭੈ ਅਤੇ ਭਰਮ (ਸੱਭ ਦਾ) ਨਾਸ਼ ਹੋ ਜਾਂਦਾ ਹੈ।੨।੫।੪੪।

**ਕਾਨੜਾ ਮਹਲਾ ੫ ਘਰੁ ੧੦**

ਹੇ ਸੰਤ ਜੀਉ! (ਮੈਨੂੰ) ਅਜਿਹਾ ਦਾਨ ਦਿਓ, (ਜਿਸ ਕਰਕੇ ਮੇਰੀ) ਜਿੰਦ (ਆਪ ਤੋਂ) ਬਲਿਹਾਰ ਹੋ ਜਾਏ। (ਮੇਰੀ ਇਹ ਜਿੰਦ) ਮਾਣ ਵੀ ਮੋਹੀ ਹੋਈ, ਪੰਜ (ਵਿਕਾਰਾਂ) ਦੁਆਰਾ ਠਗੀ ਹੋਈ ਅਤੇ (ਉਨ੍ਹਾਂ ਵਿਚ) ਫਸੀ ਹੋਈ (ਉਨ੍ਹਾਂ ਦੇ) ਸਮੀਪ ਵਸਦੀ ਸੀ, (ਹੁਣ ਉਨ੍ਹਾਂ) ਵੈਰੀ (ਵਿਕਾਰਾਂ) ਦਾ ਸੰਗ ਤਿਆਗਣ ਲਈ ਸਾਧੂਆਂ ਦੀ ਸ਼ਰਣ ਤਕੀ ਹੈ।੧।ਰਹਾਉ। (ਹੇ ਸੰਤੋ!) ਮੈਂ ਕਰੋੜਾਂ ਜਨਮ ਜੂਨਾਂ ਵਿਚ ਭਟਕਦਾ ਰਿਹਾ ਹਾਂ ਅਤੇ (ਹੁਣ) ਹਾਰ ਕੇ (ਤੁਹਾਡੇ) ਦੁਆਰ ਉਪਰ ਆ ਪਿਆ ਹਾਂ।੧। (ਮੇਰੇ ਉਪਰ) ਗੋਬਿੰਦ ਦੀ ਕ੍ਰਿਪਾ ਹੋ ਗਈ ਅਤੇ ਨਾਮ ਦਾ ਆਧਾਰ ਪ੍ਰਾਪਤ ਹੋ ਗਿਆ। ਨਾਨਕ (ਦਾ ਕਥਨ ਹੈ ਕਿ) ਦੁਰਲਭ (ਮਾਨਵ) ਜਨਮ ਸਫਲ ਹੋ ਗਿਆ ਅਤੇ (ਪ੍ਰਭੂ ਨੇ ਮੈਨੂੰ) ਭਵਸਾਗਰੋਂ ਪਾਰ ਉਤਾਰ ਦਿੱਤਾ ਹੈ।੪।੧।੪੫।

**ਕਾਨੜਾ ਮਹਲਾ ੫ ਘਰੁ ੧੧**

(ਪ੍ਰਭੂ) ਸਹਿਜ ਸੁਭਾ ਆਪ ਹੀ (ਮੇਰੇ ਅੰਦਰ) ਆ ਗਏ ਹਨ। (ਇਸ ਆਮਦ ਲਈ) ਨ ਮੈਂ ਕੁਝ ਜਾਣਦਾ ਹਾਂ, ਨ ਕੁਝ ਕਰਕੇ ਵਿਖਾਇਆ ਹੈ। (ਮੈਨੂੰ) ਪ੍ਰਭੂ ਭੋਲੇ ਭਾ ਆ ਮਿਲਿਆ ਹੈ ਅਤੇ ਸੁਖ (ਪ੍ਰਾਪਤ ਹੋ ਗਿਆ ਹੈ)।੧।ਰਹਾਉ। ਸੰਯੋਗ ਵਸ (ਮੈਨੂੰ) ਸਾਧ-ਸੰਗ ਵਿਚ ਮਿਲਾ ਦਿੱਤਾ ਗਿਆ ਹੈ। (ਹੁਣ ਇਹ ਮਨ) ਕਿਤੇ ਨਹੀਂ ਜਾਂਦਾ, (ਹਿਰਦੇ ਰੂਪ) ਘਰ ਵਿਚ ਟਿਕਿਆ ਰਹਿੰਦਾ ਹੈ। ਇਸ ਸ਼ਰੀਰ (ਚੋਲੈ) ਵਿਚ ਹੀ ਗੁਣਾਂ ਦਾ ਖ਼ਜ਼ਾਨਾ (ਪ੍ਰਭੂ) ਪ੍ਰਗਟ ਹੋ ਗਿਆ ਹੈ।੧। (ਪ੍ਰਭੂ ਦੇ) ਚਰਣਾਂ ਨੇ (ਮੈਨੂੰ) ਲੁਭਾ ਲਿਆ ਹੈ, ਹੋਰ (ਪਾਸੇ) ਤਿਆਗ ਦਿੱਤੇ ਹਨ। (ਪ੍ਰਭੂ) ਸਾਰਿਆਂ ਸਥਾਨਾਂ ਵਿਚ ਸਮਾਇਆ ਹੋਇਆ ਹੈ। ਨਾਨਕ (ਪ੍ਰਭੂ ਦੇ) ਗੁਣ ਸੁਆਦ ਲਗਾ ਲਗਾ ਕੇ ਬੋਲਦਾ ਹੈ।੨।੧।੪੬।

**ਕਾਨੜਾ ਮਹਲਾ ੫**

ਗੋਬਿੰਦ ਪ੍ਰਭੂ ਨੂੰ ਮਿਲਨਾ ਔਖਾ (ਦੁਰਾਈ) ਹੈ। (ਉਹ ਪ੍ਰਭੂ) ਅਸੀਮ ਰੂਪ ਵਾਲਾ, ਅਗਮ, ਅਗੋਚਰ ਹੈ ਅਤੇ ਸਭ ਵਿਚ ਸਮਾਇਆ ਹੋਇਆ ਹੈ।੧।ਰਹਾਉ। ਕਥਨ ਕਰਨ ਨਾਲ, (ਵਖ ਵਖ ਸਥਾਨਾਂ ਉਤੇ) ਭੌਣ ਨਾਲ, ਅਨੇਕ ਉਕਤਾਂ-ਜੁਗਤਾਂ ਨਾਲ ਅਤੇ ਚਾਲਾਕੀ ਨਾਲ (ਕਿਸੇ ਨੇ ਪ੍ਰਭੂ ਨੂੰ) ਨਹੀਂ ਪਾਇਆ।੧। ਅਨੇਕ ਯਤਨਾਂ, ਅਨੇਕ ਉਪਾਵਾਂ (ਨਾਲ ਹਰਿ ਨਹੀਂ ਮਿਲਦਾ), ਹੇ (ਭਾਈ!) ਤਾਂ ਹੀ ਮਿਲਦਾ ਹੈ, ਜਦੋਂ (ਉਸ ਦੀ) ਕ੍ਰਿਪਾ ਹੁੰਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਉਹ) ਪ੍ਰਭੂ ਦਿਆਲ, ਕ੍ਰਿਪਾਲ, ਕ੍ਰਿਪਾ ਦਾ ਖ਼ਜ਼ਾਨਾ ਹੈ ਅਤੇ ਸੰਤਾਂ ਦੀ ਚਰਣ-ਧੂੜ (ਬਣਨ ਨਾਲ ਮਿਲਦਾ ਹੈ)।੨।੨।੪੭।

**ਕਾਨੜਾ ਮਹਲਾ ੫**

ਹੇ ਮਾਤਾ! (ਮੈਂ ਸਦਾ) ਰਾਮ (ਦਾ ਨਾਮ) ਸਿਮਰਦਾ ਹਾਂ। ਪ੍ਰਭੂ ਤੋਂ ਬਿਨਾ (ਮੇਰਾ) ਹੋਰ ਕੋਈ ਨਹੀਂ ਹੈ। (ਮੈਂ) ਦਿਨ ਰਾਤ ਸੁਆਸ ਸੁਆਸ (ਪਰਮਾਤਮਾ ਦੇ) ਚਰਣ-ਕਮਲਾਂ ਨੂੰ ਚਿਤਵਦਾ ਹਾਂ।੧।ਰਹਾਉ। (ਮੈਂ ਪਰਮਾਤਮਾ ਨਾਲ) ਪਿਆਰ ਪਾ ਕੇ (ਉਸ ਨੂੰ) ਆਪਣਾ ਬਣਾ ਲਿਆ ਹੈ, (ਹੁਣ

ਪ੍ਰਾਨ ਮਨੁ ਧਨੁ ਸਰਬਸੋੁ ਹਰਿ ਗੁਨ ਨਿਧੇ ਸੁਖ ਮੋਰ ॥੧॥
ਈਤ ਊਤ ਰਾਮ ਪੂਰਨੁ ਨਿਰਖਤ ਰਿਦ ਖੋਰਿ ॥
ਸੰਤ ਸਰਨ ਤਰਨ ਨਾਨਕ ਬਿਨਸਿਓ ਦੁਖੁ ਘੋਰ ॥੨॥੩॥੪੮॥

ਕਾਨੜਾ ਮਹਲਾ ੫ ॥
ਜਨ ਕੋ ਪ੍ਰਭੁ ਸੰਗੇ ਅਸਨੇਹੁ ॥
ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ ॥੧॥ ਰਹਾਉ ॥
ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ ॥੧॥
ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ ॥
ਭੈ ਭਾਇ ਭਗਤਿ ਨਿਹਾਲ ਨਾਨਕ ਸਦਾ ਸਦਾ ਕੁਰਬਾਨ ॥੨॥੪॥੪੯॥

ਕਾਨੜਾ ਮਹਲਾ ੫ ॥
ਕਰਤ ਕਰਤ ਚਰਚ ਚਰਚ ਚਰਚਰੀ ॥
ਜੋਗ ਧਿਆਨ ਭੇਖ ਗਿਆਨ ਫਿਰਤ ਫਿਰਤ ਧਰਤ ਧਰਤ ਧਰਚਰੀ ॥੧॥ ਰਹਾਉ ॥
ਅਹੰ ਅਹੰ ਅਹੈ ਅਵਰ ਮੂੜ ਮੂੜ ਮੂੜ ਬਵਰਈ ॥
ਜਤਿ ਜਾਤ ਜਾਤ ਜਾਤ ਸਦਾ ਸਦਾ ਸਦਾ ਸਦਾ ਕਾਲ ਹਈ ॥੧॥
ਮਾਨੁ ਮਾਨੁ ਮਾਨੁ ਤਿਆਗਿ ਮਿਰਤੁ ਮਿਰਤੁ ਨਿਕਟਿ ਨਿਕਟਿ ਸਦਾ ਹਈ ॥
ਹਰਿ ਹਰੇ ਹਰੇ ਭਾਜੁ ਕਹਤੁ ਨਾਨਕੁ ਸੁਨਹੁ ਰੇ ਮੂੜ
ਬਿਨੁ ਭਜਨ ਭਜਨ ਭਜਨ ਅਹਿਲਾ ਜਨਮੁ ਗਈ ॥੨॥੫॥੫੦॥੧੨॥੬੨॥

ਕਾਨੜਾ ਅਸਟਪਦੀਆ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਜਪਿ ਮਨ ਰਾਮ ਨਾਮੁ ਸੁਖੁ ਪਾਵੈਗੋ ॥
ਜਿਉ ਜਿਉ ਜਪੈ ਤਿਵੈ ਸੁਖੁ ਪਾਵੈ ਸਤਿਗੁਰੁ ਸੇਵਿ ਸਮਾਵੈਗੋ ॥੧॥ ਰਹਾਉ ॥
ਭਗਤ ਜਨਾਂ ਕੀ ਖਿਨੁ ਖਿਨੁ ਲੋਚਾ ਨਾਮੁ ਜਪਤ ਸੁਖੁ ਪਾਵੈਗੋ ॥
ਅਨ ਰਸ ਸਾਦ ਗਏ ਸਭ ਨੀਕਰਿ ਬਿਨੁ ਨਾਵੈ ਕਿਛੁ ਨ ਸੁਖਾਵੈਗੋ ॥੧॥
ਗੁਰਮਤਿ ਹਰਿ ਹਰਿ ਮੀਠਾ ਲਾਗਾ ਗੁਰੁ ਮੀਠੇ ਬਚਨ ਕਢਾਵੈਗੋ ॥
ਸਤਿਗੁਰ ਬਾਣੀ ਪੁਰਖੁ ਪੁਰਖੋਤਮ ਬਾਣੀ ਸਿਉ ਚਿਤੁ ਲਾਵੈਗੋ ॥੨॥
ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥
ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥੩॥
ਰਾਮ ਨਾਮੁ ਇਕੁ ਤਿਲ ਤਿਲ ਗਾਵੈ ਮਨੁ ਗੁਰਮਤਿ ਨਾਮਿ ਸਮਾਵੈਗੋ ॥
ਨਾਮੁ ਸੁਣੈ ਨਾਮੋ ਮਨਿ ਭਾਵੈ ਨਾਮੇ ਹੀ ਤ੍ਰਿਪਤਾਵੈਗੋ ॥੪॥

ਕਨਿਕ ਕਨਿਕ ਪਹਿਰੇ ਬਹੁ ਕੰਗਨਾ ਕਾਪਰੁ ਭਾਂਤਿ ਬਨਾਵੈਗੋ ॥
ਨਾਮ ਬਿਨਾ ਸਭਿ ਫੀਕ ਫਿਕਾਨੇ ਜਨਮਿ ਮਰੈ ਫਿਰਿ ਆਵੈਗੋ ॥੫॥
ਮਾਇਆ ਪਟਲ ਪਟਲ ਹੈ ਭਾਰੀ ਘਰੁ ਘੂਮਨਿ ਘੇਰਿ ਘੁਲਾਵੈਗੋ ॥

ਪਿਆਰ ਦਾ ਇਹ) ਜੋੜ ਟੁਟਦਾ ਨਹੀਂ ਹੈ। ਗੁਣਾਂ ਦਾ ਖ਼ਜ਼ਾਨਾ ਹਰਿ ਹੀ ਮੇਰਾ ਸੁਖ, ਪ੍ਰਾਣ, ਮਨ, ਧਨ, ਸਭ ਕੁਝ ਹੈ।੧। ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਪ੍ਰਭੂ ਵਿਆਪਕ ਹੈ, (ਮੈਂ ਉਸ ਨੂੰ ਆਪਣੇ) ਹਿਰਦੇ ਦੀ ਤਹਿ ਵਿਚ ਵੇਖਦਾ ਹਾਂ। ਨਾਨਕ (ਦਾ ਕਥਨ ਹੈ ਕਿ) ਸੰਤਾਂ ਦੀ ਸ਼ਰਣ (ਮਾਨੋ ਭਵ-ਸਾਗਰ ਤੋਂ ਪਾਰ ਲੰਘਣ ਦਾ) ਜਹਾਜ਼ (*ਤਰਨ*) ਹੈ। (ਇਸ ਕਰਕੇ) ਭਾਰੀ ਦੁਖ ਨਸ਼ਟ ਹੋ ਗਏ ਹਨ।੨।੩।੪੮।

**ਕਾਨੜਾ ਮਹਲਾ ੫**

(ਮੈਂ) ਸੇਵਕ ਦਾ ਪ੍ਰਭੂ ਨਾਲ ਪ੍ਰੇਮ ਹੈ। (ਹੇ ਪਰਮਾਤਮਾ!) ਤੂੰ ਮੇਰਾ ਸੱਜਣ ਹੈਂ, ਮਿਤਰ ਹੈਂ, ਤੇਰੇ ਘਰ ਵਿਚ ਸਭ ਕੁਝ ਹੈ।੧। ਰਹਾਉ। (ਹੇ ਪ੍ਰਭੂ! ਮੈਂ ਤੇਰੇ ਕੋਲੋਂ) ਮਾਣ ਮੰਗਦਾ ਹਾਂ, ਬਲ ਮੰਗਦਾ ਹਾਂ, (ਮੈਨੂੰ) ਧਨ-ਲੱਛਮੀ ਅਤੇ ਪੁੱਤਰ ਪ੍ਰਦਾਨ ਕਰ।੧। (ਤੂੰ) ਮੁਕਤੀ, ਜੀਵਨ-ਜੁਗਤ ਅਤੇ ਭੋਗ-ਪਦਾਰਥ (ਦਾ ਦਾਤਾ ਹੈਂ), ਪੂਰਣ ਪਰਮਾਨੰਦ ਅਤੇ ਸ੍ਰੇਸ਼ਠ (ਸੁਖਾਂ ਦਾ) ਖ਼ਜ਼ਾਨਾ ਹੈਂ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ! ਤੂੰ) ਭੈ ਅਤੇ ਪ੍ਰੇਮ-ਭਗਤੀ (ਕਰਨ ਵਾਲਿਆਂ ਨੂੰ) ਪ੍ਰਸੰਨ ਕਰਦਾ ਹੈਂ। (ਮੈਂ) ਸਦਾ ਸਦਾ (ਤੇਰੇ ਤੋਂ) ਕੁਰਬਾਨ ਜਾਂਦਾ ਹਾਂ।੨।੪।੪੯।

**ਕਾਨੜਾ ਮਹਲਾ ੫**

(ਹੇ ਜਿਗਿਆਸੂ!) ਜੋਗੀ, ਧਿਆਨੀ, ਭੇਖੀ, ਗਿਆਨੀ, ਬਿਹੰਗਮ (*ਧਰਚਰੀ*) ਧਰਤੀ ਉਤੇ ਫਿਰਦੇ ਹੋਏ ਚਰਚਾ ਹੀ ਚਰਚਾ (ਅਰਥਾਤ ਵਾਦ-ਵਿਵਾਦ) ਕਰਦੇ ਰਹਿੰਦੇ ਹਨ।੧। ਰਹਾਉ। (ਅਜਿਹੇ) ਹੋਰ ਅਨੇਕਾਂ ਹਨ (ਜਿਨ੍ਹਾਂ ਵਿਚ) ਹਉਮੈ ਹੀ ਹਉਮੈ (ਭਰੀ ਰਹਿੰਦੀ) ਹੈ, (ਉਹ) ਮੂਰਖ ਅਤੇ ਬਾਵਲੇ ਹਨ। ਜਿਥੇ ਜਿਥੇ ਜਾਂਦੇ ਹਨ, ਹਮੇਸ਼ਾ ਹਮੇਸ਼ਾ ਕਾਲ (ਉਨ੍ਹਾਂ ਦੇ ਸਿਰ ਉਪਰ) ਰਹਿੰਦਾ ਹੈ।੧। (ਹੇ ਮੂਰਖ ਜੀਵ!) ਮਾਣ ਤਿਆਗ ਦੇ (ਕਿਉਂਕਿ) ਮੌਤ ਸਦਾ ਸਦਾ (ਤੇਰੇ) ਨੇੜੇ ਹੈ। ਨਾਨਕ (ਦਾ ਕਥਨ ਹੈ ਕਿ) ਹੇ ਮੂਰਖ! ਸੁਣ, ਹਰਿ ਹਰਿ ਦਾ ਭਜਨ ਕਰ। ਭਜਨ ਤੋਂ ਬਿਨਾ (ਤੇਰਾ) ਜਨਮ ਵਿਅਰਥ (*ਅਹਿਲਾ*) ਜਾ ਰਿਹਾ ਹੈ।੨।੫।੫੦।੧੨।੬੨।

**ਕਾਨੜਾ ਅਸਟਪਦੀਆ ਮਹਲਾ ੪ ਘਰੁ ੧**

ਹੇ ਮਨ! ਰਾਮ ਦਾ ਨਾਮ ਜਪ, (ਅਜਿਹਾ ਕਰਨ ਨਾਲ) ਸੁਖ ਪ੍ਰਾਪਤ ਹੁੰਦਾ ਹੈ। ਜਿਵੇਂ ਜਿਵੇਂ ਜਪੀਦਾ ਹੈ, ਤਿਵੇਂ ਤਿਵੇਂ ਸੁਖ ਪਾਈਦਾ ਹੈ ਅਤੇ ਸਤਿਗੁਰੂ ਦੀ ਸੇਵਾ ਕਰਕੇ (ਪ੍ਰਭੂ ਵਿਚ) ਸਮਾ ਜਾਈਦਾ ਹੈ।੧। ਰਹਾਉ। ਭਗਤ-ਜਨਾਂ ਦੀ ਹਰ ਛਿਣ ਨਾਮ ਜਪਣ ਦੀ ਚਾਹ ਬਣੀ ਰਹਿੰਦੀ ਹੈ, ਨਾਮ ਜਪ ਕੇ (ਉਹ) ਸੁਖ ਪਾਉਂਦੇ ਹਨ। (ਉਨ੍ਹਾਂ ਦੇ ਅੰਦਰੋਂ) ਹੋਰਨਾਂ ਰਸਾਂ ਦੇ ਸਭ ਸੁਆਦ ਨਿਕਲ ਜਾਂਦੇ ਹਨ, (ਹਰਿ-)ਨਾਮ ਤੋਂ ਬਿਨਾ (ਉਨ੍ਹਾਂ ਨੂੰ) ਕੁਝ ਵੀ ਸੁਖਾਉਂਦਾ ਨਹੀਂ ਹੈ।੧। (ਜਿਸ ਨੂੰ) ਗੁਰੂ ਦੀ ਮਤਿ ਦੁਆਰਾ ਹਰਿ (ਦਾ ਨਾਮ) ਮਿਠਾ ਲਗ ਜਾਂਦਾ ਹੈ, ਗੁਰੂ (ਉਸ ਦੇ ਮੁਖ ਵਿਚੋਂ) ਮਿਠੇ ਬੋਲ ਕਢਾਉਂਦਾ ਹੈ। ਸਤਿਗੁਰੂ ਦੀ ਬਾਣੀ ਉਤਮ ਪੁਰਖ ਦੀ (ਬਾਣੀ) ਹੈ, (ਉਹ ਇਸ) ਬਾਣੀ ਨਾਲ ਚਿਤ ਲਗਾਉਂਦਾ ਹੈ।੨। ਗੁਰਬਾਣੀ ਸੁਣਨ ਨਾਲ ਮੇਰਾ ਮਨ ਦ੍ਰਵਿਤ ਹੋ ਜਾਂਦਾ ਹੈ, ਦ੍ਰਵਿਤ ਮਨ ਆਪਣੇ (ਵਾਸਤਵਿਕ) ਘਰ ਵਿਚ ਟਿਕ ਜਾਂਦਾ ਹੈ। ਉਥੇ ਅਨਹਤ ਧੁਨੀ ਵਾਲੇ ਵਾਜੇ ਸਦਾ ਵਜਦੇ ਰਹਿੰਦੇ ਹਨ ਅਤੇ (ਆਤਮਾਨੰਦ ਦੀ) ਨਿਰੰਤਰ ਧਾਰਾ ਚੋਂਦੀ ਰਹਿੰਦੀ ਹੈ।੩। (ਸਾਧਕ) ਰਾਮ ਦਾ ਨਾਮ ਹਰ ਇਕ ਛਿਣ ਗਾਉਂਦਾ ਰਹਿੰਦਾ ਹੈ ਅਤੇ (ਉਸ ਦਾ) ਮਨ ਗੁਰੂ ਦੇ ਮਤਿ ਦੁਆਰਾ ਨਾਮ ਵਿਚ ਸਮਾਇਆ ਰਹਿੰਦਾ ਹੈ। (ਉਹ) ਨਾਮ ਸੁਣਦਾ ਹੈ, ਨਾਮ (ਉਸ ਦੇ) ਮਨ ਨੂੰ ਚੰਗਾ ਲਗਦਾ ਹੈ ਅਤੇ ਨਾਮ ਨਾਲ ਹੀ ਤ੍ਰਿਪਤ ਰਹਿੰਦਾ ਹੈ।੪।

(ਜੋ ਵਿਅਕਤੀ) ਸੋਨੇ (*ਕਨਿਕ*) ਦੇ ਬਹੁਤ ਕੰਗਣ ਪਾਉਂਦਾ ਹੈ ਅਤੇ ਭਾਂਤ ਭਾਂਤ ਦੇ ਕਪੜੇ (ਸ਼ਰੀਰ ਉਪਰ) ਸਜਾਉਂਦਾ ਹੈ। (ਪਰ) ਨਾਮ ਤੋਂ ਬਿਨਾ ਸਭ ਫਿਕੇ ਅਤੇ ਵਿਅਰਥ ਹਨ। (ਉਹ ਵਿਅਕਤੀ) ਜੰਮਦਾ ਮਰਦਾ ਅਤੇ ਆਉਂਦਾ ਜਾਂਦਾ ਰਹਿੰਦਾ ਹੈ।੫। ਮਾਇਆ ਦਾ ਪਰਦਾ ਬਹੁਤ ਭਾਰਾ/ਮਜ਼ਬੂਤ ਹੈ,

ਪਾਪ ਬਿਕਾਰ ਮਨੂਰ ਸਭਿ ਭਾਰੇ ਬਿਖੁ ਦੁਤਰੁ ਤਰਿਓ ਨ ਜਾਵੈਗੋ ॥੬॥
ਭਉ ਬੈਰਾਗੁ ਭਇਆ ਹੈ ਬੋਹਿਥੁ ਗੁਰੁ ਖੇਵਟੁ ਸਬਦਿ ਤਰਾਵੈਗੋ ॥
ਰਾਮ ਨਾਮੁ ਹਰਿ ਭੇਟੀਐ ਹਰਿ ਰਾਮੈ ਨਾਮਿ ਸਮਾਵੈਗੋ ॥੭॥
ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ ਲਾਇ ਜਗਾਵੈਗੋ ॥
ਨਾਨਕ ਭਾਣੈ ਆਪਣੈ ਜਿਉ ਭਾਵੈ ਤਿਵੈ ਚਲਾਵੈਗੋ ॥੮॥੧॥

ਕਾਨੜਾ ਮਹਲਾ ੪ ॥
ਜਪਿ ਮਨ ਹਰਿ ਹਰਿ ਨਾਮੁ ਤਰਾਵੈਗੋ ॥
ਜੋ ਜੋ ਜਪੈ ਸੋਈ ਗਤਿ ਪਾਵੈ ਜਿਉ ਧ੍ਰੂ ਪ੍ਰਹਿਲਾਦੁ ਸਮਾਵੈਗੋ ॥੧॥ ਰਹਾਉ ॥
ਕ੍ਰਿਪਾ ਕ੍ਰਿਪਾ ਕ੍ਰਿਪਾ ਕਰਿ ਹਰਿ ਜੀਉ ਕਰਿ ਕਿਰਪਾ ਨਾਮਿ ਲਗਾਵੈਗੋ ॥
ਕਰਿ ਕਿਰਪਾ ਸਤਿਗੁਰੂ ਮਿਲਾਵਹੁ ਮਿਲਿ ਸਤਿਗੁਰ ਨਾਮੁ ਧਿਆਵੈਗੋ ॥੧॥
ਜਨਮ ਜਨਮ ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ ॥
ਜਿਉ ਲੋਹਾ ਤਰਿਓ ਸੰਗਿ ਕਾਸਟ ਲਗਿ ਸਬਦਿ ਗੁਰੂ ਹਰਿ ਪਾਵੈਗੋ ॥੨॥
ਸੰਗਤਿ ਸੰਤ ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ ॥
ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਣੀ ਚੀਕੜੁ ਪਾਵੈਗੋ ॥੩॥
ਭਗਤ ਜਨਾ ਕੇ ਹਰਿ ਰਖਵਾਰੇ ਜਨ ਹਰਿ ਰਸੁ ਮੀਠ ਲਗਾਵੈਗੋ ॥
ਖਿਨੁ ਖਿਨੁ ਨਾਮੁ ਦੇਇ ਵਡਿਆਈ ਸਤਿਗੁਰ ਉਪਦੇਸਿ ਸਮਾਵੈਗੋ ॥੪॥

ਭਗਤ ਜਨਾ ਕਉ ਸਦਾ ਨਿਵਿ ਰਹੀਐ ਜਨ ਨਿਵਹਿ ਤਾ ਫਲ ਗੁਨ ਪਾਵੈਗੋ ॥
ਜੋ ਨਿੰਦਾ ਦੁਸਟ ਕਰਹਿ ਭਗਤਾ ਕੀ ਹਰਨਾਖਸ ਜਿਉ ਪਚਿ ਜਾਵੈਗੋ ॥੫॥
ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ ॥
ਜੋ ਜੋ ਭਗਤੁ ਹੋਇ ਸੋ ਪੂਜਹੁ ਭਰਮਨ ਭਰਮੁ ਚੁਕਾਵੈਗੋ ॥੬॥
ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ ॥
ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥੭॥
ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ ॥
ਨਾਨਕ ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੈ ਦਾਸਨਿ ਦਾਸ ਕਰਾਵੈਗੋ ॥੮॥੨॥

ਕਾਨੜਾ ਮਹਲਾ ੪ ॥
ਮਨੁ ਗੁਰਮਤਿ ਰਸਿ ਗੁਨ ਗਾਵੈਗੋ ॥
ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ ॥੧॥ ਰਹਾਉ ॥
ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥

(ਜਿਸ ਕਰਕੇ ਮਨੁੱਖ ਦਾ) ਹਿਰਦਾ ਘੁੰਮਣ ਘੇਰੀ ਵਿਚ ਹੀ ਫਸਿਆ ਰਹਿੰਦਾ ਹੈ। ਪਾਪ ਅਤੇ ਵਿਕਾਰ ਨਿਕੰਮੇ ਲੋਹੇ ਵਾਂਗ ਬਹੁਤ ਭਾਰੇ ਹਨ (ਜਿਸ ਕਰਕੇ) ਵਿਸ਼ ਵਰਗੇ ਦੁਸਤਰ (ਭਵਸਾਗਰ) ਨੂੰ ਤਰਿਆ ਨਹੀਂ ਜਾ ਸਕਦਾ।੬। (ਜਿਸ ਵਿਅਕਤੀ ਦਾ) ਭੈ ਅਤੇ ਵੈਰਾਗ ਜਹਾਜ਼ ਬਣ ਜਾਂਦਾ ਹੈ, ਗੁਰੂ ਮਲਾਹ ਬਣ ਕੇ ਆਪਣੇ ਸ਼ਬਦ ਦੁਆਰਾ ਪਾਰ ਲੰਘਾ ਦਿੰਦਾ ਹੈ। (ਜੋ) ਰਾਮ-ਨਾਮ (ਜਪਦਾ ਹੈ, ਉਹ) ਹਰਿ ਨੂੰ ਮਿਲ ਪੈਂਦਾ ਹੈ ਅਤੇ ਹਰਿ ਦੇ ਨਾਮ ਵਿਚ ਹੀ ਸਮਾ ਜਾਂਦਾ ਹੈ।੭। (ਪ੍ਰਭੂ) ਅਗਿਆਨ ਵਿਚ ਲਗਾ ਕੇ ਸਵਾਲ ਦਿੰਦਾ ਹੈ ਅਤੇ ਗੁਰੂ ਦੇ ਗਿਆਨ ਦੁਆਰਾ ਜਗਾ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਆਪਣੇ ਭਾਣੇ ਵਿਚ ਜਿਵੇਂ ਚਾਹੁੰਦਾ ਹੈ, ਤਿਵੇਂ ਚਲਾਉਂਦਾ ਹੈ।੮।੧।

**ਕਾਨੜਾ ਮਹਲਾ ੪**

ਹੇ ਮਨ! ਹਰਿ ਦਾ ਨਾਮ ਜਪ, (ਇਹ ਸੰਸਾਰ ਤੋਂ) ਤਾਰ ਦਿੰਦਾ ਹੈ। ਜੋ ਜੋ (ਵਿਅਕਤੀ) ਨਾਮ ਜਪਦਾ ਹੈ, (ਉਹ) ਗਤਿ/ਮੁਕਤੀ ਦਾ ਪਾ ਲੈਂਦਾ ਹੈ, ਧ੍ਰੂਹ ਅਤੇ ਪ੍ਰਹਿਲਾਦ ਵਾਂਗ (ਪ੍ਰਭੂ ਵਿਚ) ਸਮਾ ਜਾਂਦਾ ਹੈ।੧ ਰਹਾਉ। ਹੇ ਹਰਿ ਜੀ! ਕ੍ਰਿਪਾ ਕਰ, ਕ੍ਰਿਪਾ ਕਰ, ਕ੍ਰਿਪਾ ਕਰ, (ਹਰਿ) ਕ੍ਰਿਪਾ ਕਰਕੇ ਨਾਮ ਵਿਚ ਲਗਾ ਲੈਂਦਾ ਹੈ। (ਹੇ ਪ੍ਰਭੂ!) ਕ੍ਰਿਪਾ ਕਰਕੇ ਸਤਿਗੁਰੂ ਨਾਲ ਮਿਲਾ ਦਿਓ, (ਕਿਉਂਕਿ) ਸਤਿਗੁਰੂ ਨੂੰ ਮਿਲ ਕੇ ਹੀ ਨਾਮ ਧਿਆਇਆ ਜਾ ਸਕਦਾ ਹੈ।੧। (ਜੀਵ ਨੂੰ) ਜਨਮ ਜਨਮਾਂਤਰਾਂ ਦੀ ਹਉਮੈ ਦੀ ਮੈਲ ਲਗੀ ਹੋਈ ਹੈ, ਸੰਗਤ ਵਿਚ ਮਿਲਣ ਨਾਲ ਮੈਲ ਉਤਰ ਜਾਂਦੀ ਹੈ। ਜਿਵੇਂ ਕਾਠ ਨਾਲ ਲਗ ਕੇ ਲੋਹਾ ਤਰ ਜਾਂਦਾ ਹੈ, (ਤਿਵੇਂ ਸਾਧਕ) ਗੁਰੂ ਦੇ ਸ਼ਬਦ ਨਾਲ ਲਗ ਕੇ ਪ੍ਰਭੂ ਨੂੰ ਪਾ ਲੈਂਦਾ ਹੈ।੨। ਸੰਤ-ਸੰਗਤ (ਹਾਂ) ਸਤ-ਸੰਗਤ ਵਿਚ ਮਿਲ ਬੈਠੋ, ਸੰਗਤ ਵਿਚ ਮਿਲਣ ਨਾਲ ਹਰਿ-ਰਸ ਪ੍ਰਾਪਤ ਹੋਣ ਲਗਦਾ ਹੈ। (ਪਰ) ਹੰਕਾਰੀ (ਵਿਅਕਤੀ) ਸੰਗਤ ਤੋਂ ਬਿਨਾ (ਜੋ) ਕਰਮ ਕਰਦਾ ਹੈ, (ਉਹ ਆਪਣੇ ਹਿਰਦੇ ਵਿਚੋਂ ਸ਼ੁਭ ਕਰਮਾਂ ਦਾ) ਪਾਣੀ ਕਢ ਕੇ (ਉਸ ਦੀ ਥਾਂ ਕੁਕਰਮਾਂ ਦਾ) ਚਿਕੜ ਪਾਈ ਜਾਂਦਾ ਹੈ।੩। ਭਗਤ ਸਾਧਕਾਂ ਦਾ ਹਰਿ (ਆਪ) ਰਖਵਾਲਾ ਹੈ, (ਇਸ ਕਰਕੇ) ਸੇਵਕਾਂ ਨੂੰ ਹਰਿ-ਰਸ ਮਿਠਾ ਲਗਦਾ ਹੈ। (ਪ੍ਰਭੂ ਆਪਣੇ ਸੇਵਕ ਨੂੰ) ਹਰ ਛਿਣ ਨਾਮ (ਜਪਣ) ਦੀ ਵਡਿਆਈ ਬਖ਼ਸ਼ਦਾ ਹੈ ਅਤੇ (ਉਹ) ਸਤਿਗੁਰੂ ਦੇ ਉਪਦੇਸ਼ ਵਿਚ ਸਮਾਇਆ ਰਹਿੰਦਾ ਹੈ।੪।

ਭਗਤ-ਜਨਾਂ ਪ੍ਰਤਿ ਸਦਾ ਨਿਉਂ ਕੇ ਰਹਿਣਾ ਚਾਹੀਦਾ ਹੈ, (ਜਦੋਂ) ਸੇਵਕ ਨਿਉਂਦਾ ਹੈ, ਤਦੋਂ ਗੁਣਾਂ ਦਾ ਫਾਲ ਪ੍ਰਾਪਤ ਕਰਦਾ ਹੈ। ਜੋ ਦੁਸ਼ਟ ਭਗਤਾਂ ਦੀ ਨਿੰਦਿਆ ਕਰਦਾ ਹੈ, (ਉਹ) ਹਰਨਾਖਸ਼ ਵਾਂਗ ਨਸ਼ਟ ਹੋ ਜਾਂਦਾ ਹੈ।੫। (ਕਮਲ ਤੋਂ ਪੈਦਾ ਹੋਣ ਕਾਰਣ) ਕਮਲ ਪੁੱਤਰ ਬ੍ਰਹਮਾ, (ਮੱਛੀ ਤੋਂ ਪੈਦਾ ਹੋਣ ਕਾਰਣ) ਮੀਨ (ਪੁੱਤਰ) ਵਿਆਸ ਨੇ ਤਪ ਕਰਕੇ (ਆਪਣੀ) ਪੂਜਾ ਕਰਾਈ ਹੈ। ਜੋ ਜੋ ਭਗਤ ਹੋਏ ਹਨ, ਉਨ੍ਹਾਂ ਨੂੰ ਪੂਜੋ, (ਇਸ ਨਾਲ) ਭਰਮਾਂ ਦੀ ਭਟਕਣ ਖ਼ਤਮ ਹੋ ਜਾਂਦੀ ਹੈ।੬। ਜਾਤੀਆਂ ਵਿਚੋਂ (ਉੱਚੀ) ਜਾਤਿ ਵੇਖ ਕੇ ਭਰਮ ਵਿਚ ਨ ਪਵੋ, ਸ਼ੁਕਦੇਵ (ਬ੍ਰਾਹਮਣ) ਨੇ (ਰਾਜਾ) ਜਨਮ ਦੇ ਚਰਣੀ ਲਗ ਕੇ (ਪ੍ਰਭੂ ਦੀ) ਆਰਾਧਨਾ ਕੀਤੀ ਹੈ। (ਬਾਹਰ ਖੜੋਤੇ ਸ਼ੁਕਦੇਵ ਦੇ) ਸਿਰ ਉਪਰ ਜੂਠ ਪੈਂਦੀ ਰਹੀ, (ਪਰ ਉਸ ਨੇ) ਛਿਣ ਭਰ ਲਈ ਵੀ ਮਨ ਨੂੰ ਜ਼ੱਰਾ ਜਿੰਨਾ ਡੋਲਣ ਨਹੀਂ ਦਿੱਤਾ।੭। (ਰਾਜਾ) ਜਨਕ ਸਿੰਘਾਸਨ ਉਪਰ ਬੈਠੇ ਸਨ, (ਉਨ੍ਹਾਂ ਨੇ) ਨੌਂ ਮੁਨੀਆਂ ਦੀ ਧੂੜ (ਆਪਣੇ ਮੁਖ ਉਪਰ) ਲਗਾਈ ਸੀ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! ਕ੍ਰਿਪਾ ਕਰ, ਮੈਨੂੰ (ਆਪਣੇ) ਦਾਸਾਂ ਦਾ ਦਾਸ ਬਣਾ ਦੇ।੮।੨।

**ਕਾਨੜਾ ਮਹਲਾ ੪**

ਹੇ ਮਨ! ਗੁਰੂ ਦੀ ਮਤਿ ਦੁਆਰਾ (ਹਰਿ ਦਾ) ਗੁਣ-ਗਾਨ ਸੁਆਦ ਨਾਲ ਕਰਿਆ ਕਰ। ਇਕ ਜੀਭ (ਭਾਵੇਂ) ਲੱਖਾਂ ਕਰੋੜਾਂ ਜੀਭਾਂ ਹੋ ਜਾਣ, ਲੱਖਾਂ ਕਰੋੜਾਂ ਹੋਣ 'ਤੇ ਵੀ (ਪਰਮਾਤਮਾ ਦਾ ਨਾਮ) ਆਰਾਧਦਾ ਰਹਿ।੧ ਰਹਾਉ। ਸ਼ੇਸ਼ਨਾਗ ਨੇ (ਆਪਣੇ) ਹਜ਼ਾਰ ਫਣਾਂ ਨਾਲ (ਹਰਿ ਦਾ ਨਾਮ) ਜਪਿਆ

ਤੂ ਅਥਾਹੁ ਅਤਿ ਅਗਮੁ ਅਗਮੁ ਹੈ ਮਤਿ ਗੁਰਮਤਿ ਮਨੁ ਠਹਰਾਵੈਗੋ ॥੧॥
ਜਿਨ ਤੂ ਜਪਿਓ ਤੇਈ ਜਨ ਨੀਕੇ ਹਰਿ ਜਪਤਿਅਹੁ ਕਉ ਸੁਖੁ ਪਾਵੈਗੋ ॥
ਬਿਦਰ ਦਾਸੀ ਸੁਤੁ ਛੋਕ ਛੋਹਰਾ ਕ੍ਰਿਸਨੁ ਅੰਕਿ ਗਲਿ ਲਾਵੈਗੋ ॥੨॥
ਜਲ ਤੇ ਓਪਤਿ ਭਈ ਹੈ ਕਾਸਟ ਕਾਸਟ ਅੰਗਿ ਤਰਾਵੈਗੋ ॥
ਰਾਮ ਜਨਾ ਹਰਿ ਆਪਿ ਸਵਾਰੇ ਅਪਨਾ ਬਿਰਦੁ ਰਖਾਵੈਗੋ ॥੩॥
ਹਮ ਪਾਥਰ ਲੋਹ ਲੋਹ ਬਡ ਪਾਥਰ ਗੁਰ ਸੰਗਤਿ ਨਾਵ ਤਰਾਵੈਗੋ ॥
ਜਿਉ ਸਤਸੰਗਤਿ ਤਰਿਓ ਜੁਲਾਹੋ ਸੰਤ ਜਨਾ ਮਨਿ ਭਾਵੈਗੋ ॥੪॥

ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ ॥
ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥੫॥
ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ ॥
ਗੁਰ ਪਰਸਾਦੀ ਹਉਮੈ ਬੂਝੈ ਤੌ ਗੁਰਮਤਿ ਨਾਮਿ ਸਮਾਵੈਗੋ ॥੬॥
ਸਤਿਗੁਰੁ ਦਾਤਾ ਜੀਅ ਜੀਅਨ ਕੋ ਭਾਗਹੀਨ ਨਹੀ ਭਾਵੈਗੋ ॥
ਫਿਰਿ ਏਹ ਵੇਲਾ ਹਾਥਿ ਨ ਆਵੈ ਪਰਤਾਪੈ ਪਛੁਤਾਵੈਗੋ ॥੭॥
ਜੇ ਕੋ ਭਲਾ ਲੋੜੈ ਭਲ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ ॥
ਨਾਨਕ ਦਇਆ ਦਇਆ ਕਰਿ ਠਾਕੁਰ ਮੈ ਸਤਿਗੁਰ ਭਸਮ ਲਗਾਵੈਗੋ ॥੮॥੩॥

ਕਾਨੜਾ ਮਹਲਾ ੪ ॥
ਮਨੁ ਹਰਿ ਰੰਗਿ ਰਾਤਾ ਗਾਵੈਗੋ ॥
ਭੈ ਭੈ ਤ੍ਰਾਸ ਭਏ ਹੈ ਨਿਰਮਲ ਗੁਰਮਤਿ ਲਾਗਿ ਲਗਾਵੈਗੋ ॥੧॥ ਰਹਾਉ ॥
ਹਰਿ ਰੰਗਿ ਰਾਤਾ ਸਦ ਬੈਰਾਗੀ ਹਰਿ ਨਿਕਟਿ ਤਿਨਾ ਘਰਿ ਆਵੈਗੋ ॥
ਤਿਨ ਕੀ ਪੰਕ ਮਿਲੈ ਤਾਂ ਜੀਵਾ ਕਰਿ ਕਿਰਪਾ ਆਪਿ ਦਿਵਾਵੈਗੋ ॥੧॥
ਦੁਬਿਧਾ ਲੋਭਿ ਲਗੇ ਹੈ ਪ੍ਰਾਣੀ ਮਨਿ ਕੋਰੈ ਰੰਗੁ ਨ ਆਵੈਗੋ ॥
ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ ॥੨॥
ਇੰਦ੍ਰੀ ਦਸੇ ਦਸੇ ਫੁਨਿ ਧਾਵਤ ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ ॥
ਸਤਿਗੁਰ ਪਰਚੈ ਵਸਗਤਿ ਆਵੈ ਮੋਖ ਮੁਕਤਿ ਸੋ ਪਾਵੈਗੋ ॥੩॥
ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ ॥
ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ ॥੪॥

(ਪਰ) ਹਰਿ ਨੂੰ ਜਪਣ ਨਾਲ (ਉਸ ਦਾ) ਅੰਤ ਪਾਇਆ ਨਹੀਂ ਜਾ ਸਕਦਾ। ਹੇ ਪ੍ਰਭੂ ! ਤੂੰ ਅਤਿ ਅਥਾਹ, ਅਗਮ ਹੈਂ। ਗੁਰੂ ਦੀ ਮਤਿ ਦੁਆਰਾ (ਨਾਮ ਸਿਮਰਨ ਵਾਲੇ ਦਾ) ਮਨ ਸਥਿਰ ਹੋ ਜਾਂਦਾ ਹੈ।੧। (ਹੇ ਪਰਮਾਤਮਾ!) ਜਿਨ੍ਹਾਂ ਨੇ ਤੈਨੂੰ ਜਪਿਆ ਹੈ, ਉਹੀ ਸੇਵਕ ਚੰਗੇ ਹਨ, ਹਰਿ ਨੂੰ ਜਪਣ ਨਾਲ ਸੁਖ ਮਿਲਦਾ ਹੈ। ਦਾਸੀ ਪੁੱਤਰ ਬਿਦਰ ਜਿਹੇ ਛੋਕਰੇ ਨੂੰ ਕ੍ਰਿਸ਼ਣ ਨੇ ਆਪਣੇ ਅੰਗ ਨਾਲ, ਗਲ ਨਾਲ ਲਗਾਇਆ ਹੈ।੨। ਜਲ ਤੋਂ ਲਕੜ ਪੈਦਾ ਹੁੰਦੀ ਹੈ, (ਉਸ) ਲਕੜ ਨੂੰ (ਜਲ) ਆਪਣੇ ਉਪਰ ਤਰਾਉਂਦਾ ਰਹਿੰਦਾ ਹੈ। ਹਰਿ-ਜਨਾਂ ਨੂੰ ਪ੍ਰਭੂ ਆਪ ਸਵਾਰਦਾ ਹੈ ਅਤੇ ਆਪਣੀ ਪਰੰਪਰਾਗਤ ਮਰਯਾਦਾ ਨੂੰ ਪਾਲਦਾ ਹੈ।੩। ਅਸੀਂ ਪੱਥਰ ਹਾਂ, ਲੋਹੇ ਵਰਗੇ ਬਹੁਤ ਭਾਰੇ ਪੱਥਰ ਹਾਂ, ਗੁਰੂ ਦੀ ਸੰਗਤ ਰੂਪ ਬੇੜੀ ਵਿਚ ਚੜ੍ਹਾ ਕੇ (ਹਰਿ) ਪਾਰ ਲੰਘਾ ਦਿੰਦਾ ਹੈ, ਜਿਵੇਂ ਸਤਿਸੰਗਤ ਨੇ (ਕਬੀਰ) ਜੁਲਾਹੇ ਨੂੰ ਤਾਰਿਆ ਹੈ। (ਪ੍ਰਭੂ) ਸੰਤ-ਜਨਾਂ ਨੂੰ ਬਹੁਤ ਚੰਗਾ ਲਗਦਾ ਹੈ।੪।

(ਨਾਮ-ਸਾਧਕ) ਖੜੇ ਖੜੋਤਿਆਂ, ਬੈਠਦਿਆਂ, ਉਠਦਿਆਂ, ਰਸਤੇ ਵਿਚ ਚਲਦਿਆਂ (ਹਰਿ-ਨਾਮ) ਧਿਆਉਂਦਾ ਰਹਿੰਦਾ ਹੈ। (ਉਸ ਲਈ) ਸਤਿਗੁਰੂ ਸ਼ਬਦ ਵਿਚ ਅਤੇ ਸ਼ਬਦ ਸਤਿਗੁਰੂ ਵਿਚ (ਸਮਾਇਆ ਹੋਇਆ ਹੈ, ਦੋਵੇਂ ਅਭਿੰਨ ਹਨ)। (ਸ਼ਬਦ ਸੇਵਕ ਨੂੰ) ਮੁਕਤੀ ਦਾ ਮਾਰਗ ਦਸਦਾ ਹੈ।੫। (ਹਰਿ-ਨਾਮ ਨੂੰ ਸਿਮਰਨ ਵਾਲਾ ਸਾਧਕ) ਸੁਆਸਾਂ ਦੇ ਹੁੰਦਿਆਂ ਸੁਆਸ ਸੁਆਸ (ਨਾਮ ਸਿਮਰ ਕਰਕੇ ਆਤਮਿਕ) ਸ਼ਕਤੀ ਅਰਜਿਤ ਕਰਦਾ ਰਹਿੰਦਾ ਹੈ, ਸੁਆਸਾਂ ਦੇ ਨ ਰਹਿਣ 'ਤੇ ਵੀ (ਉਹ) ਨਾਮ ਆਰਾਧਦਾ ਰਹਿੰਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਜਦੋਂ) ਹਉਮੈ ਖ਼ਤਮ ਹੁੰਦੀ ਹੈ, ਤਦੋਂ ਗੁਰਮਤਿ ਦੁਆਰਾ ਨਾਮ ਵਿਚ ਸਮਾ ਜਾਂਦਾ ਹੈ।੬। ਸਤਿਗੁਰੂ ਸਭ ਜੀਵਾਂ ਜੰਤੂਆਂ ਦਾ ਦਾਤਾ ਹੈ, (ਪਰ) ਅਭਾਗੇ (ਵਿਅਕਤੀ ਨੂੰ ਗੁਰੂ) ਚੰਗਾ ਨਹੀਂ ਲਗਦਾ। ਫਿਰ ਇਹ ਵੇਲਾ (ਅਰਥਾਤ ਮਾਨਵ ਜਨਮ) ਹੱਥ ਨਹੀਂ ਆਉਂਦਾ, (ਭਾਗਹੀਣ) ਦੁਖੀ ਹੁੰਦਾ ਹੋਇਆ (*ਪਰਤਾਪੈ*) ਪਛਤਾਉਂਦਾ ਹੈ।੭। ਜੇ ਕੋਈ (ਵਿਅਕਤੀ) ਆਪਣਾ ਭਲਾ ਚਾਹੁੰਦਾ ਹੈ, (ਉਹ ਨਿਮਰਤਾ ਸਹਿਤ) ਗੁਰੂ ਦੇ ਅਗੇ ਪਿਆ ਰਹੇ। ਨਾਨਕ (ਦਾ ਕਥਨ ਹੈ ਕਿ) ਹੇ ਸੁਆਮੀ ! (ਮੇਰੇ ਉਪਰ) ਦਇਆ ਕਰ, (ਤਾਂ ਜੋ) ਮੈਂ ਸਤਿਗੁਰੂ ਦੀ (ਚਰਣ-) ਧੂੜ (ਮੱਥੇ ਉਪਰ) ਲਗਾਈ ਰਖਾਂ।੮।੩।

**ਕਾਨੜਾ ਮਹਲਾ ੪**

ਹੇ ਮਨ ! ਹਰਿ ਦੇ (ਪ੍ਰੇਮ-) ਰੰਗ ਵਿਚ ਰੰਗੀਜ ਕੇ (ਜਸ) ਗਾਇਆ ਕਰ। ਗੁਰੂ ਦੀ ਮਤਿ ਦੀ ਪਾਹ ਲਗਾ ਕੇ (ਆਪਣੇ ਆਪ ਨੂੰ ਰੰਗ ਲੈ) ਅਤੇ ਭੈ ਅਤੇ ਸਹਿਮ (ਤੋਂ ਆਪਣੇ ਆਪ) ਨੂੰ ਪਵਿਤਰ ਕਰ ਲੈ।੧।ਰਹਾਉ। (ਜੋ ਵਿਅਕਤੀ) ਹਰਿ ਦੇ ਰੰਗ ਵਿਚ ਰੰਗਿਆ ਜਾਂਦਾ ਹੈ, (ਉਹ) ਸਦਾ ਵੈਰਾਗਵਾਨ ਰਹਿੰਦਾ ਹੈ; ਹਰਿ ਉਨ੍ਹਾਂ ਦੇ ਨੇੜੇ (ਉਨ੍ਹਾਂ ਦੇ ਹਿਰਦੇ ਰੂਪ) ਘਰ ਵਿਚ ਆ ਵਸਦਾ ਹੈ। (ਜੇ) ਉਨ੍ਹਾਂ ਦੀ ਚਰਣ-ਧੂੜ ਮਿਲੇ ਤਾਂ ਹੀ (ਉਹ) ਜੀਉਂਦਾ ਹਾਂ, (ਪ੍ਰਭੂ) ਕ੍ਰਿਪਾ ਪੂਰਵਕ ਆਪ ਹੀ (ਇਹ ਧੂੜ) ਦਿਵਾਉਂਦਾ ਹੈ।੧। (ਜੋ) ਪ੍ਰਾਣੀ ਦੁਬਿਧਾ ਦੇ ਲੋਭ ਵਿਚ ਲਗਿਆ ਹੋਇਆ ਹੈ, (ਉਨ੍ਹਾਂ ਦੇ) ਕੋਰੇ ਮਨ ਉਪਰ (ਪ੍ਰੇਮ ਦਾ) ਰੰਗ ਨਹੀਂ ਚੜ੍ਹਦਾ। ਫਿਰ (ਜਦੋਂ ਉਨ੍ਹਾਂ ਦਾ ਵਿਕਾਰਾਂ ਤੋਂ ਮਨ) ਉਲਟਦਾ ਹੈ, (ਤਾਂ) ਗੁਰੂ ਦੇ ਬਚਨ ਰਾਹੀਂ (ਨਵਾਂ) ਜਨਮ ਹੁੰਦਾ ਹੈ, ਗੁਰੂ ਪੁਰਖ ਮਿਲ ਪੈਂਦਾ ਹੈ ਅਤੇ (ਪ੍ਰੇਮ ਦਾ) ਰੰਗ ਚਾੜ੍ਹ ਦਿੰਦਾ ਹੈ।੨। (ਜਿਨ੍ਹਾਂ ਦੀਆਂ) ਦਸੇ ਇੰਦ੍ਰੀਆਂ ਦਸਾਂ ਦਿਸ਼ਾਵਾਂ ਵਲ ਭਜਦੀਆਂ ਹਨ, (ਉਨ੍ਹਾਂ ਦਾ) ਤ੍ਰੈਗੁਣਾਂ ਵਾਲਾ (ਮਨ) ਛਿਣ ਭਰ ਲਈ ਵੀ ਟਿਕਦਾ ਨਹੀਂ। (ਜਿਸ ਉਪਰ) ਸਤਿਗੁਰੂ ਪਤੀਜਦਾ ਹੈ, (ਉਸ ਦਾ ਮਨ) ਵਸ ਵਿਚ ਆ ਜਾਂਦਾ ਹੈ, ਉਹ ਮੋਖ/ਮੁਕਤੀ ਪ੍ਰਾਪਤ ਕਰ ਲੈਂਦਾ ਹੈ।੩। (ਉਹ) ਇਕ ਪ੍ਰਭੂ ਜੋ ਸਭ ਵਿਚ ਵਰਤ ਰਿਹਾ ਹੈ, (ਉਸ) ਇਕ ਵਿਚ ਸਾਰੀ (ਸ੍ਰਿਸ਼ਟੀ) ਲੀਨ ਹੋ ਜਾਂਦੀ ਹੈ। (ਉਹ) ਪਰਮਾਤਮਾ ਇਕ ਰੂਪ ਵਾਲਾ ਹੈ, ਇਕੋ ਹੀ ਬਹੁਤ ਰੰਗਾਂ ਵਾਲਾ (ਬਣ ਜਾਂਦਾ ਹੈ) ਅਤੇ ਸਭ ਨੂੰ ਇਕੋ (ਆਪਣੇ) ਹੁਕਮ ਵਿਚ ਚਲਾਉਂਦਾ ਹੈ।੪।

ਗੁਰਮੁਖਿ ਏਕੋ ਏਕੁ ਪਛਾਤਾ ਗੁਰਮੁਖਿ ਹੋਇ ਲਖਾਵੈਗੋ ॥
ਗੁਰਮੁਖਿ ਜਾਇ ਮਿਲੈ ਨਿਜ ਮਹਲੀ ਅਨਹਦ ਸਬਦੁ ਬਜਾਵੈਗੋ ॥੫॥
ਜੀਅ ਜੰਤ ਸਭ ਸਿਸਟਿ ਉਪਾਈ ਗੁਰਮੁਖਿ ਸੋਭਾ ਪਾਵੈਗੋ ॥
ਬਿਨੁ ਗੁਰ ਭੇਟੇ ਕੋ ਮਹਲੁ ਨ ਪਾਵੈ ਆਇ ਜਾਇ ਦੁਖੁ ਪਾਵੈਗੋ ॥੬॥
ਅਨੇਕ ਜਨਮ ਵਿਛੁੜੇ ਮੇਰੇ ਪ੍ਰੀਤਮ ਕਰਿ ਕਿਰਪਾ ਗੁਰੂ ਮਿਲਾਵੈਗੋ ॥
ਸਤਿਗੁਰ ਮਿਲਤ ਮਹਾ ਸੁਖੁ ਪਾਇਆ ਮਤਿ ਮਲੀਨ ਬਿਗਸਾਵੈਗੋ ॥੭॥
ਹਰਿ ਹਰਿ ਕ੍ਰਿਪਾ ਕਰਹੁ ਜਗਜੀਵਨ ਮੈ ਸਰਧਾ ਨਾਮਿ ਲਗਾਵੈਗੋ ॥
ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ ॥੮॥੪॥

ਕਾਨੜਾ ਮਹਲਾ ੪ ॥
ਮਨ ਗੁਰਮਤਿ ਚਾਲ ਚਲਾਵੈਗੋ ॥
ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ ਗੁਰ ਅੰਕਸੁ ਸਬਦੁ ਦ੍ਰਿੜਾਵੈਗੋ ॥੧॥ ਰਹਾਉ ॥
ਚਲਤੌ ਚਲੈ ਚਲੈ ਦਹ ਦਹ ਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ ॥
ਸਤਿਗੁਰੁ ਸਬਦੁ ਦੇਇ ਰਿਦ ਅੰਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ ॥੧॥
ਬਿਸੀਅਰ ਬਿਸੁ ਭਰੇ ਹੈ ਪੂਰਨ ਗੁਰੁ ਗਰੁੜ ਸਬਦੁ ਮੁਖਿ ਪਾਵੈਗੋ ॥
ਮਾਇਆ ਭੁਇਅੰਗ ਤਿਸੁ ਨੇੜਿ ਨ ਆਵੈ ਬਿਖੁ ਝਾਰਿ ਝਾਰਿ ਲਿਵ ਲਾਵੈਗੋ ॥੨॥
ਸੁਆਨੁ ਲੋਭੁ ਨਗਰ ਮਹਿ ਸਬਲਾ ਗੁਰੁ ਖਿਨ ਮਹਿ ਮਾਰਿ ਕਢਾਵੈਗੋ ॥
ਸਤੁ ਸੰਤੋਖੁ ਧਰਮੁ ਆਨਿ ਰਾਖੇ ਹਰਿ ਨਗਰੀ ਹਰਿ ਗੁਨ ਗਾਵੈਗੋ ॥੩॥
ਪੰਕਜ ਮੋਹ ਨਿਘਰਤੁ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ ॥
ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ ਹਾਥੀ ਦੇ ਨਿਕਲਾਵੈਗੋ ॥੪॥

ਸੁਪਨੰਤਰੁ ਸੰਸਾਰੁ ਸਭੁ ਬਾਜੀ ਸਭੁ ਬਾਜੀ ਖੇਲੁ ਖਿਲਾਵੈਗੋ ॥
ਲਾਹਾ ਨਾਮੁ ਗੁਰਮਤਿ ਲੈ ਚਾਲਹੁ ਹਰਿ ਦਰਗਹ ਪੈਧਾ ਜਾਵੈਗੋ ॥੫॥
ਹਉਮੈ ਕਰੈ ਕਰਾਵੈ ਹਉਮੈ ਪਾਪ ਕੋਇਲੇ ਆਨਿ ਜਮਾਵੈਗੋ ॥
ਆਇਆ ਕਾਲੁ ਦੁਖਦਾਈ ਹੋਏ ਜੋ ਬੀਜੇ ਸੋ ਖਵਲਾਵੈਗੋ ॥੬॥
ਸੰਤਹੁ ਰਾਮ ਨਾਮੁ ਧਨੁ ਸੰਚਹੁ ਲੈ ਖਰਚੁ ਚਲੇ ਪਤਿ ਪਾਵੈਗੋ ॥
ਖਾਇ ਖਰਚਿ ਦੇਵਹਿ ਬਹੁਤੇਰਾ ਹਰਿ ਦੇਦੇ ਤੋਟਿ ਨ ਆਵੈਗੋ ॥੭॥
ਰਾਮ ਨਾਮ ਧਨੁ ਹੈ ਰਿਦ ਅੰਤਰਿ ਧਨੁ ਗੁਰ ਸਰਣਾਈ ਪਾਵੈਗੋ ॥
ਨਾਨਕ ਦਇਆ ਦਇਆ ਕਰਿ ਦੀਨੀ ਦੁਖੁ ਦਾਲਦੁ ਭੰਜਿ ਸਮਾਵੈਗੋ ॥੮॥੫॥

ਗੁਰਮੁਖ (ਸਾਧਕ) ਨੇ ਇਕੋ ਇਕ ਪ੍ਰਭੂ ਨੂੰ ਪਛਾਣਿਆ ਹੈ, (ਜੋ) ਗੁਰਮੁਖ ਹੁੰਦਾ ਹੈ, (ਉਹੀ ਇਸ ਭੇਦ ਨੂੰ) ਸਮਝਦਾ ਹੈ। ਗੁਰਮੁਖ ਨਿਜ ਸਰੂਪ ਵਿਚ ਜਾ ਮਿਲਦਾ ਹੈ, ਉਥੇ ਅਨਹਦ ਸ਼ਬਦ ਦਾ ਵਾਜਾ ਵਜਦਾ ਰਹਿੰਦਾ ਹੈ।੫। ਸਾਰੀ ਸ੍ਰਿਸ਼ਟੀ ਅਤੇ ਜੀਵ-ਜੰਤੂ (ਪ੍ਰਭੂ ਦੇ) ਪੈਦਾ ਕੀਤੇ ਹੋਏ ਹਨ, ਗੁਰਮੁਖ (ਹਰ ਥਾਂ) ਸ਼ੋਭਾ ਪਾਉਂਦਾ ਹੈ। ਗੁਰੂ ਨੂੰ ਮਿਲੇ ਬਿਨਾ ਕੋਈ (ਪ੍ਰਭੂ ਦਾ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ, (ਉਹ) ਆਉਣ ਜਾਣ (ਅਰਥਾਤ ਜਨਮ ਮਰਨ ਦੇ ਗੇੜ) ਵਿਚ ਦੁਖ ਪਾਉਂਦਾ ਹੈ।੬। ਹੇ ਮੇਰੇ ਪ੍ਰੀਤਮ! ਅਨੇਕ ਜਨਮਾਂ ਤੋਂ (ਜੀਵ ਤੇਰੇ ਨਾਲੋਂ) ਵਿਛੜੇ ਹੋਏ ਹਨ, ਗੁਰੂ ਕ੍ਰਿਪਾ ਕਰਕੇ (ਤੇਰੇ ਨਾਲ) ਮਿਲਾਉਂਦਾ ਹੈ। ਸਤਿਗੁਰੂ ਨੂੰ ਮਿਲ ਕੇ (ਸਾਧਕ) ਮਹਾਨ ਸੁਖ ਪ੍ਰਾਪਤ ਕਰ ਲੈਂਦਾ ਹੈ ਅਤੇ ਮਲੀਨ ਮਤਿ ਵਾਲੇ (ਵਿਅਕਤੀ ਨੂੰ) ਆਨੰਦਿਤ ਕਰ ਦਿੰਦਾ ਹੈ।੭। ਹੇ ਜਗਤ ਦੇ ਜੀਵਨ ਸਰੂਪ ਹਰਿ! ਕ੍ਰਿਪਾ ਕਰ ਕਿ ਮੈਂ ਨਾਮ ਵਿਚ ਸ਼ਰਧਾ ਲਗਾਈ ਰਖਾਂ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਸਤਿਗੁਰੂ (ਪ੍ਰਭੂ) ਹੈ, (ਉਹ) ਮੈਨੂੰ ਸ਼ਰਣ ਪ੍ਰਦਾਨ ਕਰਕੇ ਸਤਿਗੁਰੂ (ਪ੍ਰਭੂ) ਨਾਲ ਮਿਲਾ ਦਿੰਦਾ ਹੈ।੮।੪।

**ਕਾਨੜਾ ਮਹਲਾ ੪**

ਹੇ ਮਨ! ਗੁਰੂ ਦੀ ਮਤਿ ਹੀ (ਜੀਵਨ ਦੀ ਸਹੀ) ਚਾਲ ਚਲਾਉਂਦੀ ਹੈ। ਜਿਵੇਂ ਮਸਤ ਹਾਥੀ ਨੂੰ ਕੁੰਡੇ/ਅੰਕੁਸ਼ ਹੇਠਾਂ ਰਖਿਆ ਜਾਂਦਾ ਹੈ, (ਤਿਵੇਂ) ਗੁਰੂ ਰੂਪ ਅੰਕੁਸ਼ (ਮਨੁੱਖ ਨੂੰ) ਸ਼ਬਦ ਦ੍ਰਿੜ੍ਹ ਕਰਾਉਂਦਾ ਹੈ।੧।ਰਹਾਉ। ਚੰਚਲ (ਮਨ) ਦਸਾਂ ਦਿਸ਼ਾਵਾਂ ਵਿਚ ਭਟਕਦਾ ਰਹਿੰਦਾ ਹੈ। (ਜਦੋਂ ਇਸ ਨੂੰ) ਗੁਰੂ ਰਖਦਾ ਹੈ, (ਤਦੋਂ ਇਹ) ਹਰਿ ਵਿਚ ਲਿਵ ਲਗਾਉਂਦਾ ਹੈ। ਸਤਿਗੁਰੂ ਆਪਣਾ ਸ਼ਬਦ ਹਿਰਦੇ ਵਿਚ ਟਿਕਾ ਦਿੰਦਾ ਹੈ ਅਤੇ ਮੂੰਹ ਵਿਚ ਨਾਮ ਰੂਪ ਅੰਮ੍ਰਿਤ ਚੁਆ ਦਿੰਦਾ ਹੈ।੧। (ਵਿਕਾਰਾਂ ਰੂਪ) ਸੱਪ ਵਿਸ਼ ਨਾਲ ਪੂਰੀ ਤਰ੍ਹਾਂ ਭਰੇ ਹੋਏ ਹਨ, ਗੁਰੂ (ਆਪਣੇ ਸੇਵਕਾਂ ਦੇ) ਮੂੰਹ ਵਿਚ ਸ਼ਬਦ ਰੂਪ ਗਾਰੁੜ (ਮੰਤ੍ਰ) ਪਾ ਦਿੰਦਾ ਹੈ। ਮਾਇਆ ਰੂਪ ਸੱਪਣੀ ਉਸ ਦੇ ਨੇੜੇ ਨਹੀਂ ਆਉਂਦੀ, (ਕਿਉਂਕਿ) ਉਹ (ਸੱਪਣੀ ਦਾ) ਜ਼ਿਹਰ ਝਾੜ ਝਾੜ ਕੇ (ਨਾਮ ਵਿਚ) ਲਿਵ ਲਗਾ ਲੈਂਦਾ ਹੈ।੨। (ਸ਼ਰੀਰ ਰੂਪ) ਨਗਰ ਵਿਚ ਲੋਭ ਰੂਪ ਕੁੱਤਾ (*ਸੁਆਨੁ*) ਬਹੁਤ ਬਲਵਾਨ ਹੈ, (ਪਰ) ਗੁਰੂ ਛਿਣ ਵਿਚ ਮਾਰ ਕੇ (ਉਸ ਨੂੰ) ਕਢ ਦਿੰਦਾ ਹੈ। (ਵਿਕਾਰਾਂ ਦੇ ਸਥਾਨ 'ਤੇ ਗੁਰੂ) ਸਤ, ਸੰਤੋਖ, ਧਰਮ ਆਦਿ (ਸ਼ੁਭ ਗੁਣਾਂ ਨੂੰ) ਆਣ ਟਿਕਾਉਂਦਾ ਹੈ, ਹਰਿ (ਦੀ ਬਖ਼ਸ਼ੀ ਦੇਹ ਰੂਪ) ਨਗਰੀ ਵਿਚ ਹਰਿ ਦੇ ਗੁਣਾਂ ਦਾ ਗਾਇਨ ਹੁੰਦਾ ਹੈ।੩। ਪ੍ਰਾਣੀ (ਮਾਇਆਵੀ) ਮੋਹ ਦੇ ਚਿਕੜ (*ਪੰਕਜ*) ਵਿਚ ਨਿਘਰਦਾ ਜਾਂਦਾ ਹੈ, ਗੁਰੂ ਨਿਘਰਦੇ ਹੋਏ (ਪ੍ਰਾਣੀ) ਨੂੰ ਕਢ ਲੈਂਦਾ ਹੈ। ਜੋ ਸੇਵਕ ਤ੍ਰਾਹ ਤ੍ਰਾਹ ਕਰਦੇ (ਗੁਰੂ ਦੀ) ਸ਼ਰਣ ਵਿਚ ਆਉਂਦੇ ਹਨ, ਗੁਰੂ (ਉਨ੍ਹਾਂ ਨੂੰ) ਹੱਥ ਦੇ ਕੇ ਬਚਾ ਲੈਂਦਾ ਹੈ।੪।

ਸੁਪਨੇ ਵਿਚਲੀ ਖੇਡ ਵਾਂਗ ਸੰਸਾਰ (ਦੀ ਸਥਿਤੀ ਹੈ)। (ਇਹ) ਸਭ ਖੇਡ (ਜੀਵਾਂ ਦੇ ਸ਼ੁਗਲ ਲਈ ਪ੍ਰਭੂ ਆਪ ਹੀ) ਖਿਡਾ ਰਿਹਾ ਹੈ। ਗੁਰੂ ਦੀ ਮਤਿ ਅਨੁਸਾਰ ਨਾਮ ਰੂਪ ਲਾਭ ਖਟ ਕੇ ਲੈ ਚਲੋ, (ਇਸ ਨਾਲ) ਹਰਿ ਦੀ ਦਰਗਾਹ ਵਿਚ ਪ੍ਰਤਿਸ਼ਠਾ ਸਹਿਤ ਜਾਈਦਾ ਹੈ।੫। (ਜੋ ਵਿਅਕਤੀ) ਹਉਮੈ ਵਿਚ (ਕਾਰ) ਕਰਦਾ ਹੈ ਅਤੇ ਹਉਮੈ ਵਿਚ ਹੀ (ਕਾਰ) ਕਰਾਉਂਦਾ ਹੈ, (ਉਹ) ਪਾਪ ਰੂਪ ਕੋਇਲੇ ਲਿਆ ਕੇ ਜੰਮਾਉਂਦਾ ਹੈ। (ਜਦੋਂ) ਮੌਤ ਆਉਂਦੀ ਹੈ, (ਤਾਂ ਕੋਇਲੇ) ਦੁਖਦਾਇਕ ਹੋ ਜਾਂਦੇ ਹਨ; ਜੋ ਬੀਜਿਆ ਹੁੰਦਾ ਹੈ, ਉਹੀ ਫਲ ਖਵਾਇਆ ਜਾਂਦਾ ਹੈ।੬। ਹੇ ਸੰਤ ਜਨੋ! ਪ੍ਰਭੂ ਦੇ ਨਾਮ ਦਾ ਧਨ ਇਕੱਠਾ ਕਰੋ। (ਇਹ) ਖ਼ਰਚ ਲੈ ਕੇ ਚਲਣ ਵਾਲਾ (ਈਸ਼ਵਰੀ ਦਰਗਾਹ ਵਿਚ) ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। ਹਰਿ-ਨਾਮ (ਰੂਪ ਧਨ ਨੂੰ) ਖਾ ਕੇ, ਖ਼ਰਚ ਕੇ, ਬਹੁਤਿਆਂ ਨੂੰ ਦੇ ਕੇ ਵੀ ਇਸ ਧਨ ਵਿਚ (ਕੋਈ) ਕਮੀ ਨਹੀਂ ਹੁੰਦੀ।੭। ਰਾਮ-ਨਾਮ ਰੂਪ ਧਨ (ਹਰ ਇਕ ਵਿਅਕਤੀ ਦੇ) ਹਿਰਦੇ ਵਿਚ (ਮੌਜੂਦ) ਹੈ, (ਪਰ ਇਹ) ਧਨ ਗੁਰੂ ਦੀ ਸ਼ਰਣ ਵਿਚੋਂ ਪਾਈਦਾ ਹੈ। ਨਾਨਕ (ਦਾ ਕਥਨ ਹੈ ਕਿ ਇਹ ਦਾਤ ਗੁਰੂ ਜਿਸ ਨੂੰ) ਦਇਆ ਕਰਕੇ ਦਿੰਦਾ ਹੈ, (ਉਹ) ਦੁਖ ਅਤੇ ਗ਼ਰੀਬੀ ਨੂੰ ਦੂਰ ਕਰਕੇ (ਪ੍ਰਭੂ ਵਿਚ) ਸਮਾ ਜਾਂਦਾ ਹੈ।੮।੫।

ਕਾਨੜਾ ਮਹਲਾ ੪ ॥
ਮਨੁ ਸਤਿਗੁਰ ਸਰਨਿ ਧਿਆਵੈਗੋ ॥
ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ ॥੧॥ ਰਹਾਉ ॥
ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ ॥
ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ ਗੁਰੁ ਸੇਵਕ ਪੈਜ ਰਖਾਵੈਗੋ ॥੧॥
ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰ ਬਚਨੀ ਅੰਮ੍ਰਿਤੁ ਪਾਵੈਗੋ ॥
ਜਿਉ ਅੰਬਰੀਕਿ ਅਮਰਾ ਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ ॥੨॥
ਸਤਿਗੁਰ ਸਰਨਿ ਸਰਨਿ ਮਨਿ ਭਾਈ ਸੁਧਾ ਸੁਧਾ ਕਰਿ ਧਿਆਵੈਗੋ ॥
ਦਇਆਲ ਦੀਨ ਭਏ ਹੈ ਸਤਿਗੁਰ ਹਰਿ ਮਾਰਗੁ ਪੰਥੁ ਦਿਖਾਵੈਗੋ ॥੩॥
ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ ॥
ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥੪॥

ਹਰਿ ਹਰਿ ਹਰਿ ਹਰਿ ਹਰਿ ਸਰੁ ਸੇਵਹਿ ਤਿਨ ਦਰਗਹ ਮਾਨੁ ਦਿਵਾਵੈਗੋ ॥
ਗੁਰਮਤਿ ਗੁਰਮਤਿ ਗੁਰਮਤਿ ਧਿਆਵਹਿ ਹਰਿ ਗਲਿ ਮਿਲਿ ਮੇਲਿ ਮਿਲਾਵੈਗੋ ॥੫॥
ਗੁਰਮੁਖਿ ਨਾਦੁ ਬੇਦੁ ਹੈ ਗੁਰਮੁਖਿ ਗੁਰ ਪਰਚੈ ਨਾਮੁ ਧਿਆਵੈਗੋ ॥
ਹਰਿ ਹਰਿ ਰੂਪੁ ਹਰਿ ਰੂਪੋ ਹੋਵੈ ਹਰਿ ਜਨ ਕਉ ਪੂਜ ਕਰਾਵੈਗੋ ॥੬॥
ਸਾਕਤ ਨਰ ਸਤਿਗੁਰੁ ਨਹੀ ਕੀਆ ਤੇ ਬੇਮੁਖ ਹਰਿ ਭਰਮਾਵੈਗੋ ॥
ਲੋਭ ਲਹਰਿ ਸੁਆਨ ਕੀ ਸੰਗਤਿ ਬਿਖੁ ਮਾਇਆ ਕਰੰਗਿ ਲਗਾਵੈਗੋ ॥੭॥
ਰਾਮ ਨਾਮੁ ਸਭ ਜਗ ਕਾ ਤਾਰਕੁ ਲਗਿ ਸੰਗਤਿ ਨਾਮੁ ਧਿਆਵੈਗੋ ॥
ਨਾਨਕ ਰਾਖੁ ਰਾਖੁ ਪ੍ਰਭ ਮੇਰੇ ਸਤਸੰਗਤਿ ਰਾਖਿ ਸਮਾਵੈਗੋ ॥੮॥੬॥ ਛਕਾ ੧ ॥

ਕਾਨੜਾ ਛੰਤ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਸੇ ਉਧਰੇ ਜਿਨ ਰਾਮ ਧਿਆਏ ॥ ਜਤਨ ਮਾਇਆ ਕੇ ਕਾਮਿ ਨ ਆਏ ॥
ਰਾਮ ਧਿਆਏ ਸਭਿ ਫਲ ਪਾਏ ਧਨਿ ਧੰਨਿ ਤੇ ਬਡਭਾਗੀਆ ॥
ਸਤਸੰਗਿ ਜਾਗੇ ਨਾਮਿ ਲਾਗੇ ਏਕ ਸਿਉ ਲਿਵ ਲਾਗੀਆ ॥
ਤਜਿ ਮਾਨ ਮੋਹ ਬਿਕਾਰ ਸਾਧੂ ਲਗਿ ਤਰਉ ਤਿਨ ਕੈ ਪਾਏ ॥
ਬਿਨਵੰਤਿ ਨਾਨਕ ਸਰਣਿ ਸੁਆਮੀ ਬਡਭਾਗਿ ਦਰਸਨੁ ਪਾਏ ॥੧॥

ਮਿਲਿ ਸਾਧੂ ਨਿਤ ਭਜਹ ਨਾਰਾਇਣ ॥ ਰਸਕਿ ਰਸਕਿ ਸੁਆਮੀ ਗੁਣ ਗਾਇਣ ॥
ਗੁਣ ਗਾਇ ਜੀਵਹ ਹਰਿ ਅਮਿਉ ਪੀਵਹ ਜਨਮ ਮਰਣਾ ਭਾਗਏ ॥
ਸਤਸੰਗਿ ਪਾਈਐ ਹਰਿ ਧਿਆਈਐ ਬਹੁੜਿ ਦੂਖੁ ਨ ਲਾਗਏ ॥

**ਕਾਨੜਾ ਮਹਲਾ ੪**

ਹੇ ਮਨ! ਸਤਿਗੁਰੂ ਦੀ ਸ਼ਰਣ ਵਿਚ (ਹਰਿ-ਨਾਮ) ਦੀ ਆਰਾਧਨਾ ਕਰ, ਜਿਵੇਂ ਪਾਰਸ ਨਾਲ ਲਗ ਕੇ ਲੋਹਾ ਸੋਨਾ (*ਹਿਰਨੁ*) ਹੋ ਜਾਂਦਾ ਹੈ, (ਉਸੇ ਤਰ੍ਹਾਂ ਪਾਰਸ ਦੀ ਛੋਹ ਨਾਲ) ਪਾਰਸ ਦੇ ਗੁਣ ਵਾਲਾ ਹੋ ਜਾਈਦਾ ਹੈ।੧।ਰਹਾਉ। ਸਤਿਗੁਰੂ ਮਹਾਨ ਪੁਰਸ਼ ਪਾਰਸ ਰੂਪ ਹੈ, ਜੋ (ਵਿਅਕਤੀ ਉਸ ਨਾਲ) ਲਗਦਾ ਹੈ, ਉਹ ਫਲ ਪਾ ਲੈਂਦਾ ਹੈ। ਜਿਵੇਂ ਗੁਰੂ ਦੇ ਉਪਦੇਸ਼ ਨਾਲ ਪ੍ਰਹਿਲਾਦ ਤਰਿਆ ਹੈ, (ਤਿਵੇਂ) ਗੁਰੂ (ਆਪਣੇ) ਸੇਵਕ ਦੀ ਪੈਜ ਰਖਦਾ ਹੈ।੧। ਸਤਿਗੁਰੂ ਦੇ ਬਚਨ ਬਹੁਤ ਹੀ ਚੰਗੇ ਹਨ, ਗੁਰੂ ਦੇ ਬਚਨ ਦੁਆਰਾ ਅੰਮ੍ਰਿਤ ਪਾ ਲਈਦਾ ਹੈ। ਜਿਵੇਂ ਅੰਬਰੀਸ਼ ਨੇ ਅਮਰਤਾ ਪ੍ਰਾਪਤ ਕੀਤੀ ਸੀ, (ਉਸੇ ਤਰ੍ਹਾਂ ਸੇਵਕ ਨਾਮ ਨੂੰ) ਧਿਆ ਕੇ (ਅਮਰ-ਪਦ) ਪ੍ਰਾਪਤ ਕਰ ਲੈਂਦਾ ਹੈ।੨। ਸਤਿਗੁਰੂ ਦੀ ਸ਼ਰਣ, (ਸਭ) ਸ਼ਰਣਾਂ ਨਾਲੋਂ ਮਨ ਨੂੰ ਅਧਿਕ ਚੰਗੀ ਲਗਦੀ ਹੈ। (ਉਸ ਸ਼ਰਣ ਨੂੰ ਹੀ ਸੇਵਕ) ਅੰਮ੍ਰਿਤ (*ਸੁਧਾ*) ਕਹਿ ਕਹਿ ਕੇ ਧਿਆਉਂਦੇ ਹਨ। ਸਤਿਗੁਰੂ ਨਿਮਾਣਿਆਂ ਉਤੇ ਦਇਆ ਕਰਨ ਵਾਲਾ ਹੈ ਅਤੇ ਹਰਿ (ਦੀ ਪ੍ਰਾਪਤੀ) ਦਾ ਮਾਰਗ ਵਿਖਾ ਦਿੰਦਾ ਹੈ।੩। (ਜੋ) ਸਤਿਗੁਰੂ ਦੀ ਸ਼ਰਣ ਪੈਂਦੇ ਹਨ, ਉਹ ਵਡਿਆਏ ਜਾਂਦੇ ਹਨ; ਉਨ੍ਹਾਂ ਦੀ ਰਖਿਆ ਲਈ ਪ੍ਰਭੂ ਪਹੁੰਚਦਾ ਹੈ। ਜੇ ਕੋਈ ਸੇਵਕ ਉਪਰ ਤੀਰ ਖਿਚਦਾ ਹੈ, (ਉਹ ਤੀਰ) ਉਲਟ ਕੇ ਉਸੇ ਨੂੰ ਲਗਦਾ ਹੈ।੪।

(ਜੋ ਸੇਵਕ) ਹਰਿ ਹਰਿ ਰੂਪ ਸਰੋਵਰ ਉਪਰ (ਨਾਮ) ਸਿਮਰਦੇ ਹਨ, ਉਨ੍ਹਾਂ ਨੂੰ (ਪ੍ਰਭੂ ਆਪਣੀ) ਦਰਗਾਹ ਵਿਚ ਮਾਣ ਦਿਵਾਉਂਦਾ ਹੈ। (ਜੋ) ਗੁਰੂ ਦੀ ਮਤਿ ਦੁਆਰਾ (ਹਰਿ-ਨਾਮ ਨੂੰ) ਧਿਆਉਂਦੇ ਹਨ, (ਉਹ) ਹਰਿ ਦੇ ਗਲ ਨਾਲ ਮਿਲ ਕੇ (ਹੋਰਨਾਂ ਨੂੰ ਵੀ) ਮਿਲਾ ਦਿੰਦੇ ਹਨ।੫। ਗੁਰਮੁਖ ਲਈ ਗੁਰੂ ਹੀ ਨਾਦ ਅਤੇ ਵੇਦ ਹੈ, ਗੁਰੂ ਦੇ ਪ੍ਰਸੰਨ ਹੋਣ 'ਤੇ (ਉਹ) ਨਾਮ ਸਿਮਰਦਾ ਰਹਿੰਦਾ ਹੈ। (ਉਸ ਨੂੰ ਹਰ ਥਾਂ) ਪ੍ਰਭੂ ਦਾ ਰੂਪ ਹੀ (ਦਿਸਦਾ ਹੈ, ਉਹ) ਆਪ ਵੀ ਹਰਿ ਰੂਪ ਹੋ ਜਾਂਦਾ ਹੈ, (ਪ੍ਰਭੂ ਉਸ) ਹਰਿ- ਜਨ ਦੀ ਪੂਜਾ ਕਰਾਉਂਦਾ ਹੈ।੬। ਸਾਕਤ (ਮਨਮੁਖ) ਵਿਅਕਤੀ ਨੇ ਸਤਿਗੁਰੂ ਧਾਰਣ ਨਹੀਂ ਕੀਤਾ, ਉਸ ਬੇਮੁਖ ਨੂੰ ਹਰਿ ਭਰਮਾਈ ਰਖਦਾ ਹੈ। (ਉਸ ਦੇ ਅੰਦਰ ਚਲਦੀ) ਲੋਭ ਦੀ ਲਹਿਰ ਕੁੱਤੇ ਦੀ ਸੰਗਤ ਵਰਗੀ ਹੈ, (ਉਹ) ਮਾਇਆਵੀ ਵਿਸ਼ ਦੇ ਪਿੰਜਰ (ਨਾਲ ਹੀ) ਜੁੜਿਆ ਰਹਿੰਦਾ ਹੈ।੭। ਰਾਮ ਦਾ ਨਾਮ ਸਾਰੇ ਜਗਤ ਨੂੰ ਤਾਰਨ ਵਾਲਾ ਹੈ, ਸਤਿਸੰਗਤ ਵਿਚ ਜੁੜ ਕੇ ਨਾਮ ਧਿਆਈਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਮੇਰੇ ਪ੍ਰਭੂ! (ਮੈਨੂੰ) ਬਚਾ ਲੈ, ਬਚਾ ਲੈ। (ਹੇ ਪਰਮਾਤਮਾ!) ਸਤਿਸੰਗਤ ਵਿਚ ਰਖ ਲੈ ਅਤੇ (ਆਪਣੇ ਵਿਚ) ਸਮਾ ਲੈ।੮।੬ ਛਕਾ ੧।

**ਕਾਨੜਾ ਛੰਤ ਮਹਲਾ ੫**

(ਸੰਸਾਰ ਤੋਂ) ਉਹ ਉਧਰੇ ਹਨ ਜਿਨ੍ਹਾਂ ਨੇ ਰਾਮ (ਦੇ ਨਾਮ) ਨੂੰ ਧਿਆਇਆ ਹੈ। (ਜਿਨ੍ਹਾਂ ਨੇ) ਮਾਇਆ (ਨੂੰ ਇਕੱਠਾ ਕਰਨ) ਦੇ ਯਤਨ ਕੀਤੇ ਹਨ, (ਉਹ) ਕਿਸੇ ਕੰਮ ਨਹੀਂ ਆਉਂਦੇ। (ਜਿਨ੍ਹਾਂ ਨੇ) ਰਾਮ (ਦੇ ਨਾਮ) ਨੂੰ ਆਰਾਧਿਆ ਹੈ, (ਉਹ) ਸਭ ਸਫਲ-ਮਨੋਰਥ ਹੋਏ ਹਨ, ਉਹ ਵਡਭਾਗੀ ਧੰਨ ਧੰਨ ਹਨ। (ਜੋ) ਸਤਿਸੰਗਤ ਰਾਹੀਂ (ਮਾਇਆਵੀ ਮੋਹ ਦੀ ਨੀਂਦਰ ਤੋਂ) ਜਾਗ ਪਏ ਹਨ, (ਉਹ) ਨਾਮ ਨਾਲ ਜੁੜ ਗਏ ਹਨ, (ਉਨ੍ਹਾਂ ਦੀ) ਲਿਵ ਇਕ ਨਾਲ ਲਗ ਗਈ ਹੈ। (ਜੋ ਸੇਵਕ) ਸਾਧੂ/ਗੁਰੂ ਨਾਲ ਲਗ ਕੇ ਮਾਣ, ਮੋਹ ਆਦਿ ਵਿਕਾਰਾਂ ਨੂੰ ਛਡ ਗਏ ਹਨ, ਉਨ੍ਹਾਂ ਦੇ ਚਰਣੀ ਲਗ ਕੇ (ਮੇਰੀ ਵੀ ਚਾਹ ਹੈ ਕਿ ਭਵ-ਸਾਗਰੋਂ) ਤਰ ਜਾਵਾਂ। ਨਾਨਕ ਦੀ ਬੇਨਤੀ ਹੈ ਕਿ (ਜੋ ਸੇਵਕ) ਪ੍ਰਭੂ ਦੀ ਸ਼ਰਣ ਵਿਚ ਰਹਿੰਦੇ ਹਨ, (ਉਨ੍ਹਾਂ ਦੇ) ਦਰਸ਼ਨ ਵੱਡੇ ਭਾਗਾਂ ਨਾਲ ਹੀ ਪਾਈਦੇ ਹਨ।੧।

(ਅਸੀਂ) ਸਾਧੂ-ਜਨਾਂ ਨਾਲ ਮਿਲ ਕੇ ਨਿਤ ਨਾਰਾਇਣ ਦਾ ਸਿਮਰਨ ਕਰੀਏ ਅਤੇ ਸੁਆਦ ਲੈ ਲੈ ਕੇ ਪ੍ਰਭੂ ਦੇ ਗੁਣ ਗਾਈਏ। ਗੁਣਾਂ ਦਾ ਗਾਇਨ ਕਰਕੇ ਜੀਵੀਏ, ਹਰਿ ਦਾ (ਨਾਮ ਰੂਪ) ਅੰਮ੍ਰਿਤ ਪੀਵੀਏ (ਤਾਂ ਜੋ) ਜਨਮ ਮਰਨ (ਦਾ ਗੇੜ) ਖ਼ਤਮ ਹੋ ਜਾਏ। ਸਤਿਸੰਗ ਪ੍ਰਾਪਤ ਕਰਕੇ ਹਰਿ (ਦਾ ਨਾਮ) ਧਿਆਉਣਾ ਚਾਹੀਦਾ ਹੈ, (ਜਿਸ ਕਰਕੇ) ਫਿਰ ਦੁਖ ਨਹੀਂ ਲਗਦਾ। ਹੇ ਦਾਤਾਰ! ਹੇ ਸਿਰਜਣਹਾਰ ਪੁਰਖ!

ਕਰਿ ਦਇਆ ਦਾਤੇ ਪੁਰਖ ਬਿਧਾਤੇ ਸੰਤ ਸੇਵ ਕਮਾਇਣ ॥
ਬਿਨਵੰਤਿ ਨਾਨਕ ਜਨ ਧੂਰਿ ਬਾਂਛਹਿ ਹਰਿ ਦਰਸਿ ਸਹਜਿ ਸਮਾਇਣ ॥੨॥

ਸਗਲੇ ਜੰਤ ਭਜਹੁ ਗੋਪਾਲੈ ॥ ਜਪ ਤਪ ਸੰਜਮ ਪੂਰਨ ਘਾਲੈ ॥
ਨਿਤ ਭਜਹੁ ਸੁਆਮੀ ਅੰਤਰਜਾਮੀ ਸਫਲ ਜਨਮੁ ਸਬਾਇਆ ॥
ਗੋਬਿਦੁ ਗਾਈਐ ਨਿਤ ਧਿਆਈਐ ਪਰਵਾਣੁ ਸੋਈ ਆਇਆ ॥
ਜਪ ਤਾਪ ਸੰਜਮ ਹਰਿ ਹਰਿ ਨਿਰੰਜਨ ਗੋਬਿੰਦ ਧਨੁ ਸੰਗਿ ਚਾਲੈ ॥
ਬਿਨਵੰਤਿ ਨਾਨਕ ਕਰਿ ਦਇਆ ਦੀਜੈ ਹਰਿ ਰਤਨੁ ਬਾਧਉ ਪਾਲੈ ॥੩॥

ਮੰਗਲਚਾਰ ਚੋਜ ਆਨੰਦਾ ॥ ਕਰਿ ਕਿਰਪਾ ਮਿਲੇ ਪਰਮਾਨੰਦਾ ॥
ਪ੍ਰਭ ਮਿਲੇ ਸੁਆਮੀ ਸੁਖਹਗਾਮੀ ਇਛ ਮਨ ਕੀ ਪੁੰਨੀਆ ॥
ਬਜੀ ਬਧਾਈ ਸਹਜੇ ਸਮਾਈ ਬਹੁੜਿ ਦੂਖਿ ਨ ਰੁੰਨੀਆ ॥
ਲੇ ਕੰਠਿ ਲਾਏ ਸੁਖ ਦਿਖਾਏ ਬਿਕਾਰ ਬਿਨਸੇ ਮੰਦਾ ॥
ਬਿਨਵੰਤਿ ਨਾਨਕ ਮਿਲੇ ਸੁਆਮੀ ਪੁਰਖ ਪਰਮਾਨੰਦਾ ॥੪॥੧॥

ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ ੴ ਸਤਿਗੁਰ ਪ੍ਰਸਾਦਿ ॥
ਸਲੋਕ ਮਃ ੪ ॥
ਰਾਮ ਨਾਮੁ ਨਿਧਾਨੁ ਹਰਿ ਗੁਰਮਤਿ ਰਖੁ ਉਰ ਧਾਰਿ ॥
ਦਾਸਨ ਦਾਸਾ ਹੋਇ ਰਹੁ ਹਉਮੈ ਬਿਖਿਆ ਮਾਰਿ ॥
ਜਨਮੁ ਪਦਾਰਥੁ ਜੀਤਿਆ ਕਦੇ ਨ ਆਵੈ ਹਾਰਿ ॥
ਧਨੁ ਧਨੁ ਵਡਭਾਗੀ ਨਾਨਕਾ ਜਿਨ ਗੁਰਮਤਿ ਹਰਿ ਰਸੁ ਸਾਰਿ ॥੧॥

ਮਃ ੪ ॥
ਗੋਵਿੰਦੁ ਗੋਵਿਦੁ ਗੋਵਿਦੁ ਹਰਿ ਗੋਵਿਦੁ ਗੁਣੀ ਨਿਧਾਨੁ ॥
ਗੋਵਿਦੁ ਗੋਵਿਦੁ ਗੁਰਮਤਿ ਧਿਆਈਐ ਤਾਂ ਦਰਗਹ ਪਾਈਐ ਮਾਨੁ ॥
ਗੋਵਿਦੁ ਗੋਵਿਦੁ ਗੋਵਿਦੁ ਜਪਿ ਮੁਖੁ ਊਜਲਾ ਪਰਧਾਨੁ ॥
ਨਾਨਕ ਗੁਰੁ ਗੋਵਿੰਦੁ ਹਰਿ ਜਿਤੁ ਮਿਲਿ ਹਰਿ ਪਾਇਆ ਨਾਮੁ ॥੨॥
ਪਉੜੀ ॥
ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ ॥
ਤੂ ਆਪੇ ਹੀ ਰਸ ਰਸੀਅੜਾ ਤੂ ਆਪੇ ਹੀ ਭੋਗ ਭੋਗੀਆ ॥
ਤੂ ਆਪੇ ਆਪਿ ਵਰਤਦਾ ਤੂ ਆਪੇ ਕਰਹਿ ਸੁ ਹੋਗੀਆ ॥
ਸਤਸੰਗਤਿ ਸਤਿਗੁਰ ਧੰਨੁ ਧਨੋੁ ਧੰਨ ਧੰਨ ਧਨੋ ਜਿਤੁ ਮਿਲਿ ਹਰਿ ਬੁਲਗ ਬੁਲੋਗੀਆ॥
ਸਭਿ ਕਹਹੁ ਮੁਖਹੁ ਹਰਿ ਹਰਿ ਹਰੇ ਹਰਿ ਹਰਿ ਹਰੇ ਹਰਿ ਬੋਲਤ ਸਭਿ ਪਾਪ ਲਹੋਗੀਆ॥੧॥

(ਮੇਰੇ 'ਤੇ) ਦਇਆ ਕਰਕੇ ਸੰਤਾਂ ਦੀ ਸੇਵਾ ਕਰਨ (ਵਿਚ ਲਗਾਈ ਰਖ)। ਨਾਨਕ ਬੇਨਤੀ ਕਰਦਾ ਹੈ ਕਿ (ਜੋ ਸੇਵਕ) ਸੰਤ-ਜਨਾਂ ਦੀ (ਚਰਣ-) ਧੂੜ ਮੰਗਦੇ ਹਨ, (ਉਹ) ਹਰਿ ਦੇ ਦਰਸ਼ਨ ਵਿਚ ਸਹਿਜ ਹੀ ਸਮਾ ਜਾਂਦੇ ਹਨ।੨।

ਹੇ ਸਾਰੇ ਜੀਵ-ਜੰਤੂਓ! ਗੋਪਾਲ ਦਾ ਭਜਨ ਕਰੋ। ਇਸ ਨਾਲ ਜਪ, ਤਪ, ਸੰਜਮ ਆਦਿ ਦੀ ਘਾਲਣਾ ਪੂਰੀ ਹੋ ਜਾਂਦੀ ਹੈ। ਨਿਤ (ਉਸ) ਸੁਆਮੀ, ਅੰਤਰਯਾਮੀ ਨੂੰ ਭਜੋ, (ਇਸ ਦੀ ਬਦੌਲਤ) ਸਾਰਾ ਜਨਮ ਸਫਲ (ਹੋ ਜਾਂਦਾ ਹੈ)। ਹਰ ਰੋਜ਼ ਗੋਬਿੰਦ (ਪ੍ਰਭੂ) ਨੂੰ ਗਾਉਣਾ ਅਤੇ ਧਿਆਉਣਾ ਚਾਹੀਦਾ ਹੈ, (ਅਜਿਹਾ ਕਰਨ ਵਾਲੇ ਦਾ ਸੰਸਾਰ ਵਿਚ) ਆਉਣਾ ਪ੍ਰਵਾਨ ਚੜ੍ਹਦਾ ਹੈ। ਨਿਰੰਜਨ ਹਰਿ (ਦਾ ਨਾਮ ਜਪਣਾ ਹੀ ਮਾਨੋ) ਜਪ, ਤਪ, ਸੰਜਮ ਹੈ। ਗੋਬਿੰਦ (ਦਾ ਨਾਮ ਰੂਪ) ਧਨ ਹੀ ਨਾਲ ਜਾਂਦਾ ਹੈ। ਨਾਨਕ ਬੇਨਤੀ ਕਰਦਾ ਹੈ — ਹੇ ਪਰਮਾਤਮਾ! ਦਇਆ ਕਰਦੇ ਹੋਏ (ਮੈਨੂੰ ਨਾਮ ਰੂਪ) ਰਤਨ ਬਖ਼ਸ਼ (ਤਾਂ ਜੋ) ਇਸ ਨੂੰ ਪਲੇ ਬੰਨ੍ਹ ਲਵਾਂ।੩।

(ਜਿਸ ਜੀਵ-ਇਸਤਰੀ ਨੂੰ) ਕ੍ਰਿਪਾ ਪੂਰਵਕ ਪਰਮ ਆਨੰਦ ਸਰੂਪ ਪ੍ਰਭੂ ਮਿਲ ਪੈਂਦੇ ਹਨ, (ਉਸ ਨੂੰ) ਖ਼ੁਸ਼ੀਆਂ, ਆਨੰਦ ਅਤੇ ਮੌਜਾਂ ਪ੍ਰਾਪਤ ਹੋ ਜਾਂਦੀਆਂ ਹਨ। ਸੁਖ ਦੇਣ ਵਾਲੇ ਸੁਆਮੀ ਪ੍ਰਭੂ ਦੇ ਮਿਲ ਪੈਣ ਨਾਲ ਮਨ ਦੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ। (ਜੀਵ-ਇਸਤਰੀ ਦੇ ਹਿਰਦੇ ਵਿਚ) ਵਧਾਈ ਦੇ ਵਾਜੇ ਵਜ ਪੈਂਦੇ ਹਨ, (ਉਹ) ਸਹਿਜ ਅਵਸਥਾ ਵਿਚ ਸਮਾ ਜਾਂਦੀ ਹੈ, ਫਿਰ ਦੁਖ ਕਰਕੇ ਰੋਂਦੀ ਨਹੀਂ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਜਿਸ ਜੀਵ-ਇਸਤਰੀ ਨੂੰ) ਪਰਮ ਆਨੰਦ ਸਰੂਪ ਸੁਆਮੀ ਪ੍ਰਭੂ ਮਿਲ ਪੈਂਦੇ ਹਨ, (ਉਸ ਨੂੰ) ਗਲ ਨਾਲ ਲਗਾ ਲੈਂਦੇ ਹਨ, ਸੁਖ ਵਿਖਾ ਦਿੰਦੇ ਹਨ ਅਤੇ (ਉਸ ਦੇ ਅੰਦਰੋਂ ਸਾਰੇ) ਭੈੜੇ ਵਿਕਾਰ ਨਸ਼ਟ ਹੋ ਜਾਂਦੇ ਹਨ।੪।੧।

**ਕਾਨੜੇ ਕੀ ਵਾਰ ਮਹਲਾ ੪**

(ਇਹ ਵਾਰ) ਮੂਸੇ ਕੀ ਵਾਰ ਕੀ ਧੁਨੀ ਉਤੇ (ਗਾਈ ਜਾਣੀ ਹੈ।)

**ਸਲੋਕ ਮ. ੪ :** (ਹੇ ਜਿਗਿਆਸੂ!) ਰਾਮ ਦਾ ਨਾਮ (ਸੱਚਾ) ਖ਼ਜ਼ਾਨਾ ਹੈ, (ਇਸ ਨੂੰ) ਗੁਰੂ ਦੇ ਉਪਦੇਸ਼ ਰਾਹੀਂ ਹਿਰਦੇ ਵਿਚ ਧਾਰਣ ਕਰਕੇ ਰਖ। (ਆਪਣੇ ਅੰਦਰੋਂ) ਮਾਇਆ ਅਤੇ ਹਉਮੈ ਨੂੰ ਮਾਰ ਕੇ, (ਪ੍ਰਭੂ ਦੇ) ਦਾਸਾਂ ਦਾ ਦਾਸ ਹੋਇਆ ਰਹਿ। (ਇਸ ਤਰ੍ਹਾਂ) ਜਨਮ ਪਦਾਰਥ ਜਿਤ ਲਿਆ ਜਾਂਦਾ ਹੈ ਅਤੇ ਕਦੇ ਹਾਰ ਨਹੀਂ ਆਉਂਦੀ। ਨਾਨਕ (ਦਾ ਕਥਨ ਹੈ ਕਿ ਉਹ) ਵਡਭਾਗੀ ਧੰਨ ਧੰਨ ਹਨ ਜਿਨ੍ਹਾਂ ਨੇ ਗੁਰੂ ਦੀ ਮਤਿ ਰਾਹੀਂ ਹਰਿ (ਦੇ ਨਾਮ ਰੂਪ) ਰਸ ਨੂੰ ਸੰਭਾਲ (ਕੇ ਰਖਿਆ ਹੈ)।੧।

**ਮ.੪ :** ਗੋਬਿੰਦ ਹਰਿ ਗੁਣਾਂ ਦਾ ਖ਼ਜ਼ਾਨਾ ਹੈ। ਗੁਰੂ ਦੀ ਮਤਿ ਦੁਆਰਾ ਗੋਬਿੰਦ ਨੂੰ ਧਿਆਉਣਾ ਚਾਹੀਦਾ ਹੈ, ਤਾਂ ਹੀ ਈਸ਼ਵਰੀ ਦਰਗਾਹ ਵਿਚ ਪ੍ਰਤਿਸ਼ਠਾ ਪਾਈਦੀ ਹੈ। ਗੋਬਿੰਦ (ਦਾ ਨਾਮ) ਜਪਣ ਨਾਲ (ਲੋਕ ਪਰਲੋਕ ਵਿਚ) ਮੁਖ ਉਜਲਾ ਹੁੰਦਾ ਹੈ ਅਤੇ ਪ੍ਰਧਾਨਤਾ ਮਿਲਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਪ੍ਰਭੂ ਦਾ ਰੂਪ ਹੈ ਜਿਸ ਨੂੰ ਮਿਲ ਕੇ ਹਰਿ ਦੇ ਨਾਮ ਨੂੰ ਪਾਈਦਾ ਹੈ।੨।

**ਪਉੜੀ :** (ਹੇ ਪਰਮਾਤਮਾ!) ਤੂੰ ਆਪ ਹੀ ਸਿੱਧ ਹੈਂ, ਸਾਧਕ ਹੈਂ ਅਤੇ ਤੂੰ ਆਪ ਹੀ ਜੋਗ ਕਮਾਉਣ ਵਾਲਾ ਜੋਗੀ ਹੈਂ। ਤੂੰ ਆਪ ਹੀ ਰਸ ਨੂੰ ਚਖਣ ਵਾਲਾ ਹੈਂ, ਤੂੰ ਆਪ ਹੀ ਭੋਗ ਭੋਗਣ ਵਾਲਾ ਹੈ। ਤੂੰ ਆਪ ਹੀ ਆਪ (ਸਰਬਤ੍ਰ) ਵਰਤਦਾ ਹੈਂ, ਤੂੰ ਆਪ ਹੀ (ਜੋ) ਕਰਦਾ ਹੈਂ, ਉਹੀ ਹੁੰਦਾ ਹੈ। ਸਤਿਗੁਰੂ ਦੀ ਸਤਿ-ਸੰਗਤ ਧੰਨ ਹੈ, ਧੰਨ ਹੈ ਜਿਸ ਨੂੰ ਮਿਲ ਕੇ ਹਰਿ (ਦੇ ਨਾਮ) ਦਾ ਬੋਲ ਬੋਲੀਦਾ ਹੈ। ਸਾਰੇ (ਆਪਣੇ ਆਪਣੇ) ਮੂੰਹੋਂ ਹਰਿ ਹਰਿ ਬੋਲੋ, ਹਰਿ (ਦੇ ਨਾਮ ਨੂੰ) ਬੋਲਣ ਨਾਲ ਸਭ ਪਾਪ ਦੂਰ ਹੋ ਜਾਂਦੇ ਹਨ।੧।

ਸਲੋਕ ਮਃ ੪ ॥
ਹਰਿ ਹਰਿ ਹਰਿ ਹਰਿ ਨਾਮੁ ਹੈ ਗੁਰਮੁਖਿ ਪਾਵੈ ਕੋਇ ॥
ਹਉਮੈ ਮਮਤਾ ਨਾਸੁ ਹੋਇ ਦੁਰਮਤਿ ਕਢੈ ਧੋਇ ॥
ਨਾਨਕ ਅਨਦਿਨੁ ਗੁਣ ਉਚਰੈ ਜਿਨ ਕਉ ਧੁਰਿ ਲਿਖਿਆ ਹੋਇ ॥੧॥

ਮਃ ੪ ॥
ਹਰਿ ਆਪੇ ਆਪਿ ਦਇਆਲੁ ਹਰਿ ਆਪੇ ਕਰੇ ਸੁ ਹੋਇ ॥
ਹਰਿ ਆਪੇ ਆਪਿ ਵਰਤਦਾ ਹਰਿ ਜੇਵਡੁ ਅਵਰੁ ਨ ਕੋਇ ॥
ਜੋ ਹਰਿ ਪ੍ਰਭੁ ਭਾਵੈ ਸੋ ਥੀਐ ਜੋ ਹਰਿ ਪ੍ਰਭ ਕਰੇ ਸੁ ਹੋਇ ॥
ਕੀਮਤਿ ਕਿਨੈ ਨ ਪਾਈਆ ਬੇਅੰਤੁ ਪ੍ਰਭੂ ਹਰਿ ਸੋਇ ॥
ਨਾਨਕ ਗੁਰਮੁਖਿ ਹਰਿ ਸਾਲਾਹਿਆ ਤਨੁ ਮਨੁ ਸੀਤਲੁ ਹੋਇ ॥੨॥

ਪਉੜੀ ॥
ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਨਾ ॥
ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ ਤੂ ਸਤਿ ਸਤਿ ਪੁਰਖ ਨਿਰੰਜਨਾ ॥
ਇਕੁ ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ ਸਭ ਮੰਗ ਮੰਗਨਾ ॥
ਸੇਵਕੁ ਠਾਕੁਰੁ ਸਭੁ ਤੂਹੈ ਤੂਹੈ ਗੁਰਮਤੀ ਹਰਿ ਚੰਗ ਚੰਗਨਾ ॥
ਸਭਿ ਕਹਹੁ ਮੁਖਹੁ ਰਿਖੀਕੇਸੁ ਹਰੇ ਰਿਖੀਕੇਸੁ ਹਰੇ ਜਿਤੁ ਪਾਵਹਿ ਸਭ ਫਲ ਫਲਨਾ ॥੨॥

ਸਲੋਕ ਮਃ ੪ ॥
ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥
ਜੋ ਇਛਹਿ ਸੋ ਫਲੁ ਪਾਇਸੀ ਗੁਰ ਸਬਦੀ ਲਗੈ ਧਿਆਨੁ ॥
ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੁਕੈ ਗੁਮਾਨੁ ॥
ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮ ਬ੍ਰਹਮੁ ਪਛਾਨੁ ॥
ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿ ਨਾਮੁ ॥੧॥

ਮਃ ੪ ॥
ਹਰਿ ਹਰਿ ਨਾਮੁ ਪਵਿਤੁ ਹੈ ਨਾਮੁ ਜਪਤ ਦੁਖੁ ਜਾਇ ॥
ਜਿਨ ਕਉ ਪੂਰਬਿ ਲਿਖਿਆ ਤਿਨ ਮਨਿ ਵਸਿਆ ਆਇ ॥
ਸਤਿਗੁਰ ਕੈ ਭਾਣੈ ਜੋ ਚਲੈ ਤਿਨ ਦਾਲਦੁ ਦੁਖੁ ਲਹਿ ਜਾਇ ॥
ਆਪਣੈ ਭਾਣੈ ਕਿਨੈ ਨ ਪਾਇਓ ਜਨ ਵੇਖਹੁ ਮਨਿ ਪਤੀਆਇ ॥
ਜਨੁ ਨਾਨਕੁ ਦਾਸਨ ਦਾਸੁ ਹੈ ਜੋ ਸਤਿਗੁਰ ਲਾਗੇ ਪਾਇ ॥੨॥

ਪਉੜੀ ॥
ਤੂੰ ਥਾਨ ਥਨੰਤਰਿ ਭਰਪੂਰੁ ਹਹਿ ਕਰਤੇ ਸਭ ਤੇਰੀ ਬਣਤ ਬਣਾਵਣੀ ॥
ਰੰਗ ਪਰੰਗ ਸਿਸਟਿ ਸਭ ਸਾਜੀ ਬਹੁ ਬਹੁ ਬਿਧਿ ਭਾਂਤਿ ਉਪਾਵਣੀ ॥
ਸਭ ਤੇਰੀ ਜੋਤਿ ਜੋਤੀ ਵਿਚਿ ਵਰਤਹਿ ਗੁਰਮਤੀ ਤੁਧੈ ਲਾਵਣੀ ॥
ਜਿਨ ਹੋਹਿ ਦਇਆਲੁ ਤਿਨ ਸਤਿਗੁਰੁ ਮੇਲਹਿ ਮੁਖਿ ਗੁਰਮੁਖਿ ਹਰਿ ਸਮਝਾਵਣੀ ॥
ਸਭਿ ਬੋਲਹੁ ਰਾਮ ਰਮੋ ਸ੍ਰੀ ਰਾਮ ਰਮੋ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਵਣੀ ॥੩॥

**ਸਲੋਕ ਮ. ੪ :** ਹਰਿ ਪ੍ਰਭੂ ਦਾ (ਜੋ) ਨਾਮ ਹੈ, (ਉਸ ਨੂੰ) ਕੋਈ ਹੀ ਗੁਰੂ ਦੁਆਰਾ ਪ੍ਰਾਪਤ ਕਰਦਾ ਹੈ। (ਨਾਮ ਦੀ ਪ੍ਰਾਪਤੀ ਨਾਲ) ਹਉਮੈ ਅਤੇ ਮਮਤਾ ਨਸ਼ਟ ਹੋ ਜਾਂਦੀਆਂ ਹਨ ਅਤੇ ਮਾੜੀ ਮਤਿ ਨੂੰ ਧੋ ਕੇ (ਬਾਹਰ) ਕਢ ਦਿੱਤਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਦੇ (ਭਾਗਾਂ ਵਿਚ) ਧੁਰੋਂ ਲਿਖਿਆ ਹੁੰਦਾ ਹੈ, (ਉਹ) ਹਰ ਰੋਜ਼ (ਪ੍ਰਭੂ ਦਾ) ਗੁਣ-ਗਾਨ ਕਰਦੇ ਹਨ।੧।

**ਮ.੪ :** ਹਰਿ ਆਪ ਹੀ ਆਪ ਦਿਆਲ ਹੈ, ਹਰਿ (ਜੋ) ਆਪ ਕਰਦਾ ਹੈ, ਉਹੀ ਹੁੰਦਾ ਹੈ। ਹਰਿ ਆਪ ਹੀ ਆਪ (ਸਰਬਤ੍ਰ) ਵਰਤਦਾ ਹੈ, ਹਰਿ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ। ਜੋ ਹਰਿ ਪ੍ਰਭੂ ਨੂੰ ਚੰਗਾ ਲਗਦਾ ਹੈ,ਉਹੀ ਹੁੰਦਾ ਹੈ। ਜੋ ਹਰਿ ਪ੍ਰਭੂ ਕਰਦਾ ਹੈ, ਉਹੀ (ਘਟਿਤ) ਹੁੰਦਾ ਹੈ। (ਉਸ ਪ੍ਰਭੂ ਦੀ) ਕੀਮਤ ਕਿਸੇ ਨੇ ਨਹੀਂ ਪਾਈ, ਉਹ ਹਰਿ ਪ੍ਰਭੂ ਬੇਅੰਤ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਗੁਰੂ ਦੁਆਰਾ ਹਰਿ ਪ੍ਰਭੂ ਨੂੰ ਸਲਾਹਿਆ ਹੈ, (ਉਨ੍ਹਾਂ ਦਾ) ਤਨ ਮਨ ਸੀਤਲ ਹੋ ਗਿਆ ਹੈ।੨।

**ਪਉੜੀ :** ਹੇ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ (ਪ੍ਰਭੂ !) ਸਭ (ਜੀਵਾਂ ਵਿਚ) ਤੇਰੀ ਹੀ ਜੋਤਿ ਹੈ। ਤੂੰ (ਹਰ ਇਕ) ਸ਼ਰੀਰ/ਹਿਰਦੇ ਵਿਚ (ਵਿਦਮਾਨ ਹੈਂ ਅਤੇ ਆਪਣੇ ਪ੍ਰੇਮ-) ਰੰਗ ਵਿਚ ਰੰਗਣ ਵਾਲਾ ਹੈਂ। ਹੇ ਮੇਰੇ ਪ੍ਰੀਤਮ! ਸਭ ਤੈਨੂੰ ਧਿਆਉਂਦੇ ਹਨ, ਤੂੰ ਸਤਿਸਰੂਪ ਪਰਮ ਪੁਰਖ ਅਤੇ ਮਾਇਆ ਤੋਂ ਨਿਰਲਿਪਤ ਹੈਂ। ਇਕ (ਪ੍ਰਭੂ) ਹੀ ਦਾਤਾ ਹੈ ਅਤੇ ਸਾਰਾ ਜਗਤ ਭਿਖਾਰੀ ਹੈ। ਹੇ ਹਰਿ! ਸਭ ਆਪਣੀਆਂ ਲੋੜਾਂ (ਤੇਰੇ ਪਾਸੋਂ) ਮੰਗਦੇ ਹਨ। (ਤੂੰ ਆਪ) ਸੇਵਕ ਅਤੇ ਸੁਆਮੀ ਹੈਂ, ਸਭ ਤੂੰ ਹੀ, ਤੂੰ ਹੀ ਹੈਂ, ਗੁਰੂ ਦੀ ਮਤਿ ਦੁਆਰਾ (ਪ੍ਰਭੂ) ਚੰਗਾ ਹੀ ਚੰਗਾ ਲਗਦਾ ਹੈ। ਸਾਰੇ (ਆਪਣੇ) ਮੂੰਹੋਂ ਪ੍ਰਭੂ (*ਰਿਖੀਕੇਸ਼*) ਕਹੋ, ਪ੍ਰਭੂ ਕਹੋ, ਜਿਸ ਤੋਂ ਸਭ ਫਲ (ਪ੍ਰਾਪਤ ਕਰਕੇ) ਫਲਦੇ ਹਨ।੨।

**ਸਲੋਕ ਮ. ੪ :** ਹੇ ਮਨ! ਹਰਿ ਪ੍ਰਭੂ ਦੇ ਨਾਮ ਦੀ ਆਰਾਧਨਾ ਕਰ, (ਇਹ ਕਰਨ ਨਾਲ) ਹਰਿ ਦੀ ਦਰਗਾਹ ਵਿਚ ਮਾਣ ਪ੍ਰਾਪਤ ਕਰੇਂਗਾ। ਜੋ (ਤੂੰ) ਇੱਛਾ ਕਰੇਂਗਾ, ਉਹੀ ਫਲ ਪ੍ਰਾਪਤ ਕਰ ਲਵੇਂਗਾ। ਗੁਰੂ ਦੇ ਸ਼ਬਦ ਦੁਆਰਾ ਹੀ (ਪ੍ਰਭੂ ਵਿਚ) ਧਿਆਨ ਲਗ ਸਕਦਾ ਹੈ। (ਫਿਰ) ਸਾਰੇ ਪਾਪ ਅਤੇ ਦੋਸ਼ ਕਟੇ ਜਾਂਦੇ ਹਨ; ਹਉਮੈ ਅਤੇ ਗੁਮਾਨ ਦੂਰ ਹੋ ਜਾਂਦੇ ਹਨ। (ਜਿਸ ਦਾ ਹਿਰਦੇ ਰੂਪ) ਕਮਲ ਗੁਰੂ ਦੁਆਰਾ ਖਿੜ ਜਾਂਦਾ ਹੈ, ਉਹ ਸਰਬਤ੍ਰ ਵਿਆਪਕ ਪ੍ਰਭੂ ਨੂੰ ਪਛਾਣ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਹਰਿ ਪ੍ਰਭੂ! ਕ੍ਰਿਪਾ ਕਰ, (ਤਾਂ ਜੋ) ਦਾਸ ਹਰਿ-ਨਾਮ ਜਪਦਾ ਰਹੇ।੧।

**ਮ. ੪ :** ਹਰਿ ਹਰਿ ਦਾ ਨਾਮ ਪਵਿਤਰ ਹੈ, ਨਾਮ ਜਪਣ ਨਾਲ ਦੁਖ ਚਲਾ ਜਾਂਦਾ ਹੈ। ਜਿਨ੍ਹਾਂ ਦੇ (ਭਾਗਾਂ ਵਿਚ) ਪਹਿਲਾਂ ਤੋਂ ਲਿਖਿਆ ਹੁੰਦਾ ਹੈ, ਉਨ੍ਹਾਂ ਦੇ ਮਨ ਵਿਚ (ਪ੍ਰਭੂ) ਆ ਕੇ ਵਸ ਜਾਂਦਾ ਹੈ। ਸਤਿਗੁਰੂ ਦੇ ਭਾਣੇ ਵਿਚ ਜੋ (ਸੇਵਕ) ਚਲਦਾ ਹੈ, ਉਸ ਦੀ ਨਿਰਧਨਤਾ ਅਤੇ ਦੁਖ ਦੂਰ ਹੋ ਜਾਂਦੇ ਹਨ। ਹੇ (ਹਰਿ-)ਜਨੋ! ਆਪਣੇ ਮਨ ਵਿਚ ਤਸਲੀ ਕਰਕੇ ਵੇਖ ਲਵੋ ਕਿ ਆਪਣੀ ਮਰਜ਼ੀ ਨਾਲ ਕਿਸੇ ਨੇ (ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ। ਨਾਨਕ (ਦਾ ਕਥਨ ਹੈ ਕਿ ਮੈਂ ਉਨ੍ਹਾਂ ਹਰਿ-ਜਨਾਂ ਦੇ) ਦਾਸਾਂ ਦਾ ਦਾਸ ਹਾਂ, ਜੋ ਸਤਿਗੁਰੂ ਦੀ ਚਰਣੀ ਲਗਦੇ ਹਨ।੨।

**ਪਉੜੀ :** ਹੇ ਕਰਤਾ ਪੁਰਖ! ਤੂੰ ਸਥਾਨਾਂ ਸਥਾਨਾਂਤਰਾਂ ਵਿਚ ਭਰਪੂਰ ਹੋ ਰਿਹਾ ਹੈਂ, ਸਾਰੀ (ਦੁਨੀਆ ਦੀ) ਬਣਤ ਤੇਰੀ ਹੀ ਬਣਾਈ ਹੋਈ ਹੈ। (ਤੂੰ) ਰੰਗਾਂ ਰੰਗ ਦੀ ਸਾਰੀ ਸ੍ਰਿਸ਼ਟੀ ਸਾਜੀ ਹੋਈ ਹੈ, (ਤੂੰ) ਅਨੇਕ ਭਾਂਤ ਦਾ ਸੰਸਾਰ ਉਤਪੰਨ ਕੀਤਾ ਹੋਇਆ ਹੈ। ਸਭ ਵਿਚ ਤੇਰੀ ਜੋਤਿ (ਵਰਤ ਰਹੀ ਹੈ) ਅਤੇ ਤੂੰ ਜੋਤਿ ਵਿਚ ਵਿਆਪਕ ਹੈਂ। (ਇਸ ਦੁਨੀਆ ਨੂੰ) ਗੁਰੂ ਦੀ ਮਤਿ ਵਿਚ ਤੂੰ ਹੀ ਲਗਾਉਣਾ ਹੈ। ਜਿਨ੍ਹਾਂ ਉਪਰ (ਤੂੰ) ਦਿਆਲ ਹੁੰਦਾ ਹੈਂ, ਉਨ੍ਹਾਂ ਨੂੰ ਸਤਿਗੁਰੂ ਨਾਲ ਮਿਲਾਉਂਦਾ ਹੈਂ ਅਤੇ ਹੇ ਹਰਿ! ਗੁਰੂ ਦੇ ਮੁੱਖੋਂ (ਤੂੰ ਆਪਣੇ ਬਾਰੇ) ਸਮਝਾਉਂਦਾ ਹੈਂ। ਹੇ (ਸਤਿਸੰਗੀਓ!) ਸਾਰੇ ਸ੍ਰੀ ਰਾਮ ਦਾ (ਨਾਮ) ਸਿਮਰੋ, ਸ੍ਰੀ ਰਾਮ ਦਾ ਨਾਮ ਜਪੋ, ਜਿਸ ਕਰਕੇ ਗ਼ਰੀਬੀ, ਦੁਖ ਅਤੇ ਭੁਖ ਸਭ ਉਤਰ ਜਾਂਦੀ ਹੈ।੩।

ਸਲੋਕ ਮਃ ੪ ॥
ਹਰਿ ਹਰਿ ਅੰਮ੍ਰਿਤੁ ਨਾਮ ਰਸੁ ਹਰਿ ਅੰਮ੍ਰਿਤੁ ਹਰਿ ਉਰ ਧਾਰਿ ॥
ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥
ਮਨਿ ਹਰਿ ਹਰਿ ਨਾਮੁ ਧਿਆਇਆ ਬਿਖੁ ਹਉਮੈ ਕਢੀ ਮਾਰਿ ॥
ਜਿਨ ਹਰਿ ਹਰਿ ਨਾਮੁ ਨ ਚੇਤਿਓ ਤਿਨ ਜੂਐ ਜਨਮੁ ਸਭੁ ਹਾਰਿ ॥
ਗੁਰਿ ਤੁਠੈ ਹਰਿ ਚੇਤਾਇਆ ਹਰਿ ਨਾਮਾ ਹਰਿ ਉਰ ਧਾਰਿ ॥
ਜਨ ਨਾਨਕ ਤੇ ਮੁਖ ਉਜਲੇ ਤਿਤੁ ਸਚੈ ਦਰਬਾਰਿ ॥੧॥

ਮਃ ੪ ॥
ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ ॥
ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ ਉਰਿ ਹਾਰੁ ॥
ਵਡਭਾਗੀ ਜਿਨ ਹਰਿ ਧਿਆਇਆ ਤਿਨ ਸਉਪਿਆ ਹਰਿ ਭੰਡਾਰੁ ॥
ਬਿਨੁ ਨਾਵੈ ਜਿ ਕਰਮ ਕਮਾਵਣੇ ਨਿਤ ਹਉਮੈ ਹੋਇ ਖੁਆਰੁ ॥
ਜਲਿ ਹਸਤੀ ਮਲਿ ਨਾਵਾਲੀਐ ਸਿਰਿ ਭੀ ਫਿਰਿ ਪਾਵੈ ਛਾਰੁ ॥
ਹਰਿ ਮੇਲਹੁ ਸਤਿਗੁਰੁ ਦਇਆ ਕਰਿ ਮਨਿ ਵਸੈ ਏਕੰਕਾਰੁ ॥
ਜਿਨ ਗੁਰਮੁਖਿ ਸੁਣਿ ਹਰਿ ਮੰਨਿਆ ਜਨ ਨਾਨਕ ਤਿਨ ਜੈਕਾਰੁ ॥੨॥

ਪਉੜੀ ॥
ਰਾਮ ਨਾਮੁ ਵਖਰੁ ਹੈ ਊਤਮੁ ਹਰਿ ਨਾਇਕੁ ਪੁਰਖੁ ਹਮਾਰਾ ॥
ਹਰਿ ਖੇਲੁ ਕੀਆ ਹਰਿ ਆਪੇ ਵਰਤੈ ਸਭੁ ਜਗਤੁ ਕੀਆ ਵਣਜਾਰਾ ॥
ਸਭ ਜੋਤਿ ਤੇਰੀ ਜੋਤੀ ਵਿਚਿ ਕਰਤੇ ਸਭੁ ਸਚੁ ਤੇਰਾ ਪਾਸਾਰਾ ॥
ਸਭਿ ਧਿਆਵਹਿ ਤੁਧੁ ਸਫਲ ਸੇ ਗਾਵਹਿ ਗੁਰਮਤੀ ਹਰਿ ਨਿਰੰਕਾਰਾ ॥
ਸਭਿ ਚਵਹੁ ਮੁਖਹੁ ਜਗੰਨਾਥੁ ਜਗੰਨਾਥੁ ਜਗਜੀਵਨੋ ਜਿਤੁ ਭਵਜਲ ਪਾਰਿ ਉਤਾਰਾ॥੪॥

ਸਲੋਕ ਮਃ ੪ ॥
ਹਮਰੀ ਜਿਹਬਾ ਏਕ ਪ੍ਰਭ ਹਰਿ ਕੇ ਗੁਣ ਅਗਮ ਅਥਾਹ ॥
ਹਮ ਕਿਉ ਕਰਿ ਜਪਹ ਇਆਣਿਆ ਹਰਿ ਤੁਮ ਵਡ ਅਗਮ ਅਗਾਹ ॥
ਹਰਿ ਦੇਹੁ ਪ੍ਰਭੂ ਮਤਿ ਊਤਮਾ ਗੁਰ ਸਤਿਗੁਰ ਕੈ ਪਗਿ ਪਾਹ ॥
ਸਤਸੰਗਤਿ ਹਰਿ ਮੇਲਿ ਪ੍ਰਭ ਹਮ ਪਾਪੀ ਸੰਗਿ ਤਰਾਹ ॥
ਜਨ ਨਾਨਕ ਕਉ ਹਰਿ ਬਖਸਿ ਲੈਹੁ ਹਰਿ ਤੁਠੈ ਮੇਲਿ ਮਿਲਾਹ ॥
ਹਰਿ ਕਿਰਪਾ ਕਰਿ ਸੁਣਿ ਬੇਨਤੀ ਹਮ ਪਾਪੀ ਕਿਰਮ ਤਰਾਹ ॥੧॥

ਮਃ ੪ ॥
ਹਰਿ ਕਰਹੁ ਕ੍ਰਿਪਾ ਜਗਜੀਵਨਾ ਗੁਰੁ ਸਤਿਗੁਰੁ ਮੇਲਿ ਦਇਆਲੁ ॥
ਗੁਰ ਸੇਵਾ ਹਰਿ ਹਮ ਭਾਈਆ ਹਰਿ ਹੋਆ ਹਰਿ ਕਿਰਪਾਲੁ ॥
ਸਭ ਆਸਾ ਮਨਸਾ ਵਿਸਰੀ ਮਨਿ ਚੂਕਾ ਆਲ ਜੰਜਾਲੁ ॥
ਗੁਰਿ ਤੁਠੈ ਨਾਮੁ ਦ੍ਰਿੜਾਇਆ ਹਮ ਕੀਏ ਸਬਦਿ ਨਿਹਾਲੁ ॥
ਜਨ ਨਾਨਕਿ ਅਤੁਟੁ ਧਨੁ ਪਾਇਆ ਹਰਿ ਨਾਮਾ ਹਰਿ ਧਨੁ ਮਾਲੁ ॥੨॥

**ਸਲੋਕ ਮ. ੪ :** (ਹੇ ਜਿਗਿਆਸੂ !) ਹਰਿ ਹਰਿ ਦਾ ਨਾਮ ਹੀ ਅੰਮ੍ਰਿਤ ਰੂਪ ਰਸ ਹੈ, ਹਰਿ ਦੇ (ਨਾਮ-ਰੂਪ) ਅੰਮ੍ਰਿਤ ਨੂੰ ਹਿਰਦੇ ਵਿਚ ਧਾਰਣ ਕਰਕੇ ਰਖ। ਹਰਿ ਪ੍ਰਭੂ ਸੰਗਤ ਵਿਚ ਵਸਦਾ ਹੈ, (ਗੁਰੂ ਦੇ) ਸ਼ਬਦ ਨੂੰ ਵਿਚਾਰ ਕੇ (ਇਸ ਨੂੰ) ਸਮਝੋ। (ਜਿਨ੍ਹਾਂ ਨੇ) ਮਨ ਵਿਚ ਹਰਿ ਹਰਿ ਨਾਮ ਨੂੰ ਧਿਆਇਆ ਹੈ, (ਉਨ੍ਹਾਂ ਨੇ ਆਪਣੇ ਅੰਦਰੋਂ) ਹਉਮੈ ਦੀ ਵਿਸ਼ ਨੂੰ ਮਾਰ ਕੇ ਕਢ ਦਿੱਤਾ ਹੈ। ਜਿਨ੍ਹਾਂ ਨੇ ਹਰਿ ਹਰਿ ਨਾਮ ਦਾ ਸਿਮਰਨ ਨਹੀਂ ਕੀਤਾ, ਉਨ੍ਹਾਂ ਨੇ (ਆਪਣਾ) ਸਾਰਾ ਜਨਮ ਜੂਏ ਵਿਚ ਹਾਰ ਦਿੱਤਾ ਹੈ। (ਜਿਨ੍ਹਾਂ ਨੂੰ) ਗੁਰੂ ਨੇ ਪ੍ਰਸਨ ਹੋ ਕੇ ਹਰਿ ਚੇਤੇ ਕਰਾਇਆ ਹੈ, (ਉਨ੍ਹਾਂ ਨੇ) ਹਰਿ ਦਾ ਨਾਮ ਹਿਰਦੇ ਵਿਚ ਧਾਰਣ ਕਰਕੇ ਰਖਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਦੇ ਮੁਖ ਉਸ ਸੱਚੇ ਦਰਬਾਰ ਵਿਚ ਉਜਲੇ (ਹੁੰਦੇ ਹਨ)।੧।

**ਮ. ੪ :** ਹਰਿ ਦਾ ਜਸ-ਗਾਨ ਅਤੇ ਨਾਮ (ਸਿਮਰਨ) ਉਤਮ (ਕਰਮ) ਹੈ। (ਇਹ) ਕਲਿਯੁਗ ਵਿਚ ਸ੍ਰੇਸ਼ਠ ਕਰਨੀ ਹੈ। ਗੁਰੂ ਦੀ ਮਤਿ ਦੁਆਰਾ (ਪ੍ਰਭੂ ਦਾ) ਜਸ-ਗਾਨ ਕਰਨ ਦੀ ਸੂਝ ਪਾਈਦੀ ਹੈ ਅਤੇ ਹਰਿ ਨਾਮ ਨੂੰ ਗਲੇ ਦੇ ਹਾਰ ਵਾਂਗ (ਸ਼ੋਭਨੀਕ ਢੰਗ ਨਾਲ) ਧਾਰਣ ਕਰਨਾ ਚਾਹੀਦਾ ਹੈ। ਜਿਸ ਵਡਭਾਗੀ (ਸਾਧਕ) ਨੇ ਹਰਿ ਦੇ ਨਾਮ ਨੂੰ ਧਿਆਇਆ ਹੈ, ਉਸ ਨੂੰ ਹਰਿ ਨੇ (ਨਾਮ ਦਾ) ਭੰਡਾਰ ਸੌਂਪ ਦਿੱਤਾ ਹੈ। ਨਾਮ ਤੋਂ ਬਿਨਾ ਜੋ ਕਰਮ ਕਮਾਏ ਜਾਂਦੇ ਹਨ, (ਉਹ) ਨਿਤ ਹਉਮੈ ਵਿਚ ਫਸ ਕੇ ਖੁਆਰ ਹੋਣ (ਵਾਲੀ ਗੱਲ ਹੈ)। (ਜਿਵੇਂ) ਹਾਥੀ ਨੂੰ ਪਾਣੀ ਨਾਲ ਮਲ ਕੇ ਨੁਹਾ ਦੇਈਏ, (ਤਾਂ) ਵੀ ਸਿਰ ਵਿਚ ਸੁਆਹ ਪਾਉਂਦਾ ਹੈ। ਹੇ ਹਰਿ ! ਦਇਆ ਪੂਰਵਕ ਮੈਨੂੰ ਗੁਰੂ ਮਿਲਾ ਦਿਓ, (ਤਾਂ ਜੋ ਮੇਰੇ) ਮਨ ਵਿਚ ਪ੍ਰਭੂ ਵਸ ਜਾਏ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਗੁਰੂ ਦੁਆਰਾ ਹਰਿ(-ਨਾਮ) ਨੂੰ ਸੁਣ ਕੇ ਮੰਨਿਆ ਹੈ, ਉਨ੍ਹਾਂ ਸੇਵਕਾਂ ਦੀ (ਸਰਬਤ੍ਰ) ਜੈ ਜੈ-ਕਾਰ ਹੈ।੨।

**ਪਉੜੀ :** ਰਾਮ-ਨਾਮ ਰੂਪ ਸੌਦਾ ਉਤਮ ਹੈ ਅਤੇ ਹਰਿ ਸਾਡਾ ਮਾਲਕ ਕਰਤਾ ਪੁਰਖ ਹੈ। ਹਰਿ ਨੇ (ਆਪ ਹੀ) ਸ੍ਰਿਸ਼ਟੀ ਦੀ ਖੇਡ ਰਚੀ ਹੈ ਅਤੇ ਹਰਿ ਆਪ ਹੀ (ਇਸ ਵਿਚ) ਵਰਤ ਰਿਹਾ ਹੈ, ਸਾਰੇ ਜਗਤ ਨੂੰ (ਨਾਮ ਦਾ) ਵਣਜਾਰਾ ਬਣਾਇਆ ਹੋਇਆ ਹੈ। ਸਾਰੇ (ਸੰਸਾਰ) ਵਿਚ ਤੇਰੀ ਜੋਤਿ (ਵਿਆਪਕ ਹੋ ਰਹੀ ਹੈ) ਅਤੇ ਜੋਤਿ ਵਿਚ ਹੇ ਕਰਤਾ ਪੁਰਖ ! (ਤੂੰ ਪ੍ਰਕਾਸ਼ਮਾਨ ਹੋ ਰਿਹਾ) ਹੈਂ; ਸਾਰਾ ਜਗਤ ਸਤਿਸਰੂਪ ਦਾ ਪਸਾਰਾ ਹੈ। (ਹੇ ਪ੍ਰਭੂ !) ਸਭ ਤੈਨੂੰ ਧਿਆਉਂਦੇ ਹਨ, (ਜੋ) ਗੁਰੂ ਦੀ ਮਤਿ ਦੁਆਰਾ ਹਰਿ ਪ੍ਰਭੂ (ਦਾ ਜਸ) ਗਾਉਂਦੇ ਹਨ, ਉਹ ਸਫਲ ਮਨੋਰਥ ਹੋ ਜਾਂਦੇ ਹਨ। (ਹੇ ਜਿਗਿਆਸੂਓ ! ਤੁਸੀਂ) ਸਾਰੇ ਜਗਨ-ਨਾਥ, ਜਗਜੀਵਨ ਹਰਿ (ਦੇ ਨਾਮ ਨੂੰ) ਮੂੰਹੋਂ ਬੋਲੋ, ਜਿਸ ਨਾਲ ਭਵ-ਸਾਗਰ ਤੋਂ ਪਾਰ ਲੰਘ ਜਾਈਦਾ ਹੈ।੪।

**ਸਲੋਕ ਮ.੪ :** ਹੇ ਪ੍ਰਭੂ ! ਸਾਡੀ ਜੀਭ ਇਕ ਹੈ ਅਤੇ ਹਰਿ ਦੇ ਗੁਣ ਅਗਮ ਅਤੇ ਅਥਾਹ ਹਨ। ਹੇ ਹਰਿ ! ਅਸੀਂ ਨਾਸਮਝ ਕਿਵੇਂ (ਤੇਰਾ ਨਾਮ) ਜਪੀਏ, ਤੁਸੀਂ ਵੱਡੇ, ਅਗਮ ਅਤੇ ਅਗਾਹ ਹੋ। ਹੇ ਹਰਿ ! ਹੇ ਪ੍ਰਭੂ ! ਸਾਨੂੰ ਉਤਮ ਬੁੱਧੀ ਬਖ਼ਸ਼ ਅਤੇ ਗੁਰੂ ਸਤਿਗੁਰੂ ਦੇ ਚਰਣਾਂ ਉਤੇ ਪਾ ਦੇ। ਹੇ ਪ੍ਰਭੂ ! ਹੇ ਹਰਿ ! (ਸਾਨੂੰ) ਸਤਿਸੰਗਤ ਵਿਚ ਮਿਲਾ ਦੇ, (ਤਾਂ ਜੋ) ਅਸੀਂ ਪਾਪੀ ਵੀ (ਉਨ੍ਹਾਂ ਦੇ) ਸੰਗ ਨਾਲ ਤਰ ਜਾਈਏ। ਹੇ ਹਰਿ ! ਦਾਸ ਨਾਨਕ ਨੂੰ ਬਖ਼ਸ਼ ਲੈ। ਹੇ ਹਰਿ ! ਪ੍ਰਸੰਨਤਾ ਪੂਰਵਕ (ਗੁਰੂ ਨਾਲ) ਮਿਲਾ ਕੇ (ਫਿਰ ਆਪਣੇ ਨਾਲ) ਮਿਲਾ ਲੈ। ਹੇ ਪ੍ਰਭੂ ! ਕ੍ਰਿਪਾ ਕਰਕੇ (ਸਾਡੀ) ਬੇਨਤੀ ਸੁਣ, (ਤਾਂ ਜੋ) ਅਸੀਂ ਪਾਪੀ ਕਿਰਮ/ਕੀੜੇ ਵੀ ਤਰ ਸਕੀਏ।੧।

**ਮ. ੪ :** ਹੇ ਜਗਤ ਦੇ ਜੀਵਨ ਸਰੂਪ ਹਰਿ ! ਕ੍ਰਿਪਾ ਕਰੋ (ਅਤੇ ਸਾਨੂੰ) ਦਇਆਲੂ ਗੁਰੂ ਸਤਿਗੁਰੂ ਮਿਲਾ ਦਿਓ। (ਜਦੋਂ) ਹਰਿ ਕ੍ਰਿਪਾਲ ਹੋਇਆ, (ਤਦੋਂ) ਗੁਰੂ ਦੀ ਸੇਵਾ ਸਾਨੂੰ ਚੰਗੀ ਲਗੀ। (ਫਲਸਰੂਪ) ਸਾਰੀਆਂ ਆਸਾਂ ਅਤੇ ਮਾਨਸਿਕ ਇੱਛਾਵਾਂ ਭੁਲ ਗਈਆਂ ਹਨ ਅਤੇ ਮਨ ਵਿਚਲਾ ਸੰਸਾਰਿਕ ਜੰਜਾਲ ਵੀ ਖ਼ਤਮ ਹੋ ਗਿਆ ਹੈ। ਗੁਰੂ ਨੇ ਪ੍ਰਸੰਨ ਹੋ ਕੇ ਨਾਮ ਦ੍ਰਿੜ੍ਹ ਕਰਾ ਦਿੱਤਾ ਹੈ ਅਤੇ ਸਾਨੂੰ ਸ਼ਬਦ ਦੁਆਰਾ ਨਿਹਾਲ ਕਰ ਦਿੱਤਾ ਹੈ। ਦਾਸ ਨਾਨਕ ਨੇ ਹਰਿ-ਨਾਮ ਰੂਪ ਨ ਮੁਕਣ ਵਾਲਾ ਧਨ ਅਤੇ ਮਾਲ ਪ੍ਰਾਪਤ ਕਰ ਲਿਆ ਹੈ।੨।

ਪਉੜੀ ॥
ਹਰਿ ਤੁਮ੍ ਵਡ ਵਡੇ ਵਡੇ ਵਡ ਊਚੇ ਸਭ ਊਪਰਿ ਵਡੇ ਵਡੌਨਾ ॥
ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ ਹਰਿ ਧਿਆਇ ਹਰੇ ਤੇ ਹੋਨਾ ॥
ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਤਿਨ ਕਾਟੇ ਪਾਪ ਕਟੋਨਾ ॥
ਤੁਮ ਜੈਸੇ ਹਰਿ ਪੁਰਖ ਜਾਨੇ ਮਤਿ ਗੁਰਮਤਿ ਮੁਖਿ ਵਡ ਵਡ ਭਾਗ ਵਡੋਨਾ ॥
ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ ਪਰਤਖਿ
ਸਤੇ ਸਦਾ ਸਦਾ ਸਤੇ ਜਨੁ ਨਾਨਕੁ ਦਾਸੁ ਦਸੋਨਾ ॥੫॥

ਸਲੋਕ ਮਃ ੪ ॥
ਹਮਰੇ ਹਰਿ ਜਗਜੀਵਨਾ ਹਰਿ ਜਪਿਓ ਹਰਿ ਗੁਰ ਮੰਤ ॥
ਹਰਿ ਅਗਮੁ ਅਗੋਚਰੁ ਅਗਮੁ ਹਰਿ ਹਰਿ ਮਿਲਿਆ ਆਇ ਅਚਿੰਤ ॥
ਹਰਿ ਆਪੇ ਘਟਿ ਘਟਿ ਵਰਤਦਾ ਹਰਿ ਆਪੇ ਆਪਿ ਬਿਅੰਤ ॥
ਹਰਿ ਆਪੇ ਸਭ ਰਸ ਭੋਗਦਾ ਹਰਿ ਆਪੇ ਕਵਲਾ ਕੰਤ ॥
ਹਰਿ ਆਪੇ ਭਿਖਿਆ ਪਾਇਦਾ ਸਭ ਸਿਸਟਿ ਉਪਾਈ ਜੀਅ ਜੰਤ ॥
ਹਰਿ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਮਾਂਗਹਿ ਹਰਿ ਜਨ ਸੰਤ ॥
ਜਨ ਨਾਨਕ ਕੇ ਪ੍ਰਭ ਆਇ ਮਿਲੁ ਹਮ ਗਾਵਹ ਹਰਿ ਗੁਣ ਛੰਤ ॥੧॥

ਮਃ ੪ ॥
ਹਰਿ ਪ੍ਰਭੁ ਸਜਣੁ ਨਾਮੁ ਹਰਿ ਮੈ ਮਨਿ ਤਨਿ ਨਾਮੁ ਸਰੀਰਿ ॥
ਸਭਿ ਆਸਾ ਗੁਰਮੁਖਿ ਪੂਰੀਆ ਜਨ ਨਾਨਕ ਸੁਣਿ ਹਰਿ ਧੀਰ ॥੨॥

ਪਉੜੀ ॥
ਹਰਿ ਊਤਮੁ ਹਰਿਆ ਨਾਮੁ ਹੈ ਹਰਿ ਪੁਰਖੁ ਨਿਰੰਜਨੁ ਮਉਲਾ ॥
ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਸੇਵੇ ਚਰਨ ਨਿਤ ਕਉਲਾ ॥
ਨਿਤ ਸਾਰਿ ਸਮਾਲ੍ਹੇ ਸਭ ਜੀਅ ਜੰਤ ਹਰਿ ਵਸੈ ਨਿਕਟਿ ਸਭ ਜਉਲਾ ॥
ਸੋ ਬੂਝੈ ਜਿਸੁ ਆਪਿ ਬੁਝਾਇਸੀ ਜਿਸੁ ਸਤਿਗੁਰੁ ਪੁਰਖੁ ਪ੍ਰਭੁ ਸਉਲਾ ॥
ਸਭਿ ਗਾਵਹੁ ਗੁਣ ਗੋਵਿੰਦ ਹਰੇ ਗੋਵਿੰਦ ਹਰੇ ਗੋਵਿੰਦ ਹਰੇ ਗੁਣ ਗਾਵਤ ਗੁਣੀ ਸਮਉਲਾ॥੬॥

ਸਲੋਕ ਮਃ ੪ ॥
ਸੁਤਿਆ ਹਰਿ ਪ੍ਰਭੁ ਚੇਤਿ ਮਨਿ ਹਰਿ ਸਹਜਿ ਸਮਾਧਿ ਸਮਾਇ ॥
ਜਨ ਨਾਨਕ ਹਰਿ ਹਰਿ ਚਾਉ ਮਨਿ ਗੁਰੁ ਤੁਠਾ ਮੇਲੇ ਮਾਇ ॥੧॥

ਮਃ ੪ ॥
ਹਰਿ ਇਕਸੁ ਸੇਤੀ ਪਿਰਹੜੀ ਹਰਿ ਇਕੋ ਮੇਰੈ ਚਿਤਿ ॥
ਜਨ ਨਾਨਕ ਇਕੁ ਅਧਾਰੁ ਹਰਿ ਪ੍ਰਭ ਇਕਸ ਤੇ ਗਤਿ ਪਤਿ ॥੨॥

ਪਉੜੀ ॥
ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ ॥
ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ ॥
ਆਦਿ ਜੁਗਾਦਿ ਵੇਸੁ ਹਰਿ ਏਕੋ ਮਤਿ ਗੁਰਮਤਿ ਹਰਿ ਪ੍ਰਭੁ ਭਜਿਆ ॥

**ਪਉੜੀ :** ਹੇ ਹਰਿ! ਤੁਸੀਂ ਵਡਿਆਂ ਤੋਂ ਵਡੇ ਹੋ, ਸਭ ਵਡਿਆਂ ਤੋਂ ਉਪਰ ਹੋ, ਬਹੁਤ ਉੱਚੇ ਹੋ। ਜੋ ਅਪਰ-ਅਪਾਰ ਪ੍ਰਭੂ ਨੂੰ ਧਿਆਉਂਦੇ ਹਨ, (ਉਹ) ਹਰਿ ਨੂੰ ਧਿਆ ਕੇ ਹਰਿ ਦਾ ਰੂਪ ਹੀ ਹੋ ਜਾਂਦੇ ਹਨ। ਹੇ ਮਾਲਕ! ਜੋ (ਵਿਅਕਤੀ) ਤੇਰਾ ਜਸ ਗਾਉਂਦੇ ਹਨ, ਸੁਣਦੇ ਹਨ, ਉਨ੍ਹਾਂ ਦੇ ਕਰੋੜਾਂ ਪਾਪ ਕਟੇ ਜਾਂਦੇ ਹਨ। ਹੇ ਪ੍ਰਭੂ! ਉਹ (ਮਨੁੱਖ) ਵਡਿਆਂ ਭਾਗਾਂ ਵਾਲੇ ਅਤੇ ਮੁਖੀ ਮੰਨੇ ਜਾਂਦੇ ਹਨ, (ਉਹ) ਗੁਰੂ ਦੀ ਮਤਿ ਅਨੁਸਾਰ ਚਲ ਕੇ ਤੇਰੇ ਵਰਗੇ ਹੀ ਹੋ ਜਾਂਦੇ ਹਨ। (ਹੇ ਜਿਗਿਆਸੂਓ!) ਸਭ (ਉਸ ਦਾ) ਸਿਮਰਨ ਕਰੋ ਜੋ ਆਦਿ ਤੋਂ ਸਤਿ ਹੈ, ਜੁਗਾਦਿ ਤੋਂ ਸਤਿ ਹੈ, ਪ੍ਰਤੱਖ ਰੂਪ ਵਿਚ ਸਤਿ ਹੈ, ਹਮੇਸ਼ਾ ਹਮੇਸ਼ਾ ਸਤਿ ਹੈ; ਦਾਸ ਨਾਨਕ (ਪ੍ਰਭੂ ਦੇ) ਦਾਸਾਂ ਦਾ ਦਾਸ ਹੈ।੫।

**ਸਲੋਕ ਮ. ੪ :** ਸਾਡੇ ਹਰਿ ਜਗਤ ਦੇ ਜੀਵਨ-ਸਰੂਪ ਹਨ, (ਅਸੀਂ) ਹਰਿ ਨੂੰ ਗੁਰੂ ਦੇ ਮੰਤ੍ਰ ਦੁਆਰਾ ਜਪਿਆ ਹੈ। ਹਰਿ ਅਗਮ, ਅਗੋਚਰ ਹੈ ਅਤੇ ਹਰਿ ਸੁਤੇ ਸਿਧ ਹੀ ਆ ਮਿਲਿਆ ਹੈ। ਹਰਿ ਆਪ ਹੀ ਹਰ ਇਕ ਸ਼ਰੀਰ/ਹਿਰਦੇ ਵਿਚ ਵਸਦਾ ਹੈ ਅਤੇ ਹਰਿ ਆਪਣੇ ਆਪ ਹੀ ਬੇਅੰਤ ਹੈ। ਹਰਿ ਆਪ ਹੀ ਸਭ ਰਸਾਂ ਨੂੰ ਭੋਗਦਾ ਹੈ ਅਤੇ ਹਰਿ ਆਪ ਹੀ ਮਾਇਆ ਦਾ ਸੁਆਮੀ ਹੈ। ਹਰਿ ਨੇ ਆਪ ਹੀ ਸਾਰੀ ਸ੍ਰਿਸ਼ਟੀ ਅਤੇ ਜੀਵ-ਜੰਤ ਪੈਦਾ ਕੀਤੇ ਹਨ ਅਤੇ ਆਪ ਹੀ ਸਭ ਨੂੰ ਰੋਜ਼ੀ ਪਹੁੰਚਾਉਂਦਾ ਹੈ। ਹੇ ਹਰਿ! ਹੇ ਦਇਆਲੂ ਪ੍ਰਭੂ! (ਸਾਨੂੰ ਨਾਮ ਦਾ ਉਹ) ਦਾਨ ਦਿਓ, (ਜੋ) ਹਰਿ-ਜਨ ਸੰਤ (ਤੇਰੇ ਪਾਸੋਂ) ਮੰਗਦੇ ਹਨ। ਦਾਸ ਨਾਨਕ ਦੇ ਪ੍ਰਭੂ (ਸਾਨੂੰ) ਆ ਮਿਲ (ਤਾਂ ਜੋ) ਅਸੀਂ ਹਰਿ ਦੇ ਗੁਣਾਂ ਦੇ ਗੀਤ ਗਾਉਂਦੇ ਰਹੀਏ।੧।

**ਮ.੪ :** ਹਰਿ ਪ੍ਰਭੂ ਅਤੇ ਹਰਿ-ਨਾਮ ਮੇਰਾ ਸੱਜਣ/ਮਿਤਰ ਹੈ। ਮੇਰੇ ਮਨ, ਤਨ, ਸ਼ਰੀਰ ਵਿਚ ਨਾਮ (ਵਰਤ ਰਿਹਾ ਹੈ)। ਦਾਸ ਨਾਨਕ (ਦਾ ਕਥਨ ਹੈ ਕਿ ਮੇਰੀਆਂ) ਆਸਾਂ ਗੁਰੂ ਦੁਆਰਾ ਪੂਰੀਆਂ ਹੋ ਗਈਆਂ ਹਨ ਅਤੇ ਹਰਿ (ਨਾਮ) ਸੁਣ ਕੇ (ਮਨ ਵਿਚ) ਧੀਰਜ ਆ ਗਿਆ ਹੈ।੨।

**ਪਉੜੀ :** ਹਰਿ ਦਾ ਨਾਮ ਉਤਮ ਅਤੇ ਆਨੰਦਿਤ ਕਰਨ ਵਾਲਾ ਹੈ। ਹਰਿ ਕਰਤਾ ਪੁਰਖ, ਨਿਰੰਜਨ ਪ੍ਰਫੁਲਿਤ ਕਰਨ ਵਾਲਾ ਹੈ। ਜੋ (ਸਾਧਕ) ਹਰਿ ਹਰਿ (ਦਾ ਨਾਮ) ਦਿਨ ਰਾਤ ਜਪਦੇ ਹਨ, ਉਨ੍ਹਾਂ ਦੇ ਚਰਣ ਨਿਤ ਮਾਇਆ (*ਕਉਲਾ*) ਸੇਵਦੀ ਹੈ। ਹਰਿ ਹਰ ਰੋਜ਼ ਸਾਰੇ ਜੀਵਾਂ ਦੀ ਸਾਰ-ਸੰਭਾਲ ਕਰਦਾ ਹੈ, ਸਭ ਦੇ ਨੇੜੇ ਵਸਦਾ ਹੋਇਆ ਵੀ ਬੇਲਾਗ (*ਜਉਲਾ*) ਹੈ। (ਉਸ ਨੂੰ) ਉਹ ਸਮਝਦਾ ਹੈ, ਜਿਸ ਨੂੰ ਆਪ ਸਮਝਾਉਂਦਾ ਹੈ, ਜਿਸ ਉਪਰ ਸਤਿਗੁਰੂ ਅਤੇ ਪ੍ਰਭੂ ਪ੍ਰਸੰਨ (*ਸਉਲਾ*) ਹੁੰਦੇ ਹਨ। ਸਭ (ਸਤਿਸੰਗੀਓ!) ਗੋਬਿੰਦ ਹਰਿ ਦੇ ਗੁਣ ਗਾਓ, ਗੋਬਿੰਦ ਹਰਿ ਦੇ ਗੁਣ ਗਾਉਂਦਿਆਂ ਗੁਣਾਂ ਦੇ ਸੁਆਮੀ (*ਗੁਣੀ*) ਵਿਚ ਸਮਾ ਜਾਈਦਾ ਹੈ।੬।

**ਸਲੋਕ ਮ.੪ :** (ਹੇ ਭਾਈ!) ਸੁਤੇ ਹੋਇਆਂ ਵੀ ਹਰਿ ਪ੍ਰਭੂ ਨੂੰ ਮਨ ਵਿਚ ਯਾਦ ਕਰ ਅਤੇ ਹਰਿ ਨਾਲ ਸਹਿਜ ਸਮਾਧੀ ਵਿਚ ਸਮਾ ਜਾ। ਹੇ ਮਾਤਾ! ਦਾਸ ਨਾਨਕ ਦੇ ਮਨ ਵਿਚ ਹਰਿ ਨੂੰ ਮਿਲਣ ਦੀ ਚਾਹ ਹੈ, ਗੁਰੂ ਪ੍ਰਸੰਨ ਹੋ ਜਾਏ (ਤਾਂ ਪ੍ਰਭੂ ਨਾਲ) ਮੇਲ ਦਿੰਦਾ ਹੈ।੧।

**ਮ.੪ :** ਇਕੋ ਹਰਿ ਨਾਲ ਹੀ (ਮੇਰੀ) ਪ੍ਰੀਤ ਹੈ ਅਤੇ ਇਕੋ ਹਰਿ ਹੀ ਮੇਰੇ ਚਿਤ ਵਿਚ ਹੈ। ਦਾਸ ਨਾਨਕ ਦਾ ਹਰਿ ਹੀ ਇਕ ਮਾਤ੍ਰ ਆਧਾਰ ਹੈ, ਇਕੋ ਪ੍ਰਭੂ ਤੋਂ ਹੀ ਗਤਿ ਅਤੇ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੨।

**ਪਉੜੀ :** ਗੁਰੂ ਦੀ ਮਤਿ ਦੁਆਰਾ ਪੰਜ ਪ੍ਰਕਾਰ ਦੇ ਸ਼ਬਦਾਂ (ਦੇ ਵਾਜੇ) ਵਜੇ ਹਨ ਅਤੇ ਵੱਡੇ ਭਾਗਾਂ ਵਾਲਿਆਂ ਦੇ ਅਨਹਦ ਸ਼ਬਦ ਵਜ ਪਿਆ ਹੈ। ਸਰਬਤ੍ਰ ਆਨੰਦ ਮੂਲ ਨੂੰ ਵੇਖਿਆ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਗੋਬਿੰਦ ਗਜਿਆ ਹੈ (ਅਰਥਾਤ ਗੋਬਿੰਦ ਪ੍ਰਗਟ ਹੋਇਆ ਹੈ)। ਆਦਿ ਜੁਗਾਦਿ ਤੋਂ ਪ੍ਰਭੂ ਦਾ ਇਕੋ ਵੇਸ ਹੈ, ਗੁਰੂ ਦੀ ਮਤਿ ਦੁਆਰਾ ਹਰਿ ਪ੍ਰਭੂ ਭਜਿਆ ਜਾਂਦਾ ਹੈ। ਹੇ ਦਇਆਲੂ ਪ੍ਰਭੂ!

ਹਰਿ ਦੇਵਹੁ ਦਾਨੁ ਦਇਆਲ ਪ੍ਰਭ ਜਨ ਰਾਖਹੁ ਹਰਿ ਪ੍ਰਭ ਲਜਿਆ ॥
ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ ਜਿਤੁ ਮਿਲਿ ਹਰਿ ਪੜਦਾ ਕਜਿਆ ॥੭॥

ਸਲੋਕੁ ਮਃ ੪ ॥
ਭਗਤਿ ਸਰੋਵਰੁ ਉਛਲੈ ਸੁਭਰ ਭਰੇ ਵਹੰਨਿ ॥
ਜਿਨਾ ਸਤਿਗੁਰੁ ਮੰਨਿਆ ਜਨ ਨਾਨਕ ਵਡ ਭਾਗ ਲਹੰਨਿ ॥੧॥

ਮਃ ੪ ॥
ਹਰਿ ਹਰਿ ਨਾਮ ਅਸੰਖ ਹਰਿ ਹਰਿ ਕੇ ਗੁਨ ਕਥਨੁ ਨ ਜਾਹਿ ॥
ਹਰਿ ਹਰਿ ਅਗਮੁ ਅਗਾਧਿ ਹਰਿ ਜਨ ਕਿਤੁ ਬਿਧਿ ਮਿਲਹਿ ਮਿਲਾਹਿ ॥
ਹਰਿ ਹਰਿ ਜਸੁ ਜਪਤ ਜਪੰਤ ਜਨ ਇਕੁ ਤਿਲੁ ਨਹੀ ਕੀਮਤਿ ਪਾਇ ॥
ਜਨ ਨਾਨਕ ਹਰਿ ਅਗਮ ਪ੍ਰਭ ਹਰਿ ਮੇਲਿ ਲੈਹੁ ਲੜਿ ਲਾਇ ॥੨॥

ਪਉੜੀ ॥
ਹਰਿ ਅਗਮੁ ਅਗੋਚਰੁ ਅਗਮੁ ਹਰਿ ਕਿਉ ਕਰਿ ਹਰਿ ਦਰਸਨੁ ਪਿਖਾ ॥
ਕਿਛੁ ਵਖਰੁ ਹੋਇ ਸੁ ਵਰਨੀਐ ਤਿਸੁ ਰੂਪੁ ਨ ਰਿਖਾ ॥
ਜਿਸੁ ਬੁਝਾਏ ਆਪਿ ਬੁਝਾਇ ਦੇਇ ਸੋਈ ਜਨੁ ਦਿਖਾ ॥
ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ ॥
ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ ॥੮॥

ਸਲੋਕ ਮਃ ੪ ॥
ਹਰਿ ਹਰਿ ਨਾਮੁ ਅੰਮ੍ਰਿਤੁ ਹੈ ਹਰਿ ਜਪੀਐ ਸਤਿਗੁਰ ਭਾਇ ॥
ਹਰਿ ਹਰਿ ਨਾਮੁ ਪਵਿਤੁ ਹੈ ਹਰਿ ਜਪਤ ਸੁਨਤ ਦੁਖੁ ਜਾਇ ॥
ਹਰਿ ਨਾਮੁ ਤਿਨੀ ਆਰਾਧਿਆ ਜਿਨ ਮਸਤਕਿ ਲਿਖਿਆ ਧੁਰਿ ਪਾਇ ॥
ਹਰਿ ਦਰਗਹ ਜਨ ਪੈਨਾਈਅਨਿ ਜਿਨ ਹਰਿ ਮਨਿ ਵਸਿਆ ਆਇ ॥
ਜਨ ਨਾਨਕ ਤੇ ਮੁਖ ਉਜਲੇ ਜਿਨ ਹਰਿ ਸੁਣਿਆ ਮਨਿ ਭਾਇ ॥੧॥

ਮਃ ੪ ॥
ਹਰਿ ਹਰਿ ਨਾਮੁ ਨਿਧਾਨੁ ਹੈ ਗੁਰਮੁਖਿ ਪਾਇਆ ਜਾਇ ॥
ਜਿਨ ਧੁਰਿ ਮਸਤਕਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ ॥
ਤਨੁ ਮਨੁ ਸੀਤਲੁ ਹੋਇਆ ਸਾਂਤਿ ਵਸੀ ਮਨਿ ਆਇ ॥
ਨਾਨਕ ਹਰਿ ਹਰਿ ਚਉਦਿਆ ਸਭੁ ਦਾਲਦੁ ਦੁਖੁ ਲਹਿ ਜਾਇ ॥੨॥

ਪਉੜੀ ॥
ਹਉ ਵਾਰਿਆ ਤਿਨ ਕਉ ਸਦਾ ਸਦਾ ਜਿਨਾ ਸਤਿਗੁਰੁ ਮੇਰਾ ਪਿਆਰਾ ਦੇਖਿਆ ॥
ਤਿਨ ਕਉ ਮਿਲਿਆ ਮੇਰਾ ਸਤਿਗੁਰੂ ਜਿਨ ਕਉ ਧੁਰਿ ਮਸਤਕਿ ਲੇਖਿਆ ॥
ਹਰਿ ਅਗਮੁ ਧਿਆਇਆ ਗੁਰਮਤੀ ਤਿਸੁ ਰੂਪੁ ਨਹੀ ਪ੍ਰਭ ਰੇਖਿਆ ॥
ਗੁਰ ਬਚਨਿ ਧਿਆਇਆ ਜਿਨਾ ਅਗਮੁ ਹਰਿ ਤੇ ਠਾਕੁਰ ਸੇਵਕ ਰਲਿ ਏਕਿਆ ॥

ਹਰਿ (ਨਾਮ) ਦਾ ਦਾਨ ਦਿਓ ਅਤੇ ਹਰਿ ਦੇ ਦਾਸਾਂ ਦੀ ਲਾਜ ਰਖੋ। (ਹੇ ਸਤਿਸੰਗੀਓ!) ਸਭ ਗੁਰੂ ਸਤਿਗੁਰੂ, ਗੁਰੂ ਸਤਿਗੁਰੂ ਨੂੰ ਧੰਨ ਧੰਨ ਕਹੋ ਜਿਸ ਨੂੰ ਮਿਲ ਕੇ ਹਰਿ ਨੇ (ਸਾਡਾ) ਪਰਦਾ ਢਕ ਲਿਆ ਹੈ।੭।

**ਸਲੋਕੁ ਮ. ੪ :** (ਸਤਿਸੰਗਤ ਰੂਪ) ਭਗਤੀ ਦਾ ਸਰੋਵਰ (ਪੂਰੀ ਤਰ੍ਹਾਂ ਭਰ ਜਾਣ ਕਾਰਣ) ਉਛਲਦਾ ਹੈ ਅਤੇ (ਉਸ ਵਿਚ ਪ੍ਰਭੂ ਜਸ ਦੇ) ਪੂਰੀ ਤਰ੍ਹਾਂ ਭਰੇ ਹੋਏ (ਵਹਿਣ) ਵਗਦੇ ਹਨ। ਜਿਨ੍ਹਾਂ ਨੇ ਸਤਿਗੁਰੂ ਨੂੰ ਮਾਨਤਾ ਦਿੱਤੀ ਹੈ, ਦਾਸ ਨਾਨਕ (ਦਾ ਕਥਨ ਹੈ ਕਿ ਉਹ) ਵੱਡੇ ਭਾਗਾਂ ਵਾਲੇ (ਭਗਤੀ ਦਾ ਲਾਭ) ਲੈਂਦੇ ਹਨ।੧।

**ਮ.੪ :** ਹਰਿ ਦੇ ਅਣਗਿਣਤ ਨਾਮ ਹਨ, ਹਰਿ ਦੇ ਗੁਣਾਂ ਦਾ ਕਥਨ ਨਹੀਂ ਕੀਤਾ ਜਾ ਸਕਦਾ। ਹੇ ਹਰਿ! (ਤੂੰ) ਅਗਮ ਅਤੇ ਅਗਾਧ ਹੈਂ, (ਤੇਰੇ) ਸੇਵਕ (ਤੈਨੂੰ) ਕਿਸ ਤਰ੍ਹਾਂ ਮਿਲਣ ? ਅਤੇ (ਹੋਰਾਂ ਨੂੰ) ਮਿਲਾ ਦੇਣ। (ਹਰਿ ਦੇ) ਸੇਵਕ ਹਰਿ ਦਾ ਜਸ ਜਪਦਿਆਂ ਜਪਾਉਂਦਿਆਂ, (ਉਸ ਦੀ) ਇਕ ਤਿਲ ਜਿੰਨੀ ਵੀ ਕੀਮਤ ਨਹੀਂ ਪਾ ਸਕਦੇ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਅਗਮ ਪ੍ਰਭੂ (ਸਾਨੂੰ ਆਪਣੇ ਨਾਲ) ਮੇਲ ਲਏ, (ਆਪਣੇ) ਲੜ ਲਗਾ ਲਏ।੨।

**ਪਉੜੀ :** ਹਰਿ ਅਗਮ, ਅਗੋਚਰ ਹੈ, (ਮੈਂ ਉਸ) ਅਗਮ ਹਰਿ ਦਾ ਦਰਸ਼ਨ ਕਿਸ ਤਰ੍ਹਾਂ ਵੇਖ ਸਕਦਾ ਹਾਂ? ਜੇ ਕੋਈ ਸੌਦਾ/ਪਦਾਰਥ ਹੋਵੇ, (ਤਾਂ) ਉਸ ਦਾ ਵਰਣਨ ਕਰੀਏ, (ਪਰ) ਉਸ ਦਾ ਨ ਰੂਪ ਹੈ ਅਤੇ ਨ ਹੀ ਚਿੰਨ੍ਹ ਹੈ। ਜਿਸ ਨੂੰ (ਪ੍ਰਭੂ) ਸਮਝਾਉਂਦਾ ਹੈ, (ਉਸ ਨੂੰ) ਆਪ ਹੀ ਸਮਝਾ ਦਿੰਦਾ ਹੈ, ਉਹੀ ਹਰਿ-ਜਨ (ਪ੍ਰਭੂ ਨੂੰ) ਵੇਖ ਸਕਦਾ ਹੈ। ਸਤਿਸੰਗਤ ਸਤਿਗੁਰੂ ਦੀ ਪਾਠਸ਼ਾਲਾ ਹੈ, ਜਿਥੇ ਪਰਮਾਤਮਾ ਦੇ ਗੁਣ ਸਿਖੇ ਜਾਂਦੇ ਹਨ (ਅਰਥਾਤ ਹਰਿ-ਜਨਾਂ ਦੇ ਸਰੂਪ ਢਾਲੇ ਜਾਂਦੇ ਹਨ)। ਉਹ ਜੀਭ ਧੰਨ ਹੈ, (ਉਹ) ਹੱਥ ਧੰਨ ਹਨ ਅਤੇ ਉਹ ਪਾਂਧਾ ਸਤਿਗੁਰੂ ਵੀ ਧੰਨ ਹੈ ਜਿਸ ਨੂੰ ਮਿਲ ਕੇ ਹਰਿ (-ਨਾਮ) ਦਾ ਲੇਖਾ ਲਿਖਿਆ ਜਾਂਦਾ ਹੈ।੮।

**ਸਲੋਕ ਮ. ੪ :** ਹਰਿ-ਨਾਮ ਅੰਮ੍ਰਿਤ ਸਰੂਪ ਹੈ, ਸਤਿਗੁਰੂ ਦੇ ਭਾਣੇ ਅਨੁਸਾਰ ਹੀ ਹਰਿ-(ਨਾਮ) ਜਪਣਾ ਚਾਹੀਦਾ ਹੈ। ਹਰਿ ਦਾ ਨਾਮ ਪਵਿਤਰ ਹੈ, ਹਰਿ (-ਨਾਮ) ਨੂੰ ਜਪਣ ਅਤੇ ਸੁਣਨ ਨਾਲ ਦੁਖ ਚਲਾ ਜਾਂਦਾ ਹੈ। ਹਰਿ-ਨਾਮ ਉਨ੍ਹਾਂ ਨੇ ਹੀ ਆਰਾਧਿਆ ਹੈ, ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਲਿਖਿਆ ਹੋਇਆ ਪਿਆ ਹੁੰਦਾ ਹੈ। ਜਿਨ੍ਹਾਂ (ਸਾਧਕਾਂ) ਦੇ ਮਨ ਵਿਚ ਹਰਿ ਆ ਵਸਦਾ ਹੈ, (ਉਨ੍ਹਾਂ) ਸੇਵਕਾਂ ਨੂੰ ਹਰਿ ਦੀ ਦਰਗਾਹ ਵਿਚ ਸਨਮਾਨਿਆ ਜਾਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਪ੍ਰੇਮ ਸਹਿਤ (ਆਪਣੇ) ਮਨ ਵਿਚ ਹਰਿ (ਦਾ ਨਾਮ) ਸੁਣਿਆ ਹੈ ਉਨ੍ਹਾਂ ਦੇ (ਈਸ਼ਵਰੀ ਦਰਗਾਹ ਵਿਚ) ਮੁਖ ਉਜਲੇ ਹੁੰਦੇ ਹਨ।੧।

**ਮ.੪ :** ਹਰਿ ਹਰਿ ਦਾ ਨਾਮ (ਮਾਨੋ) ਖ਼ਜ਼ਾਨਾ ਹੈ, (ਜੋ) ਗੁਰੂ ਦੁਆਰਾ ਪਾਇਆ ਜਾ ਸਕਦਾ ਹੈ। ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਲਿਖਿਆ ਹੈ, ਉਨ੍ਹਾਂ ਨੂੰ ਸਤਿਗੁਰੂ ਆ ਕੇ ਮਿਲਦਾ ਹੈ। (ਉਨ੍ਹਾਂ ਦਾ) ਤਨ ਮਨ ਸ਼ੀਤਲ ਹੋ ਗਿਆ ਹੈ ਅਤੇ (ਉਨ੍ਹਾਂ ਦੇ) ਮਨ ਵਿਚ ਸ਼ਾਂਤੀ ਆ ਵਸੀ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਹਰਿ ਬੋਲਦਿਆਂ (*ਚਉਦਿਆ*) ਸਭ ਤਰ੍ਹਾਂ ਦੀ ਗ਼ਰੀਬੀ ਅਤੇ ਦੁਖ ਖ਼ਤਮ ਹੋ ਜਾਂਦੇ ਹਨ।੨।

ਪਉੜੀ : ਮੈਂ ਉਨ੍ਹਾਂ ਤੋਂ ਸਦਾ ਸਦਾ ਵਾਰਨੇ ਜਾਂਦਾ ਹਾਂ ਜਿਨ੍ਹਾਂ ਨੇ ਮੇਰਾ ਪਿਆਰਾ ਸਤਿਗੁਰੂ ਵੇਖਿਆ ਹੈ। ਉਨ੍ਹਾਂ ਨੂੰ ਮੇਰਾ ਸਤਿਗੁਰੂ ਮਿਲਿਆ ਹੈ ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਲੇਖ ਲਿਖਿਆ ਹੁੰਦਾ ਹੈ। (ਉਨ੍ਹਾਂ ਨੇ) ਅਗਮ ਪ੍ਰਭੂ ਨੂੰ ਗੁਰੂ ਦੀ ਮਤਿ ਦੁਆਰਾ ਧਿਆਇਆ ਹੈ, ਉਸ ਪ੍ਰਭੂ ਦਾ ਨ ਰੂਪ ਹੈ ਨ ਰੇਖਾ/ਚਿੰਨ੍ਹ ਹੈ। ਜਿਨ੍ਹਾਂ ਨੇ ਗੁਰੂ ਦੇ ਬਚਨ ਦੁਆਰਾ ਅਗਮ ਪ੍ਰਭੂ ਨੂੰ ਸਿਮਰਿਆ ਹੈ, ਉਹ ਸੇਵਕ ਸੁਆਮੀ (ਪ੍ਰਭੂ) ਨਾਲ ਮਿਲ ਕੇ ਏਕਾਕਾਰ ਹੋ ਗਏ ਹਨ। (ਹੇ ਸਤਿਸੰਗੀਓ!) ਸਾਰੇ ਮੂੰਹੋਂ ਨਰਹਰਿ,

ਸਭਿ ਕਹਹੁ ਮੁਖਹੁ ਨਰ ਨਰਹਰੇ ਨਰ ਨਰਹਰੇ ਨਰ ਨਰਹਰੇ ਹਰਿ ਲਾਹਾ ਹਰਿ ਭਗਤਿ ਵਿਸੇਖਿਆ॥੯॥

ਸਲੋਕ ਮਃ ੪ ॥

ਰਾਮ ਨਾਮੁ ਰਮੁ ਰਵਿ ਰਹੇ ਰਮੁ ਰਾਮੋ ਰਾਮੁ ਰਮੀਤਿ ॥
ਘਟਿ ਘਟਿ ਆਤਮ ਰਾਮੁ ਹੈ ਪ੍ਰਭਿ ਖੇਲੁ ਕੀਓ ਰੰਗਿ ਰੀਤਿ ॥
ਹਰਿ ਨਿਕਟਿ ਵਸੈ ਜਗਜੀਵਨਾ ਪਰਗਾਸੁ ਕੀਓ ਗੁਰ ਮੀਤਿ ॥
ਹਰਿ ਸੁਆਮੀ ਹਰਿ ਪ੍ਰਭੁ ਤਿਨ ਮਿਲੇ ਜਿਨ ਲਿਖਿਆ ਧੁਰਿ ਹਰਿ ਪ੍ਰੀਤਿ ॥
ਜਨ ਨਾਨਕ ਨਾਮੁ ਧਿਆਇਆ ਗੁਰ ਬਚਨਿ ਜਪਿਓ ਮਨਿ ਚੀਤਿ ॥੧॥

ਮਃ ੪ ॥

ਹਰਿ ਪ੍ਰਭੁ ਸਜਣੁ ਲੋੜਿ ਲਹੁ ਭਾਗਿ ਵਸੈ ਵਡਭਾਗਿ ॥
ਗੁਰਿ ਪੂਰੈ ਦੇਖਾਲਿਆ ਨਾਨਕ ਹਰਿ ਲਿਵ ਲਾਗਿ ॥੨॥

ਪਉੜੀ ॥

ਧਨੁ ਧਨੁ ਸੁਹਾਵੀ ਸਫਲ ਘੜੀ ਜਿਤੁ ਹਰਿ ਸੇਵਾ ਮਨਿ ਭਾਣੀ ॥
ਹਰਿ ਕਥਾ ਸੁਣਾਵਹੁ ਮੇਰੇ ਗੁਰਸਿਖਹੁ ਮੇਰੇ ਹਰਿ ਪ੍ਰਭ ਅਕਥ ਕਹਾਣੀ ॥
ਕਿਉ ਪਾਈਐ ਕਿਉ ਦੇਖੀਐ ਮੇਰਾ ਹਰਿ ਪ੍ਰਭੁ ਸੁਘੜੁ ਸੁਜਾਣੀ ॥
ਹਰਿ ਮੇਲਿ ਦਿਖਾਏ ਆਪਿ ਹਰਿ ਗੁਰ ਬਚਨੀ ਨਾਮਿ ਸਮਾਣੀ ॥
ਤਿਨ ਵਿਟਹੁ ਨਾਨਕੁ ਵਾਰਿਆ ਜੋ ਜਪਦੇ ਹਰਿ ਨਿਰਬਾਣੀ ॥੧੦॥

ਸਲੋਕ ਮਃ ੪ ॥

ਹਰਿ ਪ੍ਰਭ ਰਤੇ ਲੋਇਣਾ ਗਿਆਨ ਅੰਜਨੁ ਗੁਰੁ ਦੇਇ ॥
ਮੈ ਪ੍ਰਭੁ ਸਜਣੁ ਪਾਇਆ ਜਨ ਨਾਨਕ ਸਹਜਿ ਮਿਲੇਇ ॥੧॥

ਮਃ ੪ ॥

ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ ॥
ਨਾਮੁ ਚਿਤਵੈ ਨਾਮੋ ਪੜੈ ਨਾਮਿ ਰਹੈ ਲਿਵ ਲਾਇ ॥
ਨਾਮੁ ਪਦਾਰਥੁ ਪਾਈਐ ਚਿੰਤਾ ਗਈ ਬਿਲਾਇ ॥
ਸਤਿਗੁਰਿ ਮਿਲਿਐ ਨਾਮੁ ਊਪਜੈ ਤ੍ਰਿਸਨਾ ਭੁਖ ਸਭ ਜਾਇ ॥
ਨਾਨਕ ਨਾਮੇ ਰਤਿਆ ਨਾਮੋ ਪਲੈ ਪਾਇ ॥੨॥

ਪਉੜੀ ॥

ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਵਸਗਤਿ ਕੀਤਾ ॥
ਇਕਿ ਮਨਮੁਖ ਕਰਿ ਹਾਰਾਇਅਨੁ ਇਕਨਾ ਮੇਲਿ ਗੁਰੂ ਤਿਨਾ ਜੀਤਾ ॥
ਹਰਿ ਊਤਮੁ ਹਰਿ ਪ੍ਰਭ ਨਾਮੁ ਹੈ ਗੁਰ ਬਚਨਿ ਸਭਾਗੈ ਲੀਤਾ ॥
ਦੁਖੁ ਦਾਲਦੁ ਸਭੋ ਲਹਿ ਗਇਆ ਜਾਂ ਨਾਉ ਗੁਰੂ ਹਰਿ ਦੀਤਾ ॥
ਸਭਿ ਸੇਵਹੁ ਮੋਹਨੋ ਮਨਮੋਹਨੋ ਜਗਮੋਹਨੋ ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ ॥੧੧॥

ਸਲੋਕ ਮਃ ੪ ॥

ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥

ਨਰਹਰਿ, ਨਰਹਰਿ (ਪ੍ਰਭੂ) ਬੋਲੋ, (ਇਸ ਨਾਲ) ਹਰਿ-ਭਗਤੀ ਦਾ ਵਿਸ਼ੇਸ਼ ਲਾਭ ਪ੍ਰਾਪਤ ਹੁੰਦਾ ਹੈ।੯।

**ਸਲੋਕ ਮ. ੪ :** (ਜੋ ਪ੍ਰਭੂ ਸਰਬਤ੍ਰ) ਵਿਆਪਕ ਹੋ ਰਿਹਾ ਹੈ, (ਉਸ) ਪ੍ਰਭੂ ਦਾ ਨਾਮ ਸਿਮਰ। ਸਭ ਥਾਵਾਂ ਵਿਚ ਰਮੇ ਹੋਏ ਰਾਮ ਦਾ (ਨਾਮ) ਸਿਮਰ। (ਪ੍ਰਭੂ) ਹਰ ਇਕ ਸ਼ਰੀਰ/ਹਿਰਦੇ ਵਿਚ (ਵਸ ਰਿਹਾ) ਹੈ, ਹਰਿ ਨੇ (ਪ੍ਰੇਮ-) ਰੰਗ ਵਿਚ ਰੰਗੀਜ ਕੇ (ਇਹ) ਖੇਡ ਰਚੀ ਹੈ। ਮੈਨੂੰ ਗੁਰੂ ਰੂਪ ਮਿਤਰ ਨੇ ਪ੍ਰਗਟ ਕੀਤਾ ਹੈ ਕਿ ਜਗਤ ਦਾ ਜੀਵਨ ਸਰੂਪ ਪ੍ਰਭੂ (ਸਭ ਦੇ) ਨੇੜੇ ਵਸਦਾ ਹੈ। ਸੁਆਮੀ ਹਰਿ, ਪ੍ਰਭੂ ਉਨ੍ਹਾਂ ਨੂੰ ਮਿਲਦਾ ਹੈ, ਜਿਨ੍ਹਾਂ ਦੇ ਮੱਥੇ ਉਪਰ ਧੁਰੋਂ ਹਰਿ ਦਾ ਪ੍ਰੇਮ ਲਿਖਿਆ ਹੁੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਗੁਰੂ ਦੇ ਬਚਨ ਦੁਆਰਾ ਮਨ ਅਤੇ ਚਿਤ ਵਿਚ (ਨਾਮ) ਜਪਿਆ ਹੈ, (ਉਨ੍ਹਾਂ ਨੇ ਹੀ ਸਚਮੁਚ) ਨਾਮ ਦੀ ਆਰਾਧਨਾ ਕੀਤੀ ਹੈ।੧।

**ਮ. ੪ :** (ਹੇ ਜਿਗਿਆਸੂ !) ਹਰਿ ਪ੍ਰਭੂ ਸੱਜਣ ਨੂੰ ਲਭ ਲਵੋ, (ਉਹ) ਭਾਗਾਂ ਵਾਲੇ, ਵਡਿਆਂ ਭਾਗਾਂ ਵਾਲੇ (ਦੇ ਹਿਰਦੇ ਵਿਚ) ਵਸਦਾ ਹੈ। ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਨੇ (ਮੈਨੂੰ ਪ੍ਰਭੂ) ਵਿਖਾਇਆ ਹੈ ਅਤੇ (ਮੇਰੀ) ਲਿਵ ਹਰਿ ਵਿਚ ਲਗ ਗਈ ਹੈ।੧।

**ਪਉੜੀ :** (ਮੇਰੇ ਲਈ ਉਹ) ਘੜੀ ਸੁਹਾਵਣੀ ਅਤੇ ਫਲਦਾਇਕ ਹੈ, ਜਿਸ (ਵਿਚ) ਹਰਿ ਦੀ ਸੇਵਾ ਮਨ ਨੂੰ ਚੰਗੀ ਲਗਦੀ ਹੈ। ਹੇ ਮੇਰੇ ਗੁਰੂ ਦੇ ਸਿਖੋ ! ਮੇਰੇ ਹਰਿ ਪ੍ਰਭੂ ਦੀ ਨ ਕਥਨ ਕੀਤੇ ਜਾ ਸਕਣ ਵਾਲੀ ਕਥਾ ਸੁਣਾਓ। (ਮੈਨੂੰ ਦਸੋ ਕਿ) ਮੇਰਾ ਹਰਿ, ਜੋ ਸੁੰਦਰ ਅਤੇ ਸਿਆਣਾ ਹੈ, ਕਿਵੇਂ ਵੇਖਿਆ ਅਤੇ ਕਿਵੇਂ ਪ੍ਰਾਇਆ ਜਾ ਸਕਦਾ ਹੈ? (ਉਤਰ—) ਹਰਿ (ਆਪਣੇ ਨਾਲ) ਮੇਲ ਕੇ ਆਪ ਹੀ (ਆਪਣਾ ਆਪ) ਵਿਖਾ ਦਿੰਦਾ ਹੈ ਅਤੇ ਗੁਰੂ ਦੇ ਬਚਨ ਦੁਆਰਾ (ਸੁਰਤਿ) ਨਾਮ ਵਿਚ ਸਮਾ ਜਾਂਦੀ ਹੈ। ਨਾਨਕ ਉਨ੍ਹਾਂ 'ਤੇ ਨਿਛਾਵਰ ਹੁੰਦਾ ਹੈ ਜੋ ਨਿਰਬਾਣ ਹਰਿ ਨੂੰ ਜਾਪਦੇ ਹਨ।੧੦।

**ਸਲੋਕ ਮ. ੪ :** ਜਿਨ੍ਹਾਂ (ਵਿਅਕਤੀਆਂ) ਨੂੰ ਗੁਰੂ ਗਿਆਨ ਦਾ ਸੁਰਮਾ ਬਖ਼ਸ਼ਦਾ ਹੈ, (ਉਨ੍ਹਾਂ ਦੇ) ਨੈਣ ਹਰਿ ਪ੍ਰਭੂ (ਦੇ ਪ੍ਰੇਮ-ਰੰਗ ਨਾਲ) ਲਾਲ ਹੋ ਜਾਂਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ) ਸਹਿਜ ਸੁਭਾ (ਗੁਰੂ ਨੂੰ) ਮਿਲ ਕੇ ਮੈਂ ਪ੍ਰਭੂ ਸਜਣ ਪਾ ਲਿਆ ਹੈ।੧।

**ਮ.੪ :** ਗੁਰਮੁਖ (ਸਾਧਕ) ਦੇ ਹਿਰਦੇ ਵਿਚ ਸ਼ਾਂਤੀ ਹੈ (ਕਿਉਂਕਿ ਉਸ ਦੇ) ਮਨ ਅਤੇ ਤਨ ਨਾਮ ਵਿਚ ਸਮਾਏ ਰਹਿੰਦੇ ਹਨ। (ਉਹ) ਨਾਮ ਚਿਤਵਦਾ ਹੈ, ਨਾਮ ਨੂੰ ਪੜ੍ਹਦਾ ਹੈ ਅਤੇ ਨਾਮ ਵਿਚ ਲਿਵ ਲਗਾਈ ਰਖਦਾ ਹੈ। (ਜੋ ਸਾਧਕ) ਨਾਮ ਰੂਪ ਪਦਾਰਥ ਪਾ ਲੈਂਦਾ ਹੈ, (ਉਸ ਦੇ ਹਿਰਦੇ ਵਿਚੋਂ) ਚਿੰਤਾ ਖ਼ਤਮ (*ਬਿਲਾਇ*) ਹੋ ਜਾਂਦੀ ਹੈ। ਸਤਿਗੁਰੂ ਦੇ ਮਿਲ ਪੈਣ ਨਾਲ ਨਾਮ ਸਿਮਰਨ (ਦੀ ਭਾਵਨਾ) ਪੈਦਾ ਹੋ ਜਾਂਦੀ ਹੈ, ਤ੍ਰਿਸ਼ਨਾ ਅਤੇ ਭੁਖ ਸਭ ਮਿਟ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰੰਗੇ ਜਾਣ ਨਾਲ ਹੀ ਨਾਮ ਪਲੇ ਪੈਂਦਾ ਹੈ।੨।

**ਪਉੜੀ :** (ਹੇ ਪ੍ਰਭੂ !) ਤੂੰ ਆਪ ਜਗਤ ਪੈਦਾ ਕਰਕੇ, ਤੂੰ ਆਪ ਹੀ (ਉਸ ਨੂੰ ਆਪਣੇ) ਕਾਬੂ ਵਿਚ ਰਖਿਆ ਹੋਇਆ ਹੈ। ਕਈਆਂ ਨੂੰ ਮਨਮੁਖ ਹੋਣ ਕਰਕੇ ਹਰਾ ਦਿੱਤਾ ਹੈ। ਕਈਆਂ ਨੂੰ ਗੁਰੂ ਨਾਲ ਮਿਲਾ ਦਿੱਤਾ ਹੈ, ਉਨ੍ਹਾਂ ਨੇ ਹੀ (ਜੀਵਨ ਦੀ ਬਾਜ਼ੀ ਨੂੰ) ਜਿਤ ਲਿਆ ਹੈ। ਹਰਿ ਪ੍ਰਭੂ ਦਾ ਨਾਮ ਸ੍ਰੇਸ਼ਠ ਹੈ, (ਕਿਸੇ) ਭਾਗਸ਼ਾਲੀ ਨੇ ਗੁਰੂ ਦੇ ਬਚਨ ਦੁਆਰਾ (ਪ੍ਰਾਪਤ) ਕਰ ਲਿਆ ਹੈ। ਜਦੋਂ ਗੁਰੂ ਨੇ ਹਰਿ ਦਾ ਨਾਮ ਦਿਤਾ, (ਤਾਂ ਲੈਣ ਵਾਲੇ ਦਾ) ਦਰਿਦ੍ਰ ਅਤੇ ਦੁਖ ਸਭ ਕੁਝ ਦੂਰ ਹੋ ਗਿਆ। (ਹੇ ਭਰਾਓ !) ਸਭ (ਉਸ) ਮੋਹਨ, ਮਨਮੋਹਨ ਜਗਮੋਹਨ (ਦਾ ਨਾਮ) ਸਿਮਰੋ, ਜਿਸ ਨੇ ਜਗਤ ਪੈਦਾ ਕਰਕੇ ਸਭ ਨੂੰ (ਆਪਣੇ) ਵਸ ਵਿਚ ਕੀਤਾ ਹੋਇਆ ਹੈ।੧੧।

**ਸਲੋਕ ਮ. ੪:** ਮਨਮੁਖ ਖੋਟੇ ਵਿਅਕਤੀ ਭਰਮਾਂ ਵਿਚ ਭੁਲੇ ਹੋਏ ਹਨ (ਕਿਉਂਕਿ ਉਨ੍ਹਾਂ ਦੇ) ਮਨ ਵਿਚ

ਨਾਨਕ ਰੋਗੁ ਵਵਾਇ ਮਿਲਿ ਸਤਿਗੁਰ ਸਾਧੂ ਸਜਨਾ ॥੧॥*

ਮਃ ੪ ॥
ਮਨੁ ਤਨੁ ਤਾਮਿ ਸਗਾਰਵਾ ਜਾਂ ਦੇਖਾ ਹਰਿ ਨੈਣੇ ॥
ਨਾਨਕ ਸੋ ਪ੍ਰਭੁ ਮੈ ਮਿਲੈ ਹਉ ਜੀਵਾ ਸਦੁ ਸੁਣੇ ॥੨॥

ਪਉੜੀ ॥
ਜਗੰਨਾਥ ਜਗਦੀਸਰ ਕਰਤੇ ਅਪਰੰਪਰ ਪੁਰਖੁ ਅਤੋਲੁ ॥
ਹਰਿ ਨਾਮੁ ਧਿਆਵਹੁ ਮੇਰੇ ਗੁਰਸਿਖਹੁ ਹਰਿ ਊਤਮੁ ਹਰਿ ਨਾਮੁ ਅਮੋਲੁ ॥
ਜਿਨ ਧਿਆਇਆ ਹਿਰਦੈ ਦਿਨਸੁ ਰਾਤਿ ਤੇ ਮਿਲੇ ਨਹੀ ਹਰਿ ਰੋਲੁ ॥
ਵਡਭਾਗੀ ਸੰਗਤਿ ਮਿਲੈ ਗੁਰ ਸਤਿਗੁਰ ਪੂਰਾ ਬੋਲੁ ॥
ਸਭਿ ਧਿਆਵਹੁ ਨਰ ਨਾਰਾਇਣੋ ਨਾਰਾਇਣੋ ਜਿਤੁ ਚੂਕਾ ਜਮ ਝਗੜੁ ਝਗੋਲੁ ॥੧੨॥

ਸਲੋਕ ਮਃ ੪ ॥
ਹਰਿ ਜਨ ਹਰਿ ਹਰਿ ਚਉਦਿਆ ਸਰੁ ਸੰਧਿਆ ਗਾਵਾਰ ॥
ਨਾਨਕ ਹਰਿ ਜਨ ਹਰਿ ਲਿਵ ਉਬਰੇ ਜਿਨ ਸੰਧਿਆ ਤਿਸੁ ਫਿਰਿ ਮਾਰ ॥੧॥

ਮਃ ੪ ॥
ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨ੍ਹਿ ॥
ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨ੍ਹਿ ॥੨॥

ਪਉੜੀ ॥
ਜਲਿ ਥਲਿ ਮਹੀਅਲਿ ਪੂਰਨੋ ਅਪਰੰਪਰੁ ਸੋਈ॥
ਜੀਅ ਜੰਤ ਪ੍ਰਤਿਪਾਲਦਾ ਜੋ ਕਰੇ ਸੁ ਹੋਈ॥
ਮਾਤ ਪਿਤਾ ਸੁਤ ਭ੍ਰਾਤ ਮੀਤ ਤਿਸੁ ਬਿਨੁ ਨਹੀ ਕੋਈ ॥
ਘਟਿ ਘਟਿ ਅੰਤਰਿ ਰਵਿ ਰਹਿਆ ਜਪਿਅਹੁ ਜਨ ਕੋਈ ॥
ਸਗਲ ਜਪਹੁ ਗੋਪਾਲ ਗੁਨ ਪਰਗਟੁ ਸਭ ਲੋਈ ॥੧੩॥

ਸਲੋਕ ਮਃ ੪ ॥
ਗੁਰਮੁਖਿ ਮਿਲੇ ਸਿ ਸਜਣਾ ਹਰਿ ਪ੍ਰਭ ਪਾਇਆ ਰੰਗੁ ॥
ਜਨ ਨਾਨਕ ਨਾਮੁ ਸਲਾਹਿ ਤੂ ਲੁਡਿ ਲੁਡਿ ਦਰਗਹਿ ਵੰਞੁ ॥੧॥

ਮਃ ੪ ॥
ਹਰਿ ਤੂਹੈ ਦਾਤਾ ਸਭਸ ਦਾ ਸਭਿ ਜੀਅ ਤੁਮ੍ਾਰੇ ॥
ਸਭਿ ਤੁਧੈ ਨੋ ਆਰਾਧਦੇ ਦਾਨੁ ਦੇਹਿ ਪਿਆਰੇ ॥
ਹਰਿ ਦਾਤੈ ਦਾਤਾਰਿ ਹਥੁ ਕਢਿਆ ਮੀਹੁ ਵੁਠਾ ਸੈਸਾਰੇ ॥
ਅੰਨੁ ਜੰਮਿਆ ਖੇਤੀ ਭਾਉ ਕਰਿ ਹਰਿ ਨਾਮੁ ਸਮ੍ਾਰੇ ॥
ਜਨੁ ਨਾਨਕੁ ਮੰਗੈ ਦਾਨੁ ਪ੍ਰਭ ਹਰਿ ਨਾਮੁ ਅਧਾਰੇ ॥੨॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 301 ਅਤੇ 1424 ਉਪਰ ਵੀ ਦਰਜ ਹੈ।

ਹਉਮੈ ਦਾ ਰੋਗ ਹੈ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ ! ਤੂੰ) ਸਤਿਗੁਰੂ ਸਾਧੂ ਜਨ ਨੂੰ ਮਿਲ ਕੇ (ਹਉਮੈ) ਰੋਗ ਦੂਰ ਕਰ ਲੈ।੧।

**ਮ.੪** : (ਮੇਰੇ) ਮਨ ਅਤੇ ਤਨ ਤਦ ਹੀ ਗੌਰਵਸ਼ਾਲੀ (*ਸਗਾਰਵਾ*) ਹੁੰਦੇ ਹਨ, ਜਦੋਂ (ਮੈਂ) ਹਰਿ ਨੂੰ (ਆਪਣੀਆਂ) ਅੱਖਾਂ ਨਾਲ ਵੇਖਾਂ। ਨਾਨਕ (ਦਾ ਕਥਨ ਹੈ ਕਿ ਜਦੋਂ) ਉਹ ਪ੍ਰਭੂ ਮੈਨੂੰ ਮਿਲ ਪੈਂਦਾ ਹੈ, (ਤਾਂ) ਮੈਂ ਉਸ ਦੇ ਬੋਲਾਂ (*ਸਦੁ*) ਨੂੰ ਸੁਣ ਕੇ ਜੀਉਂਦਾ ਹਾਂ।੨।

**ਪਉੜੀ** : ਹੇ ਜਗਤ ਦੇ ਨਾਥ! ਹੇ ਜਗਦੀਸ਼! ਹੇ ਕਰਤਾ ਪੁਰਖ! (ਤੂੰ) ਅਪਰ-ਅਪਾਰ ਅਤੇ ਅਤੋਲ ਪੁਰਸ਼ ਹੈਂ। ਹੇ ਮੇਰੇ ਗੁਰੂ ਦੇ ਸਿਖੋ! (ਤੁਸੀਂ) ਹਰਿ ਦੇ ਨਾਮ ਨੂੰ ਸਿਮਰੋ (ਕਿਉਂਕਿ) ਹਰਿ ਦਾ ਨਾਮ ਉਤਮ ਅਤੇ ਅਮੋਲਕ ਹੈ। ਜਿਨ੍ਹਾਂ ਨੇ ਹਿਰਦੇ ਵਿਚ (ਹਰਿ ਦੇ ਨਾਮ ਨੂੰ) ਧਿਆਇਆ ਹੈ, ਉਹ ਹਰਿ ਨੂੰ ਮਿਲ ਪੈਂਦੇ ਹਨ, (ਇਸ ਵਿਚ) ਸ਼ਕ (*ਰੋਲੁ*) ਨਹੀਂ ਹੈ। ਵਡਭਾਗੀ (ਵਿਅਕਤੀ) ਨੂੰ (ਗੁਰੂ ਦੀ) ਸੰਗਤ ਮਿਲਦੀ ਹੈ ਅਤੇ ਗੁਰੂ ਸਤਿਗੁਰੂ ਦੀ ਪੂਰਣ ਸਿਖਿਆ ਮਿਲਦੀ ਹੈ। (ਹੇ ਸਤਿਸੰਗੀਓ!) ਸਾਰੇ ਨਰ-ਨਾਰਾਇਣ (ਪ੍ਰਭੂ) ਨੂੰ ਆਰਾਧੋ, ਜਿਸ ਕਰਕੇ ਜਮ ਦਾ ਝਗੜਾ-ਝਮੇਲਾ ਖ਼ਤਮ ਹੋ ਜਾਂਦਾ ਹੈ।੧੨।

**ਸਲੋਕ ਮ.੪** : ਪਰਮਾਤਮਾ ਦਾ (ਨਾਮ) ਜਪਦਿਆਂ ਹਰਿ-ਜਨਾਂ ਉਪਰ ਮੂਰਖਾਂ ਨੇ ਤੀਰ ਚਲਾਇਆ ਹੈ। ਨਾਨਕ (ਦਾ ਕਥਨ ਹੈ ਕਿ) ਹਰਿ-ਜਨ ਹਰਿ ਵਿਚ ਲਿਵ ਲਗਾਉਣ ਕਰਕੇ ਬਚ ਗਏ ਹਨ, (ਪਰ) ਜਿਨ੍ਹਾਂ ਨੇ (ਤੀਰ) ਸਾਧਿਆ ਹੁੰਦਾ ਹੈ, ਉਸ ਨੂੰ ਫਿਰ (ਜਾ) ਮਾਰਦਾ ਹੈ।੧।

**ਮ.੪** : (ਜੋ) ਅੱਖਾਂ (ਪ੍ਰਭੂ ਦੇ) ਪ੍ਰੇਮ ਵਿਚ ਖਿਚੀਆਂ ਹੋਈਆਂ ਹਨ, (ਉਹ ਕੇਵਲ) ਹਰਿ ਦਾ ਨਾਮ ਹੀ ਵੇਖਦੀਆਂ (*ਪਿਖੰਨਿ*) ਹਨ। ਨਾਨਕ (ਦਾ ਕਥਨ ਹੈ ਕਿ) ਜੇ (ਇਹ ਅੱਖੀਆਂ ਪ੍ਰਭੂ ਤੋਂ ਭਿੰਨ ਕਿਸੇ) ਹੋਰ ਨੂੰ ਵੇਖਣ (ਤਾਂ ਇਨ੍ਹਾਂ ਨੂੰ) ਕਢ ਦੇਣਾ ਚਾਹੀਦਾ ਹੈ।੨।

**ਪਉੜੀ** : ਉਹ ਅਪਰ ਅਪਾਰ (ਪ੍ਰਭੂ) ਜਲ, ਥਲ ਅਤੇ ਪੁਲਾੜ ਵਿਚ ਪੂਰੀ ਤਰ੍ਹਾਂ ਵਿਆਪਕ ਹੈ। (ਉਹ) ਜੀਵ-ਜੰਤੂਆਂ ਨੂੰ ਪਾਲਦਾ ਹੈ, ਜੋ ਕਰਦਾ ਹੈ ਉਹੀ ਹੁੰਦਾ ਹੈ। ਉਸ ਤੋਂ ਬਿਨਾ ਕੋਈ (ਸਾਡਾ) ਮਾਤਾ, ਪਿਤਾ, ਪੁੱਤਰ, ਭਰਾ ਅਤੇ ਮਿਤਰ ਨਹੀਂ ਹੈ। ਕੋਈ ਸੇਵਕ ਜਪ ਕੇ (ਵੇਖ ਲਵੇ ਕਿ ਉਹ) ਹਰ ਇਕ ਸ਼ਰੀਰ/ਹਿਰਦੇ ਵਿਚ ਵਿਆਪਕ ਹੋ ਰਿਹਾ ਹੈ। (ਹੇ ਜਿਗਿਆਸੂਓ ! ਤੁਸੀਂ) ਸਾਰੇ ਪ੍ਰਭੂ ਦੇ ਗੁਣਾਂ ਨੂੰ ਜਪੋ (ਜੋ) ਸਾਰੀ ਦੁਨੀਆ ਵਿਚ ਪ੍ਰਤਖ (ਹੋ ਰਿਹਾ ਹੈ)।੧੩।

**ਸਲੋਕ ਮ.੪** : (ਜੋ) ਗੁਰੂ ਦੁਆਰਾ (ਪਰਮਾਤਮਾ ਨੂੰ) ਮਿਲਦੇ ਹਨ, ਉਹ ਸੱਜਣ ਹਰਿ ਪ੍ਰਭੂ ਦਾ ਪ੍ਰੇਮ (*ਰੰਗੁ*) ਪ੍ਰਾਪਤ ਕਰ ਲੈਂਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਜੀਵ!) ਤੂੰ ਨਾਮ ਦੀ ਸਰਾਹਨਾ ਕਰ, (ਜਿਸ ਕਰਕੇ ਤੂੰ) ਬਾਹਵਾਂ ਲੁਡਾਉਂਦਾ ਹੋਇਆ (ਮੌਜ ਨਾਲ ਈਸ਼ਵਰੀ) ਦਰਗਾਹ ਵਿਚ ਜਾ।੧।

**ਮ.੪** : ਹੇ ਹਰਿ! ਤੂੰ ਸਭ ਦਾ ਦਾਤਾ ਹੈਂ, ਸਾਰੇ ਤੇਰੇ ਜੀਵ ਹਨ। ਸਭ ਤੈਨੂੰ ਹੀ ਆਰਾਧਦੇ ਹਨ। ਹੇ ਪਿਆਰੇ! (ਤੂੰ ਹੀ ਸਭ ਨੂੰ) ਰੋਜ਼ੀ ਦਿੰਦਾ ਹੈਂ। (ਜਦੋਂ) ਦਾਤਾਰ ਹਰਿ ਨੇ (ਦਾਤਾਂ ਦੇਣ ਲਈ) ਹੱਥ ਕਢਿਆ, (ਤਾਂ ਦਾਤਾਂ ਦਾ) ਸੰਸਾਰ ਵਿਚ ਮੀਂਹ ਵਰ੍ਹਨ ਲਗ ਗਿਆ। ਪ੍ਰੇਮ ਦੀ ਖੇਤੀ ਕਰਨ ਨਾਲ (ਹਰਿ-ਨਾਮ ਰੂਪ) ਅੰਨ ਪੈਦਾ ਹੁੰਦਾ ਹੈ ਅਤੇ (ਸਾਰਾ ਸੰਸਾਰ) ਹਰਿ-ਨਾਮ ਨੂੰ ਸਿਮਰਦਾ ਹੈ। ਹੇ ਪਰਮਾਤਮਾ! ਦਾਸ ਨਾਨਕ (ਤੇਰੇ ਕੋਲੋਂ ਨਾਮ ਰੂਪ) ਦਾਨ ਮੰਗਦਾ ਹੈ, (ਕਿਉਂਕਿ) ਹਰਿ-ਨਾਮ (ਮੇਰੇ) ਜੀਵਨ ਦਾ ਆਧਾਰ ਹੈ।੨।

ਪਉੜੀ ॥
ਇਛਾ ਮਨ ਕੀ ਪੂਰੀਐ ਜਪੀਐ ਸੁਖ ਸਾਗਰੁ ॥
ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਨਾਗਰੁ ॥
ਮਿਲਿ ਸਾਧੂ ਸੰਗਿ ਉਧਾਰੁ ਹੋਇ ਫਾਟੈ ਜਮ ਕਾਗਰੁ ॥
ਜਨਮ ਪਦਾਰਥੁ ਜੀਤੀਐ ਜਪਿ ਹਰਿ ਬੈਰਾਗਰੁ ॥
ਸਭਿ ਪਵਹੁ ਸਰਨਿ ਸਤਿਗੁਰੂ ਕੀ ਬਿਨਸੈ ਦੂਖ ਦਾਗਰੁ ॥੧੪॥

ਸਲੋਕ ਮਃ ੪ ॥
ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ ॥
ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਹਿ ਦਿਖਾਲਿ ॥੧॥*

ਮਃ ੪ ॥
ਨਾਨਕ ਪ੍ਰੀਤਿ ਲਾਈ ਤਿਨਿ ਸਚੈ ਤਿਸੁ ਬਿਨੁ ਰਹਣੁ ਨ ਜਾਈ ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥੨॥

ਪਉੜੀ ॥
ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ ॥
ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ ॥
ਆਵਣੁ ਜਾਣਾ ਮੇਟੀਐ ਹਰਿ ਕੇ ਗੁਣ ਗਾਵੈ ॥
ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈ ॥
ਜਨੁ ਨਾਨਕੁ ਤਿਸੁ ਬਲਿਹਾਰਣੈ ਜੋ ਮੇਰੇ ਹਰਿ ਪ੍ਰਭ ਭਾਵੈ ॥੧੫॥੧॥ ਸੁਧੁ ॥

ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ ੴ ਸਤਿਗੁਰ ਪ੍ਰਸਾਦਿ ॥
ਐਸੋ ਰਾਮ ਰਾਇ ਅੰਤਰਜਾਮੀ ॥
ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥੧॥ ਰਹਾਉ ॥
ਬਸੈ ਘਟਾ ਘਟ ਲੀਪ ਨ ਛੀਪੈ ॥ ਬੰਧਨ ਮੁਕਤਾ ਜਾਤੁ ਨ ਦੀਸੈ ॥੧॥
ਪਾਨੀ ਮਾਹਿ ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ ਐਸਾ ॥੨॥੧॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 1384 ਉਤੇ ਵੀ ਆਉਂਦਾ ਹੈ।

**ਪਉੜੀ :** ਸੁਖ ਸਾਗਰ (ਪ੍ਰਭੂ ਨੂੰ) ਜਪਣਾ ਚਾਹੀਦਾ ਹੈ, (ਜਿਸ ਨਾਲ) ਮਨ ਦੀਆਂ ਇੱਛਾਵਾਂ ਪੂਰੀਆਂ (ਹੋ ਜਾਂਦੀਆਂ ਹਨ)। ਗੁਰੂ ਦੇ ਸ਼ਬਦ ਦੁਆਰਾ ਰਤਨਾਂ ਦੀ ਖਾਣ (*ਰਤਨਾਗਰੁ*) ਪ੍ਰਭੂ ਦੇ ਚਰਣ ਆਰਾਧਣੇ ਚਾਹੀਦੇ ਹਨ। ਸਾਧੂ ਦੀ ਸੰਗਤ ਵਿਚ ਮਿਲ ਬੈਠਣ ਨਾਲ ਉਧਾਰ ਹੋ ਜਾਂਦਾ ਹੈ ਅਤੇ ਜਮ (ਦੇ ਲੇਖੇ ਦਾ) ਕਾਗ਼ਜ਼ ਫਟ ਜਾਂਦਾ ਹੈ। ਹਰਿ ਵੈਰਾਗੀ ਨੂੰ ਜਪ ਕੇ ਜਨਮ ਰੂਪ ਪਦਾਰਥ ਨੂੰ ਜਿਤਣਾ ਚਾਹੀਦਾ ਹੈ। ਸਭ ਸਤਿਗੁਰੂ ਦੀ ਸ਼ਰਣ ਵਿਚ ਪੈ ਜਾਓ, (ਇਸ ਨਾਲ) ਦੁਖ ਦਾ ਦਾਗ਼ (*ਦਾਗਰੁ*) ਨਸ਼ਟ ਹੋ ਜਾਂਦਾ ਹੈ।੧੪।

**ਸਲੋਕ ਮ.੪ :** (ਹੇ ਸਖੀ!) ਮੈਂ (ਆਪਣੇ) ਮਿਤਰ ਨੂੰ ਲਭਦੀ ਪਈ ਹਾਂ, (ਪਰ ਉਹ) ਮਿਤਰ (ਤਾਂ) ਮੇਰੇ ਨਾਲ ਹੈ (ਅਰਥਾਤ ਹਿਰਦੇ ਵਿਚ ਨਿਵਾਸ ਕਰਦਾ ਹੈ)। ਦਾਸ ਨਾਨਕ (ਦਾ ਕਥਨ ਹੈ ਕਿ ਉਹ ਮਿਤਰ) ਅਲੱਖ ਹੈ, ਲਖਿਆ ਨਹੀਂ ਜਾ ਸਕਦਾ, (ਪਰ) ਗੁਰੂ (ਉਸ ਦਾ) ਦਰਸ਼ਨ ਕਰਾ ਦਿੰਦਾ ਹੈ।੧।

**ਮ.੪ :** ਨਾਨਕ (ਦਾ ਕਥਨ ਹੈ ਕਿ) ਉਸ ਸੱਚੇ (ਪ੍ਰਭੂ ਨੇ ਮੇਰੇ ਹਿਰਦੇ ਵਿਚ) ਪ੍ਰੀਤ ਲਗਾਈ ਹੈ, (ਹੁਣ) ਉਸ ਤੋਂ ਬਿਨਾ ਰਿਹਾ ਨਹੀਂ ਜਾ ਸਕਦਾ। (ਜਦੋਂ) ਸਤਿਗੁਰੂ ਮਿਲਦਾ ਹੈ, ਤਾਂ ਪੂਰਾ (ਪ੍ਰਭੂ ਪਾ ਲਈਦਾ ਹੈ) ਅਤੇ ਜੀਭ ਹਰਿ ਰਸ ਵਿਚ ਰਸਲੀਨ ਹੋ ਜਾਂਦੀ ਹੈ।੨।

**ਪਉੜੀ :** (ਜੋ) ਕੋਈ (ਪ੍ਰਭੂ ਦਾ ਜਸ) ਗਾਉਂਦਾ ਹੈ, ਕੋਈ ਸੁਣਦਾ ਹੈ ਅਤੇ ਕੋਈ ਉਚਾਰ ਕੇ ਸੁਣਾਉਂਦਾ ਹੈ, (ਉਸ ਦੇ) ਜਨਮ-ਜਨਮਾਂਤਰਾਂ ਦੀ ਮੈਲ ਉਤਰ ਜਾਂਦੀ ਹੈ ਅਤੇ ਮਨ ਇਛਿਆ ਫਲ ਪ੍ਰਾਪਤ ਕਰ ਲੈਂਦਾ ਹੈ। ਜੋ (ਸਾਧਕ) ਹਰਿ ਦੇ ਗੁਣ ਗਾਉਂਦਾ ਹੈ, (ਉਹ ਆਪਣਾ) ਆਉਣ ਜਾਣ (ਦਾ ਗੇੜ) ਖ਼ਤਮ ਕਰ ਲੈਂਦਾ ਹੈ। (ਉਹ) ਆਪ (ਭਵ-ਸਾਗਰ ਤੋਂ) ਤਰ ਜਾਂਦਾ ਹੈ, ਸੰਗੀਆਂ ਸਾਥੀਆਂ ਨੂੰ ਤਰਾ ਲੈਂਦਾ ਹੈ ਅਤੇ ਸਾਰੇ ਖ਼ਾਨਦਾਨ ਨੂੰ ਵੀ ਪਾਰ ਲੰਘਾ ਲੈਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਮੈਂ) ਉਸ ਤੋਂ ਬਲਿਹਾਰ ਜਾਂਦਾ ਹੈ ਜੋ ਮੇਰੇ ਹਰਿ ਪ੍ਰਭੂ ਨੂੰ ਚੰਗਾ ਲਗਦਾ ਹੈ।੧੫।੧।ਸੁਧੁ।

**ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ**

ਪ੍ਰਭੂ ਅੰਤਰਯਾਮੀ ਇਸ ਤਰ੍ਹਾਂ (ਸਭ ਵਿਚ ਮੌਜੂਦ ਹੈ), ਜਿਸ ਤਰ੍ਹਾਂ ਸ਼ੀਸ਼ੇ ਵਿਚ ਮੂੰਹ ਦੀ ਪਰਛਾਈ (*ਪਰਵਾਨੀ*) (ਹੁੰਦੀ ਹੈ)।੧।ਰਹਾਉ। (ਪ੍ਰਭੂ) ਹਰ ਇਕ ਸ਼ਰੀਰ ਵਿਚ ਵਸਦਾ ਹੈ, (ਪਰ ਉਸ ਉਪਰ ਮਾਇਆ ਦੇ) ਲੇਪ ਦਾ ਦਾਗ਼ (*ਛੀਪੈ*) ਨਹੀਂ ਲਗਦਾ। ਉਹ ਬੰਧਨਾਂ ਤੋਂ ਮੁਕਤ ਹੈ, (ਪਰ ਬੰਧਨਾਂ ਤੋਂ ਬਾਹਰ) ਜਾਂਦਾ ਵੀ ਦਿਸਦਾ ਨਹੀਂ ਹੈ।੧। ਜਿਵੇਂ ਪਾਣੀ ਵਿਚ ਮੂੰਹ ਨੂੰ ਵੇਖਿਆਂ (ਉਸ ਉਪਰ ਪਾਣੀ ਦਾ ਅਸਰ ਨਹੀਂ ਹੁੰਦਾ), ਨਾਮਦੇਵ ਦਾ ਸੁਆਮੀ ਵੀ ਇਸ ਤਰ੍ਹਾਂ (ਨਿਰਲੇਪ) ਹੈ।੨।੧।

ਰਾਗੁ ਕਲਿਆਨ ਮਹਲਾ ੪
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਮਾ ਰਮ ਰਾਮੈ ਅੰਤੁ ਨ ਪਾਇਆ ॥
ਹਮ ਬਾਰਿਕ ਪ੍ਰਤਿਪਾਰੇ ਤੁਮਰੇ ਤੂ ਬਡ ਪੁਰਖੁ ਪਿਤਾ ਮੇਰਾ ਮਾਇਆ ॥੧॥ ਰਹਾਉ ॥
ਹਰਿ ਕੇ ਨਾਮ ਅਸੰਖ ਅਗਮ ਹਹਿ ਅਗਮ ਅਗਮ ਹਰਿ ਰਾਇਆ ॥
ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ ॥੧॥
ਗੋਬਿਦ ਗੁਣ ਗੋਬਿਦ ਸਦ ਗਾਵਹਿ ਗੁਣ ਗੋਬਿਦ ਅੰਤੁ ਨ ਪਾਇਆ ॥
ਤੂ ਅਮਿਤਿ ਅਤੋਲੁ ਅਪਰੰਪਰ ਸੁਆਮੀ ਬਹੁ ਜਪੀਐ ਥਾਹ ਨ ਪਾਇਆ ॥੨॥
ਉਸਤਤਿ ਕਰਹਿ ਤੁਮਰੀ ਜਨ ਮਾਧੌ ਗੁਨ ਗਾਵਹਿ ਹਰਿ ਰਾਇਆ ॥
ਤੁਮ੍ ਜਲ ਨਿਧਿ ਹਮ ਮੀਨੇ ਤੁਮਰੇ ਤੇਰਾ ਅੰਤੁ ਨ ਕਤਹੂ ਪਾਇਆ ॥੩॥
ਜਨ ਕਉ ਕ੍ਰਿਪਾ ਕਰਹੁ ਮਧਸੂਦਨ ਹਰਿ ਦੇਵਹੁ ਨਾਮੁ ਜਪਾਇਆ ॥
ਮੈ ਮੂਰਖ ਅੰਧੁਲੇ ਨਾਮੁ ਟੇਕ ਹੈ ਜਨ ਨਾਨਕ ਗੁਰਮੁਖਿ ਪਾਇਆ ॥੪॥੧॥

ਕਲਿਆਨੁ ਮਹਲਾ ੪ ॥
ਹਰਿ ਜਨੁ ਗੁਨ ਗਾਵਤ ਹਸਿਆ ॥
ਹਰਿ ਹਰਿ ਭਗਤਿ ਬਨੀ ਮਤਿ ਗੁਰਮਤਿ ਧੁਰਿ ਮਸਤਕਿ ਪ੍ਰਭਿ ਲਿਖਿਆ ॥੧॥ ਰਹਾਉ ॥
ਗੁਰ ਕੇ ਪਗ ਸਿਮਰਉ ਦਿਨੁ ਰਾਤੀ ਮਨਿ ਹਰਿ ਹਰਿ ਹਰਿ ਬਸਿਆ ॥
ਹਰਿ ਹਰਿ ਹਰਿ ਕੀਰਤਿ ਜਗਿ ਸਾਰੀ ਘਸਿ ਚੰਦਨੁ ਜਸੁ ਘਸਿਆ ॥੧॥
ਹਰਿ ਜਨ ਹਰਿ ਹਰਿ ਹਰਿ ਲਿਵ ਲਾਈ ਸਭਿ ਸਾਕਤ ਖੋਜਿ ਪਇਆ ॥
ਜਿਉ ਕਿਰਤ ਸੰਜੋਗਿ ਚਲਿਓ ਨਰ ਨਿੰਦਕੁ ਪਗੁ ਨਾਗਨਿ ਛੁਹਿ ਜਲਿਆ ॥੨॥
ਜਨ ਕੇ ਤੁਮ੍ ਹਰਿ ਰਾਖੇ ਸੁਆਮੀ ਤੁਮ੍ ਜੁਗਿ ਜੁਗਿ ਜਨ ਰਖਿਆ ॥
ਕਹਾ ਭਇਆ ਦੈਤਿ ਕਰੀ ਬਖੀਲੀ ਸਭ ਕਰਿ ਕਰਿ ਝਰਿ ਪਰਿਆ ॥੩॥
ਜੇਤੇ ਜੀਅ ਜੰਤ ਪ੍ਰਭਿ ਕੀਏ ਸਭਿ ਕਾਲੈ ਮੁਖਿ ਗ੍ਰਸਿਆ ॥
ਹਰਿ ਜਨ ਹਰਿ ਹਰਿ ਹਰਿ ਪ੍ਰਭਿ ਰਾਖੇ ਜਨ ਨਾਨਕ ਸਰਨਿ ਪਇਆ ॥੪॥੨॥

ਕਲਿਆਨ ਮਹਲਾ ੪ ॥
ਮੇਰੇ ਮਨ ਜਪੁ ਜਪਿ ਜਗੰਨਾਥੇ ॥
ਗੁਰ ਉਪਦੇਸਿ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਦੁਖ ਲਾਥੇ ॥੧॥ ਰਹਾਉ ॥
ਰਸਨਾ ਏਕ ਜਸੁ ਗਾਇ ਨ ਸਾਕੈ ਬਹੁ ਕੀਜੈ ਬਹੁ ਰਸੁਨਥੇ ॥
ਬਾਰ ਬਾਰ ਖਿਨੁ ਪਲ ਸਭਿ ਗਾਵਹਿ ਗੁਨ ਕਹਿ ਨ ਸਕਹਿ ਪ੍ਰਭ ਤੁਮਨਥੇ ॥੧॥

### ਰਾਗੁ ਕਲਿਆਨ ਮਹਲਾ ੪
### ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
### ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਮ (ਨਾਮ) ਉਚਾਰਨ (*ਰਮ*) ਨਾਲ ਕਿਸੇ ਨੇ ਰਾਮ ਦਾ ਅੰਤ ਨਹੀਂ ਪਾਇਆ ਹੈ। (ਹੇ ਪ੍ਰਭੂ !) ਅਸੀਂ ਤੇਰੇ ਬਾਲਕ ਹਾਂ, ਤੇਰੇ ਦੁਆਰਾ ਪਾਲੇ ਪੋਸੇ ਹੋਏ ਹਾਂ, ਤੂੰ ਵੱਡਾ ਪੁਰਖ ਹੈਂ, ਮੇਰਾ ਪਿਤਾ ਅਤੇ ਮਾਤਾ ਹੈਂ।੧।ਰਹਾਉ। ਹਰਿ ਦੇ ਨਾਮ ਅਸੰਖ ਹਨ, ਅਗਮ ਹਨ। ਹਰਿ ਰਾਜਾ ਅਗਮ ਹੀ ਅਗਮ ਹੈ। ਗੁਣੀਆਂ ਗਿਆਨੀਆਂ ਨੇ ਬਹੁਤ ਧਿਆਨ/ਵਿਚਾਰ ਕੀਤਾ ਹੈ, (ਪਰ ਕਿਸੇ ਨੇ) ਇਕ ਤਿਲ ਜਿੰਨੀ ਵੀ (ਤੇਰੀ) ਕੀਮਤ ਨਹੀਂ ਪਾਈ ਹੈ।੧। (ਅਨੇਕ ਧਰਮ-ਸਾਧਕ) ਗੋਬਿੰਦ ਦੇ, ਸਦਾ ਗੋਬਿੰਦ ਦੇ ਗੁਣ ਗਾਉਂਦੇ ਹਨ, (ਪਰ ਕਿਸੇ ਤੋਂ) ਗੋਬਿੰਦ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਿਆ। ਹੇ ਪ੍ਰਭੂ ! ਤੂੰ ਅਸੀਮ, ਤੋਲ-ਰਹਿਤ, ਅਪਰ-ਅਪਾਰ ਹੈਂ, (ਤੇਰਾ ਨਾਮ) ਬਹੁਤ ਜਪਣ 'ਤੇ ਵੀ (ਤੇਰੀ) ਥਾਹ ਨਹੀਂ ਪਾਈ ਜਾ ਸਕਦੀ।੨। ਹੇ ਮਾਧੋ (ਪ੍ਰਭੂ !) ਸੇਵਕ ਤੇਰੀ ਉਸਤਤ ਕਰਦੇ ਹਨ। ਹੇ ਹਰਿ ਰਾਜਾ! (ਤੇਰੇ) ਗੁਣ ਗਾਉਂਦੇ ਹਨ। ਤੁਸੀਂ ਸਮੁੰਦਰ (*ਜਲਨਿਧਿ*) ਹੋ, ਅਸੀਂ (ਉਸ ਵਿਚ ਰਹਿਣ ਵਾਲੀਆਂ) ਮੱਛੀਆਂ ਹਾਂ, (ਅਸੀਂ) ਤੇਰਾ ਅੰਤ ਕਿਸੇ ਤਰ੍ਹਾਂ ਨਹੀਂ ਪਾਇਆ।੩। ਹੇ ਮਧਸੂਦਨ (ਪ੍ਰਭੂ !) ਸੇਵਕ ਉਤੇ ਕ੍ਰਿਪਾ ਕਰੋ। ਹੇ ਹਰਿ! (ਆਪਣਾ) ਨਾਮ ਜਪਣ ਲਈ ਬਖ਼ਸ਼ੋ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਪਰਮਾਤਮਾ!) ਮੈਂ ਮੂਰਖ ਅਤੇ ਅਗਿਆਨੀ (*ਅੰਧੁਲੇ*) ਲਈ (ਤੇਰੇ) ਨਾਮ ਦੀ ਟੇਕ ਹੈ, (ਮੈਂ) ਗੁਰੂ ਦੁਆਰਾ ਹੀ ਨਾਮ ਪ੍ਰਾਪਤ ਕੀਤਾ ਹੈ।੪।੧।

**ਕਲਿਆਨੁ ਮਹਲਾ ੪**

ਹਰਿ ਦਾ ਸੇਵਕ (ਹਰਿ ਦੇ) ਗੁਣ ਗਾਉਂਦਿਆਂ ਆਨੰਦਿਤ ਹੁੰਦਾ ਹੈ। ਗੁਰੂ ਦੀ ਮਤਿ ਦੁਆਰਾ ਹਰਿ ਦੀ ਭਗਤੀ (ਉਸ ਨੂੰ) ਬਣ ਆਉਂਦੀ ਹੈ, (ਜਿਸ ਦੇ) ਮੱਥੇ ਉਪਰ ਪ੍ਰਭੂ ਨੇ ਧੁਰੋਂ ਲਿਖਿਆ ਹੁੰਦਾ ਹੈ।੧।ਰਹਾਉ। (ਮੈਂ) ਗੁਰੂ ਦੇ ਚਰਨਾਂ ਨੂੰ ਦਿਨ ਰਾਤ ਸਿਮਰਦਾ ਹਾਂ ਅਤੇ ਹਰਿ ਹਰਿ ਮੇਰੇ ਮਨ ਵਿਚ ਵਸਿਆ ਹੋਇਆ ਹੈ। ਜਿਵੇਂ (*ਜਸੁ*) ਚੰਦਨ ਨੂੰ ਘਸ ਕੇ (ਸੁਗੰਧ ਖਿਲਾਰੀ ਜਾਂਦੀ ਹੈ, ਤਿਵੇਂ) ਹਰਿ ਦੀ ਸ੍ਰੇਸ਼ਠ ਕੀਰਤੀ (ਜਸ) ਹਰਿ ਹਰਿ ਕਹਿਣ ਨਾਲ ਜਗਤ (ਵਿਚ ਪਸਰਦੀ ਹੈ)।੧। ਹਰਿ-ਜਨ ਹਰਿ (ਦੇ ਨਾਮ) ਵਿਚ ਲਿਵ ਲਗਾਈ ਰਖਦੇ ਹਨ, (ਪਰ) ਸਾਰੇ ਮਨਮੁਖ (*ਸਾਕਤ*) (ਉਨ੍ਹਾਂ ਦੀ) ਤਾਕ ਵਿਚ ਵਿਚਰਦੇ (ਹੋਏ ਸੜਦੇ ਰਹਿੰਦੇ) ਹਨ। ਜਿਵੇਂ ਪਿਛਲੇ ਕੀਤੇ ਕਰਮਾਂ ਦੇ ਸੰਯੋਗ ਵਸ (ਕਿਸੇ) ਨਿੰਦਕ ਮਨੁੱਖ ਦਾ ਚਲਦਿਆਂ ਹੋਇਆਂ (ਮਾਇਆ ਰੂਪ) ਸੱਪਣੀ ਨਾਲ ਪੈਰ ਛੋਹ ਜਾਣ 'ਤੇ (ਉਸ ਦੇ ਡਸਣ ਨਾਲ) ਸੜ ਜਾਂਦਾ ਹੈ।੨। ਹੇ ਸੁਆਮੀ! ਤੁਸੀਂ (ਆਪਣੇ) ਸੇਵਕਾਂ ਦੇ ਰਖਿਅਕ ਹੋ, ਤੁਸੀਂ ਜੁਗਾਂ ਜੁਗਾਂਤਰਾਂ ਵਿਚ ਭਗਤ-ਜਨਾਂ ਨੂੰ ਬਚਾਇਆ ਹੈ। (ਉਸ) ਦੈਂਤ (ਹਰਨਾਖਸ਼) ਦਾ ਕੀ ਹਾਲ ਹੋਇਆ, (ਜਿਸ ਨੇ ਪ੍ਰਹਿਲਾਦ ਪ੍ਰਤਿ) ਈਰਖਾ ਕੀਤੀ ਸੀ। ਸਭ (ਨਿੰਦਕ ਭਗਤਾਂ ਵਿਰੁੱਧ ਵੈਰ) ਕਰ ਕਰ ਕੇ ਝੜ ਪਏ ਹਨ।੩। ਪ੍ਰਭੂ ਨੇ ਜਿਤਨੇ ਜੀਵ-ਜੰਤ ਪੈਦਾ ਕੀਤੇ ਹਨ, ਸਭ ਨੂੰ ਕਾਲ ਨੇ ਮੂੰਹ ਵਿਚ ਗ੍ਰਸ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੇ (ਹਮੇਸ਼ਾ ਆਪਣੇ) ਭਗਤਾਂ ਦੀ ਰਖਿਆ ਕੀਤੀ ਹੈ, (ਭਗਤ-) ਜਨ (ਪ੍ਰਭੂ ਦੀ) ਸ਼ਰਣ ਵਿਚ ਪਏ ਰਹਿੰਦੇ ਹਨ।੪।੨।

**ਕਲਿਆਣ ਮਹਲਾ ੪**

ਹੇ ਮੇਰੇ ਮਨ! (ਤੂੰ) ਜਗਨ-ਨਾਥ (ਪ੍ਰਭੂ) ਦਾ ਜਾਪ ਜਪਿਆ ਕਰ। (ਜਿਸ ਨੇ) ਗੁਰੂ ਦੇ ਉਪਦੇਸ਼ ਦੁਆਰਾ ਹਰਿ-ਨਾਮ ਦੀ ਆਰਾਧਨਾ ਕੀਤੀ ਹੈ, (ਉਸ ਦੇ) ਸਾਰੇ ਪਾਪ (*ਕਿਲਬਿਖ*) ਅਤੇ ਦੁਖ ਦੂਰ ਹੋ ਗਏ ਹਨ।੧।ਰਹਾਉ। (ਹੇ ਪ੍ਰਭੂ ! ਮੇਰੀ) ਇਕ ਜੀਭ (ਤੇਰਾ) ਜਸ ਗਾ ਨਹੀਂ ਸਕਦੀ, (ਇਸ ਲਈ) ਬਹੁਤ ਜੀਭਾਂ ਵਾਲਾ ਬਣਾ ਦਿਓ। ਹਰ ਛਿਣ, ਹਰ ਪਲ ਸਭ (ਜੀਵ ਤੇਰਾ ਜਸ) ਗਾਉਂਦੇ ਹਨ, (ਪਰ)

ਹਮ ਬਹੁ ਪ੍ਰੀਤਿ ਲਗੀ ਪ੍ਰਭ ਸੁਆਮੀ ਹਮ ਲੋਚਹ ਪ੍ਰਭੁ ਦਿਖਨਥੇ ॥
ਤੁਮ ਬਡ ਦਾਤੇ ਜੀਅ ਜੀਅਨ ਕੇ ਤੁਮ ਜਾਨਹੁ ਹਮ ਬਿਰਥੇ ॥੨॥
ਕੋਈ ਮਾਰਗੁ ਪੰਥੁ ਬਤਾਵੈ ਪ੍ਰਭ ਕਾ ਕਹੁ ਤਿਨ ਕਉ ਕਿਆ ਦਿਨਥੇ ॥
ਸਭੁ ਤਨੁ ਮਨੁ ਅਰਪਉ ਅਰਪਿ ਅਰਾਪਉ ਕੋਈ ਮੇਲੈ ਪ੍ਰਭ ਮਿਲਥੇ ॥੩॥
ਹਰਿ ਕੇ ਗੁਨ ਬਹੁਤ ਬਹੁਤ ਬਹੁ ਸੋਭਾ ਹਮ ਤੁਛ ਕਰਿ ਕਰਿ ਬਰਨਥੇ ॥
ਹਮਰੀ ਮਤਿ ਵਸਗਤਿ ਪ੍ਰਭ ਤੁਮਰੈ ਜਨ ਨਾਨਕ ਕੇ ਪ੍ਰਭ ਸਮਰਥੇ ॥੪॥੩॥

ਕਲਿਆਨ ਮਹਲਾ ੪ ॥
ਮੇਰੇ ਮਨ ਜਪਿ ਹਰਿ ਗੁਨ ਅਕਥ ਸੁਨਥਈ ॥
ਧਰਮੁ ਅਰਥੁ ਸਭੁ ਕਾਮੁ ਮੋਖੁ ਹੈ ਜਨ ਪੀਛੈ ਲਗਿ ਫਿਰਥਈ ॥੧॥ ਰਹਾਉ ॥
ਸੋ ਹਰਿ ਹਰਿ ਨਾਮੁ ਧਿਆਵੈ ਹਰਿ ਜਨੁ ਜਿਸੁ ਬਡਭਾਗ ਮਥਈ ॥
ਜਹ ਦਰਗਹਿ ਪ੍ਰਭੁ ਲੇਖਾ ਮਾਗੈ ਤਹ ਛੁਟੈ ਨਾਮੁ ਧਿਆਇਥਈ ॥੧॥
ਹਮਰੇ ਦੋਖ ਬਹੁ ਜਨਮ ਜਨਮ ਕੇ ਦੁਖੁ ਹਉਮੈ ਮੈਲੁ ਲਗਥਈ ॥
ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ ਸਭ ਕਿਲਬਿਖ ਪਾਪ ਗਥਈ ॥੨॥
ਜਨ ਕੈ ਰਿਦ ਅੰਤਰਿ ਪ੍ਰਭੁ ਸੁਆਮੀ ਜਨ ਹਰਿ ਹਰਿ ਨਾਮੁ ਭਜਥਈ ॥
ਜਹ ਅੰਤੀ ਅਉਸਰੁ ਆਇ ਬਨਤੁ ਹੈ ਤਹ ਰਾਖੈ ਨਾਮੁ ਸਾਥਈ ॥੩॥
ਜਨ ਤੇਰਾ ਜਸੁ ਗਾਵਹਿ ਹਰਿ ਹਰਿ ਪ੍ਰਭ ਹਰਿ ਜਪਿਓ ਜਗੰਨਥਈ ॥
ਜਨ ਨਾਨਕ ਕੇ ਪ੍ਰਭ ਰਾਖੇ ਸੁਆਮੀ ਹਮ ਪਾਥਰ ਰਖੁ ਬੁਡਥਈ ॥੪॥੪॥

ਕਲਿਆਨ ਮਹਲਾ ੪ ॥
ਹਮਰੀ ਚਿਤਵਨੀ ਹਰਿ ਪ੍ਰਭੁ ਜਾਨੈ ॥
ਅਉਰੁ ਕੋਈ ਨਿੰਦ ਕਰੈ ਹਰਿ ਜਨ ਕੀ
ਪ੍ਰਭੁ ਤਾ ਕਾ ਕਹਿਆ ਇਕੁ ਤਿਲੁ ਨਹੀ ਮਾਨੈ॥੧॥ਰਹਾਉ ॥
ਅਉਰ ਸਭ ਤਿਆਗਿ ਸੇਵਾ ਕਰਿ ਅਚੁਤ ਜੋ ਸਭ ਤੇ ਊਚ ਠਾਕੁਰੁ ਭਗਵਾਨੈ ॥
ਹਰਿ ਸੇਵਾ ਤੇ ਕਾਲੁ ਜੋਹਿ ਨ ਸਾਕੈ ਚਰਨੀ ਆਇ ਪਵੈ ਹਰਿ ਜਾਨੈ ॥੧॥
ਜਾ ਕਉ ਰਾਖਿ ਲੇਇ ਮੇਰਾ ਸੁਆਮੀ ਤਾ ਕਉ ਸੁਮਤਿ ਦੇਇ ਪੈ ਕਾਨੈ ॥
ਤਾ ਕਉ ਕੋਈ ਅਪਰਿ ਨ ਸਾਕੈ ਜਾ ਕੀ ਭਗਤਿ ਮੇਰਾ ਪ੍ਰਭੁ ਮਾਨੈ ॥੨॥
ਹਰਿ ਕੇ ਚੋਜ ਵਿਡਾਨ ਦੇਖੁ ਜਨ ਜੋ ਖੋਟਾ ਖਰਾ ਇਕ ਨਿਮਖ ਪਛਾਨੈ ॥
ਤਾ ਤੇ ਜਨ ਕਉ ਅਨਦੁ ਭਇਆ ਹੈ ਰਿਦ ਸੁਧ ਮਿਲੇ ਖੋਟੇ ਪਛੁਤਾਨੈ ॥੩॥
ਤੁਮ ਹਰਿ ਦਾਤੇ ਸਮਰਥ ਸੁਆਮੀ ਇਕੁ ਮਾਗਉ ਤੁਝ ਪਾਸਹੁ ਹਰਿ ਦਾਨੈ ॥
ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਦੀਜੈ ਸਦ ਬਸਹਿ ਰਿਦੈ ਮੋਹਿ ਹਰਿ ਚਰਾਨੈ ॥੪॥੫॥

ਕਲਿਆਨ ਮਹਲਾ ੪ ॥
ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ ॥

ਹੇ ਪ੍ਰਭੂ ! (ਉਹ ਵੀ) ਤੇਰੇ ਗੁਣਾਂ ਨੂੰ ਕਹਿ ਨਹੀਂ ਸਕਦੇ।੧। ਹੇ ਪ੍ਰਭੂ ਸੁਆਮੀ ! ਸਾਡੀ (ਤੁਹਾਡੇ ਨਾਲ) ਬਹੁਤ ਪ੍ਰੀਤ ਲਗੀ ਹੋਈ ਹੈ, ਅਸੀਂ ਪ੍ਰਭੂ ਨੂੰ ਵੇਖਣਾ ਲੋਚਦੇ ਹਾਂ। ਤੁਸੀਂ ਜੀਵਾਂ ਨੂੰ ਦਾਨ ਦੇਣ ਵਾਲੇ ਵੱਡੇ ਦਾਤੇ ਹੋ, ਤੁਸੀਂ ਸਾਡੀ (ਅੰਦਰ ਦੀ) ਪੀੜ ਨੂੰ ਜਾਣਦੇ ਹੋ।੨। ਕੋਈ (ਸਾਧਕ ਮੈਨੂੰ) ਪ੍ਰਭੂ ਦੇ ਠਿਕਾਣੇ ਦਾ ਰਸਤਾ ਦਸ ਦੇਵੇ, ਦਸੋ, ਉਸ ਨੂੰ ਕੀ ਦੇਈਏ। ਕੋਈ ਪ੍ਰਭੂ ਨਾਲ ਮਿਲਿਆ ਹੋਇਆ (ਮੈਨੂੰ ਉਸ ਨਾਲ) ਮਿਲਾ ਦੇਵੇ, (ਮੈਂ) ਸਭ ਤਨ ਮਨ (ਉਸ ਨੂੰ) ਅਰਪਿਤ ਕਰ ਦਿਆਂ, ਭੇਂਟ ਚੜ੍ਹਾ ਦਿਆਂ।੩। ਹਰਿ ਦੇ ਬਹੁਤ ਅਧਿਕ ਗੁਣ ਹਨ ਅਤੇ ਬਹੁਤ ਹੀ ਸ਼ੋਭਾ ਹੈ, (ਪਰ) ਅਸੀਂ ਤੁਛ ਮਾਤ੍ਰ ਵਰਣਨ ਕਰਦੇ ਹਾਂ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ ! ਸਾਡੀ ਮਤਿ ਤੁਹਾਡੇ ਵਸ ਵਿਚ ਹੈ (ਜਿਤਨੇ ਸ਼ੋਭਾ-ਵਰਣਨ ਦੇ ਤੁਸੀਂ) ਸਮਰਥ ਬਣਾਉਂਦੇ ਹੋ (ਉਤਨਾ ਹੀ ਵਰਣਨ ਕਰ ਸਕਦੇ ਹਾਂ)।੪।੩।

**ਕਲਿਆਨ ਮਹਲਾ ੪**

ਹੇ ਮੇਰੇ ਮਨ ! 'ਅਕਥਨੀ' ਸੁਣੇ ਜਾਂਦੇ ਹਰਿ ਦੇ ਗੁਣਾਂ ਨੂੰ ਜਪ। ਧਰਮ, ਅਰਥ, ਕਾਮ, ਮੋਖ (ਆਦਿ ਜੋ ਪਦਾਰਥ) ਹਨ, (ਉਹ) ਹਰਿ ਦੇ ਸੇਵਕ ਦੇ ਪਿਛੇ ਲਗੇ ਫਿਰਦੇ ਹਨ।੧।ਰਹਾਉ। ਉਹ ਹਰਿ-ਜਨ ਹਰਿ ਹਰਿ ਦਾ ਨਾਮ ਧਿਆਉਂਦਾ ਹੈ, ਜਿਸ ਦੇ ਮੱਥੇ ਉਤੇ ਵੱਡੇ ਭਾਗ ਲਿਖੇ ਹੁੰਦੇ ਹਨ। ਜਿਥੇ ਦਰਗਾਹ ਵਿਚ ਪ੍ਰਭੂ ਲੇਖਾ ਮੰਗਦਾ ਹੈ, ਉਥੇ ਨਾਮ ਦੀ ਆਰਾਧਨਾ ਦੁਆਰਾ ਹੀ ਛੁਟਕਾਰਾ ਹੁੰਦਾ ਹੈ।੧। ਸਾਡੇ ਦੋਸ਼/ਪਾਪ ਜਨਮ-ਜਨਮਾਂਤਰਾਂ ਦੇ ਸਨ, (ਜਿਸ ਕਰਕੇ ਸਾਡੇ ਅੰਦਰ) ਦੁਖਾਂ ਅਤੇ ਹਉਮੈ ਦੀ ਮੈਲ ਲਗੀ ਹੋਈ ਸੀ। ਗੁਰੂ ਨੇ ਕ੍ਰਿਪਾ ਪੂਰਵਕ ਹਰਿ(-ਨਾਮ ਰੂਪ) ਜਲ ਵਿਚ ਇਸ਼ਨਾਨ ਕਰਾਇਆ ਹੈ, (ਫਲਸਰੂਪ) ਸਾਰੇ ਪਾਪ (*ਕਿਲਬਿਖ*) ਅਤੇ ਦੋਸ਼ ਦੂਰ ਹੋ ਗਏ (*ਗਥਈ*) ਹਨ।੨। ਪ੍ਰਭੂ ਅੰਤਰਯਾਮੀ ਸੇਵਕਾਂ ਦੇ ਹਿਰਦੇ ਵਿਚ (ਮੌਜੂਦ ਰਹਿੰਦਾ ਹੈ, ਜਿਸ ਕਰਕੇ) ਸੇਵਕ ਹਰਿ ਦਾ ਨਾਮ ਭਜਦਾ ਰਹਿੰਦਾ ਹੈ। ਜਿਥੇ ਅੰਤ ਸਮਾਂ ਆ ਬਣਦਾ ਹੈ, ਉਥੇ ਨਾਮ ਰੂਪ ਸਾਥੀ ਰਖਿਆ ਕਰਦਾ ਹੈ।੩। ਹੇ ਪ੍ਰਭੂ ! ਤੇਰਾ ਦਾਸ ਹਰਿ ਹਰਿ (ਦਾ ਜਸ) ਗਾਉਂਦਾ ਹੈ। ਹੇ ਜਗਤ ਦੇ ਨਾਥ ! (ਤੇਰਾ ਸੇਵਕ ਸਦਾ) ਹਰਿ (ਦੇ ਨਾਮ ਨੂੰ) ਜਪਦਾ ਹੈ। ਹੇ ਦਾਸ ਨਾਨਕ ਦੇ ਰਾਖੇ ਪ੍ਰਭੂ ਸੁਆਮੀ ! ਅਸਾਂ ਪੱਥਰਾਂ ਨੂੰ ਡੁਬਣੋ ਬਚਾ ਲੈ।੪।੪।

**ਕਲਿਆਨ ਮਹਲਾ ੪**

ਸਾਡੇ ਚਿਤ ਦੀ ਸੋਚਣੀ ਨੂੰ ਹਰਿ ਪ੍ਰਭੂ ਜਾਣਦਾ ਹੈ। (ਜੇ) ਕੋਈ ਹੋਰ ਹਰਿ-ਜਨ ਦੀ ਨਿੰਦਿਆ ਕਰਦਾ ਹੈ, (ਤਾਂ) ਪ੍ਰਭੂ ਉਸ ਦਾ ਕਿਹਾ ਤਿਲ ਭਰ ਨਹੀਂ ਮੰਨਦਾ।੧।ਰਹਾਉ। (ਹੇ ਜਿਗਿਆਸੂ !) ਹੋਰ ਸਭ (ਆਸਰੇ) ਤਿਆਗ ਕੇ (ਕੇਵਲ) ਸਦਾ ਸਥਾਈ (*ਅਚੁਤ*) (ਪ੍ਰਭੂ) ਦੀ ਸੇਵਾ ਕਰ ਜੋ ਸਭ ਤੋਂ ਉੱਚਾ ਸੁਆਮੀ ਭਗਵਾਨ ਹੈ। ਹਰਿ ਦੀ ਸੇਵਾ ਕਰਨ ਨਾਲ ਕਾਲ ਤਕ ਨਹੀਂ ਸਕਦਾ, (ਸਗੋਂ) ਹਰਿ (ਦਾ ਰੂਪ) ਸਮਝ ਕੇ ਚਰਣੀ ਆ ਪੈਂਦਾ ਹੈ।੧। ਜਿਸ ਨੂੰ ਮੇਰਾ ਸੁਆਮੀ ਰਖ ਲੈਂਦਾ ਹੈ, ਉਸ ਨੂੰ ਕੰਨ ਵਿਚ ਸ੍ਰੇਸ਼ਠ ਮਤਿ ਬਖ਼ਸ਼ਦਾ ਹੈ। ਉਸ ਦੀ ਕੋਈ ਬਰਾਬਰੀ ਨਹੀਂ ਕਰ ਸਕਦਾ, ਜਿਸ ਦੀ ਭਗਤੀ ਨੂੰ ਪ੍ਰਭੂ ਪ੍ਰਵਾਨ ਕਰ ਲੈਂਦਾ ਹੈ।੨। ਹੇ ਹਰਿ-ਜਨ ! ਹਰਿ ਦੇ ਹੈਰਾਨੀ-ਜਨਕ ਚੋਜ ਵੇਖੋ, ਜੋ ਇਕ ਨਿਮਖ ਵਿਚ ਖੋਟਾ ਖਰਾ ਪਛਾਣ ਲੈਂਦਾ ਹੈ। ਇਸੇ ਕਰਕੇ ਸੇਵਕ ਨੂੰ ਆਨੰਦ ਮਿਲਿਆ ਰਹਿੰਦਾ ਹੈ, ਸ਼ੁੱਧ ਹਿਰਦੇ (ਕਾਰਣ ਉਹ ਪ੍ਰਭੂ ਨੂੰ) ਮਿਲ ਪੈਂਦਾ ਹੈ ਅਤੇ ਖੋਟੇ (ਵਿਅਕਤੀ) ਪਛਤਾਉਂਦੇ ਰਹਿੰਦੇ ਹਨ।੩। ਹੇ ਪ੍ਰਭੂ ! ਤੁਸੀਂ ਸਮਰਥ ਸੁਆਮੀ ਅਤੇ ਦਾਤੇ ਹੋ, (ਇਸ ਲਈ) ਹੇ ਹਰਿ ! ਤੁਹਾਡੇ ਪਾਸੋਂ ਇਕ ਦਾਨ ਮੰਗਦਾ ਹਾਂ। ਦਾਸ ਨਾਨਕ ਨੂੰ ਕ੍ਰਿਪਾ ਕਰਕੇ (ਇਹ ਦਾਨ) ਦਿਓ ਕਿ ਸਦਾ ਮੇਰੇ ਹਿਰਦੇ ਵਿਚ ਹਰਿ ਦੇ ਚਰਣ ਵਸਦੇ ਰਹਿਣ।੪।੫।

**ਕਲਿਆਨੁ ਮਹਲਾ ੪**

ਹੇ ਕ੍ਰਿਪਾ-ਨਿਧਾਨ ਪ੍ਰਭੂ ! (ਸਾਡੇ ਉਪਰ) ਕ੍ਰਿਪਾ (ਕਰੋ, ਤਾਂ ਜੋ ਅਸੀਂ) ਹਰਿ ਦੇ ਗੁਣ ਗਾਉਂਦੇ

ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ ॥੧॥ ਰਹਾਉ ॥
ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ ॥
ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ ॥੧॥
ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ ॥
ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ ॥੨॥
ਜੋ ਹਰਿ ਭਾਵਹਿ ਭਗਤ ਤਿਨਾ ਹਰਿ ਭਾਵਹਿਗੇ ॥
ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ ॥੩॥
ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ ॥
ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ ॥੪॥੬॥ ਛਕਾ ੧ ॥

ਕਲਿਆਨੁ ਭੋਪਾਲੀ ਮਹਲਾ ੪ ੴ ਸਤਿਗੁਰ ਪ੍ਰਸਾਦਿ ॥
ਪਾਰਬ੍ਰਹਮੁ ਪਰਮੇਸੁਰੁ ਸੁਆਮੀ ਦੂਖ ਨਿਵਾਰਣੁ ਨਾਰਾਇਣੇ ॥
ਸਗਲ ਭਗਤ ਜਾਚਹਿ ਸੁਖ ਸਾਗਰ ਭਵ ਨਿਧਿ ਤਰਣ ਹਰਿ ਚਿੰਤਾਮਣੇ ॥੧॥ ਰਹਾਉ ॥
ਦੀਨ ਦਇਆਲ ਜਗਦੀਸ ਦਮੋਦਰ ਹਰਿ ਅੰਤਰਜਾਮੀ ਗੋਬਿੰਦੇ ॥
ਤੇ ਨਿਰਭਉ ਜਿਨ ਸ੍ਰੀਰਾਮੁ ਧਿਆਇਆ ਗੁਰਮਤਿ ਮੁਰਾਰਿ ਹਰਿ ਮੁਕੰਦੇ ॥੧॥
ਜਗਦੀਸੁਰ ਚਰਨ ਸਰਨ ਜੋ ਆਏ ਤੇ ਜਨ ਭਵ ਨਿਧਿ ਪਾਰਿ ਪਰੇ ॥
ਭਗਤ ਜਨਾ ਕੀ ਪੈਜ ਹਰਿ ਰਾਖੈ ਜਨ ਨਾਨਕ ਆਪਿ ਹਰਿ ਕ੍ਰਿਪਾ ਕਰੇ ॥੨॥੧॥੭॥

ਰਾਗੁ ਕਲਿਆਨੁ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਹਮਾਰੈ ਏਹ ਕਿਰਪਾ ਕੀਜੈ ॥
ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ ॥੧॥ ਰਹਾਉ ॥
ਆਨ ਜਲਾ ਸਿਉ ਕਾਜੁ ਨ ਕਛੂਐ ਹਰਿ ਬੂੰਦ ਚਾਤ੍ਰਿਕ ਕਉ ਦੀਜੈ ॥੧॥
ਬਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕੁ ਜੀਜੈ ॥੨॥੧॥

ਕਲਿਆਨ ਮਹਲਾ ੫ ॥
ਜਾਚਿਕੁ ਨਾਮੁ ਜਾਚੈ ਜਾਚੈ ॥
ਸਰਬ ਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ ॥੧॥ ਰਹਾਉ ॥
ਕੇਤੀ ਕੇਤੀ ਮਾਂਗਨਿ ਮਾਗੈ ਭਾਵਨੀਆ ਸੋ ਪਾਈਐ ॥੧॥
ਸਫਲ ਸਫਲ ਸਫਲ ਦਰਸੁ ਰੇ ਪਰਸਿ ਪਰਸਿ ਗੁਨ ਗਾਈਐ ॥
ਨਾਨਕ ਤਤ ਤਤ ਸਿਉ ਮਿਲੀਐ ਹੀਰੈ ਹੀਰੁ ਬਿਧਾਈਐ ॥੨॥੨॥

ਕਲਿਆਨ ਮਹਲਾ ੫ ॥
ਮੇਰੇ ਲਾਲਨ ਕੀ ਸੋਭਾ ॥
ਸਦ ਨਵਤਨ ਮਨ ਰੰਗੀ ਸੋਭਾ ॥੧॥ ਰਹਾਉ ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ ॥੧॥
ਜੋਗ ਗਿਆਨ ਧਿਆਨ ਸੇਖਨਾਗੈ ਸਗਲ ਜਪਹਿ ਤਰੰਗੀ ॥
ਕਹੁ ਨਾਨਕ ਸੰਤਨ ਬਲਿਹਾਰੈ ਜੋ ਪ੍ਰਭ ਕੇ ਸਦ ਸੰਗੀ ॥੨॥੩॥

ਰਹੀਏ। ਹੇ ਪ੍ਰਭੂ! ਮੈਂ ਨਿਤ (ਤੁਹਾਡੀ) ਆਸ ਕਰਦਾ ਹਾਂ, ਮੈਨੂੰ ਕਦੋਂ (ਆਪਣੇ) ਗਲ ਨਾਲ ਲਗਾਉਗੇ।੧।ਰਹਾਉ। ਅਸੀਂ ਬਾਲਕ ਮੂਰਖ ਅਤੇ ਇਆਣੇ ਹਾਂ, (ਪ੍ਰਭੂ) ਪਿਤਾ (ਸਦਾ) ਸਮਝਾਉਂਦੇ ਰਹਿੰਦੇ ਹਨ। ਪੁੱਤਰ ਹਰ ਛਿਣ ਭੁਲ ਅਤੇ ਵਿਗਾੜ ਕਰਦਾ ਹੈ, (ਫਿਰ ਵੀ ਸਭ ਜੀਵ) ਜਗਤ ਪਿਤਾ (ਪ੍ਰਭੂ) ਨੂੰ ਚੰਗੇ ਲਗਦੇ ਹਨ।੧। ਹੇ ਹਰਿ ਸੁਆਮੀ! ਜੋ ਤੁਸੀਂ ਦਿੰਦੇ ਹੋ, ਉਹੀ ਅਸੀਂ ਪ੍ਰਾਪਤ ਕਰਦੇ ਹਾਂ। ਮੇਰੀ (ਤੇਰੇ ਬਿਨਾ) ਹੋਰ ਕੋਈ ਟੇਕ ਨਹੀਂ ਹੈ, ਜਿਥੇ ਮੈਂ ਜਾ ਸਕਦਾ ਹੋਵਾਂ।੨। ਜੋ ਭਗਤ ਹਰਿ ਨੂੰ ਚੰਗੇ ਲਗਦੇ ਹਨ, ਉਨ੍ਹਾਂ ਨੂੰ ਹਰਿ ਵੀ ਚੰਗੇ ਲਗਦੇ ਹਨ। (ਉਹ ਆਪਣੀ ਜੀਵ-) ਜੋਤਿ ਨੂੰ (ਬ੍ਰਹਮ-) ਜੋਤਿ ਵਿਚ ਮਿਲਾ ਕੇ, (ਬ੍ਰਹਮੰਡੀ) ਜੋਤਿ ਨਾਲ ਇਕ-ਮਿਕ ਹੋ ਜਾਂਦੇ ਹਨ।੩। ਹਰਿ ਆਪ ਹੀ ਕ੍ਰਿਪਾਲ ਹੋ ਕੇ (ਆਪ ਹੀ ਉਨ੍ਹਾਂ ਦੇ ਅੰਦਰ) ਲਿਵ ਲਗਾ ਦਿੰਦੇ ਹਨ। ਦਾਸ ਨਾਨਕ (ਪ੍ਰਭੂ ਦੀ) ਸ਼ਰਣ (ਪਿਆ ਹੈ), ਹਰਿ ਆਪ ਹੀ ਲਾਜ ਰਖਣਗੇ।੪।੬। ਛਕਾ ੧।

**ਕਲਿਆਨੁ ਭੋਪਾਲੀ ਮਹਲਾ ੪**

ਹੇ ਪਰਬ੍ਰਹਮ! ਹੇ ਪਰਮੇਸ਼ਵਰ ਸੁਆਮੀ! (ਤੂੰ ਸਭ ਦਾ) ਦੂਖ ਦੂਰ ਕਰਨ ਵਾਲਾ ਨਾਰਾਇਣ ਹੈਂ। ਹੇ ਸੁਖਾਂ ਦੇ ਸਾਗਰ! ਹੇ ਚਿੰਤਾਮਣੀ ਹਰਿ! ਹੇ ਭਵ-ਸਾਗਰ ਦੇ ਜਹਾਜ਼ (*ਤਰਣ*)! ਸਾਰੇ ਭਗਤ (ਤੇਰੇ ਪਾਸੋਂ) ਯਾਚਨਾ ਕਰਦੇ ਹਨ।੧।ਰਹਾਉ। ਹੇ ਦੀਨਾਂ ਉਪਰ ਦਇਆ ਕਰਨ ਵਾਲੇ! ਹੇ ਜਗਦੀਸ਼! ਹੇ ਦਮੋਦਰ! ਹੇ ਗੋਬਿੰਦ! ਹੇ ਅੰਤਰਯਾਮੀ ਹਰਿ! ਹੇ ਮੁਰਾਰੀ! ਹੇ ਮੁਕਤੀ ਦਾਤੇ (*ਮੁਕੰਦੇ*)! ਉਹ ਭੈ ਰਹਿਤ ਹੋ ਗਏ ਹਨ, ਜਿਨ੍ਹਾਂ ਨੇ ਰਾਮ (ਦੇ ਨਾਮ) ਨੂੰ ਧਿਆਇਆ ਹੈ।੧। ਜੋ ਜਗਤ ਦੇ ਈਸ਼ਵਰ (ਪ੍ਰਭੂ) ਦੀ ਚਰਣ-ਸ਼ਰਣ ਵਿਚ ਆਏ ਹਨ, ਉਹ ਸੇਵਕ ਭਵ-ਸਾਗਰੋਂ ਪਾਰ ਹੋ ਗਏ ਹਨ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਆਪ ਕ੍ਰਿਪਾ ਕਰਕੇ ਭਗਤ ਜਨਾਂ ਦੀ ਪੈਜ ਰਖਦਾ ਹੈ।੨।੧।੭।

**ਰਾਗੁ ਕਲਿਆਣ ਮਹਲਾ ੫ ਘਰੁ ੧**

(ਹੇ ਪ੍ਰਭੂ!) ਸਾਡੇ ਉਪਰ ਇਹ ਕ੍ਰਿਪਾ ਕਰੋ। ਜਿਵੇਂ ਭੌਰਾ (*ਅਲਿ*) ਫੁਲਾਂ ਦੇ ਰਸ ਨਾਲ (ਜੁੜਿਆ ਰਹਿੰਦਾ ਹੈ, ਤਿਵੇਂ ਮੇਰਾ) ਮਨ (ਤੇਰੇ) ਚਰਣ-ਕਮਲਾਂ ਨਾਲ ਫਿਰ ਫਿਰ ਰੀਝਦਾ ਰਹੇ।੧।ਰਹਾਉ। (ਜਿਵੇਂ ਸ੍ਵਾਤੀ ਬੂੰਦ ਤੋਂ ਬਿਨਾ ਪਪੀਹੇ ਦਾ) ਹੋਰ ਜਲਾਂ ਨਾਲ ਕੋਈ ਮਤਲਬ ਨਹੀਂ ਹੈ, (ਤਿਵੇਂ ਜਿਗਿਆਸੂ ਰੂਪ) ਪਪੀਹੇ ਨੂੰ ਹਰਿ (-ਨਾਮ) ਰੂਪ (ਸ੍ਵਾਤੀ-) ਬੂੰਦ ਦਿਓ।੧। (ਹੇ ਪ੍ਰਭੂ! ਤੁਹਾਨੂੰ) ਮਿਲੇ ਬਿਨਾ ਸੰਤੋਖ ਨਹੀਂ ਆਉਂਦਾ, (ਤੇਰਾ) ਦਰਸ਼ਨ ਵੇਖ ਕੇ ਨਾਨਕ ਜੀਉਂਦਾ ਹੈ।੨।੧।

**ਕਲਿਆਨੁ ਮਹਲਾ ੫**

ਹੇ ਸਭ ਨੂੰ ਧਾਰਣ ਕਰਨ ਵਾਲੇ! ਹੇ ਸਭ ਦੇ ਮਾਲਕ! ਹੇ ਸਮੁੱਚੇ ਸੁਖਾਂ ਦੇ ਦਾਤੇ! (ਮੈਂ) ਮੰਗਤਾ (ਨਿਤ ਨਿਤ ਤੇਰਾ) ਨਾਮ ਮੰਗਦਾ ਰਹਿੰਦਾ ਹਾਂ।੧।ਰਹਾਉ। ਕਿਤਨੀ ਹੀ (ਲੋਕਾਈ ਤੇਰੇ ਦਰ ਤੋਂ) ਮੰਗਾਂ ਮੰਗਦੀ ਰਹਿੰਦੀ ਹੈ, (ਪਰ ਜੋ) ਭਾਵਨਾ ਹੁੰਦੀ ਹੈ, ਉਹੀ ਪਾਈਦੀ ਹੈ।੧। ਹੇ ਭਾਈ! ਪ੍ਰਭੂ ਦੇ ਦਰਸ਼ਨ (ਸਭ ਤਰ੍ਹਾਂ) ਫਲ-ਦਾਇਕ ਹਨ, (ਉਸ ਦੇ ਚਰਣਾਂ ਨੂੰ) ਛੋਹ ਛੋਹ ਕੇ ਗੁਣ ਗਾਉਣੇ ਚਾਹੀਦੇ ਹਨ। ਨਾਨਕ (ਦਾ ਕਥਨ ਹੈ ਕਿ ਜਿਵੇਂ) ਤੱਤ੍ਹ ਤੱਤ੍ਹ ਨਾਲ ਮਿਲ ਜਾਂਦਾ ਹੈ, (ਤਿਵੇਂ ਜੀਵਾਤਮਾ ਰੂਪ) ਹੀਰਾ (ਪਰਮਾਤਮਾ ਰੂਪ) ਹੀਰੇ ਨਾਲ ਵੰਨ੍ਹਿਆ ਜਾਂਦਾ ਹੈ।੨।੨।

**ਕਲਿਆਨ ਮਹਲਾ ੫**

(ਹੇ ਜਿਗਿਆਸੂ!) ਮੇਰੇ ਪਿਆਰੇ (ਪ੍ਰਭੂ) ਦੀ ਸ਼ੋਭਾ ਸਦਾ ਨਵੀਨ (ਰਹਿੰਦੀ ਹੈ), (ਉਹ) ਸ਼ੋਭਾ ਮਨ ਨੂੰ (ਪ੍ਰੇਮ-ਰੰਗ ਵਿਚ) ਰੰਗਣ ਵਾਲੀ ਹੈ।੧।ਰਹਾਉ। ਬ੍ਰਹਮਾ, ਸ਼ਿਵ, ਸਿਧ, ਮੁਨੀ, ਇੰਦ੍ਰ (ਆਦਿ ਨੇ ਪ੍ਰਭੂ ਦੇ ਦੁਆਰ ਤੋਂ ਸਦਾ) ਭਗਤੀ ਅਤੇ ਹਰਿ-ਜਸ ਦਾ ਦਾਨ ਮੰਗਿਆ ਹੈ।੧। ਜੋਗੀ, ਗਿਆਨੀ, ਧਿਆਨੀ, ਸ਼ੇਸ਼-ਨਾਗ ਸਭ (ਉਸ) ਤਰੰਗਾਂ/ਚੋਜਾਂ ਵਾਲੇ (ਹਰਿ) ਨੂੰ ਜਪਦੇ ਹਨ। ਨਾਨਕ ਦਾ ਕਥਨ ਹੈ ਕਿ (ਮੈਂ ਉਨ੍ਹਾਂ) ਸੰਤ-ਜਨਾਂ ਤੋਂ ਬਲਿਹਾਰ ਜਾਂਦਾ ਹਾਂ, ਜੋ ਸਦਾ ਪ੍ਰਭੂ ਦੇ ਸੰਪਰਕ ਵਿਚ ਰਹਿੰਦੇ ਹਨ।੨।੩।

ਕਲਿਆਨ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਤੇਰੈ ਮਾਨਿ ਹਰਿ ਹਰਿ ਮਾਨਿ ॥
ਨੈਨ ਬੈਨ ਸ੍ਰਵਨ ਸੁਨੀਐ ਅੰਗ ਅੰਗੇ ਸੁਖ ਪ੍ਰਾਨਿ ॥੧॥ ਰਹਾਉ ॥
ਇਤ ਉਤ ਦਹ ਦਿਸਿ ਰਵਿਓ ਮੇਰ ਤਿਨਹਿ ਸਮਾਨਿ ॥੧॥
ਜਤ ਕਤਾ ਤਤ ਪੇਖੀਐ ਹਰਿ ਪੁਰਖ ਪਤਿ ਪਰਧਾਨ ॥
ਸਾਧਸੰਗਿ ਭ੍ਰਮ ਭੈ ਮਿਟੇ ਕਥੇ ਨਾਨਕ ਬ੍ਰਹਮ ਗਿਆਨ ॥੨॥੧॥੪॥

ਕਲਿਆਨ ਮਹਲਾ ੫ ॥
ਗੁਨ ਨਾਦ ਧੁਨਿ ਅਨੰਦ ਬੇਦ ॥
ਕਥਤ ਸੁਨਤ ਮੁਨਿ ਜਨਾ ਮਿਲਿ ਸੰਤ ਮੰਡਲੀ ॥੧॥ ਰਹਾਉ ॥
ਗਿਆਨ ਧਿਆਨ ਮਾਨ ਦਾਨ ਮਨ ਰਸਿਕ ਰਸਨ ਨਾਮੁ ਜਪਤ ਤਹ ਪਾਪ ਖੰਡਲੀ॥੧॥
ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ ॥
ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ ਡੰਡਲੀ ॥੨॥੨॥੫॥

ਕਲਿਆਨੁ ਮਹਲਾ ੫ ॥
ਕਉਨੁ ਬਿਧਿ ਤਾ ਕੀ ਕਹਾ ਕਰਉ ॥
ਧਰਤ ਧਿਆਨੁ ਗਿਆਨੁ ਸਸਤ੍ਰਗਿਆ ਅਜਰ ਪਦੁ ਕੈਸੇ ਜਰਉ ॥੧॥ ਰਹਾਉ ॥
ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ ॥੧॥
ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ ॥
ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ ॥੨॥੩॥੬॥

ਕਲਿਆਨ ਮਹਲਾ ੫ ॥
ਪ੍ਰਾਨਪਤਿ ਦਇਆਲ ਪੁਰਖ ਪ੍ਰਭ ਸਖੇ ॥
ਗਰਭ ਜੋਨਿ ਕਲਿ ਕਾਲ ਜਾਲ ਦੁਖ ਬਿਨਾਸਨੁ ਹਰਿ ਰਖੇ ॥੧॥ ਰਹਾਉ ॥
ਨਾਮ ਧਾਰੀ ਸਰਨਿ ਤੇਰੀ ॥ ਪ੍ਰਭ ਦਇਆਲ ਟੇਕ ਮੇਰੀ ॥੧॥
ਅਨਾਥ ਦੀਨ ਆਸਵੰਤ ॥ ਨਾਮੁ ਸੁਆਮੀ ਮਨਹਿ ਮੰਤ ॥੨॥
ਤੁਝ ਬਿਨਾ ਪ੍ਰਭ ਕਿਛੂ ਨ ਜਾਨੂ ॥ ਸਰਬ ਜੁਗ ਮਹਿ ਤੁਮ ਪਛਾਨੂ ॥੩॥
ਹਰਿ ਮਨਿ ਬਸੇ ਨਿਸਿ ਬਾਸਰੋ ॥ ਗੋਬਿੰਦ ਨਾਨਕ ਆਸਰੋ ॥੪॥੪॥੭॥

ਕਲਿਆਨ ਮਹਲਾ ੫ ॥
ਮਨਿ ਤਨਿ ਜਾਪੀਐ ਭਗਵਾਨ ॥
ਗੁਰ ਪੂਰੇ ਸੁਪ੍ਰਸੰਨ ਭਏ ਸਦਾ ਸੂਖ ਕਲਿਆਨ ॥੧॥ ਰਹਾਉ ॥

**ਕਲਿਆਨ ਮਹਲਾ ੫ ਘਰੁ੨**

ਹੇ ਹਰਿ! ਤੇਰੇ ਦੁਆਰਾ ਮੰਨੇ ਜਾਣ 'ਤੇ ਹੀ ਮਾਣ ਪ੍ਰਾਪਤ ਹੁੰਦਾ ਹੈ। ਅੱਖਾਂ (ਨਾਲ ਵੇਖ ਕੇ), ਬੋਲਾਂ ਨੂੰ ਕੰਨਾਂ ਨਾਲ ਸੁਣ ਕੇ (ਸ਼ਰੀਰ ਦੇ) ਅੰਗ ਅੰਗ ਵਿਚ ਅਤੇ ਸੁਆਸ ਸੁਆਸ ਨਾਲ ਸੁਖ (ਪ੍ਰਾਪਤ ਹੁੰਦਾ ਹੈ)।੧ ਰਹਾਉ। ਇਥੇ ਉਥੇ, ਦਸਾਂ ਦਿਸ਼ਾਵਾਂ ਵਿਚ (ਅਰਥਾਤ ਸਰਬਤ੍ਰ) ਪਰਬਤ (*ਮੇਰ*) ਵਿਚ, ਘਾਹ ਵਿਚ ਇਕ-ਸਮਾਨ ਵਰਤ ਰਿਹਾ ਹੈ।੧। ਜਿਥੇ ਕਿਥੇ ਵੇਖੀਏ, ਉਥੇ ਹੀ ਪੁਰਖ-ਪਤਿ ਪ੍ਰਭੂ ਪ੍ਰਧਾਨ (ਰੂਪ ਵਿਚ ਮੌਜੂਦ ਹੈ)। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਸਾਧ-ਸੰਗਤ ਵਿਚ (ਟਿਕ ਕੇ) ਬ੍ਰਹਮ ਗਿਆਨ ਦਾ ਬਖਾਨ ਕੀਤਾ ਹੈ, (ਉਨ੍ਹਾਂ ਦੇ) ਭਰਮ ਅਤੇ ਭੈ ਮਿਟ ਗਏ ਹਨ।੨।੧।੪।

**ਕਲਿਆਨ ਮਹਲਾ ੫**

ਸੰਤਾਂ ਦੀ ਸਭਾ ਵਿਚ ਬੈਠ ਕੇ ਮੁਨੀ ਜਨ (ਪ੍ਰਭੂ ਦੇ) ਗੁਣਾਂ, ਸ਼ਬਦ (ਨਾਦ) ਦੀ ਧੁਨੀ ਅਤੇ ਆਨੰਦਦਾਇਕ ਗਿਆਨ (ਵੇਦ) ਦਾ ਵਿਚਾਰ ਕਰਦੇ ਅਤੇ ਸੁਣਦੇ ਹਨ।੧ ਰਹਾਉ। (ਉਥੇ) ਗਿਆਨ, ਧਿਆਨ, (ਆਦਰ-) ਮਾਣ ਅਤੇ (ਨਾਮ-) ਦਾਨ (ਪ੍ਰਾਪਤ ਹੁੰਦਾ ਹੈ) ਅਤੇ ਮਨ ਤੇ ਜੀਭ ਨਾਲ ਸੁਆਦ ਲਗਾ ਲਗਾ ਕੇ (ਸਾਧਕ) ਨਾਮ ਜਪਦੇ ਹਨ, ਉਥੇ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ।੧। (ਉਥੇ ਸੰਤ ਸਭਾ ਵਿਚ) ਜੋਗ ਦੀ ਜੁਗਤ ਨਾਲ, ਗਿਆਨ ਦੇ ਭੋਜਨ ਨਾਲ, ਸ਼ਬਦ ਦੀ ਸੁਰਤਿ ਨਾਲ ਤੱਤ੍ਵ ਦੇ ਜਾਣਨ ਵਾਲੇ ਨਿਰੰਤਰ (*ਅਖੰਡਲੀ*) ਜਪ ਤਪ ਕਰਦੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ ਰਸਿਕ ਵਿਅਕਤੀ) ਪ੍ਰਭੂ ਦੀ ਜੋਤਿ ਨਾਲ ਤਾਣੇ ਪੇਟੇ ਵਾਂਗ ਮਿਲ ਜਾਂਦੇ ਹਨ। (ਉਨ੍ਹਾਂ ਨੂੰ) ਕੋਈ ਦੁਖ ਦੰਡਿਤ (ਦੁਖੀ) ਨਹੀਂ ਕਰਦਾ।੨।੨।੫।

**ਕਲਿਆਨੁ ਮਹਲਾ ੫**

(ਹੇ ਭਾਈ!) ਉਸ (ਪ੍ਰਭੂ) ਦੇ ਮਿਲਾਪ ਦੀ ਕੀ ਵਿਧੀ ਹੈ? (ਉਸ ਲਈ ਮੈਂ) ਕੀ ਯਤਨ ਕਰਾਂ? ਸ਼ਾਸਤ੍ਰਾਂ ਦੇ ਕਈ ਗਿਆਤਾ (ਉਸ ਦਾ) ਧਿਆਨ ਧਰਦੇ ਹਨ ਅਤੇ ਗਿਆਨ ਦਾ (ਵਿਚਾਰ ਕਰਦੇ ਹਨ)। (ਉਸ) ਨ ਜਰੇ ਜਾ ਸਕਣ ਵਾਲੇ ਪਦ/ਸਥਿਤੀ ਨੂੰ (ਮੈਂ) ਕਿਵੇਂ ਜਰਾਂ?।੧ ਰਹਾਉ। ਵਿਸ਼ਣੂ, ਸ਼ਿਵ, ਸਿੱਧ, ਮੁਨੀ, ਇੰਦ੍ਰ (ਆਦਿ ਦੇਵਤਿਆਂ ਵਿਚੋਂ ਮੈਂ) ਕਿਸ ਦੇ ਦਰ 'ਤੇ (ਉਸ ਦੀ) ਸ਼ਰਣ ਵਿਚ ਪਵਾਂ?।੧। (ਇਨ੍ਹਾਂ ਵਿਚੋਂ) ਕਿਸੇ ਪਾਸ ਰਾਜ, ਕਿਸ ਪਾਸ ਸੁਅਰਗ (ਦੇਣ ਦੀ ਸ਼ਕਤੀ ਹੈ, ਪਰ ਮੈਂ) ਕਹਿੰਦਾ ਹਾਂ ਕਿ ਮੁਕਤੀ ਕਰੋੜਾਂ ਵਿਚੋਂ (ਕਿਸੇ ਵਿਰਲੇ ਪਾਸ ਹੈ)। ਨਾਨਕ ਦਾ ਕਥਨ ਹੈ ਕਿ ਨਾਮ ਦਾ ਰਸ ਗੁਰੂ/ਸਾਧੂ ਦੇ ਚਰਣ ਪਕੜਨ ਨਾਲ ਪਾਈਦਾ ਹੈ।੨।੩।੬।

**ਕਲਿਆਨ ਮਹਲਾ ੫**

ਹੇ ਪ੍ਰਾਣ-ਪਤਿ! ਹੇ ਦਇਆਲੂ ਪੁਰਖ! ਹੇ ਪ੍ਰਭੂ ਮਿਤਰ! (ਤੂੰ) ਗਰਭ ਜੂਨ (ਦੇ ਗੇੜ), ਕਲਿਯੁਗ ਅਤੇ ਕਾਲ ਦੇ ਜਾਲ ਨੂੰ (ਕਟਣ ਵਾਲਾ) ਅਤੇ ਦੁਖਾਂ ਨੂੰ ਨਸ਼ਟ ਕਰਨ ਅਤੇ (ਸਭ ਦਾ) ਰਾਖਾ ਹੈਂ।੧ ਰਹਾਉ। ਹੇ ਦਇਆਲੂ ਪ੍ਰਭੂ! ਮੈਨੂੰ ਤੇਰੀ ਟੇਕ ਹੈ। (ਮੈਂ ਤੇਰੇ) ਨਾਮ ਨੂੰ ਧਾਰਣ ਕਰਨ ਵਾਲਾ ਤੇਰੀ ਸ਼ਰਣ ਵਿਚ ਹਾਂ।੧। ਹੇ ਸੁਆਮੀ! ਗ਼ਰੀਬ ਅਤੇ ਨਿਮਾਣੇ (ਵਿਅਕਤੀ ਤੇਰੇ ਪ੍ਰਤਿ ਹੀ) ਆਸ ਰਖਦੇ ਹਨ। (ਕ੍ਰਿਪਾ ਕਰ, ਤੇਰਾ) ਨਾਮ ਰੂਪ ਮੰਤ੍ਰ (ਮੇਰੇ) ਮਨ ਵਿਚ ਟਿਕਿਆ ਰਹੇ।੨। ਹੇ ਪ੍ਰਭੂ! ਤੇਰੇ ਬਿਨਾ (ਮੈਂ ਹੋਰ) ਕੁਝ ਨਹੀਂ ਜਾਣਦਾ। ਸਾਰਿਆਂ ਜੁਗਾਂ ਵਿਚ ਤੂੰ ਹੀ (ਮੇਰੀ) ਪਛਾਣ ਵਾਲਾ (ਮਿਤਰ) ਹੈਂ।੩। ਹੇ ਪ੍ਰਭੂ! ਦਿਨ ਰਾਤ (ਮੇਰੇ) ਮਨ ਵਿਚ ਵਸਿਆ ਰਹਿ। ਹੇ ਗੋਬਿੰਦ! (ਤੂੰ ਹੀ) ਨਾਨਕ ਦਾ ਆਸਰਾ ਹੈਂ।੪।੪।੭।

**ਕਲਿਆਨ ਮਹਲਾ ੫**

(ਹੇ ਜਿਗਿਆਸੂ!) ਮਨ ਤਨ ਵਿਚ ਭਗਵਾਨ ਨੂੰ ਜਪਣਾ ਚਾਹੀਦਾ ਹੈ। (ਜਿਸ ਉਪਰ) ਪੂਰਾ ਗੁਰੂ ਪ੍ਰਸੰਨ ਹੋ ਜਾਂਦਾ ਹੈ, (ਉਸ ਦੇ ਹਿਰਦੇ ਵਿਚ) ਸਦਾ ਸੁਖ ਅਤੇ ਆਨੰਦ (ਪਸਰਿਆ ਰਹਿੰਦਾ

ਸਰਬ ਕਾਰਜ ਸਿਧਿ ਭਏ ਗਾਇ ਗੁਨ ਗੁਪਾਲ ॥
ਮਿਲਿ ਸਾਧਸੰਗਤਿ ਪ੍ਰਭੂ ਸਿਮਰੇ ਨਾਠਿਆ ਦੁਖ ਕਾਲ ॥੧॥
ਕਰਿ ਕਿਰਪਾ ਪ੍ਰਭ ਮੇਰਿਆ ਕਰਉ ਦਿਨੁ ਰੈਨਿ ਸੇਵ ॥
ਨਾਨਕ ਦਾਸ ਸਰਣਾਗਤੀ ਹਰਿ ਪੁਰਖ ਪੂਰਨ ਦੇਵ ॥੨॥੫॥੮॥

ਕਲਿਆਨੁ ਮਹਲਾ ੫ ॥
ਪ੍ਰਭੁ ਮੇਰਾ ਅੰਤਰਜਾਮੀ ਜਾਣੁ ॥
ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ ਸਚੁ ਸਬਦੁ ਨੀਸਾਣੁ ॥੧॥ ਰਹਾਉ ॥
ਹਰਿ ਬਿਨੁ ਆਨ ਨ ਕੋਈ ਸਮਰਥੁ ਤੇਰੀ ਆਸ ਤੇਰਾ ਮਨਿ ਤਾਣੁ ॥
ਸਰਬ ਘਟਾ ਕੇ ਦਾਤੇ ਸੁਆਮੀ ਦੇਹਿ ਸੁ ਪਹਿਰਣੁ ਖਾਣੁ ॥੧॥
ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ ॥
ਸਰਬ ਸੁਖ ਆਨੰਦ ਨਾਨਕ ਜਪਿ ਰਾਮ ਨਾਮੁ ਕਲਿਆਣੁ ॥੨॥੬॥੯॥

ਕਲਿਆਨੁ ਮਹਲਾ ੫ ॥
ਹਰਿ ਚਰਨ ਸਰਨ ਕਲਿਆਨ ਕਰਨ ॥ ਪ੍ਰਭ ਨਾਮੁ ਪਤਿਤ ਪਾਵਨੋ ॥੧॥ ਰਹਾਉ ॥
ਸਾਧਸੰਗਿ ਜਪਿ ਨਿਸੰਗ ਜਮਕਾਲੁ ਤਿਸੁ ਨ ਖਾਵਨੋ ॥੧॥
ਮੁਕਤਿ ਜੁਗਤਿ ਅਨਿਕ ਸੂਖ ਹਰਿ ਭਗਤਿ ਲਵੈ ਨ ਲਾਵਨੋ ॥
ਪ੍ਰਭ ਦਰਸ ਲੁਬਧ ਦਾਸ ਨਾਨਕ ਬਹੁੜਿ ਜੋਨਿ ਨ ਧਾਵਨੋ ॥੨॥੭॥੧੦॥

ਕਲਿਆਨ ਮਹਲਾ ੪ ਅਸਟਪਦੀਆ ॥ ੴ ਸਤਿਗੁਰ ਪ੍ਰਸਾਦਿ ॥
ਰਾਮਾ ਰਮ ਰਾਮੋ ਸੁਨਿ ਮਨੁ ਭੀਜੈ ॥
ਹਰਿ ਹਰਿ ਨਾਮੁ ਅੰਮ੍ਰਿਤੁ ਰਸੁ ਮੀਠਾ ਗੁਰਮਤਿ ਸਹਜੇ ਪੀਜੈ ॥੧॥ ਰਹਾਉ ॥
ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ ॥
ਰਾਮ ਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ ॥੧॥
ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥
ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ ॥੨॥
ਕਾਇਆ ਨਗਰੁ ਨਗਰੁ ਹੈ ਨੀਕੋ ਵਿਚਿ ਸਉਦਾ ਹਰਿ ਰਸੁ ਕੀਜੈ ॥
ਰਤਨ ਲਾਲ ਅਮੋਲ ਅਮੋਲਕ ਸਤਿਗੁਰ ਸੇਵਾ ਲੀਜੈ ॥੩॥
ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ ਭਰਿ ਸਾਗਰ ਭਗਤਿ ਕਰੀਜੈ ॥
ਕ੍ਰਿਪਾ ਕ੍ਰਿਪਾ ਕਰਿ ਦੀਨ ਹਮ ਸਾਰਿੰਗ ਇਕ ਬੂੰਦ ਨਾਮੁ ਮੁਖਿ ਦੀਜੈ ॥੪॥

ਲਾਲਨੁ ਲਾਲੁ ਲਾਲੁ ਹੈ ਰੰਗਨੁ ਮਨੁ ਰੰਗਨ ਕਉ ਗੁਰ ਦੀਜੈ ॥
ਰਾਮ ਰਾਮ ਰਾਮ ਰੰਗਿ ਰਾਤੇ ਰਸ ਰਸਿਕ ਗਟਕ ਨਿਤ ਪੀਜੈ ॥੫॥
ਬਸੁਧਾ ਸਪਤ ਦੀਪ ਹੈ ਸਾਗਰ ਕਢਿ ਕੰਚਨੁ ਕਾਢਿ ਧਰੀਜੈ ॥

ਹੈ)।੧ ।ਰਹਾਉ। ਗੋਬਿੰਦ ਦੇ ਗੁਣ ਗਾਉਣ ਨਾਲ ਸਾਰੇ ਕਾਰਜ ਸਿਧ ਹੋ ਜਾਂਦੇ ਹਨ। ਸਾਧ ਸੰਗਤ ਨਾਲ ਮਿਲ ਕੇ ਪ੍ਰਭੂ (ਦੇ ਨਾਮ) ਨੂੰ ਸਿਮਰਨ ਨਾਲ ਦੁਖ ਅਤੇ ਕਾਲ/ਮ੍ਰਿਤੂ (ਸਭ) ਨਸ ਜਾਂਦੇ ਹਨ।੧। ਹੇ ਮੇਰੇ ਪ੍ਰਭੂ! (ਮੇਰੇ ਉਪਰ) ਕ੍ਰਿਪਾ ਕਰ ਕਿ (ਮੈਂ) ਦਿਨ ਰਾਤ (ਤੇਰੀ) ਸੇਵਾ ਕਰਦਾ ਰਹਾਂ। ਹੇ ਹਰਿ! ਹੇ ਪੂਰਣ ਪੁਰਖ ਦੇਵ ਸਰੂਪ! ਦਾਸ ਨਾਨਕ (ਤੇਰੀ) ਸ਼ਰਣ ਵਿਚ ਪਿਆ ਹੈ।੨।੫।੮।

**ਕਲਿਆਨੁ ਮਹਲਾ ੫**

ਮੇਰਾ ਪ੍ਰਭੂ ਅੰਤਰਯਾਮੀ ਅਤੇ (ਸਭ ਕੁਝ) ਜਾਣਨ ਵਾਲਾ ਹੈ। ਹੇ ਪੂਰਣ ਪਰਮੇਸ਼ਵਰ! (ਮੇਰੇ ਉਪਰ) ਕ੍ਰਿਪਾ ਕਰ (ਅਤੇ ਮੈਨੂੰ ਆਪਣਾ) ਅਟਲ ਸੱਚਾ ਸ਼ਬਦ (ਬਖ਼ਸ਼ ਜੋ ਈਸ਼ਵਰੀ ਦਰਗਾਹ ਦਾ) ਪਰਵਾਨਾ (*ਨੀਸਾਣੁ*) ਹੈ।੧ ।ਰਹਾਉ। ਹਰਿ ਤੋਂ ਬਿਨਾ ਹੋਰ ਕੋਈ ਸਮਰਥ ਨਹੀਂ ਹੈ, (ਮੈਨੂੰ ਸਦਾ) ਤੇਰੀ ਆਸ ਹੈ ਅਤੇ ਤੇਰਾ ਹੀ (ਮੇਰੇ) ਮਨ ਵਿਚ ਬਲ ਹੈ। ਹੇ ਸਭ ਸ਼ਰੀਰਧਾਰੀਆਂ ਦੇ ਦਾਤੇ ਸੁਆਮੀ! (ਤੂੰ ਹੀ) ਸਭ ਨੂੰ ਪਾਣ ਖਾਣ ਲਈ ਦਿੰਦਾ ਹੈਂ।੧। ਨਾਨਕ (ਦਾ ਕਥਨ ਹੈ ਕਿ ਸਦਾ) ਪਰਮਾਤਮਾ ਦਾ ਨਾਮ ਜਪਿਆ ਕਰੋ, (ਇਸ ਨਾਲ) ਸੁਰਤਿ, ਬੁੱਧੀ, ਸਿਆਣਪ, ਸ਼ੋਭਾ, ਰੂਪ, ਰੰਗ, ਧਨ, ਮਾਣ, ਸਭ ਤਰ੍ਹਾਂ ਦੇ ਸੁਖ ਅਤੇ ਆਨੰਦ ਪ੍ਰਾਪਤ ਹੁੰਦੇ ਹਨ।੨।੬।੯।

**ਕਲਿਆਨੁ ਮਹਲਾ ੫**

ਹਰਿ ਦੇ ਚਰਣਾਂ ਦੀ ਸ਼ਰਣ ਉਧਾਰ ਕਰਨ ਵਾਲੀ ਹੈ। ਪ੍ਰਭੂ ਦਾ ਨਾਮ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ।੧ ।ਰਹਾਉ। (ਜਿਸ ਵਿਅਕਤੀ) ਨੇ ਸਾਧ ਸੰਗ ਵਿਚ ਨਿਸੰਗ ਹੋ ਕੇ ਨਾਮ ਜਪਿਆ ਹੈ, ਉਸ ਨੂੰ ਜਮ ਕਾਲ ਨਹੀਂ ਖਾਉਂਦਾ।੧। ਮੁਕਤੀ (ਦੀਆਂ ਅਨੇਕ) ਜੁਗਤਾਂ ਅਤੇ ਅਨੇਕ ਪ੍ਰਕਾਰ ਦੇ ਸੁਖ ਹਰਿ ਭਗਤੀ ਦੀ ਬਰਾਬਰੀ ਨਹੀਂ ਕਰ ਸਕਦੇ। ਨਾਨਕ (ਦਾ ਕਥਨ ਹੈ ਕਿ ਜੋ) ਸੇਵਕ ਪ੍ਰਭੂ ਦੇ ਦਰਸ਼ਨ ਦੇ ਇੱਛੁਕ ਹੁੰਦੇ ਹਨ, (ਉਨ੍ਹਾਂ ਨੂੰ) ਫਿਰ ਜੂਨਾਂ ਵਿਚ ਨਹੀਂ ਪੈਣਾ ਪੈਂਦਾ।੨।੭।੧੦।

**ਕਲਿਆਨ ਮਹਲਾ ੪ ਅਸਟਪਦੀਆ**

ਸਰਬ ਵਿਆਪਕ (*ਰਮ*) ਪ੍ਰਭੂ (ਦਾ ਨਾਮ) ਸੁਣ ਕੇ ਮਨ ਭਿਜ ਜਾਂਦਾ ਹੈ। ਹਰਿ ਦਾ ਨਾਮ ਰੂਪ ਅੰਮ੍ਰਿਤ ਰਸ (ਬਹੁਤ) ਮਿੱਠਾ ਹੈ, ਗੁਰੂ ਦੀ ਮਤਿ ਦੁਆਰਾ ਸਹਿਜ ਸੁਭਾ ਪੀਤਾ ਜਾਂਦਾ ਹੈ।੧। ਰਹਾਉ। ਜਿਵੇਂ ਲਕੜ ਵਿਚ ਅੱਗ (ਲੁਕੀ ਹੁੰਦੀ ਹੈ, ਪਰ) ਜੁਗਤ ਨਾਲ ਰਗੜ ਕੇ (*ਮਥਿ*) ਕਢ ਲਈਦੀ ਹੈ, ਤਿਵੇਂ ਰਾਮ-ਨਾਮ ਦੀ ਜੋਤਿ (ਜੋ) ਸਾਰੀ (ਸ੍ਰਿਸ਼ਟੀ ਵਿਚ ਸਮਾਈ ਹੋਈ ਹੈ, ਉਸ ਦੀ) ਤਾਤਵਿਕਤਾ ਨੂੰ ਗੁਰੂ ਦੀ ਮਤਿ ਦੁਆਰਾ ਕਢ ਲਈਦਾ ਹੈ।੧। (ਮਨੁੱਖ ਸ਼ਰੀਰ ਵਿਚ) ਨੌਂ ਦਰਵਾਜ਼ੇ/ ਗੋਲਕਾਂ ਹਨ, (ਪਰ) ਨੌਵੇਂ ਹੀ ਫਿਕੇ (ਸੁਆਦ ਵਾਲੇ) ਹਨ, ਅੰਮ੍ਰਿਤ ਦਾ ਰਸ ਦਸਵੇਂ ਦੁਆਰ ਵਿਚ ਚੋਂਦਾ ਹੈ। ਹੇ ਪਿਆਰੇ! (ਪ੍ਰਭੂ) ਕ੍ਰਿਪਾ ਕਰ, ਕ੍ਰਿਪਾ ਕਰ, (ਤਾਂ ਜੋ) ਗੁਰੂ ਦੇ ਸ਼ਬਦ ਦੁਆਰਾ ਹਰਿ ਰਸ ਪੀ ਸਕੀਏ।੨। (ਮਨੁੱਖ) ਸ਼ਰੀਰ (ਮਾਨੋ ਇਕ) ਨਗਰ ਹੈ, (ਇਹ) ਨਗਰ ਬਹੁਤ ਸੁੰਦਰ ਹੈ। (ਇਸ ਵਿਚ) ਹਰਿ (ਦੇ ਨਾਮ)-ਰਸ ਦਾ ਸੌਦਾ ਕਰਨਾ ਚਾਹੀਦਾ ਹੈ। (ਪ੍ਰਭੂ ਦਾ ਨਾਮ ਰੂਪ) ਰਤਨ ਲਾਲ ਬਹੁਤ ਅਮੋਲਕ ਹੈ, ਸਤਿਗੁਰੂ ਦੀ ਸੇਵਾ ਦੁਆਰਾ ਹਾਸਲ ਹੁੰਦਾ ਹੈ।੩। ਸਤਿਗੁਰੂ ਪ੍ਰਭੂ ਵਾਂਗ ਅਗਮ (ਸਰੂਪ ਵਾਲਾ) ਹੈ। (ਪ੍ਰਭੂ) ਭਰਿਆ ਹੋਇਆ ਸਮੁੰਦਰ ਹੈ, (ਉਸ ਦੀ) ਭਗਤੀ ਕਰਨੀ ਚਾਹੀਦੀ ਹੈ। ਹੇ ਪ੍ਰਭੂ! ਕ੍ਰਿਪਾ ਕਰ, ਮਿਹਰ ਕਰ, ਅਸੀਂ ਨਿਮਾਣੇ ਪਪੀਹੇ (*ਸਾਰਿੰਗ*) ਹਾਂ, ਨਾਮ ਦੀ ਇਕ ਬੂੰਦ (ਸਾਡੇ) ਮੁਖ ਵਿਚ ਪਾ ਦਿਓ।੪।

ਹੇ ਪ੍ਰਭੂ! ਸੁੰਦਰ ਲਾਲ ਰੰਗ ਦੀ (ਤੇਰੀ) ਮਟਕੀ (*ਰੰਗਨੁ*) ਹੈ, (ਮੈਨੂੰ ਆਪਣਾ) ਮਨ ਰੰਗਣ ਲਈ (ਇਹ ਮਟਕੀ) ਗੁਰੂ ਦੁਆਰਾ ਦਿਓ। ਜੋ (ਵਿਅਕਤੀ) ਰਾਮ-(ਨਾਮ ਦੇ) ਰੰਗ ਵਿਚ ਰੰਗੇ ਜਾਂਦੇ ਹਨ, (ਉਹ) ਰਸਿਕ (ਨਾਮ ਰੂਪ) ਰਸ ਨੂੰ ਨਿਤ ਗਟ ਗਟ ਕੇ ਪੀਂਦੇ ਹਨ।੫। ਧਰਤੀ ਦੇ ਸੱਤ ਦੀਪ ਅਤੇ ਸੱਤ ਸਮੁੰਦਰ ਹਨ, ਇਨ੍ਹਾਂ ਵਿਚੋਂ ਸੋਨਾ ਕਢ ਕੇ (ਹਰਿ-ਜਨਾਂ ਦੇ ਅਗੇ) ਧਰ ਦੇਈਏ, (ਤਾਂ ਵੀ)

ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ ਹਰਿ ਮਾਗਹਿ ਹਰਿ ਰਸੁ ਦੀਜੈ ॥੬॥
ਸਾਕਤ ਨਰ ਪ੍ਰਾਨੀ ਸਦ ਭੂਖੇ ਨਿਤ ਭੂਖਨ ਭੂਖ ਕਰੀਜੈ ॥
ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ ਲਖ ਕੋਸਨ ਕਉ ਬਿਥਿ ਦੀਜੈ ॥੭॥
ਹਰਿ ਹਰਿ ਹਰਿ ਹਰਿ ਹਰਿ ਜਨ ਊਤਮ ਕਿਆ ਉਪਮਾ ਤਿਨ੍ ਦੀਜੈ ॥
ਰਾਮ ਨਾਮ ਤੁਲਿ ਅਉਰੁ ਨ ਉਪਮਾ ਜਨ ਨਾਨਕ ਕ੍ਰਿਪਾ ਕਰੀਜੈ ॥੮॥੧॥

ਕਲਿਆਨ ਮਹਲਾ ੪ ॥
ਰਾਮ ਗੁਰੁ ਪਾਰਸੁ ਪਰਸੁ ਕਰੀਜੈ ॥
ਹਮ ਨਿਰਗੁਣੀ ਮਨੂਰ ਅਤਿ ਫੀਕੇ ਮਿਲਿ ਸਤਿਗੁਰ ਪਾਰਸੁ ਕੀਜੈ ॥੧॥ ਰਹਾਉ ॥
ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ ॥
ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥੧॥
ਮਾਇਆ ਮੋਹੁ ਸਬਲੁ ਹੈ ਭਾਰੀ ਮੋਹੁ ਕਾਲਖ ਦਾਗ ਲਗੀਜੈ ॥
ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ ਜਿਉ ਮੁਰਗਾਈ ਪੰਕੁ ਨ ਭੀਜੈ ॥੨॥
ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲੀਐ ਚੰਦਨੁ ਲੀਜੈ ॥
ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖੁ ਛੇਦਿ ਛੇਦਿ ਰਸੁ ਪੀਜੈ ॥੩॥
ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ ॥
ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ ॥੪॥

ਸਾਧੂ ਸਾਧ ਸਾਧ ਜਨ ਨੀਕੇ ਜਿਨ ਅੰਤਰਿ ਨਾਮੁ ਧਰੀਜੈ ॥
ਪਰਸਨਿ ਪਰਸੁ ਭਏ ਸਾਧੂ ਜਨ ਜਨੁ ਹਰਿ ਭਗਵਾਨੁ ਦਿਖੀਜੈ ॥੫॥
ਸਾਕਤ ਸੂਤੁ ਬਹੁ ਗੁਰਝੀ ਭਰਿਆ ਕਿਉ ਕਰਿ ਤਾਨੁ ਤਨੀਜੈ ॥
ਤੰਤੁ ਸੂਤੁ ਕਿਛੁ ਨਿਕਸੈ ਨਾਹੀ ਸਾਕਤ ਸੰਗੁ ਨ ਕੀਜੈ ॥੬॥
ਸਤਿਗੁਰ ਸਾਧਸੰਗਤਿ ਹੈ ਨੀਕੀ ਮਿਲਿ ਸੰਗਤਿ ਰਾਮੁ ਰਵੀਜੈ ॥
ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ ॥੭॥
ਮੇਰਾ ਠਾਕੁਰੁ ਵਡਾ ਵਡਾ ਹੈ ਸੁਆਮੀ ਹਮ ਕਿਉ ਕਰਿ ਮਿਲਹ ਮਿਲੀਜੈ ॥
ਨਾਨਕ ਮੇਲਿ ਮਿਲਾਏ ਗੁਰੁ ਪੂਰਾ ਜਨ ਕਉ ਪੂਰਨੁ ਦੀਜੈ ॥੮॥੨॥

ਕਲਿਆਨੁ ਮਹਲਾ ੪ ॥
ਰਾਮਾ ਰਮ ਰਾਮੋ ਰਾਮੁ ਰਵੀਜੈ ॥
ਸਾਧੂ ਸਾਧ ਸਾਧ ਜਨ ਨੀਕੇ ਮਿਲਿ ਸਾਧੂ ਹਰਿ ਰੰਗੁ ਕੀਜੈ ॥੧॥ ਰਹਾਉ ॥
ਜੀਅ ਜੰਤ ਸਭੁ ਜਗੁ ਹੈ ਜੇਤਾ ਮਨੁ ਡੋਲਤ ਡੋਲ ਕਰੀਜੈ ॥
ਕ੍ਰਿਪਾ ਕ੍ਰਿਪਾ ਕਰਿ ਸਾਧੁ ਮਿਲਾਵਹੁ ਜਗੁ ਥੰਮਨ ਕਉ ਥੰਮੁ ਦੀਜੈ ॥੧॥

ਮੇਰੇ ਪ੍ਰਭੂ ਦੇ ਸੇਵਕ ਇਨ੍ਹਾਂ ਨੂੰ ਨਹੀਂ ਲੋਚਦੇ, (ਉਹ) ਹਰਿ ਪਾਸੋਂ (ਕੇਵਲ) ਹਰਿ-ਰਸ ਮੰਗਦੇ ਹਨ, ਹੇ ਪ੍ਰਭੂ! (ਉਨ੍ਹਾਂ ਨੂੰ) ਹਰਿ-ਰਸ ਦੇ ਦਿਓ।੬। ਸਾਕਤ ਮਨੁੱਖ ਸਦਾ ਭੁਖੇ ਹੁੰਦੇ ਹਨ ਅਤੇ ਨਿਤ ਭੁਖ ਹੀ ਭੁਖ ਕਰਦੇ ਰਹਿੰਦੇ ਹਨ। ਮਾਇਆ ਦੀ ਪ੍ਰੀਤ ਕਰਕੇ (ਉਹ) ਦੌੜਦੇ ਭਜਦੇ ਰਹਿੰਦੇ ਹਨ, (ਭਾਵੇਂ) ਲੱਖਾਂ ਕੋਹਾਂ ਦੀ ਵਿਥ ਉਤੇ ਵੀ (ਕਿਉਂ) ਨ ਜਾਣਾ ਪਏ।੭। ਹਰਿ-ਜਨ, ਹਰਿ-ਜਨ ਬਹੁਤ ਉਤਮ ਹਨ, ਉਨ੍ਹਾਂ ਨੂੰ ਕਿਹੜੀ ਉਪਮਾ ਦਿੱਤੀ ਜਾਵੇ। ਰਾਮ-ਨਾਮ ਦੇ ਬਰਾਬਰ ਹੋਰ (ਕੋਈ) ਉਪਮਾ ਨਹੀਂ ਹੈ। ਦਾਸ ਨਾਨਕ ਨੂੰ (ਉਨ੍ਹਾਂ ਦੀ ਸੰਗਤ ਬਖ਼ਸ਼ਣ ਦੀ) ਕ੍ਰਿਪਾ ਕਰੋ।੮।੧।

**ਕਲਿਆਨ ਮਹਲਾ ੪**

ਹੇ ਪ੍ਰਭੂ! ਗੁਰੂ ਪਾਰਸ ਰੂਪ ਹੈ, (ਮੇਰਾ ਉਸ ਨਾਲ) ਸਪਰਸ਼ ਕਰਾ ਦਿਓ। ਅਸੀਂ ਗੁਣਹੀਨ ਅਤੇ ਨਿਕੰਮੇ ਲੋਹੇ ਵਾਂਗ ਬਹੁਤ ਫਿਕੇ ਹਾਂ, ਸਤਿਗੁਰੂ ਰੂਪ ਪਾਰਸ ਨਾਲ ਮਿਲਾ ਕੇ (ਗੁਣਵਾਨ) ਕਰ ਦਿਓ।੧।ਰਹਾਉ। ਸਾਰੇ (ਲੋਕ) ਸੁਅਰਗ ਅਤੇ ਬੈਕੁੰਠ ਦੀ ਇੱਛਾ ਕਰਦੇ ਹਨ ਅਤੇ ਨਿਤ ਆਸ ਹੀ ਆਸ ਲਗਾਈ ਰਖਦੇ ਹਨ। ਜੋ (ਸੇਵਕ) ਹਰਿ ਦੇ ਦਰਸ਼ਨ (ਦੇ ਚਾਹਵਾਨ ਹਨ, ਉਹ) ਮੁਕਤੀ ਨਹੀਂ ਮੰਗਦੇ। (ਉਹ) ਦਰਸ਼ਨ ਕਰਕੇ ਤ੍ਰਿਪਤ (ਹੋ ਜਾਂਦੇ ਹਨ ਅਤੇ ਉਨ੍ਹਾਂ ਦਾ) ਮਨ ਧੀਰਜ ਧਾਰਨ ਕਰ ਲੈਂਦਾ ਹੈ।੧। ਮਾਇਆ ਦਾ ਮੋਹ ਬਹੁਤ ਭਾਰੀ ਅਤੇ ਬਲਵਾਨ ਹੈ, ਮੋਹ ਨਾਲ (ਮਨ ਉਪਰ) ਕਾਲਖ ਦਾ ਦਾਗ਼ ਲਗ ਜਾਂਦਾ ਹੈ। ਮੇਰੇ ਪ੍ਰਭੂ ਦੇ ਸੇਵਕ ਨਿਰਲਿਪ/ਅਣਭਿਜ ਰਹਿੰਦੇ ਹਨ, ਜਿਵੇਂ ਮੁਰਗ਼ਾਬੀ ਦੇ ਖੰਭ (*ਪੰਖੁ*) ਭਿਜਦੇ ਨਹੀਂ ਹਨ।੨। ਚੰਦਨ ਦੀ ਸੁਗੰਧੀ ਸੱਪਾਂ (*ਭੁਇਅੰਗਮ*) ਨੇ ਘੇਰੀ ਹੋਈ ਹੈ, ਕਿਵੇਂ ਚੰਦਨ ਨੂੰ ਮਿਲ ਕੇ (ਸੁਗੰਧੀ) ਲਈ ਜਾ ਸਕਦੀ ਹੈ? (ਉਤਰ—) ਗੁਰੂ ਦੇ ਗਿਆਨ ਦਾ ਤਕੜਾ ਖੜਗ ਕਢ ਕੇ (ਮਾਇਆ ਦੀਆਂ) ਵਿਸ਼ੈਲੀਆਂ (ਜੜ੍ਹਾਂ) ਨੂੰ ਕਟ ਕਟ ਕੇ (ਨਾਮ-) ਰਸ ਪੀਤਾ ਜਾਏ।੩। (ਜਿਵੇਂ ਯੱਗ ਦੀਆਂ) ਲਕੜਾਂ ਲਿਆ ਲਿਆ ਕੇ ਬਹੁਤ ਇਕੱਠੀਆਂ ਕਰ ਲਈਏ, (ਪਰ) ਅਗਨੀ ਪਲ ਭਰ ਵਿਚ ਭਸਮ ਕਰ ਦਿੰਦੀ ਹੈ, (ਤਿਵੇਂ) ਸਾਕਤ ਵਿਅਕਤੀ ਦੁਆਰਾ ਕੀਤੇ ਹੋਏ ਵਜ੍ਰ ਪਾਪਾਂ ਨੂੰ ਸਾਧੂ ਨੂੰ ਮਿਲ ਕੇ ਚੁਆਤੀ (*ਲੂਕੀ*) ਲਗਾਈ ਜਾ ਸਕਦੀ ਹੈ।੪।

(ਉਹ) ਸਾਧੂ ਜਨ ਉਤਮ ਸਾਧੂ ਹਨ, ਜਿਨ੍ਹਾਂ ਨੇ (ਆਪਣੇ) ਹਿਰਦੇ ਵਿਚ ਨਾਮ ਨੂੰ ਧਾਰਨ ਕੀਤਾ ਹੋਇਆ ਹੈ। (ਉਹ ਪਰਮਾਤਮਾ ਦੀ) ਛੋਹ ਨਾਲ (ਪਾਰਸ ਰੂਪ) ਸਾਧੂ-ਜਨ ਬਣ ਗਏ ਹਨ, (ਉਨ੍ਹਾਂ ਨੇ) ਜਾਣੋ ਹਰਿ ਭਗਵਾਨ ਨੂੰ ਵੇਖ ਲਿਆ ਹੈ।੫। ਸਾਕਤ (ਦੇ ਜੀਵਨ ਦਾ) ਸੂਤ੍ਰ ਬਹੁਤ ਗੁੰਝਲਾਂ (*ਗੁਰਝੀ*) ਨਾਲ ਭਰਿਆ ਹੋਇਆ ਹੈ, (ਉਸ ਦੇ ਜੀਵਨ ਦਾ) ਤਾਣਾ ਕਿਵੇਂ ਤਣਿਆ ਜਾਏ? (ਉਤਰ—) (ਸਾਕਤ ਦੇ ਜੀਵਨ ਰੂਪ ਸੂਤ੍ਰ ਵਿਚੋਂ ਸੂਤ੍ਰ ਦੀ ਕੋਈ) ਤੰਦ ਨਿਕਲਦੀ ਹੀ ਨਹੀਂ, (ਇਸ ਕਰਕੇ) ਸਾਕਤ ਦਾ ਸੰਗ ਨਹੀਂ ਕਰਨਾ ਚਾਹੀਦਾ।੬। ਸਤਿਗੁਰੂ ਦੀ ਸਾਧ-ਸੰਗਤ ਉਤਮ ਹੈ, (ਉਸ) ਸੰਗਤ ਵਿਚ ਮਿਲ ਕੇ ਰਾਮ (ਦਾ ਨਾਮ) ਸਿਮਰਨਾ ਚਾਹੀਦਾ ਹੈ। (ਮਨੁੱਖ ਦੇ ਹਿਰਦੇ) ਅੰਦਰ (ਨਾਮ ਰੂਪ) ਰਤਨ, ਜਵਾਹਰ ਅਤੇ ਮਾਣਕ (ਮੌਜੂਦ) ਹੈ, ਗੁਰੂ ਦੀ ਕ੍ਰਿਪਾ ਨਾਲ ਲਿਆ ਜਾ ਸਕਦਾ ਹੈ।੭। ਮੇਰਾ ਠਾਕੁਰ ਬਹੁਤ ਹੀ ਵੱਡਾ ਸੁਆਮੀ ਹੈ, (ਉਸ ਨਾਲ) ਅਸੀਂ ਕਿਵੇਂ ਮੇਲ-ਜੋਲ ਕਰੀਏ? ਨਾਨਕ (ਦਾ ਕਥਨ ਹੈ ਕਿ) ਪੂਰਾ ਗੁਰੂ ਆਪਣੇ ਨਾਲ ਮੇਲ ਕੇ (ਪ੍ਰਭੂ ਨਾਲ) ਮਿਲਾ ਦਿੰਦਾ ਹੈ, (ਇਸ ਲਈ ਹੇ ਪ੍ਰਭੂ!) ਸੇਵਕ ਨੂੰ ਪੂਰਣਤਾ ਦੀ ਪਦਵੀ ਬਖ਼ਸ਼ ਦਿਓ।੮।੨।

**ਕਲਿਆਨ ਮਹਲਾ ੪**

ਸਰਬ ਵਿਆਪਕ (*ਰਮ*) ਪ੍ਰਭੂ (ਦਾ ਨਾਮ) ਸਿਮਰਨਾ ਚਾਹੀਦਾ ਹੈ। (ਨਾਮ ਸਿਮਰਨ ਵਾਲੇ) ਸਾਧੂ ਜਨ ਬਹੁਤ ਉਤਮ ਹਨ। (ਸਾਨੂੰ) ਸਾਧੂ/ਗੁਰੂ ਨੂੰ ਮਿਲ ਕੇ ਪ੍ਰਭੂ ਨਾਲ ਪ੍ਰੇਮ (*ਰੰਗੁ*) ਕਰਨਾ ਚਾਹੀਦਾ ਹੈ।੧।ਰਹਾਉ। ਸਾਰੇ ਜਗਤ ਵਿਚ ਜਿਤਨੇ ਜੀਵ-ਜੰਤ ਹਨ, (ਉਨ੍ਹਾਂ ਦਾ) ਮਨ ਡੋਲਦਾ ਹੀ ਰਹਿੰਦਾ ਹੈ। (ਹੇ ਪ੍ਰਭੂ!) ਕ੍ਰਿਪਾ ਪੂਰਵਕ (ਉਨ੍ਹਾਂ ਨੂੰ) ਸਾਧੂ/ਗੁਰੂ ਮਿਲਾ ਦਿਓ, (ਤਾਂ ਜੋ ਉਹ) ਜਗਤ ਨੂੰ

ਬਸੁਧਾ ਤਲੈ ਤਲੈ ਸਭ ਊਪਰਿ ਮਿਲਿ ਸਾਧੂ ਚਰਨ ਰੁਲੀਜੈ ॥
ਅਤਿ ਊਤਮ ਅਤਿ ਊਤਮ ਹੋਵਹੁ ਸਭ ਸਿਸਟਿ ਚਰਨ ਤਲ ਦੀਜੈ ॥੨॥
ਗੁਰਮੁਖਿ ਜੋਤਿ ਭਲੀ ਸਿਵ ਨੀਕੀ ਆਨਿ ਪਾਨੀ ਸਕਤਿ ਭਰੀਜੈ ॥
ਮੈਨਦੰਤ ਨਿਕਸੇ ਗੁਰ ਬਚਨੀ ਸਾਰੁ ਚਬਿ ਚਬਿ ਹਰਿ ਰਸੁ ਪੀਜੈ ॥੩॥
ਰਾਮ ਨਾਮ ਅਨੁਗ੍ਰਹੁ ਬਹੁ ਕੀਆ ਗੁਰ ਸਾਧੂ ਪੁਰਖ ਮਿਲੀਜੈ ॥
ਗੁਨ ਰਾਮ ਨਾਮ ਬਿਸਥੀਰਨ ਕੀਏ ਹਰਿ ਸਗਲ ਭਵਨ ਜਸੁ ਦੀਜੈ ॥੪॥

ਸਾਧੂ ਸਾਧ ਸਾਧ ਮਨਿ ਪ੍ਰੀਤਮ ਬਿਨੁ ਦੇਖੇ ਰਹਿ ਨ ਸਕੀਜੈ ॥
ਜਿਉ ਜਲ ਮੀਨ ਜਲੰ ਜਲ ਪ੍ਰੀਤਿ ਹੈ ਖਿਨੁ ਜਲ ਬਿਨੁ ਫੂਟਿ ਮਰੀਜੈ ॥੫॥
ਮਹਾ ਅਭਾਗ ਅਭਾਗ ਹੈ ਜਿਨ ਕੇ ਤਿਨ ਸਾਧੂ ਧੂਰਿ ਨ ਪੀਜੈ ॥
ਤਿਨਾ ਤਿਸਨਾ ਜਲਤ ਜਲਤ ਨਹੀ ਬੂਝਹਿ ਡੰਡੁ ਧਰਮ ਰਾਇ ਕਾ ਦੀਜੈ ॥੬॥
ਸਭਿ ਤੀਰਥ ਬਰਤ ਜਗ੍ਯ ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ ॥
ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ ॥੭॥
ਤਵ ਗੁਨ ਬ੍ਰਹਮ ਬ੍ਰਹਮ ਤੂ ਜਾਨਹਿ ਜਨ ਨਾਨਕ ਸਰਨਿ ਪਰੀਜੈ ॥
ਤੂ ਜਲ ਨਿਧਿ ਮੀਨ ਹਮ ਤੇਰੇ ਕਰਿ ਕਿਰਪਾ ਸੰਗਿ ਰਖੀਜੈ ॥੮॥੩॥

ਕਲਿਆਨ ਮਹਲਾ ੪ ॥
ਰਾਮਾ ਰਮ ਰਾਮੋ ਪੂਜ ਕਰੀਜੈ ॥
ਮਨੁ ਤਨੁ ਅਰਪਿ ਧਰਉ ਸਭੁ ਆਗੈ ਰਸੁ ਗੁਰਮਤਿ ਗਿਆਨੁ ਦ੍ਰਿੜੀਜੈ ॥੧॥ ਰਹਾਉ ॥
ਬ੍ਰਹਮ ਨਾਮ ਗੁਣ ਸਾਖ ਤਰੋਵਰ ਨਿਤ ਚੁਨਿ ਚੁਨਿ ਪੂਜ ਕਰੀਜੈ ॥
ਆਤਮ ਦੇਉ ਦੇਉ ਹੈ ਆਤਮੁ ਰਸਿ ਲਾਗੈ ਪੂਜ ਕਰੀਜੈ ॥੧॥
ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ ॥
ਗੁਰ ਪਰਸਾਦਿ ਪਦਾਰਥੁ ਪਾਇਆ ਸਤਿਗੁਰ ਕਉ ਇਹੁ ਮਨੁ ਦੀਜੈ ॥੨॥
ਨਿਰਮੋਲਕੁ ਅਤਿ ਹੀਰੋ ਨੀਕੋ ਹੀਰੈ ਹੀਰੁ ਬਿਧੀਜੈ ॥
ਮਨੁ ਮੋਤੀ ਸਾਲੁ ਹੈ ਗੁਰ ਸਬਦੀ ਜਿਤੁ ਹੀਰਾ ਪਰਖਿ ਲਈਜੈ ॥੩॥
ਸੰਗਤਿ ਸੰਤ ਸੰਗਿ ਲਗਿ ਊਚੇ ਜਿਉ ਪੀਪ ਪਲਾਸ ਖਾਇ ਲੀਜੈ ॥
ਸਭ ਨਰ ਮਹਿ ਪ੍ਰਾਨੀ ਊਤਮੁ ਹੋਵੈ ਰਾਮ ਨਾਮੈ ਬਾਸੁ ਬਸੀਜੈ ॥੪॥

ਥੰਮਣ ਲਈ ਟੇਕ ਦੇਵੇ।੧। ਧਰਤੀ ਸਭ ਦੇ (ਪੈਰਾਂ) ਤਲੇ ਹੁੰਦੀ ਹੈ, (ਪਰ ਧੂੜ ਬਣ ਕੇ ਸਭ ਦੇ) ਉਪਰ ਆ ਜਾਂਦੀ ਹੈ। (ਇਸ ਲਈ) ਸਾਧੂ/ਗੁਰੂ ਦੇ ਚਰਨਾਂ ਵਿਚ ਰੁਲਣਾ ਚਾਹੀਦਾ ਹੈ। (ਅਜਿਹਾ ਕਰਨ ਨਾਲ) ਬਹੁਤ ਹੀ ਉਤਮ ਹੋ ਜਾਈਦਾ ਹੈ ਅਤੇ ਸਾਰੀ ਸ੍ਰਿਸ਼ਟੀ ਪੈਰਾਂ ਹੇਠ ਦਿੱਤੀ ਜਾ ਸਕਦੀ ਹੈ।੨। ਗੁਰਮੁਖ (ਸਾਧਕ ਦੇ ਹਿਰਦੇ ਵਿਚ) ਪ੍ਰਭੂ (*ਸਿਵ*) ਦੀ ਉਤਮ ਜੋਤਿ (ਪਸਰ ਜਾਂਦੀ ਹੈ) ਅਤੇ ਮਾਇਆ (*ਸਕਤਿ*) ਆ ਕੇ ਪਾਣੀ ਭਰਦੀ ਹੈ (ਅਰਥਾਤ ਸੇਵਿਕਾ ਦੀ ਕਾਰ ਕਰਦੀ ਹੈ)। ਗੁਰੂ ਦੇ ਬਚਨ ਦੁਆਰਾ ਮੋਮ ਦੇ ਦੰਦ ਨਿਕਲ ਆਏ ਹਨ (ਅਰਥਾਤ ਕੋਮਲਤਾ ਦਾ ਸੰਚਾਰ ਹੋ ਗਿਆ ਹੈ), (ਇਨ੍ਹਾਂ ਦੰਦਾਂ ਨਾਲ ਵਿਕਾਰਾਂ ਰੂਪ) ਲੋਹੇ ਨੂੰ ਚਬ ਚਬ ਕੇ ਹਰਿ-ਰਸ ਪੀਤਾ ਜਾ ਸਕਦਾ ਹੈ।੩। ਗੁਰੂ/ ਸਾਧੂ ਪੁਰਖ ਨੂੰ ਮਿਲਣਾ ਚਾਹੀਦਾ ਹੈ, (ਕਿਉਂਕਿ ਉਹ) ਰਾਮ-ਨਾਮ (ਪ੍ਰਦਾਨ ਕਰਨ) ਦੀ ਬਹੁਤ ਕ੍ਰਿਪਾ (*ਅਨੁਗ੍ਰਹੁ*) ਕਰਦਾ ਹੈ। ਉਹ (ਪ੍ਰਭੂ ਦੇ) ਗੁਣ ਅਤੇ ਰਾਮ-ਨਾਮ (ਸੰਸਾਰ ਵਿਚ) ਵਿਸਤਾਰਦਾ ਹੈ ਅਤੇ ਸਾਰਿਆਂ ਲੋਕਾਂ/ਭੁਵਨਾਂ ਵਿਚ ਹਰਿ-ਜਸ ਵੰਡਦਾ ਹੈ।੪।

ਸਾਧੂ/ਗੁਰੂ ਦੇ ਮਨ ਵਿਚ (ਸਦਾ) ਪ੍ਰੀਤਮ (ਪ੍ਰਭੂ ਵਸਦਾ ਹੈ, ਉਸ ਦਾ) ਦਰਸ਼ਨ ਕੀਤੇ ਬਿਨਾ (ਉਨ੍ਹਾਂ ਤੋਂ) ਰਿਹਾ ਨਹੀਂ ਜਾ ਸਕਦਾ। ਜਿਵੇਂ ਮੱਛੀ ਦੀ ਪ੍ਰੀਤ ਜਲ ਨਾਲ ਹੁੰਦੀ ਹੈ, ਬਿਨਾ ਜਲ ਤੋਂ ਇਕ ਛਿਣ ਵਿਚ ਤੜਪ ਕੇ ਮਰ ਜਾਂਦੀ ਹੈ।੫। ਜਿਨ੍ਹਾਂ (ਵਿਅਕਤੀਆਂ) ਦੇ ਬਹੁਤ ਮੰਦੇ ਭਾਗ ਹੁੰਦੇ ਹਨ, ਉਹ ਸਾਧੂ/ਗੁਰੂ (ਦੀ ਚਰਣ) ਧੂੜ ਨਹੀਂ ਪੀ ਸਕਦੇ (ਅਰਥਾਤ ਧੂੜ ਤੋਂ ਵਾਂਝੇ ਰਹਿੰਦੇ ਹਨ)। ਉਨ੍ਹਾਂ (ਦੇ ਹਿਰਦੇ ਵਿਚ) ਤ੍ਰਿਸ਼ਨਾ (ਦੀ ਅੱਗ) ਬਲਦੀ ਰਹਿੰਦੀ ਹੈ, (ਉਹ) ਬਲਦੀ ਹੋਈ ਬੁਝਦੀ ਨਹੀਂ ਹੈ, (ਉਨ੍ਹਾਂ ਨੂੰ) ਧਰਮ-ਰਾਜ ਦਾ ਦੰਡ ਦਿੱਤਾ ਜਾਂਦਾ ਹੈ।੬। (ਭਾਵੇਂ) ਸਾਰਿਆਂ ਤੀਰਥਾਂ ਉਪਰ ਵਰਤ, ਜੱਗ, ਪੁੰਨ-ਦਾਨ ਕੀਤੇ ਜਾਣ ਅਤੇ (ਹਿਮਾਲਾ ਦੀ) ਬਰਫ਼ ਵਿਚ ਗਾਲ ਗਾਲ ਕੇ ਸ਼ਰੀਰ ਨੂੰ ਨਿਤਾਣਾ ਕਰ ਲਿਆ ਜਾਏ, (ਪਰ) ਪ੍ਰਭੂ ਦਾ ਨਾਮ ਅਤੁਲ ਤੋਲ ਵਾਲਾ ਹੈ, (ਕਿਸੇ) ਤੋਲ ਰਾਹੀਂ ਤੋਲਿਆ ਨਹੀਂ ਜਾ ਸਕਦਾ, ਗੁਰੂ ਦੀ ਮਤਿ ਦੁਆਰਾ ਕੋਈ (ਉਸ ਤਕ) ਪਹੁੰਚ ਸਕਦਾ ਹੈ।੭। ਹੇ ਪ੍ਰਭੂ ! ਤੇਰੇ ਗੁਣ ਨੂੰ (ਤੂੰ ਖ਼ੁਦ ਹੀ) ਜਾਣਦਾ ਹੈਂ, ਦਾਸ ਨਾਨਕ (ਤੇਰੀ) ਸ਼ਰਣ ਵਿਚ ਪਿਆ ਹੈ। ਤੂੰ ਸਮੁੰਦਰ ਹੈਂ ਅਤੇ ਅਸੀਂ ਤੇਰੀਆਂ ਮੱਛੀਆਂ ਹਾਂ, ਕ੍ਰਿਪਾ ਕਰਕੇ (ਸਾਨੂੰ) ਆਪਣੇ ਨਾਲ ਹੀ ਰਖੀ ਰਖ।੮।੩।

**ਕਲਿਆਨ ਮਹਲਾ ੪**

ਸਰਬ ਵਿਆਪਕ (*ਰਮ*) ਪ੍ਰਭੂ ਦੀ ਪੂਜਾ ਕਰਨੀ ਚਾਹੀਦੀ ਹੈ। (ਜੇ ਕੋਈ) ਗੁਰੂ ਦੀ ਮਤਿ ਦੁਆਰਾ (ਨਾਮ-) ਰਸ ਅਤੇ (ਆਤਮਿਕ) ਗਿਆਨ (ਮੇਰੇ ਮਨ ਵਿਚ) ਦ੍ਰਿੜ੍ਹ ਕਰਾ ਦੇਵੇ, (ਤਾਂ ਮੈਂ ਆਪਣਾ) ਮਨ ਤਨ, ਸਭ ਕੁਝ (ਉਸ ਦੇ) ਅਗੇ ਧਰ ਕੇ ਭੇਟ ਕਰ ਦਿਆਂ।੧ ਰਹਾਉ। ਬ੍ਰਹਮ ਦਾ ਨਾਮ (ਮਾਨੋ) ਬ੍ਰਿਛ ਹੈ ਅਤੇ ਗੁਣ (ਉਸ ਦੀਆਂ) ਸ਼ਾਖਾਂ (ਸਮਝੋ)। (ਉਨ੍ਹਾਂ ਸ਼ਾਖਾਂ ਨੂੰ ਲਗੇ ਫੁਲਾਂ ਨੂੰ) ਨਿਤ ਚੁਣ ਚੁਣ ਕੇ ਪੂਜਾ ਕਰਨੀ ਚਾਹੀਦੀ ਹੈ (ਅਰਥਾਤ ਪ੍ਰਭੂ ਦਾ ਗੁਣ-ਗਾਨ ਕਰਨਾ ਚਾਹੀਦਾ ਹੈ)। ਆਤਮਾ ਹੀ ਪਰਮਾਤਮਾ (*ਦੇਉ*) ਹੈ ਅਤੇ ਪਰਮਾਤਮਾ ਹੀ ਆਤਮਾ ਹੈ। (ਜੋ ਪ੍ਰਭੂ ਦੇ ਨਾਮ-) ਰਸ ਵਿਚ ਲਗਦਾ ਹੈ, ਉਹੀ ਪੂਜਾ ਕਰਦਾ ਹੈ।੧। ਨਿਰਣਾਇਕ ਅਤੇ ਸਾਤਵਿਕ ਵਿਚਾਰ ਵਾਲੀ ਬੁੱਧੀ ਹੀ ਸਭ ਜਗ ਵਿਚ ਪਵਿਤਰ (ਮੰਨੀ ਜਾਂਦੀ ਹੈ, ਉਸ ਨੂੰ) ਵਿਚਾਰ ਵਿਚਾਰ ਕੇ (ਨਾਮ ਰੂਪ) ਰਸ ਪਾਨ ਕਰਨਾ ਚਾਹੀਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਨਾਮ ਰੂਪ) ਪਦਾਰਥ ਪਾਈਦਾ ਹੈ, (ਇਸ ਲਈ) ਇਹ ਮਨ ਸਤਿਗੁਰੂ ਨੂੰ ਅਰਪਿਤ ਕਰ ਦੇਣਾ ਚਾਹੀਦਾ ਹੈ।੨। (ਹਰਿ ਦਾ ਨਾਮ) ਸੁੰਦਰ ਹੀਰੇ ਵਾਂਗ ਬਹੁਤ ਅਮੋਲਕ (ਪਦਾਰਥ) ਹੈ, (ਨਾਮ ਰੂਪ) ਹੀਰੇ ਨਾਲ (ਮਨ ਰੂਪ) ਹੀਰਾ ਵਿੰਨ੍ਹਿਆ ਜਾਂਦਾ ਹੈ। ਮਨ ਸ੍ਰੇਸ਼ਠ (*ਸਾਲੁ*) ਮੋਤੀ ਹੈ, ਜਿਸ ਨਾਲ ਗੁਰੂ ਦੇ ਸ਼ਬਦ ਰਾਹੀਂ, (ਨਾਮ ਰੂਪ) ਹੀਰਾ ਪਰਖ ਲਈਦਾ ਹੈ।੩। ਸੰਤ-ਸੰਗਤ ਨਾਲ ਲਗ ਕੇ ਉੱਚੇ (ਹੋ ਜਾਈਦਾ ਹੈ) ਜਿਵੇਂ ਪਿੱਪਲ (ਦਾ ਪੇੜ) ਪਲਾਸ (ਦੇ ਬ੍ਰਿਛ ਨੂੰ) ਖਾ ਲੈਂਦਾ ਹੈ (ਅਤੇ ਪਲਾਸ ਸ੍ਰੇਸ਼ਠ ਪਿੱਪਲ ਹੀ ਬਣ ਜਾਂਦੀ ਹੈ)। ਸਾਰੇ ਮਨੁੱਖਾਂ ਵਿਚ (ਉਹ) ਪ੍ਰਾਣੀ ਉਤਮ ਹੁੰਦਾ ਹੈ, (ਜਿਸ ਦੇ ਹਿਰਦੇ ਵਿਚ) ਰਾਮ-ਨਾਮ ਦੀ ਸੁਗੰਧੀ ਵਸ ਜਾਂਦੀ ਹੈ।੪।

ਨਿਰਮਲ ਨਿਰਮਲ ਕਰਮ ਬਹੁ ਕੀਨੇ ਨਿਤ ਸਾਖਾ ਹਰੀ ਜੜੀਜੈ ॥
ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ ਬਹਕਾਰ ਬਾਸੁ ਜਗਿ ਦੀਜੈ ॥੫॥
ਏਕ ਜੋਤਿ ਏਕੋ ਮਨਿ ਵਸਿਆ ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ ॥
ਆਤਮ ਰਾਮੁ ਸਭ ਏਕੈ ਹੈ ਪਸਰੇ ਸਭ ਚਰਨ ਤਲੇ ਸਿਰੁ ਦੀਜੈ ॥੬॥
ਨਾਮ ਬਿਨਾ ਨਕਟੇ ਨਰ ਦੇਖਹੁ ਤਿਨ ਘਸਿ ਘਸਿ ਨਾਕ ਵਢੀਜੈ ॥
ਸਾਕਤ ਨਰ ਅਹੰਕਾਰੀ ਕਹੀਅਹਿ ਬਿਨੁ ਨਾਵੈ ਧ੍ਰਿਗੁ ਜੀਵੀਜੈ ॥੭॥
ਜਬ ਲਗੁ ਸਾਸੁ ਸਾਸੁ ਮਨ ਅੰਤਰਿ ਤਤੁ ਬੇਗਲ ਸਰਨਿ ਪਰੀਜੈ ॥
ਨਾਨਕ ਕ੍ਰਿਪਾ ਕ੍ਰਿਪਾ ਕਰਿ ਧਾਰਹੁ ਮੈ ਸਾਧੂ ਚਰਨ ਪਖੀਜੈ ॥੮॥੪॥

ਕਲਿਆਨ ਮਹਲਾ ੪ ॥
ਰਾਮਾ ਮੈ ਸਾਧੂ ਚਰਨ ਧੁਵੀਜੈ ॥
ਕਿਲਬਿਖ ਦਹਨ ਹੋਹਿ ਖਿਨ ਅੰਤਰਿ ਮੇਰੇ ਠਾਕੁਰ ਕਿਰਪਾ ਕੀਜੈ ॥੧॥ ਰਹਾਉ ॥
ਮੰਗਤ ਜਨ ਦੀਨ ਖਰੇ ਦਰਿ ਠਾਢੇ ਅਤਿ ਤਰਸਨ ਕਉ ਦਾਨੁ ਦੀਜੈ ॥
ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ ਮੋ ਕਉ ਗੁਰਮਤਿ ਨਾਮੁ ਦ੍ਰਿੜੀਜੈ ॥੧॥
ਕਾਮ ਕਰੋਧੁ ਨਗਰ ਮਹਿ ਸਬਲਾ ਨਿਤ ਉਠਿ ਉਠਿ ਜੂਝੁ ਕਰੀਜੈ ॥
ਅੰਗੀਕਾਰੁ ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ ॥੨॥
ਅੰਤਰਿ ਅਗਨਿ ਸਬਲ ਅਤਿ ਬਿਖਿਆ ਹਿਵ ਸੀਤਲੁ ਸਬਦੁ ਗੁਰ ਦੀਜੈ ॥
ਤਨਿ ਮਨਿ ਸਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ ਸਵੀਜੈ ॥੩॥
ਜਿਉ ਸੂਰਜੁ ਕਿਰਣਿ ਰਵਿਆ ਸਰਬ ਠਾਈ ਸਭ ਘਟਿ ਘਟਿ ਰਾਮੁ ਰਵੀਜੈ ॥
ਸਾਧੂ ਸਾਧ ਮਿਲੇ ਰਸੁ ਪਾਵੈ ਤਤੁ ਨਿਜ ਘਰਿ ਬੈਠਿਆ ਪੀਜੈ ॥੪॥

ਜਨ ਕਉ ਪ੍ਰੀਤਿ ਲਗੀ ਗੁਰ ਸੇਤੀ ਜਿਉ ਚਕਵੀ ਦੇਖਿ ਸੂਰੀਜੈ ॥
ਨਿਰਖਤ ਨਿਰਖਤ ਰੈਨਿ ਸਭ ਨਿਰਖੀ ਮੁਖੁ ਕਾਢੈ ਅੰਮ੍ਰਿਤੁ ਪੀਜੈ ॥੫॥
ਸਾਕਤ ਸੁਆਨ ਕਹੀਅਹਿ ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ ॥
ਆਪਨ ਸੁਆਇ ਕਰਹਿ ਬਹੁ ਬਾਤਾ ਤਿਨਾ ਕਾ ਵਿਸਾਹੁ ਕਿਆ ਕੀਜੈ ॥੬॥
ਸਾਧੂ ਸਾਧ ਸਰਨਿ ਮਿਲਿ ਸੰਗਤਿ ਜਿਤੁ ਹਰਿ ਰਸੁ ਕਾਢਿ ਕਢੀਜੈ ॥
ਪਰਉਪਕਾਰ ਬੋਲਹਿ ਬਹੁ ਗੁਣੀਆ ਮੁਖਿ ਸੰਤ ਭਗਤ ਹਰਿ ਦੀਜੈ ॥੭॥
ਤੂ ਅਗਮ ਦਇਆਲ ਦਇਆ ਪਤਿ ਦਾਤਾ ਸਭ ਦਇਆ ਧਾਰਿ ਰਖਿ ਲੀਜੈ ॥

(ਜਿਸ ਵਿਅਕਤੀ ਨੇ) ਬਹੁਤ ਨਿਰਮਲ ਕਰਮ ਕੀਤੇ ਹੋਣ, (ਉਸ ਦੇ ਜੀਵਨ ਰੂਪ ਬ੍ਰਿਛ ਦੀ) ਜੜ੍ਹ ਅਤੇ ਸ਼ਾਖਾ ਨਿਤ ਹਰੀਆਂ (ਰਹਿੰਦੀਆਂ ਹਨ)। (ਉਸ ਬ੍ਰਿਛ ਨੂੰ) ਧਰਮ (ਰੂਪ) ਫੁਲ ਲਗਦਾ ਹੈ, ਗੁਰੂ ਦੁਆਰਾ ਦ੍ਰਿੜ੍ਹਾਏ ਗਿਆਨ ਦਾ ਫਲ (ਲਗਦਾ ਹੈ) ਅਤੇ (ਉਹ ਆਪਣੀ) ਸੁਗੰਧ ਦੀ ਮਹਿਕ (ਸਾਰੇ) ਜਗਤ ਵਿਚ (ਫੈਲਾ) ਦਿੰਦਾ ਹੈ।੫। (ਸਾਰੇ ਜਗਤ ਵਿਚ ਪ੍ਰਭੂ ਦੀ) ਇਕੋ ਜੋਤਿ (ਮੌਜੂਦ ਹੈ), (ਉਹ) ਇਕ ਪ੍ਰਭੂ ਹੀ (ਸਭ ਦੇ) ਮਨ ਵਿਚ ਵਸਿਆ ਹੋਇਆ ਹੈ, ਸਭ (ਸ੍ਰਿਸ਼ਟੀ) ਵਿਚ ਇਕ ਬ੍ਰਹਮ ਨੂੰ ਵੇਖਣ ਦੀ ਦ੍ਰਿਸ਼ਟੀ (ਬਣਾਈ ਰਖਣੀ ਚਾਹੀਦੀ ਹੈ)। ਇਕ ਪਰਮਾਤਮਾ ਹੀ ਸਭ ਵਿਚ ਪਸਰਿਆ ਹੋਇਆ ਹੈ, ਸਭ ਦੇ ਚਰਣਾਂ ਹੇਠਾਂ ਸਿਰ ਦੇਣਾ ਚਾਹੀਦਾ ਹੈ।੬। ਨਾਮ ਤੋਂ ਬਿਨਾ ਮਨੁੱਖ ਕਟੇ ਹੋਏ ਨਕ ਵਾਲੇ ਦਿਸ ਪੈਂਦੇ ਹਨ, ਉਨ੍ਹਾਂ ਦਾ ਨਕ ਘਿਸਾ ਘਿਸਾ ਕੇ ਵਢਿਆ ਜਾਂਦਾ ਹੈ। ਸਾਕਤ (ਮਨਮੁਖ) ਨੂੰ ਹੰਕਾਰੀ ਕਿਹਾ ਜਾਂਦਾ ਹੈ, ਨਾਮ ਤੋਂ ਬਿਨਾ (ਉਹ) ਧਿਕਾਰਨ ਯੋਗ ਜੀਵਨ ਜੀਉਂਦਾ ਹੈ।੭। ਜਦ ਤਕ ਸ਼ਰੀਰ/ਮਨ ਵਿਚ ਸੁਆਸ (ਆ ਰਿਹਾ ਹੈ), (ਤਾਂ) ਜਲਦੀ ਤੋਂ ਜਲਦੀ (*ਬੇਗਲ*) ਪ੍ਰਭੂ ਦੀ ਸ਼ਰਣ ਵਿਚ ਪੈ ਜਾਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਪਰਮਾਤਮਾ! ਮੇਰੇ ਉਪਰ) ਕ੍ਰਿਪਾ ਕਰੋ, (ਤਾਂ ਜੋ) ਮੈਂ ਸਾਧੂ/ਗੁਰੂ ਦੇ ਚਰਣ ਧੋਂਦਾ ਰਹਾਂ।੮।੪।

**ਕਲਿਆਨ ਮਹਲਾ ੪**

ਹੇ ਪ੍ਰਭੂ! ਹੇ ਰਾਮ! ਮੇਰੇ ਉਪਰ ਮਿਹਰ ਕਰੋ ਕਿ ਮੈਂ ਸਾਧੂ/ਗੁਰੂ ਦੇ ਚਰਣ ਧੋਂਦਾ ਰਹਾਂ, (ਜਿਸ ਕਰਕੇ) ਛਿਣ ਭਰ ਵਿਚ ਪਾਪ (*ਕਿਲਬਿਖ*) ਸੜ ਜਾਣ।੧।ਰਹਾਉ। (ਹੇ ਪਰਮਾਤਮਾ! ਤੇਰੇ) ਦੁਆਰ ਉਪਰ ਅਤਿ ਨਿਮਾਣੇ ਮੰਗਤੇ ਖੜੋਤੇ ਹਾਂ, ਬਹੁਤ ਹੀ ਤਰਸਦਿਆਂ ਨੂੰ (ਨਾਮ ਰੂਪ) ਦਾਨ ਦਿਓ। ਹੇ ਪ੍ਰਭੂ! 'ਤ੍ਰਾਹ ਤ੍ਰਾਹ' (ਕਰਦਿਆਂ ਤੇਰੀ) ਸ਼ਰਣ ਵਿਚ ਆਏ ਹਾਂ, ਸਾਨੂੰ ਗੁਰੂ ਦੀ ਮਤਿ ਦੁਆਰਾ (ਹਿਰਦੇ ਵਿਚ) ਨਾਮ ਦ੍ਰਿੜ੍ਹ ਕਰਾ ਦਿਓ।੧। (ਮੇਰੇ ਸ਼ਰੀਰ ਰੂਪ) ਨਗਰ ਵਿਚ ਕਾਮ ਅਤੇ ਕ੍ਰੋਧ ਬਹੁਤ ਬਲਵਾਨ ਹਨ, ਨਿਤ ਉਠ ਉਠ ਕੇ (ਇਨ੍ਹਾਂ ਨਾਲ) ਸੰਘਰਸ਼ ਕਰਨਾ ਪੈਂਦਾ ਹੈ। (ਹੇ ਪ੍ਰਭੂ! ਸਾਨੂੰ) ਅਪਨਾ ਕੇ ਬਚਾ ਲਵੋ, ਪੂਰੇ ਗੁਰੂ (ਦੀ ਸਹਾਇਤਾ ਨਾਲ ਇਨ੍ਹਾਂ ਦੀ ਜਕੜ ਵਿਚੋਂ) ਕਢ ਲਵੋ।੨। (ਹੇ ਹਰਿ! ਹਰ ਇਕ ਦੇ) ਅੰਦਰ ਬਲਵਾਨ ਮਾਇਆ ਦੀ ਬਹੁਤ ਅੱਗ (ਲਗੀ ਹੋਈ ਹੈ, ਇਸ ਨੂੰ ਬੁਝਾਉਣ ਲਈ) ਗੁਰੂ ਦਾ ਬਰਫ਼ ਵਰਗਾ ਠੰਢਾ ਸ਼ਬਦ ਬਖ਼ਸ਼ੋ। (ਸ਼ਬਦ ਦੁਆਰਾ) ਤਨ ਮਨ ਵਿਚ ਬਹੁਤ ਸ਼ਾਂਤੀ ਹੋ ਜਾਂਦੀ ਹੈ, (ਵਿਕਾਰਾਂ ਦਾ) ਰੋਗ ਕਟਿਆ ਜਾਂਦਾ ਹੈ ਅਤੇ ਸੁਖ ਪੂਰਵਕ ਸੁੱਤਾ ਜਾ ਸਕਦਾ ਹੈ।੩। ਜਿਵੇਂ ਸੂਰਜ (ਆਪਣੀਆਂ) ਕਿਰਣਾਂ ਦੁਆਰਾ ਸਭ ਥਾਵਾਂ ਵਿਚ ਵਰਤ ਰਿਹਾ ਹੈ, (ਤਿਵੇਂ) ਹਰ ਇਕ ਸ਼ਰੀਰ/ਹਿਰਦੇ ਵਿਚ ਰਾਮ ਵਿਆਪਕ ਹੋ ਰਿਹਾ ਹੈ। ਚੰਗੇ ਸਾਧੂ/ਗੁਰੂ ਦੇ ਮਿਲ ਪੈਣ ਨਾਲ (ਆਤਮਿਕ) ਆਨੰਦ ਪ੍ਰਾਪਤ ਹੁੰਦਾ ਹੈ ਅਤੇ ਨਾਮ (ਰੂਪ ਰਸ) ਆਪਣੇ ਹਿਰਦੇ ਰੂਪ ਘਰ ਵਿਚ ਬੈਠਿਆਂ ਹੀ ਪੀਤਾ ਜਾ ਸਕਦਾ ਹੈ।੪।

ਹਰਿ-ਜਨ ਦੀ ਗੁਰੂ ਨਾਲ ਪ੍ਰੀਤ ਲਗੀ ਹੋਈ ਹੈ, ਜਿਵੇਂ ਚਕਵੀ ਸੂਰਜ ਨੂੰ ਵੇਖ ਕੇ (ਆਨੰਦਿਤ ਹੁੰਦੀ ਹੈ)। ਉਹ ਸਾਰੀ ਰਾਤ ਵੇਖਦੇ ਵੇਖਦੇ ਬਿਤਾ ਦਿੰਦੀ ਹੈ, (ਜਦੋਂ ਸੂਰਜ) ਚੜ੍ਹਦਾ ਹੈ (ਤਾਂ ਚਕਵੇ ਦਾ ਸੰਯੋਗ-ਸੁਖ ਪ੍ਰਾਪਤ ਹੁੰਦਾ ਹੈ, ਉਸੇ ਤਰ੍ਹਾਂ ਗੁਰੂ ਦੇ ਦਰਸ਼ਨ ਕਰਨ ਨਾਲ ਸਿੱਖ ਨਾਮ ਰੂਪ) ਅੰਮ੍ਰਿਤ ਪੀਂਦਾ ਹੈ।੫। ਸਾਕਤ ਕੁੱਤੇ ਵਾਂਗ ਬਹੁਤ ਲੋਭੀ ਕਿਹਾ ਜਾਂਦਾ ਹੈ, (ਉਸ ਦੇ ਅੰਦਰ) ਭੈੜੀ ਮਤਿ ਦੀ ਬਹੁਤ ਮੈਲ ਭਰੀ ਰਹਿੰਦੀ ਹੈ। ਉਹ ਆਪਣੇ ਸੁਆਰਥ ਕਰਕੇ ਬਹੁਤ ਗੱਲਾਂ ਕਰਦਾ ਹੈ, ਉਨ੍ਹਾਂ ਦਾ ਵਿਸ਼ਵਾਸ ਕਿਵੇਂ ਕਰੀਏ।੬। (ਹੇ ਹਰਿ! ਮੈਨੂੰ) ਚੰਗੇ ਸਾਧੂ/ਗੁਰੂ ਦੀ ਸੰਗਤ ਵਿਚ ਸ਼ਰਣ ਮਿਲ ਜਾਏ। ਉਸ ਵਿਚ (ਮਿਲ ਕੇ) ਹਰਿ (-ਨਾਮ ਰੂਪ) ਰਸ ਕਢ ਸਕੀਦਾ ਹੈ। (ਮੈਨੂੰ ਅਜਿਹੇ) ਸੰਤਾਂ/ਭਗਤਾਂ (ਦੀ ਸੰਗਤ) ਬਖ਼ਸ਼, (ਜੋ) ਮੂੰਹੋਂ ਪਰਉਪਕਾਰ (ਦੀ ਗੱਲ) ਕਰਦੇ ਹਨ ਅਤੇ ਬਹੁਤ ਗੁਣਾਂ ਵਾਲੇ ਹਨ।੭। (ਹੇ ਪ੍ਰਭੂ!) ਤੂੰ ਅਗਮ, ਦਿਆਲ, ਦਇਆ ਦਾ ਸੁਆਮੀ, ਦਾਤਾ ਹੈਂ, ਸਭ ਨੂੰ ਦਇਆ ਧਾਰ

ਸਰਬ ਜੀਅ ਜਗਜੀਵਨੁ ਏਕੋ ਨਾਨਕ ਪ੍ਰਤਿਪਾਲ ਕਰੀਜੈ ॥੮॥੫॥

ਕਲਿਆਨੁ ਮਹਲਾ ੪ ॥
ਰਾਮਾ ਹਮ ਦਾਸਨ ਦਾਸ ਕਰੀਜੈ ॥
ਜਬ ਲਗਿ ਸਾਸੁ ਹੋਇ ਮਨ ਅੰਤਰਿ ਸਾਧੂ ਧੂਰਿ ਪਿਵੀਜੈ ॥੧॥ ਰਹਾਉ ॥
ਸੰਕਰੁ ਨਾਰਦੁ ਸੇਖਨਾਗ ਮੁਨਿ ਧੂਰਿ ਸਾਧੂ ਕੀ ਲੋਚੀਜੈ ॥
ਭਵਨ ਭਵਨ ਪਵਿਤੁ ਹੋਹਿ ਸਭਿ ਜਹ ਸਾਧੂ ਚਰਨ ਧਰੀਜੈ ॥੧॥
ਤਜਿ ਲਾਜ ਅਹੰਕਾਰੁ ਸਭੁ ਤਜੀਐ ਮਿਲਿ ਸਾਧੂ ਸੰਗਿ ਰਹੀਜੈ ॥
ਧਰਮ ਰਾਇ ਕੀ ਕਾਨਿ ਚੁਕਾਵੈ ਬਿਖੁ ਡੁਬਦਾ ਕਾਢਿ ਕਢੀਜੈ ॥੨॥
ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ ਮਿਲਿ ਸਾਧੂ ਸੰਗਿ ਹਰੀਜੈ ॥
ਤਾ ਤੇ ਬਿਲਮੁ ਪਲੁ ਢਿਲ ਨ ਕੀਜੈ ਜਾਇ ਸਾਧੂ ਚਰਨਿ ਲਗੀਜੈ ॥੩॥
ਰਾਮ ਨਾਮ ਕੀਰਤਨ ਰਤਨ ਵਥੁ ਹਰਿ ਸਾਧੂ ਪਾਸਿ ਰਖੀਜੈ ॥
ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਸੁ ਆਗੈ ਕਾਢਿ ਧਰੀਜੈ ॥੪॥

ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ ॥
ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ ॥੫॥
ਜੇ ਵਡ ਭਾਗੁ ਹੋਇ ਅਤਿ ਨੀਕਾ ਤਾਂ ਗੁਰਮਤਿ ਨਾਮੁ ਦ੍ਰਿੜੀਜੈ ॥
ਸਭੁ ਮਾਇਆ ਮੋਹੁ ਬਿਖਮੁ ਜਗੁ ਤਰੀਐ ਸਹਜੇ ਹਰਿ ਰਸੁ ਪੀਜੈ ॥੬॥
ਮਾਇਆ ਮਾਇਆ ਕੇ ਜੋ ਅਧਿਕਾਈ ਵਿਚਿ ਮਾਇਆ ਪਚੈ ਪਚੀਜੈ ॥
ਅਗਿਆਨੁ ਅੰਧੇਰੁ ਮਹਾ ਪੰਥੁ ਬਿਖੜਾ ਅਹੰਕਾਰਿ ਭਾਰਿ ਲਦਿ ਲੀਜੈ ॥੭॥
ਨਾਨਕ ਰਾਮ ਰਮ ਰਮੁ ਰਮ ਰਮ ਰਾਮੈ ਤੇ ਗਤਿ ਕੀਜੈ ॥
ਸਤਿਗੁਰੁ ਮਿਲੈ ਤਾ ਨਾਮੁ ਦ੍ਰਿੜਾਏ ਰਾਮ ਨਾਮੈ ਰਲੈ ਮਿਲੀਜੈ ॥੮॥੬॥ ਛਕਾ ੧ ॥

ਕੇ ਬਚਾ ਲੈ। ਨਾਨਕ (ਦਾ ਕਥਨ ਹੈ ਕਿ ਤੂੰ) ਜਗਤ ਦੇ ਸਾਰਿਆਂ ਜੀਵਾਂ ਦਾ ਇਕੋ ਦਾਤਾ ਹੈਂ, (ਇਸ ਲਈ ਸਭ ਦੀ) ਪਾਲਣਾ ਕਰ।੮।੫।

**ਕਲਿਆਨ ਮਹਲਾ ੪**

ਹੇ ਪ੍ਰਭੂ ! ਸਾਨੂੰ (ਆਪਣੇ) ਦਾਸਾਂ ਦਾ ਦਾਸ ਬਣਾ ਦਿਓ। ਜਦ ਤਕ ਮਨ/ਸ਼ਰੀਰ ਵਿਚ ਸੁਆਸ ਹੈ, (ਤਦ ਤਕ) ਸਾਧੂ (ਦੇ ਚਰਣਾਂ ਦੀ) ਧੂੜ ਪੀਂਦੇ ਰਹਿਣਾ ਚਾਹੀਦਾ ਹੈ (ਅਰਥਾਤ ਉਨ੍ਹਾਂ ਦੀ ਸੰਗਤ ਮਾਣਨੀ ਚਾਹੀਦੀ ਹੈ)।੧।ਰਹਾਉ। ਸ਼ਿਵ, ਨਾਰਦ, ਸ਼ੇਸ਼ਨਾਗ, ਮੁਨੀ (ਵਲੋਂ) ਸਾਧੂ ਦੀ (ਚਰਣ-) ਧੂੜ ਲੋਚੀ ਜਾਂਦੀ ਹੈ। ਜਿਥੇ ਵੀ ਸਾਧੂ ਚਰਣ ਧਰਦੇ ਹਨ, ਉਹ ਸਭ ਘਰ/ਨਿਵਾਸ ਪਵਿਤਰ ਹੋ ਜਾਂਦੇ ਹਨ।੧। (ਲੋਕ-) ਲਾਜ ਛਡ ਕੇ ਸਭ ਤਰ੍ਹਾਂ ਦਾ ਹੰਕਾਰ ਤਿਆਗ ਦੇਣਾ ਚਾਹੀਦਾ ਹੈ ਅਤੇ ਸਾਧੂ ਦੀ ਸੰਗਤ ਵਿਚ ਮਿਲ ਕੇ ਰਹਿਣਾ ਚਾਹੀਦਾ ਹੈ। (ਅਜਿਹਾ ਕਰਨ ਵਾਲੇ ਦੀ) ਧਰਮ ਰਾਜ ਦੀ ਮੁਥਾਜੀ (*ਕਾਨਿ*) ਦੂਰ ਹੋ ਜਾਂਦੀ ਹੈ ਅਤੇ (ਮਾਇਆਵੀ) ਵਿਸ਼ ਵਿਚ ਡੁਬਦਾ ਕਢ ਲਿਆ ਜਾਂਦਾ ਹੈ।੨। ਭਰਮ (ਵਿਚ ਭਟਕੇ ਹੋਏ ਵਿਅਕਤੀ ਆਤਮਿਕ ਤੌਰ 'ਤੇ) ਸੁਕੇ ਹੋਏ ਹਨ। (ਉਹ ਮਨੁੱਖ) ਉਨ੍ਹਾਂ ਬ੍ਰਿਛਾਂ ਵਰਗੇ ਕਹੇ ਜਾਂਦੇ ਹਨ (ਜੋ) ਖੜੋਤੇ ਹੋਏ ਹੀ ਬਹੁਤ ਸੁਕ ਜਾਂਦੇ ਹਨ। (ਪਰ ਉਹ ਵੀ) ਸਾਧੂ-ਸੰਗਤ ਵਿਚ ਮਿਲਣ ਨਾਲ ਹਰੇ ਹੋ ਜਾਂਦੇ ਹਨ। ਤਾਂ ਫਿਰ ਪਲ ਭਰ ਵੀ ਢਿਲ ਜਾਂ ਦੇਰ ਨਹੀਂ ਕਰਨੀ ਚਾਹੀਦੀ, ਜਾ ਕੇ ਸਾਧੂ ਦੇ ਚਰਣੀ ਲਗ ਜਾਣਾ ਚਾਹੀਦਾ ਹੈ।੩। ਰਾਮ-ਨਾਮ ਦਾ ਕੀਰਤਨ ਰਤਨ (ਵਰਗਾ ਕੀਮਤੀ) ਪਦਾਰਥ ਹੈ, (ਜੋ) ਹਰਿ ਨੇ ਸਾਧੂ/ਗੁਰੂ ਪਾਸ ਰਖਿਆ ਹੋਇਆ ਹੈ। ਜੋ (ਸਾਧਕ) ਗੁਰੂ ਦੇ ਬਚਨ ਨੂੰ ਸੱਚ ਕਰਕੇ ਮੰਨਦਾ ਹੈ, ਉਸ ਅਗੇ (ਗੁਰੂ) ਕਢ ਕੇ ਧਰ ਦਿੰਦਾ ਹੈ।੪।

ਹੇ ਸੰਤੋ ! ਸੁਣੋ। ਹੇ ਭਾਈ ਹਰਿ-ਜਨੋ ! ਸੁਣੋ। ਗੁਰੂ ਬਾਂਹ ਕਢ ਕੇ (ਅਰਥਾਤ ਉੱਚੀ ਕਰਕੇ) ਕੂਕ ਰਿਹਾ ਹੈ (ਅਰਥਾਤ ਉਪਦੇਸ਼ ਕਰ ਰਿਹਾ ਹੈ)। (ਹੇ ਸਾਧੋ ! ਤੁਸੀਂ) ਜੇ ਨਿਤ ਆਤਮ-ਸੁਖ ਚਾਹੁੰਦੇ ਹੋ, ਤਾਂ (ਤੁਹਾਨੂੰ) ਸਤਿਗੁਰੂ ਦੀ ਸ਼ਰਣ ਵਿਚ ਪੈ ਜਾਣਾ ਚਾਹੀਦਾ ਹੈ।੫। ਜੇ (ਸਾਧਕ ਦਾ) ਭਾਗ ਵੱਡਾ ਅਤੇ ਬਹੁਤ ਚੰਗਾ ਹੋਵੇ, ਤਾਂ (ਉਹ) ਗੁਰੂ ਦੀ ਮਤਿ ਰਾਹੀਂ ਨਾਮ ਨੂੰ (ਆਪਣੇ ਹਿਰਦੇ ਵਿਚ) ਦ੍ਰਿੜ੍ਹ ਕਰਦਾ ਹੈ। (ਅਜਿਹਾ ਕਰਨ ਨਾਲ) ਸਾਰਾ ਜਗਤ ਮਾਇਆ ਦੇ ਮੋਹ ਦਾ ਔਖਿਆਂ ਤਰਿਆ ਜਾ ਸਕਣ ਵਾਲਾ (ਭਵ-ਸਾਗਰ) ਤਰ ਜਾਈਦਾ ਹੈ ਅਤੇ ਸਹਿਜ ਸੁਭਾ ਹਰਿ-ਰਸ ਪੀ ਲਈਦਾ ਹੈ।੬। ਜੋ (ਵਿਅਕਤੀ) ਅਧਿਕਤਰ ਮਾਇਆ ਪ੍ਰਤਿ ਹੀ (ਰੁਚੀ ਰਖਦੇ ਹਨ, ਉਹ) ਮਾਇਆ ਵਿਚ ਹੀ ਸੜਦੇ ਅਤੇ ਨਸ਼ਟ ਹੁੰਦੇ ਰਹਿੰਦੇ ਹਨ। (ਉਨ੍ਹਾਂ ਦੇ ਅੰਦਰ) ਅਗਿਆਨ ਦਾ ਬਹੁਤ ਹਨੇਰਾ ਹੁੰਦਾ ਹੈ ਅਤੇ (ਜੀਵਨ-) ਮਾਰਗ (ਚਲਣਾ) ਔਖਾ ਹੁੰਦਾ ਹੈ (ਕਿਉਂਕਿ ਉਹ ਆਪਣੇ ਆਪ ਨੂੰ) ਹੰਕਾਰ ਦੇ ਭਾਰ ਨਾਲ ਲਦ ਲੈਂਦੇ ਹਨ।੭। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ ! ਤੂੰ) ਸਰਬ ਵਿਆਪਕ ਪ੍ਰਭੂ ਦਾ (ਨਾਮ) ਸਿਮਰਦਾ ਰਹਿ, (ਇਸ ਨਾਲ ਹੀ) ਸਦ-ਗਤਿ ਪ੍ਰਾਪਤ ਕਰੀਦੀ ਹੈ। (ਜਦੋਂ) ਸਤਿਗੁਰੂ ਮਿਲਦਾ ਹੈ, ਤਾਂ ਨਾਮ ਨੂੰ ਦ੍ਰਿੜ੍ਹ ਕਰਾਉਂਦਾ ਹੈ। (ਫਿਰ ਸਾਧਕ ਦਾ) ਰਾਮ-ਨਾਮ ਨਾਲ ਏਕਾਕਾਰ ਹੋ ਜਾਂਦਾ ਹੈ।੮।੬ ਛਕਾ ੧।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਪਰਭਾਤੀ ਬਿਭਾਸ ਮਹਲਾ ੧ ਚਉਪਦੇ ਘਰੁ ੧ ॥
ਨਾਇ ਤੇਰੈ ਤਰਣਾ ਨਾਇ ਪਤਿ ਪੂਜ ॥ ਨਾਉ ਤੇਰਾ ਗਹਣਾ ਮਤਿ ਮਕਸੂਦੁ ॥
ਨਾਇ ਤੇਰੈ ਨਾਉ ਮੰਨੇ ਸਭ ਕੋਇ ॥ ਵਿਣੁ ਨਾਵੈ ਪਤਿ ਕਬਹੁ ਨ ਹੋਇ ॥੧॥
ਅਵਰ ਸਿਆਣਪ ਸਗਲੀ ਪਾਜੁ ॥ ਜੈ ਬਖਸੇ ਤੈ ਪੂਰਾ ਕਾਜੁ ॥੧॥ ਰਹਾਉ ॥
ਨਾਉ ਤੇਰਾ ਤਾਣੁ ਨਾਉ ਦੀਬਾਣੁ ॥ ਨਾਉ ਤੇਰਾ ਲਸਕਰੁ ਨਾਉ ਸੁਲਤਾਨੁ ॥
ਨਾਇ ਤੇਰੈ ਮਾਣੁ ਮਹਤ ਪਰਵਾਣੁ ॥ ਤੇਰੀ ਨਦਰੀ ਕਰਮਿ ਪਵੈ ਨੀਸਾਣੁ ॥੨॥
ਨਾਇ ਤੇਰੈ ਸਹਜੁ ਨਾਇ ਸਾਲਾਹ ॥ ਨਾਉ ਤੇਰਾ ਅੰਮ੍ਰਿਤੁ ਬਿਖੁ ਉਠਿ ਜਾਇ ॥
ਨਾਇ ਤੇਰੈ ਸਭਿ ਸੁਖ ਵਸਹਿ ਮਨਿ ਆਇ ॥ ਬਿਨੁ ਨਾਵੈ ਬਾਧੀ ਜਮ ਪੁਰਿ ਜਾਇ ॥੩॥
ਨਾਰੀ ਬੇਰੀ ਘਰ ਦਰ ਦੇਸ ॥ ਮਨ ਕੀਆ ਖੁਸੀਆ ਕੀਚਹਿ ਵੇਸ ॥
ਜਾਂ ਸਦੇ ਤਾਂ ਢਿਲ ਨ ਪਾਇ ॥ ਨਾਨਕ ਕੂੜੁ ਕੂੜੋ ਹੋਇ ਜਾਇ ॥੪॥੧॥

ਪ੍ਰਭਾਤੀ ਮਹਲਾ ੧ ॥
ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ ॥
ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ ॥੧॥
ਇਹੁ ਸੰਸਾਰੁ ਸਗਲ ਬਿਕਾਰੁ ॥
ਤੇਰਾ ਨਾਮੁ ਦਾਰੂ ਅਵਰੁ ਨਾਸਤਿ ਕਰਣਹਾਰੁ ਅਪਾਰੁ॥੧॥ਰਹਾਉ ॥
ਪਾਤਾਲ ਪੁਰੀਆ ਏਕ ਭਾਰ ਹੋਵਹਿ ਲਾਖ ਕਰੋੜਿ ॥
ਤੇਰੇ ਲਾਲ ਕੀਮਤਿ ਤਾ ਪਵੈ ਜਾਂ ਸਿਰੈ ਹੋਵਹਿ ਹੋਰਿ ॥੨॥
ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ ॥
ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੂਖ ॥੩॥
ਨਾਨਕ ਮੂਰਖੁ ਏਕੁ ਤੂ ਅਵਰੁ ਭਲਾ ਸੈਸਾਰੁ ॥
ਜਿਤੁ ਤਨਿ ਨਾਮੁ ਨ ਊਪਜੈ ਸੇ ਤਨ ਹੋਹਿ ਖੁਆਰ ॥੪॥੨॥

ਪ੍ਰਭਾਤੀ ਮਹਲਾ ੧ ॥
ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ॥
ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨ ਪਾਇਆ ॥੧॥
ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਪਰਭਾਤੀ ਬਿਭਾਸ ਮਹਲਾ ੧ ਚਉਪਦੇ ਘਰੁ ੧

(ਹੇ ਪਰਮਾਤਮਾ!) ਤੇਰੇ ਨਾਮ (ਨੂੰ ਸਿਮਰ ਕੇ ਭਵ-ਸਾਗਰ) ਤਰਨਾ ਹੁੰਦਾ ਹੈ ਅਤੇ ਨਾਮ ਨਾਲ ਹੀ ਪ੍ਰਤਿਸ਼ਠਾ ਅਤੇ ਪੂਜਾ ਹੁੰਦੀ ਹੈ। ਤੇਰਾ ਨਾਮ (ਮਨੁੱਖ ਦਾ) ਗਹਿਣਾ ਹੁੰਦਾ ਹੈ ਅਤੇ (ਇਸ ਦੀ ਪ੍ਰਾਪਤੀ ਨਾਲ) ਬੁੱਧੀ/ਗਿਆਨ ਦਾ ਮਨੋਰਥ (ਪੂਰਾ ਹੁੰਦਾ ਹੈ)। ਤੇਰੇ ਨਾਮ ਕਰਕੇ ਸਭ ਕੋਈ ਮਾਨਤਾ ਦਿੰਦਾ ਹੈ। ਨਾਮ ਤੋਂ ਬਿਨਾ ਕਦੇ ਵੀ ਪ੍ਰਤਿਸ਼ਠਾ ਨਹੀਂ ਹੁੰਦੀ।੧। ਨਾਮ ਤੋਂ ਬਿਨਾ ਹੋਰ ਸਾਰੀਆਂ ਸਿਆਣਪਾਂ ਵਿਖਾਵਾ ਮਾਤ੍ਰ ਹਨ। ਜਿਸ ਨੂੰ (ਪ੍ਰਭੂ ਨਾਮ ਬਖ਼ਸ਼ਦਾ ਹੈ) ਉਸ ਦਾ ਕੰਮ (ਅਰਥਾਤ ਜੀਵਨ-ਮਨੋਰਥ) ਪੂਰਾ ਹੋ ਜਾਂਦਾ ਹੈ।੧ ਰਹਾਉ। ਤੇਰਾ ਨਾਮ (ਮਨੁੱਖ ਦਾ) ਬਲ ਹੈ, ਨਾਮ ਹੀ (ਉਸ ਦਾ) ਆਸਰਾ (*ਦੀਬਾਣੁ*) ਹੈ। ਤੇਰਾ ਨਾਮ (ਮਨੁੱਖ ਲਈ) ਸੈਨਾ-ਦਲ ਹੈ, ਨਾਮ ਹੀ ਬਾਦਸ਼ਾਹ (ਦੇ ਸਮਾਨ) ਹੈ। ਤੇਰੇ ਨਾਮ ਕਰਕੇ ਮਾਣ, ਮਹੱਤਵ ਅਤੇ ਪ੍ਰਵਾਨਗੀ (ਮਿਲਦੀ ਹੈ)। ਤੇਰੀ ਕ੍ਰਿਪਾ-ਦ੍ਰਿਸ਼ਟੀ ਕਰਕੇ, ਤੇਰੀ ਮਿਹਰ ਨਾਲ (ਸਵੀਕ੍ਰਿਤੀ ਦਾ) ਚਿੰਨ੍ਹ ਮਿਲਦਾ ਹੈ।੨। ਤੇਰੇ ਨਾਮ ਨਾਲ ਸਹਿਜ (ਗਿਆਨ ਪ੍ਰਾਪਤ ਹੁੰਦਾ ਹੈ), (ਤੇਰੇ) ਨਾਮ ਨਾਲ ਹੀ (ਤੇਰੀ) ਸਰਾਹਨਾ ਕਰਨੀ (ਮਿਲਦੀ ਹੈ)। ਤੇਰਾ ਨਾਮ ਅੰਮ੍ਰਿਤ (ਦੇ ਸਮਾਨ) ਹੈ, (ਜਿਸ ਕਰਕੇ ਮਾਇਆਵੀ) ਵਿਸ਼ ਦੂਰ ਹੋ ਜਾਂਦੀ ਹੈ। ਤੇਰੇ ਨਾਮ ਕਰਕੇ ਸਭ ਤਰ੍ਹਾਂ ਦੇ ਸੁਖ ਮਨ ਵਿਚ ਆ ਵਸਦੇ ਹਨ। ਨਾਮ ਤੋਂ ਬਿਨਾ (ਸਾਰੀ ਲੋਕਾਈ) ਬੰਨ੍ਹੀ ਹੋਈ ਜਮ-ਪੁਰੀ ਨੂੰ ਜਾਂਦੀ ਹੈ।੩। (ਹੇ ਜਿਗਿਆਸੂ!) ਇਸਤਰੀ, ਘਰ, ਦਰਬਾਰ, ਮਿਲਖ, ਮਨ ਦੀਆਂ ਖ਼ੁਸ਼ੀਆਂ, ਕਈ ਪ੍ਰਕਾਰ ਦੇ ਵੇਸ ਕਰਨੇ (ਸਭ) ਬੰਧਨ (*ਬੇੜੀ*) ਰੂਪ ਹਨ। ਜਦੋਂ (ਪ੍ਰਭੂ ਦਾ) ਬੁਲਾਵਾ ਆਉਂਦਾ ਹੈ, ਤਾਂ ਦੇਰ ਨਹੀਂ ਲਗਦੀ। ਨਾਨਕ (ਦਾ ਕਥਨ ਹੈ ਕਿ ਨਾਮ ਤੋਂ ਬਿਨਾ ਸਭ) ਕੂੜ ਹੀ ਕੂੜ ਹੋ ਜਾਂਦਾ ਹੈ।੪।੧।

**ਪ੍ਰਭਾਤੀ ਮਹਲਾ ੧**

(ਹੇ ਪਰਮਾਤਮਾ! ਜਿਸ ਦੀ) ਸੁਰਤਿ ਵਿਚ ਤੇਰਾ ਨਾਮ ਰੂਪ ਰਤਨ ਹੈ, ਉਥੇ (ਗਿਆਨ ਦਾ) ਪ੍ਰਕਾਸ਼ ਹੈ ਅਤੇ (ਤੇਰੀ) ਮਿਹਰ ਦਾ ਚਾਨਣ ਹੈ। (ਜਿਥੇ) ਅੰਨ੍ਹੀ ਹੋਈ (ਸ੍ਰਿਸ਼ਟੀ ਵਿਚ ਅਗਿਆਨ ਦਾ) ਹਨੇਰਾ ਵਾਪਰਦਾ ਹੈ, (ਉਥੇ) ਸਾਰੀ (ਪੂੰਜੀ) ਲੁਟ ਲਈ ਜਾਂਦੀ ਹੈ।੧। ਇਹ ਸਾਰਾ ਸੰਸਾਰ ਵਿਕਾਰ ਰੂਪ ਹੈ। (ਵਿਕਾਰਾਂ ਨੂੰ ਦੂਰ ਕਰਨ ਦੀ) ਦਵਾਈ ਤੇਰਾ ਨਾਮ ਹੈ, ਹੋਰ (ਕੋਈ ਦਵਾਈ) ਨਹੀਂ ਹੈ। (ਸੰਸਾਰ ਨੂੰ) ਸਿਰਜਣ ਵਾਲਾ (ਤੂੰ) ਅਪਾਰ ਹੈਂ।੧ ਰਹਾਉ। ਸਾਰਿਆਂ ਪਾਤਾਲਾਂ ਅਤੇ ਪੁਰੀਆਂ ਦਾ ਇਕ ਪੰਡ/ਭਾਰ (ਬਣਾ ਲਿਆ ਜਾਏ ਅਤੇ ਅਜਿਹੇ) ਲਖਾਂ ਕਰੋੜਾਂ ਭਾਰ (ਹੋਰ) ਹੋ ਜਾਣ, (ਪਰ) ਤੇਰੇ (ਨਾਮ ਰੂਪ) ਲਾਲ ਦੀ ਕੀਮਤ ਤਦ ਪੈਂਦੀ ਹੈ, ਜਦੋਂ (ਤਕੜੀ ਦੇ ਦੂਜੇ) ਪਾਸੇ ਕੋਈ ਹੋਰ ਪਦਾਰਥ (ਅਰਥਾਤ ਤੇਰੇ ਗੁਣ) ਹੋਣ।੨। ਦੁਖਾਂ ਤੋਂ ਸੁਖਾਂ ਦੀ ਉਤਪਤੀ ਹੁੰਦੀ ਹੈ ਅਤੇ ਸੁਖਾਂ ਤੋਂ ਦੁਖ ਹੋਂਦ ਵਿਚ ਆਉਂਦੇ ਹਨ। (ਹੇ ਪ੍ਰਭੂ!) ਜਿਸ ਮੁਖ ਤੋਂ ਤੇਰੀ ਸਰਾਹਨਾ ਹੁੰਦੀ ਹੈ, ਉਸ ਮੁਖ ਨੂੰ ਕਿਸ ਤਰ੍ਹਾਂ (ਮਾਇਆਵੀ ਪਦਾਰਥਾਂ ਦੀ) ਭੁਖ ਹੋ ਸਕਦੀ ਹੈ।੩। ਹੇ ਨਾਨਕ! ਇਕ ਤੂੰ ਹੀ ਮੂਰਖ ਹੈਂ, ਹੋਰ (ਸਾਰਾ) ਸੰਸਾਰ ਚੰਗਾ ਹੈ। ਜਿਸ ਸ਼ਰੀਰ ਵਿਚ ਨਾਮ (ਸਿਮਰਨ ਦੀ ਇੱਛਾ) ਪੈਦਾ ਨਹੀਂ ਹੁੰਦੀ, ਉਹ ਤਨ ਖੁਆਰ ਹੁੰਦਾ ਹੈ।੪।੨।

**ਪ੍ਰਭਾਤੀ ਮਹਲਾ ੧**

(ਪ੍ਰਭੂ ਪ੍ਰਾਪਤੀ ਦੇ) ਜਿਸ ਮਨੋਰਥ ਲਈ ਬ੍ਰਹਮਾ ਨੇ ਵੇਦ ਉਚਾਰੇ ਸਨ ਅਤੇ ਸ਼ਿਵ ਨੇ ਮਾਇਆ ਤਿਆਗੀ ਸੀ। ਜਿਸ ਆਸ਼ੇ ਲਈ ਸਿੱਧ (ਸੰਸਾਰ ਤੋਂ) ਉਪਰਾਮ ਹੋਏ ਸਨ ਅਤੇ ਦੇਵਤਿਆਂ ਨੇ ਵੀ (ਪ੍ਰਭੂ ਦਾ) ਭੇਦ ਨਹੀਂ ਪਾਇਆ ਸੀ।੧। ਹੇ ਭਾਈ! ਮਨ ਵਿਚ ਸਤਿਸਰੂਪ (ਨੂੰ ਵਸਾਉਣਾ ਚਾਹੀਦਾ

ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ ॥੧॥ ਰਹਾਉ ॥
ਅਗਨਿ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ ॥
ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥੨॥
ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥
ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥੩॥
ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ ॥
ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ ॥੪॥੩॥

ਪ੍ਰਭਾਤੀ ਮਹਲਾ ੧ ॥
ਜਾ ਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ ਮੁਖੁ ਮਾਸਾ ॥
ਸਤਿਗੁਰਿ ਮਿਲੇ ਨਿਰੰਜਨੁ ਪਾਇਆ ਤੇਰੈ ਨਾਮਿ ਹੈ ਨਿਵਾਸਾ ॥੧॥
ਅਉਧੂ ਸਹਜੇ ਤਤੁ ਬੀਚਾਰਿ ॥
ਜਾ ਤੇ ਫਿਰਿ ਨ ਆਵਹੁ ਸੈਸਾਰਿ ॥੧॥ ਰਹਾਉ ॥
ਜਾ ਕੈ ਕਰਮੁ ਨਾਹੀ ਧਰਮੁ ਨਾਹੀ ਨਾਹੀ ਸੁਚਿ ਮਾਲਾ ॥
ਸਿਵ ਜੋਤਿ ਕੰਨਹੁ ਬੁਧਿ ਪਾਈ ਸਤਿਗੁਰੂ ਰਖਵਾਲਾ ॥੨॥
ਜਾ ਕੈ ਬਰਤੁ ਨਾਹੀ ਨੇਮੁ ਨਾਹੀ ਨਾਹੀ ਬਕਬਾਈ ॥
ਗਤਿ ਅਵਗਤਿ ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ ॥੩॥
ਜਾ ਕੈ ਆਸ ਨਾਹੀ ਨਿਰਾਸ ਨਾਹੀ ਚਿਤਿ ਸੁਰਤਿ ਸਮਝਾਈ ॥
ਤੰਤ ਕਉ ਪਰਮ ਤੰਤੁ ਮਿਲਿਆ ਨਾਨਕਾ ਬੁਧਿ ਪਾਈ ॥੪॥੪॥

ਪ੍ਰਭਾਤੀ ਮਹਲਾ ੧ ॥
ਤਾ ਕਾ ਕਹਿਆ ਦਰਿ ਪਰਵਾਣੁ ॥ ਬਿਖੁ ਅੰਮ੍ਰਿਤੁ ਦੁਇ ਸਮ ਕਰਿ ਜਾਣੁ ॥੧॥
ਕਿਆ ਕਹੀਐ ਸਰਬੇ ਰਹਿਆ ਸਮਾਇ ॥
ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥ਰਹਾਉ ॥
ਪ੍ਰਗਟੀ ਜੋਤਿ ਚੂਕਾ ਅਭਿਮਾਨੁ ॥ ਸਤਿਗੁਰਿ ਦੀਆ ਅੰਮ੍ਰਿਤ ਨਾਮੁ ॥੨॥
ਕਲਿ ਮਹਿ ਆਇਆ ਸੋ ਜਨੁ ਜਾਣੁ ॥ ਸਾਚੀ ਦਰਗਹ ਪਾਵੈ ਮਾਣੁ ॥੩॥
ਕਹਣਾ ਸੁਨਣਾ ਅਕਥ ਘਰਿ ਜਾਇ ॥ ਕਥਨੀ ਬਦਨੀ ਨਾਨਕ ਜਲਿ ਜਾਇ ॥੪॥੫॥

ਪ੍ਰਭਾਤੀ ਮਹਲਾ ੧ ॥
ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ ॥

ਹੈ) ਅਤੇ ਮੂੰਹ ਨਾਲ ਵੀ ਸੱਚੇ (ਪ੍ਰਭੂ ਦੀ ਉਸਤਤ) ਕਹਿਣੀ ਚਾਹੀਦੀ ਹੈ। (ਇਸ ਤਰ੍ਹਾਂ) ਸੱਚਾ ਹੋ ਕੇ (ਭਵ-ਸਾਗਰ) ਤਰ ਜਾਈਦਾ ਹੈ। (ਜੇ) ਕੋਈ ਹਰਿ ਦੀ ਮਤਿ ਪ੍ਰਾਪਤ ਕਰ ਲਵੇ, (ਤਾਂ ਉਸ ਦੇ) ਨੇੜੇ ਵੈਰੀ ਅਤੇ ਦੁਖ ਨਹੀਂ ਆ ਸਕਦੇ।੧।ਰਹਾਉ। ਸੰਸਾਰ ਅਗਨੀ (ਤਮੋ ਗੁਣ), ਬਿੰਬ/ਜਲ (ਸਤੋ ਗੁਣ) ਅਤੇ ਪੌਣ (ਰਜੋ ਗੁਣ) ਦੀ ਬਨਾਵਟ ਹੈ। (ਇਹ) ਤਿੰਨੋਂ (ਗੁਣ) ਨਾਮ ਦੇ ਦਾਸ ਹਨ। ਜੋ ਨਾਮ ਦਾ ਸਿਮਰਨ ਨਹੀਂ ਕਰਦੇ ਉਹ ਚੋਰ ਹਨ ਅਤੇ ਪੰਜਾਂ (ਵਿਕਾਰਾਂ) ਦੇ ਕਿਲ੍ਹੇ (*ਕੋਟ*) ਵਿਚ ਵਸਦੇ ਹਨ।੨। ਜੇ ਕੋਈ (ਵਿਅਕਤੀ) ਇਕ ਚੰਗਿਆਈ ਕਰਦਾ ਹੈ, (ਤਾਂ ਉਹ) ਮਨ ਅਤੇ ਚਿਤ ਵਿਚ ਬਹੁਤ ਫੜਾਂ ਮਾਰਦਾ (*ਬਫਾਵੈ*) ਹੈ। (ਪਰ ਪ੍ਰਭੂ) ਇਤਨੇ ਗੁਣ ਅਤੇ ਇਤਨੀਆਂ ਚੰਗਿਆਈਆਂ ਦੇ ਕੇ ਵੀ ਪਛਤਾਉਂਦਾ ਨਹੀਂ ਹੈ।੩। (ਹੇ ਪ੍ਰਭੂ! ਜੋ) ਤੈਨੂੰ ਸਲਾਹੁੰਦੇ ਹਨ, ਉਨ੍ਹਾਂ ਦੇ ਪਲੇ (ਨਾਮ ਰੂਪ) ਧਨ ਹੁੰਦਾ ਹੈ ਅਤੇ ਨਾਨਕ ਦਾ ਵੀ ਉਹੀ ਧਨ ਹੈ। ਜੇ ਕੋਈ ਉਨ੍ਹਾਂ (ਸਾਧਕਾਂ ਨੂੰ) ਆਦਰ ਦਿੰਦਾ ਹੈ, (ਤਾਂ ਉਸ ਨੂੰ) ਜਮ ਦੀ ਪੁਛ (*ਤਲਬ*) ਨਹੀਂ ਹੁੰਦੀ।੪।੩।

**ਪ੍ਰਭਾਤੀ ਮਹਲਾ ੧**

ਜਿਸ (ਪ੍ਰਭੂ) ਦਾ ਨ ਰੂਪ ਹੈ, ਨ ਜਾਤਿ ਹੈ ਅਤੇ ਨ ਹੀ ਮੁਖ ਅਤੇ ਮਾਸ ਹਨ, (ਉਸ) ਨਿਰੰਜਨ (ਪ੍ਰਭੂ) ਨੂੰ ਸਤਿਗੁਰੂ ਨੂੰ ਮਿਲ (ਜਿਸ ਨੇ) ਪਾਇਆ ਹੈ, (ਉਸ ਦਾ) ਤੇਰੇ ਨਾਮ ਵਿਚ ਵਾਸਾ ਹੋ ਗਿਆ ਹੈ।੧। ਹੇ ਅਉਧੂ! ਸਹਿਜ ਢੰਗ ਨਾਲ (ਪਰਮ) ਤੱਤ੍ਵ ਦਾ ਵਿਚਾਰ ਕਰ, ਤਾਂ ਜੋ (ਤੈਨੂੰ) ਫਿਰ ਸੰਸਾਰ ਵਿਚ ਆਉਣਾ ਨ ਪਵੇ।੧।ਰਹਾਉ। ਜਿਸ (ਸਾਧਕ) ਪਾਸ ਨ (ਅਨੁਸ਼ਠਾਨਿਕ) ਕ੍ਰਮ-ਆਚਾਰ ਹਨ, ਨ ਹੀ (ਰੂੜ੍ਹ) ਧਰਮ ਹੈ, ਨ ਹੀ ਸੁਚ ਅਤੇ (ਤੁਲਸੀ) ਮਾਲਾ ਹੈ। ਜਿਸ ਦਾ ਰਖਵਾਲਾ ਸਤਿਗੁਰੂ ਹੈ, (ਉਸ ਨੇ) ਪ੍ਰਭੂ (*ਸਿਵ*) ਦੀ ਜੋਤਿ ਤੋਂ (ਆਤਮਿਕ) ਸੂਝ ਪ੍ਰਾਪਤ ਕਰ ਲਈ ਹੈ।੨। ਜਿਸ (ਵਿਅਕਤੀ) ਪਾਸ ਵਰਤ ਨਹੀਂ ਹੈ, ਨੇਮ ਨਹੀਂ ਹੈ, ਨ ਹੀ ਵਿਅਰਥ ਬੋਲ ਜਾਂ ਬਕਵਾਦ ਹੈ, (ਉਸ ਨੂੰ) ਮੁਕਤੀ ਅਤੇ ਬੰਧਨ ਦੀ ਚਿੰਤਾ ਨਹੀਂ ਹੈ (ਕਿਉਂਕਿ ਉਸ ਨੂੰ) ਸਤਿਗੁਰੂ ਦੀ ਦਸੀ ਹੋਈ (ਜੁਗਤ ਪ੍ਰਾਪਤ ਹੋ ਗਈ ਹੈ)।੩। ਜਿਸ (ਸਾਧਕ) ਨੂੰ (ਦੁਨਿਆਵੀ ਪਦਾਰਥਾਂ ਦੀ) ਆਸ ਨਹੀਂ ਹੈ ਅਤੇ ਨ ਹੀ (ਸੰਸਾਰ ਦੇ ਵਿਵਹਾਰਿਕ ਰੂਪ ਤੋਂ) ਨਿਰਾਸ਼ ਹੈ, (ਜਿਸ ਦੇ) ਚਿਤ ਵਿਚ ਸੁਰਤਿ ਦੀ ਸਮਝ ਆ ਗਈ ਹੈ, (ਨਾਨਕ ਦਾ ਕਥਨ ਹੈ ਕਿ ਉਸ ਨੇ ਅਜਿਹੀ) ਬੁੱਧੀ ਪਾ ਲਈ ਹੈ, (ਜਿਸ ਕਰਕੇ) ਤੱਤ੍ਵ (ਰੂਪ ਆਤਮਾ) ਨੂੰ ਪਰਮ ਤੱਤ੍ਵ (ਰੂਪ ਪਰਮਾਤਮਾ) ਮਿਲ ਪਿਆ ਹੈ।੪।੪।

**ਪ੍ਰਭਾਤੀ ਮਹਲਾ ੧**

ਉਸ ਦਾ ਕਿਹਾ ਹੋਇਆ (ਬੋਲ ਪ੍ਰਭੂ ਦੇ) ਦਰ ਉਪਰ ਪ੍ਰਵਾਨ ਹੁੰਦਾ ਹੈ, ਜੋ ਵਿਸ਼ ਅਤੇ ਅੰਮ੍ਰਿਤ ਨੂੰ ਇਕ-ਸਮਾਨ ਸਮਝਦਾ ਹੈ।੧। ਕੀ ਕਿਹਾ ਜਾਏ? (ਜਦੋਂ ਪ੍ਰਭੂ ਆਪ ਹੀ) ਸਰਬਤ੍ਰ ਸਮਾ ਰਿਹਾ ਹੈ। (ਹੇ ਪ੍ਰਭੂ!) ਜੋ ਕੁਝ ਵਰਤ ਰਿਹਾ ਹੈ, ਸਭ ਤੇਰੀ ਰਜ਼ਾ (ਅਨੁਸਾਰ ਹੀ ਵਰਤ ਰਿਹਾ ਹੈ)।੧।ਰਹਾਉ। (ਜਿਸ ਸਾਧਕ ਨੂੰ) ਸਤਿਗੁਰੂ ਨਾਮ ਰੂਪ ਅੰਮ੍ਰਿਤ ਪ੍ਰਦਾਨ ਕਰਦਾ ਹੈ, (ਉਸ ਦੇ ਹਿਰਦੇ ਵਿਚ ਬ੍ਰਹਮੀ) ਜੋਤਿ ਪ੍ਰਗਟ ਹੋ ਜਾਂਦੀ ਹੈ ਅਤੇ ਅਭਿਮਾਨ ਦੂਰ ਹੋ ਜਾਂਦਾ ਹੈ।੨। ਕਲਿਯੁਗ ਵਿਚ ਆਇਆ ਉਹ ਸੇਵਕ ਪ੍ਰਵਾਨ ਹੋਇਆ ਸਮਝੋ, (ਜੋ ਪ੍ਰਭੂ ਦੀ) ਸੱਚੀ ਦਰਗਾਹ ਵਿਚ ਮਾਣ ਪ੍ਰਾਪਤ ਕਰਦਾ ਹੈ।੩। (ਪ੍ਰਭੂ ਦੇ ਜਸ ਨੂੰ) ਕਹਿਣ ਅਤੇ ਸੁਣਨ ਵਾਲਾ ਨ ਕਥੇ ਜਾ ਸਕਣ ਵਾਲੇ (ਪ੍ਰਭੂ) ਦੇ ਠਿਕਾਣੇ ਵਿਚ ਪਹੁੰਚ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਹਰਿ ਦੇ ਨਾਮ ਤੋਂ ਭਿੰਨ) ਕਹਿਣ ਅਤੇ ਬੋਲਣ ਵਾਲੇ (ਵਿਅਕਤੀ) ਸੜ ਜਾਂਦੇ ਹਨ।੪।੫।

**ਪ੍ਰਭਾਤੀ ਮਹਲਾ ੧**

(ਗੁਰੂ ਦੇ ਗਿਆਨ ਦੁਆਰਾ ਨਾਮ ਰੂਪ) ਅੰਮ੍ਰਿਤ ਜਲ (ਪ੍ਰਾਪਤ ਹੁੰਦਾ ਹੈ, ਜਿਸ ਵਿਚ) ਮਨ ਇਸ਼ਨਾਨ (ਕਰਦਾ ਹੈ ਅਤੇ ਇਸ ਤਰ੍ਹਾਂ ਮਾਨੋ ਉਹ) ਅਠਾਹਠ ਤੀਰਥ ਨਾਲ ਲਈ ਫਿਰਦਾ ਹੈ। ਗੁਰੂ

ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ ॥੧॥
ਗੁਰ ਸਮਾਨਿ ਤੀਰਥੁ ਨਹੀ ਕੋਇ ॥
ਸਰੁ ਸੰਤੋਖੁ ਤਾਸੁ ਗੁਰੁ ਹੋਇ ॥੧॥ ਰਹਾਉ ॥
ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥
ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥੨॥
ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ ॥
ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ ॥੩॥
ਗੁਰਮੁਖਿ ਜੀਅ ਪ੍ਰਾਨ ਉਪਜਹਿ ਗੁਰਮੁਖਿ ਸਿਵ ਘਰਿ ਜਾਈਐ ॥
ਗੁਰਮੁਖਿ ਨਾਨਕ ਸਚਿ ਸਮਾਈਐ ਗੁਰਮੁਖਿ ਨਿਜ ਪਦੁ ਪਾਈਐ ॥੪॥੬॥

ਪ੍ਰਭਾਤੀ ਮਹਲਾ ੧ ॥
ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥
ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥੧॥
ਕਰਤਾ ਤੂ ਮੇਰਾ ਜਜਮਾਨੁ ॥
ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥੧॥ ਰਹਾਉ ॥
ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ ॥
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥੨॥
ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ॥
ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ ॥੩॥
ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥
ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥੪॥੭॥

ਪ੍ਰਭਾਤੀ ਮਹਲਾ ੧ ॥
ਆਵਤੁ ਕਿਨੈ ਨ ਰਾਖਿਆ ਜਾਵਤੁ ਕਿਉ ਰਾਖਿਆ ਜਾਇ ॥
ਜਿਸ ਤੇ ਹੋਆ ਸੋਈ ਪਰੁ ਜਾਣੈ ਜਾਂ ਉਸ ਹੀ ਮਾਹਿ ਸਮਾਇ ॥੧॥
ਤੂਹੈ ਹੈ ਵਾਹੁ ਤੇਰੀ ਰਜਾਇ ॥
ਜੋ ਕਿਛੁ ਕਰਹਿ ਸੋਈ ਪਰੁ ਹੋਇਬਾ ਅਵਰੁ ਨ ਕਰਣਾ ਜਾਇ ॥੧॥ ਰਹਾਉ ॥
ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ ॥
ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ ॥੨॥
ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ ॥
ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ ॥੩॥
ਜਿਸ ਕੀ ਆਸਾ ਤਿਸ ਹੀ ਸਉਪਿ ਕੈ ਏਹੁ ਰਹਿਆ ਨਿਰਬਾਣੁ ॥

ਦਾ ਉਪਦੇਸ਼ ਜਵਾਹਰ ਅਤੇ ਰਤਨ (ਵਾਂਗ ਕੀਮਤੀ ਹੈ, ਜੋ) ਸਿੱਖ (ਗੁਰੂ ਨੂੰ) ਸੇਵਦਾ ਹੈ, (ਉਹ ਇਹ ਕੀਮਤੀ ਪਦਾਰਥ) ਲਭ ਲੈਂਦਾ ਹੈ।੧। ਗੁਰੂ ਦੇ ਸਮਾਨ (ਮਹਾਨ) ਤੀਰਥ (ਹੋਰ) ਕੋਈ ਨਹੀਂ ਹੈ। ਉਹ ਗੁਰੂ ਹੀ ਸੰਤੋਖ ਦਾ ਸਰੋਵਰ ਹੁੰਦਾ ਹੈ।੧।ਰਹਾਉ। ਗੁਰੂ (ਮਾਨੋ ਇਕ) ਦਰਿਆ ਹੈ, (ਜਿਸ ਦਾ) ਜਲ ਸਦਾ ਨਿਰਮਲ ਹੈ, (ਜਿਸ ਨੂੰ ਇਹ ਜਲ) ਮਿਲਦਾ ਹੈ, (ਉਸ ਦੀ) ਮਾੜੀ ਮਤਿ ਵਾਲੀ ਮੈਲ ਉਤਰ ਜਾਂਦੀ ਹੈ। ਸਤਿਗੁਰੂ ਦੀ ਪ੍ਰਾਪਤੀ ਨਾਲ ਸਫਲ ਇਸ਼ਨਾਨ (ਦਾ ਲਾਭ ਹੋ ਜਾਂਦਾ ਹੈ ਅਤੇ ਗੁਰੂ) ਪਸ਼ੂਆਂ ਅਤੇ ਪ੍ਰੇਤਾਂ ਤੋਂ ਦੇਵਤੇ ਬਣਾ ਦਿੰਦਾ ਹੈ।੨। (ਜੋ) ਹਿਰਦੇ ਦੇ ਤਲ ਤਕ ਸੱਚੇ ਨਾਮ ਵਿਚ ਰੰਗਿਆ ਜਾਂਦਾ ਹੈ, (ਉਸ) ਗੁਰੂ ਨੂੰ ਚੰਦਨ ਸਰੂਪੀ ਕਹਿਣਾ ਚਾਹੀਦਾ ਹੈ। ਜਿਸ (ਗੁਰੂ) ਦੀ ਸੁਗੰਧ ਨਾਲ ਬਨਸਪਤੀ (ਰੂਪ ਲੋਕਾਈ) ਸਵਰ ਜਾਂਦੀ ਹੈ, ਉਸ ਦੇ ਚਰਣਾਂ ਨਾਲ ਲਿਵ ਲਗਾਈ ਰਖਣੀ ਚਾਹੀਦੀ ਹੈ।੩। ਗੁਰੂ ਦੁਆਰਾ ਹੀ ਜੀਵਾਂ ਵਿਚ ਪ੍ਰਾਣ ਪੈਂਦੇ ਹਨ, ਗੁਰੂ ਰਾਹੀਂ ਪਰਮਾਤਮਾ (*ਸਿਵ*) ਦੇ ਘਰ ਵਿਚ ਜਾਈਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਸੱਚ ਵਿਚ ਸਮਾਈਦਾ ਹੈ ਅਤੇ ਗੁਰੂ ਰਾਹੀਂ ਹੀ ਆਤਮ-ਸਰੂਪੀ ਪਦਵੀ ਪਾ ਲਈਦੀ ਹੈ।੪।੬।

**ਪ੍ਰਭਾਤੀ ਮਹਲਾ ੧**

ਗੁਰੂ ਦੀ ਕ੍ਰਿਪਾ ਨਾਲ (ਜੋ ਵਿਅਕਤੀ) ਵਿਦਿਆ ਨੂੰ ਵਿਚਾਰਦਾ ਹੈ, (ਉਹ ਇਸ ਨੂੰ) ਪੜ੍ਹ ਪੜ੍ਹ ਕੇ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ। (ਉਸ ਦੇ) ਹਿਰਦੇ ਵਿਚ (ਪਰਮਾਤਮਾ) ਆਪ ਪ੍ਰਗਟ ਹੋ ਜਾਂਦਾ ਹੈ ਅਤੇ (ਉਹ) ਨਾਮ ਰੂਪ ਅੰਮ੍ਰਿਤ ਪ੍ਰਾਪਤ ਕਰ ਲੈਂਦਾ ਹੈ।੧। ਹੇ ਕਰਤਾ ਪੁਰਖ! ਤੂੰ ਮੈਨੂੰ ਦਾਨ ਦੇਣ ਵਾਲਾ (*ਜਜਮਾਨੁ*) ਹੈਂ। ਮੈਂ ਤੇਰੇ ਪਾਸੋਂ ਇਕ ਦੱਛਣਾ ਮੰਗਦਾ ਹਾਂ, (ਮੈਨੂੰ) ਆਪਣਾ ਨਾਮ ਬਖ਼ਸ਼।੧।ਰਹਾਉ। ਤੂੰ ਪੰਜ (ਗਿਆਨ ਇੰਦ੍ਰੀਆਂ ਰੂਪ) ਚੋਰਾਂ ਨੂੰ ਦੌੜਨੋ ਰੋਕ ਰਖਿਆ ਹੈ, (ਫਲਸਰੂਪ ਮੇਰੇ) ਮਨ ਵਿਚੋਂ ਹੰਕਾਰ ਖ਼ਤਮ ਹੋ ਗਿਆ ਹੈ। (ਹੇ ਪ੍ਰਭੂ! ਤੇਰਾ) ਅਜਿਹਾ ਬ੍ਰਹਮ ਗਿਆਨ ਹੈ ਜਿਸ ਨਾਲ ਵਿਕਾਰੀ ਦ੍ਰਿਸ਼ਟੀ ਅਤੇ ਭੈੜੀ ਬੁੱਧੀ ਚਲੀਆਂ ਗਈਆਂ ਹਨ।੨। (ਹੇ ਪਰਮਾਤਮਾ! ਮੈਨੂੰ) ਜਤ ਅਤੇ ਸਤ ਰੂਪ ਚਾਵਲ, ਦਇਆ ਰੂਪ ਕਣਕ, ਧਿਆਨ (*ਧਾਨੁ*) ਰੂਪ ਪਤਲ (*ਪਾਤੀ*) ਉਪਲਬਧ ਕਰ, ਦੁੱਧ ਰੂਪ (ਸ਼ੁਭ) ਕਰਮ ਅਤੇ ਸੰਤੋਖ ਰੂਪ ਘਿਉ (ਪ੍ਰਦਾਨ) ਕਰ, (ਮੈਂ ਤੇਰੇ ਪਾਸੋਂ) ਅਜਿਹਾ (ਭੋਜਨ ਰੂਪ) ਦਾਨ ਮੰਗਦਾ ਹਾਂ।੩। ਖਿਮਾ ਅਤੇ ਧੀਰਜ ਨੂੰ ਲਵੇਰੀ ਗਊ ਬਣਾ, (ਤਾਂ ਜੋ ਮੇਰਾ ਮਨ ਰੂਪ) ਵੱਛਾ ਸਹਿਜ ਸੁਭਾ ਦੁੱਧ ਪੀਂਦਾ ਰਹੇ। (ਮੈਂ ਤੇਰੇ ਪਾਸੋਂ) ਜਸ ਅਤੇ ਉਦਮ ਦਾ ਕਪੜਾ ਮੰਗਦਾ ਹਾਂ। (ਇਸ ਤਰ੍ਹਾਂ) ਨਾਨਕ (ਦਾ ਮਨ) ਹਰਿ ਦੇ ਗੁਣਾਂ ਦਾ ਗਾਇਨ ਕਰਦਾ ਰਹੇ।੪।੭।

**ਪ੍ਰਭਾਤੀ ਮਹਲਾ ੧**

(ਸੰਸਾਰ ਵਿਚ) ਆਉਣ ਵਾਲੇ (ਜੀਵ) ਨੂੰ ਕੋਈ ਰੋਕ ਨਹੀਂ ਸਕਦਾ ਅਤੇ ਜਾਣ ਵਾਲੇ ਨੂੰ ਵੀ ਕਿਉਂ ਰੋਕਿਆ ਜਾਏ? ਜਿਸ ਤੋਂ ਜੀਵ/ਜਗਤ ਪੈਦਾ ਹੋਇਆ ਹੈ, ਉਹੀ (ਇਸ ਨੂੰ) ਅਵੱਸ਼ ਜਾਣਦਾ ਹੈ, ਜਦੋਂ ਕਿ (ਜੀਵ/ਜਗਤ) ਉਸ ਵਿਚ ਹੀ ਸਮਾ ਜਾਂਦਾ ਹੈ।੧। ਤੂੰ ਹੀ ਅਸਚਰਜ ਰੂਪ ਹੈਂ ਅਤੇ (ਸਭ ਕੁਝ) ਤੇਰੀ ਰਜ਼ਾ (ਵਿਚ ਹੁੰਦਾ ਹੈ)। ਜੋ ਕੁਝ (ਤੂੰ) ਕਰਦਾ ਹੈ, ਉਹੀ ਜ਼ਰੂਰ ਹੁੰਦਾ ਹੈ, ਹੋਰ (ਕਿਸੇ ਤੋਂ ਕੁਝ) ਨਹੀਂ ਕੀਤਾ ਜਾ ਸਕਦਾ।੧।ਰਹਾਉ। ਜਿਵੇਂ ਹਰਟ ਦੀ ਮਾਲ੍ਹ ਨਾਲ ਟਿੰਡਾਂ ਬੰਨ੍ਹੀਆਂ ਹੁੰਦੀਆਂ ਹਨ, ਇਕ ਸਖਣੀ ਹੁੰਦੀ ਹੈ, ਦੂਜੀ ਫਿਰ ਭਰੀ ਜਾਂਦੀ ਹੈ। ਉਸੇ ਤਰ੍ਹਾਂ ਪ੍ਰਭੂ ਦੀ (ਜਗਤ ਰੂਪ) ਇਹ ਖੇਡ (ਖੇਡੀ ਜਾ ਰਹੀ ਹੈ)। ਜਿਵੇਂ ਉਸ (ਪ੍ਰਭੂ) ਦੀ ਇੱਛਾ/ਰਜ਼ਾ ਹੈ (ਉਸੇ ਤਰ੍ਹਾਂ ਸਭ ਕੁਝ ਹੋ ਰਿਹਾ ਹੈ)।੨। ਜਿਸ (ਸਾਧਕ) ਨੇ ਸੁਰਤਿ (ਜੋੜਨ) ਦੇ ਮਾਰਗ ਉਪਰ ਚਲ ਕੇ (ਆਪਣੀ ਬਿਰਤੀ ਨੂੰ ਸੰਸਾਰਿਕਤਾ ਵਲੋਂ) ਪਲਟਾਇਆ ਹੈ, (ਉਸ ਦੇ ਹਿਰਦੇ ਵਿਚ ਪ੍ਰਭੂ ਦੀ ਮਿਹਰ ਦੀ) ਦ੍ਰਿਸ਼ਟੀ ਦਾ ਪ੍ਰਕਾਸ਼ ਹੋਇਆ ਹੈ। ਹੇ ਬ੍ਰਹਮ ਗਿਆਨੀ! (ਆਪਣੇ) ਮਨ ਵਿਚ ਵਿਚਾਰ ਪੂਰਵਕ ਵੇਖ ਕਿ ਉਦਾਸੀ ਕੌਣ ਹੈ ਅਤੇ ਗ੍ਰਿਹਸਥੀ ਕੌਣ ਹੈ?।੩। ਜਿਸ (ਪਰਮਾਤਮਾ) ਦੀ 'ਆਸਾ' ਹੈ, ਉਸ ਨੂੰ ਸੌਂਪ ਕੇ ਇਹ (ਮਨੁੱਖ)

ਜਿਸ ਤੇ ਹੋਆ ਸੋਝੀ ਕਰਿ ਮਾਨਿਆ ਨਾਨਕ ਗਿਰਹੀ ਉਦਾਸੀ ਸੋ ਪਰਵਾਣੁ ॥੪॥੮॥

ਪ੍ਰਭਾਤੀ ਮਹਲਾ ੧ ॥
ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ ॥
ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ ॥੧॥
ਬੋਲਹੁ ਸਚੁ ਨਾਮੁ ਕਰਤਾਰ ॥
ਫੁਨਿ ਬਹੁੜਿ ਨ ਆਵਣ ਵਾਰ ॥੧॥ ਰਹਾਉ ॥
ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ ॥
ਜਿਨੀ ਜਾਣੁ ਸੁਜਾਣਿਆ ਜਗਿ ਤੇ ਪੂਰੇ ਪਰਵਾਣੁ ॥੨॥
ਤਾ ਕਉ ਸਮਝਾਵਣ ਜਾਈਐ ਜੇ ਕੋ ਭੂਲਾ ਹੋਈ ॥
ਆਪੇ ਖੇਲ ਕਰੇ ਸਭ ਕਰਤਾ ਐਸਾ ਬੂਝੈ ਕੋਈ ॥੩॥
ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ ॥
ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ ॥੪॥੯॥

ਪ੍ਰਭਾਤੀ ਮਹਲਾ ੧ ॥
ਮਨੁ ਮਾਇਆ ਮਨੁ ਧਾਇਆ ਮਨੁ ਪੰਖੀ ਆਕਾਸਿ ॥
ਤਸਕਰ ਸਬਦਿ ਨਿਵਾਰਿਆ ਨਗਰੁ ਵੁਠਾ ਸਾਬਾਸਿ ॥
ਜਾ ਤੂ ਰਾਖਹਿ ਰਾਖਿ ਲੈਹਿ ਸਾਬਤੁ ਹੋਵੈ ਰਾਸਿ ॥੧॥
ਐਸਾ ਨਾਮੁ ਰਤਨੁ ਨਿਧਿ ਮੇਰੈ ॥
ਗੁਰਮਤਿ ਦੇਹਿ ਲਗਉ ਪਗਿ ਤੇਰੈ ॥੧॥ ਰਹਾਉ ॥
ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ ॥
ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ ॥
ਪੰਚ ਮਾਰਿ ਸੁਖੁ ਪਾਇਆ ਐਸਾ ਬ੍ਰਹਮੁ ਵੀਚਾਰੁ ॥੨॥
ਘਟਿ ਘਟਿ ਏਕੁ ਵਖਾਣੀਐ ਕਹਉ ਨ ਦੇਖਿਆ ਜਾਇ ॥
ਖੋਟੋ ਪੂਠੋ ਰਾਲੀਐ ਬਿਨੁ ਨਾਵੈ ਪਤਿ ਜਾਇ ॥
ਜਾ ਤੂ ਮੇਲਹਿ ਤਾ ਮਿਲਿ ਰਹਾਂ ਜਾਂ ਤੇਰੀ ਹੋਇ ਰਜਾਇ ॥੩॥
ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥
ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ ॥੪॥੧੦॥

ਪ੍ਰਭਾਤੀ ਮਹਲਾ ੧ ॥
ਜਾਗਤੁ ਬਿਗਸੈ ਮੂਠੋ ਅੰਧਾ ॥ ਗਲਿ ਫਾਹੀ ਸਿਰਿ ਮਾਰੇ ਧੰਧਾ ॥

ਵਾਸਨਾ-ਰਹਿਤ ਬਣਿਆ ਰਹਿੰਦਾ ਹੈ (ਅਰਥਾਤ ਨਿਰਲਿਪਤ ਰਹਿੰਦਾ ਹੈ)। ਨਾਨਕ (ਦਾ ਕਥਨ ਹੈ ਕਿ ਜੀਵ) ਜਿਸ (ਪ੍ਰਭੂ) ਤੋਂ ਹੋਂਦ ਵਿਚ ਆਇਆ ਹੈ, ਉਸ ਨੂੰ (ਜਿਸ ਨੇ ਸੱਤ) ਕਰਕੇ ਮੰਨਿਆ ਹੈ, (ਉਹ ਭਾਵੇਂ) ਉਦਾਸੀ ਹੈ ਜਾਂ ਗ੍ਰਿਹਸਥੀ, ਉਹ (ਪ੍ਰਭੂ ਦੀ ਦਰਗਾਹ ਵਿਚ) ਪ੍ਰਵਾਨ ਹੈ।੪।੮।

**ਪ੍ਰਭਾਤੀ ਮਹਲਾ ੧**

(ਜੋ ਸਾਧਕ) ਵਿਕਾਰਾਂ ਵਾਲੀ ਦ੍ਰਿਸ਼ਟੀ ਨੂੰ (ਹਰਿ-ਨਾਮ ਦੀ)ਰੱਸੀ ਨਾਲ ਬੰਨ੍ਹ ਲੈਂਦਾ ਹੈ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ। (ਜੋ ਵਿਅਕਤੀ) ਪਾਪ ਅਤੇ ਪੁੰਨ ਦੀ ਵਾਸਤਵਿਕਤਾ ਨੂੰ ਨਹੀਂ ਜਾਣਦਾ, (ਉਹ) ਵਿਅਰਥ ਵਿਚ ਭੁਲਾ ਫਿਰਦਾ ਹੈ।੧। (ਹੇ ਜਿਗਿਆਸੂ!) ਪ੍ਰਭੂ ਦਾ ਸੱਚਾ ਨਾਮ ਉਚਾਰੋ, (ਜਿਸ ਕਰਕੇ) ਫਿਰ ਫਿਰ ਆਉਣਾ ਜਾਣਾ ਨਹੀਂ (ਪਏਗਾ)।੧।ਰਹਾਉ। (ਪ੍ਰਭੂ) ਉੱਚੇ ਨੂੰ ਫਿਰ ਨੀਵਾਂ ਕਰ ਦਿੰਦਾ ਹੈ ਅਤੇ ਨੀਵੇਂ ਨੂੰ ਬਾਦਸ਼ਾਹ ਬਣਾ ਦਿੰਦਾ ਹੈ। ਜਿਨ੍ਹਾਂ ਨੇ (ਪਰਮਾਤਮਾ ਨੂੰ) ਚੰਗੀ ਤਰ੍ਹਾਂ ਜਾਣ ਲਿਆ ਹੈ, ਉਹੀ ਜਗਤ ਤੋਂ ਪੂਰੀ ਤਰ੍ਹਾਂ ਪ੍ਰਵਾਨ ਚੜ੍ਹੇ ਹਨ।੨। ਉਸ ਨੂੰ ਸਮਝਾਉਣ ਲਈ ਜਾਣਾ ਚਾਹੀਦਾ ਹੈ, ਜੇ ਕੋਈ ਭੁਲਿਆ ਹੋਇਆ ਹੋਵੇ। ਪ੍ਰਭੂ ਆਪ ਹੀ ਸਾਰੀ ਖੇਡ ਵਰਤਾ ਰਿਹਾ ਹੈ, ਅਜਿਹਾ (ਤੱਥ ਵੀ) ਕੋਈ ਵਿਰਲਾ ਹੀ ਸਮਝਦਾ ਹੈ।੩। ਸ਼ਬਦ ਦੁਆਰਾ ਪ੍ਰਭਾਤ ਵੇਲੇ (ਪ੍ਰਭੂ ਦਾ) ਨਾਮ ਧਿਆਉਣਾ ਚਾਹੀਦਾ ਹੈ। ਦੁਨੀਆ ਦੀ ਪ੍ਰੀਤ ਨੂੰ ਛਡ ਦਿਓ। (ਪ੍ਰਭੂ ਦੇ) ਦਾਸਾਂ ਦਾ ਦਾਸ ਨਾਨਕ ਬੇਨਤੀ ਕਰਦਾ ਹੈ ਕਿ (ਜਿਸ ਨੇ ਨਾਮ ਨਹੀਂ ਸਿਮਰਿਆ, ਉਹ) ਜਗਤ ਵਿਚ ਹਾਰਿਆ ਹੈ ਅਤੇ (ਜਿਸ ਨੇ ਨਾਮ ਸਿਮਰਿਆ ਹੈ) ਉਸ ਨੇ (ਜਗਤ ਵਿਚ) ਜਿਤ ਮਾਣੀ ਹੈ।੪।੯।

**ਪ੍ਰਭਾਤੀ ਮਹਲਾ ੧**

(ਇਹ) ਮਨ ਮਾਇਆ (ਦੇ ਵਸ ਵਿਚ ਹੈ), ਮਨ (ਮਾਇਆ ਦੇ ਪਿਛੇ) ਦੌੜਦਾ ਹੈ ਅਤੇ ਮਨ (ਮਾਇਆ ਲਈ) ਆਕਾਸ਼ ਵਿਚ ਪੰਛੀ (ਵਾਂਗ ਉਡਦਾ ਫਿਰਦਾ ਹੈ)। (ਜੋ ਵਿਅਕਤੀ ਵਿਕਾਰਾਂ ਰੂਪ) ਚੋਰਾਂ ਨੂੰ ਪਰੇ ਕਰ ਦਿੰਦਾ ਹੈ, (ਉਸ ਦਾ ਸ਼ਰੀਰ ਰੂਪ) ਨਗਰ ਵਸ ਜਾਂਦਾ ਹੈ। (ਉਸ ਨੂੰ) ਸ਼ਾਬਾਸ਼ ਹੈ। (ਹੇ ਪ੍ਰਭੂ!) ਜਦੋਂ ਤੂੰ (ਮਨ ਨੂੰ ਮਾਇਆ ਤੋਂ)ਬਚਾਉਣਾ ਚਾਹੇਂ, (ਤਦੋਂ ਤੂੰ) ਬਚਾ ਲੈਂਦਾ ਹੈ ਅਤੇ (ਸ਼ਰੀਰ ਵਿਚਲੀ ਗੁਣਾਂ ਦੀ) ਪੂੰਜੀ ਸਾਬਤ ਰਹਿੰਦੀ ਹੈ।੧। (ਹੇ ਪ੍ਰਭੂ!) ਮੇਰੇ ਪਾਸ ਅਜਿਹਾ ਨਾਮ ਰੂਪ ਰਤਨ ਦਾ ਖ਼ਜ਼ਾਨਾ (ਮੌਜੂਦ ਰਹੇ)। (ਮੈਨੂੰ) ਗੁਰੂ ਦੀ ਮਤਿ ਬਖ਼ਸ਼ (ਤਾਂ ਜੋ ਮੈਂ) ਤੇਰੇ ਚਰਣਾਂ ਨਾਲ ਲਗਿਆ ਰਹਾਂ।੧।ਰਹਾਉ। ਮਨ (ਕਦੇ) ਯੋਗੀ (ਵਰਗਾ ਵਿਵਹਾਰ ਕਰਦਾ ਹੈ ਅਤੇ ਕਦੇ ਇਹ) ਮਨ ਭੋਗੀ (ਰੂਪ ਹੋ ਜਾਂਦਾ ਹੈ)। (ਕਦੇ ਇਹ) ਮਨ ਮੂਰਖ ਅਤੇ ਗਵਾਰ (ਬਣ ਜਾਂਦਾ ਹੈ)। (ਕਦੇ ਇਹ) ਮਨ ਦਾਤਾ (ਹੁੰਦਾ ਹੈ ਅਤੇ ਕਦੇ ਇਹ) ਮਨ ਮੰਗਤਾ (ਬਣ ਜਾਂਦਾ ਹੈ)। (ਕਦੇ ਮਨ ਸਮਝਦਾ ਹੈ ਕਿ) ਮੇਰੇ ਸਿਰ ਉਪਰ ਗੁਰੂ ਕਰਤਾਰ (ਹਰ ਵੇਲੇ ਖੜੋਤਾ ਹੈ)। ਅਜਿਹੇ ਬ੍ਰਹਮੀ ਵਿਚਾਰ ਦੁਆਰਾ (ਉਹ) ਪੰਜਾਂ (ਵਿਕਾਰਾਂ) ਨੂੰ ਮਾਰ ਕੇ (ਆਤਮਿਕ) ਸੁਖ ਪ੍ਰਾਪਤ ਕਰ ਲੈਂਦਾ ਹੈ।੨। ਹਰ ਇਕ ਸ਼ਰੀਰ/ਹਿਰਦੇ ਵਿਚ ਇਕ (ਪ੍ਰਭੂ ਦਾ ਵਾਸਾ) ਕਿਹਾ ਜਾਂਦਾ ਹੈ, (ਪਰ ਉਹ) ਕਹਿਣ ਨਾਲ ਵੇਖਿਆ ਨਹੀਂ ਜਾ ਸਕਦਾ। ਖੋਟੋ (ਵਿਅਕਤੀ) ਨੂੰ ਪੁਠਾ ਕਰਕੇ ਰੋਲਿਆ ਜਾਂਦਾ ਹੈ, ਨਾਮ ਤੋਂ ਬਿਨਾ (ਉਸ ਦੀ) ਪ੍ਰਤਿਸ਼ਠਾ ਖ਼ਤਮ ਹੋ ਜਾਂਦੀ ਹੈ। (ਹੇ ਪਰਮਾਤਮਾ!) ਜਦੋਂ ਤੂੰ (ਮੈਨੂੰ ਆਪਣੇ ਨਾਲ) ਮੇਲੇਂਗਾ, ਤਾਂ ਮਿਲਿਆ ਰਹਾਂਗਾ, (ਪਰ ਉਦੋਂ) ਜਦੋਂ ਤੇਰੀ ਰਜ਼ਾ ਹੋਏਗੀ।੩। (ਸੰਤ ਸਾਧਕਾਂ ਤੋਂ ਉਨ੍ਹਾਂ ਦੀ) ਜਾਤਿ ਜਾਂ ਜਨਮ ਨਹੀਂ ਪੁਛਣਾ ਚਾਹੀਦਾ (ਸਗੋਂ ਉਨ੍ਹਾਂ ਤੋਂ) ਸੱਚੇ ਘਰ ਬਾਰੇ ਪੁਛ ਲੈਣਾ ਚਾਹੀਦਾ ਹੈ। (ਮਨੁੱਖ ਦੀ) ਉਹ ਜਾਤਿ ਹੈ ਅਤੇ ਉਹ ਪ੍ਰਤਿਸ਼ਠਾ ਹੈ, ਜਿਹੋ ਜਿਹੇ (ਉਹ) ਕਰਮ ਕਮਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ (ਦੇ ਸਿਮਰਨ) ਨਾਲ ਜਨਮ-ਮਰਨ ਦਾ ਦੁਖ ਕਟਿਆ ਜਾਂਦਾ ਹੈ ਅਤੇ (ਭਵ-ਬੰਧਨਾਂ ਤੋਂ) ਖ਼ਲਾਸੀ ਹੋ ਜਾਂਦੀ ਹੈ।੪।੧੦।

**ਪ੍ਰਭਾਤੀ ਮਹਲਾ ੧**

(ਮਾਇਆ ਦੇ ਮੋਹ ਕਰਕੇ) ਅੰਨ੍ਹਾ ਹੋਇਆ (ਮਨੁੱਖ) ਜਾਗਦਾ ਹੋਇਆ ਵੀ ਲੁਟੇ ਜਾਣ 'ਤੇ

ਆਸਾ ਆਵੈ ਮਨਸਾ ਜਾਇ ॥ ਉਰਝੀ ਤਾਣੀ ਕਿਛੁ ਨ ਬਸਾਇ ॥੧॥

ਜਾਗਸਿ ਜੀਵਣ ਜਾਗਣਹਾਰਾ ॥ ਸੁਖ ਸਾਗਰ ਅੰਮ੍ਰਿਤ ਭੰਡਾਰਾ ॥੧॥ ਰਹਾਉ ॥

ਕਹਿਓ ਨ ਬੂਝੈ ਅੰਧੁ ਨ ਸੂਝੈ ਭੋਂਡੀ ਕਾਰ ਕਮਾਈ ॥

ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ ਕਰਮੀ ਮਿਲੈ ਵਡਾਈ ॥੨॥

ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ ਮਾਇਆ ਮੋਹੁ ਘਟਾਈ ॥

ਬਿਨੁ ਗੁਰ ਬੂਡੋ ਠਉਰ ਨ ਪਾਵੈ ਜਬ ਲਗ ਦੂਜੀ ਰਾਈ ॥੩॥

ਅਹਿਨਿਸਿ ਜੀਆ ਦੇਖਿ ਸਮ੍ਹਾਲੈ ਸੁਖੁ ਦੁਖੁ ਪੁਰਬਿ ਕਮਾਈ ॥

ਕਰਮਹੀਣੁ ਸਚੁ ਭੀਖਿਆ ਮਾਂਗੈ ਨਾਨਕ ਮਿਲੈ ਵਡਾਈ ॥੪॥੧੧॥

ਪ੍ਰਭਾਤੀ ਮਹਲਾ ੧ ॥

ਮਸਟਿ ਕਰਉ ਮੂਰਖੁ ਜਗਿ ਕਹੀਆ ॥ ਅਧਿਕ ਬਕਉ ਤੇਰੀ ਲਿਵ ਰਹੀਆ ॥

ਭੂਲ ਚੂਕ ਤੇਰੈ ਦਰਬਾਰਿ ॥ ਨਾਮ ਬਿਨਾ ਕੈਸੇ ਆਚਾਰ ॥੧॥

ਐਸੇ ਝੂਠਿ ਮੁਠੇ ਸੰਸਾਰਾ ॥ ਨਿੰਦਕੁ ਨਿੰਦੈ ਮੁਝੈ ਪਿਆਰਾ ॥੧॥ ਰਹਾਉ ॥

ਜਿਸੁ ਨਿੰਦਹਿ ਸੋਈ ਬਿਧਿ ਜਾਣੈ ॥ ਗੁਰ ਕੈ ਸਬਦੇ ਦਰਿ ਨੀਸਾਣੈ ॥

ਕਾਰਣ ਨਾਮੁ ਅੰਤਰਗਤਿ ਜਾਣੈ ॥ ਜਿਸ ਨੋ ਨਦਰਿ ਕਰੇ ਸੋਈ ਬਿਧਿ ਜਾਣੈ ॥੨॥

ਮੈ ਮੈਲੌ ਊਜਲੁ ਸਚੁ ਸੋਇ ॥ ਊਤਮੁ ਆਖਿ ਨ ਊਚਾ ਹੋਇ ॥

ਮਨਮੁਖੁ ਖੂਲਿ੍ ਮਹਾ ਬਿਖੁ ਖਾਇ ॥ ਗੁਰਮੁਖਿ ਹੋਇ ਸੁ ਰਾਚੈ ਨਾਇ ॥੩॥

ਅੰਧੌ ਬੋਲੌ ਮੁਗਧੁ ਗਵਾਰੁ ॥ ਹੀਣੌ ਨੀਚੁ ਬੁਰੌ ਬੁਰਿਆਰੁ ॥

ਨੀਧਨ ਕੌ ਧਨੁ ਨਾਮੁ ਪਿਆਰੁ ॥ ਇਹੁ ਧਨੁ ਸਾਰੁ ਹੋਰੁ ਬਿਖਿਆ ਛਾਰੁ ॥੪॥

ਉਸਤਤਿ ਨਿੰਦਾ ਸਬਦੁ ਵੀਚਾਰੁ ॥ ਜੋ ਦੇਵੈ ਤਿਸ ਕਉ ਜੈਕਾਰੁ ॥

ਤੂ ਬਖਸਹਿ ਜਾਤਿ ਪਤਿ ਹੋਇ ॥ ਨਾਨਕੁ ਕਹੈ ਕਹਾਵੈ ਸੋਇ ॥੫॥੧੨॥

ਪ੍ਰਭਾਤੀ ਮਹਲਾ ੧ ॥

ਖਾਇਆ ਮੈਲੁ ਵਧਾਇਆ ਪੈਧੈ ਘਰ ਕੀ ਹਾਣਿ ॥

ਬਕਿ ਬਕਿ ਵਾਦੁ ਚਲਾਇਆ ਬਿਨੁ ਨਾਵੈ ਬਿਖੁ ਜਾਣਿ ॥੧॥

ਪ੍ਰਸੰਨ ਹੈ। (ਉਸ ਦੇ) ਗਲ ਵਿਚ (ਮਾਇਆਵੀ) ਫਾਹੀ (ਪਈ ਹੋਈ ਹੈ) ਅਤੇ ਸਿਰ ਉਪਰ (ਸੰਸਾਰਿਕ) ਧੰਧਿਆਂ ਦੀ ਮਾਰ ਪੈਂਦੀ ਹੈ। (ਮਨੁੱਖ) ਆਸਾਂ (ਸਹਿਤ ਸੰਸਾਰ ਵਿਚ) ਜੰਮਦਾ ਹੈ ਅਤੇ ਮਾਨਸਿਕ ਇੱਛਾਵਾਂ (ਸਹਿਤ ਇਥੋਂ) ਚਲਾ ਜਾਂਦਾ ਹੈ। (ਜੀਵਨ ਦੀ) ਉਲਝੀ ਹੋਈ ਤਾਣੀ ਅਗੇ (ਉਸ ਦਾ) ਕੁਝ ਵਸ ਨਹੀਂ ਚਲਦਾ।੧। (ਸਭ ਦਾ) ਜੀਵਨ ਰੂਪ ਪ੍ਰਭੂ (ਸਦਾ) ਜਾਗਦਾ ਹੈ। (ਉਹ) ਸੁਖਾਂ ਦਾ ਸਾਗਰ ਅਤੇ ਅੰਮ੍ਰਿਤ ਦਾ ਭੰਡਾਰ ਹੈ।੧।ਰਹਾਉ। (ਮਾਇਆ ਵਿਚ) ਅੰਨ੍ਹਾ ਹੋਇਆ (ਵਿਅਕਤੀ ਕਿਸੇ ਦਾ) ਕਿਹਾ ਹੋਇਆ ਸਮਝਦਾ ਨਹੀਂ, (ਉਸ ਨੂੰ) ਨ (ਕੁਝ) ਸੁਝਦਾ ਹੈ ਅਤੇ ਭੈੜੀ ਕਾਰ ਕਰਦਾ ਹੈ। ਪਰਮੇਸ਼ਵਰ ਆਪ ਹੀ (ਆਪਣੀ) ਪ੍ਰੀਤ ਅਤੇ ਪ੍ਰੇਮ (ਬਖ਼ਸ਼ਦਾ ਹੈ ਅਤੇ ਉਸ ਦੀ) ਮਿਹਰ ਨਾਲ ਵਡਿਆਈ ਮਿਲਦੀ ਹੈ।੨। ਜੋ ਜੋ ਦਿਨ ਆਉਂਦਾ ਹੈ, ਤਿਲ ਤਿਲ ਕਰ ਕੇ (ਉਮਰ) ਘਟਦੀ ਜਾਂਦੀ ਹੈ। ਮਾਇਆ ਦਾ ਮੋਹ ਹਿਰਦੇ ਜਾਂ ਸ਼ਰੀਰ (*ਘਟਾਈ*) ਵਿਚ (ਬਣਿਆ ਰਹਿੰਦਾ ਹੈ)। ਗੁਰੂ ਤੋਂ ਬਿਨਾ (ਮਨੁੱਖ ਮਾਇਆ ਦੇ ਮੋਹ ਵਿਚ) ਡੁਬਿਆ ਹੁੰਦਾ ਹੈ। (ਉਹ ਤਦ ਤਕ) ਸਥਿਰਤਾ ਪ੍ਰਾਪਤ ਨਹੀਂ ਕਰਦਾ ਜਦ ਤਕ (ਮਨ ਵਿਚ) ਰਤਾ ਜਿੰਨਾ ਦ੍ਵੈਤ-ਭਾਵ (ਰਹਿੰਦਾ ਹੈ)।੩। (ਪ੍ਰਭੂ) ਦਿਨ ਰਾਤ ਜੀਵਾਂ ਦੀ ਦੇਖ ਭਾਲ ਕਰਦਾ ਹੈ ਅਤੇ ਪਿਛਲੇ (ਜਨਮਾਂ ਦੀ) ਕਮਾਈ ਅਨੁਸਾਰ ਸੁਖ ਦੁਖ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜਦੋਂ) ਅਭਾਗਾ (ਮਨੁੱਖ ਪ੍ਰਭੂ ਦੇ ਦਰ ਤੋਂ) ਸੱਚੇ (ਨਾਮ) ਦੀ ਭਿਖਿਆ ਮੰਗਦਾ ਹੈ, (ਤਾਂ ਉਸ ਨੂੰ) ਵਡਿਆਈ ਮਿਲਦੀ ਹੈ।੪।੧੧।

**ਪ੍ਰਭਾਤੀ ਮਹਲਾ ੧**

(ਜੇ ਮੈਂ) ਚੁਪ (*ਮਸਟਿ*) ਰਹਿੰਦਾ ਹਾਂ, (ਤਾਂ) ਜਗਤ ਵਿਚ ਮੂਰਖ ਕਿਹਾ ਜਾਂਦਾ ਹਾਂ। (ਜੇ) ਜ਼ਿਆਦਾ ਬੋਲਾਂ, (ਤਾਂ) ਤੇਰੀ ਲਿਵ ਲਗਣੋ ਰਹਿ ਜਾਂਦੀ ਹੈ। ਭੁਲ ਚੁਕ (ਦਾ ਸਾਰਾ ਵੇਰਵਾ) ਤੇਰੇ ਦਰਬਾਰ (ਵਿਚ ਪੇਸ਼ ਕਰਦਾ ਹਾਂ)। ਨਾਮ (ਸਿਮਰਨ ਤੋਂ) ਬਿਨਾ ਕਰਮ-ਆਚਾਰ ਦਾ ਕੀ (ਲਾਭ ਹੈ?)।੧। ਇਸ ਤਰ੍ਹਾਂ ਸੰਸਾਰ ਝੂਠ ਵਿਚ ਲੁਟਿਆ ਜਾ ਰਿਹਾ ਹੈ। ਨਿੰਦਕ (ਨਾਮ ਸਿਮਰਨ ਵਾਲੇ ਨੂੰ) ਨਿੰਦਦਾ ਹੈ, (ਪਰ ਉਹ) ਮੈਨੂੰ ਪਿਆਰਾ ਲਗਦਾ ਹੈ।੧।ਰਹਾਉ। ਜਿਸ ਨੂੰ (ਨਿੰਦਕ) ਨਿੰਦਦਾ ਹੈ, (ਅਸਲੋਂ) ਉਹੀ (ਜੀਵਨ-) ਜੁਗਤ ਜਾਣਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਈਸ਼ਵਰੀ) ਦਰਗਾਹ ਵਿਚ (ਪ੍ਰਵਾਨਗੀ ਦਾ) ਚਿੰਨ੍ਹ (ਪ੍ਰਾਪਤ ਕਰਦਾ ਹੈ)। (ਜਗਤ ਦੇ) ਕਾਰਣ ਸਰੂਪ ਨਾਮ ਨੂੰ (ਆਪਣੇ) ਅੰਦਰ ਜਾਣਦਾ ਹੈ। ਜਿਸ (ਵਿਅਕਤੀ) ਉਪਰ (ਪ੍ਰਭੂ) ਮਿਹਰ ਕਰਦਾ ਹੈ, ਉਹੀ (ਇਸ) ਵਿਧੀ ਨੂੰ ਜਾਣਦਾ ਹੈ।੨। ਮੈਂ (ਪਾਪਾਂ ਕਰਕੇ) ਮੈਲਾ ਹਾਂ, (ਪਰ) ਉਹ ਸਤਿਸਰੂਪ (ਪ੍ਰਭੂ) ਉਜਲਾ ਹੈ। (ਆਪਣੇ ਆਪ ਨੂੰ) ਉਤਮ ਕਹਿਣ ਨਾਲ (ਕੋਈ) ਉੱਚਾ ਨਹੀਂ ਹੋ ਜਾਂਦਾ। ਮਨਮੁਖ ਖੁਲ੍ਹ ਕੇ (ਮਾਇਆ ਰੂਪ) ਭਿਆਨਕ ਵਿਸ਼ ਖਾਉਂਦਾ ਹੈ। (ਜੋ) ਗੁਰਮੁਖ ਹੁੰਦਾ ਹੈ, (ਉਹ) ਨਾਮ ਵਲ ਰੁਚਿਤ ਰਹਿੰਦਾ ਹੈ।੩। (ਜੋ ਨਾਮ ਸਿਮਰਨ ਵਿਚ ਨਹੀਂ ਜੁੜਦਾ, ਉਹ) ਅੰਨ੍ਹਾਂ, ਬੋਲਾ, ਮੂਰਖ ਅਤੇ ਗਵਾਰ ਹੈ; (ਗੁਣਾਂ ਤੋਂ) ਸਖਣਾ, ਨੀਚ ਅਤੇ ਭੈੜਿਆਂ ਤੋਂ ਭੈੜਾ ਹੈ। ਨਿਰਧਨ ਲਈ ਨਾਮ ਦਾ ਪਿਆਰ ਹੀ (ਅਸਲੀ) ਧਨ ਹੈ। ਇਹੀ ਧਨ ਸ੍ਰੇਸ਼ਠ ਹੈ, ਹੋਰ ਮਾਇਆਵੀ (ਧਨ) ਸੁਆਹ ਸਮਾਨ ਹਨ।੪। (ਪ੍ਰਭੂ ਕਿਸੇ ਨੂੰ) ਉਸਤਤ, (ਕਿਸੇ ਨੂੰ) ਨਿੰਦਿਆ ਅਤੇ (ਕਿਸੇ ਨੂੰ) ਸ਼ਬਦ ਦਾ ਵਿਚਾਰ (ਦਿੰਦਾ ਹੈ)। (ਇਹ ਸਭ ਕੁਝ) ਜਿਹੜਾ ਦਿੰਦਾ ਹੈ, ਉਸ ਦਾ ਜੈ ਜੈਕਾਰ (ਕਰਨਾ ਚਾਹੀਦਾ ਹੈ)। (ਹੇ ਪਰਮਾਤਮਾ! ਜਿਸ ਨੂੰ) ਤੂੰ ਬਖ਼ਸ਼ਦਾ ਹੈਂ, ਉਸ ਨੂੰ ਜਾਤਿ-ਗਤ ਪ੍ਰਤਿਸ਼ਠਾ (ਪ੍ਰਾਪਤ) ਹੋ ਜਾਂਦੀ ਹੈ। ਨਾਨਕ (ਜੋ ਕੁਝ) ਕਹਿੰਦਾ ਹੈ, ਉਹ (ਪ੍ਰਭੂ) ਹੀ ਕਹਾਉਂਦਾ ਹੈ।੫।੧੨।

**ਪ੍ਰਭਾਤੀ ਮਹਲਾ ੧**

(ਨਾਮ ਸਿਮਰਨ ਤੋਂ ਬਿਨਾ ਮਨੁੱਖ ਬਹੁਤਾ) ਖਾ ਕੇ ਮੈਲਾ ਹੀ ਵਧਾਉਂਦਾ ਹੈ, (ਚੰਗੇ ਬਸਤ੍ਰ) ਪਹਿਨ ਕੇ ਆਪਣੇ ਘਰ ਦੇ (ਆਤਮਿਕ ਗੁਣਾਂ ਦੀ) ਹਾਨੀ (ਹੀ ਕਰਦਾ ਹੈ)। ਬੋਲ ਬੋਲ ਕੇ ਵਾਦ-

ਬਾਬਾ ਐਸਾ ਬਿਖਮ ਜਾਲਿ ਮਨੁ ਵਾਸਿਆ ॥
ਬਿਬਲੁ ਝਾਗਿ ਸਹਜਿ ਪਰਗਾਸਿਆ ॥੧॥ ਰਹਾਉ ॥
ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ ॥
ਜਮ ਦਰਿ ਬਾਧੇ ਮਾਰੀਅਹਿ ਛੂਟਸਿ ਸਾਚੈ ਨਾਇ ॥੨॥
ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ ॥
ਮਨਮੁਖਿ ਮੂਲੁ ਗਵਾਇਆ ਦਰਗਹ ਮਿਲੈ ਸਜਾਇ ॥੩॥
ਜਗੁ ਖੋਟੌ ਸਚੁ ਨਿਰਮਲੌ ਗੁਰ ਸਬਦੀਂ ਵੀਚਾਰਿ ॥
ਤੇ ਨਰ ਵਿਰਲੇ ਜਾਣੀਅਹਿ ਜਿਨ ਅੰਤਰਿ ਗਿਆਨੁ ਮੁਰਾਰਿ ॥੪॥
ਅਜਰੁ ਜਰੈ ਨੀਝਰੁ ਝਰੈ ਅਮਰ ਅਨੰਦ ਸਰੂਪ ॥
ਨਾਨਕੁ ਜਲ ਕੌ ਮੀਨੁ ਸੈ ਥੇ ਭਾਵੈ ਰਾਖਹੁ ਪ੍ਰੀਤਿ ॥੫॥੧੩॥

ਪ੍ਰਭਾਤੀ ਮਹਲਾ ੧ ॥
ਗੀਤ ਨਾਦ ਹਰਖ ਚਤੁਰਾਈ ॥ ਰਹਸ ਰੰਗ ਫੁਰਮਾਇਸਿ ਕਾਈ ॥
ਪੈਨ੍ਣੁ ਖਾਣਾ ਚੀਤਿ ਨ ਪਾਈ ॥ ਸਾਚੁ ਸਹਜੁ ਸੁਖੁ ਨਾਮਿ ਵਸਾਈ ॥੧॥
ਕਿਆ ਜਾਨਾਂ ਕਿਆ ਕਰੈ ਕਰਾਵੈ ॥ ਨਾਮ ਬਿਨਾ ਤਨਿ ਕਿਛੁ ਨ ਸੁਖਾਵੈ ॥੧॥ਰਹਾਉ॥
ਜੋਗ ਬਿਨੋਦ ਸ੍ਵਾਦ ਆਨੰਦਾ ॥ ਮਤਿ ਸਤ ਭਾਇ ਭਗਤਿ ਗੋਬਿੰਦਾ ॥
ਕੀਰਤਿ ਕਰਮ ਕਾਰ ਨਿਜ ਸੰਦਾ ॥ ਅੰਤਰਿ ਰਵਤੌ ਰਾਜ ਰਵਿੰਦਾ ॥੨॥
ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰ ਧਾਰੀ ॥ ਦੀਨਾ ਨਾਥੁ ਪੀਉ ਬਨਵਾਰੀ ॥
ਅਨਦਿਨੁ ਨਾਮੁ ਦਾਨੁ ਬ੍ਰਤਕਾਰੀ ॥ ਤ੍ਰਿਪਤਿ ਤਰੰਗ ਤਤੁ ਬੀਚਾਰੀ ॥੩॥
ਅਕਥੌ ਕਥਉ ਕਿਆ ਮੈ ਜੋਰੁ ॥ ਭਗਤਿ ਕਰੀ ਕਰਾਇਹਿ ਮੋਰ ॥
ਅੰਤਰਿ ਵਸੈ ਚੂਕੈ ਮੈ ਮੋਰ ॥ ਕਿਸੁ ਸੇਵੀ ਦੂਜਾ ਨਹੀ ਹੋਰੁ ॥੪॥
ਗੁਰ ਕਾ ਸਬਦੁ ਮਹਾ ਰਸੁ ਮੀਠਾ ॥ ਐਸਾ ਅੰਮ੍ਰਿਤੁ ਅੰਤਰਿ ਡੀਠਾ ॥
ਜਿਨਿ ਚਾਖਿਆ ਪੂਰਾ ਪਦੁ ਹੋਇ ॥ ਨਾਨਕ ਧ੍ਰਾਪਿਓ ਤਨਿ ਸੁਖੁ ਹੋਇ ॥੫॥੧੪॥

ਪ੍ਰਭਾਤੀ ਮਹਲਾ ੧ ॥
ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਨ ਰਾਂਗਨਹਾਰਾ ॥
ਅਹਿਨਿਸਿ ਜੀਆ ਦੇਖਿ ਸਮਾਲੇ ਤਿਸ ਹੀ ਕੀ ਸਰਕਾਰਾ ॥੧॥

ਵਿਵਾਦ ਚਲਾਉਂਦਾ ਹੈ। ਨਾਮ-(ਸਿਮਰਨ) ਤੋਂ ਬਿਨਾ (ਸਭ ਨੂੰ) ਵਿਸ਼ ਵਾਂਗ ਸਮਝ।੧। ਹੇ ਭਾਈ! (ਮਾਇਆ ਦੇ) ਅਜਿਹੇ ਕਠਿਨ ਜਾਲ ਵਿਚ ਮਨ ਫਸਿਆ ਹੋਇਆ ਹੈ, (ਮਾਨੋ) ਕਮਜ਼ੋਰ (*ਬਿਬਲੁ*) ਮੱਛੀ (*ਝਾਗਿ*) ਨੂੰ (ਮਾਛੀ ਨੇ) ਸਹਿਜੇ ਹੀ ਗ੍ਰਸ ਲਿਆ (*ਪਰਗਾਸਿਆ*) ਹੋਵੇ।੧।ਰਹਾਉ। (ਨਾਮ ਵਿਸਾਰ ਕੇ ਮਨੁੱਖ) ਵਿਸ਼ ਖਾਉਂਦਾ, ਵਿਸ਼ ਬੋਲਦਾ ਅਤੇ ਵਿਸ਼ ਦੀ ਹੀ ਕਾਰ ਕਰਦਾ ਹੈ। (ਅਜਿਹੇ ਮਨੁੱਖਾਂ ਨੂੰ) ਜਮ ਦੇ ਦਰ ਉਪਰ ਬੰਨ੍ਹ ਕੇ ਮਾਰਿਆ ਜਾਂਦਾ ਹੈ, ਸੱਚੇ ਨਾਮ ਦੁਆਰਾ ਹੀ (ਉਨ੍ਹਾਂ ਦੀ) ਖ਼ਲਾਸੀ ਹੁੰਦੀ ਹੈ।੨। (ਸੰਸਾਰ ਵਿਚ ਮਨੁੱਖ) ਜਿਵੇਂ ਆਉਂਦਾ ਹੈ, ਤਿਵੇਂ ਹੀ ਚਲਾ ਜਾਂਦਾ ਹੈ, ਕੀ ਲਿਖ ਕੇ ਲੈ ਜਾਂਦਾ ਹੈ? (ਅਰਥਾਤ ਮਾੜੇ ਕਰਮਾਂ ਦਾ ਲੇਖਾ ਲਿਖ ਕੇ ਲੈ ਜਾਂਦਾ ਹੈ)। ਮਨਮੁਖ (ਵਿਅਕਤੀ ਆਤਮਿਕ ਗੁਣ ਰੂਪ) ਪੂੰਜੀ ਗਵਾ ਦਿੰਦਾ ਹੈ, (ਜਿਸ ਕਰਕੇ ਈਸ਼ਵਰੀ) ਦਰਗਾਹ ਵਿਚ (ਉਸ ਨੂੰ) ਸਜ਼ਾ ਮਿਲਦੀ ਹੈ।੩। ਗੁਰੂ ਦੇ ਸ਼ਬਦ ਨੂੰ ਵਿਚਾਰਨ ('ਤੇ ਸਪੱਸ਼ਟ ਹੁੰਦਾ ਹੈ ਕਿ) ਸੰਸਾਰ ਖੋਟਾ ਹੈ, ਸਤਿਸਰੂਪ (ਪ੍ਰਭੂ) ਨਿਰਮਲ ਹੈ। ਉਹ ਮਨੁੱਖ ਵਿਰਲੇ ਹੀ ਜਾਣੇ ਜਾਂਦੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ (*ਮੁਰਾਰਿ*) ਦਾ ਗਿਆਨ ਹੁੰਦਾ ਹੈ।੪। (ਜੋ ਸਾਧਕ) ਨ ਜਰੇ ਜਾ ਸਕਣ ਵਾਲੇ (ਬ੍ਰਹਮ- ਗਿਆਨ) ਨੂੰ ਜਰ ਲੈਂਦਾ ਹੈ, (ਤਾਂ) ਉਸ ਦੇ ਹਿਰਦੇ ਵਿਚ ਅਮਰ ਆਨੰਦ ਸਰੂਪ ਦਾ ਝਰਨਾ ਝਰਨ ਲਗ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ !) ਜਿਵੇਂ ਜਲ ਨੂੰ ਮੱਛੀ ਚਾਹੁੰਦੀ ਹੈ, ਤਿਵੇਂ ਦੀ (ਤੇਰੀ ਪ੍ਰੀਤ ਮੇਰੇ ਹਿਰਦੇ ਵਿਚ ਹੈ), (ਜਿਵੇਂ) ਭਾਵੇਂ, (ਤਿਵੇਂ) ਪ੍ਰੀਤ (ਟਿਕਾਈ) ਰਖੋ।੫।੧੩।

**ਪ੍ਰਭਾਤੀ ਮਹਲਾ ੧**

ਗੀਤ, ਨਾਦ, ਖ਼ੁਸ਼ੀ, ਚਾਲਾਕੀ, ਆਨੰਦ, ਮੌਜ-ਮੇਲਾ, ਹੁਕਮਰਾਨਾ ਅੰਦਾਜ਼, ਪੈਨਣ, ਖਾਣ (ਆਦਿ ਵਿਚੋਂ) ਕੋਈ (ਚੀਜ਼) ਵੀ ਚਿਤ ਨੂੰ ਚੰਗੀ ਨਹੀਂ ਲਗਦੀ। ਨਾਮ (ਨੂੰ ਹਿਰਦੇ ਵਿਚ) ਵਸਾਉਣ ਨਾਲ ਹੀ ਸੱਚਾ ਸਹਿਜ ਸੁਖ (ਮਿਲਦਾ ਹੈ)।੧। (ਮੈਂ) ਕੀ ਜਾਣਾ ਕਿ (ਪ੍ਰਭੂ) ਕੀ ਕਰਦਾ ਕਰਾਉਂਦਾ ਹੈ? ਨਾਮ ਤੋਂ ਬਿਨਾ (ਮੇਰੇ) ਸ਼ਰੀਰ ਨੂੰ ਕੁਝ ਵੀ ਸੁਖਾਉਂਦਾ ਨਹੀਂ ਹੈ।੧।ਰਹਾਉ। (ਮੇਰੀ) ਮਤਿ ਵਿਚ ਗੋਬਿੰਦ ਦੇ ਸੱਚੇ ਪ੍ਰੇਮ ਵਾਲੀ ਭਗਤੀ (ਟਿਕੀ ਹੋਈ ਹੈ, ਜਿਸ ਕਰਕੇ) ਜੋਗ ਦੇ ਕੌਤਕ, ਸੁਆਦ, ਆਨੰਦ (ਸਭ ਪ੍ਰਾਪਤ ਹੋ ਗਏ ਹਨ)। ਸੂਰਜ ਅਤੇ ਚੰਦ੍ਰਮਾ (*ਰਵਿੰਦਾ*) ਦਾ ਪ੍ਰਕਾਸ਼ਕ ਪ੍ਰਭੂ (*ਰਾਜ*) (ਮੇਰੇ) ਹਿਰਦੇ ਵਿਚ ਰਵ ਰਿਹਾ ਹੈ ਅਤੇ (ਪ੍ਰਭੂ ਦੇ) ਜਸ-ਗਾਨ ਦਾ ਕਰਮ ਹੀ ਮੇਰਾ ਆਪਣਾ ਕੰਮ ਹੈ।੨। (ਮੈਂ) ਪਿਆਰੇ (ਨੂੰ ਨਿਤ) ਪੁਕਾਰਦਾ (*ਪ੍ਰਿਉ ਪ੍ਰਿਉ*) ਹਾਂ, (ਉਸ ਦੀ) ਪ੍ਰੀਤ ਹਿਰਦੇ ਵਿਚ ਧਾਰਣ ਕੀਤੀ ਹੋਈ ਹੈ। ਪ੍ਰੀਤਮ ਦੀਨਾਂ ਦਾ ਨਾਥ ਅਤੇ ਬਨਾਂ ਦੀ ਮਾਲਾ ਧਾਰਣ ਕਰਨ ਵਾਲਾ ਹੈ। ਹਰ ਰੋਜ਼ ਨਾਮ (ਸਿਮਰਨਾ ਅਤੇ ਹੋਰਨਾਂ ਨੂੰ ਸਿਮਰਾਉਣ ਦਾ) ਦਾਨ ਦੇਣਾ (ਮੇਰਾ ਮਾਨੋ) ਵਰਤ ਰਖਣਾ ਹੈ। ਤੱਤ੍ਵ (ਵਾਸਤਵਿਕਤਾ) ਨੂੰ ਵਿਚਾਰ ਕੇ (ਮਾਇਆਵੀ) ਤਰੰਗਾਂ ਤੋਂ ਤ੍ਰਿਪਤ (ਹੋ ਗਿਆ ਹਾਂ)।੩। ਮੇਰੇ ਵਿਚ ਕੀ ਸ਼ਕਤੀ ਹੈ ਕਿ ਅਕਥ (ਪ੍ਰਭੂ) ਦਾ ਕਥਨ ਕਰਾਂ। (ਜੇ) ਮੇਰੇ ਪਾਸੋਂ ਭਗਤੀ ਕਰਾਏਂ, (ਤਾਂ ਹੀ) ਕਰ ਸਕਦਾ ਹਾਂ। (ਜਦੋਂ ਨਾਮ ਮੇਰੇ) ਹਿਰਦੇ ਵਿਚ ਵਸ ਜਾਂਦਾ ਹੈ, (ਤਾਂ) ਮੈਂ-ਮੇਰੀ (ਦੀ ਭਾਵਨਾ) ਖ਼ਤਮ ਹੋ ਜਾਂਦੀ ਹੈ। (ਮੈਂ) ਕਿਸ ਦੀ ਸੇਵਾ ਕਰਾਂ? ਹੋਰ ਕੋਈ ਦੂਜਾ ਨਹੀਂ ਹੈ।੪। ਗੁਰੂ ਦਾ ਸ਼ਬਦ ਬਹੁਤ ਰਸੀਲਾ ਅਤੇ ਮਿਠਾ ਹੈ। ਅਜਿਹਾ ਅੰਮ੍ਰਿਤੁ (ਮੈਂ) ਹਿਰਦੇ ਵਿਚ ਵੇਖ ਲਿਆ ਹੈ। ਜਿਸ ਨੇ (ਇਹ) ਰਸ ਚਖਿਆ ਹੁੰਦਾ ਹੈ, (ਉਸ ਨੂੰ) ਪੂਰਾ (ਸ੍ਰੇਸ਼ਠ) ਪਦ (ਹਾਸਲ) ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਰਜ ਜਾਂਦਾ ਹੈ ਅਤੇ (ਉਸ ਦਾ) ਸ਼ਰੀਰ ਸੁਖੀ ਹੋ ਜਾਂਦਾ ਹੈ।੫।੧੪।

**ਪ੍ਰਭਾਤੀ ਮਹਲਾ ੧**

ਸ਼ਬਦ ਦੁਆਰਾ (ਪ੍ਰਭੂ ਨੂੰ) ਹਿਰਦੇ ਵਿਚ ਵੇਖ ਕੇ ਮੇਰਾ ਮਨ ਵਿਸ਼ਵਸਤ ਹੋ ਗਿਆ ਹੈ। (ਉਸ ਪ੍ਰਭੂ ਤੋਂ ਭਿੰਨ) ਹੋਰ ਕੋਈ (ਨਾਮ ਦੇ ਰੰਗ ਵਿਚ) ਰੰਗਣ ਵਾਲਾ ਨਹੀਂ ਹੈ। ਉਸ (ਪ੍ਰਭੂ) ਦੀ ਹੀ ਹਕੂਮਤ

ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ ॥
ਦੀਨ ਦਇਆਲੁ ਪ੍ਰੀਤਮ ਮਨਮੋਹਨੁ ਅਤਿ ਰਸ ਲਾਲ ਸਗੂੜੌ ॥੧॥ ਰਹਾਉ ॥
ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣਹਾਰਾ ॥
ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ ॥੨॥
ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ ॥
ਕਾਲੁ ਬਿਧੂੰਸਿ ਮਨਸਾ ਮਨਿ ਮਾਰੀ ਗੁਰ ਪ੍ਰਸਾਦਿ ਪ੍ਰਭੁ ਪਾਇਆ ॥੩॥
ਅਤਿ ਰਸਿ ਰੰਗਿ ਚਲੂਲੈ ਰਾਤੀ ਦੂਜਾ ਰੰਗੁ ਨ ਕੋਈ ॥
ਨਾਨਕ ਰਸਨਿ ਰਸਾਏ ਰਾਤੇ ਰਵਿ ਰਹਿਆ ਪ੍ਰਭੁ ਸੋਈ ॥੪॥੧੫॥

ਪ੍ਰਭਾਤੀ ਮਹਲਾ ੧ ॥
ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ॥
ਜੋਗੀ ਕਾਪੜੀਆ ਸਿਰਖੂਥੇ ਬਿਨੁ ਸਬਦੈ ਗਲਿ ਫਾਸੀ ॥੧॥
ਸਬਦਿ ਰਤੇ ਪੂਰੇ ਬੈਰਾਗੀ ॥
ਅਉਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ ॥੧॥ ਰਹਾਉ ॥
ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ ॥
ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ ॥੨॥
ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ ॥
ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ ॥੩॥
ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ ॥
ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ ॥੪॥੧੬॥

ਪ੍ਰਭਾਤੀ ਮਹਲਾ ੧ ॥
ਸੰਤਾ ਕੀ ਰੇਣੁ ਸਾਧ ਜਨ ਸੰਗਤਿ ਹਰਿ ਕੀਰਤਿ ਤਰੁ ਤਾਰੀ ॥
ਕਹਾ ਕਰੈ ਬਪੁਰਾ ਜਮੁ ਡਰਪੈ ਗੁਰਮੁਖਿ ਰਿਦੈ ਮੁਰਾਰੀ ॥੧॥
ਜਲਿ ਜਾਉ ਜੀਵਨੁ ਨਾਮ ਬਿਨਾ ॥
ਹਰਿ ਜਪਿ ਜਾਪੁ ਜਪਉ ਜਪਮਾਲੀ ਗੁਰਮੁਖਿ ਆਵੈ ਸਾਦੁ ਮਨਾ ॥੧॥ ਰਹਾਉ ॥
ਗੁਰ ਉਪਦੇਸ ਸਾਚੁ ਸੁਖੁ ਜਾ ਕਉ ਕਿਆ ਤਿਸੁ ਉਪਮਾ ਕਹੀਐ ॥

ਹੈ (ਜੋ) ਦਿਨ ਰਾਤ ਜੀਵਾਂ ਨੂੰ ਵੇਖਦਾ ਅਤੇ ਸੰਭਾਲਦਾ ਹੈ।੧। ਮੇਰਾ ਪ੍ਰਭੂ ਗੂੜ੍ਹੇ (ਪ੍ਰੇਮ) ਰੰਗ ਵਾਲਾ ਅਤਿਸੁੰਦਰ (*ਰੂੜੋ*) ਹੈ। ਉਹ (ਪ੍ਰਭੂ) ਨਿਮਾਣਿਆਂ ਉਪਰ ਦਇਆ ਕਰਨ ਵਾਲਾ, ਪਿਆਰ ਕਰਨ ਵਾਲਾ, ਮਨ ਨੂੰ ਮੋਹਣ ਵਾਲਾ, ਬਹੁਤ ਰਸਿਕ ਅਤੇ ਗੂੜ੍ਹੇ ਲਾਲ ਰੰਗ ਵਾਲਾ ਹੈ।੧।ਰਹਾਉ। (ਅੰਮ੍ਰਿਤ ਦਾ) ਖੂਹ ਉਪਰ ਵਲ (ਦਸਮ ਦੁਆਰ ਰੂਪ) ਆਕਾਸ਼ ਵਿਚ ਹੈ। (ਜਿਸ ਸਾਧਕ ਦੀ ਬਿਰਤੀ) ਖੂਹ ਤੋਂ (ਅੰਮ੍ਰਿਤ) ਜਲ ਭਰਨ ਵਾਲੀ (*ਪਨਿਹਾਰੀ*) ਬਣੀ ਹੈ, (ਉਹੀ ਨਾਮ ਰੂਪ ਅੰਮ੍ਰਿਤ) ਪੀਣ ਵਾਲਾ ਹੋ ਸਕਿਆ ਹੈ। ਜਿਸ ਪ੍ਰਭੂ ਦੀ (ਇਹ ਸ੍ਰਿਸ਼ਟੀ) ਰਚੀ ਹੋਈ ਹੈ, ਉਹ ਹੀ (ਇਸ ਦੇ) ਵਿਧਾਨ ਨੂੰ ਜਾਣਦਾ ਹੈ, (ਇਹ ਤੱਥ) ਗੁਰਮੁਖ (ਸਾਧਕ) ਨੇ (ਆਤਮ-) ਗਿਆਨ ਦੁਆਰਾ ਵਿਚਾਰਿਆ ਹੈ।੨। (ਜਦੋਂ ਮਨੁੱਖ ਦੇ ਹਿਰਦੇ ਵਿਚ ਗੁਰੂ ਦੇ ਗਿਆਨ ਦੀ) ਕਿਰਣ ਪਸਰਦੀ ਹੈ, (ਤਾਂ ਉਸ ਦੇ) ਰਸ ਨਾਲ (ਹਿਰਦੇ ਰੂਪ) ਕਮਲ ਖਿੜ ਜਾਂਦਾ ਹੈ। (ਇਸ ਤਰ੍ਹਾਂ) (ਮਨੁੱਖ-ਮਨ ਰੂਪ) ਚੰਦ੍ਰਮਾ ਵਿਚ (ਗੁਰੂ-ਗਿਆਨ ਰੂਪ) ਸੂਰਜ ਸਮਾ ਜਾਂਦਾ ਹੈ। ਮੌਤ ਦਾ ਨਾਸ਼ ਹੋ ਜਾਂਦਾ ਹੈ, ਇੱਛਾ ਮਨ ਵਿਚ ਹੀ ਮਰ ਜਾਂਦੀ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਪ੍ਰਭੂ ਪ੍ਰਾਪਤ ਹੋ ਜਾਂਦਾ ਹੈ।੩। (ਜਿਸ ਸਾਧਕ ਦੀ) ਜੀਭ (ਪ੍ਰਭੂ ਦੇ) ਗੂੜ੍ਹੇ ਪ੍ਰੇਮ-ਰੰਗ ਵਿਚ ਰੰਗੀ ਜਾਂਦੀ ਹੈ, (ਉਸ ਉਪਰ) ਹੋਰ ਕੋਈ ਰੰਗ ਨਹੀਂ (ਚੜ੍ਹਦਾ)। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਦੀ) ਜੀਭ ਪ੍ਰੇਮ-ਰਸ ਵਿਚ ਰਸ-ਲੀਨ ਹੋ ਜਾਂਦੀ ਹੈ, (ਉਨ੍ਹਾਂ ਨੂੰ ਸਰਬਤ੍ਰ) ਉਹ ਪ੍ਰਭੂ ਹੀ ਵਿਆਪਕ ਹੋ ਰਿਹਾ (ਦਿਸਦਾ ਹੈ)।੪।੧੫।

**ਪ੍ਰਭਾਤੀ ਮਹਲਾ ੧**

ਬਾਰ੍ਹਾਂ ਪੰਥਾਂ/ਵਰਗਾਂ ਵਿਚ ਜੋਗੀ (*ਰਾਵਲ*) ਅਤੇ ਦਸਾਂ ਵਿਚ ਸੰਨਿਆਸੀ ਨਸ਼ਟ ਹੋ ਜਾਂਦੇ ਹਨ। ਬਿਨਾ ਸ਼ਬਦ (ਨੂੰ ਬੁਝੇ) ਟਾਕੀਆਂ ਵਾਲੇ ਚੋਲੇ ਧਾਰਨ ਕਰਨ ਵਾਲੇ ਜੋਗੀਆਂ ਅਤੇ ਸਿਰ ਦੇ (ਵਾਲ) ਪੁਟਣ ਵਾਲੇ (ਜੈਨੀਆਂ) ਦੇ ਗਲ ਵਿਚ (ਜਮ ਦੀ) ਫਾਹੀ ਪੈਂਦੀ ਹੈ।੧। (ਜੋ ਵਿਅਕਤੀ) ਸ਼ਬਦ ਵਿਚ ਰੰਗੇ ਹੋਏ ਹਨ, (ਉਹ) ਪੂਰੇ ਵੈਰਾਗੀ ਹਨ। (ਉਹ ਆਪਣੇ) ਹਿਰਦੇ (*ਅਉਹਠਿ*) ਰੂਪ ਹੱਥ ਵਿਚ ਭਿਖਿਆ ਮੰਗਦੇ ਹਨ। (ਉਨ੍ਹਾਂ ਦੀ) ਲਿਵ ਇਕ (ਪ੍ਰਭੂ) ਦੇ ਪ੍ਰੇਮ ਵਿਚ ਲਗੀ ਰਹਿੰਦੀ ਹੈ।੧।ਰਹਾਉ। ਬ੍ਰਾਹਮਣ ਕਰਮ-ਕਾਂਡ ਕਰਕੇ (ਉਨ੍ਹਾਂ ਨਾਲ ਸੰਬੰਧਿਤ ਸ਼ਾਸਤ੍ਰੀ) ਸਿੱਧਾਂਤ ਪੜ੍ਹਦੇ ਹਨ ਅਤੇ ਕਰਮ-ਕਾਂਡਾਂ ਦੀ ਕਰਨੀ (ਹੋਰਾਂ ਤੋਂ) ਕਰਾਉਂਦੇ ਹਨ। (ਗੁਰੂ ਦੇ ਸ਼ਬਦ ਨੂੰ) ਬੁਝੇ ਬਿਨਾ ਮਨਮੁਖ ਨੂੰ ਕੁਝ ਵੀ ਸੁਝਦਾ ਨਹੀਂ ਹੈ, (ਪ੍ਰਭੂ ਤੋਂ ਵਿਛੜ ਕੇ ਉਹ) ਦੁਖ ਪਾਉਂਦਾ ਹੈ।੨। (ਜੋ ਸਾਧਕ) ਗੁਰੂ ਦੇ ਸ਼ਬਦ ਵਿਚ ਮਿਲੇ ਹੋਏ ਹਨ, ਉਹ ਸੁੱਚੇ ਆਚਾਰ ਵਾਲੇ ਹਨ ਅਤੇ ਸੱਚੀ ਦਰਗਾਹ ਵਿਚ (ਉਨ੍ਹਾਂ ਦੀ) ਮਾਨਤਾ ਹੁੰਦੀ ਹੈ। ਹਰ ਰੋਜ਼ ਉਨ੍ਹਾਂ ਦੀ ਲਿਵ ਨਾਮ ਰੂਪ ਰਤਨ ਵਿਚ ਲਗੀ ਰਹਿੰਦੀ ਹੈ, (ਉਹ) ਹਰ ਇਕ ਯੁਗ ਵਿਚ ਸਤਿਸਰੂਪ (ਪ੍ਰਭੂ) ਵਿਚ ਸਮਾਏ ਰਹਿੰਦੇ ਹਨ।੩। ਸਾਰੇ ਕਰਮ, ਧਰਮ, ਸੁਚ, ਸੰਜਮ, ਜਪ, ਪਤ, ਤੀਰਥ(-ਇਸ਼ਨਾਨ) ਸ਼ਬਦ ਵਿਚ ਹੀ ਵਸੇ ਹੁੰਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੁਆਰਾ) ਮਿਲਾਉਣ 'ਤੇ ਹੀ ਗੁਰੂ ਮਿਲਦਾ ਹੈ ਅਤੇ ਦੂਖ, ਪਾਪ (*ਪਰਾਛਤ*) ਅਤੇ ਕਾਲ ਨਸ਼ਟ ਹੋ ਜਾਂਦੇ ਹਨ।੪।੧੬।

**ਪ੍ਰਭਾਤੀ ਮਹਲਾ ੧**

ਸੰਤਾਂ ਦੀ (ਚਰਣ-) ਧੂੜ (ਲਗਾ ਕੇ) ਅਤੇ ਸਾਧ-ਜਨਾਂ ਦੀ ਸੰਗਤ ਵਿਚ ਹਰਿ-ਰਸ ਗਾ ਕੇ (ਭਵ-ਸਾਗਰ ਤੋਂ) ਇਸ ਤਰ੍ਹਾਂ ਦੀ ਤਾਰੀ ਤਰ। ਗੁਰੂ ਦੁਆਰਾ (ਜਿਸ ਦੇ) ਹਿਰਦੇ ਵਿਚ ਪ੍ਰਭੂ ਆ ਵਸਦਾ ਹੈ, (ਉਸ ਦਾ) ਵਿਚਾਰਾ ਜਮ ਕੀ ਵਿਗਾੜ ਸਕਦਾ ਹੈ? (ਸਗੋਂ) ਡਰਦਾ ਹੈ।੧। ਨਾਮ ਤੋਂ ਵਾਂਝਿਆ ਜੀਵਨ ਸੜ ਜਾਣਾ ਚਾਹੀਦਾ ਹੈ। (ਮੈਂ) ਹਰਿ ਨੂੰ ਜਪ ਜਪ ਕੇ ਜਪ ਨੂੰ ਹੀ ਮਾਲਾ ਬਣਾਉਂਦਾ ਹਾਂ ਅਤੇ ਗੁਰੂ ਦੁਆਰਾ (ਜਪ ਦਾ) ਸੁਆਦ ਆਉਂਦਾ ਹੈ।੧।ਰਹਾਉ। ਜਿਸ (ਸਾਧਕ) ਨੂੰ ਗੁਰੂ ਦੇ ਉਪਦੇਸ਼ ਦਾ ਸੱਚਾ ਸੁਖ (ਪ੍ਰਾਪਤ ਹੋ ਜਾਂਦਾ ਹੈ), ਉਸ ਦੀ ਕੀ ਉਪਮਾ ਕੀਤੀ ਜਾਏ? ਲਾਲ, ਜਵਾਹਰ

ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ ॥੨॥
ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ ॥
ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ ॥੩॥
ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ ॥
ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ ॥੪॥
ਸੋ ਗਿਰਹੀ ਸੋ ਦਾਸੁ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ ॥
ਨਾਨਕੁ ਕਹੈ ਅਵਰੁ ਨਹੀ ਦੂਜਾ ਸਾਚ ਸਬਦਿ ਮਨੁ ਮਾਨਿਆ ॥੫॥੧੭॥

ਰਾਗੁ ਪ੍ਰਭਾਤੀ ਮਹਲਾ ੩ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਗੁਰਮੁਖਿ ਵਿਰਲਾ ਕੋਈ ਬੂਝੈ ਸਬਦੇ ਰਹਿਆ ਸਮਾਈ ॥
ਨਾਮਿ ਰਤੇ ਸਦਾ ਸੁਖੁ ਪਾਵੈ ਸਾਚਿ ਰਹੈ ਲਿਵ ਲਾਈ ॥੧॥
ਹਰਿ ਹਰਿ ਨਾਮੁ ਜਪਹੁ ਜਨ ਭਾਈ ॥
ਗੁਰ ਪ੍ਰਸਾਦਿ ਮਨੁ ਅਸਥਿਰੁ ਹੋਵੈ ਅਨਦਿਨੁ ਹਰਿ ਰਸਿ ਰਹਿਆ ਅਘਾਈ ॥੧॥ ਰਹਾਉ ॥
ਅਨਦਿਨੁ ਭਗਤਿ ਕਰਹੁ ਦਿਨੁ ਰਾਤੀ ਇਸੁ ਜੁਗ ਕਾ ਲਾਹਾ ਭਾਈ ॥
ਸਦਾ ਜਨ ਨਿਰਮਲ ਮੈਲੁ ਨ ਲਾਗੈ ਸਚਿ ਨਾਮਿ ਚਿਤੁ ਲਾਈ ॥੨॥
ਸੁਖੁ ਸੀਗਾਰੁ ਸਤਿਗੁਰੂ ਦਿਖਾਇਆ ਨਾਮਿ ਵਡੀ ਵਡਿਆਈ ॥
ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ ਸਦਾ ਹਰਿ ਸੇਵਹੁ ਭਾਈ ॥੩॥
ਆਪੇ ਕਰਤਾ ਜਿਸ ਨੋ ਦੇਵੈ ਤਿਸੁ ਵਸੈ ਮਨਿ ਆਈ ॥
ਨਾਨਕ ਨਾਮੁ ਧਿਆਇ ਸਦਾ ਤੂ ਸਤਿਗੁਰਿ ਦੀਆ ਦਿਖਾਈ ॥੪॥੧॥

ਪ੍ਰਭਾਤੀ ਮਹਲਾ ੩ ॥
ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ ॥
ਤੂ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ ਦੇਹੁ ਬੁਝਾਈ ॥੧॥
ਹਰਿ ਜੀਉ ਤੁਧੁ ਵਿਟਹੁ ਬਲਿ ਜਾਈ ॥
ਤਨੁ ਮਨੁ ਅਰਪੀ ਤੁਧੁ ਆਗੈ ਰਾਖਉ ਸਦਾ ਰਹਾਂ ਸਰਣਾਈ ॥੧॥ ਰਹਾਉ ॥
ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ ॥
ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ ॥੨॥
ਤੇਰੈ ਭਾਣੈ ਭਗਤਿ ਜੇ ਤੁਧੁ ਭਾਵੈ ਆਪੇ ਬਖਸਿ ਮਿਲਾਈ ॥
ਤੇਰੈ ਭਾਣੈ ਸਦਾ ਸੁਖੁ ਪਾਇਆ ਗੁਰਿ ਤ੍ਰਿਸਨਾ ਅਗਨਿ ਬੁਝਾਈ ॥੩॥
ਜੋ ਤੂ ਕਰਹਿ ਸੁ ਹੋਵੈ ਕਰਤੇ ਅਵਰੁ ਨ ਕਰਣਾ ਜਾਈ ॥
ਨਾਨਕ ਨਾਵੈ ਜੇਵਡੁ ਅਵਰੁ ਨ ਦਾਤਾ ਪੂਰੇ ਗੁਰ ਤੇ ਪਾਈ ॥੪॥੨॥

ਅਤੇ ਰਤਨ ਵਰਗੇ (ਕੀਮਤੀ) ਪਦਾਰਥ (ਅਰਥਾਤ ਗੁਣ) ਗੁਰੂ ਰਾਹੀਂ ਖੋਜ ਕੇ ਲਭ ਲਈਦੇ ਹਨ।੨। ਜੋ (ਵਿਅਕਤੀ) ਇਕ ਸ਼ਬਦ ਵਿਚ ਲਿਵ ਲਗਾਉਂਦਾ ਹੈ, (ਉਹ) ਗਿਆਨ, ਧਿਆਨ ਅਤੇ ਸੱਚੇ (ਨਾਮ ਰੂਪ) ਧਨ ਨੂੰ ਪਛਾਣ ਲੈਂਦਾ ਹੈ; ਆਧਾਰ ਤੋਂ ਰਹਿਤ, ਆਹਾਰ ਤੋਂ ਬਿਨਾ, ਵਾਸਨਾ ਤੋਂ ਮੁਕਤ ਨਿਰਭਉ (ਪ੍ਰਭੂ) ਵਿਚ ਸਮਾਧੀ ਲਗਾਉਂਦਾ ਹੈ।੩। (ਉਸ ਦੀਆਂ ਪੰਜ ਗਿਆਨ ਇੰਦ੍ਰੀਆਂ, ਮਨ ਅਤੇ ਬੁੱਧੀ ਰੂਪ) ਸੱਤ ਸਮੁੰਦਰ (ਨਾਮ ਸਿਮਰਨ ਦੇ) ਨਿਰਮਲ ਜਲ ਨਾਲ ਭਰੇ ਰਹਿੰਦੇ ਹਨ, (ਉਹ ਉਨ੍ਹਾਂ ਵਿਚ ਵਿਕਾਰਾਂ ਤੋਂ) ਉਲਟਾ ਕੇ (ਜੀਵਨ ਰੂਪ) ਬੇੜੀ ਤਰਾਉਂਦਾ ਹੈ। (ਉਹ) ਬਾਹਰ ਨੂੰ ਭਟਕਣ ਵਾਲੇ (ਮਨ) ਨੂੰ ਰੋਕ ਕੇ ਰਖਦਾ ਹੈ ਅਤੇ ਗੁਰੂ ਦੁਆਰਾ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ।੪। ਉਹ (ਸਾਧਕ ਸਹੀ) ਗ੍ਰਿਹਸਥੀ, ਸੇਵਕ ਅਤੇ ਵਿਰਕਤ ਹੈ, ਜਿਸ ਨੇ ਗੁਰੂ ਦੁਆਰਾ ਆਪਣੇ ਆਪ ਨੂੰ ਪਛਾਣਿਆ ਹੈ। ਨਾਨਕ ਦਾ ਕਥਨ ਹੈ ਕਿ (ਜਿਸ ਦਾ) ਮਨ ਸੱਚੇ ਸ਼ਬਦ ਵਿਚ ਪਤੀਜ ਜਾਂਦਾ ਹੈ, (ਉਸ ਨੂੰ ਪ੍ਰਭੂ ਤੋਂ ਬਿਨਾ) ਹੋਰ ਕੋਈ ਦੂਜਾ (ਨਹੀਂ ਦਿਸਦਾ)।੫।੧੭।

**ਰਾਗੁ ਪ੍ਰਭਾਤੀ ਮਹਲਾ ੩ ਚਉਪਦੇ**

ਕੋਈ ਵਿਰਲਾ ਹੀ ਗੁਰੂ ਦੁਆਰਾ (ਇਹ ਤੱਥ) ਸਮਝਦਾ ਹੈ ਕਿ (ਪ੍ਰਭੂ) ਸ਼ਬਦ ਵਿਚ ਸਮਾਇਆ ਹੁੰਦਾ ਹੈ। (ਹਰਿ-) ਨਾਮ ਵਿਚ ਰੰਗਿਆ (ਸਾਧਕ) ਸਦਾ ਸੁਖ ਪਾਉਂਦਾ ਹੈ ਅਤੇ ਸੱਚੇ ਪ੍ਰਭੂ ਵਿਚ ਲਿਵ ਲਗਾਈ ਰਖਦਾ ਹੈ।੧। ਹੇ ਭਾਈ ਜਨ! ਹਰਿ ਹਰਿ ਦਾ ਨਾਮ ਜਪੋ। ਗੁਰੂ ਦੀ ਕ੍ਰਿਪਾ ਨਾਲ ਮਨ ਸਥਿਰ ਹੁੰਦਾ ਹੈ ਅਤੇ ਹਰ ਰੋਜ਼ ਹਰਿ (ਦੇ ਨਾਮ) ਰਸ ਵਿਚ ਰਜਿਆ ਹੋਇਆ (ਸਮਾਇਆ) ਰਹਿੰਦਾ ਹੈ।੧।ਰਹਾਉ। ਹੇ ਭਾਈ! ਹਰ ਰੋਜ਼ ਦਿਨ ਰਾਤ (ਪ੍ਰਭੂ ਦੀ) ਭਗਤੀ ਕਰਦੇ ਰਹੋ, (ਇਹੀ) ਇਸ ਜਗਤ ਵਿਚ ਲਾਭ ਹੈ। ਜਿਨ੍ਹਾਂ (ਸਾਧਕਾਂ) ਨੇ ਸੱਚੇ ਨਾਮ ਨਾਲ ਚਿਤ ਲਗਾਇਆ ਹੈ, (ਉਹ) ਸੇਵਕ ਸਦਾ ਪਵਿਤਰ (ਰਹਿੰਦੇ ਹਨ ਅਤੇ ਉਨ੍ਹਾਂ ਨੂੰ ਵਿਕਾਰਾਂ ਦੀ) ਮੈਲ ਨਹੀਂ ਲਗਦੀ।੨। (ਨਾਮ) ਸੁਖ ਪ੍ਰਦਾਨ ਕਰਨ ਵਾਲਾ ਸ਼ਿੰਗਾਰ ਹੈ (ਜੋ) ਸਤਿਗੁਰੂ ਨੇ ਵਿਖਾਇਆ ਹੈ। ਨਾਮ ਦੀ ਸ਼ੋਭਾ ਬਹੁਤ ਅਧਿਕ ਹੈ। (ਨਾਮ ਦੇ) ਅਖੁਟ ਭੰਡਾਰ (ਸਦਾ) ਭਰੇ ਰਹਿੰਦੇ ਹਨ, (ਉਨ੍ਹਾਂ ਵਿਚ) ਕਦੇ ਥੁੜ ਨਹੀਂ ਆਉਂਦੀ, (ਇਸ ਲਈ) ਹੇ ਭਾਈ! ਸਦਾ ਹਰਿ ਦੀ ਸੇਵਾ ਕਰਦੇ ਰਹੋ।੩। ਜਿਸ ਨੂੰ ਪ੍ਰਭੂ ਆਪ (ਨਾਮ) ਪ੍ਰਦਾਨ ਕਰਦਾ ਹੈ, ਉਸ ਦੇ ਮਨ ਵਿਚ (ਨਾਮ) ਆ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਤੂੰ ਸਦਾ ਨਾਮ ਦੀ ਆਰਾਧਨਾ ਕਰ, (ਜੋ) ਸਤਿਗੁਰੂ ਨੇ ਵਿਖਾ ਦਿੱਤਾ ਹੈ।੪।੧।

**ਪ੍ਰਭਾਤੀ ਮਹਲਾ ੩**

ਹੇ ਸੁਆਮੀ! (ਮੈਂ) ਗੁਣਹੀਨ ਨੂੰ ਬਖ਼ਸ਼ ਲੈ ਅਤੇ ਆਪ ਹੀ (ਆਪਣੇ ਨਾਲ) ਮਿਲਾ ਲੈ। (ਹੇ ਪ੍ਰਭੂ!) ਤੂੰ ਬੇਅੰਤ ਹੈਂ, ਤੇਰਾ ਅੰਤ (ਕਿਸੇ ਨੇ) ਪਾਇਆ ਨਹੀਂ ਹੈ। (ਮਿਹਰ ਕਰਕੇ ਗੁਰੂ ਦੇ) ਸ਼ਬਦ ਦੁਆਰਾ ਸਮਝਾ ਦਿਓ।੧। ਹੇ ਹਰਿ ਜੀ! (ਮੈਂ) ਤੇਰੇ ਤੋਂ ਕੁਰਬਾਨ ਜਾਂਦਾ ਹਾਂ। (ਮੈਂ ਚਾਹੁੰਦਾ ਹਾਂ ਕਿ) ਤਨ ਮਨ ਅਰਪ ਕੇ ਤੇਰੇ ਅਗੇ ਧਰ ਦਿਆਂ ਅਤੇ ਸਦਾ ਤੇਰੀ ਸ਼ਰਣ ਵਿਚ ਪਿਆ ਰਹਾਂ।੧।ਰਹਾਉ। ਹੇ ਸੁਆਮੀ! (ਤੂੰ ਮੈਨੂੰ) ਹਮੇਸ਼ਾ ਆਪਣੇ ਭਾਣੇ ਵਿਚ ਰਖ ਅਤੇ ਹਰਿ-ਨਾਮ (ਸਿਮਰਨ) ਦਾ ਗੌਰਵ ਬਖ਼ਸ਼। ਪੂਰੇ ਗੁਰੂ ਦੁਆਰਾ ਭਾਣੇ ਨੂੰ ਸਮਝਿਆ ਜਾ ਸਕਦਾ ਹੈ ਅਤੇ ਹਰ ਰੋਜ਼ ਸਹਿਜ ਅਵਸਥਾ ਵਿਚ ਸਮਾਈ ਹੋ ਸਕਦੀ ਹੈ।੨। (ਹੇ ਪ੍ਰਭੂ!) ਜੇ ਤੈਨੂੰ ਚੰਗਾ ਲਗੇ, (ਤਾਂ) ਤੇਰੇ ਭਾਣੇ ਵਿਚ (ਰਹਿ ਕੇ ਹੀ) ਭਗਤੀ ਹੋ ਸਕਦੀ ਹੈ ਅਤੇ (ਤੂੰ) ਆਪ ਹੀ ਬਖ਼ਸ਼ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ। ਤੇਰੇ ਭਾਣੇ (ਵਿਚ ਚਲ ਕੇ) ਸਦਾ ਸੁਖ ਪ੍ਰਾਪਤ ਹੁੰਦਾ ਹੈ ਅਤੇ ਗੁਰੂ ਤ੍ਰਿਸ਼ਨਾ ਦੀ ਅੱਗ ਬੁਝਾ ਦਿੰਦਾ ਹੈ।੩। ਹੇ ਕਰਤਾ ਪੁਰਖ! ਜੋ ਤੂੰ ਕਰਦਾ ਹੈਂ, ਉਹੀ ਹੁੰਦਾ ਹੈ। (ਉਸ ਤੋਂ ਭਿੰਨ) ਹੋਰ ਕੁਝ ਵੀ ਕੀਤਾ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ) ਨਾਮ ਜਿਤਨਾ ਵੱਡਾ ਹੋਰ ਕੋਈ ਦਾਤਾ ਨਹੀਂ ਹੈ, (ਨਾਮ ਦੀ ਬਖ਼ਸ਼ਿਸ਼) ਪੂਰੇ ਗੁਰੂ ਤੋਂ ਹੀ ਪਾਈ ਜਾਂਦੀ ਹੈ।੪।੨।

ਪ੍ਰਭਾਤੀ ਮਹਲਾ ੩ ॥
ਗੁਰਮੁਖਿ ਹਰਿ ਸਾਲਾਹਿਆ ਜਿੰਨਾ ਤਿਨ ਸਲਾਹਿ ਹਰਿ ਜਾਤਾ ॥
ਵਿਚਹੁ ਭਰਮੁ ਗਇਆ ਹੈ ਦੂਜਾ ਗੁਰ ਕੈ ਸਬਦਿ ਪਛਾਤਾ ॥੧॥
ਹਰਿ ਜੀਉ ਤੂ ਮੇਰਾ ਇਕੁ ਸੋਈ ॥
ਤੁਧੁ ਜਪੀ ਤੁਧੈ ਸਾਲਾਹੀ ਗਤਿ ਮਤਿ ਤੁਝ ਤੇ ਹੋਈ ॥੧॥ ਰਹਾਉ ॥
ਗੁਰਮੁਖਿ ਸਾਲਾਹਨਿ ਸੇ ਸਾਦੁ ਪਾਇਨਿ ਮੀਠਾ ਅੰਮ੍ਰਿਤੁ ਸਾਰੁ ॥
ਸਦਾ ਮੀਠਾ ਕਦੇ ਨ ਫੀਕਾ ਗੁਰ ਸਬਦੀ ਵੀਚਾਰੁ ॥੨॥
ਜਿਨਿ ਮੀਠਾ ਲਾਇਆ ਸੋਈ ਜਾਣੈ ਤਿਸੁ ਵਿਟਹੁ ਬਲਿ ਜਾਈ ॥
ਸਬਦਿ ਸਲਾਹੀ ਸਦਾ ਸੁਖਦਾਤਾ ਵਿਚਹੁ ਆਪੁ ਗਵਾਈ ॥੩॥
ਸਤਿਗੁਰੁ ਮੇਰਾ ਸਦਾ ਹੈ ਦਾਤਾ ਜੋ ਇਛੈ ਸੋ ਫਲੁ ਪਾਏ ॥
ਨਾਨਕ ਨਾਮੁ ਮਿਲੈ ਵਡਿਆਈ ਗੁਰ ਸਬਦੀ ਸਚੁ ਪਾਏ ॥੪॥੩॥

ਪ੍ਰਭਾਤੀ ਮਹਲਾ ੩ ॥
ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨ ਜੋਗੁ ॥
ਤੁਧੁ ਜੇਵਡੁ ਮੈ ਅਵਰੁ ਨ ਸੁਝੈ ਨਾ ਕੋ ਹੋਆ ਨ ਹੋਗੁ ॥੧॥
ਹਰਿ ਜੀਉ ਸਦਾ ਤੇਰੀ ਸਰਣਾਈ ॥
ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ ॥੧॥ ਰਹਾਉ ॥
ਜੋ ਤੇਰੀ ਸਰਣਾਈ ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ ॥
ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ ਪੋਹਿ ਨ ਸਕੈ ਜਮਕਾਲੁ ॥੨॥
ਤੇਰੀ ਸਰਣਾਈ ਸਚੀ ਹਰਿ ਜੀਉ ਨਾ ਓਹ ਘਟੈ ਨ ਜਾਇ ॥
ਜੋ ਹਰਿ ਛੋਡਿ ਦੂਜੈ ਭਾਇ ਲਾਗੈ ਓਹੁ ਜੰਮੈ ਤੈ ਮਰਿ ਜਾਇ ॥੩॥
ਜੋ ਤੇਰੀ ਸਰਣਾਈ ਹਰਿ ਜੀਉ ਤਿਨਾ ਦੂਖ ਭੂਖ ਕਿਛੁ ਨਾਹਿ ॥
ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ ॥੪॥੪॥

ਪ੍ਰਭਾਤੀ ਮਹਲਾ ੩ ॥
ਗੁਰਮੁਖਿ ਹਰਿ ਜੀਉ ਸਦਾ ਧਿਆਵਹੁ ਜਬ ਲਗੁ ਜੀਅ ਪਰਾਨ ॥
ਗੁਰ ਸਬਦੀ ਮਨੁ ਨਿਰਮਲੁ ਹੋਆ ਚੂਕਾ ਮਨਿ ਅਭਿਮਾਨੁ ॥
ਸਫਲੁ ਜਨਮੁ ਤਿਸੁ ਪ੍ਰਾਨੀ ਕੇਰਾ ਹਰਿ ਕੈ ਨਾਮਿ ਸਮਾਨ ॥੧॥
ਮੇਰੇ ਮਨ ਗੁਰ ਕੀ ਸਿਖ ਸੁਣੀਜੈ ॥
ਹਰਿ ਕਾ ਨਾਮੁ ਸਦਾ ਸੁਖਦਾਤਾ ਸਹਜੇ ਹਰਿ ਰਸੁ ਪੀਜੈ ॥੧॥ ਰਹਾਉ ॥
ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ ॥
ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ ॥
ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ ॥੨॥
ਗੁਰਮਤੀ ਮਨੁ ਨਿਰਮਲੁ ਹੋਆ ਅੰਮ੍ਰਿਤੁ ਤਤੁ ਵਖਾਨੈ ॥

**ਪ੍ਰਭਾਤੀ ਮਹਲਾ ੩**

ਜਿਨ੍ਹਾਂ ਨੇ ਗੁਰੂ ਦੁਆਰਾ ਹਰਿ ਨੂੰ ਸਲਾਹਿਆ ਹੈ, ਉਨ੍ਹਾਂ ਨੇ ਸਲਾਹ ਕੇ ਹੀ ਹਰਿ ਨੂੰ ਸਮਝਿਆ ਹੈ। (ਉਨ੍ਹਾਂ ਦੇ) ਅੰਦਰੋਂ ਦ੍ਵੈਤ-ਭਾਵ ਦਾ ਭਰਮ ਦੂਰ ਹੋ ਜਾਂਦਾ ਹੈ ਅਤੇ (ਉਹ) ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਨੂੰ) ਪਛਾਣ ਲੈਂਦੇ ਹਨ।੧। ਹੇ ਹਰਿ ਜੀ! ਤੂੰ ਹੀ ਇਕ ਮੇਰੀ ਖ਼ਬਰ-ਸਾਰ (ਲੈਣ ਵਾਲਾ ਹੈਂ)। (ਇਸ ਲਈ ਮੈਂ) ਤੈਨੂੰ ਜਪਦਾ ਹਾਂ, ਤੈਨੂੰ ਸਲਾਹੁੰਦਾ ਹਾਂ। ਸਦ-ਗਤਿ (ਪ੍ਰਾਪਤ ਕਰਨ ਦੀ) ਬੁੱਧੀ ਤੇਰੇ ਕੋਲੋਂ ਹੀ ਪ੍ਰਾਪਤ ਹੁੰਦੀ ਹੈ।੧ ।ਰਹਾਉ। (ਜੋ ਸਾਧਕ) ਗੁਰੂ ਦੁਆਰਾ (ਤੈਨੂੰ) ਸਲਾਹੁੰਦੇ ਹਨ, ਉਹੀ (ਨਾਮ-ਰਸ ਦਾ) ਸੁਆਦ ਪ੍ਰਾਪਤ ਕਰਦੇ ਹਨ। (ਤੇਰੇ ਨਾਮ ਦਾ ਰਸ) ਮਿਠਾ ਅਤੇ ਅੰਮ੍ਰਿਤ ਤੁਲ ਸ੍ਰੇਸ਼ਠ ਹੈ। (ਜੋ ਸਾਧਕ) ਗੁਰੂ ਦੇ ਸ਼ਬਦ ਦੁਆਰਾ (ਨਾਮ ਦਾ) ਵਿਚਾਰ ਕਰਦੇ ਹਨ, (ਉਨ੍ਹਾਂ ਨੂੰ ਨਾਮ-ਰਸ) ਸਦਾ ਮਿਠਾ ਲਗਦਾ ਹੈ, ਕਦੇ ਫਿਕਾ ਨਹੀਂ ਲਗਦਾ।੨। ਜਿਸ (ਪ੍ਰਭੂ ਨੇ ਆਪਣਾ) ਨਾਮ ਮਿਠਾ ਅਨੁਭਵ ਕਰਾਇਆ ਹੈ, ਉਹੀ (ਇਸ ਭੇਦ ਨੂੰ) ਸਮਝਦਾ ਹੈ। ਉਸ ਤੋਂ (ਮੈਂ) ਬਲਿਹਾਰ ਜਾਂਦਾ ਹਾਂ। (ਆਪਣੇ) ਅੰਦਰੋਂ ਆਪਾ-ਭਾਵ ਖ਼ਤਮ ਕਰਕੇ (ਮੈਂ) ਸ਼ਬਦ ਦੁਆਰਾ ਸਦਾ ਸੁਖਦਾਇਕ (ਪ੍ਰਭੂ) ਨੂੰ ਸਲਾਹੁੰਦਾ ਹਾਂ।੩। ਮੇਰਾ ਸਤਿਗੁਰੂ ਸਦਾ ਦਾਤਾਂ ਦੇਣ ਵਾਲਾ ਹੈ। (ਮਨੁੱਖ) ਜੋ ਵੀ ਇੱਛਾ ਕਰਦਾ ਹੈ, ਉਹੀ ਫਲ ਪਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੁਆਰਾ ਵਡਿਆਈ ਮਿਲਦੀ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਸਤਿਸਰੂਪ (ਪ੍ਰਭੂ) ਪ੍ਰਾਪਤ ਹੋ ਜਾਂਦਾ ਹੈ।੪।੩।

**ਪ੍ਰਭਾਤੀ ਮਹਲਾ ੩**

ਹੇ ਹਰਿ ਜੀ! ਜੋ (ਵਿਅਕਤੀ) ਤੇਰੀ ਸ਼ਰਣ ਵਿਚ ਆਇਆ ਹੈ, ਉਨ੍ਹਾਂ ਨੂੰ ਤੂੰ ਰਖਣ ਦੇ ਸਮਰਥ ਹੈਂ। ਤੇਰੇ ਜਿਤਨਾ ਵੱਡਾ ਮੈਨੂੰ ਹੋਰ ਕੋਈ ਸੁਝਦਾ ਨਹੀਂ ਹੈ, (ਅਜਿਹਾ) ਨ ਕੋਈ (ਪਹਿਲਾਂ) ਹੋਇਆ ਹੈ ਅਤੇ ਨ ਹੀ (ਅਗੋਂ) ਹੋਣਾ ਹੈ।੧। ਹੇ ਹਰਿ ਜੀ! (ਮੈਂ) ਸਦਾ ਤੇਰੀ ਸ਼ਰਣ (ਵਿਚ ਪਿਆ ਹਾਂ)। ਹੇ ਮੇਰੇ ਸੁਆਮੀ! ਜਿਵੇਂ ਤੈਨੂੰ ਚੰਗਾ ਲਗੇ, ਤਿਵੇਂ ਰਖ ਲਵੋ। ਇਹ ਤੇਰੀ ਵਡਿਆਈ ਹੀ ਹੈ।੧ ।ਰਹਾਉ। ਹੇ ਹਰਿ ਜੀ! ਜੋ (ਵਿਅਕਤੀ) ਤੇਰੀ ਸ਼ਰਣ ਵਿਚ ਪਏ ਹਨ, ਉਨ੍ਹਾਂ ਦੀ (ਤੂੰ) ਪਾਲਨਾ ਕਰਦਾ ਹੈਂ। ਹੇ ਹਰਿ ਜੀ! (ਤੁਸੀਂ) ਆਪ ਕ੍ਰਿਪਾ ਪੂਰਵਕ (ਉਨ੍ਹਾਂ ਦੀ) ਰਖਿਆ ਕਰਦੇ ਹੋ, (ਉਨ੍ਹਾਂ ਨੂੰ) ਜਮ ਕਾਲ ਛੋਹ ਤਕ ਨਹੀਂ ਸਕਦਾ।੨। ਹੇ ਪ੍ਰਭੂ ਜੀ! ਤੇਰੀ ਸ਼ਰਣ ਸਦਾ ਸਦੀਵੀ ਹੈ, ਨ ਉਹ ਘਟਦੀ ਹੈ, ਨ ਨਸ਼ਟ ਹੁੰਦੀ ਹੈ। ਜੋ ਪ੍ਰਭੂ ਨੂੰ ਛਡ ਕੇ ਦ੍ਵੈਤ-ਭਾਵ ਵਿਚ ਲਗਦੇ ਹਨ, ਉਹ ਜੰਮਦੇ ਅਤੇ ਮਰ ਜਾਂਦੇ ਹਨ (ਅਰਥਾਤ ਆਵਾਗਵਣ ਵਿਚ ਪਏ ਰਹਿੰਦੇ ਹਨ)।੩। ਹੇ ਪ੍ਰਭੂ ਜੀ! ਜੋ (ਵਿਅਕਤੀ) ਤੇਰੀ ਸ਼ਰਣ ਵਿਚ ਪਏ ਹੁੰਦੇ ਹਨ, ਉਨ੍ਹਾਂ ਨੂੰ ਨ ਕੁਝ ਦੁਖ ਲਗਦਾ ਹੈ ਅਤੇ ਨ ਹੀ ਭੁਖ ਲਗਦੀ ਹੈ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਤੂੰ ਸਦਾ ਨਾਮ ਨੂੰ ਸਲਾਹਿਆ ਕਰ, (ਜਿਸ ਕਰਕੇ ਤੂੰ) ਸੱਚੇ ਸ਼ਬਦ ਵਿਚ ਸਮਾਇਆ ਰਹੇਂਗਾ।੪।੪।

**ਪ੍ਰਭਾਤੀ ਮਹਲਾ ੩**

(ਹੇ ਜਿਗਿਆਸੂ! ਉਦੋਂ ਤਕ) ਗੁਰੂ ਦੁਆਰਾ ਪ੍ਰਭੂ ਦੀ ਆਰਾਧਨਾ ਕਰਦੇ ਰਹੋ, ਜਦ ਤਕ ਜਿੰਦ ਅਤੇ ਪ੍ਰਾਣ ਹਨ। ਗੁਰੂ ਦੇ ਸ਼ਬਦ ਦੁਆਰਾ ਮਨ ਨਿਰਮਲ ਹੁੰਦਾ ਹੈ ਅਤੇ ਮਨ ਤੋਂ ਹੰਕਾਰ ਦੂਰ ਹੋ ਜਾਂਦਾ ਹੈ। ਉਸ ਪ੍ਰਾਣੀ ਦਾ ਜਨਮ ਸਫਲ ਹੋ ਜਾਂਦਾ ਹੈ ਅਤੇ ਹਰਿ ਦੇ ਨਾਮ ਵਿਚ ਸਮਾ ਜਾਂਦਾ ਹੈ।੧। ਹੇ ਮੇਰੇ ਮਨ! ਗੁਰੂ ਦੀ ਸਿਖਿਆ ਸੁਣਨੀ ਚਾਹੀਦੀ ਹੈ। ਹਰਿ ਦਾ ਨਾਮ ਸਦਾ ਸੁਖ ਦੇਣ ਵਾਲਾ ਹੈ, ਸਹਿਜੇ ਹੀ ਹਰਿ (ਦਾ ਨਾਮ ਰੂਪ) ਰਸ ਪੀਣਾ ਚਾਹੀਦਾ ਹੈ।੧ ।ਰਹਾਉ। (ਜੋ ਵਿਅਕਤੀ ਆਪਣੇ) ਮੂਲ (ਅਰਥਾਤ ਪ੍ਰਭੂ) ਨੂੰ ਪਛਾਣਦੇ ਹਨ, ਉਨ੍ਹਾਂ ਦਾ ਆਪਣੇ ਵਾਸਤਵਿਕ ਘਰ ਵਿਚ ਵਾਸਾ ਹੋ ਜਾਂਦਾ ਹੈ ਅਤੇ ਸਹਿਜ ਸੁਭਾ ਹੀ (ਆਤਮਿਕ) ਸੁਖ (ਹਾਸਲ) ਹੋ ਜਾਂਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਹਿਰਦੇ ਰੂਪ) ਕਮਲ ਖਿੜ ਜਾਂਦਾ ਹੈ ਅਤੇ ਹਉਮੈ ਵਾਲੀ ਭੈੜੀ ਬੁੱਧੀ ਨਸ਼ਟ ਹੋ ਜਾਂਦੀ ਹੈ। ਸਭ ਵਿਚ ਇਕ ਸੱਚਾ (ਪ੍ਰਭੂ) ਹੀ ਵਰਤਦਾ ਹੈ, (ਪਰ ਇਹ ਭੇਦ) ਕੋਈ ਵਿਰਲਾ ਬੁਝਦਾ ਹੈ।੨। ਗੁਰੂ ਦੀ ਮਤਿ ਦੁਆਰਾ

ਹਰਿ ਕਾ ਨਾਮੁ ਸਦਾ ਮਨਿ ਵਸਿਆ ਵਿਚਿ ਮਨ ਹੀ ਮਨੁ ਮਾਨੈ ॥
ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿਤੁ ਆਤਮ ਰਾਮੁ ਪਛਾਨੈ ॥੩॥
ਮਾਨਸ ਜਨਮਿ ਸਤਿਗੁਰੂ ਨ ਸੇਵਿਆ ਬਿਰਥਾ ਜਨਮੁ ਗਵਾਇਆ ॥
ਨਦਰਿ ਕਰੇ ਤਾਂ ਸਤਿਗੁਰੁ ਮੇਲੇ ਸਹਜੇ ਸਹਜਿ ਸਮਾਇਆ ॥
ਨਾਨਕ ਨਾਮੁ ਮਿਲੈ ਵਡਿਆਈ ਪੂਰੈ ਭਾਗਿ ਧਿਆਇਆ ॥੪॥੫॥

ਪ੍ਰਭਾਤੀ ਮਹਲਾ ੩ ॥
ਆਪੇ ਭਾਂਤਿ ਬਣਾਏ ਬਹੁ ਰੰਗੀ ਸਿਸਟਿ ਉਪਾਇ ਪ੍ਰਭਿ ਖੇਲੁ ਕੀਆ ॥
ਕਰਿ ਕਰਿ ਵੇਖੈ ਕਰੇ ਕਰਾਏ ਸਰਬ ਜੀਆ ਨੋ ਰਿਜਕੁ ਦੀਆ ॥੧॥
ਕਲੀ ਕਾਲ ਮਹਿ ਰਵਿਆ ਰਾਮੁ ॥
ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ ਗੁਰਮੁਖਿ ਪਰਗਟੁ ਹਰਿ ਹਰਿ ਨਾਮੁ ॥੧॥ ਰਹਾਉ ॥
ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ ॥੨॥
ਇੰਦ੍ਰੀ ਪੰਚ ਪੰਚੇ ਵਸਿ ਆਣੈ ਖਿਮਾ ਸੰਤੋਖੁ ਗੁਰਮਤਿ ਪਾਵੈ ॥
ਸੋ ਧਨੁ ਧਨੁ ਹਰਿ ਜਨੁ ਵਡ ਪੂਰਾ ਜੋ ਭੈ ਬੈਰਾਗਿ ਹਰਿ ਗੁਣ ਗਾਵੈ ॥੩॥
ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ ॥
ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ ॥੪॥
ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ ॥
ਨਾਨਕ ਗੁਰਮੁਖਿ ਮੇਲਿ ਮਿਲਾਏ ਗੁਰਮੁਖਿ ਹਰਿ ਹਰਿ ਜਾਇ ਰਲੈ ॥੫॥੬॥

ਪ੍ਰਭਾਤੀ ਮਹਲਾ ੩ ॥
ਮੇਰੇ ਮਨ ਗੁਰੁ ਅਪਣਾ ਸਾਲਾਹਿ ॥
ਪੂਰਾ ਭਾਗੁ ਹੋਵੈ ਮੁਖਿ ਮਸਤਕਿ ਸਦਾ ਹਰਿ ਕੇ ਗੁਣ ਗਾਹਿ ॥੧॥ ਰਹਾਉ ॥
ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ ॥
ਕੋਟਿ ਮਧੇ ਕੋਈ ਵਿਰਲਾ ਲੇਇ ॥ਜਿਸ ਨੋ ਅਪਣੀ ਨਦਰਿ ਕਰੇਇ ॥੧॥
ਗੁਰ ਕੇ ਚਰਣ ਮਨ ਮਾਹਿ ਵਸਾਇ ॥
ਦੂਖੁ ਅਨ੍ਹੇਰਾ ਅੰਦਰਹੁ ਜਾਇ ॥ ਆਪੇ ਸਾਚਾ ਲਏ ਮਿਲਾਇ ॥੨॥
ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥
ਐਥੈ ਓਥੈ ਏਹੁ ਅਧਾਰੁ ॥ ਆਪੇ ਦੇਵੈ ਸਿਰਜਨਹਾਰੁ ॥੩॥
ਸਚਾ ਮਨਾਏ ਅਪਣਾ ਭਾਣਾ ॥ ਸੋਈ ਭਗਤੁ ਸੁਘੜੁ ਸੋੁਜਾਣਾ ॥
ਨਾਨਕੁ ਤਿਸ ਕੈ ਸਦ ਕੁਰਬਾਣਾ ॥੪॥੭॥੧੭॥੭॥੨੪॥

(ਜਿਸ ਦਾ) ਮਨ ਨਿਰਮਲ ਹੋ ਜਾਂਦਾ ਹੈ, (ਉਹ) ਤੱਤ੍ਰ ਰੂਪ ਅੰਮ੍ਰਿਤ (-ਨਾਮ) ਦਾ ਬਖਾਨ ਕਰਦਾ ਹੈ (ਅਰਥਾਤ ਸਿਮਰਨ ਕਰਦਾ ਹੈ)। (ਉਸ ਦੇ) ਮਨ ਵਿਚ ਸਦਾ ਹਰਿ ਦਾ ਨਾਮ ਵਸਿਆ ਰਹਿੰਦਾ ਹੈ ਅਤੇ ਮਨ ਵਿਚ ਹੀ ਮਨ ਪਤੀਜ ਜਾਂਦਾ ਹੈ। (ਉਹ) ਸਦਾ ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹੈ, ਜਿਸ ਦੁਆਰਾ (ਉਹ) ਪਰਮਾਤਮਾ ਨੂੰ ਪਛਾਣਦਾ ਹੈ।੩। ਜਿਸ ਨੇ ਮਨੁੱਖ ਜਨਮ (ਮਿਲਣ 'ਤੇ ਵੀ) ਸਤਿਗੁਰੂ ਨੂੰ ਨਹੀਂ ਸੇਵਆ, (ਉਸ ਨੇ ਆਪਣਾ) ਜਨਮ ਵਿਅਰਥ ਵਿਚ ਗਵਾ ਦਿੱਤਾ ਹੈ। (ਜੇ ਪ੍ਰਭੂ) ਮਿਹਰ ਦੀ ਨਜ਼ਰ ਕਰੇ, ਤਾਂ ਸਤਿਗੁਰੂ ਨਾਲ ਮਿਲਾ ਦਿੰਦਾ ਹੈ, (ਫਿਰ) ਸੁਤੇ ਸਿਧ ਸਹਿਜ ਅਵਸਥਾ ਵਿਚ ਸਮਾ ਜਾਈਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ (ਸਿਮਰਨ) ਨਾਲ ਵਡਿਆਈ ਮਿਲਦੀ ਹੈ, (ਪਰ ਨਾਮ) ਪੂਰੇ ਭਾਗ ਕਰਕੇ ਹੀ ਸਿਮਰਿਆ ਜਾਂਦਾ ਹੈ।੪।੫।

**ਪ੍ਰਭਾਤੀ ਮਹਲਾ ੩**

(ਪ੍ਰਭੂ) ਆਪ ਹੀ ਬਹੁਤ ਰੂਪਾਂ-ਰੰਗਾਂ ਵਾਲੀ (ਸ੍ਰਿਸ਼ਟੀ) ਬਣਾਉਂਦਾ ਹੈ ਅਤੇ ਸੰਸਾਰ ਨੂੰ ਪੈਦਾ ਕਰਕੇ ਖੇਡ ਰਚਾਉਂਦਾ ਹੈ। (ਉਹ ਸ੍ਰਿਸ਼ਟੀ ਨੂੰ) ਕਰ ਕਰ ਕੇ ਵੇਖਦਾ ਹੈ, (ਆਪ ਹੀ) ਕਰਦਾ ਅਤੇ ਕਰਾਉਂਦਾ ਹੈ ਅਤੇ ਸਾਰਿਆਂ ਜੀਵਾਂ ਨੂੰ ਰੋਜ਼ੀ ਦਿੰਦਾ ਹੈ।੧। ਕਲਿਯੁਗ ਵਿਚ ਪ੍ਰਭੂ ਹੀ (ਸਰਬਤ੍ਰ) ਵਿਆਪਕ ਹੋ ਰਿਹਾ ਹੈ। ਹਰ ਇਕ ਸ਼ਰੀਰ ਵਿਚ ਇਕੋ ਪ੍ਰਭੂ ਹੀ ਵਰਤ ਰਿਹਾ ਹੈ। (ਪਰ ਇਹ) ਹਰਿ ਦਾ ਨਾਮ ਗੁਰੂ ਦੁਆਰਾ ਪ੍ਰਗਟ ਹੁੰਦਾ ਹੈ।੧।ਰਹਾਉ। ਕਲਿਯੁਗ ਅੰਦਰ ਗੁਪਤ ਰੂਪ ਵਿਚ (ਹਰਿ-)ਨਾਮ ਵਰਤ ਰਿਹਾ ਹੈ ਅਤੇ ਹਰ ਇਕ ਹਿਰਦੇ ਵਿਚ ਹਰਿ ਵਿਆਪਕ ਹੋ ਰਿਹਾ ਹੈ। ਨਾਮ ਰੂਪ ਰਤਨ ਉਨ੍ਹਾਂ ਦੇ ਹਿਰਦੇ ਵਿਚ ਪ੍ਰਗਟ ਹੁੰਦਾ ਹੈ, ਜੋ ਭਜ ਕੇ ਗੁਰੂ ਦੀ ਸ਼ਰਣ ਵਿਚ ਪੈ ਜਾਂਦੇ ਹਨ।੨। (ਜੋ ਸਾਧਕ) ਗੁਰੂ ਦੀ ਮਤਿ ਦੁਆਰਾ ਖਿਮਾਸ਼ੀਲਤਾ ਅਤੇ ਸੰਤੋਖ ਪ੍ਰਾਪਤ ਕਰ ਲੈਂਦਾ ਹੈ, ਉਹ ਪੰਜੇ ਦੀਆਂ ਪੰਜੇ (ਗਿਆਨ) ਇੰਦ੍ਰੀਆਂ (ਆਪਣੇ) ਵਸ ਵਿਚ ਲੈ ਆਉਂਦਾ ਹੈ। ਉਹ ਹਰਿ-ਜਨ ਵੱਡਾ, ਪੂਰਾ ਅਤੇ ਧੰਨਤਾ ਯੋਗ ਹੈ, ਜੋ (ਈਸ਼ਵਰੀ) ਭੈ ਵਿਚ ਵੈਰਾਗ ਨਾਲ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ।੩। ਜੇ ਕੋਈ (ਵਿਅਕਤੀ) ਗੁਰੂ ਤੋਂ ਮੂੰਹ ਫੇਰਦਾ ਹੈ ਅਤੇ ਗੁਰੂ ਦਾ ਕਿਹਾ ਚਿਤ ਵਿਚ ਧਰਦਾ ਨਹੀਂ ਹੈ, (ਉਹ ਭਾਵੇਂ) ਕਰਮ-ਆਚਾਰ ਕਰਦਾ ਹੋਇਆ ਬਹੁਤ ਧਨ ਇਕੱਠਾ ਕਰਦਾ ਹੈ, (ਪਰ) ਜੋ ਕੁਝ ਕਰਦਾ ਹੈ, (ਉਸ ਕਰਕੇ) ਉਹ ਨਰਕ ਵਿਚ ਹੀ ਪੈਂਦਾ ਹੈ।੪। ਇਕੋ ਪ੍ਰਭੂ ਦਾ ਇਕੋ ਸ਼ਬਦ ਹੀ (ਸਾਰੇ ਜਗਤ ਵਿਚ) ਵਰਤਦਾ ਹੈ ਅਤੇ (ਉਸ) ਇਕ ਤੋਂ ਹੀ ਸਾਰੀ ਉਤਪਤੀ ਚਲਦੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਜਿਸ ਨੂੰ) ਗੁਰੂ ਨਾਲ ਮੇਲ ਕੇ (ਆਪਣੇ) ਨਾਲ ਮਿਲਾਉਂਦਾ ਹੈ, ਉਹ ਗੁਰੂ ਦੁਆਰਾ ਹਰਿ ਵਿਚ ਜਾ ਸਮਾਉਂਦਾ ਹੈ (ਅਰਥਾਤ ਏਕਾਕਾਰ ਹੋ ਜਾਂਦਾ ਹੈ)।੫।੬।

**ਪ੍ਰਭਾਤੀ ਮਹਲਾ ੩**

ਹੇ ਮੇਰੇ ਮਨ! ਆਪਣੇ ਗੁਰੂ ਦੀ ਸਰਾਹਨਾ ਕਰ। (ਜੇ ਤੇਰੇ) ਮੁਖ ਅਤੇ ਮੱਥੇ ਉਪਰ ਪੂਰਾ ਭਾਗ (ਲਿਖਿਆ) ਹੋਵੇ, (ਤਾਂ) ਸਦਾ ਹਰਿ ਦੇ ਗੁਣਾਂ ਦਾ ਗਾਇਨ ਕਰ।੧।ਰਹਾਉ। ਹਰਿ ਨਾਮ ਰੂਪ ਅੰਮ੍ਰਿਤ ਦਾ ਭੋਜਨ ਦਿੰਦਾ ਹੈ। ਕਰੋੜਾਂ ਵਿਚੋਂ ਕੋਈ ਵਿਰਲਾ (ਵਿਅਕਤੀ ਹੀ ਇਹ ਭੋਜਨ) ਲੈਂਦਾ ਹੈ, ਜਿਸ ਉਪਰ ਪ੍ਰਭੂ ਆਪਣੀ ਕ੍ਰਿਪਾ ਕਰਦਾ ਹੈ।੧। (ਹੇ ਜਿਗਿਆਸੂ!) ਗੁਰੂ ਦੇ ਚਰਣ (ਆਪਣੇ) ਮਨ ਵਿਚ ਵਸਾਈ ਰਖ। (ਇਸ ਨਾਲ) ਦੁਖ ਅਤੇ ਅਗਿਆਨ (ਤੇਰੇ) ਅੰਦਰੋਂ ਦੂਰ ਹੋ ਜਾਂਦੇ ਹਨ। ਆਪ ਹੀ ਸੱਚਾ (ਪ੍ਰਭੂ ਆਪਣੇ ਨਾਲ) ਮਿਲਾ ਲੈਂਦਾ ਹੈ।੨। (ਹੇ ਭਾਈ!) ਗੁਰੂ ਦੀ ਬਾਣੀ ਨਾਲ ਪਿਆਰ ਲਗਾ, ਲੋਕ ਪਰਲੋਕ ਵਿਚ ਇਹੀ ਆਧਾਰ/ਆਸਰਾ ਹੈ। (ਇਹ ਆਸਰਾ) ਪ੍ਰਭੂ ਆਪ ਹੀ ਦਿੰਦਾ ਹੈ।੩। ਸੱਚਾ ਪ੍ਰਭੂ (ਆਪ ਹੀ) ਆਪਣਾ ਭਾਣਾ ਮੰਨਾਉਂਦਾ ਹੈ। (ਜੋ ਮੰਨਦਾ ਹੈ) ਉਹੀ ਭਗਤ ਸੁਘੜ ਅਤੇ ਸਿਆਣਾ ਹੈ। ਨਾਨਕ ਉਸ (ਭਗਤ ਤੋਂ) ਸਦਾ ਕੁਰਬਾਨ ਜਾਂਦਾ ਹੈ।੪।੭।੧੭।੭।੨੪।

ਪ੍ਰਭਾਤੀ ਮਹਲਾ ੪ ਬਿਭਾਸ ੴ ਸਤਿਗੁਰ ਪ੍ਰਸਾਦਿ ॥
ਰਸਕਿ ਰਸਕਿ ਗੁਨ ਗਾਵਹ ਗੁਰਮਤਿ ਲਿਵ ਉਨਮਨਿ ਨਾਮਿ ਲਗਾਨ ॥
ਅੰਮ੍ਰਿਤੁ ਰਸੁ ਪੀਆ ਗੁਰ ਸਬਦੀ ਹਮ ਨਾਮ ਵਿਟਹੁ ਕੁਰਬਾਨ ॥੧॥
ਹਮਰੇ ਜਗਜੀਵਨ ਹਰਿ ਪ੍ਰਾਨ ॥
ਹਰਿ ਊਤਮੁ ਰਿਦ ਅੰਤਰਿ ਭਾਇਓ ਗੁਰਿ ਮੰਤੁ ਦੀਓ ਹਰਿ ਕਾਨ ॥੧॥ ਰਹਾਉ ॥
ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਨਾਮੁ ਵਖਾਨ ॥
ਕਿਤੁ ਬਿਧਿ ਕਿਉ ਪਾਈਐ ਪ੍ਰਭੁ ਅਪੁਨਾ ਮੋ ਕਉ ਕਰਹੁ ਉਪਦੇਸੁ ਹਰਿ ਦਾਨ ॥੨॥
ਸਤਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ ॥
ਵਡੈ ਭਾਗਿ ਸਤਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ ॥੩॥
ਗੁਨ ਗਾਵਹ ਪ੍ਰਭ ਅਗਮ ਠਾਕੁਰ ਕੇ ਗੁਨ ਗਾਇ ਰਹੇ ਹੈਰਾਨ ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਹਰਿ ਨਾਮੁ ਦੀਓ ਖਿਨ ਦਾਨ ॥੪॥੧॥

ਪ੍ਰਭਾਤੀ ਮਹਲਾ ੪ ॥
ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਹਾਲਹਿ ਹਰਿ ਗਾਲ ॥
ਹਮਰੈ ਪ੍ਰਭਿ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ ॥੧॥
ਮੇਰਾ ਮਨੁ ਸਾਧੂ ਧੂਰਿ ਰਵਾਲ ॥
ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ ਗੁਰ ਪਗ ਝਾਰਹ ਹਮ ਬਾਲ ॥੧॥ ਰਹਾਉ ॥
ਸਾਕਤ ਕਉ ਦਿਨੁ ਰੈਨਿ ਅੰਧਾਰੀ ਮੋਹਿ ਫਾਥੇ ਮਾਇਆ ਜਾਲ ॥
ਖਿਨੁ ਪਲੁ ਹਰਿ ਪ੍ਰਭੁ ਰਿਦੈ ਨ ਵਸਿਓ ਰਿਨਿ ਬਾਧੇ ਬਹੁ ਬਿਧਿ ਬਾਲ ॥੨॥
ਸਤਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ ॥
ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ ॥੩॥
ਹਮ ਬਾਰਿਕ ਗੁਰ ਅਗਮ ਗੁਸਾਈ ਗੁਰ ਕਰਿ ਕਿਰਪਾ ਪ੍ਰਤਿਪਾਲ ॥
ਬਿਖੁ ਭਉਜਲ ਡੂਬਦੇ ਕਾਢਿ ਲੇਹੁ ਪ੍ਰਭ ਗੁਰ ਨਾਨਕ ਬਾਲ ਗੁਪਾਲ ॥੪॥੨॥

ਪ੍ਰਭਾਤੀ ਮਹਲਾ ੪ ॥
ਇਕੁ ਖਿਨੁ ਹਰਿ ਪ੍ਰਭਿ ਕਿਰਪਾ ਧਾਰੀ ਗੁਨ ਗਾਏ ਰਸਕ ਰਸੀਕ ॥
ਗਾਵਤ ਸੁਨਤ ਦੋਊ ਭਏ ਮੁਕਤੇ ਜਿਨਾ ਗੁਰਮੁਖਿ ਖਿਨੁ ਹਰਿ ਪੀਕ ॥੧॥
ਮੇਰੈ ਮਨਿ ਹਰਿ ਹਰਿ ਰਾਮ ਨਾਮੁ ਰਸੁ ਟੀਕ ॥
ਗੁਰਮੁਖਿ ਨਾਮੁ ਸੀਤਲ ਜਲੁ ਪਾਇਆ
ਹਰਿ ਹਰਿ ਨਾਮੁ ਪੀਆ ਰਸੁ ਝੀਕ ॥੧॥ਰਹਾਉ ॥
ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ ਤਿਨਾ ਮਸਤਕਿ ਊਜਲ ਟੀਕ ॥
ਹਰਿ ਜਨ ਸੋਭਾ ਸਭ ਜਗ ਊਪਰਿ ਜਿਉ ਵਿਚਿ ਉਡਵਾ ਸਸਿ ਕੀਕ ॥੨॥

**ਪ੍ਰਭਾਤੀ ਮਹਲਾ ੪ ਬਿਭਾਸ**

(ਹੇ ਭਾਈ!) ਗੁਰੂ ਦੀ ਮਤਿ ਅਨੁਸਾਰ ਸੁਆਦ ਲਗਾ ਲਗਾ ਕੇ (ਪ੍ਰਭੂ ਦੇ) ਗੁਣਾਂ ਦਾ ਗਾਇਨ ਕਰੋ, (ਇਸ ਤਰ੍ਹਾਂ) ਨਾਮ ਦੁਆਰਾ ਲਿਵ ਗਿਆਨ ਦੀ ਉੱਚ ਅਵਸਥਾ ਵਿਚ ਲਗ ਜਾਂਦੀ ਹੈ। (ਅਸੀਂ) ਗੁਰੂ ਦੇ ਸ਼ਬਦ ਦੁਆਰਾ (ਨਾਮ ਰੂਪ) ਅੰਮ੍ਰਿਤ ਦਾ ਰਸ ਪੀਤਾ ਹੈ, ਅਸੀਂ ਨਾਮ ਤੋਂ ਵਾਰਨੇ ਜਾਂਦੇ ਹਾਂ।੧। ਜਗਤ ਦੇ ਜੀਵਨ ਸਰੂਪ ਹਰਿ ਸਾਡੇ ਪ੍ਰਾਣ ਹਨ। (ਜਿਸ ਦੇ) ਕੰਨ ਵਿਚ ਗੁਰੂ ਹਰਿ ਦਾ ਮੰਤ੍ਰ ਪਾ ਦਿੰਦਾ ਹੈ, (ਉਸ ਦੇ) ਹਿਰਦੇ ਵਿਚ ਪ੍ਰਭੂ ਚੰਗਾ ਲਗਣ ਲਗ ਜਾਂਦਾ ਹੈ।੧।ਰਹਾਉ। ਹੇ ਸੰਤੋ ਹੇ ਮੇਰੇ ਭਰਾਓ! ਆਓ, ਮਿਲੋ ਅਤੇ ਮਿਲ ਕੇ ਹਰਿ ਹਰਿ ਦੇ ਨਾਮ ਦਾ ਬਖਾਨ ਕਰੀਏ। ਕਿਸ ਢੰਗ ਨਾਲ ਕਿਵੇਂ ਆਪਣੇ ਪ੍ਰਭੂ ਨੂੰ ਪ੍ਰਾਪਤ ਕਰਾਂ? ਮੈਨੂੰ ਹਰਿ (ਨੂੰ ਮਿਲਣ ਸੰਬੰਧੀ) ਉਪਦੇਸ਼ ਦਾ ਦਾਨ ਕਰੋ।੨। (ਉਤਰ—) ਸਤਿਸੰਗਤ ਵਿਚ ਹਰਿ ਵਸਦਾ ਹੈ, ਸੰਗਤ ਵਿਚ ਮਿਲ ਕੇ ਹਰਿ ਦੇ ਗੁਣ ਸਮਝ। ਵੱਡੇ ਭਾਗਾਂ ਕਰਕੇ (ਜਿਸ ਨੇ) ਸਤਿਸੰਗਤ ਪਾਈ ਹੈ, (ਉਸ ਨੇ) ਗੁਰੂ ਸਤਿਗੁਰੂ ਦੇ (ਚਰਣ) ਪਰਸ ਕੇ ਪ੍ਰਭੂ (ਨੂੰ ਪਾਇਆ ਹੈ)।੩। (ਹੇ ਸਾਧਕੋ! ਆਓ) ਅਗਮ ਪ੍ਰਭੂ ਸੁਆਮੀ ਦੇ ਗੁਣ ਗਾਈਏ ਅਤੇ ਗੁਣ ਗਾ ਕੇ ਵਿਸਮਾਦੀ ਅਵਸਥਾ ਵਿਚ ਹੋਏ ਰਹੀਏ। ਦਾਸ ਨਾਨਕ ਉਪਰ ਗੁਰੂ ਨੇ ਕ੍ਰਿਪਾ ਕੀਤੀ ਅਤੇ ਛਿਣ ਭਰ ਵਿਚ ਹਰਿ-ਨਾਮ ਦਾਨ ਵਜੋਂ ਦੇ ਦਿੱਤਾ।੪।੧।

**ਪ੍ਰਭਾਤੀ ਮਹਲਾ ੪**

ਸੂਰਜ ਦੇ ਚੜ੍ਹਦਿਆਂ ਹੀ ਗੁਰਮੁਖ (ਸਾਧਕ) ਹਰਿ (-ਨਾਮ) ਉਚਾਰਦੇ ਹਨ ਅਤੇ ਸਾਰੀ ਰਾਤ ਹਰਿ ਦੀਆਂ ਗੱਲਾਂ ਕਰਦੇ ਰਹਿੰਦੇ ਹਨ। ਸਾਡੇ ਪ੍ਰਭੂ ਨੇ ਸਾਡੇ (ਅੰਦਰ) ਲਗਨ ਲਗਾ ਦਿੱਤੀ ਹੈ, (ਤਾਂ ਜੋ) ਅਸੀਂ ਹਰਿ ਪ੍ਰਭੂ ਦੀ ਭਾਲ ਕਰਦੇ ਰਹੀਏ।੧। ਮੇਰਾ ਮਨ ਸਾਧੂ/ਗੁਰੂ (ਦੇ ਚਰਣਾਂ ਦੀ) ਧੂੜ (ਹੋਇਆ ਰਹਿੰਦਾ ਹੈ)। ਗੁਰੂ ਨੇ ਹਰਿ ਦਾ ਮਿਠਾ ਨਾਮ ਦ੍ਰਿੜ੍ਹ ਕਰਾਇਆ ਹੈ, (ਇਸ ਲਈ) ਅਸੀਂ ਕੇਸਾਂ ਨਾਲ ਗੁਰੂ ਦੇ ਚਰਣ ਝਾੜਦੇ ਰਹਿੰਦੇ ਹਾਂ।੧।ਰਹਾਉ। ਸਾਕਤਾਂ/ਮਨਮੁਖਾਂ ਲਈ ਦਿਨ ਰਾਤ (ਅਗਿਆਨਤਾ) ਦਾ ਹਨੇਰਾ ਹੈ (ਕਿਉਂਕਿ) ਉਹ ਮਾਇਆ ਦੇ ਮੋਹ ਦੇ ਜਾਲ ਵਿਚ ਫਸੇ ਹੋਏ ਹਨ। ਹਰਿ ਪ੍ਰਭੂ ਇਕ ਛਿਣ ਪਲ ਲਈ ਵੀ (ਉਨ੍ਹਾਂ ਦੇ) ਹਿਰਦੇ ਵਿਚ ਨਹੀਂ ਵਸਦਾ, ਉਨ੍ਹਾਂ ਦੇ ਵਾਲ ਕਈ ਤਰ੍ਹਾਂ ਨਾਲ (ਵਿਕਾਰਾਂ ਰੂਪ) ਰਿਣ ਵਿਚ ਬੰਨ੍ਹੇ ਹੋਏ ਹਨ।੨। (ਜਿਨ੍ਹਾਂ ਨੇ) ਸਤਿਸੰਗਤ ਨਾਲ ਮਿਲ ਕੇ (ਜੀਵਨ-ਜਾਚ ਦੀ) ਮਤਿ/ਬੁੱਧੀ ਪ੍ਰਾਪਤ ਕੀਤੀ ਹੈ, (ਉਹ) ਹਉਮੈ ਅਤੇ ਮਮਤਾ ਦੇ ਜਾਲ ਤੋਂ ਖ਼ਲਾਸ ਹੋ ਗਏ ਹਨ। (ਉਨ੍ਹਾਂ ਨੂੰ) ਹਰਿ ਨੇ ਹਰਿ-ਨਾਮ ਮਿਠਾ ਲਗਾ ਦਿੱਤਾ ਹੈ ਅਤੇ ਗੁਰੂ ਨੇ ਸ਼ਬਦ ਦੁਆਰਾ ਆਨੰਦਿਤ ਕਰ ਦਿੱਤਾ ਹੈ।੩। ਹੇ ਅਗਮ ਗੁਰੂ! ਹੇ ਸੁਆਮੀ! ਅਸੀਂ (ਤੇਰੇ) ਬੱਚੇ ਹਾਂ। ਹੇ ਗੁਰੂ! ਕ੍ਰਿਪਾ ਕਰਕੇ (ਸਾਡੀ) ਪਾਲਣਾ ਕਰ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! ਵਿਸ਼ ਦੇ ਭਵ-ਜਲ ਵਿਚ ਡੁਬਦੇ ਹੋਇਆਂ ਨੂੰ ਕਢ ਲੈ। ਹੇ ਗੁਰੂ! ਹੇ ਗੋਪਾਲ! (ਅਸੀਂ ਨਾਸਮਝ) ਬੱਚੇ ਹਾਂ।੪।੨।

**ਪ੍ਰਭਾਤੀ ਮਹਲਾ ੪**

(ਜਿਸ ਵਿਅਕਤੀ ਉਪਰ) ਹਰਿ ਪ੍ਰਭੂ ਨੇ ਇਕ ਛਿਣ ਲਈ ਵੀ ਕ੍ਰਿਪਾ ਕੀਤੀ, (ਉਸ ਨੇ) ਸੁਆਦ ਲੈ ਲੈ ਕੇ ਗੁਣ-ਗਾਨ ਕੀਤਾ। ਜਿਨ੍ਹਾਂ (ਸਾਧਕਾਂ ਨੇ) ਗੁਰੂ ਦੁਆਰਾ ਛਿਣ ਭਰ ਲਈ (ਨਾਮ-ਰਸ) ਪੀਤਾ, (ਉਹ) ਗਾਉਣ ਅਤੇ ਸੁਣਨ ਵਾਲੇ ਦੋਵੇਂ ਮੁਕਤ ਹੋ ਗਏ।੧। ਮੇਰੇ ਮਨ ਵਿਚ ਹਰਿ ਦਾ ਨਾਮ-ਰਸ (ਸਦਾ) ਟਿਕਿਆ ਰਹਿੰਦਾ ਹੈ। (ਅਸਾਂ) ਗੁਰੂ ਦੁਆਰਾ ਨਾਮ ਰੂਪ ਠੰਢਾ ਜਲ ਪ੍ਰਾਪਤ ਕਰ ਲਿਆ ਹੈ ਅਤੇ ਹਰਿ-ਨਾਮ ਰੂਪ ਰਸ ਨੂੰ ਡੀਕ (*ਝੀਕ*) ਲਗਾ ਕੇ ਪੀਤਾ ਹੈ।੧।ਰਹਾਉ। ਜਿਨ੍ਹਾਂ ਦੇ ਹਿਰਦੇ ਵਿਚ (ਗੁਰੂ ਨੇ) ਹਰਿ ਦੀ ਪ੍ਰੀਤ ਲਗਾ ਦਿੱਤੀ ਹੈ, ਉਨ੍ਹਾਂ ਕੇ ਮੱਥੇ ਉਤੇ (ਹਰਿ-ਜਸ ਦਾ) ਉਜਲਾ ਟਿੱਕਾ ਲਗਿਆ ਰਹਿੰਦਾ ਹੈ। (ਉਸ) ਹਰਿ-ਜਨ ਦੀ ਸ਼ੋਭਾ ਸਾਰੇ ਜਗਤ ਉਪਰ ਪਸਰ ਜਾਂਦੀ ਹੈ, ਜਿਵੇਂ ਤਾਰਿਆਂ (*ਉਡਵਾ*) ਵਿਚ ਚੰਦ੍ਰਮਾ (*ਸਸਿ*) (ਸ਼ੋਭਾ ਯੁਕਤ) ਕੀਤਾ ਹੋਇਆ ਹੈ।੨।

ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ ਕਾਰਜ ਫੀਕ ॥
ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ ਨਕਟੇ ਨਕ ਕੀਕ ॥੩॥
ਘਟਿ ਘਟਿ ਰਮਈਆ ਰਮਤ ਰਾਮ ਰਾਇ ਸਭ ਵਰਤੈ ਸਭ ਮਹਿ ਈਕ ॥
ਜਨ ਨਾਨਕ ਕਉ ਹਰਿ ਕਿਰਪਾ ਧਾਰੀ ਗੁਰ ਬਚਨ ਧਿਆਇਓ ਘਰੀ ਮੀਕ ॥੪॥੩॥

ਪ੍ਰਭਾਤੀ ਮਹਲਾ ੪ ॥
ਅਗਮ ਦਇਆਲ ਕ੍ਰਿਪਾ ਪ੍ਰਭਿ ਧਾਰੀ ਮੁਖਿ ਹਰਿ ਹਰਿ ਨਾਮੁ ਹਮ ਕਹੇ ॥
ਪਤਿਤ ਪਾਵਨ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਪਾਪ ਲਹੇ ॥੧॥
ਜਪਿ ਮਨ ਰਾਮ ਨਾਮੁ ਰਵਿ ਰਹੇ ॥
ਦੀਨ ਦਇਆਲੁ ਦੁਖ ਭੰਜਨੁ ਗਾਇਓ ਗੁਰਮਤਿ ਨਾਮੁ ਪਦਾਰਥੁ ਲਹੇ ॥੧॥ ਰਹਾਉ ॥
ਕਾਇਆ ਨਗਰਿ ਨਗਰਿ ਹਰਿ ਬਸਿਓ ਮਤਿ ਗੁਰਮਤਿ ਹਰਿ ਹਰਿ ਸਹੇ ॥
ਸਰੀਰਿ ਸਰੋਵਰਿ ਨਾਮੁ ਹਰਿ ਪ੍ਰਗਟਿਓ ਘਰਿ ਮੰਦਰਿ ਹਰਿ ਪ੍ਰਭੁ ਲਹੇ ॥੨॥
ਜੋ ਨਰ ਭਰਮਿ ਭਰਮਿ ਉਦਿਆਨੇ ਤੇ ਸਾਕਤ ਮੂੜ ਮੁਹੇ ॥
ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ ਭ੍ਰਮਿ ਭ੍ਰਮਿਓ ਝਾਰ ਗਹੇ ॥੩॥
ਤੁਮ ਵਡ ਅਗਮ ਅਗਾਧਿ ਬੋਧਿ ਪ੍ਰਭ ਮਤਿ ਦੇਵਹੁ ਹਰਿ ਪ੍ਰਭ ਲਹੇ ॥
ਜਨ ਨਾਨਕ ਕਉ ਗੁਰਿ ਹਾਥੁ ਸਿਰਿ ਧਰਿਓ ਹਰਿ ਰਾਮ ਨਾਮਿ ਰਵਿ ਰਹੇ ॥੪॥੪॥

ਪ੍ਰਭਾਤੀ ਮਹਲਾ ੪ ॥
ਮਨਿ ਲਾਗੀ ਪ੍ਰੀਤਿ ਰਾਮ ਨਾਮ ਹਰਿ ਹਰਿ ਜਪਿਓ ਹਰਿ ਪ੍ਰਭੁ ਵਡਫਾ ॥
ਸਤਿਗੁਰ ਬਚਨ ਸੁਖਾਨੇ ਹੀਅਰੈ ਹਰਿ ਧਾਰੀ ਹਰਿ ਪ੍ਰਭ ਕ੍ਰਿਪਫਾ ॥੧॥
ਮੇਰੇ ਮਨ ਭਜੁ ਰਾਮ ਨਾਮ ਹਰਿ ਨਿਮਖਫਾ ॥
ਹਰਿ ਹਰਿ ਦਾਨੁ ਦੀਓ ਗੁਰਿ ਪੂਰੈ ਹਰਿ ਨਾਮਾ ਮਨਿ ਤਨਿ ਬਸਫਾ ॥੧॥ ਰਹਾਉ ॥
ਕਾਇਆ ਨਗਰਿ ਵਸਿਓ ਘਰਿ ਮੰਦਰਿ ਜਪਿ ਸੋਭਾ ਗੁਰਮੁਖਿ ਕਰਪਫਾ ॥
ਹਲਤਿ ਪਲਤਿ ਜਨ ਭਏ ਸੁਹੇਲੇ ਮੁਖ ਊਜਲ ਗੁਰਮੁਖਿ ਤਰਫਾ ॥੨॥
ਅਨਭਉ ਹਰਿ ਹਰਿ ਹਰਿ ਲਿਵ ਲਾਗੀ ਹਰਿ ਉਰ ਧਾਰਿਓ ਗੁਰਿ ਨਿਮਖਫਾ ॥
ਕੋਟਿ ਕੋਟਿ ਕੇ ਦੋਖ ਸਭ ਜਨ ਕੇ ਹਰਿ ਦੂਰਿ ਕੀਏ ਇਕ ਪਲਫਾ ॥੩॥
ਤੁਮਰੇ ਜਨ ਤੁਮ ਹੀ ਤੇ ਜਾਨੇ ਪ੍ਰਭ ਜਾਨਿਓ ਜਨ ਤੇ ਮੁਖਫਾ ॥
ਹਰਿ ਹਰਿ ਆਪੁ ਧਰਿਓ ਹਰਿ ਜਨ ਮਹਿ ਜਨ ਨਾਨਕੁ ਹਰਿ ਪ੍ਰਭੁ ਇਕਫਾ ॥੪॥੫॥

ਜਿਨ੍ਹਾਂ (ਵਿਅਕਤੀਆਂ) ਦੇ ਹਿਰਦੇ ਵਿਚ ਨਾਮ ਨਹੀਂ ਵਸਿਆ, ਉਨ੍ਹਾਂ ਦੇ ਸਾਰੇ ਕਾਰਜ ਫਿਕੇ ਹਨ। ਜਿਵੇਂ (ਕੋਈ) ਮਨੁੱਖ ਸ਼ਰੀਰ ਦਾ ਸ਼ਿੰਗਾਰ ਕਰਦਾ ਹੈ, ਤਿਵੇਂ ਨਾਮ ਤੋਂ ਬਿਨਾ ਨਕ-ਕਟੇ ਦਾ (ਉਹ ਸ਼ਿੰਗਾਰ) ਕਿਸ ਕੰਮ?।੩। ਹਰ ਇਕ ਸ਼ਰੀਰ ਵਿਚ ਰਾਮ ਰਾਜਾ ਵਰਤ ਰਿਹਾ ਹੈ, ਸਭ ਵਿਚ (ਉਹ) ਇਕ ਹੀ ਮੌਜੂਦ ਹੈ। ਦਾਸ ਨਾਨਕ ਉਪਰ ਪ੍ਰਭੂ ਨੇ ਕ੍ਰਿਪਾ ਕੀਤੀ ਹੈ (ਅਤੇ ਮੈਂ) ਗੁਰੂ ਦੇ ਬਚਨ ਦੁਆਰਾ ਹਰ ਇਕ ਘੜੀ (ਨਾਮ ਦੀ) ਆਰਾਧਨਾ ਕੀਤੀ ਹੈ।੪।੩।

**ਪ੍ਰਭਾਤੀ ਮਹਲਾ ੪**

ਅਗਮ ਅਤੇ ਦਇਆਲੂ ਪ੍ਰਭੂ ਨੇ (ਜਦੋਂ ਸਾਡੇ ਉਪਰ) ਕ੍ਰਿਪਾ ਕੀਤੀ, (ਤਾਂ) ਅਸੀਂ ਹਰਿ ਹਰਿ ਨਾਮ ਜਪਣ ਲਗ ਗਏ। (ਜਿਨ੍ਹਾਂ ਨੇ) ਪਤਿਤ੍ਹਾਂ ਨੂੰ ਪਵਿਤਰ ਕਰਨ ਵਾਲੇ ਨਾਮ ਨੂੰ ਆਰਾਧਿਆ, (ਉਨ੍ਹਾਂ ਦੇ) ਸਾਰੇ ਪਾਪ (*ਕਿਲਬਿਖ*) ਅਤੇ ਦੋਸ਼ ਉਤਰ ਗਏ।੧। ਹੇ ਮਨ! (ਸਭ ਵਿਚ) ਵਿਆਪਕ ਹੋ ਰਹੇ ਰਾਮ-ਨਾਮ ਨੂੰ ਜਪ। (ਜਿਸ ਸਾਧਕ ਨੇ) ਗੁਰੂ ਦੀ ਮਤਿ ਦੁਆਰਾ ਦੀਨ ਦਿਆਲ ਅਤੇ ਦੁਖਾਂ ਨੂੰ ਨਸ਼ਟ ਕਰਨ ਵਾਲੇ (ਦਾ ਜਸ) ਗਾਇਆ, ਉਸ ਨੇ ਨਾਮ ਰੂਪ (ਵਡ-ਮੁੱਲਾ) ਪਦਾਰਥ ਪ੍ਰਾਪਤ ਕਰ ਲਿਆ।੧।ਰਹਾਉ। ਸ਼ਰੀਰ (ਮਾਨੋ) ਨਗਰ ਹੈ, (ਇਸ) ਨਗਰ ਵਿਚ ਹਰਿ ਵਸਿਆ ਹੋਇਆ ਹੈ। ਗੁਰੂ ਦੀ ਮਤਿ ਦੁਆਰਾ ਹਰਿ (ਵਸਿਆ ਹੋਇਆ) ਪ੍ਰਮਾਣਿਤ (*ਸਹੇ*-ਸਹੀ) ਹੁੰਦਾ ਹੈ। ਸ਼ਰੀਰ ਰੂਪ ਸਰੋਵਰ ਵਿਚ ਹਰਿ ਦਾ ਨਾਮ ਪ੍ਰਗਟ ਹੁੰਦਾ ਹੈ ਅਤੇ ਹਿਰਦੇ ਰੂਪ ਘਰ (*ਮੰਦਰਿ*) ਵਿਚੋਂ ਹਰਿ ਪ੍ਰਭੂ ਲਭ ਪੈਂਦਾ ਹੈ।੨। ਜੋ ਮਨੁੱਖ (ਮਾਇਆਵੀ ਚਕਰ ਵਿਚ ਪੈ ਕੇ ਸੰਸਾਰ ਰੂਪ) ਜੰਗਲ ਵਿਚ ਭਟਕਦੇ ਰਹਿੰਦੇ ਹਨ, ਉਹ ਮੂਰਖ ਸਾਕਤ/ਮਨਮੁਖ ਠੱਗੇ ਹੋਏ (*ਮੁਹੇ*) ਹਨ। ਜਿਵੇਂ ਹਿਰਨ ਦੀ ਧੁਨੀ ਵਿਚ ਵਡਮੁੱਲੀ ਖ਼ੁਸ਼ਬੂ (ਅਰਥਾਤ ਕਸਤੂਰੀ ਦੀ ਸੁਗੰਧੀ) ਵਸਦੀ ਹੈ, (ਪਰ ਉਹ) ਭਰਮ ਦਾ ਭਟਕਿਆ ਝਾੜੀ ਨੂੰ ਗਾਹੀ ਜਾਂਦਾ ਹੈ।੩। ਹੇ ਪ੍ਰਭੂ! ਤੁਸੀਂ ਬਹੁਤ ਵੱਡੇ, ਅਗਮ ਅਤੇ ਬੁੱਧੀ ਤੋਂ ਪਰੇ ਹੋ। (ਸਾਨੂੰ) ਮਤਿ ਬਖ਼ਸ਼ੋ (ਤਾਂ ਜੋ) ਹਰਿ ਪ੍ਰਭੂ ਨੂੰ ਲਭ ਸਕੀਏ। ਨਾਨਕ (ਦਾ ਕਥਨ ਹੈ ਕਿ ਜਿਸ) ਸੇਵਕ ਦੇ ਸਿਰ ਉਪਰ ਗੁਰੂ ਨੇ ਹੱਥ ਰਖਿਆ ਹੈ, (ਉਹ ਸਦਾ) ਰਾਮ-ਨਾਮ ਵਿਚ ਰੁਚਿਤ ਰਹਿੰਦਾ ਹੈ।੪।੪।

**ਪ੍ਰਭਾਤੀ ਮਹਲਾ ੪**

ਹਰਿ ਦੇ ਨਾਮ ਦੀ ਪ੍ਰੀਤ (ਜਿਸ ਵਿਅਕਤੀ ਦੇ) ਮਨ ਵਿਚ ਲਗੀ ਹੈ, (ਉਸ ਨੇ) ਹਰਿ (ਦਾ ਨਾਮ) ਜਪਿਆ ਹੈ, (ਜੋ) ਹਰਿ ਪ੍ਰਭੂ ਬਹੁਤ ਵੱਡਾ ਹੈ। (ਉਸ ਦੇ) ਹਿਰਦੇ ਵਿਚ ਸਤਿਗੁਰੂ ਦੇ ਬਚਨ ਸੁਖਦਾਇਕ ਲਗਦੇ ਹਨ, (ਜਿਸ ਉਪਰ) ਹਰਿ ਪ੍ਰਭੂ ਨੇ ਕ੍ਰਿਪਾ ਕੀਤੀ ਹੈ।੧। ਹੇ ਮੇਰੇ ਮਨ! ਹਰਿ ਦਾ ਨਾਮ ਹਰ ਇਕ ਨਿਮਖ (*ਨਿਮਖਫਾ*) ਵਿਚ ਭਜਦਾ ਰਹਿ। (ਜਿਸ ਵਿਅਕਤੀ ਨੂੰ) ਪੂਰੇ ਗੁਰੂ ਨੇ ਹਰਿ ਦਾ ਨਾਮ ਦਿੱਤਾ ਹੈ, (ਉਸ ਦੇ) ਮਨ ਤਨ ਵਿਚ ਹਰਿ-ਨਾਮ ਵਸਿਆ (*ਬਸਫਾ*) ਰਹਿੰਦਾ ਹੈ।੧।ਰਹਾਉ। ਸ਼ਰੀਰ ਰੂਪ ਨਗਰ ਦੇ ਹਿਰਦੇ ਰੂਪ ਘਰ (*ਮੰਦਰਿ*) ਵਿਚ (ਪ੍ਰਭੂ) ਵਸਦਾ ਹੈ। ਗੁਰਮੁਖ (ਸਾਧਕ ਨਾਮ) ਜਪ ਕੇ ਸ਼ੋਭਾ ਅਰਜਿਤ ਕਰਦੇ ਹਨ (*ਕਰਪਫਾ*)। (ਉਹ ਸੇਵਕ) ਲੋਕ ਪਰਲੋਕ (*ਹਲਤਿ ਪਲਤਿ*) ਵਿਚ ਸੁਖੀ ਹੁੰਦੇ ਹਨ, ਗੁਰਮੁਖਾਂ ਦੇ ਮੁਖ ਉਜਲੇ ਹੁੰਦੇ ਹਨ ਅਤੇ (ਭਵ-ਸਾਗਰ ਤੋਂ) ਤਰ ਜਾਂਦੇ ਹਨ (*ਤਰਫਾ*)।੨। (ਜਿਸ ਦੀ) ਭੈ ਤੋਂ ਰਹਿਤ ਪ੍ਰਭੂ ਨਾਲ ਲਿਵ ਲਗ ਗਈ ਹੈ ਅਤੇ ਨਿਮਖ ਭਰ ਲਈ ਹੀ ਹਰਿ ਨੂੰ ਹਿਰਦੇ ਵਿਚ ਧਾਰਣ ਕੀਤਾ ਹੈ, (ਉਸ) ਸੇਵਕ ਦੇ ਕਰੋੜਾਂ (ਜਨਮਾਂ) ਦੇ ਪਾਪ ਪ੍ਰਭੂ ਨੇ ਇਕ ਪਲ (*ਪਲਫਾ*) ਵਿਚ ਦੂਰ ਕਰ ਦਿੱਤੇ ਹਨ।੩। ਹੇ ਪ੍ਰਭੂ! ਤੇਰੇ ਸੇਵਕ ਤੇਰੇ ਦੁਆਰਾ ਹੀ (ਜਗਤ ਵਿਚ) ਜਾਣੇ ਜਾਂਦੇ ਹਨ। (ਜਿਨ੍ਹਾਂ) ਸੇਵਕਾਂ ਨੇ ਪ੍ਰਭੂ ਨੂੰ ਜਾਣਿਆ ਹੈ, ਉਹ ਸ਼ਿਰੋਮਣੀ (*ਮੁਖਫਾ*) (ਬਣ ਗਏ ਹਨ)। ਹਰਿ ਨੇ ਹਰਿ-ਜਨ ਵਿਚ ਆਪਣੇ ਆਪ ਨੂੰ ਟਿਕਾਇਆ ਹੁੰਦਾ ਹੈ, ਨਾਨਕ (ਦਾ ਕਥਨ ਹੈ ਕਿ) ਸੇਵਕ ਅਤੇ ਹਰਿ-ਪ੍ਰਭੂ ਇਕ-ਰੂਪ (*ਇਕਫਾ*) ਹਨ।੪।੫।

ਪ੍ਰਭਾਤੀ ਮਹਲਾ ੪ ॥
ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ ਹਮ ਮੁਏ ਜੀਵੇ ਹਰਿ ਜਪਿਭਾ ॥
ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ ਬਿਖੁ ਡੁਬਦੇ ਬਾਹ ਦੇਇ ਕਢਿਭਾ ॥੧॥
ਜਪਿ ਮਨ ਰਾਮ ਨਾਮੁ ਅਰਧਾਂਭਾ ॥
ਉਪਜੰਪਿ ਉਪਾਇ ਨ ਪਾਈਐ ਕਤਹੂ ਗੁਰਿ ਪੂਰੈ ਹਰਿ ਪ੍ਰਭੁ ਲਾਭਾ ॥੧॥ ਰਹਾਉ ॥
ਰਾਮ ਨਾਮੁ ਰਸੁ ਰਾਮ ਰਸਾਇਣੁ ਰਸੁ ਪੀਆ ਗੁਰਮਤਿ ਰਸਭਾ ॥
ਲੋਹ ਮਨੂਰ ਕੰਚਨੁ ਮਿਲਿ ਸੰਗਤਿ ਹਰਿ ਉਰ ਧਾਰਿਓ ਗੁਰਿ ਹਰਿਭਾ ॥੨॥
ਹਉਮੈ ਬਿਖਿਆ ਨਿਤ ਲੋਭਿ ਲੁਭਾਨੇ ਪੁਤ ਕਲਤ ਮੋਹਿ ਲੁਭਿਭਾ ॥
ਤਿਨ ਪਗ ਸੰਤ ਨ ਸੇਵੇ ਕਬਹੂ ਤੇ ਮਨਮੁਖ ਭੂੰਭਰ ਭਰਭਾ ॥੩॥
ਤੁਮਰੇ ਗੁਨ ਤੁਮ ਹੀ ਪ੍ਰਭ ਜਾਨਹੁ ਹਮ ਪਰੇ ਹਾਰਿ ਤੁਮ ਸਰਨਭਾ ॥
ਜਿਉ ਜਾਨਹੁ ਤਿਉ ਰਾਖਹੁ ਸੁਆਮੀ ਜਨ ਨਾਨਕੁ ਦਾਸੁ ਤੁਮਨਭਾ ॥੪॥੬॥ਛਕਾ ੧॥

ਪ੍ਰਭਾਤੀ ਬਿਭਾਸ ਪੜਤਾਲ ਮਹਲਾ ੪ ੴ ਸਤਿਗੁਰ ਪ੍ਰਸਾਦਿ ॥
ਜਪਿ ਮਨ ਹਰਿ ਹਰਿ ਨਾਮੁ ਨਿਧਾਨ ॥ ਹਰਿ ਦਰਗਹ ਪਾਵਹਿ ਮਾਨ ॥
ਜਿਨਿ ਜਪਿਆ ਤੇ ਪਾਰਿ ਪਰਾਨ ॥੧॥ ਰਹਾਉ ॥
ਸੁਨਿ ਮਨ ਹਰਿ ਹਰਿ ਨਾਮੁ ਕਰਿ ਧਿਆਨੁ ॥ ਸੁਨਿ ਮਨ ਹਰਿ ਕੀਰਤਿ ਅਠਸਠਿ ਮਜਾਨੁ ॥
ਸੁਨਿ ਮਨ ਗੁਰਮੁਖਿ ਪਾਵਹਿ ਮਾਨੁ ॥੧॥
ਜਪਿ ਮਨ ਪਰਮੇਸੁਰੁ ਪਰਧਾਨੁ ॥ ਖਿਨ ਖੋਵੈ ਪਾਪ ਕੋਟਾਨ ॥
ਮਿਲੁ ਨਾਨਕ ਹਰਿ ਭਗਵਾਨ ॥੨॥੧॥੭॥

ਪ੍ਰਭਾਤੀ ਮਹਲਾ ੫ ਬਿਭਾਸ ੴ ਸਤਿਗੁਰ ਪ੍ਰਸਾਦਿ ॥
ਮਨੁ ਹਰਿ ਕੀਆ ਤਨੁ ਸਭੁ ਸਾਜਿਆ ॥ ਪੰਚ ਤਤ ਰਚਿ ਜੋਤਿ ਨਿਵਾਜਿਆ ॥
ਸਿਹਜਾ ਧਰਤਿ ਬਰਤਨ ਕਉ ਪਾਨੀ ॥ਨਿਮਖ ਨ ਵਿਸਾਰਹੁ ਸੇਵਹੁ ਸਾਰਿਗਪਾਨੀ॥੧॥
ਮਨ ਸਤਿਗੁਰੁ ਸੇਵਿ ਹੋਇ ਪਰਮ ਗਤੇ ॥
ਹਰਖ ਸੋਗ ਤੇ ਰਹਹਿ ਨਿਰਾਰਾ ਤਾਂ ਤੂ ਪਾਵਹਿ ਪ੍ਰਾਨਪਤੇ ॥੧॥ ਰਹਾਉ ॥
ਕਾਪੜ ਭੋਗ ਰਸ ਅਨਿਕ ਭੁੰਚਾਏ ॥ ਮਾਤ ਪਿਤਾ ਕੁਟੰਬ ਸਗਲ ਬਨਾਏ ॥
ਰਿਜਕੁ ਸਮਾਹੇ ਜਲਿ ਥਲਿ ਮੀਤ ॥ ਸੋ ਹਰਿ ਸੇਵਹੁ ਨੀਤਾ ਨੀਤ ॥੨॥
ਤਹਾ ਸਖਾਈ ਜਹ ਕੋਇ ਨ ਹੋਵੈ ॥ ਕੋਟਿ ਅਪ੍ਰਾਧ ਇਕ ਖਿਨ ਮਹਿ ਧੋਵੈ ॥
ਦਾਤਿ ਕਰੈ ਨਹੀ ਪਛੋੁਤਾਵੈ ॥ ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ ॥੩॥
ਕਿਰਤ ਸੰਜੋਗੀ ਪਾਇਆ ਭਾਲਿ ॥ ਸਾਧਸੰਗਤਿ ਮਹਿ ਬਸੇ ਗੁਪਾਲ ॥

**ਪ੍ਰਭਾਤੀ ਮਹਲਾ ੪**

(ਜਦੋਂ) ਗੁਰੂ ਸਤਿਗੁਰੂ ਨੇ ਹਰਿ ਦਾ ਨਾਮ ਦ੍ਰਿੜ੍ਹ ਕਰਾ ਦਿੱਤਾ ਹੈ, (ਤਦੋਂ) ਅਸੀਂ (ਆਤਮਿਕ ਤੌਰ 'ਤੇ) ਮਰੇ ਹੋਏ ਹਰਿ (ਦਾ ਨਾਮ) ਜਪ ਕੇ ਜੀ ਪੈਂਦੇ ਹਾਂ। ਪੂਰਾ ਗੁਰੂ ਸਤਿਗੁਰੂ ਧੰਨ ਧੰਨ ਹੈ, (ਜੋ) ਵਿਸ਼ (ਰੂਪ ਭਵ-ਸਾਗਰ ਵਿਚੋਂ ਡੁਬਦੇ ਹੋਇਆਂ ਨੂੰ ਬਾਂਹ ਦੇ ਕੇ ਕਢ ਲੈਂਦਾ ਹੈ।੧। ਹੇ ਮਨ! ਆਰਾਧਣ-ਯੋਗ ਪ੍ਰਭੂ ਦਾ ਨਾਮ ਜਪਿਆ ਕਰ। ਨਿਤ ਨਵੇਂ ਉਪਜਣ ਵਾਲੇ (*ਉਪਜੰਪਿ*) ਉਪਾਵਾਂ ਨਾਲ (ਪ੍ਰਭੂ ਨੂੰ) ਨਹੀਂ ਪਾਇਆ ਜਾ ਸਕੀਦਾ, ਪੂਰੇ ਗੁਰੂ ਦੁਆਰਾ ਹਰਿ-ਪ੍ਰਭੂ ਲਭਦਾ ਹੈ।੧।ਰਹਾਉ। ਰਾਮ-ਨਾਮ ਦਾ ਰਸ ਸਭ ਰਸਾਂ ਦਾ ਘਰ (*ਰਸਾਇਣੁ*) ਹੈ। (ਇਹ) ਰਸ ਗੁਰੂ ਦੀ ਮਤਿ ਦੇ ਰਸ ਦੁਆਰਾ ਪੀਤਾ (ਜਾ ਸਕਦਾ ਹੈ)। (ਜਿਵੇਂ) ਨਿਕੰਮਾ ਲੋਹਾ (ਪਾਰਸ ਦੀ) ਸੰਗਤ ਕਰ ਕੇ ਸੋਨਾ (*ਕੰਚਨੁ*) ਹੋ ਜਾਂਦਾ ਹੈ, (ਤਿਵੇਂ ਜਿਸ ਨੇ) ਗੁਰੂ ਦੁਆਰਾ ਹਰਿ ਨੂੰ ਹਿਰਦੇ ਵਿਚ ਧਾਰਣ ਕੀਤਾ ਹੈ, (ਉਹ) ਹਰਿ ਰੂਪ ਹੀ ਹੋ ਗਿਆ ਹੈ।੨। (ਜੋ ਵਿਅਕਤੀ) ਨਿਤ ਹਉਮੈ ਅਤੇ ਮਾਇਆ ਦੇ ਲੋਭ ਵਿਚ ਰੁਚਿਤ ਹੁੰਦੇ ਹਨ, (ਉਹ) ਪੁੱਤਰ, ਇਸਤਰੀ (*ਕਲਤ*) ਦੇ ਮੋਹ ਵਿਚ ਲੁਭਾਏ ਰਹਿੰਦੇ ਹਨ। ਉਨ੍ਹਾਂ (ਵਿਅਕਤੀਆਂ) ਨੇ ਸੰਤਾਂ ਦੇ ਚਰਣ ਕਦੇ ਵੀ ਨਹੀਂ ਸੇਵੇ ਹਨ, ਉਨ੍ਹਾਂ ਮਨਮੁਖਾਂ (ਦੇ ਅੰਦਰ) ਭੁਬਲ (*ਭੂੰਭਰ*) ਭਰੀ ਰਹਿੰਦੀ ਹੈ।੩। ਹੇ ਪ੍ਰਭੂ! ਤੁਹਾਡੇ ਗੁਣ ਤੁਸੀਂ ਹੀ ਸਮਝਦੇ ਹੋ, ਅਸੀਂ ਹਾਰ ਕੇ ਤੇਰੀ ਸ਼ਰਣ ਵਿਚ ਆ ਪਏ ਹਾਂ। ਹੇ ਸੁਆਮੀ! ਜਿਵੇਂ (ਠੀਕ) ਸਮਝੋ, ਤਿਵੇਂ (ਸਾਨੂੰ) ਬਚਾ ਲਵੋ, ਦਾਸ ਨਾਨਕ ਤੇਰਾ ਹੀ ਸੇਵਕ ਹੈ।੪।੬। ਛਕਾ ੧।

**ਪ੍ਰਭਾਤੀ ਬਿਭਾਸ ਪੜਤਾਲ ਮਹਲਾ ੪**

ਹੇ ਮਨ! ਹਰਿ-ਨਾਮ ਰੂਪ ਖ਼ਜ਼ਾਨੇ ਨੂੰ ਸਿਮਰਿਆ ਕਰ, (ਇਸ ਨਾਲ ਤੂੰ) ਹਰਿ ਦੀ ਦਰਗਾਹ ਵਿਚ ਮਾਣ ਪ੍ਰਾਪਤ ਕਰੇਂਗਾ। ਜਿਨ੍ਹਾਂ ਨੇ (ਹਰਿ-ਨਾਮ) ਜਪਿਆ ਹੈ, ਉਹ (ਭਵ-ਸਾਗਰ ਤੋਂ) ਪਾਰ ਹੋ ਗਏ ਹਨ।੧।ਰਹਾਉ। ਹੇ ਮਨ! ਧਿਆਨ ਪੂਰਵਕ ਹਰਿ ਦਾ ਨਾਮ ਸੁਣਿਆ ਕਰ। ਹੇ ਮਨ! ਹਰਿ ਦਾ ਜਸ ਸੁਣਿਆ ਕਰ, (ਇਹ ਮਾਨੋ) ਅਠਾਹਠ (ਤੀਰਥਾਂ ਦਾ) ਇਸ਼ਨਾਨ ਹੈ। ਹੇ ਮਨ! ਗੁਰੂ ਦੁਆਰਾ (ਹਰਿ-ਜਸ) ਸੁਣ, (ਇਸ ਨਾਲ ਤੂੰ ਈਸ਼ਵਰੀ ਦਰਗਾਹ ਵਿਚ) ਮਾਣ ਪ੍ਰਾਪਤ ਕਰੇਂਗਾ।੧। ਹੇ ਮਨ! ਸਰਬ ਸ੍ਰੇਸ਼ਠ ਪਰਮੇਸ਼ਵਰ (ਦਾ ਨਾਮ) ਜਪ। (ਇਹ) ਛਿਣ ਭਰ ਵਿਚ ਕਰੋੜਾਂ ਪਾਪ ਨਸ਼ਟ ਕਰ ਦਿੰਦਾ ਹੈ। ਹੇ ਨਾਨਕ! (ਨਾਮ ਜਪਦੇ ਹੋਇਆਂ ਹਮੇਸ਼ਾ) ਹਰਿ ਭਗਵਾਨ ਨਾਲ ਮਿਲਿਆ ਰਹਿ।੨।੧।੭।

**ਪ੍ਰਭਾਤੀ ਮਹਲਾ ੫ ਬਿਭਾਸ**

(ਜਿਸ) ਹਰਿ ਨੇ ਮਨ ਨੂੰ ਸਿਰਜਿਆ ਹੈ, ਸਾਰਾ ਸ਼ਰੀਰ ਬਣਾਇਆ ਹੈ, ਪੰਜ ਤੱਤ੍ਵਾਂ (ਦਾ ਸ਼ਰੀਰ) ਰਚ ਕੇ (ਆਪਣੀ) ਜੋਤਿ ਨਾਲ ਨਿਵਾਜਿਆ ਹੈ (ਅਰਥਾਤ ਮਾਣ ਬਖ਼ਸ਼ਿਆ ਹੈ), ਧਰਤੀ ਰੂਪ ਵਿਛੌਣਾ (*ਸਿਹਜਾ*) ਅਤੇ ਵਰਤਣ ਲਈ ਪਾਣੀ ਦਿੱਤਾ ਹੈ, (ਉਸ) ਪ੍ਰਭੂ (*ਸਾਰਿਗਪਾਨੀ*) ਨੂੰ ਨਿਮਖ ਭਰ ਲਈ ਵੀ ਨ ਵਿਸਰੋ, (ਹਰ ਵੇਲੇ) ਸਿਮਰਦੇ ਰਹੋ।੧। ਹੇ ਮਨ! ਸਤਿਗੁਰੂ ਦੀ ਸੇਵਾ ਨਾਲ ਸ੍ਰੇਸ਼ਠ ਅਵਸਥਾ/ਪਰਮ ਗਤਿ ਪ੍ਰਾਪਤ ਹੁੰਦੀ ਹੈ। (ਜੇ ਤੂੰ) ਖ਼ੁਸ਼ੀ ਅਤੇ ਗ਼ਮੀ ਤੋਂ ਅਪ੍ਰਭਾਵਿਤ ਰਹੇਂਗਾ, ਤਾਂ ਤੂੰ ਪ੍ਰਾਣਪਤਿ (ਪ੍ਰਭੂ) ਨੂੰ ਪ੍ਰਾਪਤ ਕਰ ਲਵੇਂਗਾ।੧।ਰਹਾਉ। ਹੇ ਮਿਤਰ! (ਜਿਸ ਪ੍ਰਭੂ ਨੇ) ਕਪੜੇ (ਦਿੱਤੇ ਹਨ) ਅਤੇ ਅਨੇਕ ਤਰ੍ਹਾਂ ਦੇ ਰਸ-ਭੋਗ ਕਰਾਏ ਹਨ, ਮਾਤਾ ਪਿਤਾ ਅਤੇ ਸਾਰਾ ਖ਼ਾਨਦਾਨ ਬਣਾਇਆ ਹੈ, ਜਲ ਥਲ ਵਿਚ (ਸਭ ਜੀਵਾਂ ਨੂੰ) ਰੋਜ਼ੀ ਜੁਟਾਉਂਦਾ ਹੈ, ਉਸ ਹਰਿ ਨੂੰ ਨਿਤ ਪ੍ਰਤਿ ਸਿਮਰਿਆ ਕਰੋ।੨। (ਪ੍ਰਭੂ) ਉਥੇ ਸਹਾਇਕ (ਹੋ ਨਿਬੜਦਾ ਹੈ) ਜਿਥੇ (ਹੋਰ) ਕੋਈ ਵੀ ਨਹੀਂ ਹੁੰਦਾ। ਕਰੋੜਾਂ ਗੁਨਾਹਾਂ ਨੂੰ ਇਕ ਛਿਣ ਵਿਚ ਧੋ ਦਿੰਦਾ ਹੈ। ਦਾਤਾਂ ਕਰਦਾ ਹੈ (ਪਰ) ਪਛਤਾਉਂਦਾ ਨਹੀਂ ਹੈ। (ਜਿਸ ਨੂੰ) ਇਕ ਵਾਰ ਬਖ਼ਸ਼ ਦਿੰਦਾ ਹੈ, ਫਿਰ ਮੁੜ ਕੇ (ਲੇਖਾ ਦੇਣ ਲਈ) ਬੁਲਾਉਂਦਾ ਨਹੀਂ ਹੈ।੩। ਪ੍ਰਭੂ ਸਾਧ-ਸੰਗਤ ਵਿਚ ਵਸਦਾ ਹੈ, ਪਿਛਲੇ ਜਨਮਾਂ ਵਿਚ ਕੀਤੇ ਕਰਮਾਂ ਦੇ ਸੰਯੋਗ-ਵਸ ਲਭ ਕੇ ਪਾ

ਗੁਰ ਮਿਲਿ ਆਏ ਤੁਮਰੈ ਦੁਆਰ ॥ ਜਨ ਨਾਨਕ ਦਰਸਨੁ ਦੇਹੁ ਮੁਰਾਰਿ ॥੪॥੧॥

ਪ੍ਰਭਾਤੀ ਮਹਲਾ ੫ ॥
ਪ੍ਰਭ ਕੀ ਸੇਵਾ ਜਨ ਕੀ ਸੋਭਾ ॥ ਕਾਮ ਕ੍ਰੋਧ ਮਿਟੇ ਤਿਸੁ ਲੋਭਾ ॥
ਨਾਮੁ ਤੇਰਾ ਜਨ ਕੈ ਭੰਡਾਰਿ ॥ ਗੁਨ ਗਾਵਹਿ ਪ੍ਰਭ ਦਰਸ ਪਿਆਰਿ ॥੧॥
ਤੁਮਰੀ ਭਗਤਿ ਪ੍ਰਭ ਤੁਮਹਿ ਜਨਾਈ ॥
ਕਾਟਿ ਜੇਵਰੀ ਜਨ ਲੀਏ ਛਡਾਈ ॥੧॥ ਰਹਾਉ ॥
ਜੋ ਜਨੁ ਰਾਤਾ ਪ੍ਰਭ ਕੈ ਰੰਗਿ ॥ ਤਿਨਿ ਸੁਖੁ ਪਾਇਆ ਪ੍ਰਭ ਕੈ ਸੰਗਿ ॥
ਜਿਸੁ ਰਸੁ ਆਇਆ ਸੋਈ ਜਾਨੈ ॥ ਪੇਖਿ ਪੇਖਿ ਮਨ ਮਹਿ ਹੈਰਾਨੈ ॥੨॥
ਸੋ ਸੁਖੀਆ ਸਭ ਤੇ ਊਤਮੁ ਸੋਇ ॥ ਜਾ ਕੈ ਹ੍ਰਿਦੈ ਵਸਿਆ ਪ੍ਰਭੁ ਸੋਇ ॥
ਸੋਈ ਨਿਹਚਲੁ ਆਵੈ ਨ ਜਾਇ ॥ ਅਨਦਿਨੁ ਪ੍ਰਭ ਕੇ ਹਰਿ ਗੁਣ ਗਾਇ ॥੩॥
ਤਾ ਕਉ ਕਰਹੁ ਸਗਲ ਨਮਸਕਾਰੁ ॥ ਜਾ ਕੈ ਮਨਿ ਪੂਰਨੁ ਨਿਰੰਕਾਰੁ ॥
ਕਰਿ ਕਿਰਪਾ ਮੋਹਿ ਠਾਕੁਰ ਦੇਵਾ ॥ ਨਾਨਕੁ ਉਧਰੈ ਜਨ ਕੀ ਸੇਵਾ ॥੪॥੨॥

ਪ੍ਰਭਾਤੀ ਮਹਲਾ ੫ ॥
ਗੁਨ ਗਾਵਤ ਮਨਿ ਹੋਇ ਅਨੰਦ ॥ ਆਠ ਪਹਰ ਸਿਮਰਉ ਭਗਵੰਤ ॥
ਜਾ ਕੈ ਸਿਮਰਨਿ ਕਲਮਲ ਜਾਹਿ ॥ ਤਿਸੁ ਗੁਰ ਕੀ ਹਮ ਚਰਨੀ ਪਾਹਿ ॥੧॥
ਸੁਮਤਿ ਦੇਵਹੁ ਸੰਤ ਪਿਆਰੇ ॥ ਸਿਮਰਉ ਨਾਮੁ ਮੋਹਿ ਨਿਸਤਾਰੇ ॥੧॥ ਰਹਾਉ ॥
ਜਿਨਿ ਗੁਰਿ ਕਹਿਆ ਮਾਰਗੁ ਸੀਧਾ ॥ ਸਗਲ ਤਿਆਗਿ ਨਾਮਿ ਹਰਿ ਗੀਧਾ ॥
ਤਿਸੁ ਗੁਰ ਕੈ ਸਦਾ ਬਲਿ ਜਾਈਐ ॥ ਹਰਿ ਸਿਮਰਨੁ ਜਿਸੁ ਗੁਰ ਤੇ ਪਾਈਐ ॥੨॥
ਬੂਡਤ ਪ੍ਰਾਨੀ ਜਿਨਿ ਗੁਰਹਿ ਤਰਾਇਆ॥ ਜਿਸੁ ਪ੍ਰਸਾਦਿ ਮੋਹੈ ਨਹੀ ਮਾਇਆ ॥
ਹਲਤੁ ਪਲਤੁ ਜਿਨਿ ਗੁਰਹਿ ਸਵਾਰਿਆ ॥ ਤਿਸੁ ਗੁਰ ਊਪਰਿ ਸਦਾ ਹਉ ਵਾਰਿਆ ॥੩॥
ਮਹਾ ਮੁਗਧ ਤੇ ਕੀਆ ਗਿਆਨੀ ॥ ਗੁਰ ਪੂਰੇ ਕੀ ਅਕਥ ਕਹਾਨੀ ॥
ਪਾਰਬ੍ਰਹਮ ਨਾਨਕ ਗੁਰਦੇਵ ॥ ਵਡੈ ਭਾਗਿ ਪਾਈਐ ਹਰਿ ਸੇਵ ॥੪॥੩॥

ਪ੍ਰਭਾਤੀ ਮਹਲਾ ੫ ॥
ਸਗਲੇ ਦੂਖ ਮਿਟੇ ਸੁਖ ਦੀਏ ਅਪਨਾ ਨਾਮੁ ਜਪਾਇਆ ॥
ਕਰਿ ਕਿਰਪਾ ਅਪਨੀ ਸੇਵਾ ਲਾਏ ਸਗਲਾ ਦੁਰਤੁ ਮਿਟਾਇਆ ॥੧॥
ਹਮ ਬਾਰਿਕ ਸਰਨਿ ਪ੍ਰਭ ਦਇਆਲ ॥
ਅਵਗਣ ਕਾਟਿ ਕੀਏ ਪ੍ਰਭਿ ਅਪੁਨੇ ਰਾਖਿ ਲੀਏ ਮੇਰੈ ਗੁਰ ਗੋਪਾਲਿ ॥੧॥ ਰਹਾਉ ॥
ਤਾਪ ਪਾਪ ਬਿਨਸੇ ਖਿਨ ਭੀਤਰਿ ਭਏ ਕ੍ਰਿਪਾਲ ਗੁਸਾਈ ॥
ਸਾਸਿ ਸਾਸਿ ਪਾਰਬ੍ਰਹਮੁ ਅਰਾਧੀ ਅਪੁਨੇ ਸਤਿਗੁਰ ਕੈ ਬਲਿ ਜਾਈ ॥੨॥

ਲਈਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! ਗੁਰੂ ਨੂੰ ਮਿਲ ਕੇ (ਅਸੀਂ) ਤੇਰੇ ਦੁਆਰ ਉਪਰ ਆਏ ਹਾਂ, (ਕ੍ਰਿਪਾ ਪੂਰਵਕ) ਦਰਸ਼ਨ ਦਿਓ।੪।੧।

**ਪ੍ਰਭਾਤੀ ਮਹਲਾ ੫**

ਪ੍ਰਭੂ ਦੀ ਸੇਵਾ/ਭਗਤੀ ਨਾਲ ਸੇਵਕ ਦੀ ਸ਼ੋਭਾ ਹੁੰਦੀ ਹੈ। ਉਸ (ਦੇ ਅੰਦਰੋਂ) ਕਾਮ, ਕ੍ਰੋਧ ਅਤੇ ਲੋਭ ਮਿਟ ਜਾਂਦੇ ਹਨ। ਹੇ ਪ੍ਰਭੂ! ਤੇਰਾ ਨਾਮ ਰੂਪ ਧਨ ਭਗਤਾਂ ਦੇ ਖ਼ਜ਼ਾਨੇ (ਵਿਚ ਭਰਿਆ ਰਹਿੰਦਾ ਹੈ)। ਹੇ ਪਰਮਾਤਮਾ! (ਭਗਤ ਤੇਰੇ) ਦਰਸ਼ਨ ਦੇ ਪਿਆਰ ਵਿਚ ਗੁਣ-ਗਾਨ ਕਰਦੇ ਰਹਿੰਦੇ ਹਨ।੧। ਹੇ ਪ੍ਰਭੂ! ਤੇਰੀ ਭਗਤੀ (ਜਿਨ੍ਹਾਂ ਨੂੰ) ਤੂੰ ਖ਼ੁਦ ਸਮਝਾਈ ਹੈ, (ਮਾਇਆਵੀ) ਫਾਹੀ ਕਟ ਕੇ (ਉਨ੍ਹਾਂ) ਸੇਵਕਾਂ ਨੂੰ (ਤੂੰ ਆਪ ਹੀ) ਖ਼ਲਾਸ ਕਰਾ ਲਿਆ ਹੈ।੧।ਰਹਾਉ। ਜੋ ਸੇਵਕ ਪ੍ਰਭੂ ਦੇ (ਪ੍ਰੇਮ-) ਰੰਗ ਵਿਚ ਰੰਗਿਆ ਗਿਆ ਹੈ, ਉਸ ਨੇ ਪ੍ਰਭੂ ਦੇ ਸੰਪਰਕ ਵਿਚ ਰਹਿ ਕੇ ਸੁਖ ਪ੍ਰਾਪਤ ਕੀਤਾ ਹੈ। ਜਿਸ (ਸਾਧਕ) ਨੂੰ (ਨਾਮ ਦਾ) ਸੁਆਦ ਆਇਆ ਹੈ, ਉਹੀ (ਉਸ ਨੂੰ) ਜਾਣਦਾ ਹੈ। (ਪ੍ਰਭੂ ਦਾ ਦਰਸ਼ਨ) ਵੇਖ ਵੇਖ ਕੇ (ਉਹ) ਮਨ ਵਿਚ ਹੈਰਾਨ ਹੋਇਆ ਰਹਿੰਦਾ ਹੈ।੨। ਉਹ (ਸੇਵਕ) ਸੁਖੀ ਹੈ ਅਤੇ ਉਹੀ ਸਭ ਤੋਂ ਸ੍ਰੇਸ਼ਠ ਹੈ, ਜਿਸ ਦੇ ਹਿਰਦੇ ਵਿਚ ਉਹ ਪ੍ਰਭੂ ਵਸ ਗਿਆ ਹੈ। ਉਹੀ ਸਥਿਰ ਚਿਤ ਵਾਲਾ ਹੈ, ਆਉਂਦਾ ਜਾਂਦਾ ਨਹੀਂ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਨਹੀਂ ਪੈਂਦਾ ਹੈ), (ਜੋ) ਹਰ ਰੋਜ਼ ਹਰਿ ਪ੍ਰਭੂ ਦਾ ਗੁਣ-ਗਾਨ ਕਰਦਾ ਹੈ।੩। ਉਸ ਨੂੰ ਸਾਰੇ ਨਮਸਕਾਰ ਕਰੋ, ਜਿਸ ਦੇ ਮਨ ਵਿਚ ਪੂਰਣ ਨਿਰਾਕਾਰ ਪ੍ਰਭੂ (ਵਸਿਆ ਹੋਇਆ ਹੈ)। ਹੇ ਸੁਆਮੀ ਦੇਵ ਸਰੂਪ! ਮੇਰੇ ਉਪਰ ਮਿਹਰ ਕਰ (ਤਾਂ ਜੋ) ਨਾਨਕ (ਉਸ) ਸੇਵਕ ਦੀ ਸੇਵਾ ਕਰਕੇ (ਭਵ-ਸਾਗਰ ਤੋਂ) ਤਰ ਜਾਏ।੪।੨।

**ਪ੍ਰਭਾਤੀ ਮਹਲਾ ੫**

(ਪ੍ਰਭੂ ਦਾ) ਗੁਣ-ਗਾਨ ਕਰਨ ਨਾਲ ਮਨ ਵਿਚ ਆਨੰਦ ਹੁੰਦਾ ਹੈ। (ਇਸ ਲਈ ਮੈਂ) ਅੱਠੇ ਪਹਿਰ ਭਗਵਾਨ ਨੂੰ ਸਿਮਰਦਾ ਹਾਂ। ਜਿਸ (ਗੁਰੂ) ਦੇ ਸਿਮਰਨ ਨਾਲ ਪਾਪ (*ਕਲਮਲ*) ਖ਼ਤਮ ਹੋ ਜਾਂਦੇ ਹਨ, ਉਸ ਗੁਰੂ ਦੇ ਅਸੀਂ ਚਰਣੀ ਪੈਂਦੇ ਹਾਂ।੧। ਹੇ ਪਿਆਰੇ ਸੰਤੋ! (ਮੈਨੂੰ) ਚੰਗੀ ਮਤਿ ਬਖ਼ਸ਼ੋ ਕਿ (ਮੈਂ) ਨਾਮ ਦਾ ਸਿਮਰਨ ਕਰਾਂ, (ਜੋ) ਮੇਰਾ ਪਾਰ-ਉਤਾਰਾ ਕਰ ਦੇਵੇ।੧।ਰਹਾਉ। ਜਿਸ ਗੁਰੂ ਨੇ (ਪ੍ਰਭੂ-ਪ੍ਰਾਪਤੀ ਦਾ) ਸਿਧਾ ਰਸਤਾ ਦਸਿਆ ਹੈ ਅਤੇ (ਜਿਸ ਕਾਰਣ ਮੇਰਾ ਮਨ) ਸਭ ਕੁਝ ਤਿਆਗ ਕੇ ਹਰਿ-ਨਾਮ ਵਿਚ ਰੁਚਿਤ ਹੋ ਗਿਆ ਹੈ, ਜਿਸ ਗੁਰੂ ਤੋਂ ਹਰਿ-ਨਾਮ ਸਿਮਰਨ (ਦੀ ਦਾਤ) ਪਾਈਦੀ ਹੈ, ਉਸ ਗੁਰੂ ਤੋਂ ਸਦਾ ਬਲਿਹਾਰ ਜਾਣਾ ਚਾਹੀਦਾ ਹੈ।੨। ਜਿਸ ਗੁਰੂ ਨੇ (ਭਵ-ਸਾਗਰ ਵਿਚ) ਡੁਬਦੇ ਪ੍ਰਾਣੀ ਨੂੰ ਤਾਰਿਆ ਹੈ, ਜਿਸ ਦੀ ਕ੍ਰਿਪਾ ਕਰਕੇ ਮਾਇਆ ਮੋਹੰਦੀ ਨਹੀਂ ਹੈ, ਜਿਸ ਗੁਰੂ ਨੇ (ਮਨੁੱਖ ਦਾ) ਲੋਕ ਪਰਲੋਕ (ਹਲਤੁ ਪਲਤੁ) ਸਵਾਰ ਦਿੱਤਾ ਹੈ, ਉਸ ਗੁਰੂ ਤੋਂ ਮੈਂ ਸਦਾ ਵਾਰਨੇ ਜਾਂਦਾ ਹਾਂ।੩। (ਜਿਸ ਗੁਰੂ ਨੇ) ਮਹਾ ਮੂਰਖ ਤੋਂ ਗਿਆਨੀ ਬਣਾਇਆ ਹੈ, (ਉਸ) ਪੂਰੇ ਗੁਰੂ ਦੀ ਕਹਾਣੀ ਵਰਣਨ ਤੋਂ ਪਰੇ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂਦੇਵ ਪਾਰਬ੍ਰਹਮ ਦਾ ਹੀ (ਰੂਪ ਹੈ)। ਵੱਡੇ ਭਾਗਾਂ ਨਾਲ ਹੀ ਗੁਰੂ-ਹਰਿ ਦੀ ਸੇਵਾ ਨਸੀਬ ਹੁੰਦੀ ਹੈ।੪।੩।

**ਪ੍ਰਭਾਤੀ ਮਹਲਾ ੫**

ਪ੍ਰਭੂ ਨੇ (ਸਾਨੂੰ) ਆਪਣਾ ਨਾਮ ਜਪਾਇਆ ਹੈ, (ਜਿਸ ਕਰਕੇ) ਸਾਰੇ ਦੁਖ ਮਿਟ ਗਏ ਹਨ ਅਤੇ ਸੁਖ ਪ੍ਰਾਪਤ ਹੋ ਗਿਆ ਹੈ। ਕ੍ਰਿਪਾ ਪੂਰਵਕ ਆਪਣੀ ਸੇਵਾ ਵਿਚ ਲਗਾਇਆ ਹੈ ਅਤੇ ਸਾਰਾ ਪਾਪ (*ਦੁਰਤੁ*) ਮਿਟਾ ਦਿੱਤਾ ਹੈ।੧। ਹੇ ਦਿਆਲ ਪ੍ਰਭੂ! ਅਸੀਂ ਬੱਚੇ (ਤੇਰੀ) ਸ਼ਰਣ ਵਿਚ ਹਾਂ। ਪ੍ਰਭੂ ਨੇ ਔਗੁਣ ਕਟ ਕੇ (ਸਾਨੂੰ) ਆਪਣਾ (ਦਾਸ) ਬਣਾ ਲਿਆ ਹੈ। ਮੇਰੇ ਗੁਰੂ ਗੋਪਾਲ ਨੇ (ਸਾਨੂੰ) ਬਚਾ ਲਿਆ ਹੈ।੧।ਰਹਾਉ। (ਜਦੋਂ) ਪ੍ਰਭੂ (*ਗੁਸਾਈ*) ਕ੍ਰਿਪਾਲ ਹੋਏ, (ਤਦੋਂ ਸਾਰੇ) ਦੁਖ ਅਤੇ ਪਾਪ ਛਿਣ ਭਰ ਵਿਚ ਨਸ਼ਟ ਹੋ ਗਏ। (ਮੈਂ) ਹਰ ਸੁਆਸ ਨਾਲ ਪਾਰਬ੍ਰਹਮ ਨੂੰ ਆਰਾਧਦਾ ਹਾਂ, ਆਪਣੇ ਸਤਿਗੁਰੂ

ਅਗਮ ਅਗੋਚਰੁ ਬਿਅੰਤੁ ਸੁਆਮੀ ਤਾ ਕਾ ਅੰਤੁ ਨ ਪਾਈਐ ॥
ਲਾਹਾ ਖਾਟਿ ਹੋਈਐ ਧਨਵੰਤਾ ਅਪੁਨਾ ਪ੍ਰਭੂ ਧਿਆਈਐ ॥੩॥
ਆਠ ਪਹਰ ਪਾਰਬ੍ਰਹਮੁ ਧਿਆਈ ਸਦਾ ਸਦਾ ਗੁਨ ਗਾਇਆ ॥
ਕਹੁ ਨਾਨਕ ਮੇਰੇ ਪੂਰੇ ਮਨੋਰਥ ਪਾਰਬ੍ਰਹਮੁ ਗੁਰੁ ਪਾਇਆ ॥੪॥੪॥

ਪ੍ਰਭਾਤੀ ਮਹਲਾ ੫ ॥
ਸਿਮਰਤ ਨਾਮੁ ਕਿਲਬਿਖ ਸਭਿ ਨਾਸੇ ॥ ਸਚੁ ਨਾਮੁ ਗੁਰਿ ਦੀਨੀ ਰਾਸੇ ॥
ਪ੍ਰਭ ਕੀ ਦਰਗਹ ਸੋਭਾਵੰਤੇ ॥ ਸੇਵਕ ਸੇਵਿ ਸਦਾ ਸੋਹੰਤੇ ॥੧॥
ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥
ਸਗਲੇ ਰੋਗ ਦੋਖ ਸਭਿ ਬਿਨਸਹਿ ਅਗਿਆਨੁ ਅੰਧੇਰਾ ਮਨ ਤੇ ਜਾਈ ॥੧॥ ਰਹਾਉ ॥
ਜਨਮ ਮਰਨ ਗੁਰਿ ਰਾਖੇ ਮੀਤ ॥ ਹਰਿ ਕੇ ਨਾਮ ਸਿਉ ਲਾਗੀ ਪ੍ਰੀਤਿ ॥
ਕੋਟਿ ਜਨਮ ਕੇ ਗਏ ਕਲੇਸ ॥ ਜੋ ਤਿਸੁ ਭਾਵੈ ਸੋ ਭਲ ਹੋਸ ॥੨॥
ਤਿਸੁ ਗੁਰ ਕਉ ਹਉ ਸਦ ਬਲਿ ਜਾਈ ॥ ਜਿਸੁ ਪ੍ਰਸਾਦਿ ਹਰਿ ਨਾਮੁ ਧਿਆਈ ॥
ਐਸਾ ਗੁਰੁ ਪਾਈਐ ਵਡਭਾਗੀ ॥ ਜਿਸੁ ਮਿਲਤੇ ਰਾਮ ਲਿਵ ਲਾਗੀ ॥੩॥
ਕਰਿ ਕਿਰਪਾ ਪਾਰਬ੍ਰਹਮ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
ਆਠ ਪਹਰ ਅਪੁਨੀ ਲਿਵ ਲਾਇ ॥ ਜਨੁ ਨਾਨਕੁ ਪ੍ਰਭ ਕੀ ਸਰਨਾਇ ॥੪॥੫॥

ਪ੍ਰਭਾਤੀ ਮਹਲਾ ੫ ॥
ਕਰਿ ਕਿਰਪਾ ਅਪੁਨੇ ਪ੍ਰਭਿ ਕੀਏ ॥ ਹਰਿ ਕਾ ਨਾਮੁ ਜਪਨ ਕਉ ਦੀਏ ॥
ਆਠ ਪਹਰ ਗੁਨ ਗਾਇ ਗੁਬਿੰਦ ॥ ਭੈ ਬਿਨਸੇ ਉਤਰੀ ਸਭ ਚਿੰਦ ॥੧॥
ਉਬਰੇ ਸਤਿਗੁਰ ਚਰਨੀ ਲਾਗਿ ॥
ਜੋ ਗੁਰੁ ਕਹੈ ਸੋਈ ਭਲ ਮੀਠਾ ਮਨ ਕੀ ਮਤਿ ਤਿਆਗਿ ॥੧॥ ਰਹਾਉ ॥
ਮਨਿ ਤਨਿ ਵਸਿਆ ਹਰਿ ਪ੍ਰਭੁ ਸੋਈ ॥ ਕਲਿ ਕਲੇਸ ਕਿਛੁ ਬਿਘਨੁ ਨ ਹੋਈ ॥
ਸਦਾ ਸਦਾ ਪ੍ਰਭੁ ਜੀਅ ਕੈ ਸੰਗਿ ॥ ਉਤਰੀ ਮੈਲੁ ਨਾਮ ਕੈ ਰੰਗਿ ॥੨॥
ਚਰਨ ਕਮਲ ਸਿਉ ਲਾਗੋ ਪਿਆਰੁ ॥ ਬਿਨਸੇ ਕਾਮ ਕ੍ਰੋਧ ਅਹੰਕਾਰ ॥
ਪ੍ਰਭ ਮਿਲਨ ਕਾ ਮਾਰਗੁ ਜਾਨਾਂ ॥ ਭਾਇ ਭਗਤਿ ਹਰਿ ਸਿਉ ਮਨੁ ਮਾਨਾਂ ॥੩॥
ਸੁਣਿ ਸਜਣ ਸੰਤ ਮੀਤ ਸੁਹੇਲੇ ॥ ਨਾਮੁ ਰਤਨੁ ਹਰਿ ਅਗਹ ਅਤੋਲੇ ॥
ਸਦਾ ਸਦਾ ਪ੍ਰਭੁ ਗੁਣ ਨਿਧਿ ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥੪॥੬॥

ਪ੍ਰਭਾਤੀ ਮਹਲਾ ੫ ॥
ਸੇ ਧਨਵੰਤ ਸੇਈ ਸਚੁ ਸਾਹਾ ॥ ਹਰਿ ਕੀ ਦਰਗਹ ਨਾਮੁ ਵਿਸਾਹਾ ॥੧॥
ਹਰਿ ਹਰਿ ਨਾਮੁ ਜਪਹੁ ਮਨ ਮੀਤ ॥

ਤੋਂ ਬਲਿਹਾਰ ਜਾਂਦਾ ਹਾਂ।੨। ਪ੍ਰਭੂ ਅਗਮ, ਅਗੋਚਰ, ਬੇਅੰਤ ਹੈ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਆਪਣਾ ਪ੍ਰਭੂ ਧਿਆਉਣਾ ਚਾਹੀਦਾ ਹੈ ਅਤੇ (ਨਾਮ ਰੂਪ) ਲਾਭ ਖਟ ਕੇ ਧਨਵਾਨ ਬਣਨਾ ਚਾਹੀਦਾ ਹੈ।੩। (ਮੈਂ) ਅੱਠੇ ਪਹਿਰ ਪਰਮਾਤਮਾ ਨੂੰ ਧਿਆਉਂਦਾ ਹਾਂ ਅਤੇ ਸਦਾ ਹੀ (ਉਸ ਦੇ) ਗੁਣ ਗਾਉਂਦਾ ਹਾਂ। ਨਾਨਕ ਦਾ ਕਥਨ ਹੈ ਕਿ (ਮੈਂ) ਪ੍ਰਭੂ ਰੂਪ ਗੁਰੂ ਪਾ ਲਿਆ ਹੈ ਅਤੇ ਮੇਰੇ (ਸਾਰੇ) ਮਨੋਰਥ ਪੂਰੇ ਹੋ ਗਏ ਹਨ।੪।੪।

**ਪ੍ਰਭਾਤੀ ਮਹਲਾ ੫**

ਨਾਮ ਸਿਮਰਨ ਨਾਲ (ਉਨ੍ਹਾਂ ਦੇ) ਸਾਰੇ ਪਾਪ (*ਕਿਲਬਿਖ*) ਨਸ਼ਟ ਹੋ ਜਾਂਦੇ ਹਨ, (ਜਿਨ੍ਹਾਂ ਨੂੰ) ਗੁਰੂ ਨੇ ਸੱਚੇ ਨਾਮ ਦੀ ਪੂੰਜੀ ਦਿੱਤੀ ਹੈ। (ਉਹ ਸਾਧਕ) ਪ੍ਰਭੂ ਦੀ ਦਰਗਾਹ ਵਿਚ ਸ਼ੋਭਾਸ਼ਾਲੀ ਬਣਦੇ ਹਨ। (ਉਹ) ਸੇਵਕ ਸੇਵਾ ਕਰਕੇ ਹਮੇਸ਼ਾ ਸੋਹਣੇ ਲਗਦੇ ਹਨ।੧। ਹੇ ਮੇਰੇ ਭਾਈ! ਹਰਿ ਹਰਿ ਦਾ ਨਾਮ ਜਪੋ। (ਇਸ ਨਾਲ) ਸਾਰੇ ਰੋਗ ਅਤੇ ਸਭ ਦੋਸ਼ ਨਸ਼ਟ ਹੋ ਜਾਂਦੇ ਹਨ ਅਤੇ ਮਨ ਤੋਂ ਅਗਿਆਨ ਦਾ ਹਨੇਰਾ ਦੂਰ ਹੋ ਜਾਂਦਾ ਹੈ।੧।ਰਹਾਉ। ਹੇ ਮਿਤਰ! (ਜਿਨ੍ਹਾਂ ਦੀ) ਹਰਿ ਦੇ ਨਾਮ ਨਾਲ ਪ੍ਰੀਤ ਲਗ ਗਈ ਹੈ, (ਉਨ੍ਹਾਂ ਨੂੰ) ਗੁਰੂ ਨੇ ਜਨਮ-ਮਰਨ (ਦੇ ਗੇੜ) ਤੋਂ ਬਚਾ ਲਿਆ ਹੈ। (ਉਨ੍ਹਾਂ ਦੇ) ਕਰੋੜਾਂ ਜਨਮਾਂ ਦੇ ਕਲੇਸ਼ ਦੂਰ ਹੋ ਗਏ ਹਨ। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ (ਉਨ੍ਹਾਂ ਨੂੰ) ਭਾਉਂਦਾ ਹੈ।੨। ਮੈਂ ਉਸ ਗੁਰੂ ਤੋਂ ਸਦਾ ਬਲਿਹਾਰ ਜਾਂਦਾ ਹਾਂ, ਜਿਸ ਦੀ ਕ੍ਰਿਪਾ ਨਾਲ (ਮੈਂ) ਹਰਿ-ਨਾਮ ਨੂੰ ਸਿਮਰਦਾ ਹਾਂ। ਅਜਿਹਾ ਗੁਰੂ ਵੱਡੇ ਭਾਗਾਂ ਨਾਲ ਹੀ ਪਾਈਦਾ ਹੈ, ਜਿਸ ਦੇ ਮਿਲਣ ਨਾਲ ਪ੍ਰਭੂ ਵਿਚ ਲਿਵ ਲਗ ਜਾਂਦੀ ਹੈ।੩। ਹੇ ਪਾਰਬ੍ਰਹਮ! ਹੇ ਸੁਆਮੀ! (ਮੇਰੇ ਉਪਰ) ਕ੍ਰਿਪਾ ਕਰ। (ਤੂੰ) ਸਭ ਦੇ ਹਿਰਦਿਆਂ ਦੀ ਜਾਣਨ ਵਾਲਾ ਹੈ। ਅੱਠੇ ਪਹਿਰ (ਮੇਰੇ ਹਿਰਦੇ ਵਿਚ) ਆਪਣੀ ਲਿਵ ਲਗਾਈ ਰਖ। ਦਾਸ ਨਾਨਕ ਪ੍ਰਭੂ ਦੀ ਸ਼ਰਣ (ਵਿਚ ਪਿਆ ਹੈ)।੪।੫।

**ਪ੍ਰਭਾਤੀ ਮਹਲਾ ੫**

ਪ੍ਰਭੂ ਨੇ ਕ੍ਰਿਪਾ ਕਰਕੇ (ਜਿਨ੍ਹਾਂ ਨੂੰ) ਆਪਣਾ ਬਣਾ ਲਿਆ ਹੈ, (ਉਨ੍ਹਾਂ ਨੂੰ) ਹਰਿ ਦਾ ਨਾਮ ਜਪਣ ਲਈ ਦਿੱਤਾ ਹੈ। (ਜੋ ਵਿਅਕਤੀ) ਅੱਠੇ ਪਹਿਰ ਗੋਬਿੰਦ ਦਾ ਗੁਣ-ਗਾਨ ਕਰਦਾ ਹੈ, (ਉਸ ਦੇ) ਭੈ ਖ਼ਤਮ ਹੋ ਜਾਂਦੇ ਹਨ ਅਤੇ ਸਭ ਚਿੰਤਾ ਦੂਰ ਹੋ ਜਾਂਦੀ ਹੈ।੧। ਸਤਿਗੁਰੂ ਦੀ ਚਰਣੀ ਲਗ ਕੇ (ਅਨੇਕਾਂ ਵਿਅਕਤੀ ਭਵ-ਸਾਗਰ ਤੋਂ) ਪਾਰ ਲੰਘ ਗਏ ਹਨ। (ਉਹ) ਮਨਮਤਿ ਤਿਆਗ ਦਿੰਦੇ ਹਨ ਅਤੇ ਜੋ ਗੁਰੂ ਕਹਿੰਦਾ ਹੈ, ਉਸ ਨੂੰ ਚੰਗਾ ਅਤੇ ਮਿਠਾ ਮੰਨਦੇ ਹਨ।੧।ਰਹਾਉ। (ਜਿਸ ਦੇ) ਮਨ ਤਨ ਵਿਚ ਉਹ ਪ੍ਰਭੂ ਵਸਿਆ ਹੋਇਆ ਹੈ, (ਉਸ ਨੂੰ) ਕਲਹ-ਕਲੇਸ਼ ਅਤੇ ਕਿਸੇ ਤਰ੍ਹਾਂ ਦਾ ਵਿਘਨ ਨਹੀਂ ਵਿਆਪਦਾ। ਪ੍ਰਭੂ ਹਮੇਸ਼ਾ ਹਮੇਸ਼ਾ ਜੀਵ ਦੇ ਅੰਗ-ਸੰਗ ਹੈ। ਨਾਮ ਦੇ ਪ੍ਰੇਮ (*ਰੰਗਿ*) ਕਰਕੇ (ਹਉਮੈ) ਦੀ ਮੈਲ ਉਤਰ ਜਾਂਦੀ ਹੈ।੨। (ਜਦੋਂ ਪ੍ਰਭੂ ਦੇ) ਚਰਣ ਕਮਲਾਂ ਨਾਲ ਪਿਆਰ ਪੈ ਜਾਂਦਾ ਹੈ, (ਤਦੋਂ) ਕਾਮ, ਕ੍ਰੋਧ ਅਤੇ ਹੰਕਾਰ (ਸਭ) ਨਸ਼ਟ ਹੋ ਜਾਂਦੇ ਹਨ। (ਜਿਸ ਨੇ) ਪ੍ਰਭੂ ਦੀ ਪ੍ਰਾਪਤੀ ਦਾ ਮਾਰਗ ਜਾਣ ਲਿਆ ਹੈ, ਪ੍ਰੇਮ-ਭਗਤੀ ਦੁਆਰਾ (ਉਸ ਦਾ) ਮਨ ਪ੍ਰਭੂ ਨਾਲ ਗਿਝ ਜਾਂਦਾ ਹੈ।੩। ਹੇ ਸੱਜਣ! ਹੇ ਸੰਤ! ਹੇ ਮਿਤਰ! ਸੁਣ, (ਜਿਨ੍ਹਾਂ ਨੇ) ਅਗਾਹ ਅਤੇ ਅਤੋਲ ਹਰਿ ਦਾ ਨਾਮ ਰੂਪ ਰਤਨ (ਪਾ ਲਿਆ ਹੈ, ਉਹ ਆਤਮਿਕ ਤੌਰ 'ਤੇ) ਸੁਖੀ ਹੋ ਗਏ ਹਨ। ਹਮੇਸ਼ਾ ਹਮੇਸ਼ਾ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਗਾਉਣਾ ਚਾਹੀਦਾ ਹੈ। ਨਾਨਕ ਦਾ ਕਥਨ ਹੈ ਕਿ (ਇਹ ਦਾਤ) ਵੱਡੇ ਭਾਗਾਂ ਨਾਲ ਪਾਈਦੀ ਹੈ।੪।੬।

**ਪ੍ਰਭਾਤੀ ਮਹਲਾ ੫**

ਉਹ (ਵਿਅਕਤੀ) ਧਨਵਾਨ ਹੈ, ਉਹੀ ਸੱਚਾ ਸ਼ਾਹ ਹੈ, (ਜਿਸ ਨੇ) ਹਰਿ ਦੀ ਦਰਗਾਹ (ਵਿਚ ਜਾਣ ਲਈ) ਨਾਮ (ਦਾ ਸੌਦਾ) ਖ਼ਰੀਦਿਆ ਹੈ।੧। ਹੇ ਮੇਰੇ ਮਿਤਰ ਮਨ! (ਸਦਾ) ਹਰਿ ਹਰਿ ਨਾਮ ਜਪੋ।

ਗੁਰੁ ਪੂਰਾ ਪਾਈਐ ਵਡਭਾਗੀ ਨਿਰਮਲ ਪੂਰਨ ਰੀਤਿ ॥੧॥ ਰਹਾਉ ॥
ਪਾਇਆ ਲਾਭੁ ਵਜੀ ਵਾਧਾਈ ॥ ਸੰਤ ਪ੍ਰਸਾਦਿ ਹਰਿ ਕੇ ਗੁਨ ਗਾਈ ॥੨॥
ਸਫਲ ਜਨਮੁ ਜੀਵਨ ਪਰਵਾਣੁ ॥ ਗੁਰ ਪਰਸਾਦੀ ਹਰਿ ਰੰਗੁ ਮਾਣੁ ॥੩॥
ਬਿਨਸੇ ਕਾਮ ਕ੍ਰੋਧ ਅਹੰਕਾਰ ॥ ਨਾਨਕ ਗੁਰਮੁਖਿ ਉਤਰਹਿ ਪਾਰਿ ॥੪॥੭॥

ਪ੍ਰਭਾਤੀ ਮਹਲਾ ੫ ॥
ਗੁਰੁ ਪੂਰਾ ਪੂਰੀ ਤਾ ਕੀ ਕਲਾ ॥ ਗੁਰ ਕਾ ਸਬਦੁ ਸਦਾ ਸਦ ਅਟਲਾ ॥
ਗੁਰ ਕੀ ਬਾਣੀ ਜਿਸੁ ਮਨਿ ਵਸੈ ॥ ਦੂਖੁ ਦਰਦੁ ਸਭੁ ਤਾ ਕਾ ਨਸੈ ॥੧॥
ਹਰਿ ਰੰਗਿ ਰਾਤਾ ਮਨੁ ਰਾਮ ਗੁਨ ਗਾਵੈ ॥ ਮੁਕਤੋੁ ਸਾਧੂ ਧੂਰੀ ਨਾਵੈ ॥੧॥ ਰਹਾਉ॥
ਗੁਰ ਪਰਸਾਦੀ ਉਤਰੇ ਪਾਰਿ ॥ ਭਉ ਭਰਮੁ ਬਿਨਸੇ ਬਿਕਾਰ ॥
ਮਨ ਤਨ ਅੰਤਰਿ ਬਸੇ ਗੁਰ ਚਰਨਾ ॥ ਨਿਰਭੈ ਸਾਧ ਪਰੇ ਹਰਿ ਸਰਨਾ ॥੨॥
ਅਨਦ ਸਹਜ ਰਸ ਸੂਖ ਘਨੇਰੇ ॥ ਦੁਸਮਨੁ ਦੂਖੁ ਨ ਆਵੈ ਨੇਰੇ ॥
ਗੁਰਿ ਪੂਰੈ ਅਪੁਨੇ ਕਰਿ ਰਾਖੇ ॥ ਹਰਿ ਨਾਮੁ ਜਪਤ ਕਿਲਬਿਖ ਸਭਿ ਲਾਥੇ ॥੩॥
ਸੰਤ ਸਾਜਨ ਸਿਖ ਭਏ ਸੁਹੇਲੇ ॥ ਗੁਰਿ ਪੂਰੈ ਪ੍ਰਭ ਸਿਉ ਲੈ ਮੇਲੇ ॥
ਜਨਮ ਮਰਨ ਦੁਖ ਫਾਹਾ ਕਾਟਿਆ ॥ ਕਹੁ ਨਾਨਕ ਗੁਰਿ ਪੜਦਾ ਢਾਕਿਆ ॥੪॥੮॥

ਪ੍ਰਭਾਤੀ ਮਹਲਾ ੫ ॥
ਸਤਿਗੁਰਿ ਪੂਰੈ ਨਾਮੁ ਦੀਆ ॥
ਅਨਦ ਮੰਗਲ ਕਲਿਆਣ ਸਦਾ ਸੁਖੁ ਕਾਰਜੁ ਸਗਲਾ ਰਾਸਿ ਥੀਆ ॥੧॥ ਰਹਾਉ ॥
ਚਰਨ ਕਮਲ ਗੁਰ ਕੇ ਮਨਿ ਵੂਠੇ ॥ ਦੂਖ ਦਰਦ ਭ੍ਰਮ ਬਿਨਸੇ ਝੂਠੇ ॥੧॥
ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ ॥ ਆਠ ਪਹਰ ਹਰਿ ਸਿਮਰਹੁ ਪ੍ਰਾਣੀ ॥੨॥
ਘਰਿ ਬਾਹਰਿ ਪ੍ਰਭੁ ਸਭਨੀ ਥਾਈ ॥ ਸੰਗਿ ਸਹਾਈ ਜਹ ਹਉ ਜਾਈ ॥੩॥
ਦੁਇ ਕਰ ਜੋੜਿ ਕਰੀ ਅਰਦਾਸਿ ॥ ਸਦਾ ਜਪੇ ਨਾਨਕੁ ਗੁਣਤਾਸੁ ॥੪॥੯॥

ਪ੍ਰਭਾਤੀ ਮਹਲਾ ੫ ॥
ਪਾਰਬ੍ਰਹਮੁ ਪ੍ਰਭੁ ਸੁਘੜ ਸੁਜਾਣੁ ॥
ਗੁਰੁ ਪੂਰਾ ਪਾਈਐ ਵਡਭਾਗੀ ਦਰਸਨ ਕਉ ਜਾਈਐ ਕੁਰਬਾਣੁ ॥੧॥ ਰਹਾਉ ॥
ਕਿਲਬਿਖ ਮੇਟੇ ਸਬਦਿ ਸੰਤੋਖੁ ॥ ਨਾਮੁ ਅਰਾਧਨ ਹੋਆ ਜੋਗੁ ॥
ਸਾਧਸੰਗਿ ਹੋਆ ਪਰਗਾਸੁ ॥ ਚਰਨ ਕਮਲ ਮਨ ਮਾਹਿ ਨਿਵਾਸੁ ॥੧॥

ਵੱਡੇ ਭਾਗਾਂ ਨਾਲ ਪੂਰਾ ਗੁਰੂ ਪਾਈਦਾ ਹੈ (ਜਿਸ ਕਰਕੇ ਨਾਮ ਜਪਣ ਦੀ) ਨਿਰਮਲ ਅਤੇ ਪੂਰਣ ਮਰਯਾਦਾ (ਪ੍ਰਾਪਤ ਹੁੰਦੀ ਹੈ)।੧ ।ਰਹਾਉ। (ਜਿਸ ਨੇ ਨਾਮ ਰੂਪ) ਲਾਭ ਪਾਇਆ ਹੈ, (ਉਸ ਦੇ ਹਿਰਦੇ ਵਿਚ) ਵਧਾਈ ਦੇ ਵਾਜੇ ਵਜਦੇ ਹਨ। ਉਹ ਸੰਤ/ਗੁਰੂ ਦੀ ਕ੍ਰਿਪਾ ਨਾਲ ਹਰਿ ਦੇ ਗੁਣ ਗਾਉਂਦਾ ਹੈ।੨। ਉਸ ਦਾ ਜਨਮ ਸਫਲ ਹੁੰਦਾ ਹੈ ਅਤੇ (ਈਸ਼ਵਰੀ ਦਰਗਾਹ ਵਿਚ) ਜੀਵਨ ਪ੍ਰਵਾਨ ਚੜ੍ਹਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਹ) ਹਰਿ-(ਨਾਮ) ਦਾ ਪ੍ਰੇਮ (*ਰੰਗੁ*) ਮਾਣਦਾ ਹੈ।੩। (ਉਸ ਦੇ) ਕਾਮ, ਕ੍ਰੋਧ ਅਤੇ ਹੰਕਾਰ ਨਸ਼ਟ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਮਨੁੱਖ) ਗੁਰੂ ਦੁਆਰਾ (ਭਵ-ਸਾਗਰ ਤੋਂ) ਪਾਰ ਲੰਘ ਜਾਂਦਾ ਹੈ।੪।੭।

**ਪ੍ਰਭਾਤੀ ਮਹਲਾ ੫**

(ਜੋ) ਗੁਰੂ ਪੂਰਾ ਹੈ, ਉਸ ਦੀ ਸ਼ਕਤੀ (*ਕਲਾ*) ਵੀ ਪੂਰੀ ਹੈ। ਗੁਰੂ ਦਾ ਸ਼ਬਦ ਹਮੇਸ਼ਾ ਹੀ ਸਥਿਰ ਰਹਿਣ ਵਾਲਾ ਹੈ। ਜਿਸ (ਵਿਅਕਤੀ) ਦੇ ਮਨ ਵਿਚ (ਗੁਰੂ ਦੀ) ਬਾਣੀ ਵਸ ਜਾਂਦੀ ਹੈ, ਉਸ ਦੇ ਸਭ ਦੁਖ ਅਤੇ ਦਰਦ ਨਸ਼ਟ ਹੋ ਜਾਂਦੇ ਹਨ।੧। ਹਰਿ ਦੇ ਪ੍ਰੇਮ (*ਰੰਗਿ*) ਵਿਚ (ਜਿਸ ਵਿਅਕਤੀ ਦਾ) ਮਨ ਰੰਗਿਆ ਹੋਇਆ ਹੈ, (ਉਹ) ਪ੍ਰਭੂ ਦਾ ਗੁਣ-ਗਾਨ ਕਰਦਾ ਰਹਿੰਦਾ ਹੈ। (ਉਹ ਸਾਧਕ) ਮੁਕਤ ਹੈ (ਜੋ) ਸਾਧੂ/ਗੁਰੂ ਦੀ (ਚਰਣ-) ਧੂੜ ਵਿਚ ਇਸ਼ਨਾਨ ਕਰਦਾ ਹੈ।੧ ।ਰਹਾਉ। (ਜਿਨ੍ਹਾਂ ਦੇ) ਮਨ ਅਤੇ ਤਨ ਵਿਚ ਗੁਰੂ ਦੇ ਚਰਣ ਵਸਦੇ ਹਨ, ਉਹ ਨਿਰਭੈ ਸਾਧ ਹਰਿ ਦੀ ਸ਼ਰਣ ਵਿਚ ਪਏ ਰਹਿੰਦੇ ਹਨ। ਗੁਰੂ ਦੀ ਕ੍ਰਿਪਾ ਨਾਲ (ਉਹ ਭਵ-ਸਾਗਰ ਤੋਂ) ਪਾਰ ਉਤਰ ਜਾਂਦੇ ਹਨ ਅਤੇ (ਉਨ੍ਹਾਂ ਦੇ) ਭੈ, ਭਰਮ ਅਤੇ ਵਿਕਾਰ ਨਸ਼ਟ ਹੋ ਜਾਂਦੇ ਹਨ।੨। (ਜਿਨ੍ਹਾਂ ਨੂੰ) ਪੂਰੇ ਗੁਰੂ ਨੇ ਆਪਣਾ ਬਣਾ ਕੇ ਰਖ ਲਿਆ ਹੈ, (ਉਨ੍ਹਾਂ ਦੁਆਰਾ) ਨਾਮ ਜਪਣ 'ਤੇ ਸਾਰੇ ਪਾਪ (*ਕਿਲਬਿਖ*) ਲਥ ਜਾਂਦੇ ਹਨ; ਆਨੰਦ, ਸਹਿਜ ਸੁਖ ਅਤੇ (ਆਤਮਿਕ) ਰਸ (ਬਣੇ ਰਹਿੰਦੇ ਹਨ) ਅਤੇ ਦੁਸ਼ਮਨ ਤੇ ਦੁਖ (ਉਨ੍ਹਾਂ ਦੇ) ਨੇੜੇ ਨਹੀਂ ਆਉਂਦੇ।੩। (ਜਿਨ੍ਹਾਂ ਸੇਵਕਾਂ ਨੂੰ) ਪੂਰੇ ਗੁਰੂ ਨੇ ਲੈ ਕੇ ਪ੍ਰਭੂ ਨਾਲ ਮਿਲਾ ਦਿੱਤਾ, (ਉਹ) ਸੰਤ, ਸੱਜਣ ਅਤੇ ਸਿੱਖ ਸੁਖੀ ਜੀਵਨ ਵਾਲੇ ਹੋ ਗਏ। (ਉਨ੍ਹਾਂ ਦੇ) ਜਨਮ-ਮਰਨ ਦਾ ਫਾਹ ਕਟਿਆ ਗਿਆ। ਨਾਨਕ (ਦਾ ਕਥਨ ਹੈ ਕਿ) ਗੁਰੂ ਨੇ (ਉਨ੍ਹਾਂ ਦਾ) ਪਰਦਾ ਢਕ ਲਿਆ।੪।੮।

**ਪ੍ਰਭਾਤੀ ਮਹਲਾ ੫**

(ਜਿਸ ਸੇਵਕ ਨੂੰ) ਪੂਰੇ ਸਤਿਗੁਰੂ ਨੇ ਨਾਮ ਪ੍ਰਦਾਨ ਕੀਤਾ ਹੈ, (ਉਸ ਦੇ ਹਿਰਦੇ ਅੰਦਰ) ਆਨੰਦ, ਮੰਗਲ, ਖ਼ੁਸ਼ੀ ਅਤੇ ਸਦਾ ਸੁਖ (ਦੀ ਸਥਿਤੀ ਬਣ ਗਈ ਹੈ ਅਤੇ ਉਸ ਦਾ) ਸਾਰਾ ਕੰਮ ਰਾਸ ਹੋ ਗਿਆ ਹੈ (ਅਰਥਾਤ ਜੀਵਨ-ਮਨੋਰਥ ਸਫਲ ਹੋ ਗਿਆ ਹੈ)।੧ ।ਰਹਾਉ। (ਜਿਸ ਸਾਧਕ ਦੇ ਮਨ ਵਿਚ) ਗੁਰੂ ਦੇ ਚਰਣ-ਕਮਲ ਵਸ ਗਏ ਹਨ, (ਉਸ ਦੇ) ਝੂਠੇ ਦੁਖ, ਦਰਦ ਅਤੇ ਭਰਮ ਨਸ਼ਟ ਹੋ ਗਏ ਹਨ।੧। (ਉਹ) ਪ੍ਰਾਣੀ ਨਿਤ ਉਠ ਕੇ ਪ੍ਰਭੂ ਦੀ ਬਾਣੀ ਗਾਉਂਦਾ ਹੈ; (ਉਹ) ਅੱਠੇ ਪਹਿਰ ਹਰਿ (ਦੇ ਨਾਮ) ਨੂੰ ਸਿਮਰਦਾ ਹੈ।੨। ਪ੍ਰਭੂ ਘਰ ਵਿਚ, ਬਾਹਰ ਸਭ ਥਾਵਾਂ ਵਿਚ (ਵਿਆਪਕ ਹੈ)। ਜਿਥੇ ਮੈਂ ਜਾਂਦਾ ਹਾਂ, (ਉਥੇ) ਸਹਾਇਕ ਵਜੋਂ ਨਾਲ ਹੁੰਦਾ ਹੈ।੩। (ਮੈਂ) ਦੋਵੇਂ ਹੱਥ ਜੋੜ ਕੇ ਅਰਦਾਸ ਕਰਦਾ ਹਾਂ, ਨਾਨਕ ਸਦਾ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ ਜਪਦਾ ਹੈ।੪।੯।

**ਪ੍ਰਭਾਤੀ ਮਹਲਾ ੫**

ਪਾਰਬ੍ਰਹਮ ਪ੍ਰਭੂ ਸੁਘੜ ਅਤੇ ਸੁਜਾਨ ਹੈ। ਵੱਡੇ ਭਾਗਾਂ ਕਰਕੇ ਹੀ ਪੂਰਾ ਗੁਰੂ ਪਾਈਦਾ ਹੈ, (ਅਜਿਹੇ ਗੁਰੂ ਦੇ) ਦਰਸ਼ਨ ਤੋਂ ਕੁਰਬਾਨ ਜਾਣਾ ਚਾਹੀਦਾ ਹੈ।੧ ।ਰਹਾਉ। (ਗੁਰੂ ਜਿਸ ਦੇ) ਪਾਪ (*ਕਿਲਬਿਖ*) ਸ਼ਬਦ ਦੁਆਰਾ ਦੂਰ ਕਰਕੇ (ਹਿਰਦੇ ਵਿਚ) ਸੰਤੋਖ (ਵਰਤਾ ਦਿੰਦਾ ਹੈ, ਉਹ) ਨਾਮ ਆਰਾਧਣ ਦੇ ਯੋਗ ਹੋ ਜਾਂਦਾ ਹੈ। (ਉਸ ਦੇ ਹਿਰਦੇ ਵਿਚ) ਸਾਧ-ਸੰਗ ਕਰਕੇ (ਬ੍ਰਹਮ ਗਿਆਨ ਦਾ) ਚਾਨਣਾ ਹੋ ਜਾਂਦਾ ਹੈ ਅਤੇ (ਉਸ ਦੇ) ਮਨ ਵਿਚ (ਗੁਰੂ ਦੇ) ਚਰਣ ਕਮਲ ਵਸ ਜਾਂਦੇ ਹਨ।੧।

ਜਿਨਿ ਕੀਆ ਤਿਨਿ ਲੀਆ ਰਾਖਿ ॥ ਪ੍ਰਭੁ ਪੂਰਾ ਅਨਾਥ ਕਾ ਨਾਥੁ ॥
ਜਿਸਹਿ ਨਿਵਾਜੇ ਕਿਰਪਾ ਧਾਰਿ ॥ ਪੂਰਨ ਕਰਮ ਤਾ ਕੇ ਆਚਾਰ ॥੨॥
ਗੁਣ ਗਾਵੈ ਨਿਤ ਨਿਤ ਨਿਤ ਨਵੇ ॥ ਲਖ ਚਉਰਾਸੀਹ ਜੋਨਿ ਨ ਭਵੇ ॥
ਈਹਾਂ ਊਹਾਂ ਚਰਣ ਪੂਜਾਰੇ ॥ ਮੁਖੁ ਊਜਲੁ ਸਾਚੇ ਦਰਬਾਰੇ ॥੩॥
ਜਿਸੁ ਮਸਤਕਿ ਗੁਰਿ ਧਰਿਆ ਹਾਥੁ ॥ ਕੋਟਿ ਮਧੇ ਕੋ ਵਿਰਲਾ ਦਾਸੁ ॥
ਜਲਿ ਥਲਿ ਮਹੀਅਲਿ ਪੇਖੈ ਭਰਪੂਰਿ ॥ਨਾਨਕ ਉਧਰਸਿ ਤਿਸੁ ਜਨ ਕੀ ਧੂਰਿ ॥੪॥੧੦॥

ਪ੍ਰਭਾਤੀ ਮਹਲਾ ੫ ॥
ਕੁਰਬਾਣੁ ਜਾਈ ਗੁਰ ਪੂਰੇ ਅਪਨੇ ॥ ਜਿਸੁ ਪ੍ਰਸਾਦਿ ਹਰਿ ਹਰਿ ਜਪੁ ਜਪਨੇ ॥੧॥ ਰਹਾਉ ॥
ਅੰਮ੍ਰਿਤ ਬਾਣੀ ਸੁਣਤ ਨਿਹਾਲ ॥ ਬਿਨਸਿ ਗਏ ਬਿਖਿਆ ਜੰਜਾਲ ॥੧॥
ਸਾਚ ਸਬਦ ਸਿਉ ਲਾਗੀ ਪ੍ਰੀਤਿ ॥ ਹਰਿ ਪ੍ਰਭੁ ਅਪੁਨਾ ਆਇਆ ਚੀਤਿ ॥੨॥
ਨਾਮੁ ਜਪਤ ਹੋਆ ਪਰਗਾਸੁ ॥ ਗੁਰ ਸਬਦੇ ਕੀਨਾ ਰਿਦੈ ਨਿਵਾਸੁ ॥੩॥
ਗੁਰ ਸਮਰਥ ਸਦਾ ਦਇਆਲ ॥ ਹਰਿ ਜਪਿ ਜਪਿ ਨਾਨਕ ਭਏ ਨਿਹਾਲ ॥੪॥੧੧॥

ਪ੍ਰਭਾਤੀ ਮਹਲਾ ੫ ॥
ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ॥
ਦੀਨ ਦਇਆਲ ਭਏ ਕਿਰਪਾਲਾ ਅਪਣਾ ਨਾਮੁ ਆਪਿ ਜਪਾਇਆ ॥੧॥ ਰਹਾਉ ॥
ਸੰਤਸੰਗਤਿ ਮਿਲਿ ਭਇਆ ਪ੍ਰਗਾਸ ॥ ਹਰਿ ਹਰਿ ਜਪਤ ਪੂਰਨ ਭਈ ਆਸ ॥੧॥
ਸਰਬ ਕਲਿਆਣ ਸੂਖ ਮਨਿ ਵੂਠੇ ॥ ਹਰਿ ਗੁਣ ਗਾਏ ਗੁਰ ਨਾਨਕ ਤੂਠੇ ॥੨॥੧੨॥

ਪ੍ਰਭਾਤੀ ਮਹਲਾ ੫ ਘਰੁ ੨ ਬਿਭਾਸ ੴ ਸਤਿਗੁਰ ਪ੍ਰਸਾਦਿ ॥
ਅਵਰੁ ਨ ਦੂਜਾ ਠਾਉ ॥ ਨਾਹੀ ਬਿਨੁ ਹਰਿ ਨਾਉ ॥
ਸਰਬ ਸਿਧਿ ਕਲਿਆਨ ॥ ਪੂਰਨ ਹੋਹਿ ਸਗਲ ਕਾਮ ॥੧॥
ਹਰਿ ਕੋ ਨਾਮੁ ਜਪੀਐ ਨੀਤ ॥
ਕਾਮ ਕ੍ਰੋਧ ਅਹੰਕਾਰੁ ਬਿਨਸੈ ਲਗੈ ਏਕੈ ਪ੍ਰੀਤਿ ॥੧॥ ਰਹਾਉ ॥
ਨਾਮਿ ਲਾਗੈ ਦੂਖੁ ਭਾਗੈ ਸਰਨਿ ਪਾਲਨ ਜੋਗੁ ॥
ਸਤਿਗੁਰੁ ਭੇਟੈ ਜਮੁ ਨ ਤੇਟੈ ਜਿਸੁ ਧੁਰਿ ਹੋਵੈ ਸੰਜੋਗੁ ॥੨॥
ਰੈਨਿ ਦਿਨਸੁ ਧਿਆਇ ਹਰਿ ਹਰਿ ਤਜਹੁ ਮਨ ਕੇ ਭਰਮ ॥
ਸਾਧਸੰਗਤਿ ਹਰਿ ਮਿਲੈ ਜਿਸਹਿ ਪੂਰਨ ਕਰਮ ॥੩॥
ਜਨਮ ਜਨਮ ਬਿਖਾਦ ਬਿਨਸੇ ਰਾਖਿ ਲੀਨੇ ਆਪਿ ॥
ਮਾਤ ਪਿਤਾ ਮੀਤ ਭਾਈ ਜਨ ਨਾਨਕ ਹਰਿ ਹਰਿ ਜਾਪਿ ॥੪॥੧॥੧੩॥

ਜਿਸ (ਪ੍ਰਭੂ) ਨੇ ਮਨੁੱਖ ਨੂੰ ਸਿਰਜਿਆ ਹੈ, ਉਸ ਨੇ ਹੀ ਬਚਾ ਲਿਆ ਹੈ। ਪ੍ਰਭੂ (ਹਰ ਪੱਖੋਂ) ਪੂਰਾ ਅਤੇ ਅਨਾਥਾਂ ਦਾ ਨਾਥ ਹੈ। ਜਿਸ ਨੂੰ ਕ੍ਰਿਪਾ ਪੂਰਵਕ ਨਿਵਾਜਦਾ ਹੈ, ਉਸ ਦੇ ਕਰਮ ਅਤੇ ਆਚਾਰ ਪੂਰੇ ਹੋ ਜਾਂਦੇ ਹਨ।੨। (ਉਹ ਪ੍ਰਭੂ ਦੇ) ਨਿਤ ਹੀ ਨਵੇਂ ਗੁਣ ਗਾਉਂਦਾ ਹੈ ਅਤੇ ਚੌਰਾਸੀ ਲਖ ਜੂਨਾਂ ਦੇ ਗੇੜ ਵਿਚ ਨਹੀਂ ਪੈਂਦਾ। ਲੋਕ ਪਰਲੋਕ ਵਿਚ (ਉਸ ਦੇ) ਚਰਣ ਪੂਜੇ ਜਾਂਦੇ ਹਨ। ਸੱਚੇ (ਪ੍ਰਭੂ) ਦੇ ਦਰਬਾਰ ਵਿਚ (ਉਸ ਦਾ) ਮੁਖ ਉਜਲਾ ਹੁੰਦਾ ਹੈ।੩। ਜਿਸ (ਸੇਵਕ) ਦੇ ਮੱਥੇ ਉਪਰ ਗੁਰੂ ਨੇ ਹੱਥ ਧਰਿਆ ਹੈ, (ਅਜਿਹਾ) ਕਰੋੜਾਂ ਵਿਚੋਂ ਕੋਈ ਵਿਰਲਾ ਹੀ ਦਾਸ (ਹੁੰਦਾ ਹੈ)। (ਉਹ) ਜਲ, ਥਲ ਅਤੇ ਪੁਲਾੜ ਵਿਚ (ਪ੍ਰਭੂ ਨੂੰ) ਵਿਆਪਕ ਵੇਖਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ ਸੇਵਕ ਦੀ (ਚਰਣ-)ਧੂੜ ਨਾਲ ਹੀ ਤਰ ਜਾਈਦਾ ਹੈ।੪।੧੦।

**ਪ੍ਰਭਾਤੀ ਮਹਲਾ ੫**

ਮੈਂ ਆਪਣੇ ਪੂਰੇ ਗੁਰੂ ਤੋਂ ਵਾਰਨੇ ਜਾਂਦਾ ਹਾਂ, ਜਿਸ ਦੀ ਕ੍ਰਿਪਾ ਕਰਕੇ ਹਰਿ ਦਾ ਜਾਪ ਜਪਣ ਲਗ ਜਾਈਦਾ ਹੈ।੧ ਰਹਾਉ। (ਜਿਸ ਗੁਰੂ ਦੀ) ਅੰਮ੍ਰਿਤਮਈ ਬਾਣੀ ਸੁਣ ਕੇ (ਮਨ) ਨਿਹਾਲ ਹੋ ਜਾਂਦਾ ਹੈ ਅਤੇ ਮਾਇਆ ਦੇ ਜੰਜਾਲ ਨਸ਼ਟ ਹੋ ਜਾਂਦੇ ਹਨ।੧। (ਜਿਸ ਦੀ ਕ੍ਰਿਪਾ ਕਰਕੇ) ਸੱਚੇ ਸ਼ਬਦ ਨਾਲ ਪ੍ਰੀਤ ਲਗ ਜਾਂਦੀ ਹੈ ਅਤੇ ਆਪਣਾ ਹਰਿ ਪ੍ਰਭੂ ਚਿਤ ਵਿਚ ਆ ਜਾਂਦਾ ਹੈ।੨। ਨਾਮ ਜਪਣ ਨਾਲ (ਹਿਰਦੇ ਵਿਚ ਬ੍ਰਹਮ ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ) ਹਿਰਦੇ ਵਿਚ ਨਿਵਾਸ ਕਰ ਲੈਂਦਾ ਹੈ।੩। ਗੁਰੂ (ਸਰਬ) ਸਮਰਥ ਹੈ, ਸਦਾ ਦਿਆਲ ਹੈ। ਨਾਨਕ (ਦਾ ਕਥਨ ਹੈ ਕਿ ਅਸੀਂ) ਹਰਿ ਹਰਿ ਜਪ ਕੇ ਨਿਹਾਲ ਹੋ ਜਾਂਦੇ ਹਾਂ।੪।੧੧।

**ਪ੍ਰਭਾਤੀ ਮਹਲਾ ੫**

ਗੁਰੂ ਨੂੰ (ਯਾਦ) ਕਰਦਿਆਂ ਸਦਾ ਸੁਖ ਪਾਇਆ ਹੈ। ਦੀਨਾਂ ਉਪਰ ਦਇਆ ਕਰਨ ਵਾਲੇ (ਪ੍ਰਭੂ) ਕ੍ਰਿਪਾਲ ਹੋਏ ਹਨ ਅਤੇ ਆਪਣਾ ਨਾਮ ਖ਼ੁਦ ਹੀ ਜਪਾਇਆ ਹੈ।੧। ਸੰਤ/ਗੁਰੂ ਦੀ ਸੰਗਤ ਵਿਚ ਮਿਲ ਬੈਠਣ ਨਾਲ (ਹਿਰਦੇ ਵਿਚ ਗਿਆਨ ਦਾ) ਪ੍ਰਕਾਸ਼ ਹੋ ਗਿਆ ਹੈ ਅਤੇ ਹਰਿ ਹਰਿ ਜਪਦਿਆਂ ਆਸ ਪੂਰੀ ਹੋ ਗਈ ਹੈ।੧। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਪ੍ਰਸੰਨ ਹੋਣ ਨਾਲ ਹਰਿ ਦੇ ਗੁਣ ਗਾਏ ਹਨ ਅਤੇ ਸਭ ਆਨੰਦ ਅਤੇ ਸੁਖ ਮਨ ਵਿਚ ਆ ਵਸੇ ਹਨ।੨।੧੨।

**ਪ੍ਰਭਾਤੀ ਮਹਲਾ ੫ ਘਰੁ ੨ ਬਿਭਾਸ**

ਹਰਿ-ਨਾਮ ਤੋਂ ਬਿਨਾ (ਸਾਡਾ ਕੋਈ) ਹੋਰ ਦੂਜਾ ਠਿਕਾਣਾ ਨਹੀਂ ਹੈ। (ਨਾਮ ਸਿਮਰਨ ਨਾਲ) ਸਾਰੀਆਂ ਸਿਧੀਆਂ ਅਤੇ ਆਨੰਦ (ਪ੍ਰਾਪਤ ਹੋ ਜਾਂਦੇ ਹਨ), ਸਾਰੇ ਕੰਮ ਸੰਪੰਨ ਹੋ ਜਾਂਦੇ ਹਨ।੧। ਹਰਿ ਦਾ ਨਾਮ ਨਿਤ ਜਪਣਾ ਚਾਹੀਦਾ ਹੈ। (ਅਜਿਹਾ ਕਰਨ ਨਾਲ) ਕਾਮ, ਕ੍ਰੋਧ ਅਤੇ ਹੰਕਾਰ ਨਸ਼ਟ ਹੋ ਜਾਂਦੇ ਹਨ ਅਤੇ ਇਕ (ਪ੍ਰਭੂ) ਨਾਲ ਪ੍ਰੀਤ ਲਗ ਜਾਂਦੀ ਹੈ।੧ ਰਹਾਉ। (ਜੋ ਸਾਧਕ) ਨਾਮ (ਸਿਮਰਨ) ਵਿਚ ਲਗਦਾ ਹੈ, (ਉਸ ਦਾ) ਦੁਖ ਨਸ਼ਟ ਹੋ ਜਾਂਦਾ ਹੈ; ਨਾਮ ਸ਼ਰਣ (ਵਿਚ ਆਇਆਂ ਦੀ) ਪਾਲਣਾ ਕਰਨ ਦੇ ਯੋਗ ਹੈ। ਜਿਸ ਦਾ ਧੁਰੋਂ ਸੰਯੋਗ (ਲਿਖਿਆ) ਹੁੰਦਾ ਹੈ, (ਉਹ) ਸਤਿਗੁਰੂ ਨੂੰ ਮਿਲ ਪੈਂਦਾ ਹੈ ਅਤੇ ਜਮ (ਉਸ ਨੂੰ) ਤਾੜਦਾ (*ਤੇਟੈ*) ਨਹੀਂ ਹੈ।੨। ਰਾਤ ਦਿਨ ਹਰਿ ਹਰਿ (ਨਾਮ) ਧਿਆ ਕੇ, ਮਨ ਦੇ ਭਰਮ ਛਡ ਦਿਓ। ਜਿਸ ਦੇ ਭਾਗ ਪੂਰੇ ਹੁੰਦੇ ਹਨ, (ਉਸ ਨੂੰ) ਸਾਧ-ਸੰਗਤ ਵਿਚ ਹਰਿ ਮਿਲ ਪੈਂਦਾ ਹੈ।੩। (ਨਾਮ ਸਿਮਰਨ ਨਾਲ) ਜਨਮ ਜਨਮਾਂਤਰਾਂ ਦੇ ਕਲੇਸ਼ ਨਸ਼ਟ ਹੋ ਜਾਂਦੇ ਹਨ ਅਤੇ (ਪ੍ਰਭੂ) ਆਪ ਬਚਾ ਲੈਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਪ੍ਰਭੂ ਹੀ) ਮਾਤਾ, ਪਿਤਾ ਅਤੇ ਭਰਾ ਹੈ (ਇਸ ਲਈ ਹੇ ਜਿਗਿਆਸੂ! ਸਦਾ) ਹਰਿ ਹਰਿ ਦਾ ਜਪ ਕਰਿਆ ਕਰ।੪।੧।੧੩।

ਪ੍ਰਭਾਤੀ ਮਹਲਾ ੫ ਬਿਭਾਸ ਪੜਤਾਲ ੧ੴ ਸਤਿਗੁਰ ਪ੍ਰਸਾਦਿ ॥
ਰਮ ਰਾਮ ਰਾਮ ਰਾਮ ਜਾਪ ॥
ਕਲਿ ਕਲੇਸ ਲੋਭ ਮੋਹ ਬਿਨਸਿ ਜਾਇ ਅਹੰ ਤਾਪ ॥੧॥ ਰਹਾਉ ॥
ਆਪੁ ਤਿਆਗਿ ਸੰਤ ਚਰਨ ਲਾਗਿ ਮਨੁ ਪਵਿਤੁ ਜਾਹਿ ਪਾਪ ॥੧॥
ਨਾਨਕੁ ਬਾਰਿਕੁ ਕਛੂ ਨ ਜਾਨੈ ਰਾਖਨ ਕਉ ਪ੍ਰਭੁ ਮਾਈ ਬਾਪ ॥੨॥੧॥੧੪॥

ਪ੍ਰਭਾਤੀ ਮਹਲਾ ੫ ॥
ਚਰਨ ਕਮਲ ਸਰਨਿ ਟੇਕ ॥
ਊਚ ਮੂਚ ਬੇਅੰਤੁ ਠਾਕੁਰੁ ਸਰਬ ਊਪਰਿ ਤੁਹੀ ਏਕ ॥੧॥ ਰਹਾਉ ॥
ਪ੍ਰਾਨ ਅਧਾਰ ਦੁਖ ਬਿਦਾਰ ਦੈਨਹਾਰ ਬੁਧਿ ਬਿਬੇਕ ॥੧॥
ਨਮਸਕਾਰ ਰਖਨਹਾਰ ਮਨਿ ਅਰਾਧਿ ਪ੍ਰਭੂ ਮੇਕ ॥
ਸੰਤ ਰੇਨੁ ਕਰਉ ਮਜਨੁ ਨਾਨਕ ਪਾਵੈ ਸੁਖ ਅਨੇਕ ॥੨॥੨॥੧੫॥

ਪ੍ਰਭਾਤੀ ਅਸਟਪਦੀਆ ਮਹਲਾ ੧ ਬਿਭਾਸ ੧ੴ ਸਤਿਗੁਰ ਪ੍ਰਸਾਦਿ ॥
ਦੁਬਿਧਾ ਬਉਰੀ ਮਨੁ ਬਉਰਾਇਆ ॥ ਝੂਠੈ ਲਾਲਚਿ ਜਨਮੁ ਗਵਾਇਆ ॥
ਲਪਟਿ ਰਹੀ ਫੁਨਿ ਬੰਧੁ ਨ ਪਾਇਆ ॥ ਸਤਿਗੁਰਿ ਰਾਖੇ ਨਾਮੁ ਦ੍ਰਿੜਾਇਆ ॥੧॥
ਨਾ ਮਨੁ ਮਰੈ ਨ ਮਾਇਆ ਮਰੈ ॥
ਜਿਨਿ ਕਿਛੁ ਕੀਆ ਸੋਈ ਜਾਣੈ ਸਬਦੁ ਵੀਚਾਰਿ ਭਉ ਸਾਗਰੁ ਤਰੈ ॥੧॥ ਰਹਾਉ ॥
ਮਾਇਆ ਸੰਚਿ ਰਾਜੇ ਅਹੰਕਾਰੀ ॥ ਮਾਇਆ ਸਾਥਿ ਨ ਚਲੈ ਪਿਆਰੀ ॥
ਮਾਇਆ ਮਮਤਾ ਹੈ ਬਹੁ ਰੰਗੀ ॥ ਬਿਨੁ ਨਾਵੈ ਕੋ ਸਾਥਿ ਨ ਸੰਗੀ ॥੨॥
ਜਿਉ ਮਨੁ ਦੇਖਹਿ ਪਰ ਮਨੁ ਤੈਸਾ ॥ ਜੈਸੀ ਮਨਸਾ ਤੈਸੀ ਦਸਾ ॥
ਜੈਸਾ ਕਰਮੁ ਤੈਸੀ ਲਿਵ ਲਾਵੈ ॥ ਸਤਿਗੁਰੁ ਪੂਛਿ ਸਹਜ ਘਰੁ ਪਾਵੈ ॥੩॥
ਰਾਗਿ ਨਾਦਿ ਮਨੁ ਦੂਜੈ ਭਾਇ ॥ ਅੰਤਰਿ ਕਪਟੁ ਮਹਾ ਦੁਖੁ ਪਾਇ ॥
ਸਤਿਗੁਰੁ ਭੇਟੈ ਸੋਝੀ ਪਾਇ ॥ ਸਚੈ ਨਾਮਿ ਰਹੈ ਲਿਵ ਲਾਇ ॥੪॥

ਸਚੈ ਸਬਦਿ ਸਚੁ ਕਮਾਵੈ ॥ ਸਚੀ ਬਾਣੀ ਹਰਿ ਗੁਣ ਗਾਵੈ ॥
ਨਿਜ ਘਰਿ ਵਾਸੁ ਅਮਰ ਪਦੁ ਪਾਵੈ ॥ ਤਾ ਦਰਿ ਸਾਚੈ ਸੋਭਾ ਪਾਵੈ ॥੫॥
ਗੁਰ ਸੇਵਾ ਬਿਨੁ ਭਗਤਿ ਨ ਹੋਈ ॥ ਅਨੇਕ ਜਤਨ ਕਰੈ ਜੇ ਕੋਈ ॥
ਹਉਮੈ ਮੇਰਾ ਸਬਦੇ ਖੋਈ ॥ ਨਿਰਮਲ ਨਾਮੁ ਵਸੈ ਮਨਿ ਸੋਈ ॥੬॥

**ਪ੍ਰਭਾਤੀ ਮਹਲਾ ੫ ਬਿਭਾਸ ਪੜਤਾਲ**

ਹੇ ਭਾਈ! (ਸਰਬਤ੍ਰ) ਰਮਣ ਕਰਨ ਵਾਲੇ ਪ੍ਰਭੂ (ਦਾ ਨਾਮ) ਜਪ। (ਇਸ ਕਰਕੇ) ਕਲਹ-ਕਲੇਸ਼, ਲੋਭ, ਮੋਹ, ਹੰਕਾਰ ਦਾ ਤਾਪ ਨਸ਼ਟ ਹੋ ਜਾਂਦੇ ਹਨ।੧।ਰਹਾਉ। ਆਪਾ-ਭਾਵ ਤਿਆਗ ਕੇ ਸੰਤਾਂ ਦੀ ਚਰਣੀ ਲਗ ਜਾ। (ਇਸ ਨਾਲ) ਮਨ ਪਵਿਤਰ ਹੋ ਜਾਂਦਾ ਹੈ, ਪਾਪ ਦੂਰ ਹੋ ਜਾਂਦੇ ਹਨ।੧। ਨਾਨਕ (ਦਾ ਕਥਨ ਹੈ ਕਿ ਮੈਂ) ਬਾਲਕ ਕੁਝ ਨਹੀਂ ਜਾਣਦਾ, ਰਖਿਆ ਕਰਨ ਵਾਲਾ ਪ੍ਰਭੂ ਹੀ (ਮੇਰੇ) ਮਾਤਾ ਪਿਤਾ ਹਨ।੨।੧।੧੪।

**ਪ੍ਰਭਾਤੀ ਮਹਲਾ ੫**

ਹੇ ਪ੍ਰਭੂ! (ਤੂੰ ਸਭ ਤੋਂ) ਉੱਚਾ, ਵੱਡਾ, ਬੇਅੰਤ ਹੈਂ ਅਤੇ ਤੂੰ ਇਕ ਹੀ ਸਭ ਦੇ ਉਪਰ ਹੈਂ। (ਸਭ ਨੂੰ ਤੇਰੇ) ਚਰਣ-ਕਮਲਾਂ ਦੀ ਟੇਕ ਹੈ।੧।ਰਹਾਉ। (ਹੇ ਪਰਮਾਤਮਾ! ਤੁਸੀਂ ਸਭ ਦੇ) ਪ੍ਰਾਣਾਂ ਦੇ ਆਧਾਰ ਹੋ, ਦੁਖਾਂ ਨੂੰ ਦੂਰ ਕਰਨ ਵਾਲੇ ਹੋ ਅਤੇ ਵਿਵੇਕ ਬੁੱਧੀ ਦੇਣ ਵਾਲੇ ਹੋ।੧। (ਹੇ ਜਿਗਿਆਸੂ!) ਰਖਿਆ ਕਰਨ ਵਾਲੇ (ਪ੍ਰਭੂ ਨੂੰ) ਨਮਸਕਾਰ ਕਰ, ਮਨ ਵਿਚ ਇਕ ਪ੍ਰਭੂ ਦੀ ਆਰਾਧਨਾ ਕਰ, ਸੰਤਾਂ ਦੀ (ਚਰਣ-) ਧੂੜ ਵਿਚ ਇਸ਼ਨਾਨ ਕਰ, ਨਾਨਕ (ਦਾ ਕਥਨ ਹੈ ਕਿ ਇਸ ਤਰ੍ਹਾਂ ਸੇਵਕ) ਅਨੇਕ ਸੁਖ ਪ੍ਰਾਪਤ ਕਰ ਲੈਂਦਾ ਹੈ।੨।੨।੧੫।

**ਪ੍ਰਭਾਤੀ ਅਸਟਪਦੀਆ ਮਹਲਾ ੧ ਬਿਭਾਸ**

ਪਗਲੀ ਦੁਬਿਧਾ (ਅਰਥਾਤ ਦ੍ਵੈਤ-ਭਾਵਨਾ) ਨੇ ਮਨ ਨੂੰ ਕਮਲਾ ਕਰ ਦਿੱਤਾ ਹੈ, (ਜਿਸ ਕਰਕੇ ਮਨੁੱਖ ਨੇ) ਝੂਠੇ ਲਾਲਚ ਵਿਚ (ਲਗ ਕੇ ਕੀਮਤੀ) ਜਨਮ ਗਵਾ ਦਿੱਤਾ ਹੈ। (ਇਹ ਮਨੁੱਖ ਨਾਲ ਅਜਿਹੀ) ਚੰਬੜੀ ਹੋਈ ਹੈ (ਕਿ ਇਸ ਨੂੰ) ਕੋਈ ਰੋਕ ਨਹੀਂ ਸਕਦਾ। ਸਤਿਗੁਰੂ (ਪ੍ਰਭੂ ਦਾ) ਨਾਮ ਦ੍ਰਿੜ੍ਹ ਕਰਾ ਕੇ (ਮਨੁੱਖ ਨੂੰ ਇਸ ਤੋਂ) ਬਚਾ ਲੈਂਦਾ ਹੈ।੧। ਨ ਮਨ (ਦੇ ਸੰਕਲਪ-ਵਿਕਲਪ) ਮਰਦੇ ਹਨ ਅਤੇ ਨ ਹੀ ਮਾਇਆ ਉਤੇ ਕਾਬੂ ਪਾਇਆ ਜਾ ਸਕਦਾ ਹੈ। ਜਿਸ (ਪ੍ਰਭੂ) ਨੇ ਇਹ ਕੁਝ (ਵਿਵਸਥਾ) ਕੀਤੀ ਹੈ, ਉਹੀ (ਮਾਇਆ ਨੂੰ ਕਾਬੂ ਕਰਨ ਦਾ ਉਪਾ) ਜਾਣਦਾ ਹੈ। (ਜੋ ਸਾਧਕ ਗੁਰੂ ਦੇ) ਸ਼ਬਦ ਨੂੰ ਵਿਚਾਰਦਾ ਹੈ, (ਉਹ) ਭਵ-ਸਾਗਰ ਤਰ ਜਾਂਦਾ ਹੈ।੧।ਰਹਾਉ। ਮਾਇਆ ਨੂੰ ਇਕੱਠਾ ਕਰਕੇ ਰਾਜੇ ਹੰਕਾਰੀ ਹੋ ਜਾਂਦੇ ਹਨ, (ਪਰ) ਪਿਆਰੀ ਲਗਣ ਵਾਲੀ ਮਾਇਆ ਨਾਲ ਨਹੀਂ ਨਿਭਦੀ। ਮਾਇਆ ਦਾ ਮੋਹ ਬਹੁਤ ਰੰਗਾਂ ਰੂਪਾਂ ਵਾਲਾ ਹੈ, (ਪਰ) ਨਾਮ ਤੋਂ ਬਿਨਾ ਕੋਈ ਸਾਥੀ ਜਾਂ ਸਹਾਇਕ ਨਹੀਂ ਹੈ।੨। ਜਿਵੇਂ (ਕੋਈ ਵਿਅਕਤੀ ਆਪਣੇ) ਮਨ (ਨੂੰ ਵੇਖਦਾ) ਹੈ, ਉਸੇ ਤਰ੍ਹਾਂ ਦੂਜੇ ਦੇ ਮਨ ਨੂੰ ਵੇਖਦਾ ਹੈ। ਜਿਹੋ ਜਿਹੀ (ਕਿਸੇ ਦੀ) ਮਾਨਸਿਕ ਸਥਿਤੀ ਹੁੰਦੀ ਹੈ, ਉਹੋ ਜਿਹੀ (ਉਸ ਦੇ ਜੀਵਨ ਦੀ) ਸਥਿਤੀ ਹੁੰਦੀ ਹੈ। ਜਿਹੋ ਜਿਹਾ (ਮਨੁੱਖ) ਕਰਮ (ਕਰਦਾ ਹੈ), ਉਹੋ ਜਿਹੀ ਲਿਵ ਲਗਾਉਂਦਾ ਹੈ। ਸਤਿਗੁਰੂ ਨੂੰ ਪੁਛ ਕੇ (ਅਰਥਾਤ ਉਪਦੇਸ਼ ਲੈ ਕੇ) (ਉਹ) ਸਹਿਜ ਅਵਸਥਾ ਵਾਲਾ ਠਿਕਾਣਾ ਪਾ ਸਕਦਾ ਹੈ।੩। ਰਾਗ ਅਤੇ ਨਾਦ ਨਾਲ ਮਨ ਦ੍ਵੈਤ-ਭਾਵ ਵਿਚ ਲਗਦਾ ਹੈ। (ਮਨੁੱਖ ਦੇ ਮਨ) ਵਿਚ ਕਪਟ ਹੋਣ ਕਾਰਣ ਬਹੁਤ ਦੁਖ ਪਾਉਂਦਾ ਹੈ। ਸਤਿਗੁਰੂ ਨੂੰ ਮਿਲਣ ਨਾਲ ਸੋਝੀ ਮਿਲਦੀ ਹੈ। (ਫਿਰ ਮਨੁੱਖ) ਸੱਚੇ ਨਾਮ ਵਿਚ ਲਿਵ ਲਗਾਈ ਰਖਦਾ ਹੈ।੪।

(ਗੁਰੂ ਦੇ) ਸੱਚੇ ਸ਼ਬਦ ਦੁਆਰਾ (ਮਨੁੱਖ) ਸੱਚੇ (ਨਾਮ) ਦੀ ਕਮਾਈ ਕਰਦਾ ਹੈ। (ਗੁਰੂ ਦੀ) ਸੱਚੀ ਬਾਣੀ ਰਾਹੀਂ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ। ਆਪਣੇ (ਵਾਸਤਵਿਕ) ਘਰ ਵਿਚ ਵਸ ਕੇ ਪਰਮ-ਪਦ (ਅਰਥਾਤ ਸ੍ਰੇਸ਼ਠ ਅਵਸਥਾ, ਮੁਕਤੀ) ਪ੍ਰਾਪਤ ਕਰਦਾ ਹੈ। ਤਦ (ਉਹ) ਸੱਚੇ ਪ੍ਰਭੂ ਦੇ ਦਰ ਉਪਰ ਸ਼ੋਭਾ ਪਾਉਂਦਾ ਹੈ।੫। ਗੁਰੂ ਦੀ ਸੇਵਾ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ, ਭਾਵੇਂ ਕੋਈ ਅਨੇਕ ਯਤਨ ਕਰਦਾ ਫਿਰੇ। ਹਉਮੈ ਅਤੇ ਮੇਰਾ-ਪਨ (ਦੋਹਾਂ ਨੂੰ ਗੁਰੂ ਦੇ) ਸ਼ਬਦ ਦੁਆਰਾ ਦੂਰ ਕੀਤਾ ਜਾ ਸਕਦਾ ਹੈ। (ਫਿਰ ਪ੍ਰਭੂ ਦਾ) ਉਹ ਨਿਰਮਲ ਨਾਮ ਮਨ ਵਿਚ ਆ ਵਸਦਾ ਹੈ।੬। ਇਸ ਜਗਤ

ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ ॥ ਬਿਨੁ ਸਬਦੈ ਹੋਰੁ ਮੋਹੁ ਗੁਬਾਰੁ ॥
ਸਬਦੇ ਨਾਮੁ ਰਖੈ ਉਰਿ ਧਾਰਿ ॥ ਸਬਦੇ ਗਤਿ ਮਤਿ ਮੋਖ ਦੁਆਰੁ ॥੭॥
ਅਵਰੁ ਨਾਹੀ ਕਰਿ ਦੇਖਣਹਾਰੋ ॥ ਸਾਚਾ ਆਪਿ ਅਨੂਪੁ ਅਪਾਰੋ ॥
ਰਾਮ ਨਾਮ ਊਤਮ ਗਤਿ ਹੋਈ ॥ ਨਾਨਕ ਖੋਜਿ ਲਹੈ ਜਨੁ ਕੋਈ ॥੮॥੧॥

ਪ੍ਰਭਾਤੀ ਮਹਲਾ ੧ ॥
ਮਾਇਆ ਮੋਹਿ ਸਗਲ ਜਗੁ ਛਾਇਆ ॥ ਕਾਮਣਿ ਦੇਖਿ ਕਾਮਿ ਲੋਭਾਇਆ ॥
ਸੁਤ ਕੰਚਨ ਸਿਉ ਹੇਤੁ ਵਧਾਇਆ ॥ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ॥੧॥
ਐਸਾ ਜਾਪੁ ਜਪਉ ਜਪਮਾਲੀ ॥ਦੁਖ ਸੁਖ ਪਰਹਰਿ ਭਗਤਿ ਨਿਰਾਲੀ ॥੧॥ ਰਹਾਉ॥
ਗੁਣ ਨਿਧਾਨ ਤੇਰਾ ਅੰਤੁ ਨ ਪਾਇਆ ॥ ਸਾਚ ਸਬਦਿ ਤੁਝ ਮਾਹਿ ਸਮਾਇਆ ॥
ਆਵਾ ਗਉਣੁ ਤੁਧੁ ਆਪਿ ਰਚਾਇਆ ॥ਸੇਈ ਭਗਤ ਜਿਨ ਸਚਿ ਚਿਤੁ ਲਾਇਆ॥੨॥
ਗਿਆਨੁ ਧਿਆਨੁ ਨਰਹਰਿ ਨਿਰਬਾਣੀ ॥ ਬਿਨੁ ਸਤਿਗੁਰ ਭੇਟੇ ਕੋਇ ਨ ਜਾਣੀ ॥
ਸਗਲ ਸਰੋਵਰ ਜੋਤਿ ਸਮਾਣੀ ॥ ਆਨਦ ਰੂਪ ਵਿਟਹੁ ਕੁਰਬਾਣੀ ॥੩॥
ਭਾਉ ਭਗਤਿ ਗੁਰਮਤੀ ਪਾਏ ॥ਹਉਮੈ ਵਿਚਹੁ ਸਬਦਿ ਜਲਾਏ ॥
ਧਾਵਤੁ ਰਾਖੈ ਠਾਕਿ ਰਹਾਏ ॥ ਸਚਾ ਨਾਮੁ ਮੰਨਿ ਵਸਾਏ ॥੪॥

ਬਿਸਮ ਬਿਨੋਦ ਰਹੇ ਪਰਮਾਦੀ ॥ ਗੁਰਮਤਿ ਮਾਨਿਆ ਏਕ ਲਿਵ ਲਾਗੀ ॥
ਦੇਖਿ ਨਿਵਾਰਿਆ ਜਲ ਮਹਿ ਆਗੀ ॥ ਸੋ ਬੂਝੈ ਹੋਵੈ ਵਡਭਾਗੀ ॥੫॥
ਸਤਿਗੁਰੁ ਸੇਵੇ ਭਰਮੁ ਚੁਕਾਏ ॥ ਅਨਦਿਨੁ ਜਾਗੈ ਸਚਿ ਲਿਵ ਲਾਏ ॥
ਏਕੋ ਜਾਣੈ ਅਵਰੁ ਨ ਕੋਇ ॥ ਸੁਖਦਾਤਾ ਸੇਵੇ ਨਿਰਮਲੁ ਹੋਇ ॥੬॥
ਸੇਵਾ ਸੁਰਤਿ ਸਬਦਿ ਵੀਚਾਰਿ ॥ ਜਪੁ ਤਪੁ ਸੰਜਮੁ ਹਉਮੈ ਮਾਰਿ ॥
ਜੀਵਨ ਮੁਕਤੁ ਜਾ ਸਬਦੁ ਸੁਣਾਏ ॥ ਸਚੀ ਰਹਤ ਸਚਾ ਸੁਖੁ ਪਾਏ ॥੭॥
ਸੁਖਦਾਤਾ ਦੁਖੁ ਮੇਟਣਹਾਰਾ ॥ ਅਵਰੁ ਨ ਸੂਝਸਿ ਬੀਜੀ ਕਾਰਾ ॥
ਤਨੁ ਮਨੁ ਧਨੁ ਹਰਿ ਆਗੈ ਰਾਖਿਆ ॥ ਨਾਨਕੁ ਕਹੈ ਮਹਾ ਰਸੁ ਚਾਖਿਆ ॥੮॥੨॥

ਪ੍ਰਭਾਤੀ ਮਹਲਾ ੧ ॥
ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ ॥

ਵਿਚ (ਗੁਰੂ ਦਾ) ਸ਼ਬਦ ਹੀ ਸ੍ਰੇਸ਼ਠ ਕਰਣੀ ਹੈ। ਸ਼ਬਦ ਤੋਂ ਬਿਨਾ ਹੋਰ (ਸਭ ਕੁਝ) ਮੋਹ ਦਾ (ਮਾਨੋ) ਹਨੇਰਾ ਹੀ ਹੈ। (ਜੋ ਮਨੁੱਖ) ਸ਼ਬਦ ਨੂੰ ਹਿਰਦੇ ਵਿਚ ਧਾਰਦਾ ਹੈ, (ਉਹ) ਸ਼ਬਦ ਦੁਆਰਾ (ਪਰਮ) ਗਤਿ, ਸ੍ਰੇਸ਼ਠ ਬੁੱਧੀ ਅਤੇ ਮੁਕਤੀ ਦਾ ਦੁਆਰ ਪ੍ਰਾਪਤ ਕਰ ਲੈਂਦਾ ਹੈ।੭। (ਸ੍ਰਿਸ਼ਟੀ) ਰਚ ਕੇ (ਇਸ ਨੂੰ) ਹੋਰ ਕੋਈ ਸੰਭਾਲਣ ਵਾਲਾ ਨਹੀਂ ਹੈ। ਸਤਿਸਰੂਪ (ਪ੍ਰਭੂ) ਆਪ ਹੀ ਅਨੂਪਮ ਅਤੇ ਅਪਰ-ਅਪਾਰ ਹੈ। ਰਾਮ ਨਾਮ ਨਾਲ ਉਤਮ ਗਤਿ (ਅਰਥਾਤ ਸਰਬ ਸ੍ਰੇਸ਼ਠ ਅਵਸਥਾ) ਪ੍ਰਾਪਤ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਕੋਈ (ਵਿਰਲਾ) ਸੇਵਕ ਹੀ (ਸ਼ਬਦ ਦੁਆਰਾ ਸੱਚੇ ਪ੍ਰਭੂ ਨੂੰ) ਲਭ ਸਕਦਾ ਹੈ।੮।੧।

**ਪ੍ਰਭਾਤੀ ਮਹਲਾ ੧**

ਮਾਇਆ ਦਾ ਮੋਹ ਸਾਰੇ ਜਗਤ ਉਪਰ ਛਾਇਆ ਹੋਇਆ ਹੈ। ਕਾਮੀ (ਮਨੁੱਖ) ਇਸਤਰੀ ਨੂੰ ਵੇਖ ਕੇ ਲੋਭਾਇਮਾਨ ਹੋ ਜਾਂਦਾ ਹੈ; ਪੁੱਤਰ ਅਤੇ ਸੋਨੇ ਨਾਲ ਹਿਤ ਵਧਾ ਲੈਂਦਾ ਹੈ। (ਉਸ ਨੂੰ) ਸਭ ਕੁਝ ਆਪਣਾ ਲਗਦਾ ਹੈ, (ਬਸ) ਇਕ ਰਾਮ ਹੀ ਪਰਾਇਆ ਹੈ।੧। ਮੈਂ ਜਪ ਕਰਨ ਦੀ ਮਾਲਾ ਨਾਲ ਅਜਿਹੇ (ਪ੍ਰਭੂ ਦੇ ਨਾਮ ਦਾ) ਜਾਪ ਜਪਦਾ ਹਾਂ। ਦੁਖ ਸੁਖ ਨੂੰ ਛਡ ਕੇ (ਪ੍ਰਭੂ ਦੀ) ਅਦੁਤੀ ਭਗਤੀ (ਕਰਦਾ ਹਾਂ)।੧ ।ਰਹਾਉ। ਹੇ ਗੁਣਾਂ ਦੇ ਖ਼ਜ਼ਾਨੇ (ਪ੍ਰਭੂ ! ਕਿਸੇ ਨੇ) ਤੇਰਾ ਅੰਤ ਨਹੀਂ ਪਾਇਆ ਹੈ। ਸੱਚੇ ਸ਼ਬਦ ਵਿਚ ਜੁੜਨ ਵਾਲਾ ਤੇਰੇ ਵਿਚ ਹੀ ਸਮਾ ਜਾਂਦਾ ਹੈ। ਆਵਾਗਵਣ (ਦਾ ਖੇਲ) ਤੂੰ ਆਪ ਹੀ ਰਚਾਇਆ ਹੋਇਆ ਹੈ। ਉਹੀ (ਸੱਚੇ) ਭਗਤ ਹਨ ਜਿਨ੍ਹਾਂ ਨੇ ਸਤਿਸਰੂਪ (ਪ੍ਰਭੂ) ਵਿਚ ਚਿਤ ਲਗਾਇਆ ਹੈ।੨। ਨਿਰਬਾਣ ਪ੍ਰਭੂ (*ਨਰਹਰਿ*) ਦਾ ਗਿਆਨ ਅਤੇ ਧਿਆਨ, ਸਤਿਗੁਰੂ ਨੂੰ ਮਿਲੇ ਬਿਨਾ ਕੋਈ ਵੀ ਜਾਣ ਨਹੀਂ ਸਕਦਾ। (ਜਿਸ ਪ੍ਰਭੂ ਦੀ) ਜੋਤਿ ਸਾਰੇ (ਸ਼ਰੀਰ ਰੂਪ) ਸਰੋਵਰਾਂ ਵਿਚ ਸਮਾਈ ਹੋਈ ਹੈ, (ਮੈਂ ਉਸ) ਆਨੰਦ-ਸਰੂਪ (ਪਰਮਾਤਮਾ) ਤੋਂ ਕੁਰਬਾਨ ਜਾਂਦਾ ਹਾਂ।੩। (ਜਿਹੜਾ ਮਨੁੱਖ) ਗੁਰੂ ਦੀ ਮਤਿ ਦੁਆਰਾ ਪ੍ਰੇਮ-ਭਗਤੀ ਪ੍ਰਾਪਤ ਕਰਦਾ ਹੈ, (ਉਹ ਆਪਣੇ) ਵਿਚੋਂ ਸ਼ਬਦ ਦੁਆਰਾ ਹਉਮੈ ਨੂੰ ਸਾੜ ਦਿੰਦਾ ਹੈ। (ਉਹ) ਦੌੜਦੇ ਮਨ ਨੂੰ ਰੋਕ ਕੇ ਰਖਦਾ ਹੈ ਅਤੇ ਸੱਚੇ ਨਾਮ ਨੂੰ ਮਨ ਵਿਚ ਵਸਾ ਲੈਂਦਾ ਹੈ।੪।

(ਉਸ ਵਿਅਕਤੀ ਲਈ) ਅਸਚਰਜ ਅਤੇ ਮਸਤੀ ਪੈਦਾ ਕਰਨ ਵਾਲੇ (ਸਾਰੇ) ਤਮਾਸ਼ੇ ਮੁਕ ਜਾਂਦੇ ਹਨ, (ਜਿਸ ਦਾ ਮਨ) ਗੁਰੂ ਦੀ ਮਤਿ ਦੁਆਰਾ ਪਤੀਜ ਕੇ ਇਕ (ਪ੍ਰਭੂ) ਵਿਚ ਲਿਵ ਲਗਾਈ ਰਖਦਾ ਹੈ। (ਉਹ ਪ੍ਰਭੂ ਦਾ ਦਰਸ਼ਨ) ਵੇਖ ਕੇ (ਨਾਮ ਰੂਪ) ਜਲ ਵਿਚ (ਤ੍ਰਿਸ਼ਨਾ ਰੂਪ) ਅਗਨੀ ਨੂੰ ਬੁਝਾ ਦਿੰਦਾ ਹੈ। (ਇਸ ਭੇਦ ਨੂੰ) ਉਹ ਸਮਝਦਾ ਹੈ, ਜੋ ਵੱਡਭਾਗੀ ਹੁੰਦਾ ਹੈ।੫। (ਜੋ ਵਿਅਕਤੀ) ਸਤਿਗੁਰੂ ਨੂੰ ਸੇਵਦਾ ਹੈ, (ਉਹ ਆਪਣੇ ਅੰਦਰੋਂ) ਭਰਮ ਦੂਰ ਕਰਕੇ ਹਰ ਰੋਜ਼ ਜਾਗਦਾ ਹੋਇਆ ਸੱਚੇ ਪ੍ਰਭੂ ਵਿਚ ਲਿਵ ਲਗਾਈ ਰਖਦਾ ਹੈ। ਉਹ ਇਕ (ਪ੍ਰਭੂ) ਨੂੰ ਹੀ ਜਾਣਦਾ ਹੈ, ਹੋਰ ਕਿਸੇ ਨੂੰ ਨਹੀਂ (ਜਾਣਦਾ)। ਸੁਖਾਂ ਦੇ ਦਾਤੇ (ਪ੍ਰਭੂ) ਨੂੰ ਸੇਵ ਕੇ ਨਿਰਮਲ ਹੋ ਜਾਂਦਾ ਹੈ।੬। ਸ਼ਬਦ ਨੂੰ ਵਿਚਾਰਨ ਨਾਲ (ਜਦ ਮਨੁੱਖ ਦੀ) ਸੁਰਤਿ ਸੇਵਾ ਵਿਚ (ਲਗ ਜਾਂਦੀ ਹੈ, ਤਾਂ ਉਹ) ਹਉਮੈ ਨੂੰ ਮਾਰ ਕੇ (ਮਾਨੋ) ਜਪ, ਤਪ, ਸੰਜਮ ਆਦਿ (ਸੰਪੰਨ ਕਰ ਲੈਂਦਾ ਹੈ)। ਜਦੋਂ ਸਤਿਗੁਰੂ ਸ਼ਬਦ ਸੁਣਾ ਦਿੰਦਾ ਹੈ, (ਤਾਂ ਸੇਵਕ) ਸੱਚੀ ਰਹਿਤ ਵਿਚ ਰਹਿੰਦਾ ਹੋਇਆ ਸੱਚਾ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ ਅਤੇ ਜੀਉਂਦੇ ਜੀ ਮੁਕਤ (ਹੋ ਜਾਂਦਾ ਹੈ)।੭। (ਉਹ ਪ੍ਰਭੂ ਨੂੰ) ਸੁਖਾਂ ਦਾ ਦਾਤਾ ਅਤੇ ਦੁਖਾਂ ਨੂੰ ਮਿਟਾਉਣ ਵਾਲਾ (ਸਮਝਦਾ ਹੈ)। (ਉਸ ਨੂੰ ਨਾਮ ਜਪਣ ਤੋਂ ਭਿੰਨ) ਹੋਰ ਕੋਈ ਦੂਜੀ ਕਾਰ ਨਹੀਂ ਸੁਝਦੀ। (ਜਿਸ ਵਿਅਕਤੀ ਨੇ ਆਪਣਾ) ਤਨ, ਮਨ ਅਤੇ ਧਨ ਹਰਿ ਦੇ ਅਗੇ ਰਖਿਆ ਹੈ, ਨਾਨਕ ਦਾ ਕਥਨ ਹੈ ਕਿ (ਉਸ ਨੇ ਨਾਮ ਰੂਪ) ਮਹਾ ਰਸ ਚਖ ਲਿਆ ਹੈ।੮।੨।

**ਪ੍ਰਭਾਤੀ ਮਹਲਾ ੧**

(ਹਠ ਯੋਗੀ) ਨਿਉਲੀ ਕਰਮ ਕਰਦਾ ਹੈ, 'ਕੁੰਡਲਨੀ' ਨੂੰ (ਅੰਮ੍ਰਿਤ ਦੀ ਪ੍ਰਾਪਤੀ ਲਈ) ਭੱਠੀ ਬਣਾਉਂਦਾ ਹੈ, (ਪ੍ਰਾਣਾਯਾਮ ਦੀਆਂ) ਰੇਚਕ, ਪੂਰਕ ਅਤੇ ਕੁੰਭਕ (ਨਾਂ ਦੀਆਂ ਰੀਤੀਆਂ)

ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ ॥
ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ ॥
ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ ॥੧॥
ਖਟੁ ਕਰਮ ਨਾਮੁ ਨਿਰੰਜਨੁ ਸੋਈ ॥ ਤੂ ਗੁਣ ਸਾਗਰੁ ਅਵਗੁਣ ਮੋਹੀ ॥੧॥ ਰਹਾਉ॥

ਮਾਇਆ ਧੰਧਾ ਧਾਵਣੀ ਦੁਰਮਤਿ ਕਾਰ ਬਿਕਾਰ ॥
ਮੂਰਖੁ ਆਪੁ ਗਣਾਇਦਾ ਬੂਝਿ ਨ ਸਕੈ ਕਾਰ ॥
ਮਨਸਾ ਮਾਇਆ ਮੋਹਣੀ ਮਨਮੁਖ ਬੋਲ ਖੁਆਰ ॥
ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ ਸੀਂਗਾਰ ॥੨॥
ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ ॥
ਝੂਠੇ ਵਿਚਿ ਅਹੰਕਰਣੁ ਹੈ ਖਸਮ ਨ ਪਾਵੈ ਸਾਦੁ ॥
ਬਿਨੁ ਨਾਵੈ ਹੋਰੁ ਕਮਾਵਣਾ ਫਿਕਾ ਆਵੈ ਸਾਦੁ ॥
ਦੁਸਟੀ ਸਭਾ ਵਿਗੁਚੀਐ ਬਿਖੁ ਵਾਤੀ ਜੀਵਣ ਬਾਦਿ ॥੩॥
ਏ ਭ੍ਰਮਿ ਭੂਲੇ ਮਰਹੁ ਨ ਕੋਈ ॥
ਸਤਿਗੁਰੁ ਸੇਵਿ ਸਦਾ ਸੁਖੁ ਹੋਈ ॥
ਬਿਨੁ ਸਤਿਗੁਰ ਮੁਕਤਿ ਕਿਨੈ ਨ ਪਾਈ ॥
ਆਵਹਿ ਜਾਂਹਿ ਮਰਹਿ ਮਰਿ ਜਾਈ ॥੪॥

ਏਹੁ ਸਰੀਰੁ ਹੈ ਤ੍ਰੈ ਗੁਣ ਧਾਤੁ ॥ ਇਸ ਨੋ ਵਿਆਪੈ ਸੋਗ ਸੰਤਾਪੁ ॥
ਸੋ ਸੇਵਹੁ ਜਿਸੁ ਮਾਈ ਨ ਬਾਪੁ ॥ ਵਿਚਹੁ ਚੂਕੈ ਤਿਸਨਾ ਅਰੁ ਆਪੁ ॥੫॥
ਜਹ ਜਹ ਦੇਖਾ ਤਹ ਤਹ ਸੋਈ ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥
ਹਿਰਦੈ ਸਚੁ ਏਹ ਕਰਣੀ ਸਾਰੁ ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ ॥੬॥
ਦੁਬਿਧਾ ਚੂਕੈ ਤਾਂ ਸਬਦੁ ਪਛਾਣੁ ॥ ਘਰਿ ਬਾਹਰਿ ਏਕੋ ਕਰਿ ਜਾਣੁ ॥
ਏਹਾ ਮਤਿ ਸਬਦੁ ਹੈ ਸਾਰੁ ॥ ਵਿਚਿ ਦੁਬਿਧਾ ਮਾਥੈ ਪਵੈ ਛਾਰੁ ॥੭॥
ਕਰਣੀ ਕੀਰਤਿ ਗੁਰਮਤਿ ਸਾਰੁ ॥ ਸੰਤ ਸਭਾ ਗੁਣ ਗਿਆਨੁ ਬੀਚਾਰੁ ॥
ਮਨੁ ਮਾਰੇ ਜੀਵਤ ਮਰਿ ਜਾਣੁ ॥ ਨਾਨਕ ਨਦਰੀ ਨਦਰਿ ਪਛਾਣੁ ॥੮॥੩॥

ਪ੍ਰਭਾਤੀ ਮਹਲਾ ੧ ਦਖਣੀ ॥
ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥੧॥

ਕਰਦਾ ਹੈ। (ਪਰ) ਗੁਰੂ ਤੋਂ ਬਿਨਾ ਉਸ ਨੂੰ ਕੁਝ ਵੀ ਸੋਝੀ ਨਹੀਂ ਆਉਂਦੀ, (ਉਹ) ਭਰਮਾਂ ਵਿਚ ਭੁਲਿਆ (ਭਵ-ਸਾਗਰ ਵਿਚ) ਡੁਬ ਮਰਦਾ ਹੈ। (ਉਹ) ਅਗਿਆਨ ਨਾਲ ਭਰਿਆ ਹੋਇਆ ਹੋਰ ਹੋਰ ਮੈਲ ਭਰਦਾ ਰਹਿੰਦਾ ਹੈ। (ਪਰ ਇਨ੍ਹਾਂ ਕਰਮਾਂ ਰਾਹੀਂ) ਅੰਦਰ ਦੀ ਮੈਲ ਕਦੇ ਵੀ ਨਹੀਂ ਉਤਰਦੀ। ਨਾਮ ਤੋਂ ਬਿਨਾ ਸਭ ਕਰਮ-ਕਾਂਡ ਵਿਅਰਥ ਹਨ, ਜਿਵੇਂ ਮਦਾਰੀ (ਨੂੰ ਵੇਖ ਕੇ ਸਾਧਾਰਣ ਬੰਦਾ) ਭਰਮ ਵਿਚ ਭੁਲ ਜਾਂਦਾ ਹੈ।੧। ਉਸ ਪ੍ਰਭੂ ਦਾ ਨਾਮ ਹੀ (ਮਾਨੋ) ਖਟ ਕਰਮ ਹਨ। (ਹੇ ਪ੍ਰਭੂ !) ਤੂੰ ਗੁਣਾਂ ਦਾ ਸਾਗਰ ਹੈਂ ਅਤੇ ਮੇਰੇ ਵਿਚ ਔਗੁਣ ਹੀ ਹਨ।੧। ਰਹਾਉ।

ਮਾਇਆ ਦੇ ਧੰਧਿਆਂ ਵਿਚ ਭਜ-ਨਠ ਕਰਨੀ ਭੈੜੀ ਮਤਿ ਵਾਲੀ ਵਿਅਰਥ ਕਾਰ ਹੈ। ਮੂਰਖ (ਹਠ-ਸਾਧਨਾ ਕਰਕੇ) ਆਪਣੇ ਆਪ ਨੂੰ ਮਹੱਤਵ ਪ੍ਰਦਾਨ ਕਰਦਾ ਹੈ, (ਪਰ ਉਹ ਵਾਸਤਵਿਕ) ਕਾਰ ਨੂੰ ਸਮਝ ਹੀ ਨਹੀਂ ਸਕਦਾ। ਉਸ ਦੀ ਮਾਨਸਿਕ ਇੱਛਾ (*ਮਨਸਾ*) ਮੋਹਣ ਵਾਲੀ ਮਾਇਆ ਵਿਚ (ਲਗੀ ਰਹਿੰਦੀ ਹੈ) ਅਤੇ (ਉਸ) ਮਨਮੁਖ ਦੇ ਬੋਲ ਖੁਆਰ ਕਰਨ ਵਾਲੇ ਹੁੰਦੇ ਹਨ। ਜਿਵੇਂ ਚੰਡਾਲ ਦਾ ਇਸ਼ਨਾਨ ਝੂਠਾ ਹੁੰਦਾ ਹੈ ਅਤੇ (ਉਸ ਦਾ ਕਰਮ-ਕਾਂਡੀ) ਸ਼ਿੰਗਾਰ ਵਿਅਰਥ ਹੁੰਦਾ ਹੈ।੨। (ਅਜਿਹੇ ਵਿਅਕਤੀ ਦੀ) ਮਨ ਦੀ ਮਤਿ ਝੂਠੀ ਹੁੰਦੀ ਹੈ ਅਤੇ (ਉਸ ਦੀ) ਕਰਣੀ ਵਿਅਰਥ ਅਤੇ ਝਮੇਲਿਆਂ ਭਰੀ (ਹੁੰਦੀ ਹੈ)। ਝੂਠੇ (ਵਿਅਕਤੀ) ਦੇ ਅੰਦਰ ਹੰਕਾਰ ਹੁੰਦਾ ਹੈ, (ਉਹ) ਪ੍ਰਭੂ ਦੇ (ਸੰਯੋਗ ਦਾ) ਸੁਆਦ ਨਹੀਂ ਮਾਣ ਸਕਦਾ। ਨਾਮ ਤੋਂ ਬਿਨਾ ਹੋਰ ਕਰਮ ਕਰਨ ਵਿਚ ਫਿਕਾ ਸੁਆਦ ਹੀ ਆਉਂਦਾ ਹੈ। ਦੁਸ਼ਟਾਂ ਦੀ ਸਭਾ ਵਿਚ ਖੁਆਰ ਹੋਈਦਾ ਹੈ, (ਕਿਉਂਕਿ ਅਜਿਹੇ ਲੋਕਾਂ ਦੇ) ਮੂੰਹ ਵਿਚ ਵਿਸ਼ ਹੁੰਦੀ ਹੈ ਅਤੇ ਜੀਵਨ ਵਿਅਰਥ ਹੁੰਦਾ ਹੈ।੩। ਹੇ ਭਰਮਾਂ ਵਿਚ ਭੁਲੇ ਹੋਇਓ! (ਇਸ ਤਰ੍ਹਾਂ) ਕੋਈ ਵੀ ਨ ਮਰੇ। ਸਤਿਗੁਰੂ ਦੀ ਸੇਵਾ ਦੁਆਰਾ ਸਦਾ ਸੁਖ ਪ੍ਰਾਪਤ ਹੁੰਦਾ ਹੈ। ਸਤਿਗੁਰੂ ਤੋਂ ਬਿਨਾ ਕਿਸੇ ਨੇ ਮੁਕਤੀ ਪ੍ਰਾਪਤ ਨਹੀਂ ਕੀਤੀ। (ਉਹ) ਆਉਂਦੇ ਜਾਂਦੇ ਹਨ, ਮਰਦੇ ਹਨ ਅਤੇ ਮਰ ਕੇ ਫਿਰ ਜੰਮਦੇ ਹਨ।੪।

ਇਹ ਸ਼ਰੀਰ ਤਿੰਨ ਗੁਣਾਂ (ਰਜੋ, ਸਤੋ, ਤਮੋ) ਦਾ ਹੀ ਸਰੂਪ ਹੈ। ਇਸ ਨੂੰ ਗ਼ਮ ਅਤੇ ਦੁਖ ਲਗੇ ਰਹਿੰਦੇ ਹਨ। (ਸ਼ਰੀਰ ਦਾ ਮੋਹ ਛਡ ਕੇ) ਉਸ ਨੂੰ ਸਿਮਰੋ ਜਿਸ (ਪ੍ਰਭੂ) ਦਾ ਕੋਈ ਮਾਤਾ ਪਿਤਾ ਨਹੀਂ ਹੈ। (ਇਸ ਤਰ੍ਹਾਂ ਕਰਨ ਨਾਲ ਹਿਰਦੇ) ਵਿਚੋਂ ਤ੍ਰਿਸ਼ਨਾ ਅਤੇ ਆਪਾ-ਭਾਵ ਦੂਰ ਹੋ ਜਾਂਦਾ ਹੈ।੫। (ਮੈਂ) ਜਿਥੇ ਜਿਥੇ ਵੇਖਦਾ ਹਾਂ, ਉਥੇ ਉਥੇ ਉਹ (ਪ੍ਰਭੂ ਹੀ ਵਰਤ ਰਿਹਾ ਦਿਸਦਾ ਹੈ)। ਸਤਿਗੁਰੂ ਨੂੰ ਮਿਲੇ ਬਿਨਾ (ਭਵ-ਬੰਧਨ ਤੋਂ) ਖ਼ਲਾਸੀ ਨਹੀਂ ਹੁੰਦੀ। ਹਿਰਦੇ ਵਿਚ ਸਤਿਸਰੂਪ (ਪ੍ਰਭੂ ਦਾ ਸਿਮਰਨ ਕਰੋ), ਇਹ ਸ੍ਰੇਸ਼ਠ ਕਰਣੀ ਹੈ। (ਇਸ ਤੋਂ ਭਿੰਨ) ਹੋਰ ਸਭ ਪਾਖੰਡ ਹਨ ਅਤੇ (ਪਾਖੰਡ ਪ੍ਰਧਾਨ) ਪੂਜਾ ਖੁਆਰ (ਕਰਦੀ ਹੈ)।੬। (ਜਦੋਂ ਮਨੁੱਖ ਦੀ) ਦੁਬਿਧਾ ਖ਼ਤਮ ਹੁੰਦੀ ਹੈ ਤਾਂ ਸ਼ਬਦ ਨੂੰ ਪਛਾਣਦਾ ਹੈ। (ਫਿਰ) ਹਿਰਦੇ ਵਿਚ ਅਤੇ ਬਾਹਰ ਇਕੋ (ਪਰਮਾਤਮਾ ਨੂੰ ਵਸਦਾ ਜਾਣਦਾ ਹੈ)। ਇਹੀ ਮਤਿ (ਸਹੀ ਹੈ ਕਿ ਗੁਰੂ ਦਾ) ਸ਼ਬਦ ਹੀ ਸ੍ਰੇਸ਼ਠ ਹੈ। ਦੁਬਿਧਾ ਦੀ ਸਥਿਤੀ ਵਿਚ ਸਿਰ ਉਪਰ ਸੁਆਹ ਪੈਂਦੀ ਹੈ।੭। (ਪ੍ਰਭੂ ਦਾ) ਜਸ-ਗਾਨ (*ਕੀਰਤਿ*) (ਉਤਮ) ਕਰਣੀ ਹੈ। ਗੁਰੂ ਦੀ ਮਤਿ (ਅਨੁਸਾਰ ਜੀਵਨ ਜੀਉਣਾ) ਸ੍ਰੇਸ਼ਠ ਹੈ। ਸੰਤ-ਸਭਾ ਵਿਚ (ਪ੍ਰਭੂ ਦੇ) ਗੁਣਾਂ ਅਤੇ ਗਿਆਨ ਦਾ ਵਿਚਾਰ (ਹੁੰਦਾ ਹੈ)। (ਜੋ ਸਾਧਕ) ਮਨ ਨੂੰ ਕਾਬੂ ਕਰ ਲੈਂਦਾ ਹੈ, (ਉਸ ਨੂੰ) ਜੀਉਂਦੇ ਜੀ ਮਰਿਆ ਹੋਇਆ ਸਮਝੋ। ਨਾਨਕ (ਦਾ ਕਥਨ ਹੈ ਕਿ) ਪ੍ਰਭੂ (*ਨਦਰੀ*) ਦੀ ਮਿਹਰ ਦੀ ਦ੍ਰਿਸ਼ਟੀ ਨਾਲ ਹੀ (ਉਸ ਨੂੰ) ਪਛਾਣਿਆ ਜਾਂਦਾ ਹੈ।੮।੩।

**ਪ੍ਰਭਾਤੀ ਮਹਲਾ ੧ ਦਖਣੀ**

ਗੋਤਮ ਤਪਸਵੀ ਦੀ ਅਹਲਿਆ (ਨਾਂ ਦੀ) ਇਸਤਰੀ ਸੀ। ਉਸ ਨੂੰ ਵੇਖ ਕੇ ਇੰਦ੍ਰ ਲੋਭਾਇਮਾਨ ਹੋ ਗਿਆ। (ਗੋਤਮ ਦੁਆਰਾ ਦਿੱਤੇ ਸਰਾਪ ਕਾਰਣ ਉਸ ਦੇ) ਸ਼ਰੀਰ ਉਪਰ ਹਜ਼ਾਰ ਭਗ-ਚਿੰਨ੍ਹ ਹੋ ਗਏ ਤਾਂ (ਉਹ ਆਪਣੇ ਕੁਕਰਮ ਕਰਕੇ) ਮਨ ਵਿਚ ਪਛਤਾਇਆ।੧। ਹੇ ਭਾਈ! ਕੋਈ

ਕੋਈ ਜਾਣਿ ਨ ਭੂਲੈ ਭਾਈ ॥
ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥੧॥ ਰਹਾਉ ॥
ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ ॥
ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ ॥੨॥
ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ॥
ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ ॥੩॥
ਰਾਜਾ ਜਨਮੇਜਾ ਦੇ ਮਤੀਂ ਬਰਜਿ ਬਿਆਸਿ ਪੜ੍ਹਾਇਆ ॥
ਤਿਨ੍ਹਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ ॥੪॥

ਗਣਤ ਨ ਗਣੀ ਹੁਕਮੁ ਪਛਾਣਾ ਬੋਲੀ ਭਾਇ ਸੁਭਾਈ ॥
ਜੋ ਕਿਛੁ ਵਰਤੈ ਤੁਧੈ ਸਲਾਹੀਂ ਸਭ ਤੇਰੀ ਵਡਿਆਈ ॥੫॥
ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ ॥
ਮਨਮੁਖੁ ਮੁਗਧੁ ਆਗੈ ਚੇਤੈ ਨਾਹੀ ਦੁਖਿ ਲਾਗੈ ਪਛੁਤਾਈ ॥੬॥
ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ ॥
ਹਰਿ ਅਭਿਮਾਨੁ ਨ ਜਾਈ ਜੀਅਹੁ ਅਭਿਮਾਨੇ ਪੈ ਪਚੀਐ ॥੭॥
ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ॥
ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ ਅਘੁਲੈ ॥੮॥੪॥

ਪ੍ਰਭਾਤੀ ਮਹਲਾ ੧ ॥
ਆਖਣਾ ਸੁਨਣਾ ਨਾਮੁ ਅਧਾਰੁ ॥ ਧੰਧਾ ਛੁਟਕਿ ਗਇਆ ਵੇਕਾਰੁ ॥
ਜਿਉ ਮਨਮੁਖਿ ਦੂਜੈ ਪਤਿ ਖੋਈ ॥ ਬਿਨੁ ਨਾਵੈ ਮੈ ਅਵਰੁ ਨ ਕੋਈ ॥੧॥
ਸੁਣਿ ਮਨ ਅੰਧੇ ਮੂਰਖ ਗਵਾਰ ॥
ਆਵਤ ਜਾਤ ਲਾਜ ਨਹੀ ਲਾਗੈ ਬਿਨੁ ਗੁਰ ਬੂਡੈ ਬਾਰੋ ਬਾਰ ॥੧॥ ਰਹਾਉ ॥
ਇਸੁ ਮਨ ਮਾਇਆ ਮੋਹਿ ਬਿਨਾਸੁ ॥ ਧੁਰਿ ਹੁਕਮੁ ਲਿਖਿਆ ਤਾਂ ਕਹੀਐ ਕਾਸੁ ॥
ਗੁਰਮੁਖਿ ਵਿਰਲਾ ਚੀਨ੍ਹੈ ਕੋਈ ॥ ਨਾਮ ਬਿਹੂਨਾ ਮੁਕਤਿ ਨ ਹੋਈ ॥੨॥
ਭ੍ਰਮਿ ਭ੍ਰਮਿ ਡੋਲੈ ਲਖ ਚਉਰਾਸੀ ॥ ਬਿਨੁ ਗੁਰ ਬੂਝੇ ਜਮ ਕੀ ਫਾਸੀ ॥
ਇਹੁ ਮਨੂਆ ਖਿਨੁ ਖਿਨੁ ਊਭਿ ਪਇਆਲਿ ॥ ਗੁਰਮੁਖਿ ਛੂਟੈ ਨਾਮੁ ਸਮ੍ਹਾਲਿ ॥੩॥
ਆਪੇ ਸਦੇ ਢਿਲ ਨ ਹੋਇ ॥ ਸਬਦਿ ਮਰੈ ਸਹਿਲਾ ਜੀਵੈ ਸੋਇ ॥
ਬਿਨੁ ਗੁਰ ਸੋਝੀ ਕਿਸੈ ਨ ਹੋਇ ॥ ਆਪੇ ਕਰੈ ਕਰਾਵੈ ਸੋਇ ॥੪॥

(ਵਿਅਕਤੀ) ਜਾਣ-ਬੁਝ ਕੇ ਨਹੀਂ ਭੁਲਦਾ। ਉਹੀ ਭੁਲਦਾ ਹੈ ਜਿਸ ਨੂੰ (ਪ੍ਰਭੂ) ਆਪ ਭੁਲਾਉਂਦਾ ਹੈ ਅਤੇ ਬੁਝਦਾ (ਉਹ ਹੈ) ਜਿਸ ਨੂੰ (ਪ੍ਰਭੂ ਆਪ) ਬੁਝਾਉਂਦਾ ਹੈ।੧।ਰਹਾਉ। ਉਸ ਧਰਤੀ ਦੇ ਸੁਆਮੀ ਹਰਿਸ਼ਚੰਦਰ ਰਾਜੇ (ਨੇ ਇਤਨੇ ਪੁੰਨ ਕੀਤੇ ਕਿ) ਕਾਗ਼ਜ਼ (ਉਪਰ ਲਿਖਿਆਂ ਵੀ) ਕੀਮਤ ਨਹੀਂ ਪਾਈ ਜਾ ਸਕਦੀ। (ਜੇ ਉਹ ਪੁੰਨ ਕਰਨੇ) ਔਗੁਣ ਸਮਝਦਾ, ਤਾਂ ਪੁੰਨ ਕਰਦਾ ਹੀ ਕਿਉਂ ਅਤੇ ਮੰਡੀ (*ਨੇਖਾਸਿ*) ਵਿਚ ਕਿਉਂ ਵਿਕਦਾ।੨। ਬੌਣੇ ਰੂਪ ਦੇ ਬਹਾਨੇ ਨਾਲ (ਵਿਸ਼ਣੂ ਨੇ) ਢਾਈ ਕਰਮ ਧਰਤੀ ਮੰਗੀ। ਜੇ ਬਲਿ ਰਾਜਾ (ਵਿਸ਼ਣੂ ਨੂੰ) ਪਛਾਣ ਲੈਂਦਾ, (ਤਾਂ) ਕਿਉਂ ਪਾਤਾਲ ਵਿਚ ਜਾਂਦਾ ਅਤੇ ਕਿਉਂ ਛਲਿਆ ਜਾਂਦਾ।੩। ਬਿਆਸ ਨੇ ਰਾਜਾ ਜਨਮੇਜਾ ਨੂੰ (ਕਈ) ਮਤਾਂ ਦੇ ਕੇ ਸਮਝਾਇਆ ਅਤੇ ਵਰਜਿਆ। ਉਸ ਨੇ 18 ਯੱਗ ਕਰਕੇ (18 ਬ੍ਰਾਹਮਣ) ਮਾਰ ਦਿੱਤੇ। ਕੀਤੇ ਹੋਏ ਕਰਮਾਂ ਦਾ ਫਲ (ਕੋਈ) ਮਿਟਾ ਨਹੀਂ ਸਕਦਾ।੪।

(ਹੇ ਪ੍ਰਭੂ! ਮੈਂ) ਸੋਚਾਂ ਵਿਚ ਨਹੀਂ ਪੈਂਦਾ, (ਤੇਰਾ) ਹੁਕਮ ਪਛਾਣਨਾ (ਲੋਚਦਾ) ਹਾਂ ਅਤੇ ਸੁਭਾਵਿਕ ਹੀ ਪ੍ਰੇਮ ਸਹਿਤ ਬੋਲਦਾ ਹਾਂ। ਜੋ ਕੁਝ (ਸੰਸਾਰ ਵਿਚ) ਵਰਤਦਾ ਹੈ, (ਉਸ) ਕਰਕੇ (ਮੈਂ) ਤੈਨੂੰ ਸਲਾਹੁੰਦਾ ਹਾਂ। (ਇਹ) ਸਭ ਤੇਰੀ ਵਡਿਆਈ ਹੀ ਹੈ।੫। ਗੁਰਮੁਖ (ਸਾਧਕ) ਨਿਰਲਿਪਤ ਹੈ, (ਉਸ ਨੂੰ ਮਾਇਆਵੀ) ਲੇਪ ਕਦੇ ਵੀ ਨਹੀਂ ਲਗਦਾ, (ਉਹ) ਹਮੇਸ਼ਾ (ਗੁਰੂ ਦੀ) ਸ਼ਰਣ ਵਿਚ ਪਿਆ ਰਹਿੰਦਾ ਹੈ। ਮੂਰਖ ਮਨਮੁਖ (ਵਿਅਕਤੀ ਕਦੇ ਮਰਨ ਤੋਂ) ਪਹਿਲਾਂ ਸੋਚਦਾ ਨਹੀਂ, ਦੁਖੀ ਹੋਣ 'ਤੇ ਪਛਤਾਉਂਦਾ ਹੈ।੬। ਜਿਸ (ਪ੍ਰਭੂ) ਨੇ ਇਹ ਰਚਨਾ ਰਚੀ ਹੈ, (ਉਹ) ਕਰਤਾਰ ਹੀ (ਸਭ ਕੁਝ) ਕਰਦਾ ਅਤੇ (ਹੋਰਨਾਂ ਤੋਂ) ਕਰਾਉਂਦਾ ਹੈ। ਹੇ ਪ੍ਰਭੂ! (ਜਦ ਤਕ) ਹਿਰਦੇ ਤੋਂ ਹੰਕਾਰ ਖ਼ਤਮ ਨਹੀਂ ਹੁੰਦਾ (ਉਦੋਂ ਤਕ ਅਸੀਂ) ਹੰਕਾਰ ਵਿਚ ਪਏ ਸੜਦੇ ਰਹਿੰਦੇ ਹਾਂ।੭। (ਪ੍ਰਭੂ ਨੇ) ਹਰ ਕਿਸੇ ਨੂੰ ਭੁਲਣਸ਼ੀਲ ਬਣਾਇਆ ਹੈ, (ਪਰ) ਕਰਤਾ ਪੁਰਖ ਆਪ ਭੁਲਦਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ (ਵਿਚ ਲਗਣ ਨਾਲ ਹੀ ਭਵ-ਸਾਗਰ ਵਿਚੋਂ) ਪਾਰ-ਉਤਾਰਾ (ਸੰਭਵ ਹੈ, ਪਰ ਗੁਰੂ ਦੀ) ਕ੍ਰਿਪਾ ਨਾਲ ਹੀ ਕੋਈ (ਵਿਰਲਾ) ਖ਼ਲਾਸ ਹੁੰਦਾ ਹੈ।੮।੪।

**ਪ੍ਰਭਾਤੀ ਮਹਲਾ ੧**

(ਜਿਸ ਵਿਅਕਤੀ ਦਾ) ਆਧਾਰ ਨਾਮ ਦਾ ਕਥਣਾ ਅਤੇ ਸੁਣਨਾ ਹੁੰਦਾ ਹੈ, (ਉਸ ਤੋਂ ਕਰਮ-ਕਾਂਡ ਵਾਲਾ) ਵਿਅਰਥ ਦਾ ਧੰਧਾ ਛੁਟ ਜਾਂਦਾ ਹੈ। ਜਿਵੇਂ ਮਨਮੁਖ (ਵਿਅਕਤੀ) ਦ੍ਵੈਤ-ਭਾਵ (ਵਿਚ ਲਗ ਕੇ ਆਪਣੀ) ਪ੍ਰਤਿਸ਼ਠਾ ਖ਼ਤਮ ਕਰ ਲੈਂਦਾ ਹੈ, (ਤਿਵੇਂ) ਮੇਰੇ ਲਈ ਨਾਮ ਤੋਂ ਬਿਨਾ ਹੋਰ ਕੋਈ ਵੀ ਨਹੀਂ ਹੈ।੧। ਹੇ ਮੂਰਖ, ਅਗਿਆਨੀ ਅਤੇ ਬੇਸਮਝ (ਮੇਰੇ) ਮਨ! ਸੁਣ, (ਤੈਨੂੰ ਇਸ ਸੰਸਾਰ ਵਿਚ) ਜੰਮਦਿਆਂ ਮਰਦਿਆਂ ਲਾਜ ਨਹੀਂ ਲਗਦੀ, ਗੁਰੂ ਤੋਂ ਬਿਨਾ ਬਾਰ ਬਾਰ ਡੁਬਦਾ ਰਹਿੰਦਾ ਹੈਂ।੧।ਰਹਾਉ। ਇਸ ਮਨ ਦਾ ਮਾਇਆ ਦੇ ਮੋਹ ਕਾਰਣ ਵਿਨਾਸ਼ ਹੋ ਜਾਂਦਾ ਹੈ। (ਜੋ) ਧੁਰੋਂ (ਪ੍ਰਭੂ ਦਾ ਇਹੀ) ਹੁਕਮ ਲਿਖਿਆ ਹੋਇਆ ਹੈ, ਤਾਂ ਕਿਸ ਨੂੰ ਕਹੀਏ? (ਕੋਈ) ਵਿਰਲਾ ਗੁਰਮੁਖ (ਸਾਧਕ ਇਸ ਭੇਦ ਨੂੰ) ਸਮਝਦਾ ਹੈ ਕਿ ਨਾਮ ਤੋਂ ਵਾਂਝੇ (ਵਿਅਕਤੀ) ਦੀ ਮੁਕਤੀ ਨਹੀਂ ਹੋ ਸਕਦੀ।੨। (ਜੀਵ) ਚੌਰਾਸੀ ਲਖ ਜੂਨਾਂ ਵਿਚ ਘੁੰਮ ਘੁੰਮ ਕੇ ਡੋਲਦਾ ਰਹਿੰਦਾ ਹੈ। ਗੁਰੂ ਨੂੰ ਸਮਝੇ ਬਿਨਾ (ਮਨੁੱਖ ਨੂੰ) ਜਮ ਦੀ ਫਾਹੀ (ਪਈ ਰਹਿੰਦੀ ਹੈ)। ਇਹ ਮਨ ਹਰ ਛਿਣ (ਕਦੇ) ਆਕਾਸ਼ ਅਤੇ (ਕਦੇ) ਪਾਤਾਲ (ਪਹੁੰਚ) ਜਾਂਦਾ ਹੈ। (ਕੋਈ) ਗੁਰਮੁਖ (ਸਾਧਕ) ਹੀ ਨਾਮ ਦੇ ਸਿਮਰਨ ਦੁਆਰਾ ਖ਼ਲਾਸ ਹੁੰਦਾ ਹੈ।੩। (ਜਿਸ ਸੇਵਕ ਨੂੰ) ਪ੍ਰਭੂ ਆਪ ਬੁਲਾਉਂਦਾ ਹੈ, (ਉਸ ਨੂੰ ਪ੍ਰਭੂ ਨਾਲ ਮਿਲਣ ਵਿਚ) ਦੇਰ ਨਹੀਂ ਲਗਦੀ। (ਜੋ ਮਨੁੱਖ) ਸ਼ਬਦ ਰਾਹੀਂ (ਵਿਕਾਰਾਂ ਵਲੋਂ) ਮਰਦਾ ਹੈ, ਉਹੀ ਸੁਖ ਪੂਰਵਕ ਜੀਉਂਦਾ ਹੈ। ਗੁਰੂ ਤੋਂ ਬਿਨਾ (ਸਹੀ ਜੀਵਨ-ਜਾਚ ਦੀ) ਸੂਝ ਕਿਸੇ ਨੂੰ ਨਹੀਂ ਹੁੰਦੀ। ਉਹ (ਪ੍ਰਭੂ) ਆਪ ਹੀ ਕਰਦਾ ਅਤੇ ਕਰਾਉਂਦਾ ਹੈ।੪।

ਝਗੜੁ ਚੁਕਾਵੈ ਹਰਿ ਗੁਣ ਗਾਵੈ ॥ ਪੂਰਾ ਸਤਿਗੁਰੁ ਸਹਜਿ ਸਮਾਵੈ ॥
ਇਹੁ ਮਨੁ ਡੋਲਤ ਤਉ ਠਹਰਾਵੈ ॥ ਸਚੁ ਕਰਣੀ ਕਰਿ ਕਾਰ ਕਮਾਵੈ ॥੫॥
ਅੰਤਰਿ ਜੂਠਾ ਕਿਉ ਸੁਚਿ ਹੋਇ ॥ ਸਬਦੀ ਧੋਵੈ ਵਿਰਲਾ ਕੋਇ ॥
ਗੁਰਮੁਖਿ ਕੋਈ ਸਚੁ ਕਮਾਵੈ ॥ ਆਵਣੁ ਜਾਣਾ ਠਾਕਿ ਰਹਾਵੈ ॥੬॥
ਭਉ ਖਾਣਾ ਪੀਣਾ ਸੁਖੁ ਸਾਰੁ ॥ ਹਰਿ ਜਨ ਸੰਗਤਿ ਪਾਵੈ ਪਾਰੁ ॥
ਸਚੁ ਬੋਲੈ ਬੋਲਾਵੈ ਪਿਆਰੁ ॥ ਗੁਰ ਕਾ ਸਬਦੁ ਕਰਣੀ ਹੈ ਸਾਰੁ ॥੭॥
ਹਰਿ ਜਸੁ ਕਰਮੁ ਧਰਮੁ ਪਤਿ ਪੂਜਾ ॥ ਕਾਮ ਕ੍ਰੋਧ ਅਗਨੀ ਮਹਿ ਭੂੰਜਾ ॥
ਹਰਿ ਰਸੁ ਚਾਖਿਆ ਤਉ ਮਨੁ ਭੀਜਾ ॥ ਪ੍ਰਣਵਤਿ ਨਾਨਕੁ ਅਵਰੁ ਨ ਦੂਜਾ ॥੮॥੫॥

ਪ੍ਰਭਾਤੀ ਮਹਲਾ ੧ ॥
ਰਾਮ ਨਾਮੁ ਜਪਿ ਅੰਤਰਿ ਪੂਜਾ ॥ ਗੁਰ ਸਬਦੁ ਵੀਚਾਰਿ ਅਵਰੁ ਨਹੀ ਦੂਜਾ ॥੧॥
ਏਕੋ ਰਵਿ ਰਹਿਆ ਸਭ ਠਾਈ ॥ ਅਵਰੁ ਨ ਦੀਸੈ ਕਿਸੁ ਪੂਜ ਚੜਾਈ ॥੧॥ ਰਹਾਉ ॥
ਮਨੁ ਤਨੁ ਆਗੈ ਜੀਅੜਾ ਤੁਝ ਪਾਸਿ ॥ ਜਿਉ ਭਾਵੈ ਤਿਉ ਰਖਹੁ ਅਰਦਾਸਿ ॥੨॥
ਸਚੁ ਜਿਹਵਾ ਹਰਿ ਰਸਨ ਰਸਾਈ ॥ ਗੁਰਮਤਿ ਛੂਟਸਿ ਪ੍ਰਭ ਸਰਣਾਈ ॥੩॥
ਕਰਮ ਧਰਮ ਪ੍ਰਭਿ ਮੇਰੈ ਕੀਏ ॥ ਨਾਮੁ ਵਡਾਈ ਸਿਰਿ ਕਰਮਾਂ ਕੀਏ ॥੪॥

ਸਤਿਗੁਰ ਕੈ ਵਸਿ ਚਾਰਿ ਪਦਾਰਥ ॥ ਤੀਨਿ ਸਮਾਏ ਏਕ ਕ੍ਰਿਤਾਰਥ ॥੫॥
ਸਤਿਗੁਰਿ ਦੀਏ ਮੁਕਤਿ ਧਿਆਨਾਂ ॥ ਹਰਿ ਪਦੁ ਚੀਨ੍ਹਿ ਭਏ ਪਰਧਾਨਾ ॥੬॥
ਮਨੁ ਤਨੁ ਸੀਤਲੁ ਗੁਰਿ ਬੂਝ ਬੁਝਾਈ ॥ ਪ੍ਰਭੁ ਨਿਵਾਜੇ ਕਿਨਿ ਕੀਮਤਿ ਪਾਈ ॥੭॥
ਕਹੁ ਨਾਨਕ ਗੁਰਿ ਬੂਝ ਬੁਝਾਈ ॥ ਨਾਮ ਬਿਨਾ ਗਤਿ ਕਿਨੈ ਨ ਪਾਈ ॥੮॥੬॥

ਪ੍ਰਭਾਤੀ ਮਹਲਾ ੧ ॥
ਇਕਿ ਧੁਰਿ ਬਖਸਿ ਲਏ ਗੁਰਿ ਪੂਰੈ ਸਚੀ ਬਣਤ ਬਣਾਈ ॥
ਹਰਿ ਰੰਗ ਰਾਤੇ ਸਦਾ ਰੰਗੁ ਸਾਚਾ ਦੁਖ ਬਿਸਰੇ ਪਤਿ ਪਾਈ ॥੧॥
ਝੂਠੀ ਦੁਰਮਤਿ ਕੀ ਚਤੁਰਾਈ ॥ ਬਿਨਸਤ ਬਾਰ ਨ ਲਾਗੈ ਕਾਈ ॥੧॥ ਰਹਾਉ ॥

(ਜੋ ਵਿਅਕਤੀ) ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ, (ਉਹ ਵਿਕਾਰਾਂ ਦਾ) ਬਖੇੜਾ ਨਿਬੇੜ ਦਿੰਦਾ ਹੈ। (ਜਿਸ ਦਾ) ਸਤਿਗੁਰੂ ਪੂਰਾ (ਹੁੰਦਾ ਹੈ, ਉਹ) ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ। (ਜਦੋਂ ਕੋਈ ਵਿਅਕਤੀ ਨਾਮ-ਸਿਮਰਨ ਦੀ) ਸੱਚੀ—ਬਾਣੀ ਵਾਲੀ ਕਾਰ ਕਰਦਾ ਹੈ, ਤਦ (ਉਸ ਦਾ) ਇਹ ਡੋਲਦਾ ਹੋਇਆ ਮਨ ਟਿਕਦਾ ਹੈ।੫। (ਜਿਸ ਵਿਅਕਤੀ ਦਾ ਮਨ) ਅੰਦਰੋਂ ਜੂਠਾ ਹੈ, (ਉਹ) ਕਿਵੇਂ ਪਵਿਤਰ ਹੋ ਸਕਦਾ ਹੈ? ਕੋਈ ਵਿਰਲਾ (ਵਿਅਕਤੀ ਹੀ ਗੁਰੂ ਦੇ) ਸ਼ਬਦ ਦੁਆਰਾ ਧੋਂਦਾ ਹੈ। ਕੋਈ ਗੁਰਮੁਖ (ਸਾਧਕ) ਸੱਚੇ (ਨਾਮ ਦੀ ਕਾਰ) ਕਮਾਉਂਦਾ ਹੈ ਅਤੇ ਆਉਣ ਜਾਣ (ਅਰਥਾਤ ਜੰਮਣ ਮਰਨ ਦੇ ਗੇੜ) ਨੂੰ ਰੋਕ ਦਿੰਦਾ ਹੈ।੬। (ਜਿਸ ਨੇ ਪ੍ਰਭੂ ਦੇ) ਭੈ ਨੂੰ (ਆਪਣਾ) ਖਾਣਾ ਪੀਣਾ (ਅਰਥਾਤ ਭੋਜਨ) (ਬਣਾਇਆ ਹੈ, ਉਸ ਲਈ ਇਹ) ਸ੍ਰੇਸ਼ਠ ਸੁਖ ਹੈ। (ਉਹ) ਹਰਿ-ਜਨਾਂ ਦੀ ਸੰਗਤ ਕਰਕੇ (ਭਵ-ਸਾਗਰ ਤੋਂ) ਪਾਰ ਲੰਘ ਜਾਂਦਾ ਹੈ। (ਉਹ) ਸੱਚ ਬੋਲਦਾ ਹੈ ਅਤੇ (ਹੋਰਨਾਂ ਤੋਂ ਵੀ) ਪ੍ਰੇਮ ਸਹਿਤ (ਸੱਚ) ਬੁਲਵਾਉਂਦਾ ਹੈ। (ਉਸ ਲਈ) ਗੁਰੂ ਦਾ ਸ਼ਬਦ ਹੀ ਸ੍ਰੇਸ਼ਠ ਕਰਣੀ ਹੈ।੭। (ਉਸ ਵਾਸਤੇ) ਹਰਿ-ਜਸ ਹੀ ਕਰਮ, ਧਰਮ, ਪ੍ਰਤਿਸ਼ਠਾ ਅਤੇ ਪੂਜਾ ਹੈ। ਕਾਮ, ਕ੍ਰੋਧ (ਆਦਿ ਵਿਕਾਰਾਂ ਨੂੰ ਉਸ ਨੇ) ਅਗਨੀ ਵਿਚ ਸਾੜਿਆ ਹੁੰਦਾ ਹੈ। ਨਾਨਕ ਦੀ ਬੇਨਤੀ ਹੈ ਕਿ (ਜਦੋਂ ਮਨੁੱਖ) ਹਰਿ-ਰਸ ਚਖਦਾ ਹੈ, ਤਦੋਂ (ਉਸ ਦਾ) ਮਨ ਭਿਜਦਾ ਹੈ, (ਉਸ ਨੂੰ) ਕੋਈ ਹੋਰ (ਰਸ ਚੰਗਾ ਨਹੀਂ ਲਗਦਾ)।੮।੫।

**ਪ੍ਰਭਾਤੀ ਮਹਲਾ ੧**

ਰਾਮ-ਨਾਮ ਜਪਣਾ (ਹਿਰਦੇ ਦੇ) ਅੰਦਰ ਦੀ ਪੂਜਾ ਹੈ। ਗੁਰੂ ਦੇ ਸ਼ਬਦ ਨੂੰ ਵਿਚਾਰਨਾ (ਹੀ ਉਚਿਤ ਹੈ ਕਿਉਂ ਪ੍ਰਭੂ ਤੋਂ) ਬਿਨਾ ਹੋਰ (ਕੋਈ) ਦੂਜਾ ਨਹੀਂ ਹੈ।੧। ਇਕ (ਪਰਮਾਤਮਾ ਹੀ) ਸਰਬਤ੍ਰ ਵਰਤ ਰਿਹਾ ਹੈ। ਹੋਰ ਕੋਈ ਦਿਸਦਾ ਨਹੀਂ ਹੈ, (ਫਿਰ) ਕਿਸ ਨੂੰ ਪੂਜਾ (ਦੇ ਫੁਲ-ਪਤੀਆਂ) ਚੜ੍ਹਾਵਾਂ?।੧ ਰਹਾਉ। (ਹੇ ਪ੍ਰਭੂ! ਮੇਰਾ) ਮਨ, ਤਨ, ਜਿੰਦ ਤੇਰੇ ਅਗੇ ਅਰਪਿਤ ਹਨ। ਅਰਦਾਸ (ਕਰਦਾ ਹਾਂ ਕਿ) ਜਿਵੇਂ (ਤੈਨੂੰ) ਚੰਗਾ ਲਗੇ, ਤਿਵੇਂ ਹੀ ਰਖ ਲੈ।੨। (ਉਸ ਵਿਅਕਤੀ ਦੀ) ਜੀਭ ਸੱਚੀ ਹੈ (ਜਿਸ ਨੇ) ਹਰਿ(-ਨਾਮ ਦੇ) ਰਸ ਵਿਚ (ਉਸ ਨੂੰ) ਰਸ-ਲੀਨ ਕੀਤਾ ਹੋਇਆ ਹੈ। (ਉਹ ਸੇਵਕ) ਗੁਰਮਤਿ ਦੁਆਰਾ (ਬੰਧਨਾਂ ਤੋਂ) ਛੁਟ ਜਾਂਦਾ ਹੈ ਅਤੇ ਪ੍ਰਭੂ ਦੀ ਸ਼ਰਣ ਵਿਚ (ਪੈ ਜਾਂਦਾ ਹੈ)।੩। ਮੇਰੇ ਪ੍ਰਭੂ ਨੇ ਹੀ (ਸਾਰੇ) ਕਰਮ ਧਰਮ ਬਣਾਏ ਹਨ। (ਪਰ) ਨਾਮ ਨੂੰ (ਸਭ) ਕਰਮਾਂ ਤੋਂ ਉਪਰ ਵਡਿਆਈ ਦਿੱਤੀ ਹੈ।੪।

ਸਤਿਗੁਰੂ ਦੇ ਵਸ ਵਿਚ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼) ਹਨ। (ਜੋ ਵਿਅਕਤੀ) ਤਿੰਨਾਂ ਨੂੰ ਤਿਆਗ ਦਿੰਦਾ ਹੈ, (ਉਹ) ਇਕ (ਮੋਕਸ਼ ਪਦਾਰਥ ਦੁਆਰਾ) ਸਫਲ ਮਨੋਰਥ (*ਕ੍ਰਿਤਾਰਥ*) ਹੋ ਜਾਂਦਾ ਹੈ।੫। (ਜਿਨ੍ਹਾਂ ਨੂੰ) ਸਤਿਗੁਰੂ ਨੇ (ਸੰਸਾਰਿਕ ਪ੍ਰਲੋਭਨਾਂ ਤੋਂ) ਮੁਕਤ (ਕਰਕੇ ਹਰਿ ਦਾ) ਧਿਆਨ (ਬਖ਼ਸ਼ਿਆ ਹੈ, ਉਹ) ਹਰਿ-ਪਦ ਨੂੰ ਪਛਾਣ ਕੇ ਸ਼ਿਰੋਮਣੀ ਬਣ ਗਏ ਹਨ।੬। (ਜਿਨ੍ਹਾਂ ਨੂੰ) ਗੁਰੂ ਨੇ (ਸਹੀ ਜੀਵਨ-ਜਾਚ ਦੀ) ਸੋਝੀ ਕਰਾ ਦਿੱਤੀ ਹੈ, (ਉਨ੍ਹਾਂ ਦਾ) ਮਨ ਤਨ ਸ਼ਾਂਤ ਹੋ ਗਿਆ ਹੈ। (ਜੋ ਮਨੁੱਖ) ਪ੍ਰਭੂ ਵਲੋਂ ਨਿਵਾਜੇ ਗਏ ਹਨ, (ਉਨ੍ਹਾਂ ਦੀ ਭਲਾ) ਕੀਮਤ ਕਿਸੇ ਨੇ ਪਾਈ ਹੈ।੭। ਨਾਨਕ ਦਾ ਕਥਨ ਹੈ ਕਿ ਗੁਰੂ ਨੇ (ਮੈਨੂੰ) ਸੁਝ ਬਖ਼ਸ਼ੀ ਹੈ ਕਿ ਨਾਮ ਤੋਂ ਬਿਨਾ ਕਿਸੇ ਨੇ ਸਦ-ਗਤਿ ਪ੍ਰਾਪਤ ਨਹੀਂ ਕੀਤੀ।੮।੬।

**ਪ੍ਰਭਾਤੀ ਮਹਲਾ ੧**

ਪੂਰੇ ਗੁਰੂ ਨੇ ਧੁਰੋਂ ਹੀ ਕਈ ਬਖ਼ਸ਼ ਲਏ ਹਨ, (ਉਨ੍ਹਾਂ ਦੇ ਜੀਵਨ ਦੀ) ਸੱਚੀ ਬਨਾਵਟ ਬਣਾ ਦਿੱਤੀ ਹੈ। (ਉਹ) ਹਰਿ ਦੇ (ਪ੍ਰੇਮ-) ਰੰਗ ਵਿਚ ਰੰਗੇ ਰਹਿੰਦੇ ਹਨ, (ਉਨ੍ਹਾਂ ਉਪਰ) ਸਦਾ ਸੱਚਾ ਰੰਗ (ਚੜ੍ਹਿਆ ਰਹਿੰਦਾ ਹੈ)। (ਉਨ੍ਹਾਂ ਨੂੰ) ਦੁਖ ਵਿਸਰ ਜਾਂਦੇ ਹਨ ਅਤੇ (ਉਹ ਈਸ਼ਵਰੀ ਦਰਗਾਹ ਵਿਚ) ਪ੍ਰਤਿਸ਼ਠਾ ਪ੍ਰਾਪਤ ਕਰਦੇ ਹਨ।੧। ਦੁਰਮਤਿ (ਨਾਲ ਪ੍ਰਾਪਤ ਹੋਈ) ਚਾਲਾਕੀ ਨਾਸ਼ਮਾਨ ਹੈ, (ਉਸ

ਮਨਮੁਖ ਕਉ ਦੁਖੁ ਦਰਦੁ ਵਿਆਪਸਿ ਮਨਮੁਖਿ ਦੁਖੁ ਨ ਜਾਈ ॥
ਸੁਖ ਦੁਖ ਦਾਤਾ ਗੁਰਮੁਖਿ ਜਾਤਾ ਮੇਲਿ ਲਏ ਸਰਣਾਈ ॥੨॥
ਮਨਮੁਖ ਤੇ ਅਭ ਭਗਤਿ ਨ ਹੋਵਸਿ ਹਉਮੈ ਪਚਹਿ ਦਿਵਾਨੇ ॥
ਇਹੁ ਮਨੂਆ ਖਿਨੁ ਊਭਿ ਪਇਆਲੀ ਜਬ ਲਗਿ ਸਬਦ ਨ ਜਾਨੇ ॥੩॥
ਭੂਖ ਪਿਆਸਾ ਜਗੁ ਭਇਆ ਤਿਪਤਿ ਨਹੀ ਬਿਨੁ ਸਤਿਗੁਰ ਪਾਏ ॥
ਸਹਜੈ ਸਹਜੁ ਮਿਲੈ ਸੁਖੁ ਪਾਈਐ ਦਰਗਹ ਪੈਧਾ ਜਾਏ ॥੪॥

ਦਰਗਹ ਦਾਨਾ ਬੀਨਾ ਇਕੁ ਆਪੇ ਨਿਰਮਲ ਗੁਰ ਕੀ ਬਾਣੀ ॥
ਆਪੇ ਸੁਰਤਾ ਸਚੁ ਵੀਚਾਰਸਿ ਆਪੇ ਬੂਝੈ ਪਦੁ ਨਿਰਬਾਣੀ ॥੫॥
ਜਲੁ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ ॥
ਐਸਾ ਬਲੁ ਛਲੁ ਤਿਨ ਕਉ ਦੀਆ ਹੁਕਮੀ ਠਾਕਿ ਰਹਾਇਆ ॥੬॥
ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ ॥
ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ ॥੭॥
ਨਾਮਿ ਰਤੇ ਤੀਰਥ ਸੇ ਨਿਰਮਲ ਦੁਖੁ ਹਉਮੈ ਮੈਲੁ ਚੁਕਾਇਆ ॥
ਨਾਨਕੁ ਤਿਨ ਕੇ ਚਰਨ ਪਖਾਲੈ ਜਿਨਾ ਗੁਰਮੁਖਿ ਸਾਚਾ ਭਾਇਆ ॥੮॥੭॥

ਪ੍ਰਭਾਤੀ ਮਹਲਾ ੩ ਬਿਭਾਸ ੴ ਸਤਿਗੁਰ ਪ੍ਰਸਾਦਿ ॥
ਗੁਰ ਪਰਸਾਦੀ ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ ॥
ਹਰਿ ਮੰਦਰੁ ਸਬਦੇ ਖੋਜੀਐ ਹਰਿ ਨਾਮੋ ਲੇਹੁ ਸਮ੍ਹਾਲਿ ॥੧॥
ਮਨ ਮੇਰੇ ਸਬਦਿ ਰਪੈ ਰੰਗੁ ਹੋਇ ॥
ਸਚੀ ਭਗਤਿ ਸਚਾ ਹਰਿ ਮੰਦਰੁ ਪ੍ਰਗਟੀ ਸਾਚੀ ਸੋਇ ॥੧॥ ਰਹਾਉ ॥
ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥
ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ ॥੨॥
ਹਰਿ ਮੰਦਰੁ ਹਰਿ ਜੀਉ ਸਾਜਿਆ ਰਖਿਆ ਹੁਕਮਿ ਸਵਾਰਿ ॥
ਧੁਰਿ ਲੇਖੁ ਲਿਖਿਆ ਸੁ ਕਮਾਵਣਾ ਕੋਇ ਨ ਮੇਟਣਹਾਰੁ ॥੩॥
ਸਬਦੁ ਚੀਨਿ੍ ਸੁਖੁ ਪਾਇਆ ਸਚੈ ਨਾਇ ਪਿਆਰ ॥
ਹਰਿ ਮੰਦਰੁ ਸਬਦੇ ਸੋਹਣਾ ਕੰਚਨੁ ਕੋਟੁ ਅਪਾਰ ॥੪॥
ਹਰਿ ਮੰਦਰੁ ਏਹੁ ਜਗਤੁ ਹੈ ਗੁਰ ਬਿਨੁ ਘੋਰੰਧਾਰ ॥
ਦੂਜਾ ਭਾਉ ਕਰਿ ਪੂਜਦੇ ਮਨਮੁਖ ਅੰਧ ਗਵਾਰ ॥੫॥

ਨੂੰ) ਨਸ਼ਟ ਹੋਣ ਵਿਚ ਦੇਰ ਨਹੀਂ ਲਗਦੀ।੧ ਰਹਾਉ। ਮਨਮੁਖ (ਵਿਅਕਤੀ) ਨੂੰ (ਸਦਾ) ਦੁਖ ਅਤੇ ਦਰਦ ਵਿਆਪੇ ਰਹਿੰਦੇ ਹਨ, ਮਨਮੁਖ ਦਾ ਦੁਖ ਕਦੇ ਖ਼ਤਮ ਨਹੀਂ ਹੁੰਦਾ। ਸੁਖ ਦੁਖ ਦੇਣ ਵਾਲਾ (ਪ੍ਰਭੂ) ਗੁਰੂ ਦੁਆਰਾ ਜਾਣਿਆ ਜਾਂਦਾ ਹੈ, (ਗੁਰੂ ਸੇਵਕ ਨੂੰ ਆਪਣੀ) ਸ਼ਰਣ ਵਿਚ ਲੈ ਕੇ (ਪ੍ਰਭੂ ਨਾਲ) ਮੇਲ ਲੈਂਦਾ ਹੈ।੨। ਮਨਮੁਖਾਂ ਤੋਂ ਹਿਰਦੇ ਦੀ ਭੀਤਰੀ (*ਅਭ*) ਭਗਤੀ ਨਹੀਂ ਹੋ ਸਕਦੀ, (ਉਹ) ਦੀਵਾਨੇ ਹਉਮੈ ਵਿਚ ਹੀ ਸੜਦੇ ਰਹਿੰਦੇ ਹਨ। ਜਦ ਤਕ (ਉਹ) ਸ਼ਬਦ ਨੂੰ ਨਹੀਂ ਪਛਾਣਦੇ, (ਉਨ੍ਹਾਂ ਦਾ) ਇਹ ਮਨ ਛਿਣ ਵਿਚ ਆਕਾਸ਼ ਅਤੇ (ਫਿਰ) ਪਾਤਾਲ ਵਿਚ ਪਹੁੰਚ ਜਾਂਦਾ ਹੈ।੩। (ਸਾਰਾ) ਜਗਤ (ਮਾਇਆਵੀ ਪਦਾਰਥਾਂ) ਦਾ ਭੁਖਾ ਪਿਆਸਾ ਹੋਇਆ ਫਿਰਦਾ ਹੈ, (ਪਰ) ਸਤਿਗੁਰੂ ਨੂੰ ਪਾਏ ਬਿਨਾ (ਉਹ) ਤ੍ਰਿਪਤੀ ਨਹੀਂ ਪਾ ਸਕਦਾ। ਸਹਿਜ (ਅਰਥਾਤ ਤ੍ਰਿਪਤੀ) ਦੁਆਰਾ ਹੀ ਸਹਿਜ ਸਥਿਤੀ ਪ੍ਰਾਪਤ ਹੁੰਦੀ ਹੈ, (ਤਦ ਹੀ) ਸੁਖ ਪਾਈਦਾ ਹੈ ਅਤੇ ਦਰਗਾਹ ਵਿਚ ਪ੍ਰਤਿਸ਼ਠਾ ਸਹਿਤ ਜਾਈਦਾ ਹੈ।੪।

ਗੁਰੂ ਦੀ ਨਿਰਮਲ ਬਾਣੀ ਰਾਹੀਂ ਦਰਗਾਹ ਵਿਚ (ਬੋਧ ਹੁੰਦਾ ਹੈ ਕਿ) ਇਕ (ਪ੍ਰਭੂ) ਆਪ ਹੀ (ਸਭ ਦੇ) ਹਿਰਦਿਆਂ ਦੀ ਜਾਣਨ ਵਾਲਾ ਹੈ, ਅਤੇ (ਸਭ ਕੁਝ) ਵੇਖਣ ਵਾਲਾ ਹੈ। (ਉਹ) ਆਪ ਹੀ ਸੁਣਦਾ ਹੈ, ਸੱਚ ਨੂੰ ਵਿਚਾਰਦਾ ਹੈ ਅਤੇ ਆਪ ਹੀ ਨਿਰਵਾਣ-ਪਦ (ਅਰਥਾਤ ਪਰਮ ਸ੍ਰੇਸ਼ਠ ਸਥਿਤੀ) ਨੂੰ ਸਮਝਦਾ ਹੈ।੫। (ਪ੍ਰਭੂ ਨੇ) ਜਲ ਤਰੰਗ, ਅਗਨੀ ਅਤੇ ਪੌਣ ਤਿੰਨਾਂ ਨੂੰ ਮਿਲਾ ਕੇ ਫਿਰ ਜਗਤ ਦੀ ਸਿਰਜਨਾ ਕੀਤੀ ਹੈ। ਇਸ ਤਰ੍ਹਾਂ (ਪ੍ਰਭੂ ਨੇ) ਇਨ੍ਹਾਂ ਨੂੰ ਬਲ ਅਤੇ ਛਲ ਪ੍ਰਦਾਨ ਕੀਤਾ ਹੈ, (ਪਰ ਇਨ੍ਹਾਂ ਨੂੰ) ਹੁਕਮ ਦੁਆਰਾ (ਸੀਮਾ ਵਿਚ) ਬੰਨ੍ਹ ਕੇ ਵੀ ਰਖਿਆ ਹੈ।੬। ਸੰਸਾਰ ਵਿਚ ਅਜਿਹੇ ਸੇਵਕ ਵਿਰਲੇ ਹੀ ਹਨ, (ਜਿਨ੍ਹਾਂ ਨੂੰ ਪ੍ਰਭੂ ਨੇ) ਪਰਖ ਕੇ (ਆਪਣੇ) ਖ਼ਜ਼ਾਨੇ ਵਿਚ ਪਾ ਲਿਆ ਹੈ। (ਅਜਿਹੇ ਸਵੀਕਾਰੇ ਹੋਏ ਸੇਵਕ) ਜਾਤਿ ਅਤੇ ਵਰਣ ਤੋਂ ਉੱਚੇ ਉਠ ਗਏ ਹਨ ਅਤੇ (ਉਨ੍ਹਾਂ ਦੀ) ਮਮਤਾ ਅਤੇ ਲੋਭ ਖ਼ਤਮ ਹੋ ਗਏ ਹਨ।੭। ਨਾਮ ਵਿਚ ਰੰਗੇ ਹੋਏ ਅਜਿਹੇ (ਸੇਵਕ ਮਾਨੋ) ਪਵਿਤਰ ਤੀਰਥ ਹਨ, (ਉਨ੍ਹਾਂ ਨੇ ਆਪਣੇ ਅੰਦਰੋਂ) ਹਉਮੈ ਦੇ ਦੁਖ ਦੀ ਮੈਲ ਦੂਰ ਕਰ ਦਿੱਤੀ ਹੈ। ਨਾਨਕ ਉਨ੍ਹਾਂ ਦੇ ਚਰਣ ਧੋਂਦਾ ਹੈ, ਜਿਨ੍ਹਾਂ ਨੂੰ ਗੁਰੂ ਦੁਆਰਾ ਸਤਿਸਰੂਪ (ਪ੍ਰਭੂ) ਚੰਗਾ ਲਗਦਾ ਹੈ।੮।੭।

**ਪ੍ਰਭਾਤੀ ਮਹਲਾ ੩ ਬਿਭਾਸ**

(ਹੇ ਜਿਗਿਆਸੂ!) ਗੁਰੂ ਦੀ ਕ੍ਰਿਪਾ ਦੁਆਰਾ ਤੂੰ ਵੇਖ ਕਿ ਹਰਿ-ਮੰਦਿਰ ਤੇਰੇ ਨਾਲ (ਸ਼ਰੀਰ ਵਿਚ ਹੀ) ਹੈ। (ਇਹ) ਹਰਿ-ਮੰਦਿਰ (ਗੁਰੂ ਦੇ) ਸ਼ਬਦ ਦੁਆਰਾ ਖੋਜਿਆ ਜਾ ਸਕਦਾ ਹੈ, (ਇਸ ਵਾਸਤੇ) ਤੂੰ (ਹਿਰਦੇ ਵਿਚ) ਹਰਿ-ਨਾਮ ਨੂੰ ਸੰਭਾਲ ਲੈ।੧। ਹੇ ਮੇਰੇ ਮਨ! ਸ਼ਬਦ ਵਿਚ ਰੰਗੇ ਜਾਣ (*ਰਪੈ*) ਨਾਲ ਹੀ (ਨਾਮ/ਭਗਤੀ ਦਾ) ਰੰਗ ਚੜ੍ਹਦਾ ਹੈ। (ਜਿਸ ਹਿਰਦੇ ਵਿਚ) ਸੱਚੀ ਭਗਤੀ ਹੁੰਦੀ ਹੈ, (ਉਥੇ ਹੀ) ਸੱਚਾ ਹਰਿ-ਮੰਦਿਰ ਹੁੰਦਾ ਹੈ ਅਤੇ ਸੱਚੀ ਸ਼ੋਭਾ ਪ੍ਰਗਟ ਹੁੰਦੀ ਹੈ।੧ ਰਹਾਉ। ਇਹ ਸ਼ਰੀਰ ਹਰਿ ਦਾ ਮੰਦਿਰ ਹੈ, (ਪਰ ਇਹ) ਗੁਰੂ ਦੇ ਗਿਆਨ ਰੂਪ ਰਤਨ ਦੁਆਰਾ ਪ੍ਰਗਟ ਹੁੰਦਾ ਹੈ। ਮਨਮੁਖ (ਵਿਅਕਤੀ) ਬਿਲਕੁਲ ਨਹੀਂ ਜਾਣਦੇ (ਅਤੇ ਕਹਿੰਦੇ ਹਨ ਕਿ) ਮਨੁੱਖ (ਸ਼ਰੀਰ ਵਿਚ) ਹਰਿ-ਮੰਦਿਰ ਨਹੀਂ ਹੋ ਸਕਦਾ।੨। (ਸ਼ਰੀਰ ਰੂਪ ਇਹ) ਹਰਿ ਮੰਦਿਰ ਹਰਿ ਨੇ ਆਪ ਸਿਰਜਿਆ ਹੈ ਅਤੇ ਹੁਕਮ ਨਾਲ ਸਵਾਰ ਕੇ ਰਖਿਆ ਹੈ। (ਜੋ) ਲੇਖ ਧੁਰੋਂ ਲਿਖਿਆ ਹੁੰਦਾ ਹੈ, ਉਹ (ਸਭ ਨੇ) ਕਮਾਉਣਾ ਹੁੰਦਾ ਹੈ, (ਉਸ ਨੂੰ) ਕੋਈ ਮਿਟਾਉਣ ਵਾਲਾ ਨਹੀਂ ਹੈ।੩। (ਜਿਨ੍ਹਾਂ ਨੇ) ਸੱਚੇ ਨਾਮ ਨਾਲ ਪ੍ਰੇਮ ਪਾਇਆ ਹੈ, (ਉਨ੍ਹਾਂ ਨੇ) ਸ਼ਬਦ ਨੂੰ ਸਮਝ ਕੇ (ਆਤਮਿਕ) ਸੁਖ ਮਾਣਿਆ ਹੈ। ਹਰਿ-ਮੰਦਿਰ (ਗੁਰੂ ਦੇ) ਸ਼ਬਦ ਕਰਕੇ ਸੁੰਦਰ ਹੈ, (ਮਾਨੋ) ਅਪਾਰ (ਪ੍ਰਭੂ) ਦਾ ਸੋਨੇ (*ਕੰਚਨੁ*) ਦਾ ਕਿਲ੍ਹਾ ਹੈ।੪। ਇਹ (ਸਾਰਾ) ਜਗਤ ਹੀ ਹਰਿ-ਮੰਦਿਰ ਹੈ, (ਪਰ) ਗੁਰੂ ਤੋਂ ਬਿਨਾ ਇਸ ਵਿਚ ਘੁਪ ਹਨੇਰਾ ਹੈ। (ਜੋ ਪ੍ਰਭੂ ਦੀ ਥਾਂ) ਦ੍ਵੈਤ-ਭਾਵ ਅਧੀਨ (ਕਿਸੇ ਹੋਰ ਇਸ਼ਟ ਨੂੰ) ਪੂਜਦੇ ਹਨ, (ਉਹ) ਮਨਮੁਖ ਅਗਿਆਨੀ ਅਤੇ ਮੂਰਖ ਹਨ।੫।

ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ ॥
ਸਾਚਿ ਰਤੇ ਸੇ ਉਬਰੇ ਦੁਖੀਏ ਦੂਜੈ ਭਾਇ ॥੬॥
ਹਰਿ ਮੰਦਰ ਮਹਿ ਨਾਮੁ ਨਿਧਾਨੁ ਹੈ ਨਾ ਬੂਝਹਿ ਮੁਗਧ ਗਵਾਰ ॥
ਗੁਰ ਪਰਸਾਦੀ ਚੀਨ੍ਹਿਆ ਹਰਿ ਰਾਖਿਆ ਉਰਿ ਧਾਰਿ ॥੭॥
ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ ॥
ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ ॥੮॥
ਹਰਿ ਮੰਦਰੁ ਹਰਿ ਕਾ ਹਾਟੁ ਹੈ ਰਖਿਆ ਸਬਦਿ ਸਵਾਰਿ ॥
ਤਿਸੁ ਵਿਚਿ ਸਉਦਾ ਏਕੁ ਨਾਮੁ ਗੁਰਮੁਖਿ ਲੈਨਿ ਸਵਾਰਿ ॥੯॥
ਹਰਿ ਮੰਦਰ ਮਹਿ ਮਨੁ ਲੋਹਟੁ ਹੈ ਮੋਹਿਆ ਦੂਜੈ ਭਾਇ ॥
ਪਾਰਸਿ ਭੇਟਿਐ ਕੰਚਨੁ ਭਇਆ ਕੀਮਤਿ ਕਹੀ ਨ ਜਾਇ ॥੧੦॥
ਹਰਿ ਮੰਦਰ ਮਹਿ ਹਰਿ ਵਸੈ ਸਰਬ ਨਿਰੰਤਰਿ ਸੋਇ ॥
ਨਾਨਕ ਗੁਰਮੁਖਿ ਵਣਜੀਐ ਸਚਾ ਸਉਦਾ ਹੋਇ ॥੧੧॥੧॥

ਪ੍ਰਭਾਤੀ ਮਹਲਾ ੩ ॥
ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ ਹਉਮੈ ਮੈਲੁ ਉਤਾਰਿ ॥
ਸਦਾ ਜਾਗਹਿ ਘਰੁ ਅਪਣਾ ਰਾਖਹਿ ਪੰਚ ਤਸਕਰ ਕਾਢਹਿ ਮਾਰਿ ॥੧॥
ਮਨ ਮੇਰੇ ਗੁਰਮੁਖਿ ਨਾਮੁ ਧਿਆਇ ॥
ਜਿਤੁ ਮਾਰਗਿ ਹਰਿ ਪਾਈਐ ਮਨ ਸੇਈ ਕਰਮ ਕਮਾਇ ॥੧॥ ਰਹਾਉ ॥
ਗੁਰਮੁਖਿ ਸਹਜ ਧੁਨਿ ਊਪਜੈ ਦੁਖੁ ਹਉਮੈ ਵਿਚਹੁ ਜਾਇ ॥
ਹਰਿ ਨਾਮਾ ਹਰਿ ਮਨਿ ਵਸੈ ਸਹਜੇ ਹਰਿ ਗੁਣ ਗਾਇ ॥੨॥
ਗੁਰਮਤੀ ਮੁਖ ਸੋਹਣੇ ਹਰਿ ਰਾਖਿਆ ਉਰਿ ਧਾਰਿ ॥
ਐਥੈ ਓਥੈ ਸੁਖੁ ਘਣਾ ਜਪਿ ਹਰਿ ਹਰਿ ਉਤਰੇ ਪਾਰਿ ॥੩॥
ਹਉਮੈ ਵਿਚਿ ਜਾਗ੍ਰਣੁ ਨ ਹੋਵਈ ਹਰਿ ਭਗਤਿ ਨ ਪਵਈ ਥਾਇ ॥
ਮਨਮੁਖ ਦਰਿ ਢੋਈ ਨਾ ਲਹਹਿ ਭਾਇ ਦੂਜੈ ਕਰਮ ਕਮਾਇ ॥੪॥

ਧ੍ਰਿਗੁ ਖਾਣਾ ਧ੍ਰਿਗੁ ਪੈਨ੍ਣਾ ਜਿਨ੍ਾ ਦੂਜੈ ਭਾਇ ਪਿਆਰੁ ॥
ਬਿਸਟਾ ਕੇ ਕੀੜੇ ਬਿਸਟਾ ਰਾਤੇ ਮਰਿ ਜੰਮਹਿ ਹੋਹਿ ਖੁਆਰੁ ॥੫॥
ਜਿਨ ਕਉ ਸਤਿਗੁਰੁ ਭੇਟਿਆ ਤਿਨਾ ਵਿਟਹੁ ਬਲਿ ਜਾਉ ॥
ਤਿਨ ਕੀ ਸੰਗਤਿ ਮਿਲਿ ਰਹਾਂ ਸਚੇ ਸਚਿ ਸਮਾਉ ॥੬॥
ਪੂਰੈ ਭਾਗਿ ਗੁਰੁ ਪਾਈਐ ਉਪਾਇ ਕਿਤੈ ਨ ਪਾਇਆ ਜਾਇ ॥
ਸਤਿਗੁਰ ਤੇ ਸਹਜੁ ਊਪਜੈ ਹਉਮੈ ਸਬਦਿ ਜਲਾਇ ॥੭॥
ਹਰਿ ਸਰਣਾਈ ਭਜੁ ਮਨ ਮੇਰੇ ਸਭ ਕਿਛੁ ਕਰਣੈ ਜੋਗੁ ॥
ਨਾਨਕ ਨਾਮੁ ਨ ਵੀਸਰੈ ਜੋ ਕਿਛੁ ਕਰੈ ਸੁ ਹੋਗੁ ॥੮॥੨॥੭॥੨॥੯॥

ਜਿਥੇ (ਈਸ਼ਵਰੀ ਦਰਗਾਹ ਵਿਚ ਜੀਵ ਪਾਸੋਂ ਕਰਮਾਂ ਦਾ) ਲੇਖਾ ਮੰਗਿਆ ਜਾਂਦਾ ਹੈ, ਉਥੇ ਸ਼ਰੀਰ ਅਤੇ ਜਾਤਿ-(ਭਾਵਨਾ) ਨਾਲ ਨਹੀਂ ਜਾਂਦੀ। (ਜੋ ਮਨੁੱਖ) ਸਤਿਸਰੂਪ (ਪ੍ਰਭੂ ਦੇ ਪ੍ਰੇਮ-ਰੰਗ ਵਿਚ) ਰੰਗੇ ਹੁੰਦੇ ਹਨ, ਉਹ ਉਧਰ ਜਾਂਦੇ ਹਨ, (ਪਰ) ਦ੍ਵੈਤ-ਭਾਵ ਵਾਲੇ ਦੁਖੀ ਹੁੰਦੇ ਹਨ।੬। (ਇਸ) ਹਰਿ-ਮੰਦਿਰ ਵਿਚ ਨਾਮ ਰੂਪ ਖ਼ਜ਼ਾਨਾ ਹੈ, (ਪਰ) ਮੂਰਖ ਅਤੇ ਗਵਾਰ (ਮਨਮੁਖ ਇਹ) ਨਹੀਂ ਸਮਝਦੇ। (ਜਿਨ੍ਹਾਂ ਨੇ) ਗੁਰੂ ਦੀ ਕ੍ਰਿਪਾ ਦੁਆਰਾ (ਵਾਸਤਵਿਕਤਾ ਨੂੰ) ਸਮਝਿਆ ਹੈ, (ਉਨ੍ਹਾਂ ਨੇ) ਹਰਿ ਨੂੰ ਹਿਰਦੇ ਵਿਚ ਧਾਰਣ ਕਰਕੇ ਰਖਿਆ ਹੈ।੭। (ਜੋ ਸੇਵਕ) ਸ਼ਬਦ ਵਿਚ ਪ੍ਰੇਮ ਲਗਾ ਕੇ ਰੰਗੇ ਹੋਏ ਹਨ, (ਉਨ੍ਹਾਂ ਨੇ) ਗੁਰੂ ਦੀ ਬਾਣੀ ਗੁਰੂ ਤੋਂ ਹੀ ਸਮਝੀ ਹੈ। (ਉਹ) ਸੇਵਕ ਪਵਿਤਰ, ਨਿਰਮਲ ਅਤੇ ਸਵੱਛ ਹਨ, (ਜੋ) ਹਰਿ ਦੇ ਨਾਮ ਵਿਚ ਸਮਾਏ ਰਹਿੰਦੇ ਹਨ।੮। (ਇਹ ਸ਼ਰੀਰ ਰੂਪ) ਹਰਿ-ਮੰਦਿਰ ਹਰਿ ਦਾ ਹਟ ਹੈ, (ਜਿਸ ਨੂੰ ਪ੍ਰਭੂ ਨੇ) ਸ਼ਬਦ ਦੁਆਰਾ ਸਵਾਰ ਕੇ ਰਖਿਆ ਹੋਇਆ ਹੈ। ਇਸ ਵਿਚ ਇਕ ਨਾਮ ਦਾ ਸੌਦਾ (ਪਿਆ) ਹੈ, (ਜਿਸ ਨੂੰ) ਗੁਰਮੁਖ (ਸਾਧਕ) ਸਵਾਰ ਕੇ ਲੈਂਦੇ ਹਨ।੯। (ਇਸ) ਹਰਿ-ਮੰਦਿਰ ਵਿਚ ਮਨ ਰੂਪ ਲੋਹਾ ਹੈ, (ਜੋ) ਦ੍ਵੈਤ-ਭਾਵ ਕਰਕੇ ਮੋਹਿਆ ਗਿਆ ਹੈ। (ਗੁਰੂ ਰੂਪ) ਪਾਰਸ ਨਾਲ ਛੋਹੇ ਜਾਣ 'ਤੇ (ਉਹ) ਸੋਨਾ ਹੋ ਜਾਂਦਾ ਹੈ, (ਫਿਰ ਉਸ ਦਾ) ਮੁੱਲ ਨਹੀਂ ਪਾਇਆ ਜਾ ਸਕਦਾ।੧੦। (ਇਸ) ਹਰਿ-ਮੰਦਿਰ ਵਿਚ ਹਰਿ ਵਸਦਾ ਹੈ, ਜੋ ਸਭ ਵਿਚ ਨਿਰੰਤਰ (ਵਿਆਪਕ ਹੋ ਰਿਹਾ ਹੈ)। ਨਾਨਕ (ਦਾ ਕਥਨ ਹੈ ਕਿ ਜੇ) ਗੁਰੂ ਦੁਆਰਾ (ਇਹ ਸੌਦਾ) ਖ਼ਰੀਦਿਆ ਜਾਏ, (ਤਾਂ) ਇਹ ਸੱਚਾ ਸੌਦਾ ਸਿਧ ਹੁੰਦਾ ਹੈ।੧੧।੧।

**ਪ੍ਰਭਾਤੀ ਮਹਲਾ ੩**

(ਜੋ ਵਿਅਕਤੀ ਪ੍ਰਭੂ ਦੇ) ਭੈ ਅਤੇ ਪ੍ਰੇਮ ਵਿਚ ਜਾਗਦੇ ਹਨ, ਉਹੀ ਸੇਵਕ ਹਉਮੈ ਦੀ ਮੈਲ ਨੂੰ ਉਤਾਰ ਕੇ (ਸਹੀ ਅਰਥਾਂ ਵਿਚ) ਜਾਗਰਣ ਕਰਦੇ ਹਨ। (ਉਹ) ਸਦਾ ਜਾਗਦੇ ਰਹਿੰਦੇ ਹਨ, ਆਪਣੇ (ਹਿਰਦੇ ਰੂਪ) ਘਰ ਨੂੰ (ਬਚਾ ਕੇ) ਰਖਦੇ ਹਨ ਅਤੇ (ਵਿਕਾਰਾਂ ਰੂਪ) ਪੰਜ ਚੋਰਾਂ ਨੂੰ ਮਾਰ ਕੇ ਕਢ ਦਿੰਦੇ ਹਨ।੧। ਹੇ ਮੇਰੇ ਮਨ! ਗੁਰੂ ਦੁਆਰਾ ਨਾਮ ਦੀ ਆਰਾਧਨਾ ਕਰ। ਹੇ ਮਨ! ਉਹੀ ਕਰਮ ਕਰ, ਜਿਸ (ਕਰਮ-) ਮਾਰਗ ਉਪਰ ਚਲ ਕੇ ਹਰਿ ਪਾਈਦਾ ਹੈ।੧।ਰਹਾਉ। ਗੁਰੂ ਦੁਆਰਾ (ਮਨੁੱਖ ਦੇ ਹਿਰਦੇ ਵਿਚ) ਸਹਿਜ ਭਾਵ ਵਾਲੀ ਧੁਨੀ ਉਠਦੀ ਹੈ ਅਤੇ ਅੰਦਰੋਂ ਹਉਮੈ ਦਾ ਦੁਖ ਦੂਰ ਹੋ ਜਾਂਦਾ ਹੈ। ਸਹਿਜ ਭਾਵ ਨਾਲ ਹਰਿ ਦੇ ਗੁਣ ਗਾ ਕੇ ਹਰਿ-ਨਾਮ ਮਨ ਵਿਚ ਵਸ ਜਾਂਦਾ ਹੈ।੨। (ਜਿਨ੍ਹਾਂ ਨੇ) ਗੁਰੂ ਦੀ ਮਤਿ ਦੁਆਰਾ ਹਰਿ ਨੂੰ ਹਿਰਦੇ ਵਿਚ ਧਾਰਣ ਕਰਕੇ ਰਖਿਆ ਹੈ, (ਉਨ੍ਹਾਂ ਦੇ) ਮੁਖ ਸ਼ੋਭਾਸ਼ਾਲੀ ਹਨ। (ਉਨ੍ਹਾਂ ਨੂੰ) ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਬਹੁਤ ਸੁਖ (ਮਿਲਦਾ ਹੈ) ਅਤੇ ਹਰਿ ਦਾ ਨਾਮ ਜਪ ਜਪ ਕੇ (ਉਹ ਭਵ ਸਾਗਰ ਤੋਂ) ਪਾਰ ਲੰਘ ਜਾਂਦੇ ਹਨ।੩। ਹਉਮੈ ਵਿਚ ਜਾਗਰਣ (ਅਰਥਾਤ ਸਚੇਤਤਾ) ਨਹੀਂ ਹੋ ਸਕਦਾ ਅਤੇ ਹਰਿ-ਭਗਤੀ ਪ੍ਰਵਾਨ ਨਹੀਂ ਚੜ੍ਹਦੀ। ਦ੍ਵੈਤ-ਭਾਵ ਵਿਚ ਕਰਮ ਕਰਕੇ ਮਨਮੁਖ (ਵਿਅਕਤੀ ਪ੍ਰਭੂ ਦੇ) ਦਰ 'ਤੇ ਆਸਰਾ ਪ੍ਰਾਪਤ ਨਹੀਂ ਕਰ ਸਕਦਾ।੪।

ਜਿਨ੍ਹਾਂ ਦਾ ਦ੍ਵੈਤ-ਭਾਵ ਵਿਚ ਪਿਆਰ ਹੈ, (ਉਨ੍ਹਾਂ ਦਾ) ਖਾਣਾ ਧਿੱਕਾਰਨਯੋਗ ਹੈ, ਪਹਿਨਣਾ ਧਿੱਕਾਰਨਯੋਗ ਹੈ। ਜਿਵੇਂ ਗੰਦਗੀ ਦੇ ਕੀੜੇ ਗੰਦਗੀ ਵਿਚ ਹੀ ਪਏ ਰਹਿੰਦੇ ਹਨ, (ਤਿਵੇਂ ਮਨਮੁਖ) ਮਰਦੇ ਜੰਮਦੇ ਹੋਏ ਖ਼ੁਆਰ ਹੁੰਦੇ ਰਹਿੰਦੇ ਹਨ।੫। ਜਿਨ੍ਹਾਂ (ਸਾਧਕਾਂ) ਨੂੰ ਗੁਰੂ ਮਿਲ ਪਿਆ ਹੈ, ਉਨ੍ਹਾਂ ਤੋਂ (ਮੈਂ) ਕੁਰਬਾਨ ਜਾਂਦਾ ਹਾਂ। (ਮੇਰੀ ਇੱਛਾ ਹੈ ਕਿ ਮੈਂ) ਉਨ੍ਹਾਂ ਦੀ ਸੰਗਤ ਵਿਚ ਮਿਲਿਆ ਰਹਾਂ ਅਤੇ ਸੱਚੇ ਪ੍ਰਭੂ ਵਿਚ ਸਮਾ ਜਾਵਾਂ।੬। ਪੂਰੇ ਭਾਗਾਂ ਨਾਲ ਹੀ ਗੁਰੂ ਪਾਈਦਾ ਹੈ, (ਹੋਰ) ਕਿਸੇ ਉਪਾ ਨਾਲ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਸ਼ਬਦ ਦੁਆਰਾ ਹਉਮੈ ਨੂੰ ਸਾੜਨ 'ਤੇ ਸਤਿਗੁਰੂ ਦੁਆਰਾ ਸਹਿਜ ਅਵਸਥਾ ਉਪਜਦੀ ਹੈ।੭। ਹੇ ਮੇਰੇ ਮਨ! ਹਰਿ ਦੀ ਸ਼ਰਣ ਵਿਚ ਭਜ ਕੇ ਜਾ, (ਉਹ) ਸਭ ਕੁਝ ਕਰਨ ਦੇ ਸਮਰਥ ਹੈ। ਨਾਨਕ (ਦਾ ਕਥਨ ਹੈ ਕਿ) ਨਾਮ (ਕਦੇ ਵੀ) ਨ ਵਿਸਰੇ। ਜੋ ਕੁਝ (ਪ੍ਰਭੂ) ਕਰਦਾ ਹੈ, ਉਹੀ ਹੁੰਦਾ ਹੈ।੮।੨।੭।੨।੯।

ਬਿਭਾਸ ਪ੍ਰਭਾਤੀ ਮਹਲਾ ੫ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥
ਮਾਤ ਪਿਤਾ ਭਾਈ ਸੁਤੁ ਬਨਿਤਾ ॥ ਚੂਗਹਿ ਚੋਗ ਅਨੰਦ ਸਿਉ ਜੁਗਤਾ ॥
ਉਰਝਿ ਪਰਿਓ ਮਨ ਮੀਠ ਮੋੁਹਾਰਾ ॥ ਗੁਨ ਗਾਹਕ ਮੇਰੇ ਪ੍ਰਾਨ ਅਧਾਰਾ ॥੧॥
ਏਕੁ ਹਮਾਰਾ ਅੰਤਰਜਾਮੀ ॥
ਧਰ ਏਕਾ ਮੈ ਟਿਕ ਏਕਸੁ ਕੀ ਸਿਰਿ ਸਾਹਾ ਵਡ ਪੁਰਖੁ ਸੁਆਮੀ ॥੧॥ ਰਹਾਉ ॥
ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ ॥ ਗੁਰਿ ਕਹਿਆ ਇਹ ਝੂਠੀ ਧੋਹੀ ॥
ਮੁਖਿ ਮੀਠੀ ਖਾਈ ਕਉਰਾਇ ॥ ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ ॥੨॥
ਲੋਭ ਮੋਹ ਸਿਉ ਗਈ ਵਿਖੋਟਿ ॥ ਗੁਰਿ ਕ੍ਰਿਪਾਲਿ ਮੋਹਿ ਕੀਨੀ ਛੋਟਿ ॥
ਇਹ ਠਗਵਾਰੀ ਬਹੁਤੁ ਘਰ ਗਾਲੇ ॥ ਹਮ ਗੁਰਿ ਰਾਖਿ ਲੀਏ ਕਿਰਪਾਲੇ ॥੩॥
ਕਾਮ ਕ੍ਰੋਧ ਸਿਉ ਠਾਟੁ ਨ ਬਨਿਆ ॥ ਗੁਰ ਉਪਦੇਸੁ ਮੋਹਿ ਕਾਨੀ ਸੁਨਿਆ ॥
ਜਹ ਦੇਖਉ ਤਹ ਮਹਾ ਚੰਡਾਲ ॥ ਰਾਖਿ ਲੀਏ ਅਪੁਨੈ ਗੁਰਿ ਗੋਪਾਲ ॥੪॥

ਦਸ ਨਾਰੀ ਮੈ ਕਰੀ ਦੁਹਾਗਨਿ ॥ ਗੁਰਿ ਕਹਿਆ ਏਹ ਰਸਹਿ ਬਿਖਾਗਨਿ ॥
ਇਨ ਸਨਬੰਧੀ ਰਸਾਤਲਿ ਜਾਇ ॥ ਹਮ ਗੁਰਿ ਰਾਖੇ ਹਰਿ ਲਿਵ ਲਾਇ ॥੫॥
ਅਹੰਮੇਵ ਸਿਉ ਮਸਲਤਿ ਛੋਡੀ ॥ ਗੁਰਿ ਕਹਿਆ ਇਹੁ ਮੂਰਖੁ ਹੋਡੀ ॥
ਇਹੁ ਨੀਘਰੁ ਘਰੁ ਕਹੀ ਨ ਪਾਏ ॥ ਹਮ ਗੁਰਿ ਰਾਖਿ ਲੀਏ ਲਿਵ ਲਾਏ ॥੬॥
ਇਨ ਲੋਗਨ ਸਿਉ ਹਮ ਭਏ ਬੈਰਾਈ ॥ ਏਕ ਗ੍ਰਿਹ ਮਹਿ ਦੁਇ ਨ ਖਟਾਂਈ ॥
ਆਏ ਪ੍ਰਭ ਪਹਿ ਅੰਚਰਿ ਲਾਗਿ ॥ ਕਰਹੁ ਤਪਾਵਸੁ ਪ੍ਰਭ ਸਰਬਾਗਿ ॥੭॥
ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥ ਸਗਲ ਦੂਤ ਮੇਰੀ ਸੇਵਾ ਲਾਏ ॥
ਤੂੰ ਠਾਕੁਰੁ ਇਹੁ ਗ੍ਰਿਹੁ ਸਭੁ ਤੇਰਾ ॥ ਕਹੁ ਨਾਨਕ ਗੁਰਿ ਕੀਆ ਨਿਬੇਰਾ ॥੮॥੧॥

ਪ੍ਰਭਾਤੀ ਮਹਲਾ ੫ ॥
ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥ ਪੂਜਾ ਕਰਹਿ ਬਹੁਤੁ ਬਿਸਥਾਰਾ ॥
ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥ ਅੰਤਰ ਕੀ ਮਲੁ ਕਬ ਹੀ ਨ ਜਾਏ ॥੧॥
ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ ॥
ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥੧॥ ਰਹਾਉ ॥
ਪਾਪ ਕਰਹਿ ਪੰਚਾਂ ਕੇ ਬਸਿ ਰੇ ॥ ਤੀਰਥਿ ਨਾਇ ਕਹਹਿ ਸਭਿ ਉਤਰੇ ॥
ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮ ਪੁਰਿ ਬਾਂਧਿ ਖਰੇ ਕਾਲੰਕ ॥੨॥
ਘੂਘਰ ਬਾਧਿ ਬਜਾਵਹਿ ਤਾਲਾ ॥ ਅੰਤਰਿ ਕਪਟੁ ਫਿਰਹਿ ਬੇਤਾਲਾ ॥

**ਬਿਭਾਸ ਪ੍ਰਭਾਤੀ ਮਹਲਾ ੫ ਅਸਟਪਦੀਆ**

ਮਾਤਾ, ਪਿਤਾ, ਭਰਾ, ਪੁੱਤਰ, ਇਸਤਰੀ (ਆਦਿ ਸਭ) ਇਕੱਠੇ (*ਜੁਗਤਾ*) ਆਨੰਦ ਸਹਿਤ (ਮਾਇਆਵੀ) ਪਦਾਰਥਾਂ ਨੂੰ ਭੋਗਦੇ ਹਨ। (ਮਾਇਆ ਦੇ) ਮਿਠੇ ਮੋਹ ਵਿਚ (ਸਭ ਦਾ) ਮਨ ਉਲਝਿਆ ਪਿਆ ਹੈ। ਗੁਣਾਂ ਦੇ ਗਾਹਕ (ਸੰਤ ਜਨ) ਮੇਰੇ ਪ੍ਰਾਣਾਂ ਦਾ ਆਧਾਰ ਬਣ ਗਏ ਹਨ।੧। ਇਕ ਅੰਤਰਯਾਮੀ ਪ੍ਰਭੂ ਹੀ ਸਾਡਾ (ਸਰਪ੍ਰਸਤ) ਹੈ। (ਮੈਨੂੰ ਕੇਵਲ) ਇਕ (ਪ੍ਰਭੂ) ਦਾ ਆਧਾਰ ਹੈ, ਮੈਨੂੰ ਇਕੋ (ਪਰਮਾਤਮਾ) ਦੀ ਟੇਕ ਹੈ, ਜੋ (ਸਾਰੇ) ਬਾਦਸ਼ਾਹਾਂ ਦੇ ਸਿਰ ਉਪਰ ਵੱਡਾ ਪੁਰਸ਼ ਅਤੇ ਸੁਆਮੀ ਹੈ।੧।ਰਹਾਉ। ਛਲਣਹਾਰੀ (ਮਾਇਆ) ਨਾਗਣ ਨਾਲੋਂ ਮੇਰਾ (ਪ੍ਰੇਮ) ਟੁਟ ਗਿਆ ਹੈ। ਗੁਰੂ ਨੇ (ਮੈਨੂੰ ਉਪਦੇਸ਼) ਦਿੱਤਾ ਹੈ ਕਿ ਇਹ (ਮਾਇਆ) ਝੂਠੀ ਅਤੇ ਧੋਖੇਬਾਜ਼ (*ਧੋਹੀ*) ਹੈ। ਮੂੰਹੋਂ ਮਿੱਠੀ ਹੈ, (ਪਰ) ਖਾਣ 'ਤੇ ਕੌੜੀ ਲਗਦੀ ਹੈ। (ਮੇਰਾ) ਮਨ ਨਾਮ ਰੂਪ ਅੰਮ੍ਰਿਤ ਨਾਲ ਰਜਿਆ ਰਹਿੰਦਾ ਹੈ।੨। ਲੋਭ ਅਤੇ ਮੋਹ ਨਾਲ (ਮੇਰੀ ਪ੍ਰੀਤ) ਨਿਖੁਟ ਗਈ ਹੈ। ਕ੍ਰਿਪਾਲੂ ਗੁਰੂ ਨੇ ਮੈਨੂੰ ਇਹ ਛੋਟ ਪ੍ਰਦਾਨ ਕੀਤੀ ਹੈ। ਇਸ ਠਗਣਹਾਰੀ (ਮਾਇਆ) ਨੇ ਬਹੁਤ ਘਰ ਤਬਾਹ ਕੀਤੇ ਹਨ। ਸਾਨੂੰ ਕ੍ਰਿਪਾਲੂ ਗੁਰੂ ਨੇ (ਇਸ ਤੋਂ) ਬਚਾ ਲਿਆ ਹੈ।੩। ਕਾਮ, ਕ੍ਰੋਧ (ਆਦਿ ਵਿਕਾਰਾਂ ਨਾਲ ਮੇਰਾ) ਮੇਲ ਨਹੀਂ ਬਣਿਆ, (ਕਿਉਂਕਿ) ਮੈਂ ਗੁਰੂ ਦੇ ਉਪਦੇਸ਼ ਨੂੰ ਕੰਨਾਂ ਨਾਲ ਸੁਣਿਆ ਹੈ। (ਮੈਂ) ਜਿਥੇ ਵੇਖਦਾ ਹਾਂ ਉਥੇ ਹੀ (ਵਿਕਾਰ ਰੂਪ) ਮਹਾ ਚੰਡਾਲਾਂ (ਦਾ ਬੋਲਬਾਲਾ ਹੈ)। (ਮੈਨੂੰ) ਆਪਣੇ ਗੁਰੂ-ਗੋਪਾਲ ਨੇ (ਇਨ੍ਹਾਂ ਤੋਂ) ਬਚਾ ਲਿਆ ਹੈ।੪।

ਦਸਾਂ ਇੰਦ੍ਰੀਆਂ ਨੂੰ ਮੈਂ ਭਾਗ-ਹੀਨ ਕਰ ਦਿੱਤਾ ਹੈ (ਅਰਥਾਤ ਤਿਆਗ ਦਿੱਤਾ ਹੈ)। ਗੁਰੂ ਨੇ (ਮੈਨੂੰ) ਦਸਿਆ ਹੈ ਕਿ ਇਹ ਰਸਾਂ ਦੀ ਵਿਸ਼ ਰੂਪ ਅਗਨੀ (*ਬਿਖਾਗਨਿ*) ਹੈ। ਇਸ ਨਾਲ ਸੰਬੰਧ ਰਖਣ ਵਾਲੇ ਨਰਕ (*ਰਸਾਤਲਿ*) ਵਿਚ ਜਾਂਦੇ ਹਨ। ਹਰਿ ਵਿਚ ਲਿਵ ਲਗਾਉਣ ਕਰਕੇ ਗੁਰੂ ਨੇ ਸਾਨੂੰ ਬਚਾ ਲਿਆ ਹੈ।੫। (ਮੈਂ) ਹੰਕਾਰ ਦੀ ਸਲਾਹ (*ਮਸਲਤਿ*) ਛਡ ਦਿੱਤੀ ਹੈ। ਗੁਰੂ ਨੇ ਦਸਿਆ ਹੈ ਕਿ ਇਹ (ਹੰਕਾਰ) ਮੂਰਖ ਅਤੇ ਹੂੜ੍ਹ-ਮਤਿ ਵਾਲਾ ਹੈ। ਇਹ (ਹੰਕਾਰ) ਨਿਘਰਾ ਹੋ ਗਿਆ ਹੈ, ਕਿਤੇ ਵੀ (ਇਸ ਨੂੰ) ਘਰ ਨਹੀਂ ਮਿਲਦਾ। ਸਾਨੂੰ (ਹਰਿ ਵਿਚ) ਲਿਵ ਲਗਾਉਣ ਕਰਕੇ ਗੁਰੂ ਨੇ ਬਚਾ ਲਿਆ ਹੈ।੬। ਇਨ੍ਹਾਂ ਵਿਸ਼ਿਆਂ (*ਲੋਗਨਿ*) ਨਾਲ ਸਾਡਾ ਵੈਰ ਵਿਰੋਧ ਹੋ ਗਿਆ ਹੈ (ਕਿਉਂਕਿ) ਹਿਰਦੇ ਰੂਪ ਇਕ ਘਰ ਵਿਚ ਦੋਵੇਂ ਧਿਰਾਂ ਸਮਾ ਨਹੀਂ ਸਕਦੀਆਂ (*ਖਟਾਈ*)। (ਅਸੀਂ ਗੁਰੂ ਦੇ) ਪਲੇ ਲਗ ਕੇ ਪ੍ਰਭੂ ਪਾਸ ਆਏ ਹਾਂ (ਇਹ ਬੇਨਤੀ ਕਰਨ ਲਈ ਕਿ) ਹੇ ਸਰਬੱਗ ਪ੍ਰਭੂ! (ਤੁਸੀਂ ਖ਼ੁਦ ਹੀ) ਨਿਆਂ (*ਤਪਾਵਸ*) ਕਰੋ।੭। ਪ੍ਰਭੂ ਹਸ ਕੇ ਬੋਲੇ ਕਿ ਨਿਆਂ ਕਰ ਦਿੱਤਾ। ਸਾਰੇ (ਕਾਮ ਆਦਿ) ਵੈਰੀਆਂ ਨੂੰ ਮੇਰੀ ਸੇਵਾ ਵਿਚ ਲਗਾ ਦਿੱਤਾ। ਨਾਨਕ ਦਾ ਕਥਨ ਹੈ ਕਿ ਗੁਰੂ ਨੇ (ਇਹ ਕਹਿ ਕੇ) ਨਿਬੇੜਾ ਕਰ ਦਿੱਤਾ (ਕਿ ਹੇ ਪ੍ਰਭੂ!) ਤੂੰ ਸੁਆਮੀ ਹੈਂ ਅਤੇ ਇਹ (ਸ਼ਰੀਰ ਰੂਪ) ਘਰ ਤੇਰਾ ਹੈ।੮।੧।

**ਪ੍ਰਭਾਤੀ ਮਹਲਾ ੫**

(ਜੇ) ਮਨ ਵਿਚ ਕ੍ਰੋਧ ਅਤੇ ਬਲਵਾਨ ਹੰਕਾਰ ਹੋਣ ਅਤੇ (ਅਜਿਹਾ ਮਨੁੱਖ) ਬਹੁਤ ਵਿਸਤਾਰ ਨਾਲ ਪੂਜਾ ਕਰਦਾ ਰਹੇ, ਇਸ਼ਨਾਨ ਕਰਕੇ ਸ਼ਰੀਰ ਉਪਰ (ਧਾਰਮਿਕ) ਚਿੰਨ੍ਹ ਬਣਾਉਂਦਾ ਰਹੇ, (ਪਰ ਉਸ ਦੇ) ਅੰਦਰ ਦੀ ਮੈਲ ਕਦੇ ਵੀ ਨਹੀਂ ਜਾਂਦੀ।੧। (ਜੇ) ਮਨ ਮਾਇਆ ਦੁਆਰਾ ਮੋਹਿਆ ਹੋਵੇ (ਪਰ ਸ਼ਰੀਰ ਉਪਰ) ਭਾਗਵਤ ਭਗਤੀ ਦੇ ਚਿੰਨ੍ਹ (*ਮੁਦ੍ਰਾ*) ਬਣਾਏ ਹੋਣ, (ਤਾਂ ਵੀ) ਇਨ੍ਹਾਂ ਸੰਜਮਾਂ ਨਾਲ ਕਿਸੇ ਨੇ ਵੀ ਪ੍ਰਭੂ ਨੂੰ ਨਹੀਂ ਪਾਇਆ।੧।ਰਹਾਉ। ਹੇ (ਭਾਈ! ਜੋ ਮਨੁੱਖ) ਪੰਜ (ਵਿਕਾਰਾਂ ਦੇ) ਵਸ ਵਿਚ ਹੋ ਕੇ ਪਾਪ ਕਰਦਾ ਹੈ ਅਤੇ ਤੀਰਥ ਇਸ਼ਨਾਨ ਕਰਕੇ ਕਹਿੰਦਾ ਹੈ ਕਿ ਸਭ (ਪਾਪ) ਉਤਰ ਗਏ ਹਨ। ਫਿਰ ਨਿਸੰਗ ਹੋ ਕੇ (ਉਹ) ਹੋਰ ਪਾਪ ਕਮਾਉਂਦਾ ਹੈ। (ਇਨ੍ਹਾਂ) ਪਾਪਾਂ ਕਰਕੇ (ਜਮਦੂਤ ਉਸ ਨੂੰ) ਬੰਨ੍ਹ ਕੇ ਜਮਪੁਰੀ ਵਿਚ ਜਾ ਖੜ੍ਹਾ ਕਰਦੇ ਹਨ।੨। (ਜੇ ਕੋਈ ਮਨੁੱਖ) ਘੁੰਘਰੂ ਬੰਨ੍ਹ ਕੇ ਖੜਤਾਲਾਂ ਵਜਾਉਂਦਾ ਹੈ, (ਪਰ) ਅੰਦਰ ਕਪਟ ਹੋਣ ਕਰਕੇ (ਉਹ) ਭੂਤਨਿਆਂ ਵਾਂਗ ਫਿਰਦਾ ਹੈ। (ਜਿਵੇਂ) ਖੁਡ ਨੂੰ

ਵਰਮੀ ਮਾਰੀ ਸਾਪੁ ਨ ਮੂਆ ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ ॥੩॥
ਪੂੰਅਰ ਤਾਪ ਗੇਰੀ ਕੇ ਬਸਤ੍ਰਾ ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥
ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ ॥੪॥

ਕਾਨ ਫਰਾਇ ਹਿਰਾਏ ਟੂਕਾ ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ॥
ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥ ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥
ਬੋਲੈ ਨਾਹੀ ਹੋਇ ਬੈਠਾ ਮੋਨੀ ॥ ਅੰਤਰਿ ਕਲਪ ਭਵਾਈਐ ਜੋਨੀ ॥
ਅੰਨ ਤੇ ਰਹਤਾ ਦੁਖੁ ਦੇਹੀ ਸਹਤਾ ॥ ਹੁਕਮੁ ਨ ਬੂਝੈ ਵਿਆਪਿਆ ਮਮਤਾ ॥੬॥
ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ ॥ ਪੂਛਹੁ ਸਗਲ ਬੇਦ ਸਿੰਮ੍ਰਿਤੇ ॥
ਮਨਮੁਖ ਕਰਮ ਕਰੈ ਅਜਾਈ ॥ ਜਿਉ ਬਾਲੂ ਘਰ ਠਉਰ ਨ ਠਾਈ ॥੭॥
ਜਿਸ ਨੋ ਭਏ ਗੋੁਬਿੰਦ ਦਇਆਲਾ ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ ॥
ਕੋਟਿ ਮਧੇ ਕੋਈ ਸੰਤੁ ਦਿਖਾਇਆ ॥ ਨਾਨਕੁ ਤਿਨ ਕੈ ਸੰਗਿ ਤਰਾਇਆ ॥੮॥
ਜੇ ਹੋਵੈ ਭਾਗੁ ਤਾ ਦਰਸਨੁ ਪਾਈਐ ॥
ਆਪਿ ਤਰੈ ਸਭੁ ਕੁਟੰਬੁ ਤਰਾਈਐ ॥੧॥ਰਹਾਉ ਦੂਜਾ ॥੨॥

ਪ੍ਰਭਾਤੀ ਮਹਲਾ ੫ ॥
ਸਿਮਰਤ ਨਾਮੁ ਕਿਲਬਿਖ ਸਭਿ ਕਾਟੇ ॥ ਧਰਮ ਰਾਇ ਕੇ ਕਾਗਰ ਫਾਟੇ ॥
ਸਾਧਸੰਗਤਿ ਮਿਲਿ ਹਰਿ ਰਸੁ ਪਾਇਆ ॥ ਪਾਰਬ੍ਰਹਮੁ ਰਿਦ ਮਾਹਿ ਸਮਾਇਆ ॥੧॥
ਰਾਮ ਰਮਤ ਹਰਿ ਹਰਿ ਸੁਖੁ ਪਾਇਆ ॥ ਤੇਰੇ ਦਾਸ ਚਰਨ ਸਰਨਾਇਆ ॥੧॥ਰਹਾਉ ॥
ਚੂਕਾ ਗਉਣੁ ਮਿਟਿਆ ਅੰਧਿਆਰੁ ॥ਗੁਰਿ ਦਿਖਲਾਇਆ ਮੁਕਤਿ ਦੁਆਰੁ ॥
ਹਰਿ ਪ੍ਰੇਮ ਭਗਤਿ ਮਨੁ ਤਨੁ ਸਦ ਰਾਤਾ ॥ ਪ੍ਰਭੂ ਜਨਾਇਆ ਤਬ ਹੀ ਜਾਤਾ ॥੨॥
ਘਟਿ ਘਟਿ ਅੰਤਰਿ ਰਵਿਆ ਸੋਇ ॥ ਤਿਸੁ ਬਿਨੁ ਬੀਜੋ ਨਾਹੀ ਕੋਇ ॥
ਬੈਰ ਬਿਰੋਧ ਛੇਦੇ ਭੈ ਭਰਮਾਂ ॥ ਪ੍ਰਭਿ ਪੁੰਨਿ ਆਤਮੈ ਕੀਨੇ ਧਰਮਾ ॥੩॥
ਮਹਾ ਤਰੰਗ ਤੇ ਕਾਂਢੈ ਲਾਗਾ ॥ ਜਨਮ ਜਨਮ ਕਾ ਟੂਟਾ ਗਾਂਢਾ ॥
ਜਪੁ ਤਪੁ ਸੰਜਮੁ ਨਾਮੁ ਸਮ੍ਹਾਲਿਆ ॥ ਅਪੁਨੈ ਠਾਕੁਰਿ ਨਦਰਿ ਨਿਹਾਲਿਆ ॥੪॥

ਕੁਟਣ ਜਾਂ ਬੰਦ ਕਰਨ ਨਾਲ ਸੱਪ ਨਹੀਂ ਮਰਦਾ (ਤਿਵੇਂ ਸ਼ਰੀਰਿਕ ਸਾਧਨਾ ਕਰਨ ਨਾਲ ਮਨ ਕਾਬੂ ਵਿਚ ਨਹੀਂ ਹੁੰਦਾ)। (ਹੇ ਜਿਗਿਆਸੂ !) ਜਿਸ ਪ੍ਰਭੂ ਨੇ ਤੈਨੂੰ ਸਿਰਜਿਆ ਹੈ, (ਉਹ) ਸਭ ਕੁਝ ਜਾਣਦਾ ਹੈ।੩। (ਜੋ ਵਿਅਕਤੀ) ਧੂਣੀ (*ਪੁੰਅਰ*) ਤਪਾਉਂਦਾ ਹੈ ਅਤੇ ਗੇਰੂਏ ਬਸਤ੍ਰ (ਧਾਰਣ ਕਰਦਾ ਹੈ, ਉਹ ਅਸਲੋਂ) ਬਿਪਤਾ ਦਾ ਮਾਰਿਆ ਘਰੋਂ ਭਜਿਆ ਫਿਰਦਾ ਹੈ। (ਉਹ) ਦੇਸ ਛਡ ਕੇ ਪਰਦੇਸ ਚਲਾ ਜਾਂਦਾ ਹੈ, (ਪਰ ਮੁੜਨ 'ਤੇ) ਪੰਜ (ਵਿਕਾਰ ਰੂਪ) ਚੰਡਾਲਾਂ ਨੂੰ ਨਾਲ ਹੀ ਲੈ ਆਉਂਦਾ ਹੈ (ਛਡ ਨਹੀਂ ਸਕਦਾ)।੪।

(ਕੋਈ ਵਿਅਕਤੀ ਜੋਗੀ ਬਣਨ ਲਈ ਭਾਵੇਂ) ਕੰਨ ਪੜਵਾ ਲਏ, (ਪਰ ਰੋਟੀ ਦੇ) ਟੁਕੜੇ ਨੂੰ ਵੇਖਦਾ ਰਹਿੰਦਾ (*ਹਿਰਾਏ*) ਹੈ। ਘਰ ਘਰ ਮੰਗਦਾ ਹੈ, (ਪਰ) ਤ੍ਰਿਪਤੀ ਤੋਂ ਵਾਂਝਿਆ ਹੀ ਰਹਿੰਦਾ ਹੈ। (ਆਪਣੀ) ਇਸਤਰੀ ਨੂੰ ਛਡ ਕੇ ਪਰਾਈਆਂ ਇਸਤਰੀਆਂ ਵਲ ਮਾੜੀ ਨਜ਼ਰ ਨਾਲ (ਝਾਕਦਾ ਫਿਰਦਾ ਹੈ)। (ਇਨ੍ਹਾਂ) ਭੇਖਾਂ ਨਾਲ ਪ੍ਰਭੂ ਪ੍ਰਾਪਤ ਨਹੀਂ ਹੁੰਦਾ, ਬਹੁਤ ਦੁਖੀ ਹੁੰਦਾ ਹੈ।੫। (ਮੂੰਹੋਂ) ਬੋਲਦਾ ਨਹੀਂ ਹੈ, ਮੋਨੀ ਹੋ ਕੇ ਬੈਠਾ ਰਹਿੰਦਾ ਹੈ, (ਪਰ ਹਿਰਦੇ) ਅੰਦਰ ਕਾਮਨਾ (*ਕਲਪ*) (ਟਿੱਕੀ ਰਹਿਣ ਕਰਕੇ) ਜੂਨਾਂ ਵਿਚ ਭਵਾਇਆ ਜਾਂਦਾ ਹੈ। (ਉਹ) ਅੰਨ ਤੋਂ ਬਿਨਾ ਰਹਿੰਦਾ ਹੈ ਅਤੇ ਸ਼ਰੀਰ ਉਪਰ ਦੁਖ ਸਹਿੰਦਾ ਹੈ। (ਉਹ) ਪ੍ਰਭੂ ਦਾ ਹੁਕਮ ਨਹੀਂ ਸਮਝਦਾ, (ਪਦਾਰਥਾਂ ਦੀ) ਮਮਤਾ ਵਿਚ ਹੀ ਫਸਿਆ ਰਹਿੰਦਾ ਹੈ।੬। ਸਤਿਗੁਰੂ ਤੋਂ ਬਿਨਾ ਕਿਸੇ ਨੇ ਵੀ ਪਰਮ-ਗਤਿ (ਸਰਬ ਸ੍ਰੇਸ਼ਠ ਪਦਵੀ) ਪ੍ਰਾਪਤ ਨਹੀਂ ਕੀਤੀ, (ਭਾਵੇਂ) ਸਾਰੇ ਵੇਦਾਂ ਅਤੇ ਸਮ੍ਰਿਤੀਆਂ (ਦੇ ਵਿਦਵਾਨਾਂ ਨੂੰ) ਪੁਛ ਵੇਖੋ। ਮਨਮੁਖ (ਵਿਅਕਤੀ) ਵਿਅਰਥ ਜਾਣ ਵਾਲੇ ਕਰਮ ਕਰਦਾ ਹੈ, ਜਿਵੇਂ ਬਾਲੂ ਦੇ ਘਰ ਦੀ ਕੋਈ ਠਹਿਰ ਜਾਂ ਕਾਇਮੀ ਨਹੀਂ ਹੁੰਦੀ।੭। ਜਿਸ ਉਪਰ ਪ੍ਰਭੂ ਦਿਆਲ ਹੁੰਦੇ ਹਨ, ਉਹ ਗੁਰੂ ਦੇ ਬਚਨ ਨੂੰ ਪਲੇ ਬੰਨ੍ਹ ਲੈਂਦੇ ਹਨ। ਕਰੋੜਾਂ ਵਿਚੋਂ ਕੋਈ (ਵਿਰਲਾ) ਸੰਤ ਵੇਖਣ ਨੂੰ ਮਿਲਦਾ ਹੈ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਦਾ ਸੰਗ ਹੀ (ਭਵ-ਸਾਗਰ ਤੋਂ) ਤਰਾਉਂਦਾ ਹੈ।੮। ਜੇ ਭਾਗ (ਚੰਗੇ) ਹੋਣ, ਤਾਂ (ਅਜਿਹੇ ਸੰਤ ਦੇ) ਦਰਸ਼ਨ ਨਸੀਬ ਹੁੰਦੇ ਹਨ। (ਫਲਸਰੂਪ) ਆਪ ਤਰ ਜਾਈਦਾ ਹੈ, ਸਾਰਾ ਪਰਿਵਾਰ ਵੀ ਪਾਰ ਲੰਘਾ ਲਈਦਾ ਹੈ।੧ ਰਹਾਉ। ਦੂਜਾ।੨।

**ਪ੍ਰਭਾਤੀ ਮਹਲਾ ੫**

ਨਾਮ-ਸਿਮਰਨ ਨਾਲ ਸਾਰੇ ਪਾਪ (*ਕਿਲਬਿਖ*) ਕਟੇ ਜਾਂਦੇ ਹਨ, ਧਰਮ ਰਾਜ (ਦੇ ਲੇਖੇ ਵਾਲਾ) ਕਾਗ਼ਜ਼ ਵੀ ਫਟ ਜਾਂਦਾ ਹੈ। (ਜੋ ਮਨੁੱਖ) ਸਾਧ-ਸੰਗਤ ਨਾਲ ਮਿਲ ਕੇ ਹਰਿ-ਰਸ ਪਾ ਲੈਂਦਾ ਹੈ, ਪਾਰਬ੍ਰਹਮ (ਉਸ ਦੇ) ਹਿਰਦੇ ਵਿਚ ਸਮਾ ਜਾਂਦਾ ਹੈ।੧। (ਜੋ ਵਿਅਕਤੀ) ਤੇਰੇ ਦਾਸ ਦੀ ਚਰਣ-ਸ਼ਰਣ ਵਿਚ ਆ ਜਾਂਦਾ ਹੈ, (ਉਹ) ਰਾਮ ਦਾ ਨਾਮ ਜਪਦਿਆਂ (ਆਤਮਿਕ) ਸੁਖ ਪਾ ਲੈਂਦਾ ਹੈ।੧ ਰਹਾਉ। (ਜਿਸ ਨੂੰ) ਗੁਰੂ ਨੇ ਮੁਕਤੀ ਦਾ ਦੁਆਰ ਵਿਖਾ ਦਿੱਤਾ ਹੈ, (ਉਸ ਦਾ) ਆਵਾਗਵਣ ਖ਼ਤਮ ਹੋ ਜਾਂਦਾ ਹੈ ਅਤੇ (ਅਗਿਆਨਤਾ ਦਾ) ਹਨੇਰਾ ਮਿਟ ਜਾਂਦਾ ਹੈ। (ਉਸ ਦਾ) ਮਨ ਤਨ ਸਦਾ ਹਰਿ ਦੀ ਪ੍ਰੇਮ-ਭਗਤੀ ਵਿਚ ਰੰਗਿਆ ਰਹਿੰਦਾ ਹੈ। (ਪਰ ਜਦੋਂ) ਪ੍ਰਭੂ (ਇਹ ਗੱਲ) ਸਮਝਾਉਂਦਾ ਹੈ, ਤਦੋਂ (ਇਸ ਦੀ) ਸੋਝੀ ਪੈਂਦੀ ਹੈ।੨। ਹਰ ਇਕ ਸ਼ਰੀਰ/ਹਿਰਦੇ ਵਿਚ ਉਹ (ਪਰਮਾਤਮਾ) ਵਰਤ ਰਿਹਾ ਹੈ, ਉਸ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। (ਨਾਮ-ਸਿਮਰਨ ਨਾਲ) ਵੈਰ-ਵਿਰੋਧ ਅਤੇ ਭੈ-ਭਰਮ ਕਟੇ ਜਾਂਦੇ ਹਨ। (ਪਰ ਕਟੇ ਤਦੋਂ ਜਾਂਦੇ ਹਨ ਜਦੋਂ) ਪਵਿਤਰ ਆਤਮਾ ਵਾਲਾ ਪ੍ਰਭੂ ਆਪਣਾ ਧਰਮ/ ਕਰਤੱਵ ਪਾਲਦਾ ਹੈ (ਅਰਥਾਤ ਮਿਹਰ ਕਰਦਾ ਹੈ)।੩। (ਜਿਸ ਵਿਅਕਤੀ ਉਤੇ) ਆਪਣੇ ਸੁਆਮੀ (ਪ੍ਰਭੂ) ਨੇ ਮਿਹਰ ਦੀ ਨਿਗਾਹ ਕੀਤੀ ਹੈ, (ਉਸ ਨੇ) ਨਾਮ ਨੂੰ ਸਿਮਰਿਆ ਹੈ (ਜੋ ਉਸ ਲਈ ਮਾਨੋ) ਜਪ, ਤਪ ਅਤੇ ਸੰਜਮ ਹੀ ਹਨ। (ਉਹ ਭਵ-ਸਾਗਰ ਦੀਆਂ) ਵਡੀਆਂ ਤਰੰਗਾਂ ਵਿਚੋਂ ਨਿਕਲ ਕੇ ਕੰਢੇ ਆ ਲਗਦਾ ਹੈ, ਜਨਮ ਜਨਮਾਂਤਰਾਂ ਦਾ ਵਿਛੜਿਆ ਹੋਇਆ (ਫਿਰ) ਆ ਜੁੜਦਾ ਹੈ।੪।

ਮੰਗਲ ਸੂਖ ਕਲਿਆਣ ਤਿਥਾਈਂ ॥ ਜਹ ਸੇਵਕ ਗੋਪਾਲ ਗੁਸਾਈ ॥
ਪ੍ਰਭ ਸੁਪ੍ਰਸੰਨ ਭਏ ਗੋਪਾਲ ॥ ਜਨਮ ਜਨਮ ਕੇ ਮਿਟੇ ਬਿਤਾਲ ॥੫॥
ਹੋਮ ਜਗ ਉਰਧ ਤਪ ਪੂਜਾ ॥ ਕੋਟਿ ਤੀਰਥ ਇਸਨਾਨੁ ਕਰੀਜਾ ॥
ਚਰਨ ਕਮਲ ਨਿਮਖ ਰਿਦੈ ਧਾਰੇ ॥ ਗੋਬਿੰਦ ਜਪਤ ਸਭਿ ਕਾਰਜ ਸਾਰੇ ॥੬॥
ਊਚੇ ਤੇ ਊਚਾ ਪ੍ਰਭ ਥਾਨੁ ॥ ਹਰਿ ਜਨ ਲਾਵਹਿ ਸਹਜਿ ਧਿਆਨੁ ॥
ਦਾਸ ਦਾਸਨ ਕੀ ਬਾਂਛਉ ਧੂਰਿ ॥ ਸਰਬ ਕਲਾ ਪ੍ਰੀਤਮ ਭਰਪੂਰਿ ॥੭॥
ਮਾਤ ਪਿਤਾ ਹਰਿ ਪ੍ਰੀਤਮੁ ਨੇਰਾ ॥ ਮੀਤ ਸਾਜਨ ਭਰਵਾਸਾ ਤੇਰਾ ॥
ਕਰੁ ਗਹਿ ਲੀਨੇ ਅਪੁਨੇ ਦਾਸ ॥ ਜਪਿ ਜੀਵੈ ਨਾਨਕੁ ਗੁਣਤਾਸ ॥੮॥੩॥੨॥੭॥੧੨॥

ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਮਰਨ ਜੀਵਨ ਕੀ ਸੰਕਾ ਨਾਸੀ ॥ ਆਪਨ ਰੰਗਿ ਸਹਜ ਪਰਗਾਸੀ ॥੧॥
ਪ੍ਰਗਟੀ ਜੋਤਿ ਮਿਟਿਆ ਅੰਧਿਆਰਾ ॥
ਰਾਮ ਰਤਨੁ ਪਾਇਆ ਕਰਤ ਬੀਚਾਰਾ ॥੧॥ਰਹਾਉ ॥
ਜਹ ਅਨੰਦੁ ਦੁਖੁ ਦੂਰਿ ਪਇਆਨਾ ॥ ਮਨੁ ਮਾਨਕੁ ਲਿਵ ਤਤੁ ਲੁਕਾਨਾ ॥੨॥
ਜੋ ਕਿਛੁ ਹੋਆ ਸੁ ਤੇਰਾ ਭਾਣਾ ॥ ਜੋ ਇਵ ਬੂਝੈ ਸੁ ਸਹਜਿ ਸਮਾਣਾ ॥੩॥
ਕਹਤੁ ਕਬੀਰੁ ਕਿਲਬਿਖ ਗਏ ਖੀਣਾ ॥ ਮਨੁ ਭਇਆ ਜਗਜੀਵਨ ਲੀਣਾ ॥੪॥੧॥

ਪ੍ਰਭਾਤੀ ॥
ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ ॥
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥੧॥
ਅਲਹ ਰਾਮ ਜੀਵਉ ਤੇਰੇ ਨਾਈ ॥ ਤੂ ਕਰਿ ਮਿਹਰਾਮਤਿ ਸਾਈ ॥੧॥ ਰਹਾਉ ॥
ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ ॥
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ ॥੨॥
ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ ॥
ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ ॥੩॥
ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ ॥੪॥
ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਹਾਰੇ ॥
ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ ॥੫॥

ਉਥੇ ਸੁਖ, ਖ਼ੁਸ਼ੀਆਂ ਅਤੇ ਆਨੰਦ (ਛਾਏ) ਰਹਿੰਦੇ ਹਨ, ਜਿਥੇ ਪ੍ਰਭੂ ਦੇ ਸੇਵਕ (ਨਿਵਾਸ ਕਰਦੇ ਹਨ)। (ਜਦੋਂ) ਪ੍ਰਭੂ ਬਹੁਤ ਪ੍ਰਸੰਨ ਹੁੰਦੇ ਹਨ, (ਤਦੋਂ) ਜਨਮ-ਜਨਮਾਂਤਰਾਂ (ਤੋਂ ਨਾਲ ਲਗੇ ਵਿਕਾਰ ਰੂਪ) ਭੂਤ (*ਬਿਤਾਲ*) ਦੂਰ ਹੋ ਜਾਂਦੇ ਹਨ।੫। (ਜਿਸ ਸੇਵਕ ਨੇ ਪ੍ਰਭੂ ਦੇ) ਚਰਣ-ਕਮਲ ਨਿਮਖ ਲਈ ਵੀ ਹਿਰਦੇ ਵਿਚ ਧਾਰਣ ਕੀਤੇ ਹਨ, ਪ੍ਰਭੂ (ਦਾ ਨਾਮ) ਜਪਦਿਆਂ (ਉਸ ਦੇ) ਸਾਰੇ ਕਾਰਜ ਸਵਰ ਗਏ ਹਨ। (ਉਸ ਨੇ ਸਮਝੋ ਕਈ ਤਰ੍ਹਾਂ ਦੇ) ਹੋਮ, ਜਗ, ਉਲਟੇ ਲਟਕ ਕੇ ਕੀਤੇ ਤਪ, ਪੂਜਾ ਅਤੇ ਕਰੋੜਾਂ ਤੀਰਥਾਂ ਦੇ ਇਸ਼ਨਾਨ ਕਰ ਲਏ ਹਨ।੬। ਪਰਮਾਤਮਾ ਦਾ ਠਿਕਾਣਾ ਉੱਚੇ ਤੋਂ ਉੱਚਾ ਹੈ। ਹਰਿ-ਜਨ ਸਹਿਜ ਢੰਗ ਨਾਲ (ਉਸ ਵਿਚ) ਧਿਆਨ ਲਗਾਈ ਰਖਦੇ ਹਨ। (ਜੋ) ਪ੍ਰਭੂ ਸਰਬ ਕਲਾ ਭਰਪੂਰ ਹੈ, (ਮੈਂ ਉਸ ਦੇ) ਦਾਸਾਂ ਦੇ ਦਾਸ ਦੀ (ਚਰਣ-) ਧੂੜ ਲੋਚਦਾ ਹਾਂ।੭। ਹੇ ਪ੍ਰਭੂ! (ਤੂੰ) ਮੇਰਾ ਪਿਤਾ, ਮਾਤਾ, ਪ੍ਰੀਤਮ ਹੈਂ (ਅਤੇ ਹਰ ਵੇਲੇ) ਨੇੜੇ (ਵਸਦਾ ਹੈਂ)। (ਤੂੰ ਮੇਰਾ) ਮਿਤਰ ਅਤੇ ਸੱਜਣ ਹੈਂ, (ਮੈਨੂੰ) ਤੇਰਾ ਹੀ ਭਰੋਸਾ ਹੈ। (ਤੂੰ ਕਈਆਂ ਨੂੰ) ਹੱਥ ਪਕੜ ਕੇ ਆਪਣੇ ਦਾਸ ਬਣਾ ਲਿਆ ਹੈ। ਹੇ ਗੁਣਾਂ ਦੇ ਖ਼ਜ਼ਾਨੇ! ਨਾਨਕ (ਤੇਰਾ ਨਾਮ) ਜਪ ਕੇ ਜੀਉਂਦਾ ਹੈ।੮।੩।੨।੭।੧੨।

**ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ**

(ਮੇਰੇ ਮਨ ਤੋਂ) ਮਰਨ ਅਤੇ ਜੀਣ ਦੀ ਸ਼ੰਕਾ ਖ਼ਤਮ ਹੋ ਗਈ ਹੈ (ਕਿਉਂਕਿ ਪ੍ਰਭੂ) ਆਪਣੀ ਮੌਜ ਵਿਚ ਸਹਿਜ ਢੰਗ ਨਾਲ ਪ੍ਰਗਟ ਹੋ ਗਿਆ ਹੈ।੧। (ਪ੍ਰਭੂ ਦੀ) ਜੋਤਿ ਦੇ ਪ੍ਰਗਟ ਹੋ ਜਾਣ ਨਾਲ (ਅਗਿਆਨ ਦਾ) ਹਨੇਰਾ ਮਿਟ ਗਿਆ ਹੈ। (ਸ਼ਬਦ ਦਾ) ਵਿਚਾਰ ਕਰਦਿਆਂ ਕਰਦਿਆਂ ਪ੍ਰਭੂ ਦਾ (ਨਾਮ ਰੂਪ) ਰਤਨ ਪ੍ਰਾਪਤ ਕਰ ਲਿਆ ਹੈ।੧।ਰਹਾਉ। ਜਿਥੇ (ਆਤਮਿਕ) ਆਨੰਦ (ਹੁੰਦਾ ਹੈ, ਉਥੋਂ) ਦੁਖ ਪਰੇ ਹਟ ਜਾਂਦਾ ਹੈ। ਮਨ ਰੂਪ ਮੋਤੀ (ਪ੍ਰਭੂ ਰੂਪ) ਤੱਤ੍ਹ ਦੀ ਲਿਵ ਵਿਚ ਜੁੜ ਜਾਂਦਾ ਹੈ।੨। (ਹੇ ਪ੍ਰਭੂ!) ਜੋ ਕੁਝ ਹੋਇਆ ਹੈ, ਉਹ ਤੇਰੇ ਭਾਣੇ (ਵਿਚ ਹੋਇਆ ਹੈ)। ਜੋ (ਵਿਅਕਤੀ) ਇਸ ਤਰ੍ਹਾਂ (ਵਾਸਤਵਿਕਤਾ ਨੂੰ) ਸਮਝਦਾ ਹੈ, ਉਹ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ।੩। ਕਬੀਰ ਦਾ ਕਥਨ ਹੈ ਕਿ (ਉਸ ਤੱਤ੍ਹ ਨੂੰ ਸਮਝਣ ਵਾਲੇ ਸਾਧਕ ਦੇ) ਪਾਪ (*ਕਿਲਬਿਖ*) ਨਿਰਬਲ ਹੋ ਜਾਂਦੇ ਹਨ (ਅਰਥਾਤ ਨਸ਼ਟ ਹੋ ਜਾਂਦੇ ਹਨ) ਅਤੇ ਮਨ ਜਗਤ ਨੂੰ ਜੀਵਨ ਦੇਣ ਵਾਲੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ।੪।੧।

**ਪ੍ਰਭਾਤੀ**

(ਜੇ) ਇਕ ਅਲ੍ਹਾ (ਕੇਵਲ) ਮਸਜਿਦ ਵਿਚ ਵਸਦਾ ਹੈ, (ਤਾਂ) ਹੋਰ ਮੁਲਕ ਕਿਸ ਦਾ ਹੈ? ਹਿੰਦੂਆਂ (ਅਨੁਸਾਰ ਪ੍ਰਭੂ ਦਾ) ਨਾਮ ਮੂਰਤੀ ਵਿਚ ਨਿਵਾਸ ਕਰਦਾ ਹੈ। (ਇਨ੍ਹਾਂ) ਦੋਹਾਂ ਵਿਚੋਂ ਤੱਤ੍ਹ (ਰੂਪ ਪ੍ਰਭੂ) ਨੂੰ ਕਿਸੇ ਨੇ ਨਹੀਂ ਵੇਖਿਆ।੧। ਹੇ ਅਲ੍ਹਾ! ਹੇ ਰਾਮ! (ਮੈਂ) ਤੇਰਾ ਨਾਮ (ਸਿਮਰ ਕੇ) ਜੀਉਂਦਾ ਹਾਂ। ਹੇ ਸਾਈਂ! ਤੂੰ (ਮੇਰੇ ਉਪਰ) ਮਿਹਰ ਕਰ।੧।ਰਹਾਉ। (ਹਿੰਦੂ ਕਹਿੰਦਾ ਹੈ ਕਿ) ਹਰਿ ਦਾ ਵਾਸਾ ਦੱਖਣ ਦੇਸ਼ ਵਿਚ ਹੈ, (ਮੁਸਲਮਾਨ ਦਸਦਾ ਹੈ ਕਿ) ਅਲ੍ਹਾ ਦਾ ਠਿਕਾਣਾ ਪੱਛਮ ਵਿਚ ਹੈ। (ਹੇ ਜਿਗਿਆਸੂ! ਪ੍ਰਭੂ ਨੂੰ) ਦਿਲ ਵਿਚ ਲਭ, ਦਿਲ ਹੀ ਦਿਲ ਵਿਚ ਖੋਜ, ਇਹੀ (ਉਸ ਦਾ) ਠਿਕਾਣਾ ਅਤੇ ਮੁਕਾਮ ਹੈ।੨। ਬ੍ਰਾਹਮਣ (ਸਾਲ ਵਿਚ) 24 ਵਾਰ ਏਕਾਦਸੀ ਵਰਤ (*ਗਿਆਸ*) (ਰਖਣੇ ਦਸਦਾ ਹੈ) ਅਤੇ ਕਾਜ਼ੀ ਰਮਜ਼ਾਨ ਦੇ ਮਹੀਨੇ ਵਿਚ (ਰੋਜ਼ੇ ਰਖਣ ਲਈ ਕਹਿੰਦਾ ਹੈ)। (ਉਹ) ਗਿਆਰਾਂ ਮਹੀਨਿਆਂ ਨੂੰ ਪਾਸੇ ਕਰ ਦਿੰਦਾ ਹੈ ਅਤੇ ਇਕ (ਮਹੀਨੇ) ਵਿਚ ਹੀ (ਸੁਖਾਂ ਦਾ) ਖ਼ਜ਼ਾਨਾ ਲਭਦਾ ਹੈ।੩। ਕੀ ਹੋਇਆ (ਜੇ) ਉੜੀਸੇ (ਭਾਵ ਜਗਨਨਾਥ ਪੁਰੀ) ਵਿਚ ਇਸ਼ਨਾਨ ਕਰ ਲਿਆ ਅਤੇ ਕੀ ਹੋਇਆ (ਜੇ) ਮਸਜਿਦ ਵਿਚ ਸਿਰ ਨਿਵਾ ਲਿਆ। (ਜੇ) ਦਿਲ ਵਿਚ ਕਪਟ ਹੈ, (ਤਾਂ ਫਿਰ) ਨਮਾਜ਼ ਗੁਜ਼ਾਰਨ ਅਤੇ ਹਜ ਲਈ ਕਾਬੈ ਜਾਣ ਦਾ ਕੀ (ਲਾਭ ਹੈ?)।੪। (ਹੇ ਪ੍ਰਭੂ! ਤੂੰ) ਇਤਨੀਆਂ ਔਰਤਾਂ ਅਤੇ ਮਰਦ ਪੈਦਾ ਕ਼ੀਤੇ ਹਨ, ਇਹ ਸਭ ਤੇਰੇ ਹੀ ਰੂਪ ਹਨ। ਕਬੀਰ ਰਾਮ ਅਤੇ ਅਲ੍ਹਾ ਦਾ ਪੁੱਤਰ

ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ ॥੬॥੨॥

ਪ੍ਰਭਾਤੀ ॥
ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥
ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥੩॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥੪॥੩॥

ਪ੍ਰਭਾਤੀ ॥
ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥
ਮੁਲਾਂ ਕਹਹੁ ਨਿਆਉ ਖੁਦਾਈ ॥
ਤੇਰੇ ਮਨ ਕਾ ਭਰਮੁ ਨ ਜਾਈ ॥੧॥ ਰਹਾਉ ॥
ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ ॥
ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥੨॥
ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ ॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥੩॥
ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ ॥
ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥੪॥੪॥

ਪ੍ਰਭਾਤੀ ॥
ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ ॥
ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ ॥੧॥
ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ ॥
ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ ॥੧॥ ਰਹਾਉ ॥

(*ਪੁੰਗਰਾ*) ਹੈ। (ਤੇਰੇ ਅਵਤਾਰ/ਪੈਗ਼ੰਬਰ) ਸਭ ਮੈਨੂੰ ਗੁਰੂ ਪੀਰ (ਪ੍ਰਤੀਤ ਹੁੰਦੇ ਹਨ)।੫। ਕਬੀਰ ਦਾ ਕਥਨ ਹੈ ਕਿ ਹੇ ਨਰ ਨਾਰੀਓ! ਸੁਣੋ, ਇਕ (ਪ੍ਰਭੂ) ਦੀ ਸ਼ਰਣ ਵਿਚ ਪਵੋ। ਹੇ ਪ੍ਰਾਣੀਓ! ਕੇਵਲ ਨਾਮ ਜਪੋ, ਨਿਸਚਿਤ ਰੂਪ ਵਿਚ (ਤੁਹਾਡਾ ਭਵ-ਸਾਗਰ ਤੋਂ) ਤਰਨਾ ਹੋ ਜਾਏਗਾ।੬।੨।

**ਪ੍ਰਭਾਤੀ**

ਸਭ ਤੋਂ ਪਹਿਲਾਂ ਪ੍ਰਭੂ ਨੇ ਨੂਰ (ਜੋਤਿ) ਪੈਦਾ ਕੀਤਾ, (ਫਿਰ ਕੁਦਰਤ/ਸ੍ਰਿਸ਼ਟੀ ਦੀ ਰਚਨਾ ਹੋਈ)। ਸਾਰੇ ਬੰਦੇ ਕੁਦਰਤ ਦੇ (ਹੀ ਪੈਦਾ ਕੀਤੇ ਹੋਏ ਹਨ)। ਇਕ (ਪ੍ਰਭੂ) ਦੇ ਨੂਰ ਤੋਂ ਸਾਰਾ ਜਗਤ ਪੈਦਾ ਹੋਇਆ ਹੈ, (ਇਨ੍ਹਾਂ ਵਿਚੋਂ) ਕੌਣ ਭਲੇ ਹਨ ਅਤੇ ਕੌਣ ਮੰਦੇ ਹਨ?।੧। ਹੇ ਲੋਕੋ! ਹੇ ਭਰਾਵੋ! (ਵਿਅਰਥ ਵਿਚ) ਭਰਮ ਵਿਚ ਨ ਭੁਲੋ। ਪ੍ਰਭੂ (*ਖਾਲਿਕੁ*) ਨੇ ਲੋਕਾਈ (*ਖਲਕ*) (ਨੂੰ ਪੈਦਾ ਕੀਤਾ ਹੈ) ਅਤੇ ਲੋਕਾਈ ਵਿਚ ਪ੍ਰਭੂ (ਮੌਜੂਦ ਹੈ) ਅਤੇ ਸਭ ਥਾਵਾਂ ਵਿਚ ਭਰਪੂਰ ਹੋ ਰਿਹਾ ਹੈ।੧ ਰਹਾਉ। ਸਿਰਜਨਹਾਰ (ਪ੍ਰਭੂ) ਨੇ ਇਕ ਮਿੱਟੀ ਤੋਂ ਅਨੇਕ ਤਰ੍ਹਾਂ (ਦੇ ਰੂਪਾਂ ਦੀ ਸਾਜਨਾ) ਕਰ ਦਿੱਤੀ ਹੈ। ਨ ਕੁਝ ਨੁਕਸ ਮਿੱਟੀ ਦੇ ਭਾਂਡਿਆਂ ਵਿਚ ਹੈ ਅਤੇ ਨ ਹੀ ਨੁਕਸ ਘੁਮਿਆਰ (ਅਰਥਾਤ ਪ੍ਰਭੂ) ਵਿਚ ਹੈ।੨। ਸਭ (ਜੀਵ-ਜੰਤੂਆਂ) ਵਿਚ ਉਹ ਇਕੋ ਸੱਚਾ (ਪ੍ਰਭੂ ਸਮਾਇਆ ਹੋਇਆ ਹੈ), ਉਸੇ ਦਾ ਕੀਤਾ ਹੋਇਆ ਸਭ ਕੁਝ ਹੁੰਦਾ ਹੈ। ਜੋ ਹੁਕਮ ਨੂੰ ਪਛਾਣਦਾ ਹੈ, ਉਹ ਇਕ (ਪ੍ਰਭੂ) ਨੂੰ ਸਮਝਦਾ ਹੈ, ਉਹੀ 'ਬੰਦਾ' ਕਿਹਾ ਜਾਂਦਾ ਹੈ।੩। ਪ੍ਰਭੂ ਅਲਖ ਹੈ, ਲਖਿਆ ਨਹੀਂ ਜਾ ਸਕਦਾ, ਹਰਿ ਨੇ (ਮੈਨੂੰ ਇਹ ਉਪਦੇਸ਼ ਰੂਪ) ਮਿਠਾ ਗੁੜ ਬਖ਼ਸ਼ਿਆ ਹੈ। ਕਬੀਰ ਦਾ ਕਥਨ ਹੈ ਕਿ ਮੇਰੀ ਸ਼ੰਕਾ ਮਿਟ ਗਈ ਹੈ (ਕਿਉਂਕਿ ਮੈਂ) ਸਰਬਤ੍ਰ ਪ੍ਰਭੂ ਨੂੰ (ਵਿਆਪਕ) ਵੇਖਿਆ ਹੈ।੪।੩।

**ਪ੍ਰਭਾਤੀ**

(ਹੇ ਲੋਕੋ! ਤੁਸੀਂ) ਵੇਦਾਂ ਅਤੇ ਕਤੇਬਾਂ ਨੂੰ ਝੂਠਾ ਨ ਕਹੋ। ਝੂਠਾ (ਤਾਂ ਉਹ ਹੈ) ਜੋ (ਇਨ੍ਹਾਂ ਧਰਮ ਪੁਸਤਕਾਂ ਨੂੰ) ਵਿਚਾਰਦਾ ਨਹੀਂ ਹੈ। (ਹੇ ਮੁੱਲਾਂ! ਜੇ ਤੂੰ) ਸਭ (ਜੀਵਾਂ) ਵਿਚ ਇਕ ਖ਼ੁਦਾ (ਦੇ ਮੌਜੂਦ ਹੋਣ ਦੀ ਗੱਲ) ਕਹਿੰਦਾ ਹੈਂ, ਤਾਂ (ਫਿਰ) ਮੁਰਗ਼ੀ ਨੂੰ ਕਿਉਂ ਮਾਰਦਾ ਹੈਂ? (ਕੀ ਉਸ ਵਿਚ ਖ਼ੁਦਾ ਨਹੀਂ ਹੈ?)।੧। ਹੇ ਮੁੱਲਾਂ! ਦਸ, ਇਹ ਖ਼ੁਦਾ ਦਾ ਨਿਆਂ ਹੈ? (ਖੇਦ ਹੈ ਕਿ) ਤੇਰੇ ਮਨ ਦਾ ਭਰਮ ਦੂਰ ਨਹੀਂ ਹੁੰਦਾ ਹੈ।੧ ਰਹਾਉ। (ਹੇ ਮੁੱਲਾ! ਤੂੰ) ਜੀਵ ਨੂੰ ਪਕੜ ਲਿਆਇਆ, (ਉਸ ਦੀ) ਦੇਹ ਨੂੰ ਖ਼ਤਮ ਕਰ ਦਿੱਤਾ, (ਇਸ ਤਰ੍ਹਾਂ) ਮਿੱਟੀ ਨੂੰ (ਬਿਸਮਿਲਾ ਕਹਿ ਕੇ) ਕੋਹ ਦਿੱਤਾ (ਅਰਥਾਤ ਹਲਾਲ ਕਰ ਦਿੱਤਾ)। (ਉਸ ਜੀਵ ਦੀ) ਜੋਤਿ ਅਨਾਹਤ (ਪ੍ਰਭੂ) ਵਿਚ ਜਾ ਜੁੜਦੀ ਹੈ, (ਫਿਰ) ਦਸ, (ਤੂੰ) ਕੀ ਹਲਾਲ ਕੀਤਾ ਹੈ?।੨। (ਤੂੰ) ਵੁਜੂ ਕਰਕੇ (ਆਪਣੇ ਆਪ ਨੂੰ) ਕੀ ਪਵਿਤਰ (*ਪਾਕ*) ਕੀਤਾ, ਕੀ ਮੂੰਹ ਧੋਇਆ ਅਤੇ ਮਸਜਿਦ ਵਿਚ ਕੀ ਸਿਰ ਨਿਵਾਇਆ? (ਜੇ) ਤੇਰੇ ਦਿਲ ਵਿਚ ਕਪਟ ਹੈ, (ਤਾਂ) ਨਮਾਜ਼ ਗੁਜ਼ਾਰਨ ਅਤੇ ਹਜ ਲਈ ਕਾਬੇ ਜਾਣ ਦਾ ਕੀ (ਅਰਥ) ਹੈ?।੩। ਤੂੰ ਅਪਵਿਤਰ (*ਨਾਪਾਕੁ*) ਹੈਂ, (ਕਿਉਂਕਿ ਤੈਨੂੰ) ਪਵਿਤਰ (ਪ੍ਰਭੂ) ਦੀ ਸੋਝੀ ਨਹੀਂ ਹੋਈ, ਉਸ ਦਾ ਭੇਦ ਨਹੀਂ ਸਮਝਿਆ। ਕਬੀਰ ਦਾ ਕਥਨ ਹੈ ਕਿ (ਤੂੰ) ਬਹਿਸ਼ਤ ਨੂੰ (ਜਾਣੋ) ਰਹਿ ਗਿਆ ਹੈਂ ਅਤੇ (ਤੇਰਾ) ਮਨ ਦੋਜ਼ਕ (ਨਰਕ) ਨਾਲ ਪਤੀਜ ਗਿਆ ਹੈ।੪।੪।

**ਪ੍ਰਭਾਤੀ**

ਹੇ ਸੂਰਜ ਦੇ ਵੀ ਪ੍ਰਕਾਸ਼ਕ ਪ੍ਰਭੂ (*ਦੇਵ ਦੇਵਾਕਰ*)! ਹੇ ਆਦਿ ਤੋਂ ਸਭ ਦੇ ਸੁਆਮੀ! ਅਫੁਰ ਅਵਸਥਾ (*ਸੁੰਨ*) ਵਿਚ ਸਮਾਉਣਾ ਹੀ ਤੇਰੀ ਪੂਜਾ (*ਸੰਧਿਆ*) ਹੈ। ਸਿੱਧ ਸਮਾਧੀਆਂ ਲ਼ਗਾ ਕੇ ਤੇਰਾ ਅੰਤ ਨਹੀਂ ਪਾ ਸਕੇ, (ਹਾਰ ਕੇ) ਸ਼ਰਣ ਵਿਚ ਆ ਪਏ।੧। ਹੇ ਭਾਈ! ਸਤਿਗੁਰੂ ਦੀ ਪੂਜਾ ਕਰੋ, (ਇਸੇ ਨੂੰ ਤੁਸੀਂ) ਨਿਰੰਜਨ ਪ੍ਰਭੂ ਦੀ ਆਰਤੀ ਵਜੋਂ ਗ੍ਰਹਿਣ ਕਰੋ। ਬ੍ਰਹਮਾ (ਪ੍ਰਭੂ ਦੇ ਦੁਆਰ ਉਪਰ) ਖੜੋਤਾ ਵੇਦਾਂ (*ਨਿਗਮ*) ਦਾ ਵਿਚਾਰ ਕਰਦਾ ਹੈ, (ਪਰ ਉਸ ਤੋਂ ਵੀ) ਅਲਖ (ਪ੍ਰਭੂ) ਲਖਿਆ ਨਹੀਂ ਜਾ

ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯ੍ਯਾਰਾ ॥
ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ ॥੨॥
ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ ॥
ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ ॥੩॥੫॥

ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ ॥
ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ ॥੧॥
ਬੇਧੀਅਲੇ ਗੋਪਾਲ ਗੋੁਸਾਈ ॥ ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥੧॥ ਰਹਾਉ ॥
ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ ॥
ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥੨॥
ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ ॥
ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ ॥੩॥
ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ ॥
ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥੪॥੧॥

ਪ੍ਰਭਾਤੀ ॥
ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ ॥
ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ ॥੧॥
ਗੋਬਿਦੁ ਗਾਜੈ ਸਬਦੁ ਬਾਜੈ ॥ ਆਨਦ ਰੂਪੀ ਮੇਰੋ ਰਾਮਈਆ ॥੧॥ ਰਹਾਉ ॥
ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ ॥
ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ ॥੨॥
ਤੁਮ੍ ਚੇ ਪਾਰਸੁ ਹਮ ਚੇ ਲੋਹਾ ਸੰਗੇ ਕੰਚਨੁ ਭੈਇਲਾ ॥
ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥੩॥੨॥

ਪ੍ਰਭਾਤੀ ॥
ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ॥੧॥
ਜੀਅ ਕੀ ਜੋਤਿ ਨ ਜਾਨੈ ਕੋਈ ॥ ਤੈ ਮੈ ਕੀਆ ਸੁ ਮਾਲੂਮੁ ਹੋਈ ॥੧॥ ਰਹਾਉ ॥
ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥ ਆਪ ਹੀ ਕਰਤਾ ਬੀਠੁਲੁ ਦੇਉ ॥੨॥
ਜੀਅ ਕਾ ਬੰਧਨੁ ਕਰਮੁ ਬਿਆਪੈ ॥ ਜੋ ਕਿਛੁ ਕੀਆ ਸੁ ਆਪੈ ਆਪੈ ॥੩॥

ਸਕਦਾ।੧।ਰਹਾਉ।(ਹੇ ਜਿਗਿਆਸੂ! ਮੈਂ) ਗਿਆਨ (*ਤਤੁ*) ਦਾ ਤੇਲ (ਪਾ ਕੇ) ਨਾਮ ਨੂੰ ਬਤੀ ਬਣਾਇਆ ਹੈ।(ਇਸ ਤਰ੍ਹਾਂ ਦੇ) ਦੀਪਕ ਦੁਆਰਾ ਸ਼ਰੀਰ ਵਿਚ ਚਾਨਣਾ ਕੀਤਾ ਹੈ। ਜਗਦੀਸ਼ ਦੀ ਜੋਤਿ ਨਾਲ ਲਗਾ ਕੇ (ਇਸ ਦੀਪਕ ਨੂੰ) ਜਗਾਇਆ ਹੈ। ਕੋਈ ਸੂਝਵਾਨ ਹੀ ਇਸ (ਆਰਤੀ) ਨੂੰ ਸਮਝ ਸਕਦਾ ਹੈ।੨। ਹੇ ਪ੍ਰਭੂ (*ਸਾਰਿੰਗਪਾਨੀ!*) ਪੰਜੇ ਸ਼ਬਦ ਬਿਨਾ ਵਜਾਇਆਂ ਇਕੱਠੇ ਵਜਣ ਲਗ ਪਏ ਹਨ। ਹੇ ਨਿਰਬਾਨ! ਹੇ ਨਿਰੰਕਾਰ!(ਇਸ ਤਰ੍ਹਾਂ) ਕਬੀਰ ਦਾਸ ਨੇ ਤੇਰੀ ਆਰਤੀ ਕੀਤੀ ਹੈ।੩।੫।

**ਪ੍ਰਭਾਤ ਬਾਣੀ ਭਗਤ ਨਾਮਦੇਵ ਜੀ ਕੀ**

ਮਨ ਦੀ ਪੀੜ ਮਨ ਹੀ ਜਾਣਦਾ ਹੈ। ਜਾਂ (ਫਿਰ) ਬੁਝਣ ਵਾਲੇ (ਪ੍ਰਭੂ) ਅਗੇ ਦਸੀਏ। (ਮੈਂ) ਅੰਤਰਯਾਮੀ ਰਾਮ (ਦੇ ਨਾਮ) ਦਾ ਸਿਮਰਨ ਕਰਦਾ ਹਾਂ, (ਇਸ ਵਾਸਤੇ) ਮੈਨੂੰ (ਕਿਸੇ ਤੋਂ) ਕਿਉਂ ਡਰਨਾ ਚਾਹੀਦਾ ਹੈ?।੧। ਗੋਪਾਲ ਸੁਆਮੀ ਨੇ (ਮੇਰਾ ਮਨ) ਵਿੰਨ੍ਹ ਲਿਆ ਹੈ। ਮੇਰਾ ਪ੍ਰਭੂ ਸਭ ਥਾਵਾਂ ਵਿਚ ਵਰਤ ਰਿਹਾ ਹੈ।੧।ਰਹਾਉ।(ਮਨੁੱਖ ਦਾ) ਮਨ ਹੱਟੀ ਹੈ, ਮਨ ਹੀ ਨਗਰ (*ਪਾਟੁ*) ਹੈ ਅਤੇ ਮਨ ਹੀ (ਹੱਟੀ ਵਾਲਾ) ਪਨਸਾਰੀ ਹੈ। ਨਾਨਾ ਰੂਪਾਂ ਵਾਲਾ (ਪ੍ਰਭੂ) ਮਨ ਵਿਚ ਵਸਦਾ ਹੈ ਅਤੇ (ਮਨ ਹੀ) ਸੰਸਾਰ ਦੇ (ਪਦਾਰਥਾਂ ਦੇ ਮੋਹ ਵਿਚ) ਭਟਕਦਾ ਹੈ।੨।(ਜਿਸ ਦਾ) ਇਹ ਮਨ ਗੁਰੂ ਦੇ ਸ਼ਬਦ ਵਿਚ ਰੰਗਿਆ ਗਿਆ ਹੈ, ਉਸ ਦੀ ਦੁਬਿਧਾ ਸਹਿਜ ਅਵਸਥਾ ਵਿਚ ਲੀਨ ਹੋ ਗਈ ਹੈ। (ਫਿਰ ਉਸ ਸਾਧਕ ਨੂੰ) ਸਭ ਪਾਸੇ ਹੁਕਮ ਹੀ (ਵਿਆਪਕ ਦਿਸਦਾ ਹੈ) ਅਤੇ (ਪ੍ਰਭੂ) ਆਪ ਹੀ ਹੁਕਮ ਚਲਾ ਰਿਹਾ (ਜਾਪਦਾ ਹੈ)। ਉਹ ਨਿਰਭੈ (ਪ੍ਰਭੂ) ਨੂੰ ਇਕ-ਸਮਾਨ (*ਸਮਤੁ*) ਵਰਤਦਾ ਸਮਝਦਾ ਹੈ।੩। ਜੋ ਸੇਵਕ ਪ੍ਰਭੂ ਨੂੰ (ਸਰਬ ਵਿਆਪਕ ਅਤੇ ਸਮ-ਦਰਸੀ) ਸਮਝ ਕੇ ਸਿਮਰਦਾ ਹੈ, ਉਸ ਦੀ ਬਾਣੀ ਅਵਿਅਕਤ (ਪ੍ਰਭੂ) ਦੀ ਬਾਣੀ (ਹੀ ਹੋ ਜਾਂਦੀ ਹੈ)। ਨਾਮਦੇਵ ਕਹਿੰਦਾ ਹੈ, (ਉਹ ਸੇਵਕ) ਹਿਰਦੇ ਵਿਚ ਅਲਖ, ਅਸਚਰਜ ਅਤੇ ਜਗਤ ਨੂੰ ਜੀਵਨ ਦੇਣ ਵਾਲੇ (ਪ੍ਰਭੂ) ਨੂੰ ਪਾ ਲੈਂਦਾ ਹੈ।੪।੧।

**ਪ੍ਰਭਾਤੀ**

ਪ੍ਰਭੂ ਆਦਿ ਤੋਂ, ਜੁਗਾਂ ਦੇ ਆਰੰਭ ਤੋਂ, ਹਰ ਇਕ ਜੁਗ ਵਿਚ (ਮੌਜੂਦ ਹੈ), ਉਸ ਦਾ (ਕਿਸੇ ਨੇ) ਅੰਤ ਨਹੀਂ ਪਾਇਆ। (ਉਹ) ਪ੍ਰਭੂ ਸਭ ਵਿਚ ਨਿਰੰਤਰ ਵਿਆਪਕ ਹੋ ਰਿਹਾ ਹੈ। (ਪ੍ਰਭੂ ਦਾ) ਅਜਿਹਾ ਰੂਪ ਹੀ (ਧਰਮ-ਗ੍ਰੰਥਾਂ ਵਿਚ) ਬਿਆਨ ਕੀਤਾ ਗਿਆ ਹੈ।੧।(ਮਨੁੱਖ ਦੇ ਹਿਰਦੇ ਵਿਚ ਜਦੋਂ ਗੁਰੂ ਦੇ) ਸ਼ਬਦ ਦਾ ਵਾਜਾ ਵਜਦਾ ਹੈ, (ਤਦੋਂ) ਗੋਬਿੰਦ ਗਜਦਾ ਹੈ (ਅਰਥਾਤ ਪ੍ਰਗਟ ਹੋ ਜਾਂਦਾ ਹੈ)। ਮੇਰਾ ਪ੍ਰਭੂ ਆਨੰਦ-ਸਰੂਪੀ ਹੈ।੧।ਰਹਾਉ। ਚੰਦਨ (*ਬਾਵਨ*) ਦਾ ਬ੍ਰਿਛ (*ਬੀਖੂ*) ਬਨ ਵਿਚ ਹੈ, (ਉਸ ਦੀ) ਸੁਗੰਧੀ ਤੋਂ ਹੀ (ਸਭ) ਬ੍ਰਿਛਾਂ ਨੂੰ ਸੁਖ ਮਿਲ ਰਿਹਾ ਹੈ (ਅਰਥਾਤ ਸਾਰੇ ਬ੍ਰਿਛ ਚੰਦਨ ਬਣ ਰਹੇ ਹਨ)। (ਪ੍ਰਭੂ) ਸਭ ਦਾ ਮੂਲ (*ਆਦਿ*) ਹੋਣ ਕਾਰਣ ਚੰਦਨ (*ਪਰਮਲ*) ਦਾ ਵੀ ਮੂਲ ਹੈ, (ਉਸ ਦੀ ਸੁਗੰਧੀ ਕਰਕੇ ਸਭ) ਕਾਠ ਚੰਦਨ ਹੋ ਜਾਂਦਾ ਹੈ (ਭਾਵ—ਪ੍ਰਭੂ ਦੀ ਕ੍ਰਿਪਾ ਨਾਲ ਸਾਧਾਰਣ ਜੀਵ ਵੀ ਗੁਣਵਾਨ ਹੋ ਜਾਂਦੇ ਹਨ)।੨।(ਹੇ ਪ੍ਰਭੂ!) ਤੂੰ ਪਾਰਸ ਹੈਂ, ਮੈਂ ਲੋਹਾ ਹਾਂ, (ਮੈਂ ਤੇਰੀ) ਸੰਗਤ ਕਰਕੇ ਸੋਨਾ (*ਕੰਚਨੁ*) ਬਣ ਗਿਆ ਹਾਂ। (ਹੇ ਪ੍ਰਭੂ) ਤੂੰ ਦਇਆਲੂ ਹੈਂ, ਰਤਨ ਅਤੇ ਲਾਲ ਰੂਪ ਹੈਂ। ਨਾਮਦੇਵ ਤੇਰੇ ਸੱਚੇ ਰੂਪ ਵਿਚ ਸਮਾ ਗਿਆ ਹੈ।੩।੨।

**ਪ੍ਰਭਾਤੀ**

ਕੁਲ-ਰਹਿਤ ਪ੍ਰਭੂ ਨੇ (ਸੰਸਾਰ ਰੂਪ) ਇਕ ਖੇਡ ਰਚਾ ਦਿੱਤੀ ਹੈ। ਹਰ ਇਕ ਸ਼ਰੀਰ/ਹਿਰਦੇ ਵਿਚ (ਆਪਣਾ) ਬ੍ਰਹਮ (ਰੂਪ) ਲੁਕਾ ਦਿੱਤਾ ਹੈ।੧। ਜੀਵ (ਵਿਚ ਸਥਿਤ ਈਸ਼ਵਰੀ) ਜੋਤਿ ਨੂੰ ਕੋਈ ਵੀ ਨਹੀਂ ਜਾਣਦਾ ਅਤੇ (ਜੋ) ਮੈਂ ਕੀਤਾ ਹੁੰਦਾ ਹੈ, ਉਹ ਉਸ (ਪ੍ਰਭੂ) ਨੂੰ ਮਾਲੂਮ ਹੁੰਦਾ ਹੈ।੧।ਰਹਾਉ। ਜਿਵੇਂ ਮਿੱਟੀ ਤੋਂ ਘੜਾ (*ਕੁੰਭੇਉ*) ਬਣ ਜਾਂਦਾ ਹੈ, (ਤਿਵੇਂ) ਬੀਠਲ ਪ੍ਰਭੂ ਆਪ ਹੀ (ਸਭ ਜੀਵਾਂ ਦਾ) ਕਰਤਾ ਹੈ।੨। ਜੀਵ ਦਾ (ਕੀਤਾ ਹੋਇਆ) ਕਰਮ ਬੰਧਨ ਹੋ ਨਿਬੜਦਾ ਹੈ।(ਪ੍ਰਭੂ ਨੇ) ਜੋ ਕੁਝ ਕੀਤਾ ਹੈ,

ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥ ਅਮਰੁ ਹੋਇ ਸਦ ਆਕੁਲ ਰਹੈ ॥੪॥੩॥

ਪ੍ਰਭਾਤੀ ਭਗਤ ਬੇਣੀ ਜੀ ਕੀ ੧ੴ ਸਤਿਗੁਰ ਪ੍ਰਸਾਦਿ ॥
ਤਨਿ ਚੰਦਨੁ ਮਸਤਕਿ ਪਾਤੀ ॥ ਰਿਦ ਅੰਤਰਿ ਕਰ ਤਲ ਕਾਤੀ ॥
ਠਗ ਦਿਸਟਿ ਬਗਾ ਲਿਵ ਲਾਗਾ ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥੧॥
ਕਲਿ ਭਗਵਤ ਬੰਦ ਚਿਰਾਂਮੰ ॥ ਕ੍ਰੂਰ ਦਿਸਟਿ ਰਤਾ ਨਿਸਿ ਬਾਦੰ ॥੧॥ ਰਹਾਉ ॥
ਨਿਤਪ੍ਰਤਿ ਇਸਨਾਨੁ ਸਰੀਰੰ ॥ ਦੁਇ ਧੋਤੀ ਕਰਮ ਮੁਖਿ ਖੀਰੰ ॥
ਰਿਦੈ ਛੁਰੀ ਸੰਧਿਆਨੀ ॥ ਪਰ ਦਰਬੁ ਹਿਰਨ ਕੀ ਬਾਨੀ ॥੨॥
ਸਿਲ ਪੂਜਸਿ ਚਕ੍ਰ ਗਣੇਸੰ ॥ ਨਿਸਿ ਜਾਗਸਿ ਭਗਤਿ ਪ੍ਰਵੇਸੰ ॥
ਪਗ ਨਾਚਸਿ ਚਿਤੁ ਅਕਰਮੰ ॥ ਏ ਲੰਪਟ ਨਾਚ ਅਧਰਮੰ ॥੩॥
ਮ੍ਰਿਗ ਆਸਣੁ ਤੁਲਸੀ ਮਾਲਾ ॥ ਕਰ ਊਜਲ ਤਿਲਕੁ ਕਪਾਲਾ ॥
ਰਿਦੈ ਕੂੜੁ ਕੰਠਿ ਰੁਦ੍ਰਾਖੰ ॥ ਰੇ ਲੰਪਟ ਕ੍ਰਿਸਨੁ ਅਭਾਖੰ ॥੪॥
ਜਿਨਿ ਆਤਮ ਤਤੁ ਨ ਚੀਨ੍ਹਿਆ ॥ ਸਭ ਫੋਕਟ ਧਰਮ ਅਬੀਨਿਆ ॥
ਕਹੁ ਬੇਣੀ ਗੁਰਮੁਖਿ ਧਿਆਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥੫॥੧॥

ਆਪ ਹੀ ਆਪ ਕੀਤਾ ਹੈ ।੩। ਨਾਮਦੇਵ ਬੇਨਤੀ ਕਰਦਾ ਹੈ ਕਿ ਇਹ ਜੀਵ (ਜੋ ਮਨ ਵਿਚ) ਚਿਤਵਦਾ ਹੈ, ਉਹ ਹਾਸਲ ਕਰ ਲੈਂਦਾ ਹੈ। (ਜੋ) ਕੁਲ-ਰਹਿਤ (ਪ੍ਰਭੂ ਨੂੰ ਚਿਤਵਦਾ) ਰਹਿੰਦਾ ਹੈ, (ਉਹ) ਅਮਰ ਹੋ ਜਾਂਦਾ ਹੈ ।੪।੩।

**ਪ੍ਰਭਾਤੀ ਭਗਤ ਬੇਣੀ ਜੀ ਕੀ**

(ਹੇ ਪਾਖੰਡੀ ਸਾਧਕ ! ਤੂੰ) ਸ਼ਰੀਰ ਉਪਰ ਚੰਦਨ (ਦਾ ਲੇਪ ਕਰਦਾ ਹੈਂ) ਅਤੇ ਮਸਤਕ ਉਪਰ (ਤੁਲਸੀ ਦੀ) ਪਤੀ (ਲਗਾਉਂਦਾ ਹੈਂ। ਪਰ ਤੇਰੇ) ਹਿਰਦੇ ਵਿਚ (ਕੁਝ ਹੋਰ ਹੀ ਹੈ, ਭਾਵ—) ਹੱਥਾਂ ਵਿਚ ਕੈਂਚੀ (ਪਕੜੀ ਹੋਈ ਹੈ)। (ਤੇਰੀ) ਤਕਣੀ ਠੱਗਾਂ ਵਾਲੀ ਹੈ, ਬਗਲੇ ਵਾਂਗ ਲਿਵ ਲਗਾਈ ਹੋਈ ਹੈ। ਵੇਖਣ ਵਿਚ ਵੈਸ਼ਣੋ (ਪ੍ਰਤੀਤ ਹੁੰਦਾ ਹੈਂ ਮਾਨੋ) ਮੂੰਹ ਵਿਚ ਪ੍ਰਾਣ ਹੀ ਨਿਕਲ ਗਏ ਹੋਣ (ਭਾਵ—ਬਿਲਕੁਲ ਸਾਊ ਲਗਦਾ ਹੈਂ)।੧। ਭਗਵਾਨ ਦੀ ਸੁੰਦਰ (*ਕੱਲਿ*) (ਮੂਰਤੀ ਨੂੰ ਤੂੰ) ਚਿਰ ਤਕ ਬੰਦਨਾ ਕਰਦਾ ਹੈਂ। ਤੇਰੀ ਨਜ਼ਰ ਨਿਰਦਈ ਹੈ, ਰਾਤ (ਦਿਨ) ਵਾਦ-ਵਿਵਾਦ ਵਿਚ ਰੁਝਿਆ ਹੋਇਆ ਹੈਂ।੧।ਰਹਾਉ। (ਤੂੰ) ਨਿਤ ਸ਼ਰੀਰਿਕ ਇਸ਼ਨਾਨ ਕਰਦਾ ਹੈਂ। ਦੋ ਧੋਤੀਆਂ ਰਖਦਾ ਹੈਂ, ਕਰਮ-ਕਾਂਡ (ਕਰਦਾ ਹੈਂ), (ਤੇਰੇ) ਮੂੰਹ ਵਿਚ ਦੁੱਧ ਹੈ (ਅਰਥਾਤ ਦੁੱਧਾਧਾਰੀ ਬਣਿਆ ਫਿਰਦਾ ਹੈਂ)। ਹਿਰਦੇ ਵਿਚ ਛੁਰੀ ਸਾਧੀ ਹੋਈ ਹੈ, ਪਰਾਇਆ ਧਨ ਲੁਟਣ ਦੀ ਆਦਤ (ਪਾਲੀ ਹੋਈ ਹੈ)।੨। ਪੱਥਰ (ਦੀ ਮੂਰਤੀ) ਪੂਜਦਾ ਹੈਂ, ਗਣੇਸ਼ ਦੇ ਚਿੰਨ੍ਹ/ਚੱਕਰ (ਬਣਾਉਂਦਾ ਹੈਂ)। ਰਾਤ ਨੂੰ ਜਾਗ ਕੇ (ਆਪਣੇ ਵਿਚ) ਭਗਤੀ ਪ੍ਰਵਿਸ਼ਟ ਹੋਈ (ਦਸਦਾ ਹੈਂ)। ਪੈਰਾਂ ਨਾਲ (ਭਾਵੇਂ) ਨਚਦਾ ਹੈਂ, (ਪਰ) ਚਿਤ ਕੁਕਰਮਾਂ (ਵਿਚ ਹੀ ਲਗਾ ਹੋਇਆ ਹੈ)। ਹੇ ਵਿਸ਼ਿਆਂ ਵਿਚ ਲੀਨ (ਪਾਖੰਡੀ)! (ਤੇਰਾ ਇਹ) ਨਾਚ ਅਧਰਮ ਵਾਲਾ ਹੈ ।੩। (ਤੂੰ ਹੇਠਾਂ) ਹਿਰਨ ਦੀ ਖਲ੍ਹ (ਵਿਛਾਉਂਦਾ ਹੈਂ ਅਤੇ ਹੱਥ ਵਿਚ) ਤੁਲਸੀ ਦੀ ਮਾਲਾ (ਧਾਰਣ ਕਰਦਾ ਹੈਂ)। ਧੋਏ ਹੋਏ ਹੱਥਾਂ ਨਾਲ ਮੱਥੇ ਉਪਰ ਤਿਲਕ (ਲਗਾਉਂਦਾ ਹੈ)। (ਤੇਰੇ) ਹਿਰਦੇ ਵਿਚ ਕੂੜ (ਹੈ ਪਰ) ਗਲ ਵਿਚ ਰੁਦ੍ਰਾਖ (ਦੀ ਮਾਲਾ ਪਾਈ ਹੋਈ ਹੈ)। ਹੇ ਵਿਸ਼ਈ (ਪਾਖੰਡੀ)! ਕ੍ਰਿਸ਼ਨ/ਪ੍ਰਭੂ (ਕਹਿਣੋਂ ਤੂੰ) ਚੁਪ (*ਅਭਾਖੈ*) ਹੈਂ ।੪। ਜਿਸ (ਵਿਅਕਤੀ) ਨੇ ਆਤਮ-ਤੱਤ੍ਵ (ਪ੍ਰਭੂ) ਨੂੰ ਨਹੀਂ ਪਛਾਣਿਆ, (ਉਸ) ਅੰਨ੍ਹੇ (*ਅਬੀਨਿਆ*) ਦੇ ਸਾਰੇ ਕਰਮ-ਧਰਮ ਵਿਅਰਥ ਹਨ। ਬੇਣੀ ਦਾ ਕਥਨ ਹੈ ਕਿ (ਸੱਚਾ ਸਾਧਕ) ਗੁਰੂ ਦੁਆਰਾ (ਪ੍ਰਭੂ ਨੂੰ) ਸਿਮਰਦਾ ਹੈ (ਕਿਉਂਕਿ) ਸਤਿਗੁਰੂ ਤੋਂ ਬਿਨਾ (ਕੋਈ ਵਿਅਕਤੀ ਵੀ ਪ੍ਰਭੂ-ਪ੍ਰਾਪਤੀ ਦਾ) ਮਾਰਗ ਨਹੀਂ ਪਾ ਸਕਦਾ।੫।੧।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਜੈਜਾਵੰਤੀ ਮਹਲਾ ੯ ॥

ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ ॥
ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ ॥
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥੧॥ ਰਹਾਉ ॥
ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰਿ ਕਰਤ ਮਾਨੁ ॥
ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ ॥੧॥
ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ ॥
ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ ॥੨॥੧॥

ਜੈਜਾਵੰਤੀ ਮਹਲਾ ੯ ॥
ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ ॥
ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ ॥
ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤੁ ਹੈ ॥੧॥ ਰਹਾਉ ॥
ਸਗਲ ਭਰਮ ਡਾਰਿ ਦੇਹਿ ਗੋਬਿੰਦ ਕੋ ਨਾਮੁ ਲੇਹਿ ॥
ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ ॥੧॥
ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭ ਕੌ ਜਸੁ ਹੀਏ ਧਾਰਿ ॥
ਨਾਨਕ ਜਨ ਕਹਿ ਪੁਕਾਰਿ ਅਉਸਰੁ ਬਿਹਾਤੁ ਹੈ ॥੨॥੨॥

ਜੈਜਾਵੰਤੀ ਮਹਲਾ ੯ ॥
ਰੇ ਮਨ ਕਉਨ ਗਤਿ ਹੋਇ ਹੈ ਤੇਰੀ ॥
ਇਹ ਜਗ ਮਹਿ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨਿ ॥
ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ ॥੧॥ ਰਹਾਉ ॥
ਮਾਨਸ ਕੋ ਜਨਮੁ ਲੀਨੁ ਸਿਮਰਨੁ ਨਹ ਨਿਮਖ ਕੀਨੁ ॥
ਦਾਰਾ ਸੁਖ ਭਇਓ ਦੀਨੁ ਪਗਹੁ ਪਰੀ ਬੇਰੀ ॥੧॥
ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗ ਪਸਾਰੁ ॥
ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ ॥੨॥੩॥

ਜੈਜਾਵੰਤੀ ਮਹਲਾ ੯ ॥
ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ ॥
ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥
ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥੧॥ ਰਹਾਉ ॥
ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥
ਕਿਉ ਨ ਹਰਿ ਕੋ ਨਾਮੁ ਲੇਹਿ ਮੂਰਖ ਨਿਲਾਜ ਰੇ ॥੧॥
ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ ॥
ਨਾਨਕ ਜਨ ਇਹ ਬਖਾਨਿ ਜਗ ਮਹਿ ਬਿਰਾਜੁ ਰੇ ॥੨॥੪॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਜੈਜਾਵੰਤੀ ਮਹਲਾ ੯

(ਹੇ ਜਿਗਿਆਸੂ!) ਰਾਮ (ਦੇ ਨਾਮ) ਦਾ ਸਿਮਰਨ ਕਰ, ਰਾਮ-ਨਾਮ ਦਾ ਸਿਮਰਨ ਕਰ, ਇਹੀ ਤੇਰਾ (ਕਰਨ ਯੋਗ) ਕੰਮ ਹੈ। (ਤੂੰ) ਮਾਇਆ ਦਾ ਸੰਗ ਛਡ ਦੇ, ਪ੍ਰਭੂ ਦੀ ਸ਼ਰਣ ਵਿਚ ਪੈ ਜਾ। ਜਗਤ ਦੇ ਸੁਖਾਂ ਨੂੰ ਝੂਠਾ/ਨਾਸ਼ਮਾਨ ਸਮਝ, (ਸੰਸਾਰਿਕ) ਪ੍ਰਪੰਚ ਸਭ ਝੂਠਾ ਹੈ।੧ ਰਹਾਉ। ਧਨ ਨੂੰ ਸੁਪਨੇ ਵਾਂਗ (ਅਸਥਾਈ) ਪਛਾਣ, (ਫਿਰ) ਕਿਸ ਉਪਰ ਮਾਣ ਕਰਦਾ ਹੈਂ ? ਰੇਤ ਦੀ ਕੰਧ ਵਾਂਗ ਧਰਤੀ ਦਾ ਰਾਜ ਸਮਝ (ਅਰਥਾਤ ਨਾਸ਼ਮਾਨ ਸਮਝ)।੧। ਦਾਸ ਨਾਨਕ (ਇਹ) ਗੱਲ ਕਹਿੰਦਾ ਹੈ ਕਿ ਤੇਰਾ ਸ਼ਰੀਰ ਵੀ ਨਸ਼ਟ ਹੋ ਜਾਣ ਵਾਲਾ ਹੈ। (ਜਿਵੇਂ) ਛਿਣ ਛਿਣ ਕਰਕੇ 'ਕਲ' ਬੀਤ ਗਿਆ ਹੈ, ਤਿਵੇਂ 'ਅਜ' ਲੰਘ ਜਾਏਗਾ।੨।੧।

**ਜੈਜਾਵੰਤੀ ਮਹਲਾ ੯**

(ਹੇ ਭਾਈ!) ਪ੍ਰਭੂ ਨੂੰ ਸਿਮਰ, ਪ੍ਰਭੂ ਨੂੰ ਸਿਮਰ, (ਤੇਰਾ) ਜਨਮ ਬੀਤਦਾ ਜਾ ਰਿਹਾ ਹੈ। (ਮੈਂ ਤੈਨੂੰ) ਬਾਰ ਬਾਰ ਕੀ ਕਹਾਂ? ਹੇ ਮੂਰਖ! ਤੂੰ ਕਿਉਂ ਨਹੀਂ ਸਮਝ ਰਿਹਾ? (ਤੇਰਾ) ਸ਼ਰੀਰ ਓਲੇ/ਗੜੇ ਵਰਗਾ ਹੈ, (ਇਸ ਨੂੰ) ਨਸ਼ਟ ਹੋਣ ਵਿਚ ਦੇਰ ਨਹੀਂ ਲਗਦੀ।੧ ਰਹਾਉ। (ਮਨ ਤੋਂ) ਸਾਰੇ ਭਰਮ ਕਢ ਦੇ, ਪ੍ਰਭੂ ਦਾ ਨਾਮ ਜਪ (ਕਿਉਂਕਿ) ਅੰਤ ਵੇਲੇ ਇਹੋ ਇਕ ਤੇਰੇ ਨਾਲ ਜਾਂਦਾ ਹੈ।੧। ਮਾਇਆ ਨੂੰ ਵਿਸ਼ ਵਾਂਗ ਭੁਲਾ ਦੇ, ਪਰਮਾਤਮਾ ਦੇ ਜਸ ਨੂੰ ਹਿਰਦੇ ਵਿਚ ਧਾਰ ਲੈ। ਦਾਸ ਨਾਨਕ ਪੁਕਾਰ ਕੇ ਕਹਿ ਰਿਹਾ ਹੈ ਕਿ ਮੌਕਾ ਹੱਥੋਂ ਜਾ ਰਿਹਾ ਹੈ।੨।੨।

**ਜੈਜਾਵੰਤੀ ਮਹਲਾ ੯**

ਹੇ ਮਨ! ਤੇਰੀ ਕੀ ਹਾਲਤ ਹੋ ਰਹੀ ਹੈ? ਇਸ ਜਗਤ ਵਿਚ ਰਾਮ ਦਾ ਨਾਮ ਹੀ (ਸਰਬ ਸ੍ਰੇਸ਼ਠ) ਹੈ, ਉਹ ਤਾਂ (ਤੂੰ) ਕੰਨਾਂ ਨਾਲ ਨਹੀਂ ਸੁਣਿਆ। (ਤੂੰ) ਵਿਸ਼ਿਆਂ ਨਾਲ ਬਹੁਤ ਖਚਿਤ ਹੋ ਰਿਹਾ ਹੈਂ, (ਇਨ੍ਹਾਂ ਵਲੋਂ ਤੂੰ ਕਦੇ) ਸੁਰਤਿ ਨੂੰ ਮੋੜਦਾ ਨਹੀਂ।੧ ਰਹਾਉ। (ਤੂੰ) ਮਨੁੱਖ ਦਾ ਜਨਮ ਲਿਆ ਹੈ, (ਪਰ) ਨਿਮਖ ਭਰ ਵੀ ਸਿਮਰਨ ਨਹੀਂ ਕੀਤਾ। (ਤੂੰ) ਇਸਤਰੀ (*ਦਾਰਾ*) ਦੇ ਸੁਖ ਦੇ ਵਸ ਵਿਚ ਹੋ ਗਿਆ ਹੈਂ, (ਇਸ ਕਰਕੇ ਤੇਰੇ) ਪੈਰਾਂ ਵਿਚ ਬੇੜੀ ਪੈ ਗਈ ਹੈ।੧। ਦਾਸ ਨਾਨਕ ਪੁਕਾਰ ਕੇ ਕਹਿ ਰਿਹਾ ਹੈ ਕਿ ਜਗਤ ਦਾ ਪਸਾਰਾ ਸੁਪਨੇ ਵਰਗਾ ਹੈ। (ਤੂੰ) ਪ੍ਰਭੂ ਨੂੰ ਕਿਉਂ ਨਹੀਂ ਸਿਮਰਦਾ? ਜਿਸ ਦੀ ਮਾਇਆ ਵੀ ਸੇਵਿਕਾ ਹੈ।੨।੩।

**ਜੈਜਾਵੰਤੀ ਮਹਲਾ ੯**

ਹੇ (ਜਿਗਿਆਸੂ ! ਸਿਮਰਨ ਤੋਂ ਬਿਨਾ) ਵਿਅਰਥ ਵਿਚ (ਤੇਰਾ) ਜਨਮ ਬੀਤਦਾ ਜਾ ਰਿਹਾ ਹੈ, ਗੁਜ਼ਰਦਾ ਜਾ ਰਿਹਾ ਹੈ। ਰਾਤ ਦਿਨ ਪੁਰਾਣਾਂ (ਦੀ ਕਥਾ) ਸੁਣ ਕੇ ਹੇ ਨਾਸਮਝ! (ਤੂੰ) ਸਮਝਦਾ ਨਹੀਂ ਹੈਂ ਕਿ ਕਾਲ ਤਾਂ (ਤੇਰੇ ਸਿਰ ਉਪਰ) ਆ ਪਹੁੰਚਿਆ ਹੈ, ਕਿਥੇ ਭਜ ਕੇ ਜਾਏਂਗਾ?।੧ ਰਹਾਉ। ਜਿਸ ਦੇਹ ਨੂੰ (ਤੂੰ) ਸਦੀਵੀ ਮੰਨਦਾ ਹੈਂ, ਉਹ ਤਾਂ ਤੇਰੀ (ਦੇਹ) ਸੁਆਹ ਹੋ ਜਾਣੀ ਹੈ। ਹੇ ਨਿਰਲਜ! ਹੇ ਮੂਰਖ! (ਫਿਰ ਤੂੰ) ਹਰਿ ਦਾ ਨਾਮ ਕਿਉਂ ਨਹੀਂ ਲੈਂਦਾ।੧। (ਤੂੰ) ਰਾਮ ਦੀ ਭਗਤੀ ਨੂੰ ਹਿਰਦੇ ਵਿਚ ਲਿਆ ਅਤੇ ਮਨ ਦਾ (ਝੂਠਾ) ਮਾਣ ਛਡ ਦੇ। ਦਾਸ ਨਾਨਕ ਇਹ ਬਖਾਨ ਕਰਦਾ ਹੈ ਕਿ ਜਗਤ ਵਿਚ (ਅਜਿਹਾ) ਜੀਵਨ ਬਤੀਤ ਕਰ।੨।੪।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਸਲੋਕ ਸਹਸਕ੍ਰਿਤੀ ਮਹਲਾ ੧ ॥

ਪੜ੍ਹਿ ਪੁਸ੍ਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠੁ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥
ਕਹੁ ਨਾਨਕ ਨਿਸਚੌ ਧ੍ਯਿਾਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥੧॥*
ਨਿਹਫਲੰ ਤਸ੍ ਜਨਮਸ੍ ਜਾਵਦ ਬ੍ਰਹਮ ਨ ਬਿੰਦਤੇ ॥
ਸਾਗਰੰ ਸੰਸਾਰਸ੍ ਗੁਰ ਪਰਸਾਦੀ ਤਰਹਿ ਕੇ ॥
ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥
ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥**
ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥
ਖ੍ਯ੍ਯਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥
ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ ॥
ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ ॥੩॥***
ਏਕ ਕ੍ਰਿਸ੍ਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਹ ॥
ਆਤਮੰ ਸ੍ਰੀ ਬਾਸ੍ਵਦੇਵਸ੍ ਜੇ ਕੋਈ ਜਾਨਸਿ ਭੇਵ ॥
ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ ॥੪॥***

ਸਲੋਕ ਸਹਸਕ੍ਰਿਤੀ ਮਹਲਾ ੫
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ ॥
ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ੍ਯ੍ਯਤੇ ॥
ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ ॥
ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧ੍ਯ੍ਯੰ ਅਚੁਤ ਤਨਹ ॥੧॥
ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥
ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥
ਧ੍ਰਿਗ ਸ੍ਨੇਹੰ ਗ੍ਰਿਹਾਰਥ ਕਹ ॥ ਸਾਧਸੰਗ ਸ੍ਨੇਹ ਸਤ੍ਯ੍ਯਿੰ ਸੁਖਯੰ ਬਸੰਤਿ ਨਾਨਕਹ ॥੨॥

---

* ਇਹ ਸ਼ਲੋਕ ਗੁ.ਗ੍ਰੰ. ਪੰਨਾ 470 ਉਪਰ ਵੀ ਆਇਆ ਹੈ।
** ਇਹ ਸ਼ਲੋਕ ਗੁ.ਗ੍ਰੰ. ਪੰਨਾ 148 ਉਪਰ ਵੀ ਆਇਆ ਹੈ।
*** ਇਹ ਦੋਵੇਂ ਸ਼ਲੋਕ ਗੁ.ਗ੍ਰੰ. ਪੰਨਾ 469 ਉਤੇ ਵੀ ਆਏ ਹਨ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
**ਸਲੋਕ ਸਹਸਕ੍ਰਿਤੀ ਮਹਲਾ ੧**

(ਜੋ ਵਿਅਕਤੀ ਧਰਮ) ਪੁਸਤਕਾਂ ਪੜ੍ਹ ਕੇ ਸੰਧਿਆ ਕਰਦਾ ਹੈ ਅਤੇ (ਸਿੱਧਾਂਤ) ਚਰਚਾ ਕਰਦਾ ਹੈ, ਪੱਥਰ (ਦੀ ਮੂਰਤੀ) ਪੂਜਦਾ ਹੈ, ਬਗਲੇ ਵਾਂਗ ਸਮਾਧੀ ਲਗਾਉਂਦਾ ਹੈ, ਮੁਖ ਤੋਂ ਗਹਿਣਿਆਂ ਵਰਗਾ ਲਿਸ਼ਕਦਾ ਝੂਠ ਬੋਲਦਾ ਹੈ, ਤਿੰਨਾਂ ਪਾਲਾਂ/ਪੰਕਤੀਆਂ ਵਾਲੀ (ਗਾਇਤ੍ਰੀ) ਤਿੰਨ ਵਾਰ ਵਿਚਾਰਦਾ ਹੈ, ਗਲ ਵਿਚ ਮਾਲਾ (ਪਾਉਂਦਾ ਹੈ) ਅਤੇ ਮੱਥੇ ਉਪਰ ਤਿਲਕ (ਲਗਾਉਂਦਾ) ਹੈ, ਦੋ ਧੋਤੀਆਂ (ਧਾਰਣ ਕਰਦਾ ਹੈ), ਸਿਰ (*ਕਪਾਟੰ*) ਉਤੇ ਬਸਤ੍ਰ (ਰਖਦਾ) ਹੈ। ਜੇ (ਉਹ) ਬ੍ਰਹਮ ਸੰਬੰਧੀ ਕਰਮਾਂ ਨੂੰ ਜਾਣਦਾ ਹੋਵੇ, (ਤਾਂ ਇਹ) ਸਾਰੇ ਨਿਸਚੇ ਹੀ ਵਿਅਰਥ ਕੰਮ ਹਨ। ਨਾਨਕ ਦਾ ਕਥਨ ਹੈ ਕਿ (ਜੋ ਪ੍ਰਭੂ ਨੂੰ) ਨਿਸਚੇ ਨਾਲ ਧਿਆਉਂਦਾ ਹੈ (ਉਹ ਉਸ ਨੂੰ ਮਿਲਦਾ ਹੈ)। ਸਤਿਗੁਰੂ ਤੋਂ ਬਿਨਾ (ਪਰਮਾਰਥ ਦਾ) ਰਸਤਾ ਨਹੀਂ ਪਾ ਸਕਦਾ।੧। ਜਦ ਤਕ (*ਜਾਵਦ*) (ਕਿਸੇ ਮਨੁੱਖ ਨੂੰ) ਪਰਮਾਤਮਾ ਦੀ ਪਛਾਣ (*ਬਿੰਦਤੇ*) ਨਹੀਂ ਹੁੰਦੀ (ਤਦ ਤਕ) ਉਸ ਦਾ ਜਨਮ ਨਿਸ਼ਫਲ ਹੈ (ਅਰਥਾਤ ਵਿਅਰਥ ਹੈ)। ਕਈ ਸੰਸਾਰ ਰੂਪ ਸਾਗਰ ਨੂੰ ਗੁਰੂ ਦੀ ਕ੍ਰਿਪਾ ਨਾਲ ਤਰ ਜਾਂਦੇ ਹਨ। ਨਾਨਕ ਦਾ ਕਥਨ ਹੈ (ਕਿ ਹੇ ਜੀਵ! ਜੋ ਪਰਮਾਤਮਾ ਸੰਸਾਰ ਦੇ) ਕਾਰਣਾਂ ਨੂੰ ਕਰਨ ਦੀ ਸਮਰਥਾ ਰਖਦਾ ਹੈ, (ਉਸ ਦਾ) ਵਿਚਾਰ ਕਰ। (ਕਿਉਂਕਿ ਸੰਸਾਰ ਦੇ ਸਭ) ਕਾਰਣ ਕਰਤਾ ਪੁਰਖ ਦੇ ਵਸ ਵਿਚ ਹਨ ਜਿਸ ਨੇ (ਜਗਤ ਵਿਚ ਆਪਣੀ) ਸ਼ਕਤੀ ਟਿਕਾ ਕੇ ਰਖੀ ਹੋਈ ਹੈ।੨। ਜੋਗ ਦਾ ਧਰਮ (*ਸਬਦੰ*) (ਅਰਥਾਤ ਕਰਤੱਵ) ਗਿਆਨ ਦਾ ਧਰਮ ਹੈ (ਅਰਥਾਤ ਗਿਆਨ ਪ੍ਰਾਪਤ ਕਰਨਾ ਹੈ), ਬ੍ਰਾਹਮਣਾਂ ਦਾ ਧਰਮ ਵੇਦਾਂ (ਦਾ ਪਾਠ ਕਰਨਾ ਹੈ)। ਛਤ੍ਰੀਆਂ ਦਾ ਧਰਮ ਸੂਰਮਿਆਂ ਵਾਲਾ ਧਰਮ ਹੈ। ਸ਼ੂਦਰਾਂ ਦਾ ਧਰਮ ਹੋਰਨਾਂ ਦੀ ਸੇਵਾ ਕਰਨਾ (*ਪਰਾ ਕ੍ਰਿਤਹ*) ਹੈ। ਸਭ ਧਰਮਾਂ ਦਾਂ (ਵਾਸਤਵਿਕ) ਧਰਮ (ਕੇਵਲ) ਇਕ ਹੈ। ਜੇ ਕੋਈ ਇਸ ਭੇਦ ਨੂੰ ਸਮਝ ਲਵੇ, (ਤਾਂ) ਨਾਨਕ ਉਸ ਦਾ ਦਾਸ ਹੈ (ਕਿਉਂਕਿ) ਉਹ ਪ੍ਰਭੂ ਦਾ ਰੂਪ ਹੈ।੩। ਸਾਰਿਆਂ ਦੇਵਤਿਆਂ ਦਾ (ਸ਼ਿਰੋਮਣੀ ਦੇਵ) ਇਕ ਕ੍ਰਿਸ਼ਨ (ਪ੍ਰਭੂ) ਹੈ, (ਜੋ) ਸਾਰਿਆਂ ਦੇਵਤਿਆਂ ਦੀ ਆਤਮਾ ਹੈ। ਆਤਮਾ ਹੀ ਪਰਮਾਤਮਾ (*ਬਾਸੁਦੇਵਸ੍ਯ*) ਹੈ। ਜੇ ਕੋਈ (ਇਸ ਭੇਦ ਨੂੰ) ਜਾਣ ਲਵੇ, ਨਾਨਕ ਉਸ ਦਾ ਦਾਸ ਹੈ ਅਤੇ ਉਹ ਪ੍ਰਭੂ ਦਾ ਰੂਪ ਹੈ।੪।

**ਸਲੋਕ ਸਹਸਕ੍ਰਿਤੀ ਮਹਲਾ ੫**

ਕਿਥੇ ਹੈ ਮਾਤਾ, ਕਿਥੇ ਹੈ ਪਿਤਾ, ਕਿਥੇ ਹਨ ਇਸਤਰੀ ਦੇ ਕਲੋਲ (ਅਤੇ ਕਿਥੇ ਹਨ) ਪੁੱਤਰ? ਕਿਥੇ ਹਨ ਭਰਾ, ਮਿਤਰ, ਹਿਤੈਸ਼ੀ ਅਤੇ ਸੰਬੰਧੀ? ਕਿਥੇ ਹੈ ਪਰਿਵਾਰ ਦਾ ਮੋਹ? ਕਿਥੇ ਹੈ ਚੰਚਲ ਅਤੇ ਮਨਮੋਹਣੇ ਰੂਪ ਵਾਲੀ (ਮਾਇਆ ਜੋ) ਵੇਖਦਿਆਂ ਹੀ ਤਿਆਗ ਦਿੰਦੀ ਹੈ? ਨਾਨਕ (ਦਾ ਕਥਨ ਹੈ ਕਿ ਹਰ ਵਕਤ) ਨਾਲ ਰਹਿਣ ਵਾਲੇ ਭਗਵਾਨ ਦਾ ਸਿਮਰਨ ਕਰ। (ਇਹ ਸਿਮਰਨ) ਪ੍ਰਭੂ ਦੇ ਪੁੱਤਰਾਂ/ਸੰਤਾਂ ਤੋਂ ਪ੍ਰਾਪਤ ਹੁੰਦਾ ਹੈ।੧। ਮਾਤਾ ਪਿਤਾ ਦਾ ਪਿਆਰ ਧਿੱਕਾਰਨ ਯੋਗ ਹੈ। ਭਰਾ ਅਤੇ ਸੰਬੰਧੀਆਂ (*ਬਾਂਧਵਹ*) ਦੇ ਪਿਆਰ ਨੂੰ ਧਿੱਕਾਰ ਹੈ। ਇਸਤਰੀ ਦੇ ਵਿਲਾਸ ਅਤੇ ਪੁੱਤਰਾਂ ਦੇ ਸਨੇਹ ਨੂੰ ਧਿੱਕਾਰ ਹੈ। ਘਰ ਦੇ ਪਦਾਰਥਾਂ ਪ੍ਰਤਿ ਪ੍ਰੇਮ ਨੂੰ ਵੀ ਧਿੱਕਾਰ ਹੈ। ਸਾਧ-ਸੰਗ ਦਾ ਪਿਆਰ ਸੱਚਾ ਹੈ। (ਅਜਿਹੇ ਪ੍ਰੇਮ ਵਾਲੇ) ਹੇ ਨਾਨਕ! ਸੁਖ ਪੂਰਵਕ ਵਸਦੇ ਹਨ।੨।

ਮਿਥੰਤ ਦੇਹੰ ਖੀਣੰਤ ਬਲਨੰ ॥ ਬਰਧੰਤਿ ਜਰੂਆ ਹਿਤ੍ਹੰਤ ਮਾਇਆ ॥
ਅਤ੍ਹੰਤ ਆਸਾ ਆਥਿਤ੍ਯ ਭਵਨੰ ॥ ਗਨੰਤ ਸ੍ਵਾਸਾ ਭੈਯਾਨ ਧਰਮੰ ॥
ਪਤੰਤਿ ਮੋਹ ਕੂਪ ਦੁਰਲਭ੍ਯ ਦੇਹੰ ਤਤ ਆਸ੍ਰਯੰ ਨਾਨਕ ॥
ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ ॥੩॥
ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ ॥
ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ ॥
ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨੰਤਿ ਅਸਥਿਰੰ ॥
ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ ॥
ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ ॥੪॥

ਸੁਭੰਤ ਤੁਯੰ ਅਚੁਤ ਗੁਣਗ੍ਯੰ ਪੂਰਨੰ ਬਹੁਲੋ ਕ੍ਰਿਪਾਲਾ ॥ ਗੰਭੀਰੰ ਊਚੈ ਸਰਬਗਿ ਅਪਾਰਾ॥
ਭ੍ਰਿਤਿਆ ਪ੍ਰਿਅੰ ਬਿਸ੍ਰਾਮ ਚਰਣੰ ॥ ਅਨਾਥ ਨਾਥੇ ਨਾਨਕ ਸਰਣੰ ॥੫॥
ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ ਆਵਧਹ ॥
ਅਹੋ ਜਸ੍ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਯਤੇ ॥੬॥

ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥
ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥
ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥੭॥
ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ ਕ੍ਰਿਤੁਆ ॥
ਮਿਟੰਤਿ ਤਤ੍ਰਾਗਤ ਭਰਮ ਮੋਹੰ ॥
ਭਗਵਾਨ ਰਮਣੰ ਸਰਬਤ੍ਰ ਥਾਨ੍ਯਿੰ ॥
ਦ੍ਰਿਸਟ ਤੁਯੰ ਅਮੋਘ ਦਰਸਨੰ ਬਸੰਤ ਸਾਧ ਰਸਨਾ ॥
ਹਰਿ ਹਰਿ ਹਰਿ ਹਰੇ ਨਾਨਕ ਪ੍ਰਿਅੰ ਜਾਪੁ ਜਪਨਾ ॥੮॥

ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖ੍ਯਤ੍ਰ ਗਗਨੰ ॥
ਘਟੰਤ ਬਸੁਧਾ ਗਿਰਿ ਤਰ ਸਿਖੰਡੰ ॥
ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ ॥
ਨਹ ਘਟੰਤ ਕੇਵਲ ਗੋਪਾਲ ਅਚੁਤ ॥ ਅਸਥਿਰੰ ਨਾਨਕ ਸਾਧ ਜਨ ॥੯॥
ਨਹ ਬਿਲੰਬ ਧਰਮੰ ਬਿਲੰਬ ਪਾਪੰ ॥ ਦ੍ਰਿੜੰਤ ਨਾਮੰ ਤਜੰਤ ਲੋਭੰ ॥
ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਯਿਣ ॥
ਨਾਨਕ ਜਿਹ ਸੁਪ੍ਰਸੰਨ ਮਾਧਵਹ ॥੧੦॥

(ਇਹ) ਸ਼ਰੀਰ ਨਾਸ਼ਮਾਨ ਹੈ, (ਸ਼ਰੀਰਿਕ) ਬਲ ਕਮਜ਼ੋਰ ਪੈ ਜਾਣ ਵਾਲਾ ਹੈ। (ਜਿਉਂ ਜਿਉਂ) ਬੁਢਾਪਾ (*ਜਰੂਆ*) ਵਧਦਾ ਹੈ, (ਤਿਉਂ ਤਿਉਂ) ਮਾਇਆ ਪ੍ਰਤਿ ਖਿਚ (*ਹਿਤ੍ਹੰਤ*) (ਅਧਿਕ ਹੁੰਦੀ ਹੈ)। ਆਸਾਂ ਬਹੁਤ ਹੀ (ਵਧਦੀਆਂ ਹਨ); (ਸ਼ਰੀਰ ਰੂਪ) ਘਰ ਵਿਚ (ਜੀਵ) ਪ੍ਰਾਹੁਣਾ (*ਆਥਿਤ੍ਰ*) ਹੈ। ਧਰਮ-ਰਾਜ ਦੇ ਭਿਆਨਕ (ਦੂਤ ਜੀਵ ਦੇ) ਸੁਆਸ ਗਿਣਦੇ ਰਹਿੰਦੇ ਹਨ। (ਇਹ) ਦੁਰਲਭ ਦੇਹ ਮੋਹ ਦੇ ਖੂਹ (*ਕੂਪ*) ਵਿਚ ਡਿਗੀ ਰਹਿੰਦੀ (*ਪਤੰਤਿ*) ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਗੋਪਾਲ ਦੀ ਕ੍ਰਿਪਾ-ਦ੍ਰਿਸ਼ਟੀ (ਹੀ ਬਚਾ ਸਕਦੀ ਹੈ, ਇਸ ਲਈ) ਉਸ (ਪ੍ਰਭੂ ਦਾ) ਆਸਰਾ (*ਆਸ੍ਰਯੰ*) (ਲੈਣਾ ਚਾਹੀਦਾ ਹੈ)।੩। (ਇਹ ਸ਼ਰੀਰ) ਕੱਚਾ ਕਿਲ੍ਹਾ ਹੈ (ਜਿਸ ਦੀ) ਰਚਨਾ ਪਾਣੀ (*ਤੋਯੰ*) (ਅਰਥਾਤ ਪਿਤਾ ਦੇ ਵੀਰਜ ਦੁਆਰਾ) ਹੋਈ ਹੈ। ਚੰਮ ਦੇ (ਸ਼ਰੀਰ ਉਪਰ ਮਾਤਾ ਦੇ) ਲਹੂ ਦਾ ਲੇਪ ਕੀਤਾ (ਹੋਇਆ ਹੈ)। (ਇਸ ਵਿਚ) ਬਿਨਾ ਭਿਤਾਂ (ਕਿਵਾੜਾਂ) ਦੇ ਨੌਂ ਦੁਆਰ/ਗੋਲਕਾਂ ਹਨ ਅਤੇ ਸੁਆਸ (*ਬਾਇ*) ਰੂਪ ਥੰਮ ਹੈ। (ਹਰ ਇਕ) ਅਗਿਆਨੀ (ਵਿਅਕਤੀ ਸ਼ਰੀਰ ਨੂੰ) ਸਥਾਈ ਸਮਝਦਾ ਹੈ, ਪ੍ਰਭੂ ਦਾ ਨਾਮ ਸਿਮਰਦਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਜੋ ਸੇਵਕ) ਸਾਧੂ/ਗੁਰੂ ਦੀ ਸ਼ਰਣ (ਵਿਚ ਪੈਂਦਾ ਹੈ, ਉਸ ਦੀ) ਦੁਰਲਭ ਦੇਹ (ਭਵ-ਸਾਗਰ ਤੋਂ) ਪਾਰ ਹੋ ਜਾਂਦੀ ਹੈ (ਕਿਉਂਕਿ ਉਹ) ਹਰਿ ਪ੍ਰਭੂ ਦਾ ਨਾਮ ਜਪਦਾ ਰਹਿੰਦਾ ਹੈ।੪।

ਹੇ ਅਟਲ! ਹੇ ਗੁਣਾਂ ਨੂੰ ਜਾਣਨ ਵਾਲੇ! ਹੇ ਸਰਬ ਪਰਿਪੂਰਣ! ਹੇ ਬਹੁਤ ਕ੍ਰਿਪਾਲੂ! ਤੂੰ (ਸਭ ਥਾਵਾਂ ਵਿਚ) ਸ਼ੋਭਾਇਮਾਨ ਹੈਂ। (ਤੂੰ) ਗੰਭੀਰ, ਉੱਚਾ, ਸਭ ਕੁਝ ਜਾਣਨ ਵਾਲਾ ਅਤੇ ਅਪਰ-ਅਪਾਰ ਹੈਂ। (ਤੂੰ ਆਪਣੇ) ਦਾਸਾਂ (*ਭ੍ਰਿਤਿਆ*) ਦਾ ਪਿਆਰਾ ਹੈਂ ਅਤੇ (ਉਨ੍ਹਾਂ ਨੂੰ ਆਪਣੇ) ਚਰਣਾਂ ਵਿਚ ਆਸਰਾ (ਦੇਣ ਵਾਲਾ ਹੈਂ)। (ਤੂੰ) ਅਨਾਥਾਂ ਦਾ ਨਾਥ ਹੈ, ਨਾਨਕ (ਤੇਰੀ) ਸ਼ਰਣ ਵਿਚ ਹੈ।੫। ਹਿਰਨੀ ਨੂੰ ਵੇਖ ਕੇ ਸ਼ਿਕਾਰੀ ਨਿਸ਼ਾਣੇ (*ਲਖ੍ਹ*) ਉਤੇ ਸ਼ਸਤ੍ਰ (*ਆਵਧਹ*) ਦੀ ਚੋਟ ਕਰਦਾ (*ਪ੍ਰਹਾਰਣੇ*) ਹੈ। ਨਾਨਕ (ਦਾ ਕਥਨ ਹੈ ਕਿ) ਅਸਚਰਜ (*ਅਹੋ*) ਹੈ, ਜਿਸ ਦੀ ਰਾਖੀ ਪ੍ਰਭੂ ਕਰਦਾ ਹੋਵੇ, (ਉਸ ਦਾ) ਵਾਲ ਵੀ ਵਿੰਗਾ ਨਹੀਂ ਹੁੰਦਾ।੬।

(ਜਿਹੜਾ ਕੋਈ) ਬਹੁਤ ਯਤਨ ਕਰਨ ਵਾਲਾ ਹੋਵੇ, ਬੜਾ ਬਲਵਾਨ ਹੋਵੇ ਅਤੇ ਚੌਹਾਂ ਪਾਸਿਆਂ ਤੋਂ ਸੂਰਮੇ (ਉਸ ਨੂੰ) ਸੇਵਦੇ ਹੋਣ। ਉੱਚੇ ਬਿਖੜੇ ਸਥਾਨ 'ਤੇ ਵਸਦਾ ਹੋਵੇ, (ਜਿਥੇ ਉਹ) ਮੌਤ ਦਾ ਕਦੇ (*ਕਦਾਂਚਹ*) ਚੇਤਾ ਨ ਕਰਦਾ ਹੋਵੇ। ਨਾਨਕ (ਦਾ ਕਥਨ ਹੈ ਕਿ) ਭਗਵਾਨ ਪੁਰਸ਼ ਦਾ ਹੁਕਮ ਹੋਵੇ (ਤਾਂ ਇਕ) ਕੀੜੀ ਵੀ (ਉਸ ਦੇ) ਸੁਆਸ ਖਿਚ ਲੈਂਦੀ (*ਅਕਰਖਤੇ*) ਹੈ।੭। ਸ਼ਬਦ ਵਿਚ ਮਗਨਤਾ, (ਜੀਵਾਂ ਪ੍ਰਤਿ) ਦਇਆ ਸਹਿਤ ਹਿਤ, ਹਰਿ-ਜਸ (*ਕੀਰਤੰ*) (ਵਿਚ ਰੁਚੀ)— (ਇਹ) ਕਲਿਯੁਗ ਵਿਚ ਕਰਨ ਯੋਗ (*ਕ੍ਰਿਤੁਆ*) ਕਰਮ ਹਨ। (ਇਹ ਕਰਮ ਕਰਨ ਨਾਲ) ਉਥੇ ਆਏ ਹੋਏ (*ਤਤ੍ਰਾਗਤ*) ਭਰਮ ਅਤੇ ਮੋਹ ਮਿਟ ਜਾਂਦੇ ਹਨ ਅਤੇ ਭਗਵਾਨ ਸਰਬਤ੍ਰ ਸਥਾਨਾਂ ਵਿਚ ਵਰਤਦਾ (ਦਿਸ ਪੈਂਦਾ ਹੈ)। ਤੇਰਾ ਦਰਸ਼ਨ ਵੇਖਣਾ ਅਚੂਕ (*ਅਮੋਘ*) (ਰੂਪ ਵਿਚ ਫਲਦਾਇਕ ਹੈ, ਤੂੰ) ਸਾਧ-ਜਨਾਂ ਦੀਆਂ ਜੀਭਾਂ ਵਿਚ ਵਸਦਾ ਹੈਂ। ਨਾਨਕ (ਦਾ ਕਥਨ ਹੈ ਕਿ ਤੇਰਾ) ਜਪ ਜਪਣਾ ਪਿਆਰਾ ਲਗਦਾ ਹੈ।੮।

ਰੂਪ ਘਟਦਾ ਹੈ, (ਸੱਤ) ਦੀਪ ਘਟਦੇ ਹਨ, ਸੂਰਜ (*ਰਵਿ*), ਚੰਦ੍ਰਮਾ (*ਸਸੀਅਰ*), ਤਾਰੇ (*ਨਖਤ੍ਰ*) ਅਤੇ ਆਕਾਸ਼ (ਸਭ) ਘਟਦੇ ਹਨ। ਧਰਤੀ ਘਟਦੀ ਹੈ, ਪਹਾੜ ਅਤੇ ਉੱਚੀ ਚੋਟੀ (*ਸਿਖੰਡੰ*) ਵਾਲੇ ਬ੍ਰਿਛ ਘਟਦੇ ਹਨ। ਇਸਤਰੀ (*ਲਲਨਾ*), ਪੁੱਤਰ, ਭਰਾ ਅਤੇ ਸੰਬੰਧੀ (*ਹੀਤੰ*) ਘਟਦੇ ਹਨ। ਸੋਨਾ (*ਕਨਿਕ*), ਮੋਤੀ, ਮਾਇਆਵੀ ਸਰੂਪ (ਸਭ) ਘਟਦੇ ਹਨ (ਅਰਥਾਤ ਇਹ ਸਭ ਨਾਸ਼ਮਾਨ ਹਨ)। (ਪਰ) ਕੇਵਲ ਅਟਲ ਪ੍ਰਭੂ ਨਹੀਂ ਘਟਦਾ। ਨਾਨਕ (ਦਾ ਕਥਨ ਹੈ ਕਿ) ਸਾਧ-ਜਨ ਵੀ ਸਥਿਰ ਹਨ।੯। ਧਰਮ(-ਕਰਮ) ਕਰਨ ਵਿਚ ਦੇਰ ਨ ਕਰ, ਪਾਪ ਕਰਨ ਵਿਚ ਦੇਰ ਕਰ। ਨਾਮ ਨੂੰ ਦ੍ਰਿੜ੍ਹ ਕਰ, ਲੋਭ ਨੂੰ ਤਿਆਗ ਦੇ। ਸੰਤ-ਸ਼ਰਣ ਵਿਚ ਪਾਪ (*ਕਿਲਬਿਖ*) ਨਸ਼ਟ ਹੁੰਦੇ ਹਨ। ਨਾਨਕ (ਦਾ ਕਥਨ ਹੈ ਕਿ) ਜਿਸ ਉਪਰ ਪ੍ਰਭੂ (*ਮਾਧਵਹ*) ਪ੍ਰਸੰਨ ਹੁੰਦੇ ਹਨ, (ਉਸ ਨੂੰ) ਧਰਮ ਦੇ (ਇਹ) ਲੱਛਣ ਪ੍ਰਾਪਤ ਹੁੰਦੇ ਹਨ।੧੦।

ਮਿਰਤ ਮੋਹੰ ਅਲਪ ਬੁਧੰ੍ ਰਚੰਤਿ ਬਨਿਤਾ ਬਿਨੋਦ ਸਾਹੰ ॥
ਜੌਬਨ ਬਹਿਕ੍ਰਮ ਕਨਿਕ ਕੁੰਡਲਹ ॥
ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ ਇਤ੍ਯੰਤ ਮਾਇਆ ਬ੍ਯਾਪਿਤੰ ॥
ਹੇ ਅਚੁਤ ਸਰਣਿ ਸੰਤ ਨਾਨਕ ਭੋ ਭਗਵਾਨਏ ਨਮਹ ॥੧੧॥
ਜਨਮੰ ਤ ਮਰਣੰ ਹਰਖੰ ਤ ਸੋਗੰ ਭੋਗੰ ਤ ਰੋਗੰ ॥ ਊਚੰ ਤ ਨੀਚੰ ਨਾਨ੍ਹਾ ਸੁ ਮੂਚੰ ॥
ਰਾਜੰ ਤ ਮਾਨੰ ਅਭਿਮਾਨੰ ਤ ਹੀਨੰ ॥ ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ ॥
ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ ਨਾਨਕ ਭਗਵੰਤ ਭਜਨਾਸਨੰ ॥੧੨॥

ਕਿਰਪੰਤ ਹਰੀਅੰ ਮਤਿ ਤਤੁ ਗਿਆਨੰ ॥ ਬਿਗਸੀਧ੍ਰਿ ਬੁਧਾ ਕੁਸਲ ਥਾਨੰ ॥
ਬਸ੍ਯੰਤ ਰਿਖਿਅੰ ਤਿਆਗਿ ਮਾਨੰ ॥ ਸੀਤਲੰਤ ਰਿਦਯੰ ਦ੍ਰਿੜੁ ਸੰਤ ਗਿਆਨੰ ॥
ਰਹੰਤ ਜਨਮੰ ਹਰਿ ਦਰਸ ਲੀਣਾ ॥ ਬਾਜੰਤ ਨਾਨਕ ਸਬਦ ਬੀਣੰ ॥੧੩॥
ਕਹੰਤ ਬੇਦਾ ਗੁਣੰਤ ਗੁਨੀਆ ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ ॥
ਦ੍ਰਿੜੰਤ ਸੁਬਿਦਿਆ ਹਰਿ ਹਰਿ ਕ੍ਰਿਪਾਲਾ ॥
ਨਾਮ ਦਾਨੁ ਜਾਚੰਤ ਨਾਨਕ ਦੈਨਹਾਰ ਗੁਰ ਗੋਪਾਲਾ ॥੧੪॥

ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕ ਕਹ ॥
ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ ॥
ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ ॥੧੫॥
ਅਨਿਤ੍ ਵਿਤੰ ਅਨਿਤ੍ ਚਿਤੰ ਅਨਿਤ੍ ਆਸਾ ਬਹੁ ਬਿਧਿ ਪ੍ਰਕਾਰੰ ॥
ਅਨਿਤ੍ ਹੇਤੰ ਅਹੰ ਬੰਧੰ ਭਰਮ ਮਾਇਆ ਮਲਨੰ ਬਿਕਾਰੰ ॥
ਫਿਰੰਤ ਜੋਨਿ ਅਨੇਕ ਜਠਰਾਗਨਿ ਨਹ ਸਿਮਰੰਤ ਮਲੀਣ ਬੁਧੰ੍ ॥
ਹੇ ਗੋਬਿੰਦ ਕਰਤ ਮਇਆ ਨਾਨਕ ਪਤਿਤ ਉਧਾਰਣ ਸਾਧ ਸੰਗਮਹ ॥੧੬॥

ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ਯ ਬੈਸ੍ਵਾਂਤਰਹ ॥
ਬਹੰਤਿ ਅਗਾਹ ਤੋਯੰ ਤਰੰਗੰ ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ ॥
ਅਨਿਕ ਸਾਧਨੰ ਨ ਸਿਧ੍ਯਤੇ ਨਾਨਕ ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ॥੧੭॥
ਘੋਰ ਦੁਖ੍ਯੰ ਅਨਿਕ ਹਤ੍ਯੰ ਜਨਮ ਦਾਰਿਦ੍ਰੰ ਮਹਾ ਬਿਖ੍ਯਾਦੰ ॥
ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥੧੮॥

ਅਲਪ ਬੁੱਧੀ (ਵਾਲਾ ਵਿਅਕਤੀ ਮਾਇਆਵੀ) ਮੋਹ ਵਿਚ ਮਰ ਰਿਹਾ ਹੈ। ਇਸਤਰੀ ਦੇ ਕਲੋਲਾਂ ਅਤੇ ਹਾਵਾਂ-ਭਾਵਾਂ (*ਸਾਹੰ*) ਵਿਚ ਰੁਚਿਤ ਰਹਿੰਦਾ ਹੈ। ਜੋਬਨ, ਬਲ (*ਬਹਿਕ੍ਰਮ*), ਸੋਨੇ ਦੇ ਕੁੰਡਲ, ਅਨੋਖੇ ਮਹਲ-ਮਾੜੀਆਂ, ਸੁੰਦਰ ਬਸਤ੍ਰ (ਆਦਿ) ਇਤਨੇ (ਰੂਪਾਂ ਵਿਚ) ਮਾਇਆ ਵਿਆਪਤ ਹੋ ਰਹੀ ਹੈ। ਨਾਨਕ (ਦਾ ਕਥਨ ਹੈ ਕਿ) ਹੇ ਅਟਲ (*ਅਚੁਤ*)! ਹੇ ਸੰਤਾਂ ਨੂੰ ਸ਼ਰਣ ਪ੍ਰਦਾਨ ਕਰਨ ਵਾਲੇ! ਹੇ ਧਰਤੀ ਦੇ ਸੁਆਮੀ (ਪ੍ਰਭੂ! ਮੇਰਾ ਤੈਨੂੰ) ਨਮਸਕਾਰ ਹੈ।੧੧। (ਜਿਥੇ) ਜਨਮ ਹੈ, (ਉਥੇ) ਮ੍ਰਿਤੂ ਵੀ ਹੈ; ਖ਼ੁਸ਼ੀ ਹੈ ਤਾਂ ਗ਼ਮੀ ਵੀ ਹੈ, ਭੋਗ ਹਨ ਤਾਂ ਰੋਗ ਵੀ ਹਨ। ਉੱਚਾਈ ਹੈ ਤਾਂ ਨੀਵਾਣ ਵੀ ਹੈ, ਨਿੱਕਾ ਹੈ ਤਾਂ ਉਹ ਵੱਡਾ (*ਮੁਚੰ*) ਵੀ ਹੈ। ਰਾਜ ਹੈ ਤਾਂ ਮਾਣ ਵੀ ਹੈ, ਹੰਕਾਰ ਹੈ ਤਾਂ ਹੀਨਤਾ ਵੀ ਹੈ। (ਸੰਸਾਰ ਦੇ) ਵਿਵਹਾਰਿਕ ਰਸਤੇ ਦਾ ਵਰਤਾਰਾ ਨਾਸ਼ਮਾਨ ਹੈ। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗ ਵਿਚ ਕੀਤਾ ਪ੍ਰਭੂ ਦਾ ਸਿਮਰਨ ਹੀ ਸਦਾ ਸਦੀਵੀ ਹੈ, ਭਗਵਾਨ ਦੇ ਭਜਨ ਵਿਚ ਹੀ ਸਥਿਰਤਾ (*ਭਜਨਾਸਨੰ*) ਹੈ।੧੨।

ਹਰਿ ਦੀ (ਜਦੋਂ) ਕ੍ਰਿਪਾ ਹੁੰਦੀ ਹੈ (ਤਦੋਂ) ਮਤਿ ਵਿਚ ਤੱਤ੍ਵ ਗਿਆਨ (ਆ ਟਿਕਦਾ ਹੈ)। ਬੁੱਧੀ ਖਿੜ ਜਾਂਦੀ (*ਬਿਗਸੀਧ੍ਰਿ*) ਹੈ ਅਤੇ ਕਲਿਆਣ ਦਾ ਠਿਕਾਣਾ (ਬਣ ਜਾਂਦੀ ਹੈ)। ਮਾਣ ਨੂੰ ਤਿਆਗਣ ਨਾਲ ਇੰਦ੍ਰੀਆਂ (*ਰਿਖਿਅੰ*) ਵਸ ਵਿਚ ਹੋ ਜਾਂਦੀਆਂ ਹਨ। ਸੰਤਾਂ ਦਾ ਗਿਆਨ ਦ੍ਰਿੜ੍ਹ ਕਰਨ ਨਾਲ ਹਿਰਦਾ ਸ਼ੀਤਲ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਅਜਿਹੇ ਸੇਵਕ ਦਾ) ਜਨਮ-(ਮਰਨ ਦਾ ਗੇੜ) ਖ਼ਤਮ ਹੋ ਜਾਂਦਾ ਹੈ ਅਤੇ ਹਰਿ ਦੇ ਦਰਸ਼ਨ ਵਿਚ ਲੀਨ ਹੋ ਜਾਂਦਾ ਹੈ, (ਉਸ ਦੇ ਹਿਰਦੇ ਵਿਚ ਅਨਹਦ) ਸ਼ਬਦ ਦੀ ਵੀਣਾ ਵਜਦੀ ਹੈ।੧੩। (ਜੋ) ਵੇਦ ਕਹਿੰਦੇ ਹਨ (ਉਸ ਨੂੰ) ਗੁਣੀ-ਜਨ ਵਿਚਾਰਦੇ (*ਗੁਣੰਤ*) ਹਨ, (ਉਨ੍ਹਾਂ ਨੂੰ) ਚਾਟੜੇ (*ਬਾਲਾ*) ਕਈ ਢੰਗਾਂ ਨਾਲ ਸੁਣਦੇ (*ਸੁਣੰਤ*) ਹਨ। (ਜਿਨ੍ਹਾਂ ਉਪਰ) ਹਰਿ ਪ੍ਰਭੂ ਕ੍ਰਿਪਾਲ ਹੁੰਦਾ ਹੈ, (ਉਹ) ਸ੍ਰੇਸ਼ਠ ਵਿਦਿਆ (ਅਰਥਾਤ ਨਾਮ-ਸਿਮਰਨ) ਨੂੰ ਦ੍ਰਿੜ੍ਹ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ ਸੇਵਕ) ਦਾਤਾਰ ਗੁਰੂ ਪ੍ਰਭੂ ਤੋਂ ਨਾਮ ਦੇ ਦਾਨ ਦੀ ਯਾਚਨਾ ਕਰਦੇ ਹਨ।੧੪।

ਮਾਤਾ, ਪਿਤਾ, ਭਰਾਵਾਂ ਦੀ ਚਿੰਤਾ (ਕਦੇ ਵੀ) ਨਹੀਂ (ਕਰਨੀ ਚਾਹੀਦੀ), ਨ ਹੀ ਕੁਝ (ਹੋਰ) ਲੋਕਾਂ ਦੀ ਵੀ ਚਿੰਤਾ (ਕਰਨੀ ਚਾਹੀਦੀ ਹੈ)। ਨ ਹੀ ਇਸਤਰੀ (*ਬਨਿਤਾ*), ਪੁੱਤਰਾਂ, ਮਿਤਰਾਂ ਦੀ ਚਿੰਤਾ (ਕਰਨੀ ਚਾਹੀਦੀ ਹੈ, ਇਹ ਸੰਸਾਰ ਦੇ) ਵਿਵਹਾਰਿਕ ਮਾਇਆਵੀ ਸੰਬੰਧੀ ਹਨ। ਨਾਨਕ (ਦਾ ਕਥਨ ਹੈ ਕਿ) ਇਕ ਭਗਵਾਨ ਪੁਰਖ ਹੀ ਦਇਆਲੂ ਹੈ, (ਜੋ) ਸਾਰਿਆਂ ਜੀਵਾਂ ਦੀ ਪਾਲਣਾ ਕਰਦਾ ਹੈ।੧੫। ਧਨ (*ਵਿਤੰ*) ਅਨਿਤ (ਨਾਸ਼ਮਾਨ) ਹੈ, (ਧਨ ਸੰਬੰਧੀ) ਚਿੰਤਨ ਵੀ ਅਨਿਤ ਹੈ ਅਤੇ (ਉਸ ਬਾਰੇ) ਬਹੁਤ ਪ੍ਰਕਾਰ ਦੀਆਂ ਆਸਾਂ ਵੀ ਅਨਿਤ ਹਨ। ਮਾਇਆ ਦੇ ਅਨਿਤ ਮੋਹ ਕਰਕੇ ਹੰਕਾਰ ਵਿਚ ਬੰਨ੍ਹਿਆ (ਵਿਅਕਤੀ) ਮੰਦੇ ਵਿਕਾਰ ਕਰਦਾ ਹੋਇਆ ਭਟਕਦਾ ਰਹਿੰਦਾ ਹੈ। ਮੈਲੀ ਬੁੱਧੀ ਵਾਲਾ (ਵਿਅਕਤੀ ਪ੍ਰਭੂ ਦਾ ਨਾਮ) ਨਹੀਂ ਸਿਮਰਦਾ, (ਜਿਸ ਕਰਕੇ) ਅਨੇਕ ਜੂਨਾਂ ਦੀ ਪੇਟ ਵਿਚਲੀ ਅਗਨੀ (*ਜਠਰਾਗਨਿ*) ਨੂੰ (ਸਹਾਰਦਾ) ਫਿਰਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਗੋਬਿੰਦ! (ਜਦੋਂ ਤੁਸੀਂ) ਕ੍ਰਿਪਾ ਕਰਦੇ ਹੋ (ਤਾਂ) ਸਾਧ ਸੰਗ ਦੁਆਰਾ ਪਤਿਤਾਂ ਨੂੰ ਵੀ ਤਾਰ ਦਿੰਦੇ ਹੋ।੧੬।

(ਜੋ ਕੋਈ) ਪਹਾੜ ਤੋਂ ਡਿਗ ਪਵੇ ਅਤੇ ਪਾਤਾਲ ਵਿਚ ਜਾ ਪਵੇ, ਭੜਕਦੀ (*ਦੇਦੀਪ*) ਹੋਈ ਅਗਨੀ (*ਬੈਸ੍ਵਾਂਤਰਹ*) ਵਿਚ ਸੜ ਜਾਵੇ, ਅਥਾਹ ਪਾਣੀ (*ਤੋਯੰ*) ਦੀਆਂ ਲਹਿਰਾਂ ਵਿਚ ਵਹਿ ਜਾਵੇ, (ਪਰ ਇਨ੍ਹਾਂ ਤੋਂ ਜ਼ਿਆਦਾ) ਘਰ ਦੀ ਚਿੰਤਾ ਦੁਖ ਦਿੰਦੀ ਹੈ (ਜੋ) ਜਨਮ ਮਰਨ (ਦਾ ਮੂਲ ਕਾਰਣ ਹੈ)। ਨਾਨਕ (ਦਾ ਕਥਨ ਹੈ ਕਿ) ਅਨੇਕ ਸਾਧਨ (ਵਰਤਣ 'ਤੇ ਵੀ ਇਸ ਦੁਖ ਤੋਂ ਖ਼ਲਾਸ ਹੋਣ ਵਿਚ) ਕਾਮਯਾਬੀ (*ਸਿਧ੍ਰਤੇ*) ਨਹੀਂ ਮਿਲਦੀ, ਕੇਵਲ ਸਾਧ-ਜਨਾਂ ਦਾ ਸ਼ਬਦ ਹੀ ਸਥਿਰਤਾ (ਦਿੰਦਾ ਹੈ)।੧੭। ਘੋਰ ਦੁਖ (ਲਗੇ ਹੋਣ), ਅਨੇਕ ਹਿਤਿਆਵਾਂ (*ਹਤੰ*) (ਵੀ ਕੀਤੀਆਂ ਹੋਣ), ਗ਼ਰੀਬੀ ਅਤੇ ਵਡੇ ਕਲੇਸ਼ (*ਬਿਖ੍ਯਾਦੰ*) (ਪਏ ਹੋਣ)। ਨਾਨਕ (ਦਾ ਕਥਨ ਹੈ ਕਿ ਇਹ) ਸਾਰੇ ਹਰਿ-ਨਾਮ ਸਿਮਰਨ ਨਾਲ (ਇਉਂ) ਮਿਟ ਜਾਂਦੇ ਹਨ ਜਿਉਂ ਅਗਨੀ ਲਕੜਾਂ ਨੂੰ ਸੁਆਹ ਕਰ ਦਿੰਦੀ ਹੈ।੧੮।

ਅੰਧਕਾਰ ਸਿਮਰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ ॥
ਰਿਦ ਬਸੰਤਿ ਭੈ ਭੀਤ ਦੂਤਹ ਕਰਮ ਕਰਤ ਮਹਾ ਨਿਰਮਲਹ ॥
ਜਨਮ ਮਰਣ ਰਹੰਤ ਸ੍ਰੋਤਾ ਸੁਖ ਸਮੂਹ ਅਮੋਘ ਦਰਸਨਹ ॥
ਸਰਣਿ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ ॥੧੯॥
ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ ॥
ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ ॥
ਭਗਤੵੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ ॥
ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭੵਤੇ ॥੨੦॥

ਅਧਰੰ ਧਰੰ ਧਾਰਣਹ ਨਿਰਧਨੰ ਧਨ ਨਾਮ ਨਰਹਰਹ ॥
ਅਨਾਥ ਨਾਥ ਗੋਬਿੰਦਹ ਬਲਹੀਣ ਬਲ ਕੇਸਵਹ ॥
ਸਰਬ ਭੂਤ ਦਯਾਲ ਅਚੁਤ ਦੀਨ ਬਾਂਧਵ ਦਾਮੋਦਰਹ ॥
ਸਰਬਗੵ ਪੂਰਨ ਪੁਰਖ ਭਗਵਾਨਹ ਭਗਤਿ ਵਛਲ ਕਰੁਣਾ ਮਯਹ ॥
ਘਟਿ ਘਟਿ ਬਸੰਤ ਬਾਸੁਦੇਵਹ ਪਾਰਬ੍ਰਹਮ ਪਰਮੇਸੁਰਹ ॥
ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ ॥੨੧॥
ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ ਪਰਮ ਪੁਰਖੋਤਮੰ ॥
ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰੰ ॥੨੨॥

ਭਰਣ ਪੋਖਣ ਕਰੰਤ ਜੀਆ ਬਿਸ੍ਰਾਮ ਛਾਦਨ ਦੇਵੰਤ ਦਾਨੰ ॥
ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ ॥ ਵਰਤੰਤਿ ਸੁਖ ਆਨੰਦ ਪ੍ਰਸਾਦਹ ॥
ਸਿਮਰੰਤ ਨਾਨਕ ਹਰਿ ਹਰਿ ਹਰੇ ॥ਅਨਿਤੵ ਰਚਨਾ ਨਿਰਮੋਹ ਤੇ ॥੨੩॥
ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ ॥
ਬਿਪਰੀਤ ਬੁਧੵੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ ॥੨੪॥

ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸੵ ਸਿਮਰਣ ਰਿਦੰਤਰਹ ॥
ਆਰੋਗੵੰ ਮਹਾ ਰੋਗੵੰ ਬਿਸਿਮ੍ਰਿਤੇ ਕਰੁਣਾ ਮਯਹ ॥੨੫॥
ਰਮਣੰ ਕੇਵਲੰ ਕੀਰਤਨੰ ਸੁਧਰਮੰ ਦੇਹ ਧਾਰਣਹ ॥
ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪੵਤੇ ॥੨੬॥

ਸਹਣ ਸੀਲ ਸੰਤੰ ਸਮ ਮਿਤ੍ਰਸੵ ਦੁਰਜਨਹ ॥
ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ ॥੨੭॥
ਤਿਰਸਕਾਰ ਨਹ ਭਵੰਤਿ ਨਹ ਭਵੰਤਿ ਮਾਨ ਭੰਗਨਹ ॥

(ਅਗਿਆਨਤਾ ਦੇ) ਹਨੇਰੇ ਵਿਚ (ਪ੍ਰਭੂ ਦੇ ਨਾਮ) ਸਿਮਰਨ ਨਾਲ ਪ੍ਰਕਾਸ਼ (ਹੋ ਜਾਂਦਾ ਹੈ)। (ਪ੍ਰਭੂ ਦੇ) ਗੁਣ-ਗਾਨ ਦੁਆਰਾ ਪਾਪ (*ਅਘ*) ਨਸ਼ਟ ਹੋ ਜਾਂਦੇ ਹਨ। (ਪ੍ਰਭੂ ਦਾ ਨਾਮ) ਹਿਰਦੇ ਵਿਚ ਵਸ ਜਾਣ ਨਾਲ ਜਮਦੂਤ ਡਰ ਜਾਂਦੇ ਹਨ, (ਮਨੁੱਖ) ਪਵਿਤਰ ਕਰਮ ਕਰਨ ਲਗ ਜਾਂਦਾ ਹੈ। (ਨਾਮ) ਸੁਣਨ ਵਾਲੇ ਦਾ ਜਨਮ-ਮਰਨ ਦਾ (ਗੇੜ) ਰੁਕ ਜਾਂਦਾ ਹੈ। (ਪ੍ਰਭੂ ਦਾ) ਦਰਸ਼ਨ ਅਚੂਕ (*ਅਮੋਘ*) ਰੂਪ ਵਿਚ (ਫਲ ਦੇਣ ਵਾਲਾ ਹੋਣ ਕਾਰਣ) ਸਭ ਤਰ੍ਹਾਂ ਦੇ ਸੁਖ (ਪ੍ਰਾਪਤ ਹੋ ਜਾਂਦੇ ਹਨ)। ਨਾਨਕ (ਦਾ ਕਥਨ ਹੈ ਕਿ) ਉਹ ਭਗਵਾਨ ਸੰਤਾਂ ਦਾ ਪਿਆਰਾ ਅਤੇ ਸ਼ਰਣ ਦੇਣ ਯੋਗ ਹੈ ਅਤੇ (ਸਭ ਸੇਵਕਾਂ ਨੂੰ) ਆਨੰਦ (*ਖੇਮੰ*) ਪ੍ਰਦਾਨ ਕਰਦਾ ਹੈ।੧੯। (ਪ੍ਰਭੂ ਇਤਨਾ ਸਮਰਥ ਹੈ ਕਿ) ਪਿਛਲਿਆਂ ਨੂੰ ਅਗੇ (*ਅਗ੍ਰਣੀਵਹ*) ਕਰ ਦਿੰਦਾ ਹੈ ਅਤੇ ਨਿਰਾਸ਼ਾਂ ਦੀਆਂ ਆਸ਼ਾਵਾਂ ਪੂਰਣ (ਕਰ ਦਿੰਦਾ ਹੈ)। ਨਿਰਧਨ ਧਨਵਾਨ ਹੋ ਜਾਂਦੇ ਹਨ ਅਤੇ ਰੋਗੀਆਂ ਦੇ ਰੋਗ ਖ਼ਤਮ ਹੋ ਜਾਂਦੇ ਹਨ। ਭਗਤਾਂ ਨੂੰ ਭਗਤੀ ਦਾ ਦਾਨ ਦਿੰਦਾ ਹੈ, ਰਾਮ-ਨਾਮ ਦਾ ਗੁਣ-ਗਾਨ ਕਰਨਾ (ਬਖ਼ਸ਼ਦਾ ਹੈ)। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦਾਤਾਰ ਪੁਰਸ਼ ਹੈ, ਗੁਰੂ ਦੀ ਸੇਵਾ ਰਾਹੀਂ (ਉਸ ਪਰਮਾਤਮਾ ਤੋਂ) ਕੀ ਨਹੀਂ ਲਭਦਾ?।੨੦।

ਰਾਮ-ਨਾਮ (*ਨਾਮ ਨਰਹਰਹ*) ਨਿਆਸਰਿਆਂ ਦਾ ਆਸਰਾ (*ਧਰੰ*) ਬਣਦਾ ਹੈ, ਨਿਰਧਨਾਂ ਲਈ ਧਨ ਹੈ। ਪ੍ਰਭੂ ਅਨਾਥਾਂ ਦਾ ਨਾਥ ਹੈ, ਪਰਮਾਤਮਾ (*ਕੇਸਵਹ*) ਨਿਤਾਣਿਆਂ ਦਾ ਤਾਣ ਹੈ। ਅਟਲ (*ਅਚੁਤ*) ਪਰਮਾਤਮਾ (*ਦਾਮੋਦਰਹ*) ਸਭ ਜੀਵਾਂ ਉਪਰ ਦਿਆਲ ਹੈ ਅਤੇ ਗ਼ਰੀਬਾਂ ਦਾ ਸੰਬੰਧੀ ਹੈ। ਪੂਰਣ ਪੁਰਸ਼ ਰੂਪ ਭਗਵਾਨ ਸਭ ਕੁਝ ਜਾਣਨ ਵਾਲਾ (*ਸਰਬਗ੍ਯ*) ਹੈ, ਭਗਤ/ਭਗਤੀ ਨੂੰ ਪਿਆਰਨ ਵਾਲਾ ਅਤੇ ਦਇਆ-ਵਾਨ (*ਕਰੁਣਾ ਮਯਹ*) ਹੈ। ਪ੍ਰਭੂ (*ਬਾਸੁਦੇਵਹ*), ਪਰਮੇਸ਼ਵਰ ਪਾਰਬ੍ਰਹਮ ਹਰ ਇਕ ਹਿਰਦੇ/ਸ਼ਰੀਰ ਵਿਚ ਵਸਦਾ ਹੈ। ਨਾਨਕ ਕ੍ਰਿਪਾਲੂ (ਪ੍ਰਭੂ) ਤੋਂ ਕ੍ਰਿਪਾ ਦਾ ਦਾਨ ਮੰਗਦਾ ਹੈ ਕਿ ਨਾਰਾਇਣ (ਦਾ ਨਾਮ ਕਦੇ) ਨ ਵਿਸਰੇ, (ਬਿਲਕੁਲ) ਨ ਵਿਸਰੇ।੨੧। ਹੇ ਪਰਮ-ਸ੍ਰੇਸ਼ਠ ਪੁਰਸ਼ੋਤਮ! (ਮੇਰੇ ਵਿਚ) ਨ ਸਮਰਥਾ ਹੈ, ਨ ਹੀ (ਚੰਗਾ) ਸੇਵਕ ਹਾਂ, ਨ ਹੀ (ਮੇਰੇ ਅੰਦਰ ਤੇਰੀ) ਪ੍ਰੀਤ ਹੈ। ਨਾਨਕ (ਦਾ ਕਥਨ ਹੈ ਕਿ) ਹੇ ਕ੍ਰਿਪਾਲੂ ਹਰਿ! ਹੇ ਗੁਰੂ ਪਰਮੇਸ਼ਵਰ! ਤੇਰੀ ਮਿਹਰ ਨਾਲ ਹੀ (ਮੈਂ) ਨਾਮ ਸਿਮਰਦਾ ਹਾਂ।੨੨।

(ਪ੍ਰਭੂ) ਜੀਵਾਂ ਦਾ ਪਾਲਣ-ਪੋਸ਼ਣ ਕਰਦਾ ਹੈ, (ਰਹਿਣ ਲਈ) ਠਿਕਾਣਾ ਅਤੇ (ਪਹਿਨਣ ਵਾਸਤੇ) ਬਸਤ੍ਰਾਂ (*ਛਾਦਨ*) ਦਾ ਦਾਨ ਦਿੰਦਾ ਹੈ। (ਉਹ) ਸਿਆਣਪ ਅਤੇ ਚੇਤਨਾ ਭਰੇ ਰਤਨ ਸਮਾਨ (ਕੀਮਤੀ ਮਨੁੱਖ) ਜਨਮ ਸਿਰਜਦਾ ਹੈ। (ਉਸ ਦੀ) ਕ੍ਰਿਪਾ ਨਾਲ ਆਨੰਦ ਅਤੇ ਸੁਖ ਦਾ ਵਰਤਾਰਾ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਹਰਿ ਹਰਿ ਦਾ ਸਿਮਰਨ ਕਰਦੇ ਹਨ, (ਉਹ ਇਸ) ਅਨਿਤ (ਨਾਸ਼ਮਾਨ) ਸ੍ਰਿਸ਼ਟੀ ਤੋਂ ਬੇਲਾਗ ਰਹਿੰਦੇ ਹਨ।੨੩। ਪਹਿਲਾਂ ਦੇ ਪੂਰਬਲੇ (ਜਨਮਾਂ ਦੇ) ਦਾਨਾਂ ਕਰਕੇ ਰਾਜੇ (*ਮਹੀਪਤੇ*) (ਸੁਖ) ਭੋਗਦੇ ਹਨ। ਨਾਨਕ (ਦਾ ਕਥਨ ਹੈ ਕਿ) ਉਲਟੀ ਬੁੱਧੀ ਕਰਕੇ ਮਾਤ ਲੋਕ (*ਮਾਰਤ ਲੋਕਹ*) ਵਿਚ ਚਿਰ-ਕਾਲ ਤਕ ਦੁਖ ਭੋਗਦੇ ਹਨ।੨੪।

ਜਿਸ (ਵਿਅਕਤੀ) ਦੇ ਹਿਰਦੇ ਵਿਚ (*ਰਿਦੰਤਰਹ*) (ਨਾਮ ਦਾ) ਸਿਮਰਨ ਹੁੰਦਾ ਹੈ, (ਉਹ) ਪੀੜ ਜਾਂ ਦੁਖ ਨੂੰ ਵੀ ਗੋਬਿੰਦ ਦੀ ਕ੍ਰਿਪਾ (*ਅਨੁਗ੍ਰਹੰ*) (ਸਮਝਦਾ ਹੈ)। (ਜੋ) ਮਿਹਰਬਾਨ (*ਕਰੁਣਾ ਮਯਹ*) ਪ੍ਰਭੂ ਨੂੰ ਭੁਲਾ ਦਿੰਦਾ ਹੈ, (ਉਹ) ਅਰੋਗ ਹੁੰਦਾ ਹੋਇਆ ਵੀ ਮਹਾ ਰੋਗੀ ਹੈ।੨੫। (ਮਨੁੱਖ) ਦੇਹ ਧਾਰਣ ਦਾ ਉਤਮ ਧਰਮ ਕੇਵਲ (ਪ੍ਰਭੂ ਦਾ) ਸਿਮਰਨ (*ਰਮਣੰ*) ਅਤੇ ਜਸ-ਗਾਨ ਹੈ। ਨਾਨਕ (ਦਾ ਕਥਨ ਹੈ ਕਿ) ਸੰਤ-ਜਨ ਪ੍ਰਭੂ ਦਾ ਨਾਮ ਰੂਪ ਅੰਮ੍ਰਿਤ ਪੀਂਦੇ ਹੋਏ ਰਜਦੇ ਨਹੀਂ ਹਨ।੨੬।

ਸੰਤ ਸਹਿਜਸ਼ੀਲ (ਇਤਨੇ ਹੁੰਦੇ ਹਨ ਕਿ ਉਨ੍ਹਾਂ ਲਈ) ਮਿਤਰ ਅਤੇ ਦੁਸ਼ਟ ਇਕ-ਸਮਾਨ ਹੁੰਦੇ ਹਨ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਅਗੇ ਕੋਈ) ਅਨੇਕ ਪ੍ਰਕਾਰ ਦੇ ਭੋਜਨ (ਪਰੋਸ ਦੇਵੇ) ਜਾਂ ਨਿੰਦਕ ਸ਼ਸਤ੍ਰ (*ਆਵਧ*) ਲੈ ਕੇ ਖੜੋਤਾ ਹੋਵੇ (ਦੋਹਾਂ ਨੂੰ ਸਮਾਨ ਭਾਵ ਨਾਲ ਵੇਖਦੇ ਹਨ)।੨੭। ਨਾਨਕ (ਦਾ ਕਥਨ ਹੈ ਕਿ ਜੋ) ਸਾਧ-ਸੰਗ ਵਿਚ ਮਿਲ ਕੇ ਪ੍ਰਭੂ ਦਾ ਨਾਮ ਜਪਦੇ ਹਨ, ਉਹ ਪ੍ਰਾਣੀ ਸੁਖ

ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ ॥
ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥੨੮॥

ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ ॥
ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ ਚਰਮਣਹ ॥
ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ ॥
ਬਿਚਰਤੇ ਨਿਰਭਯੰ ਸਤ੍ਰੁ ਸੈਨਾ ਧਾਯੰਤੇ ਗੁੋਪਾਲ ਕੀਰਤਨਹ ॥
ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸ੍ਯੰ ਕਰੋਤਿ ਪੰਚ ਤਸਕਰਹ ॥੨੯॥
ਮ੍ਰਿਗ ਤ੍ਰਿਸਨਾ ਗੰਧਰਬ ਨਗਰੰ ਦ੍ਰੁਮ ਛਾਯਾ ਰਚਿ ਦੁਰਮਤਿਹ ॥
ਤਤਹ ਕੁਟੰਬ ਮੋਹ ਮਿਥ੍ਯਾ ਸਿਮਰੰਤਿ ਨਾਨਕ ਰਾਮ ਰਾਮ ਨਾਮਹ ॥੩੦॥

ਨਚ ਬਿਦਿਆ ਨਿਧਾਨ ਨਿਗਮੰ ਨਚ ਗੁਣਗ੍ਯ ਨਾਮ ਕੀਰਤਨਹ ॥
ਨਚ ਰਾਗ ਰਤਨ ਕੰਠੰ ਨਹ ਚੰਚਲ ਚਤੁਰ ਚਾਤੁਰਹ ॥
ਭਾਗ ਉਦਿਮ ਲਬਧੵੰ ਮਾਇਆ ਨਾਨਕ ਸਾਧਸੰਗਿ ਖਲ ਪੰਡਿਤਹ ॥੩੧॥
ਕੰਠ ਰਮਣੀਯ ਰਾਮ ਰਾਮ ਮਾਲਾ ਹਸਤ ਊਚ ਪ੍ਰੇਮ ਧਾਰਣੀ ॥
ਜੀਹ ਭਣਿ ਜੋ ਉਤਮ ਸਲੋਕ ਉਧਰਣੰ ਨੈਨ ਨੰਦਨੀ ॥੩੨॥

ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥੩੩॥
ਚਰਣਾਰਬਿੰਦ ਭਜਨੰ ਰਿਦਯੰ ਨਾਮ ਧਾਰਣਹ ॥
ਕੀਰਤਨੰ ਸਾਧਸੰਗੇਣ ਨਾਨਕ ਨਹ ਦ੍ਰਿਸਟੰਤਿ ਜਮਦੂਤਨਹ ॥੩੪॥

ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ ॥
ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ ॥
ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ ਨਚ ਦੁਰਲਭੰ ਬਨਿਤਾ ਬਿਲਾਸਹ ॥
ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ ॥
ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧਿੵੰ ਸਾਧਸੰਗਿ ਕ੍ਰਿਪਾ ਪ੍ਰਭੰ ॥੩੫॥
ਜਤ ਕਤਹ ਤਤਹ ਦ੍ਰਿਸਟੰ ਸ੍ਵਰਗ ਮਰਤ ਪਯਾਲ ਲੋਕਹ ॥
ਸਰਬਤ੍ਰ ਰਮਣੰ ਗੋਬਿੰਦਹ ਨਾਨਕ ਲੇਪ ਛੇਪ ਨ ਲਿਪ੍ਯਤੇ ॥੩੬॥

ਬਿਖਯਾ ਭਯੰਤਿ ਅੰਮ੍ਰਿਤੰ ਦ੍ਰੁਸਟਾਂ ਸਖਾ ਸ੍ਵਜਨਹ ॥
ਦੁਖੰ ਭਯੰਤਿ ਸੁਖੵੰ ਭੈ ਭੀਤੰ ਤ ਨਿਰਭਯਹ ॥

ਪੂਰਵਕ ਵਸਦੇ ਹਨ। ਉਨ੍ਹਾਂ ਦੀ ਨ ਨਿਰਾਦਰੀ ਹੁੰਦੀ ਹੈ ਅਤੇ ਨ ਹੀ ਮਾਣ ਤੋੜਿਆ ਜਾਂਦਾ ਹੈ। (ਉਹ) ਨ ਸ਼ੋਭਾ-ਹੀਨ ਹੁੰਦੇ ਹਨ ਅਤੇ ਨ ਹੀ ਸੰਸਾਰ ਦਾ ਦੁਖ (ਉਨ੍ਹਾਂ ਨੂੰ) ਪੋਹੰਦਾ ਹੈ।੨੮।

ਸਾਧ-ਸਮੂਹ ਅਜਿਤ ਸੂਰਮਿਆਂ ਦੀ ਸੈਨਾ ਹੈ, (ਉਨ੍ਹਾਂ ਨੇ) ਸ਼ਰੀਰ ਉਪਰ ਨਿਮਰਤਾ ਦਾ ਕਵਚ (*ਸੰਨਾਹੰ*) (ਪਾਇਆ ਹੁੰਦਾ ਹੈ)। ਗੋਬਿੰਦ ਦਾ ਗੁਣ-ਗਾਨ (ਉਨ੍ਹਾਂ ਕੋਲ) ਸ਼ਸਤ੍ਰ (*ਆਵਧਹ*) ਹਨ ਅਤੇ ਗੁਰੂ ਦੇ ਸ਼ਬਦ ਦੀ ਓਟ (ਉਨ੍ਹਾਂ ਦੇ) ਹੱਥ ਵਿਚ ਚੰਮ ਦੀ ਢਾਲ ਹੈ। ਪ੍ਰਭੂ-ਪ੍ਰਾਪਤੀ ਦੇ ਮਾਰਗ ਨੂੰ ਸਮਝਣਾ/ਲਭਣਾ (ਮਾਨੋ ਉਨ੍ਹਾਂ ਲਈ) ਘੋੜਿਆਂ (*ਅਸ੍ਵ*), ਰਥਾਂ ਅਤੇ ਹਾਥੀਆਂ (*ਨਾਗਹ*) ਉਪਰ ਚੜ੍ਹਨਾ (ਆਰੂੜਤੇ) ਹੈ (ਅਰਥਾਤ ਸਵਾਰੀ ਕਰਨਾ ਹੈ)। (ਉਹ) ਪ੍ਰਭੂ ਦਾ ਕੀਰਤਨ (ਰੂਪ ਆਕ੍ਰਮਣ ਕਰਦੇ ਹੋਏ ਵਿਕਾਰ ਰੂਪ) ਵੈਰੀ ਦਲ ਵਿਚ ਨਿਰਭੈ ਹੋ ਕੇ ਵਿਚਰਦੇ (*ਧਾਯੰਤੇ*) ਹਨ। ਨਾਨਕ (ਦਾ ਕਥਨ ਹੈ ਕਿ ਉਹ) ਸਾਰੇ ਵਿਸ਼ਵ ਨੂੰ ਜਿਤਦੇ ਹਨ ਅਤੇ ਪੰਜ ਚੋਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਵਸ ਵਿਚ ਕਰ ਲੈਂਦੇ ਹਨ।੨੯। (ਜਿਵੇਂ ਕੋਈ ਵਿਅਕਤੀ) ਮਾੜੀ ਬੁੱਧੀ ਕਰਕੇ ਮ੍ਰਿਗ-ਤ੍ਰਿਸ਼ਨਾ, ਗੰਧਰਬ ਨਗਰੀ (ਇਕ ਕਾਲਪਨਿਕ ਹਵਾਈ ਨਗਰੀ) ਅਤੇ ਬ੍ਰਿਛ ਦੀ ਛਾਂ ਨੂੰ (ਸਹੀ) ਕਿਆਸ ਕਰ ਲੈਂਦਾ ਹੈ, ਨਾਨਕ (ਦਾ ਕਥਨ ਹੈ ਕਿ) ਤਿਵੇਂ ਪਰਿਵਾਰ ਦਾ ਮੋਹ ਝੂਠਾ ਸਮਝ ਕੇ (ਸੰਤ-ਜਨ) ਰਾਮ-ਨਾਮ ਦਾ ਸਿਮਰਨ ਕਰਦੇ ਹਨ।੩੦।

(ਜਿਸ ਵਿਅਕਤੀ ਪਾਸ) ਨ ਵੇਦਾਂ (*ਨਿਗਮੰ*) ਦੀ ਵਿਦਿਆ ਦਾ ਖ਼ਜ਼ਾਨਾ ਹੈ, (ਜੋ) ਨ ਗੁਣਾਂ ਦਾ ਗਿਆਤਾ (*ਗੁਣਗ੍ਯ*) ਹੈ, ਨ (ਹਰਿ-)ਨਾਮ ਦਾ ਗਾਇਨ ਕਰਦਾ ਹੈ, ਨ ਰਾਗ ਰੂਪ ਰਤਨ ਗਲੇ ਵਿਚ ਹੈ, ਨ ਚੰਚਲ ਚਾਲਾਕ ਅਤੇ ਸਿਆਣਾ ਹੈ। ਨਾਨਕ (ਦਾ ਕਥਨ ਹੈ ਕਿ) ਭਾਗਾਂ ਦੇ ਜਾਗ ਪੈਣ ਨਾਲ (ਉਸ ਨੂੰ ਸਭ) ਮਾਇਆਵੀ (ਪਦਾਰਥ) ਲਭ ਜਾਂਦੇ ਹਨ,ਸਾਧ-ਸੰਗ ਨਾਲ ਮੂਰਖ ਵੀ ਵਿਦਵਾਨ ਬਣ ਜਾਂਦਾ ਹੈ।੩੧। (ਜੋ ਵਿਅਕਤੀ) ਰਾਮ-(ਨਾਮ ਦੇ ਸਿਮਰਨ ਨੂੰ) ਗਲੇ ਦੀ ਰਮਣੀਕ ਮਾਲਾ (ਬਣਾਉਂਦਾ ਹੈ), (ਹਿਰਦੇ ਵਿਚ) ਪ੍ਰੇਮ ਧਾਰਣ ਕਰਨ ਨੂੰ ਮਾਲਾ ਦੀ ਗੁਥੀ (*ਹਸਤ ਊਚ*-ਗੋਮੁਖੀ ਮਾਲਾਧਾਨੀ) ਮਿਥਦਾ ਹੈ, (ਉਹ) ਜੀਭ ਨਾਲ ਉਤਮ ਸ਼ਲੋਕ ਬੋਲਦਾ ਹੈ ਅਤੇ ਮਾਇਆ (*ਨੈਨ-ਨੰਦਨੀ*) ਤੋਂ ਬਚ ਜਾਂਦਾ ਹੈ।੩੨।

ਜੋ ਵਿਅਕਤੀ ਗੁਰੂ ਦੇ ਮੰਤ੍ਰ/ਉਪਦੇਸ਼ ਤੋਂ ਸਖਣਾ (*ਹੀਂਨਸ੍ਯ*) ਹੈ, (ਉਸ ਦਾ) ਜਨਮ ਧਿੱਕਾਰਨ-ਯੋਗ ਅਤੇ ਭ੍ਰਸ਼ਟ ਹੈ। (ਉਹ) ਦੁਸ਼ਟ ਕੁੱਤੇ (*ਕੂਕਰਹ*), ਸੂਰ (*ਸੂਕਰਹ*), ਖੋਤੇ (*ਗਰਧਭਹ*), ਕਾਂ (*ਕਾਕਹ*), ਸੱਪ ਦੇ ਸਮਾਨ ਹੈ।੩੩। (ਜੋ ਸਾਧਕ ਪ੍ਰਭੂ ਦੇ) ਚਰਣ-ਕਮਲਾਂ ਨੂੰ ਯਾਦ ਕਰਦਾ ਹੈ, ਹਿਰਦੇ ਵਿਚ (ਹਰਿ-) ਨਾਮ ਟਿਕਾਉਂਦਾ ਹੈ ਅਤੇ ਸਾਧ-ਸੰਗਤ ਵਿਚ ਹਰਿ-ਜਸ ਗਾਇਨ ਕਰਦਾ ਹੈ, ਨਾਨਕ (ਦਾ ਕਥਨ ਹੈ ਕਿ ਉਸ ਵਲ) ਜਮਦੂਤ ਵੇਖ ਨਹੀਂ ਸਕਦੇ।੩੪।

ਧਨ ਅਤੇ ਰੂਪ ਲਭਣੇ ਔਖੇ ਨਹੀਂ ਹਨ, ਸਵਰਗ ਦਾ ਰਾਜ ਲਭਣਾ ਵੀ ਮੁਸ਼ਕਿਲ ਨਹੀਂ ਹੈ। ਖਾਣ ਯੋਗ ਸੁਆਦਲੇ ਪਦਾਰਥ ਪ੍ਰਾਪਤ ਕਰਨੇ ਵੀ ਔਖੇ ਨਹੀਂ, ਨ ਹੀ ਸਵੱਛ ਬਸਤ੍ਰਾਂ (*ਅੰਬਰਹ*) ਦਾ ਲਭਣਾ ਕਠਿਨ ਹੈ। ਪੁੱਤਰਾਂ, ਮਿਤਰਾਂ, ਭਰਾਵਾਂ ਅਤੇ ਸੰਬੰਧੀਆਂ ਨੂੰ ਲਭਣਾ ਔਖਾ ਨਹੀਂ, ਨ ਹੀ ਇਸਤਰੀ ਦੇ ਹਾਵ-ਭਾਵ ਪੂਰਣ ਕਲੋਲ ਦੁਰਲਭ ਹਨ। ਵਿਦਿਆ ਵਿਚ ਪ੍ਰਵੀਣ ਹੋਣਾ ਮੁਸ਼ਕਿਲ ਨਹੀਂ ਅਤੇ ਨ ਹੀ ਚਤੁਰ ਤੇ ਚੰਚਲ ਹੋ ਸਕਣਾ ਔਖਾ ਹੈ। ਇਕ ਭਗਵਾਨ ਦਾ ਨਾਮ ਹੀ ਦੁਰਲਭ ਹੈ। ਨਾਨਕ (ਦਾ ਕਥਨ ਹੈ ਕਿ ਨਾਮ) ਪ੍ਰਭੂ ਦੀ ਕ੍ਰਿਪਾ ਦੁਆਰਾ ਸਾਧ-ਸੰਗ ਵਿਚੋਂ ਪ੍ਰਾਪਤ ਹੁੰਦਾ ਹੈ (*ਲਬਧ੍ਯੰ*) ਹੈ।੩੫। ਸਵਰਗ, ਪਾਤਾਲ ਅਤੇ ਮਾਤ ਲੋਕ ਵਿਚ ਜਿਥੇ ਕਿਥੇ (ਵੇਖੀਏ) ਉਥੇ ਪ੍ਰਭੂ ਸਰਬਤ੍ਰ ਵਿਆਪਕ ਦਿਸ ਪੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਨੂੰ ਮਾਇਆ ਦਾ) ਲੇਪ ਜਾਂ ਦਾਗ਼ ਲਿਪਤਦਾ/ਲਗਦਾ (*ਲਿਪ੍ਯਤੇ*) ਨਹੀਂ ਹੈ।੩੬।

ਨਾਨਕ (ਦਾ ਕਥਨ ਹੈ ਕਿ ਜਿਸ ਵਿਅਕਤੀ ਉਪਰ) ਹਰਿ-ਗੁਰੂ ਕ੍ਰਿਪਾਲ ਹੋ ਜਾਂਦਾ ਹੈ, (ਉਸ ਲਈ) ਵਿਸ਼ ਅੰਮ੍ਰਿਤ ਬਣ ਜਾਂਦੀ ਹੈ, ਦੁਸ਼ਟ ਮਿਤਰ ਸੱਜਣ (ਹੋ ਜਾਂਦੇ ਹਨ); ਦੁਖ ਸੁਖ ਬਣ

ਥਾਨ ਬਿਹੂਨ ਬਿਸ੍ਰਾਮ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰਹ ॥੩੭॥
ਸਰਬ ਸੀਲ ਮਮੰ ਸੀਲੰ ਸਰਬ ਪਾਵਨ ਮਮ ਪਾਵਨਹ ॥
ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਯ੍ਯਤੇ ॥੩੮॥

ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥
ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥੩੯॥
ਮੰਤ੍ਰੰ ਰਾਮ ਰਾਮ ਨਾਮੰ ਧ੍ਯ੍ਯਾਨੰ ਸਰਬਤ੍ਰ ਪੂਰਨਹ ॥
ਗ੍ਯ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯ੍ਯਾਗਿ ਸਗਲ ਰੇਣੁਕਹ ॥
ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥

ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ ॥
ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥੪੧॥
ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥
ਭਰਮ ਮੋਹੰ ਮਾਨ ਅਪਮਾਨੰ ਮਦੰ ਮਾਯਾ ਬਿਆਪਿਤੰ ॥
ਮ੍ਰਿਤ੍ਯ੍ਯ ਜਨਮ ਭ੍ਰਮੰਤਿ ਨਰਕਹ ਅਨਿਕ ਉਪਾਵੰ ਨ ਸਿਧ੍ਯ੍ਯਤੇ ॥
ਨਿਰਮਲੰ ਸਾਧ ਸੰਗਹ ਜਪੰਤਿ ਨਾਨਕ ਗੋਪਾਲ ਨਾਮੰ ॥
ਰਮੰਤਿ ਗੁਣ ਗੋਬਿੰਦ ਨਿਤ ਪ੍ਰਤਹ ॥੪੨॥

ਤਰਣ ਸਰਣ ਸੁਆਮੀ ਰਮਣ ਸੀਲ ਪਰਮੇਸੁਰਹ ॥
ਕਰਣ ਕਾਰਣ ਸਮਰਥਹ ਦਾਨੁ ਦੇਤ ਪ੍ਰਭੁ ਪੂਰਨਹ ॥
ਨਿਰਾਸ ਆਸ ਕਰਣੰ ਸਗਲ ਅਰਥ ਆਲਯਹ ॥
ਗੁਣ ਨਿਧਾਨ ਸਿਮਰੰਤਿ ਨਾਨਕ ਸਗਲ ਜਾਚੰਤ ਜਾਚਿਕਹ ॥੪੩॥
ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ ਸੂਖਣਹ ॥
ਦੁਰਬਚਨ ਭੇਦ ਭਰਮੰ ਸਾਕਤ ਪਿਸਨੰ ਤ ਸੁਰਜਨਹ ॥
ਅਸਥਿਤੰ ਸੋਗ ਹਰਖੰ ਭੈ ਖੀਣੰ ਤ ਨਿਰਭਵਹ ॥
ਭੈ ਅਟਵੀਅੰ ਮਹਾ ਨਗਰ ਬਾਸੰ ਧਰਮ ਲਖ੍ਯਣ ਪ੍ਰਭ ਮਇਆ ॥
ਸਾਧ ਸੰਗਮ ਰਾਮ ਰਾਮ ਰਮਣੰ ਸਰਣਿ ਨਾਨਕ ਹਰਿ ਹਰਿ ਦਯਾਲ ਚਰਣੰ ॥੪੪॥

ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ ॥
ਗਣ ਗੰਧਰਬ ਦੇਵ ਮਾਨੁਖ੍ਯੰ ਪਸੁ ਪੰਖੀ ਬਿਮੋਹਨਹ ॥

ਜਾਂਦੇ ਹਨ, ਭੈ-ਭੀਤ ਤੋਂ ਨਿਰਭੈ (ਹੋ ਜਾਂਦਾ ਹੈ); ਸਥਾਨ/ਠਿਕਾਣੇ ਤੋਂ ਵਾਂਝੇ ਨੂੰ (ਹਰਿ-)ਨਾਮ ਦਾ ਠਿਕਾਣਾ/ਆਸਰਾ (ਮਿਲ ਜਾਂਦਾ ਹੈ)।੩੭। (ਜੋ ਪ੍ਰਭੂ) ਸਭ ਨੂੰ ਸ਼ਾਂਤ-ਸੁਭਾ (ਦਿੰਦਾ ਹੈ, ਉਹ) ਮੈਨੂੰ ਵੀ ਸ਼ਾਂਤ ਸੁਭਾ ਬਖ਼ਸ਼ਦਾ ਹੈ। (ਜੋ) ਸਭ ਨੂੰ ਪਵਿਤਰ (ਕਰਨ ਵਾਲਾ ਹੈ, ਉਹ) ਮੈਨੂੰ ਵੀ ਪਵਿਤਰ (ਕਰਦਾ ਹੈ)। (ਜੋ) ਸਭ ਦੇ ਕਰਣ ਯੋਗ ਕਾਰਜ (ਕਰਦਾ ਹੈ, ਉਹ) ਮੇਰਾ (ਕਾਰਜ) ਵੀ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਨੂੰ ਮਾਇਆ ਦਾ) ਲੇਪ ਜਾਂ ਦਾਗ਼ ਨਹੀਂ ਲਗਦਾ (ਲਿਪ੍ਰਤੇ) ਹੈ।੩੮।

ਨ ਚੰਦ੍ਰ ਦੇਵਤਾ ਸ਼ੀਤਲ ਹੈ, ਨ ਬਾਵਨ ਚੰਦਨ ਸ਼ੀਤਲ ਹੈ। ਨਾਨਕ (ਦਾ ਕਥਨ ਹੈ ਕਿ) ਸਰਦੀ ਦੀ ਰੁਤ (ਵੀ ਇਤਨੀ) ਸ਼ੀਤਲ ਨਹੀਂ ਹੈ, (ਜਿਤਨੇ) ਸਾਧੂ ਸੱਜਣ ਸ਼ੀਤਲ ਹੁੰਦੇ ਹਨ।੩੯। ਰਾਮ ਦਾ ਨਾਮ ਮੰਤ੍ਰ ਵਜੋਂ ਜਪਣਾ ਅਤੇ ਸਰਬਤ੍ਰ ਵਿਆਪਕ (ਪ੍ਰਭੂ)ਵਿਚ ਧਿਆਨ ਲਗਾਉਣਾ; ਦੁਖ ਸੁਖ ਦੀ ਸਮਾਨਤਾ ਨੂੰ ਗਿਆਨ ਸਮਝਣਾ ਅਤੇ ਨਿਰਮਲ ਨਿਰਵੈਰ (ਦੀ ਭਾਵਨਾ ਨੂੰ) ਜੀਵਨ-ਜੁਗਤ ਬਣਾਉਣਾ; ਸਭ ਜੀਵਾਂ ਪ੍ਰਤਿ ਦਿਆਲ ਹੋਣਾ ਅਤੇ ਪੰਜ ਵਿਕਾਰਾਂ ਤੋਂ ਬਚੇ ਰਹਿਣਾ; ਪ੍ਰਭੂ ਦੇ ਜਸ-ਗਾਨ ਨੂੰ ਭੋਜਨ ਬਣਾਉਣਾ ਅਤੇ ਜਲ ਵਿਚ ਕਮਲ ਵਾਂਗ ਮਾਇਆ ਤੋਂ ਨਿਰਲਿਪਤ (*ਅਲਪ*) ਰਹਿਣਾ; ਮਿਤਰ ਅਤੇ ਵੈਰੀ ਨੂੰ ਇਕ-ਸਮਾਨ ਉਪਦੇਸ਼ਣਾ ਅਤੇ ਭਗਵਾਨ ਦੀ ਭਗਤੀ ਵਿਚ ਸ਼ਰਧਾ ਰਖਣਾ; ਪਰਾਈ ਨਿੰਦਿਆ ਨੂੰ ਕੰਨਾਂ ਨਾਲ ਨ ਸੁਣਨਾ ਅਤੇ ਆਪਾ-ਭਾਵ ਤਿਆਗ ਕੇ ਸਭ ਦੀ (ਚਰਣ-) ਧੂੜ (*ਰੇਣੁਕਹ*) ਬਣਨਾ—ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਵਿਚ ਇਹ) ਛੇ ਲੱਛਣ ਹੁੰਦੇ ਹਨ (ਉਹ) ਪੂਰਣ ਪੁਰਸ਼ ਹਨ, (ਉਨ੍ਹਾਂ ਦਾ ਹੀ) ਨਾਮ ਸਾਧ ਸੱਜਣ (ਕਿਹਾ ਜਾਂਦਾ ਹੈ)।੪੦।

(ਜਿਵੇਂ) ਬਕਰੀ (*ਅਜਾ*) (ਖੇਤੀ ਦੀ) ਜੜ੍ਹ ਅਤੇ ਗਾਜਰ-ਗਠਾ (ਸੁਖ ਪੂਰਵਕ) ਖਾਂਦੀ ਹੋਵੇ (ਪਰ) ਸ਼ੇਰ (*ਕੇਹਰਹ*) ਕੋਲ ਵਸਦੀ ਹੋਵੇ, ਤਿਵੇਂ ਹੀ ਹੇ ਨਾਨਕ! ਸੰਸਾਰ ਦੀ ਸਥਿਤੀ ਹੈ, (ਇਸ ਵਿਚ) ਖ਼ੁਸ਼ੀ ਅਤੇ ਗ਼ਮੀ (ਦੋਵੇਂ ਹੀ) ਵਿਆਪਦੀਆਂ ਰਹਿੰਦੀਆਂ ਹਨ।੪੧। (ਦੂਜਿਆਂ ਨਾਲ) ਧੋਖਾ ਕਰਨ, (ਉਨ੍ਹਾਂ ਦੇ) ਐਬ (*ਛਿਦ੍ਰੰ*) ਕਢਣ, (ਹੋਰਨਾਂ ਦੇ ਕੰਮਾਂ ਵਿਚ) ਕਰੋੜਾਂ ਰੁਕਾਵਟਾਂ ਬਣਨ, ਅਪਰਾਧਾਂ ਅਤੇ ਪਾਪਾਂ (*ਕਿਲਬਿਖ*) ਦੀ ਮੈਲ ਸਹੇੜਨ, ਭਰਮ, ਮੋਹ ਅਤੇ ਆਦਰ-ਅਨਾਦਰ (ਰੂਪ) ਮਾਇਆ ਦੇ ਨਸ਼ੇ ਵਿਚ (ਜੋ ਲੋਕ) ਫਸੇ ਰਹਿੰਦੇ ਹਨ, (ਉਹ) ਮਰਨ ਜਨਮ (ਦੇ ਗੇੜ ਦੇ) ਨਰਕ ਵਿਚ ਭਟਕਦੇ ਰਹਿੰਦੇ ਹਨ, ਅਨੇਕ ਉਪਾਵ (ਉਨ੍ਹਾਂ ਨੂੰ ਬਾਹਰ ਕਢਣੋ) ਸਫਲ (*ਸਿਧ੍ਰਤੇ*) ਨਹੀਂ ਹੁੰਦੇ। ਨਾਨਕ (ਦਾ ਕਥਨ ਹੈ ਕਿ ਜੋ) ਸਾਧ-ਸੰਗਤ ਵਿਚ ਗੋਪਾਲ ਦਾ ਨਾਮ ਜਪਦੇ ਹਨ ਅਤੇ ਹਰ ਰੋਜ਼ ਪ੍ਰਭੂ ਦਾ ਗੁਣ-ਗਾਨ ਕਰਦੇ ਹਨ, (ਉਹ) ਨਿਰਮਲ ਹੋ ਜਾਂਦੇ ਹਨ।੪੨।

ਪ੍ਰਭੂ ਦੀ ਸ਼ਰਣ (ਸੰਸਾਰ ਤੋਂ ਤਰਨ ਦੀ) ਬੇੜੀ (*ਤਰਣ*) ਹੈ, (ਉਹ) ਪਰਮੇਸ਼ਵਰ ਸਿਮਰਨ-ਯੋਗ ਹੈ। (ਉਹ) ਕਰਣ ਕਾਰਣ ਸਮਰਥ ਹੈ। ਪੂਰਣ ਪ੍ਰਭੂ (ਸਭ ਨੂੰ) ਦਾਤਾਂ ਦਿੰਦਾ ਹੈ। ਨਿਰਾਸਾਂ ਦੀਆਂ ਆਸਾਂ (ਪੂਰੀਆਂ) ਕਰਨ ਵਾਲਾ ਅਤੇ ਸਾਰੇ ਪਦਾਰਥਾਂ ਦਾ ਘਰ (*ਆਲਯਹ*) ਹੈ। ਨਾਨਕ (ਦਾ ਕਥਨ ਹੈ ਕਿ) ਗੁਣਾਂ ਦੇ ਖ਼ਜ਼ਾਨੇ (ਪ੍ਰਭੂ ਨੂੰ) ਸਭ ਸਿਮਰਦੇ ਹਨ ਅਤੇ ਮੰਗਤਿਆਂ ਵਜੋਂ ਮੰਗਦੇ ਹਨ।੪੩। ਔਖੇ ਸਥਾਨ ਸੌਖੇ (ਹੋ ਜਾਂਦੇ ਹਨ), ਵਡੇ ਦੁਖ ਸਭ ਸੁਖ (ਬਣ ਜਾਂਦੇ ਹਨ), ਕੁਬੋਲ (ਬੋਲਣ ਵਾਲੇ), ਭੇਦ-ਭਾਵ (ਰਖਣ ਵਾਲੇ), ਭਰਮ (ਦੇ ਮਾਰੇ ਹੋਏ), ਸਾਕਤ (ਵਿਅਕਤੀ) ਅਤੇ ਚੁਗਲਖੋਰ (*ਪਿਸੰਨੰ*) ਸ੍ਰੇਸ਼ਠ ਮਨੁੱਖ (ਬਣ ਜਾਂਦੇ ਹਨ)। ਗ਼ਮੀ, ਖ਼ੁਸ਼ੀ ਵਿਚ ਜਾ ਟਿਕਦੀ (*ਅਸਥਿਤੰ*) ਹੈ, ਡਰ ਨਾਲ ਘਬਰਾਏ ਹੋਏ ਨਿਰਭੈ (ਹੋ ਜਾਂਦੇ ਹਨ)। ਭੈਦਾਇਕ ਜੰਗਲ (*ਅਟਵੀਅੰ*) ਵਸੇ ਹੋਏ ਵਡੇ ਨਗਰ (ਵਾਂਗ ਹੋ ਜਾਂਦੇ ਹਨ)। (ਇਹ ਸਭ) ਧਰਮ ਦੇ ਲੱਛਣ ਹਨ, (ਜੋ) ਪ੍ਰਭੂ ਦੀ ਮਿਹਰ ਨਾਲ (ਪ੍ਰਾਪਤ ਹੁੰਦੇ ਹਨ)। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗ ਵਿਚ ਰਾਮ-ਨਾਮ ਨੂੰ ਸਿਮਰਨ ਅਤੇ ਦਇਆਲੂ ਪ੍ਰਭੂ ਦੀ ਚਰਣ-ਸ਼ਰਣ ਵਿਚ ਰਹਿਣ ਨਾਲ (ਇਹ ਲੱਛਣ ਪ੍ਰਾਪਤ ਹੁੰਦੇ ਹਨ)।੪੪।

ਹੇ ਯੁੱਧ ਵਿਚ ਅਜਿਤ ਰਹਿਣ ਵਾਲੇ (ਮੋਹ ਰੂਪ) ਸੂਰਮੇ! (ਤੂੰ) ਅਤਿ ਬਲਵਾਨ ਹੈਂ ਅਤੇ ਬਹੁਤਿਆਂ ਨੂੰ ਮਿਧ ਦੇਣ ਵਾਲਾ ਹੈਂ। ਗਣਾਂ, ਗੰਧਰਬਾਂ, ਦੇਵਤਿਆਂ, ਮਨੁੱਖਾਂ, ਪਸ਼ੂਆਂ, ਪੰਛੀਆਂ ਨੂੰ

ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸ੍ਵਰਹ ॥੪੫॥
ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥
ਚਿਤ ਹਰਣੰ ਤ੍ਰੈ ਲੋਕ ਗੰਮ੍ਯੰ ਜਪ ਤਪ ਸੀਲ ਬਿਦਾਰਣਹ ॥
ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥
ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥੪੬॥

ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥
ਬਿਖਯੰਤ ਜੀਵੰ ਵਸ੍ਯੰ ਕਰੋਤਿ ਨਿਰਤ੍ਯੰ ਕਰੋਤਿ ਜਥਾ ਮਰਕਟਹ ॥
ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥
ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖ੍ਯ੍ਯਾ ਕਰੋਤਿ ॥੪੭॥
ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ ॥
ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥
ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ ॥
ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ ॥
ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯ੍ਯਾਪ੍ਤਿ ਨਾਨਕ ਹਰਿ ਨਰਹਰਹ ॥੪੮॥

ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥
ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥
ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥
ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ ॥
ਬੈਦ੍ਯੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ ॥੪੯॥
ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ ॥
ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ ॥
ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥
ਸਰੀਰ ਸ੍ਵਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥੫੦॥

ਚਰਣ ਕਮਲ ਸਰਣੰ ਰਮਣੰ ਗੋਪਾਲ ਕੀਰਤਨਹ ॥
ਸਾਧ ਸੰਗੇਣ ਤਰਣੰ ਨਾਨਕ ਮਹਾ ਸਾਗਰ ਭੈ ਦੁਤਰਹ ॥੫੧॥
ਸਿਰ ਮਸ੍ਤਕ ਰਖ੍ਯ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯ੍ਯਾ ਪਰਮੇਸ੍ਵਰਹ ॥
ਆਤਮ ਰਖ੍ਯ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯ੍ਯਾ ਜਗਦੀਸ੍ਵਰਹ ॥
ਸਰਬ ਰਖ੍ਯ੍ਯਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥

ਮੋਹ ਲੈਣ (*ਬਿਮੋਹਨਹ*) ਵਾਲਾ ਹੈਂ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ! ਮੋਹ ਤੋਂ ਬਚਣ ਲਈ ਜਗਤ ਦੇ) ਰਚਣਹਾਰ ਪ੍ਰਭੂ ਨੂੰ ਨਮਸਕਾਰ ਕਰ ਅਤੇ ਜਗਦੀਸ਼ ਦੀ ਸ਼ਰਣ ਵਿਚ ਪੈ ਜਾ।੪੫। ਹੇ ਕਾਮ! (ਤੂੰ ਜੀਵਾਂ ਨੂੰ) ਨਰਕਾਂ ਵਿਚ ਟਿਕਾਉਣ ਵਾਲਾ (*ਬਿਸ੍ਰਾਮੰ*) ਅਤੇ ਬਹੁਤ ਜੂਨਾਂ ਵਿਚ ਭਟਕਾਉਣ ਵਾਲਾ ਹੈਂ। (ਜੀਵਾਂ ਦੇ) ਚਿਤ ਨੂੰ ਹਰਨ ਵਾਲਾ, ਤਿੰਨਾਂ ਲੋਕਾਂ ਵਿਚ ਪਹੁੰਚਣ ਵਾਲਾ (*ਗੰਮੵੰ*) ਅਤੇ (ਲੋਕਾਂ ਦੇ) ਜਪ, ਤਪ, ਸ੍ਰੇਸ਼ਠ ਆਚਾਰ ਨੂੰ ਨਸ਼ਟ ਕਰਨ ਵਾਲਾ ਹੈਂ। ਮਾਮੂਲੀ ਸੁਖ ਦੇਣ ਵਾਲਾ, ਨਿਰਧਨ (*ਅਵਿਤ*) ਕਰਨ ਵਾਲਾ, ਚੰਚਲ ਅਤੇ ਉੱਚੇ ਨੀਵੇਂ (ਸਭ) ਵਿਚ ਸਮਾਉਣ ਵਾਲਾ ਹੈਂ। ਨਾਨਕ (ਦਾ ਕਥਨ ਹੈ ਕਿ ਹੇ ਕਾਮ!) ਪ੍ਰਭੂ ਦੀ ਓਟ ਲੈ ਕੇ ਸਾਧ-ਸੰਗਤ (ਵਿਚ ਜਾਣ ਨਾਲ) ਤੇਰੇ ਡਰ ਤੋਂ ਛੁਟਕਾਰਾ (*ਬਿਮੁੰਚਿਤ*) ਹੋ ਜਾਂਦਾ ਹੈ।੪੬।

ਹੇ ਕਲੇਸ਼ ਦੇ ਮੂਲ ਕਾਰਣ ਕ੍ਰੋਧ! (ਤੇਰੇ ਵਿਚ) ਕਦੇ ਵੀ (*ਕਦੰਚ*) ਦਇਆ ਦੀ ਭਾਵਨਾ ਪੈਦਾ ਨਹੀਂ ਹੁੰਦੀ। (ਤੂੰ) ਵਿਸ਼ਈ ਜੀਵਾਂ ਨੂੰ (ਆਪਣੇ) ਵਸ ਵਿਚ ਕਰ ਲੈਂਦਾ ਹੈਂ ਅਤੇ (ਉਹ) ਬੰਦਰ (*ਮਰਕਟਹ*) ਵਾਂਗ ਨਾਚ (*ਨਿਰਤ੍ਹੰ*) ਨਚਦੇ ਹਨ। ਤੇਰੇ ਸੰਗ ਕਰਕੇ ਨੀਚ ਬਣੇ ਮਨੁੱਖਾਂ ਨੂੰ ਜਮਦੂਤ ਅਨੇਕ ਤਰ੍ਹਾਂ ਦੀ ਸਜ਼ਾ (*ਸਾਸਨ*) ਨਾਲ ਤਾੜਦੇ ਹਨ। ਨਾਨਕ (ਦਾ ਕਥਨ ਹੈ ਕਿ) ਗ਼ਰੀਬਾਂ ਦੇ ਦੁਖ ਨੂੰ ਖ਼ਤਮ ਕਰਨ ਵਾਲਾ ਦਇਆਲੂ ਪ੍ਰਭੂ (ਆਪ ਹੀ ਕ੍ਰੋਧ ਤੋਂ) ਸਭ ਜੀਵਾਂ ਦੀ ਰਖਿਆ ਕਰਦਾ ਹੈ।੪੭। ਹੇ ਲੋਭ! (ਤੂੰ) ਸ਼ਿਰਮੋਣੀ ਲੋਕਾਂ ਨੂੰ ਆਪਣੇ ਸੰਗ ਵਿਚ ਲਪੇਟਿਆ ਹੈ ਅਤੇ (ਉਹ ਤੇਰੀਆਂ) ਲਹਿਰਾਂ (ਵਿਚ ਫਸੇ) ਅਨੇਕ ਤਰ੍ਹਾਂ ਦੇ ਕਲੋਲ ਕਰਦੇ ਹਨ। (ਤੇਰੇ ਵਸ ਵਿਚ ਆਏ) ਜੀਵ ਬਹੁਤ ਤਰ੍ਹਾਂ ਨਾਲ ਦੌੜਦੇ ਭਜਦੇ ਹਨ ਅਤੇ ਅਨੇਕ ਤਰ੍ਹਾਂ ਨਾਲ ਬਹੁਤ ਡੋਲਦੇ ਰਹਿੰਦੇ ਹਨ। ਤੇਰੇ (ਪ੍ਰਭਾਵ ਵਿਚ ਆਇਆਂ ਨੂੰ) ਨ ਮਿਤਰ ਦੀ, ਨ ਇਸ਼ਟ ਦੀ, ਨ ਸੰਬੰਧੀਆਂ ਦੀ ਅਤੇ ਨ ਹੀ ਮਾਤਾ ਪਿਤਾ ਦੀ ਕੋਈ ਸ਼ਰਮ ਹੈ। (ਤੂੰ) ਨ ਕਰਨ ਯੋਗ (ਕੰਮ) ਕਰਦਾ ਹੈਂ, ਨ ਖਾਣ ਯੋਗ (ਚੀਜ਼) ਖਾਂਦਾ ਹੈਂ, ਨ ਪਹਿਨਣਯੋਗ (ਬਸਤ੍ਰ) ਸਮਾਜ ਵਿਚ ਪਹਿਨਦਾ ਹੈਂ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ! ਤੂੰ) ਪ੍ਰਭੂ ਅਗੇ ਬੇਨਤੀ (*ਬਿਗ੍ਹਾਪ੍ਰਿਤ*) ਕਰ ਕਿ ਹੇ ਨਰਹਰਿ! ਹੇ ਸੁਆਮੀ! ਮੈਂ (ਤੇਰੀ) ਸ਼ਰਣ ਵਿਚ ਹਾਂ, (ਵਾਸਤਾ ਈ, ਮੈਨੂੰ) ਬਚਾ ਲੈ, ਬਚਾ ਲੈ।੪੮।

ਹੇ ਜਨਮ ਮਰਨ ਦੇ ਕਾਰਣ ਰੂਪ ਦੁਸ਼ਟ ਆਤਮਾ ਵਾਲੇ ਹੰਕਾਰ! (ਤੂੰ) ਮਿਤਰਾਂ ਦਾ ਤਿਆਗ ਕਰਾਉਂਦਾ (*ਤਜੰਤਿ*) ਹੈਂ, ਵੈਰੀਆਂ ਨੂੰ (ਹੋਰ) ਪੱਕਾ ਕਰਦਾ ਹੈਂ ਅਤੇ ਅਨੇਕ ਤਰ੍ਹਾਂ ਨਾਲ ਮਾਇਆ ਨੂੰ ਵਿਸਤਾਰਦਾ ਹੈਂ। (ਤੇਰੇ ਕਰਕੇ) ਜੀਵ ਜੰਮਦੇ ਮਰਦੇ ਹੋਏ (ਜੂਨਾਂ ਦਾ ਗੇੜ ਕਟਦੇ) ਥਕ ਜਾਂਦੇ ਹਨ ਅਤੇ ਬਹੁਤ ਸੁਖ ਦੁਖ ਭੋਗਦੇ ਹਨ। ਭਰਮ ਦੇ ਭਿਆਨਕ (*ਭਯਾਨ*) ਜੰਗਲ (*ਉਦਿਆਨ*) ਵਿਚ ਘੁੰਮਦੇ ਰਹਿੰਦੇ ਹਨ ਅਤੇ ਬਹੁਤ ਕਠਿਨ ਅਤੇ ਲਾ-ਇਲਾਜ ਰੋਗਾਂ ਵਿਚ ਫਸੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਪਾਰਬ੍ਰਹਮ ਪਰਮੇਸ਼ਵਰ (*ਖ਼ੁਦ*) ਵੈਦ ਹੈ, (ਇਸ ਲਈ ਸਦਾ) ਹਰਿ-(ਨਾਮ) ਨੂੰ ਸਿਮਰਨਾ ਚਾਹੀਦਾ ਹੈ।੪੯। ਹੇ ਪ੍ਰਾਣ-ਨਾਥ ਪ੍ਰਭੂ! ਹੇ ਕ੍ਰਿਪਾ ਦੇ ਖ਼ਜ਼ਾਨੇ (ਪਰਮਾਤਮਾ)! ਹੇ ਜਗਤ-ਗੁਰੂ! ਹੇ ਸੰਸਾਰ ਦੇ ਤਾਪ/ਦੁਖ ਦੂਰ ਕਰਨ ਵਾਲੇ! ਹੇ ਦਇਆ ਦੇ ਸਰੂਪ ਵਾਲੇ! (ਮੇਰੇ) ਸਭ ਦੁਖ ਖ਼ਤਮ ਕਰ ਦਿਓ। ਹੇ ਸ਼ਰਣ ਦੇਣ ਯੋਗ! ਹੇ ਦਇਆਲੂ! ਹੇ ਦੀਨਾਂ ਦੇ ਸੁਆਮੀ! ਮਿਹਰ ਕਰੋ। ਹੇ ਰਾਮ! ਹੇ ਦਮੋਦਰ! ਹੇ ਮਾਧੋ! ਸ਼ਰੀਰ ਨਿਰੋਗ ਹੋਵੇ ਜਾਂ ਰੁਗਣ, ਹਰ ਸਮੇਂ ਨਾਨਕ (ਤੇਰਾ ਨਾਮ) ਸਿਮਰਦਾ ਰਹੇ।੫੦।

(ਪਰਮਾਤਮਾ ਦੇ) ਚਰਣ-ਕਮਲਾਂ ਦੀ ਸ਼ਰਣ ਵਿਚ ਪ੍ਰਭੂ ਦਾ ਜਸ ਗਾਉਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਔਖੇ ਤਰੇ ਜਾ ਸਕਣ ਵਾਲੇ (*ਦੁਤਰਹ*) ਭਵ-ਸਾਗਰ ਨੂੰ ਸਾਧ-ਸੰਗ ਰਾਹੀਂ ਤਰ ਜਾਈਦਾ ਹੈ।੫੧। ਸਿਰ ਅਤੇ ਮਸਤਕ ਨੂੰ ਪ੍ਰਭੂ ਦੀ ਰਖਿਆ ਹੈ, ਹੱਥਾਂ ਅਤੇ ਸ਼ਰੀਰ ਨੂੰ ਪਰਮਾਤਮਾ ਦੀ ਰਖਿਆ ਹੈ। ਆਤਮਾ ਨੂੰ ਗੋਪਾਲ ਸੁਆਮੀ ਦੀ ਰਖਿਆ ਹੈ, ਧਨ ਨੂੰ ਜਗਦੀਸ਼ ਦੇ ਚਰਣਾਂ ਦੀ ਰਖਿਆ ਹੈ। ਸਭ (ਜੀਵਾਂ) ਨੂੰ ਦਇਆਲੂ ਗੁਰੂ ਦੀ ਰਖਿਆ ਹੈ, (ਜੋ) ਡਰ ਅਤੇ ਕਸ਼ਟ ਨੂੰ ਨਸ਼ਟ ਕਰਨ

ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥੫੨॥

ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ ॥
ਜੇਨ ਕਲਾ ਸਸਿ ਸੂਰ ਨਖੵਤ੍ਰ ਜੋਤ੍ਰਿੰ ਸਾਸੰ ਸਰੀਰ ਧਾਰਣੰ ॥
ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ ॥
ਤੇਨ ਕਲਾ ਅਸਥੰਭੰ ਸਰੋਵਰੰ ਨਾਨਕ ਨਹ ਛਿਜੰਤਿ ਤਰੰਗ ਤੋਯਣਹ ॥੫੩॥
ਗੁਸਾਂਈ ਗਰਿਸ੍ਟ ਰੂਪੇਣ ਸਿਮਰਣੰ ਸਰਬਤ੍ਰ ਜੀਵਣਹ ॥
ਲਬਧੵੰ ਸੰਤ ਸੰਗੇਣ ਨਾਨਕ ਸ੍ਵਛ ਮਾਰਗ ਹਰਿ ਭਗਤਣਹ ॥੫੪॥

ਮਸਕੰ ਭਗਨੰਤ ਸੈਲੰ ਕਰਦਮੰ ਤਰੰਤ ਪਪੀਲਕਹ ॥
ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ ਅੰਧਕਹ ॥
ਸਾਧ ਸੰਗੇਣਿ ਸਿਮਰੰਤਿ ਗੋਬਿੰਦ ਸਰਣਿ ਨਾਨਕ ਹਰਿ ਹਰਿ ਹਰੇ ॥੫੫॥
ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ ਜਥਾ ਰਾਜਨਹ ॥
ਆਵਧ ਹੀਣੰ ਜਥਾ ਸੂਰਾ ਨਾਨਕ ਧਰਮ ਹੀਣੰ ਤਥਾ ਬੈਸ੍ਨਵਹ ॥੫੬॥

ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ॥ ਅਸ੍ਚਰਜ ਰੂਪੰ ਰਹੰਤ ਜਨਮੰ ॥
ਨੇਤ ਨੇਤ ਕਥੰਤਿ ਬੇਦਾ ॥ ਊਚ ਮੂਚ ਅਪਾਰ ਗੋਬਿੰਦਹ ॥
ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ ॥੫੭॥
ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ ॥
ਬਿਖਮ ਸਥਾਨ ਮਨ ਮੋਹ ਮਦਿਰੰ ਮਹਾਂ ਅਸਾਧ ਪੰਚ ਤਸਕਰਹ ॥
ਹੀਤ ਮੋਹ ਭੈ ਭਰਮ ਭ੍ਰਮਣੰ ਅਹੰ ਫਾਂਸ ਤੀਖੵਣ ਕਠਿਨਹ ॥
ਪਾਵਕ ਤੋਅ ਅਸਾਧ ਘੋਰੰ ਅਗਮ ਤੀਰ ਨਹ ਲੰਘਨਹ ॥
ਭਜੁ ਸਾਧਸੰਗਿ ਗੁੋਪਾਲ ਨਾਨਕ ਹਰਿ ਚਰਣ ਸਰਣ ਉਧਰਣ ਕ੍ਰਿਪਾ ॥੫੮॥

ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲੵੰ ਰੋਗ ਖੰਡਣਹ ॥
ਸਾਧ ਸੰਗੇਣਿ ਗੁਣ ਰਮਤ ਨਾਨਕ ਸਰਣਿ ਪੂਰਨ ਪਰਮੇਸੁਰਹ ॥੫੯॥
ਸਿਆਮਲੰ ਮਧੁਰ ਮਾਨੁਖੵੰ ਰਿਦਯੰ ਭੂਮਿ ਵੈਰਣਹ ॥
ਨਿਵੰਤਿ ਹੋਵੰਤਿ ਮਿਥਿਆ ਚੇਤਨੰ ਸੰਤ ਸ੍ਵਜਨਹ ॥੬੦॥

ਵਾਲਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ! ਉਸ) ਅਟਲ (*ਅਚੁਤਹ*) ਪੁਰਖ ਦੀ ਸ਼ਰਣ ਲੈ (ਜੋ) ਭਗਤਿ/ਭਗਤ ਨੂੰ ਪਿਆਰ ਕਰਨ ਵਾਲਾ ਅਤੇ ਅਨਾਥਾਂ ਦਾ ਨਾਥ ਹੈ।੫੨।

ਜਿਸ (ਪਰਮਾਤਮਾ) ਨੇ (ਆਪਣੀ) ਸ਼ਕਤੀ (*ਕਲਾ*) ਨਾਲ ਆਕਾਸ਼ ਨੂੰ ਟਿਕਾਇਆ ਹੈ ਅਤੇ ਅੱਗ ਨੂੰ ਕਾਠ ਵਿਚ ਲਪੇਟਿਆ ਹੋਇਆ ਹੈ। ਜਿਸ ਨੇ (ਆਪਣੀ) ਸ਼ਕਤੀ ਨਾਲ ਚੰਦ੍ਰਮਾ, ਸੂਰਜ, ਤਾਰਿਆਂ (*ਨਖਤ੍ਰ*) ਵਿਚ ਜੋਤਿ (ਰਖੀ ਹੋਈ ਹੈ) ਅਤੇ ਸੁਆਸਾਂ ਨੂੰ ਸ਼ਰੀਰਾਂ ਵਿਚ ਸਮਾਇਆ ਹੋਇਆ ਹੈ। ਜਿਸ ਨੇ (ਆਪਣੀ) ਸ਼ਕਤੀ ਨਾਲ ਮਾਤਾ ਦੇ ਗਰਭ ਵਿਚ ਪਾਲਣ (ਦੀ ਵਿਵਸਥਾ ਕਰ ਰਖੀ ਹੈ) ਅਤੇ ਪੇਟ ਦੇ ਰੋਗ (ਜੀਵ ਨੂੰ) ਵਿੰਨ੍ਹਦੇ ਨਹੀਂ ਹਨ। ਨਾਨਕ (ਦਾ ਕਥਨ ਹੈ ਕਿ) ਉਸ ਨੇ (ਸੰਸਾਰ ਰੂਪ) ਸਰੋਵਰ ਨੂੰ (ਆਪਣੀ) ਸ਼ਕਤੀ ਨਾਲ ਸਹਾਰਾ (*ਅਸਥੰਭੰ*) ਦਿੱਤਾ ਹੋਇਆ ਹੈ ਅਤੇ (ਉਸ ਦੇ) ਜਲ (*ਤੋਯਣਹ*) ਦੀਆਂ ਤਰੰਗਾਂ (ਜੀਵਾਂ ਨੂੰ) ਨਸ਼ਟ ਨਹੀਂ ਕਰ ਸਕਦੀਆਂ।੫੩। ਪ੍ਰਭੂ ਮਹਾਨ (*ਗਰਿਸ੍ਟ*) ਰੂਪ ਵਾਲਾ ਹੈ, (ਉਸ ਦਾ) ਸਿਮਰਨ ਸਭ (ਜੀਵਾਂ) ਦੇ ਜੀਵਨ (ਦਾ ਆਧਾਰ ਹੈ)। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਭਗਤਾਂ ਲਈ (ਨਾਮ-ਸਿਮਰਨ) ਸਵੱਛ ਮਾਰਗ ਹੈ, (ਪਰ ਇਸ ਦੀ) ਉਪਲਬਧੀ (*ਲਬਧੵੰ*) ਸੰਤਾਂ ਦੇ ਸੰਗ ਨਾਲ ਹੁੰਦੀ ਹੈ।੫੪।

ਮੱਛਰ (*ਮਸਕੰ*) ਪੱਥਰ ਨੂੰ ਭੰਨ (*ਭਗਨੰਤ*) ਸਕਦਾ ਹੈ, ਕੀੜੀ (*ਪਪੀਲਕਹ*) ਚਿਕੜ (*ਕਰਦਮੰ*) ਨੂੰ ਤਰਨ ਦੇ ਸਮਰਥ ਹੋ ਜਾਂਦੀ ਹੈ। ਪਿੰਗਲਾ (*ਪਿੰਗੰ*) ਸਮੁੰਦਰ ਲੰਘ ਜਾਂਦਾ ਹੈ, ਅੰਨ੍ਹ ਲਈ ਅੰਧਕਾਰ ਹੀ ਪ੍ਰਕਾਸ਼ (ਬਣ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ ਇਹ ਬਲ) ਹਰਿ ਦੀ ਸ਼ਰਣ ਵਿਚ ਟਿਕ ਕੇ ਸਾਧ-ਸੰਗ ਰਾਹੀਂ ਪ੍ਰਭੂ ਦੇ (ਨਾਮ) ਸਿਮਰਨ (ਤੋਂ ਮਿਲਦਾ ਹੈ)।੫੫। ਜਿਵੇਂ ਤਿਲਕ ਤੋਂ ਬਿਨਾ ਬ੍ਰਾਹਮਣ (*ਬਿਪ੍ਰਾ*), ਜਿਵੇਂ ਹੁਕਮ (*ਅਮਰ*) ਤੋਂ ਬਿਨਾ ਰਾਜਾ, ਜਿਵੇਂ ਸ਼ਸਤ੍ਰ (*ਆਵਧ*) ਤੋਂ ਬਿਨਾ ਸੂਰਮਾ (ਸ਼ੋਭਦਾ ਨਹੀਂ ਹੈ), ਤਿਵੇਂ ਧਰਮ ਤੋਂ ਬਿਨਾ ਵੈਸ਼ਣਵ (ਭਗਤ ਦੀ ਸਥਿਤੀ ਹੈ)।੫੬।

(ਉਸ ਨਿਰਗੁਣ ਪ੍ਰਭੂ ਪਾਸ) ਨ ਸੰਖ ਹੈ, ਨ ਚਕ੍ਰ ਹੈ, ਨ ਗਦਾ ਹੈ ਨ ਸ਼ਿਆਮ (ਰੰਗ) ਹੈ। (ਉਹ) ਅਸਚਰਜ ਰੂਪ ਵਾਲਾ ਅਤੇ ਜਨਮ (-ਮਰਨ) ਤੋਂ ਰਹਿਤ ਹੈ। ਵੇਦ (ਉਸ ਨੂੰ) 'ਨੇਤਿ ਨੇਤਿ' ਕਹਿੰਦੇ ਹਨ। (ਉਹ) ਗੋਬਿੰਦ ਉੱਚਾ, ਵੱਡਾ ਅਤੇ ਅਪਰ-ਅਪਾਰ ਹੈ। (ਉਹ) ਅਵਿਨਾਸ਼ੀ (*ਅਚੁਤ*) ਸਾਧਾਂ ਦੇ ਹਿਰਦੇ ਵਿਚ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ ਇਸ ਭੇਦ ਨੂੰ) ਵਡੇ ਭਾਗਾਂ ਵਾਲੇ ਹੀ ਬੁਝਦੇ ਹਨ।੫੭। (ਮਨੁੱਖ ਦਾ) ਸੰਸਾਰ ਰੂਪ ਜੰਗਲ ਵਿਚ ਵਾਸਾ ਹੈ, (ਜਿਥੇ ਉਸ ਦੇ) ਸੰਬੰਧੀ ਕੁੱਤੇ (*ਸ੍ਵਾਨ*), ਗਿਦੜ (*ਸਿਆਲ*) ਅਤੇ ਖੋਤੇ ਹਨ। (ਮਨੁੱਖ ਦਾ) ਮਨ ਬਹੁਤ ਕਠਿਨ ਸਥਾਨ 'ਤੇ ਮੋਹ ਦੇ ਨਸ਼ੇ (*ਮਦਿਰੰ*) (ਨਾਲ ਘਿਰਿਆ ਹੋਇਆ ਹੈ) ਅਤੇ ਨ ਸਾਧੇ ਜਾ ਸਕਣ ਵਾਲੇ ਪੰਜ ਵੱਡ ਚੋਰ (ਵੀ ਨਾਲ ਰਹਿੰਦੇ ਹਨ)। (ਇਨ੍ਹਾਂ ਤੋਂ ਇਲਾਵਾ) ਮੋਹ ਦਾ ਹਿਤ, ਭੈ ਤੇ ਭਰਮ ਦੀ ਭਟਕਣਾ ਵੀ ਹੈ ਅਤੇ ਹੰਕਾਰ ਦੀ ਤੀਖਣ ਅਤੇ ਪੀਡੀ ਫਾਹੀ ਹੈ। (ਉਥੇ ਵਿਸ਼ਿਆਂ ਦੀ) ਅੱਗ (*ਪਾਵਕ*) ਅਤੇ ਅਥਾਹ ਪਾਣੀ (*ਤੋਅ*) ਠਾਠਾਂ ਮਾਰ ਰਿਹਾ ਹੈ, (ਉਸ ਸਾਗਰ ਦਾ) ਕੰਢਾ ਅਪਹੁੰਚ ਹੋਣ ਕਰਕੇ ਲੰਘਿਆ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ ਹੇ ਭਾਈ!) ਸਾਧ-ਸੰਗ ਵਿਚ ਗੋਪਾਲ ਦਾ ਸਿਮਰਨ ਕਰ, ਹਰਿ ਦੀ ਚਰਣ-ਸ਼ਰਣ ਵਿਚ (ਪਿਆ ਰਹਿ, ਪ੍ਰਭੂ ਦੀ) ਕ੍ਰਿਪਾ ਦੁਆਰਾ ਪਾਰ-ਉਤਾਰਾ ਹੋ ਸਕਦਾ ਹੈ।੫੮।

ਜਦੋਂ ਗੋਬਿੰਦ ਗੋਪਾਲ (ਪ੍ਰਭੂ) ਕ੍ਰਿਪਾ ਕਰਦਾ ਹੈ, (ਤਾਂ ਪ੍ਰਾਣੀ ਦੇ) ਸਾਰੇ ਰੋਗ ਨਸ਼ਟ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਪ੍ਰਾਣੀ) ਪੂਰਣ ਪਰਮੇਸ਼ਵਰ ਦੀ ਸ਼ਰਣ ਵਿਚ ਪੈ ਕੇ ਸਾਧ-ਸੰਗ ਰਾਹੀਂ (ਪ੍ਰਭੂ ਦਾ) ਗੁਣ-ਗਾਨ (*ਗੁਣ ਰਮਤ*) ਕਰਦਾ ਹੈ।੫੯। (ਜੇ ਕੋਈ) ਸੁੰਦਰ ਅਤੇ ਮਿਠੇ (ਬੋਲਾਂ ਵਾਲਾ) ਮਨੁੱਖ ਹੋਵੇ (ਪਰ ਉਸ ਦੇ) ਹਿਰਦੇ ਰੂਪ ਭੂਮੀ ਵਿਚ ਵੈਰ (ਦਾ ਬੀਜ) ਹੋਵੇ, (ਉਸ ਵਿਅਕਤੀ ਦਾ) ਨਿਵਣਾ ਝੂਠਾ ਹੁੰਦਾ ਹੈ, (ਅਜਿਹੇ ਵਿਅਕਤੀ ਤੋਂ) ਸੰਤ ਸੱਜਣ ਸਚੇਤ ਰਹਿੰਦੇ ਹਨ।੬੦।

ਅਚੇਤ ਮੂੜਾ ਨ ਜਾਣੰਤ ਘਟੰਤ ਸਾਸਾ ਨਿਤ ਪ੍ਰਤੇ ॥
ਛਿਜੰਤ ਮਹਾ ਸੁੰਦਰੀ ਕਾਂਇਆ ਕਾਲ ਕੰਨਿਆ ਗ੍ਰਾਸਤੇ ॥
ਰਚੰਤਿ ਪੁਰਖਹ ਕੁਟੰਬ ਲੀਲਾ ਅਨਿਤ ਆਸਾ ਬਿਖਿਆ ਬਿਨੋਦ ॥
ਭ੍ਰਮੰਤਿ ਭ੍ਰਮੰਤਿ ਬਹੁ ਜਨਮ ਹਾਰਿਓ ਸਰਣਿ ਨਾਨਕ ਕਰੁਣਾ ਮਯਹ ॥੬੧॥
ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਅ ਤੁਯੰ ॥
ਸਤ ਹਤੰ ਪਰਮ ਬਾਦੰ ਅਵਰਤ ਏਥਹ ਸੁਧ ਅਛਰਣਹ ॥
ਗੋਬਿੰਦ ਦਾਮੋਦਰ ਮਾਧਵੇ ॥੬੨॥

ਗਰਬੰਤਿ ਨਾਰੀ ਮਦੋਨ ਮਤੰ ॥ ਬਲਵੰਤ ਬਲਾਤ ਕਾਰਣਹ ॥
ਚਰਨ ਕਮਲ ਨਹ ਭਜੰਤ ਤ੍ਰਿਣ ਸਮਾਨਿ ਧ੍ਰਿਗੁ ਜਨਮਨਹ ॥
ਹੇ ਪਪੀਲਕਾ ਗ੍ਰਸਟੇ ਗੋਬਿੰਦ ਸਿਮਰਣ ਤੁਯੰ ਧਨੇ ॥
ਨਾਨਕ ਅਨਿਕ ਬਾਰ ਨਮੋ ਨਮਹ ॥੬੩॥
ਤ੍ਰਿਣੰ ਤ ਮੇਰੰ ਸਹਕੰ ਤ ਹਰੀਅੰ ॥ ਬੂਡੰ ਤ ਤਰੀਅੰ ਊਣੰ ਤ ਭਰੀਅੰ ॥
ਅੰਧਕਾਰ ਕੋਟਿ ਸੂਰ ਉਜਾਰੰ ॥ ਬਿਨਵੰਤਿ ਨਾਨਕ ਹਰਿ ਗੁਰ ਦਯਾਰੰ ॥੬੪॥

ਬ੍ਰਹਮਣਹ ਸੰਗਿ ਉਧਰਣੰ ਬ੍ਰਹਮ ਕਰਮ ਜਿ ਪੂਰਣਹ ॥
ਆਤਮ ਰਤੰ ਸੰਸਾਰ ਗਹੰਤੇ ਨਰ ਨਾਨਕ ਨਿਹਫਲਹ ॥੬੫॥
ਪਰ ਦਰਬ ਹਿਰਣੰ ਬਹੁ ਵਿਘਨ ਕਰਣੰ ਉਚਰਣੰ ਸਰਬ ਜੀਅ ਕਹ ॥
ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ਕਰਮ ਕਰਤ ਸਿ ਸੂਕਰਹ ॥੬੬॥

ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ ॥
ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ ॥੬੭॥੪॥

ਮਹਲਾ ੫ ਗਾਥਾ ੴ ਸਤਿਗੁਰ ਪ੍ਰਸਾਦਿ ॥
ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ ॥
ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯ੍ਯਾਨਣੋ ॥੧॥
ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ ॥
ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯ੍ਯਤੇ ॥੨॥

ਜਾਣੋ ਸਤਿ ਹੋਵੰਤੋ ਮਰਣੋ ਦ੍ਰਿਸਟੇਣ ਮਿਥਿਆ ॥
ਕੀਰਤਿ ਸਾਥਿ ਚਲੰਥੋ ਭਣੰਤਿ ਨਾਨਕ ਸਾਧ ਸੰਗੇਣ ॥੩॥
ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ ॥

ਨਾ-ਸਮਝ ਮੂਰਖ (ਮਨੁੱਖ) ਨਹੀਂ ਜਾਣਦਾ ਕਿ ਨਿਤ ਪ੍ਰਤਿ ਸੁਆਸ ਘਟ ਰਹੇ ਹਨ। ਬਹੁਤ ਸੁੰਦਰ ਦੇਹ ਨਿਰਬਲ (*ਛਿਜੰਤ*) ਹੁੰਦੀ ਜਾ ਰਹੀ ਹੈ ਅਤੇ (ਬਿਰਧ ਅਵਸਥਾ ਰੂਪ) ਕਾਲ ਦੀ ਪੁੱਤਰੀ ਗ੍ਰਸ ਰਹੀ ਹੈ। (ਅਜਿਹੀ ਅਵਸਥਾ ਵਿਚ ਵੀ) ਮਨੁੱਖ ਪਰਿਵਾਰ ਦਾ ਖਿਲਾਰਾ ਰਚ ਰਿਹਾ ਹੈ ਅਤੇ ਅਸਥਾਈ ਮਾਇਆਵੀ ਆਸਾਂ ਅਤੇ ਖ਼ੁਸ਼ੀਆਂ (ਵਿਚ ਮਗਨ ਹੋ ਰਿਹਾ ਹੈ)। ਨਾਨਕ (ਦਾ ਕਥਨ ਹੈ ਕਿ ਮਨੁੱਖ) ਬਹੁਤ ਜੂਨਾਂ ਵਿਚ ਭਟਕ ਭਟਕ ਕੇ ਥਕ ਜਾਂਦਾ ਹੈ, ਦਇਆਲੂ (ਪ੍ਰਭੂ) ਦੀ ਸ਼ਰਣ ਲੈਣ (ਨਾਲ ਹੀ ਕਲੇਸ਼ ਤੋਂ ਬਚਿਆ ਜਾ ਸਕਦਾ ਹੈ)।੬੧। ਹੇ ਜੀਭ! ਹੇ ਰਸਾਂ ਨੂੰ ਜਾਣਨ ਵਾਲੀ! ਮਿਠੇ (ਪਦਾਰਥ) ਤੈਨੂੰ ਪਿਆਰੇ ਲਗਦੇ ਹਨ। (ਪਰ ਤੂੰ) ਸਤਿਸਰੂਪ (ਪ੍ਰਭੂ) ਵਲੋਂ ਮਰੀ ਪਈ (*ਹਤੰ*) ਹੈਂ ਅਤੇ ਵਡੇ ਵਡੇ ਝਗੜੇ (ਸਹੇੜੇ ਹੋਏ ਹਨ)। (ਤੂੰ) ਗੋਬਿੰਦ, ਦਾਮੋਦਰ, ਮਾਧਵ—ਇਨ੍ਹਾਂ ਸ਼ੁੱਧ ਸ਼ਬਦਾਂ (*ਅਛਰਣਹ*) ਦਾ ਬਾਰ ਬਾਰ ਉਚਾਰਣ ਕਰ (*ਅਵਰਤ ਏਥਹ*)।੬੨।

ਇਸਤਰੀ ਦੇ ਕਾਮ-ਮਦ ਵਿਚ ਮਸਤਿਆ (ਵਿਅਕਤੀ) ਹੰਕਾਰ ਕਰਦਾ ਹੈ ਅਤੇ (ਆਪਣੇ ਆਪ ਨੂੰ) ਬਲਵਾਨ ਸਮਝ ਕੇ ਜ਼ਬਰਦਸਤੀ ਕਾਮ-ਕ੍ਰੀੜਾ ਕਰਦਾ (*ਬਲਾਤ ਕਾਰਣਹ*) ਹੈ। (ਪਰ ਉਹ ਪ੍ਰਭੂ ਦੇ) ਚਰਣ-ਕਮਲਾਂ ਨੂੰ ਸਿਮਰਦਾ ਨਹੀਂ ਹੈ। (ਇਸ ਲਈ ਉਸ ਦੀ ਹੈਸੀਅਤ) ਤੀਲੇ ਵਰਗੀ ਹੈ, (ਉਸ ਦਾ) ਜਨਮ ਧਿੱਕਾਰਯੋਗ ਹੈ। ਹੇ ਕੀੜੀ! (*ਪਪੀਲਕਾ*) (ਜੇ) ਪਰਮਾਤਮਾ ਦਾ (ਨਾਮ-) ਸਿਮਰਨ ਤੇਰਾ ਧਨ ਹੈ, (ਤਾਂ ਤੂੰ) ਮਹਾਨ ਅਥਵਾ ਭਾਰੀ (*ਗ੍ਰਸਟੇ*) ਹੈਂ। ਨਾਨਕ ਦਾ (ਪ੍ਰਭੂ ਨੂੰ) ਅਨੇਕ ਵਾਰ ਨਮਸਕਾਰ ਹੈ।੬੩। ਨਾਨਕ ਬੇਨਤੀ ਕਰਦਾ ਹੈ ਕਿ ਜਿਸ ਉਪਰ ਹਰਿ-ਗੁਰੂ ਦਿਆਲ ਹੋ ਜਾਣ (ਉਹ) ਤੀਲੇ ਤੋਂ ਪਰਬਤ (*ਮੇਰੰ*), ਸੁਕੇ ਹੋਏ (*ਸਹਕੰ*) ਤੋਂ ਹਰਾ-ਭਰਾ, ਡੁਬਦੇ ਹੋਏ ਤੋਂ ਤਰਿਆ ਹੋਇਆ, ਖ਼ਾਲੀ ਤੋਂ ਭਰਿਆ ਹੋਇਆ ਅਤੇ ਹਨੇਰੇ ਤੋਂ ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਹੋ ਜਾਂਦਾ ਹੈ।੬੪।

ਬ੍ਰਾਹਮਣਾਂ ਦੇ ਸੰਗ ਨਾਲ (ਮਨੁੱਖ) ਉਧਰ ਜਾਂਦਾ ਹੈ ਜੇ (ਉਨ੍ਹਾਂ ਦੇ) ਬ੍ਰਹਮ-ਕਰਮ ਪੂਰਣ ਹੋਣ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਮਨੁੱਖਾਂ ਦਾ) ਆਪਾ ਸੰਸਾਰ ਵਿਚ ਪੂਰੀ ਤਰ੍ਹਾਂ ਲੀਨ ਹੈ, ਉਹ ਮਨੁੱਖ (ਦੁਨੀਆ ਤੋਂ) ਨਿਸਫਲ ਜਾਂਦੇ (*ਗਹੰਤੇ*) ਹਨ।੬੫। (ਜੋ ਵਿਅਕਤੀ) ਪਰਾਇਆ ਧਨ ਚੁਰਾਉਂਦੇ ਹਨ, (ਦੂਜਿਆਂ ਦੇ ਕੰਮਾਂ ਵਿਚ) ਵਿਘਨ ਪਾਉਂਦੇ ਹਨ, (ਪਰ) ਸਾਰੇ ਜੀਵਾਂ ਨੂੰ ਉਪਦੇਸ਼ ਕਰਦੇ ਹਨ। ਲੈਣ ਹੀ ਲੈਣ ਦੀ ਅਤ੍ਰਿਪਤ ਤ੍ਰਿਸ਼ਨਾ (ਉਨ੍ਹਾਂ ਦੇ) ਮਨ ਵਿਚ ਲਗੀ ਰਹਿੰਦੀ ਹੈ, ਉਹ ਸੂਰਾਂ ਵਾਲੇ (ਗੰਦ ਖਾਣ ਦੇ) ਕੰਮ ਕਰਦੇ ਹਨ।੬੬।

(ਜੋ ਹਰਿ-ਸਿਮਰਨ ਵਿਚ) ਮਗਨ ਹੋ ਕੇ (ਪ੍ਰਭੂ ਦੇ) ਚਰਣਾਂ ਵਿਚ ਸਮਾਉਂਦੇ ਹਨ, (ਉਹ) ਔਖਿਆਂ ਤਰੇ ਜਾ ਸਕਣ ਵਾਲੇ ਭਵ-ਸਾਗਰ ਤੋਂ ਪਾਰ ਲੰਘ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗ ਨਾਲ ਅਨੇਕਾਂ ਪਾਪ ਹਰੇ ਜਾਂਦੇ ਹਨ, (ਇਸ ਗੱਲ ਵਿਚ ਜ਼ਰਾ ਜਿੰਨਾ ਵੀ) ਸੰਸ਼ਾ ਨਹੀਂ ਹੈ।੬੭।੪।

**ਮਹਲਾ ੫ ਗਾਥਾ**

ਮੁਸ਼ਕ ਕਪੂਰ, ਫੁਲ ਅਤੇ (ਹੋਰ) ਸੁਗੰਧੀਆਂ ਮਨੁੱਖ ਦੀ ਦੇਹੀ ਦੀ ਛੋਹ (*ਪਰਸ*) ਨਾਲ ਮਲੀਨ ਹੋ ਜਾਂਦੀਆਂ। ਨਾਨਕ (ਦਾ ਕਥਨ ਹੈ ਕਿ) ਅਗਿਆਨੀ (ਮਨੁੱਖ) ਮਿਝ, ਲਹੂ (*ਰੁਧਿਰ*) ਅਤੇ ਦੁਰਗੰਧਾਂ (ਨਾਲ ਭਰੀ ਹੋਈ ਦੇਹੀ ਉਪਰ) ਫਿਰ ਵੀ ਮਾਣ/ਹੰਕਾਰ ਕਰਦਾ ਹੈ।੧। (ਜੇ ਕੋਈ ਸਿੱਧੀ ਦੇ ਆਧਾਰ 'ਤੇ) ਸੂਖਮ/ਅਣੂ (*ਪਰਮਾਣੋ*) ਰੂਪ ਵਿਚ ਆਕਾਸ਼ ਅਤੇ ਦੀਪਾਂ, ਲੋਕਾਂ, ਖੰਡਾਂ ਤਕ (*ਪਰਜੰਤ*) ਅੱਖ ਦੇ ਪਲਕਾਰੇ (*ਨੈਣ ਭਾਰੇਣ*) ਵਿਚ ਫਿਰ ਆਵੇ (*ਗਛੇਣ*), ਨਾਨਕ (ਦਾ ਕਥਨ ਹੈ ਕਿ ਤਾਂ ਵੀ) ਸਾਧੂ/ਗੁਰੂ ਤੋਂ ਬਿਨਾ (ਜੀਵਨ-ਮਨੋਰਥ ਵਿਚ) ਸਫਲ ਨਹੀਂ ਹੋ ਸਕਦਾ।੨।

ਮੌਤ ਦਾ ਹੋਣਾ (*ਹੋਵੰਤੋ*) ਸੱਚ ਸਮਝੋ। ਦਿਸਦਾ (ਖਿਲਾਰਾ) ਨਾਸ਼ਮਾਨ ਹੈ। ਨਾਨਕ ਦਾ ਕਥਨ ਹੈ ਕਿ (ਕੇਵਲ) ਸਾਧ-ਸੰਗ ਵਿਚ ਕੀਤਾ ਹਰਿ-ਜਸ ਨਾਲ ਜਾਂਦਾ ਹੈ (*ਚਲੰਥੋ*)।੩। ਮਾਇਆ (ਮਨੁੱਖ ਦੇ) ਚਿਤ ਨੂੰ ਪਿਆਰੇ (*ਇਸਟ*) ਮਿਤਰਾਂ ਅਤੇ ਸੰਬੰਧੀਆਂ (*ਬਾਂਧਵਹ*) ਵਿਚ ਭਰਮਾਉਂਦੀ ਹੈ।

ਲਬਧੵੰ ਸਾਧ ਸੰਗੇਣ ਨਾਨਕ ਸੁਖ ਅਸਥਾਨੰ ਗੋਪਾਲ ਭਜਣੰ ॥੪॥

ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ ॥
ਨਿਕਟਿ ਬਸੰਤੋ ਬਾਂਸੋ ਨਾਨਕ ਅਹੰ ਬੁਧਿ ਨ ਬੋਹਤੇ ॥੫॥
ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ ॥
ਹਤੰ ਪੰਚ ਸਤ੍ਰੇਣ ਨਾਨਕ ਹਰਿ ਬਾਣੇ ਪ੍ਰਹਾਰਣਹ ॥੬॥

ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ ॥
ਰਹੰਤਾ ਜਨਮ ਮਰਣੇਨ ਰਮਣੰ ਨਾਨਕ ਹਰਿ ਕੀਰਤਨਹ ॥੭॥
ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ ਸੰਪਤਾ ॥
ਨਾਮ ਬਿਹੂਣ ਬਿਖਮਤਾ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ ॥੮॥

ਭਾਵਨੀ ਸਾਧ ਸੰਗੇਣ ਲਭੰਤੰ ਬਡ ਭਾਗਣਹ ॥
ਹਰਿ ਨਾਮ ਗੁਣ ਰਮਣੰ ਨਾਨਕ ਸੰਸਾਰ ਸਾਗਰ ਨਹ ਬਿਆਪਣਹ ॥੯॥
ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ ॥
ਸੰਸਾਰ ਕਾਮ ਤਜਣੰ ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥੧੦॥

ਸੁਮੰਤ੍ਰ ਸਾਧ ਬਚਨਾ ਕੋਟਿ ਦੋਖ ਬਿਨਾਸਨਹ ॥
ਹਰਿ ਚਰਣ ਕਮਲ ਧੵਾਨੰ ਨਾਨਕ ਕੁਲ ਸਮੂਹ ਉਧਾਰਣਹ ॥੧੧॥
ਸੁੰਦਰ ਮੰਦਰ ਸੈਣਹ ਜੇਣ ਮਧੵ ਹਰਿ ਕੀਰਤਨਹ ॥
ਮੁਕਤੇ ਰਮਣ ਗੋਬਿੰਦਹ ਨਾਨਕ ਲਬਧੵੰ ਬਡ ਭਾਗਣਹ ॥੧੨॥

ਹਰਿ ਲਬਧੋ ਮਿਤ੍ਰ ਸੁਮਿਤੋ ॥ਬਿਦਾਰਣ ਕਦੇ ਨ ਚਿਤੋ ॥
ਜਾ ਕਾ ਅਸਥਲੁ ਤੋਲੁ ਅਮਿਤੋ ॥ ਸੁੋਈ ਨਾਨਕ ਸਖਾ ਜੀਅ ਸੰਗਿ ਕਿਤੋ ॥੧੩॥
ਅਪਜਸੰ ਮਿਟੰਤ ਸਤ ਪੁਤ੍ਰਹ ॥ ਸਿਮਰਤਬੵ ਰਿਦੈ ਗੁਰ ਮੰਤ੍ਰਣਹ ॥
ਪ੍ਰੀਤਮ ਭਗਵਾਨ ਅਚੁਤ ॥ ਨਾਨਕ ਸੰਸਾਰ ਸਾਗਰ ਤਾਰਣਹ ॥੧੪॥

ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧੵਾਵਣਹ ॥
ਲਭਣੰ ਸਾਧ ਸੰਗੇਣ ॥ ਨਾਨਕ ਹਰਿ ਪੂਰਬਿ ਲਿਖਣਹ ॥੧੫॥
ਦਸਨ ਬਿਹੂਨ ਭੁਯੰਗੰ ਮੰਤ੍ਰੰ ਗਾਰੁੜੀ ਨਿਵਾਰੰ ॥
ਬੵਾਧਿ ਉਪਾੜਣ ਸੰਤੰ ॥ ਨਾਨਕ ਲਬਧ ਕਰਮਣਹ ॥੧੬॥

ਨਾਨਕ (ਦਾ ਕਥਨ ਹੈ ਕਿ) ਸੁਖ ਦਾ ਠਿਕਾਣਾ ਸਾਧ-ਸੰਗ ਵਿਚ ਹਰਿ-ਭਜਨ ਦੁਅਰਾ ਉਪਲਬਧ ਹੁੰਦਾ ਹੈ।੪।

ਚੰਦਨ (*ਮੈਲਾਗਰ*) ਦੇ ਸੰਗ ਵਿਚ ਨਿੰਮ ਦਾ ਬ੍ਰਿਛ ਵੀ ਚੰਦਨ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਚੰਦਨ ਦੇ) ਨੇੜੇ ਬਾਂਸ (ਦਾ ਬ੍ਰਿਛ) ਵਸਦਾ ਹੈ, (ਪਰ) ਹੰਕਾਰ ਵਾਲੀ ਬੁੱਧੀ ਹੋਣ ਕਾਰਣ ਸੁਗੰਧਿਤ ਨਹੀਂ ਹੁੰਦਾ।੫। ਗਾਥਾ (ਨਾਂ ਦੀ ਇਸ ਬਾਣੀ) ਵਿਚ ਪ੍ਰਭੂ ਦੀ ਕਥਾ ਗੁੰਦੀ ਹੋਈ (*ਗੁੰਫ*) ਹੈ। (ਇਸ ਨੂੰ) ਮੱਥਣ/ਵਿਚਾਰਨ ਨਾਲ ਹੰਕਾਰ ਨਸ਼ਟ ਹੋ ਜਾਂਦਾ (*ਮਰਦਨਹ*) ਹੈ। ਨਾਨਕ (ਦਾ ਕਥਨ ਹੈ ਕਿ) ਹਰਿ (-ਨਾਮ) ਰੂਪ ਬਾਣ ਦੇ ਚਲਾਉਣ (*ਪ੍ਰਹਾਰਣਹ*) ਨਾਲ ਪੰਜ ਵੈਰੀ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਮਾਰੇ ਜਾਂਦੇ ਹਨ।੬।

ਸਾਧ ਬਚਨ (ਜੀਵਨ ਲਈ) ਸੁਖਾਂ ਦਾ ਰਸਤਾ ਹੈ, (ਪਰ) ਲਭਦਾ ਵਡੇ ਭਾਗਾਂ ਕਰਕੇ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਜਸ-ਗਾਨ ਅਤੇ ਸਿਮਰਨ ਨਾਲ ਜਨਮ ਮਰਨ (ਦਾ ਚੱਕਰ) ਮਿਟ ਜਾਂਦਾ (*ਰਹੰਤਾ*) ਹੈ।੭। ਜਿਵੇਂ (ਦਰਖ਼ਤ ਦੇ) ਪੱਤਰ ਭੁਰ ਕੇ ਝੜ ਜਾਂਦੇ (*ਝੜੀਯੰ*) ਹਨ ਅਤੇ (ਫਿਰ) ਬ੍ਰਿਛ ਦੀ ਡਾਲੀ (*ਸੰਪਤਾ*, ਸੰਪੱਤੀ) ਨਾਲ ਜੜ੍ਹੇ ਨਹੀਂ ਜਾ ਸਕਦੇ, (ਤਿਵੇਂ) ਨਾਮ ਤੋਂ ਵਾਂਝੇ (ਵਿਅਕਤੀ) ਦਿਨ ਰਾਤ ਔਖਿਆਈ (*ਬਿਖਮਤਾ*) (ਵਿਚ ਰਹਿੰਦੇ ਹਨ ਅਤੇ) ਜੂਨਾਂ (ਦੇ ਪ੍ਰਵਾਹ ਵਿਚ) ਵਹਿੰਦੇ ਰਹਿੰਦੇ ਹਨ।੮।

ਸਾਧ-ਸੰਗ ਵਿਚ ਵਡੇ ਭਾਗਾਂ ਕਰਕੇ (ਪ੍ਰਭੂ ਦੇ ਨਾਮ ਵਿਚ) ਸ਼ਰਧਾ (*ਭਾਵਨੀ*) ਪ੍ਰਾਪਤ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਹਰਿ-ਨਾਮ ਅਤੇ (ਪਰਮਾਤਮਾ ਦੇ) ਗੁਣਾਂ ਨੂੰ ਸਿਮਰਨ (*ਰਮਣੰ*) ਨਾਲ ਭਵ-ਸਾਗਰ (ਦੇ ਦੁਖ) ਨਹੀਂ ਵਿਆਪ ਸਕਦੇ।੯। ਅਪਾਰ (ਪ੍ਰਭੂ ਦੀ ਇਹ) ਗਾਥਾ ਬਹੁਤ ਡੂੰਘੇ (ਭਾਵਾਂ ਵਾਲੀ ਹੈ, ਕੋਈ) ਵਿਰਲਾ ਸੇਵਕ ਹੀ (ਇਸ ਨੂੰ) ਸਮਝ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗ ਵਿਚ ਗੋਬਿੰਦ (ਦੇ ਨਾਮ ਨੂੰ) ਸਿਮਰਨ ਨਾਲ ਸੰਸਾਰ ਦੀਆਂ ਕਾਮਨਾਵਾਂ/ਇੱਛਾਵਾਂ ਨੂੰ ਤਿਆਗਣਾ ਹੁੰਦਾ ਹੈ।੧੦।

ਸਾਧ/ਗੁਰੂ ਦੇ ਬਚਨ ਉਤਮ ਉਪਦੇਸ਼ ਹਨ (ਜੋ) ਕਰੋੜਾਂ ਦੋਸ਼ਾਂ ਨੂੰ ਨਸ਼ਟ ਕਰ ਦਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਚਰਣ-ਕਮਲਾਂ ਦਾ ਧਿਆਨ ਸਾਰੀ ਕੁਲ ਦਾ ਉਧਾਰ ਕਰਨ ਵਾਲਾ ਹੈ।੧੧। (ਉਹ) ਘਰ ਸੁੰਦਰ ਅਤੇ ਨਿਵਾਸ ਕਰਨ ਯੋਗ (*ਸੈਣਹ*—ਸੌਣ ਯੋਗ) ਹਨ ਜਿਨ੍ਹਾਂ ਵਿਚ ਹਰਿ ਦਾ ਕੀਰਤਨ/ਜਸ-ਗਾਨ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਪ੍ਰਭੂ ਦਾ ਸਿਮਰਨ (*ਰਮਣ*) ਕਰਦੇ ਹਨ, (ਉਹ) ਮੁਕਤ ਹਨ, (ਪਰ ਸਿਮਰਨ) ਵਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ।੧੨।

ਮਿਤਰਾਂ ਵਿਚੋਂ ਸ੍ਰੇਸ਼ਠ ਮਿਤਰ ਹਰਿ ਲਭ ਪਿਆ ਹੈ। (ਇਹ ਮਿਤਰ) ਕਦੇ ਚਿਤ ਨੂੰ ਤੋੜਦਾ (*ਬਿਦਾਰਣ*) ਨਹੀਂ ਹੈ। ਜਿਸ (ਮਿਤਰ) ਦਾ ਠਿਕਾਣਾ ਅਮਿਣਵੇਂ ਤੋਲ ਵਾਲਾ ਹੈ, ਨਾਨਕ (ਦਾ ਕਥਨ ਹੈ ਕਿ ਅਸੀਂ) ਉਸ (ਪ੍ਰਭੂ ਨੂੰ) ਮਿਤਰ ਬਣਾਇਆ ਹੈ (ਜੋ ਸਦਾ) ਜਿੰਦ ਨਾਲ ਰਹਿੰਦਾ ਹੈ।੧੩। (ਜਿਵੇਂ) ਸ੍ਰੇਸ਼ਠ (*ਸਤ*) ਪੁੱਤਰ (ਦੇ ਪੈਦਾ ਹੋਣ ਨਾਲ ਪਹਿਲਾਂ ਹੋ ਚੁਕਿਆ) ਅਪਜਸ ਮਿਟ ਜਾਂਦਾ ਹੈ, (ਤਿਵੇਂ) ਗੁਰੂ ਦਾ ਮੰਤ੍ਰ/ਉਪਦੇਸ਼ ਹਿਰਦੇ ਵਿਚ ਸਿਮਰਨ ਯੋਗ ਹੈ (ਕਿਉਂਕਿ ਇਸ ਨਾਲ ਸਾਰੇ ਪਾਪ ਮਿਟ ਜਾਂਦੇ ਹਨ)। ਨਾਨਕ (ਦਾ ਕਥਨ ਹੈ ਕਿ) ਅਵਿਨਾਸ਼ੀ ਭਗਵਾਨ ਪ੍ਰੀਤਮ (ਬਣ ਕੇ) ਸੰਸਾਰ ਸਾਗਰ ਤੋਂ ਤਾਰ ਦਿੰਦਾ ਹੈ।੧੪।

ਪ੍ਰਭੂ (ਦੇ ਨਾਮ) ਦਾ ਵਿਸਰਨਾ (ਮਾਨੋ) ਮੌਤ ਹੈ ਅਤੇ ਹਰਿ ਦਾ ਨਾਮ ਆਰਾਧਣਾ (ਜਾਣੋ) ਜੀਵਨ ਹੈ। ਨਾਨਕ (ਦਾ ਕਥਨ ਹੈ ਕਿ) ਹਰਿ (-ਨਾਮ) ਸਾਧ-ਸੰਗ ਵਿਚੋਂ (ਉਸ ਨੂੰ) ਲਭਦਾ ਹੈ (ਜਿਸ ਦੇ ਭਾਗਾਂ ਵਿਚ) ਧੁਰੋਂ ਲਿਖਿਆ ਹੁੰਦਾ ਹੈ।੧੫। (ਜਿਵੇਂ) ਮਾਂਦਰੀ (*ਗਾਰੁੜੀ*) ਮੰਤ੍ਰ ਨਾਲ ਸੱਪ (*ਭੁਯੰਗੰ*) ਦੀ ਜ਼ਹਿਰ ਨੂੰ ਦੂਰ ਕਰਦਾ ਹੈ ਅਤੇ (ਉਸ ਨੂੰ) ਦੰਦਾਂ (*ਦਮਨ*) ਤੋਂ ਵਾਂਝਿਆ ਕਰ ਦਿੰਦਾ ਹੈ, ਨਾਨਕ (ਦਾ ਕਥਨ ਹੈ ਕਿ ਤਿਵੇਂ) ਸੰਤ ਜਨ (ਨਾਮ ਰਾਹੀਂ ਮਨੁੱਖ ਦਾ) ਰੋਗ ਦੂਰ ਕਰਨ ਵਾਲਾ (*ਉਪਾੜਣ*) ਹੈ, ਪਰ (ਅਜਿਹੇ ਸੰਤ) ਵਡੇ ਭਾਗਾਂ ਨਾਲ ਮਿਲਦੇ ਹਨ।੧੬।

ਜਥ ਕਥ ਰਮਣੰ ਸਰਣੰ ਸਰਬਤ੍ਰ ਜੀਅਣਹ ॥
ਤਥ ਲਗਣੰ ਪ੍ਰੇਮ ਨਾਨਕ ॥ ਪਰਸਾਦੰ ਗੁਰ ਦਰਸਨਹ ॥੧੭॥
ਚਰਣਾਰਬਿੰਦ ਮਨ ਬਿਧੵੰ ॥ ਸਿਧੵੰ ਸਰਬ ਕੁਸਲਣਹ ॥
ਗਾਥਾ ਗਾਵੰਤਿ ਨਾਨਕ ਭਬੵੰ ਪਰਾ ਪੂਰਬਣਹ ॥੧੮॥

ਸੁਭ ਬਚਨ ਰਮਣੰ ਗਵਣੰ ਸਾਧ ਸੰਗੇਣ ਉਧਰਣਹ ॥
ਸੰਸਾਰ ਸਾਗਰੰ ਨਾਨਕ ਪੁਨਰਪਿ ਜਨਮ ਨ ਲਭ੍ਯਤੇ ॥੧੯॥
ਬੇਦ ਪੁਰਾਣ ਸਾਸਤ੍ਰ ਬੀਚਾਰੰ ॥ ਏਕੰਕਾਰ ਨਾਮ ਉਰ ਧਾਰੰ ॥
ਕੁਲਹ ਸਮੂਹ ਸਗਲ ਉਧਾਰੰ ॥ ਬਡਭਾਗੀ ਨਾਨਕ ਕੋ ਤਾਰੰ ॥੨੦॥

ਸਿਮਰਣੰ ਗੋਬਿੰਦ ਨਾਮੰ ਉਧਰਣੰ ਕੁਲ ਸਮੂਹਣਹ ॥
ਲਬਧਿਅੰ ਸਾਧ ਸੰਗੇਣ ਨਾਨਕ ਵਡਭਾਗੀ ਭੇਟੰਤਿ ਦਰਸਨਹ ॥੨੧॥
ਸਰਬ ਦੋਖ ਪਰੰ ਤਿਆਗੀ ਸਰਬ ਧਰਮ ਦ੍ਰਿੜੰਤਣਃ ॥
ਲਬਧੇਣਿ ਸਾਧ ਸੰਗੇਣਿ ਨਾਨਕ ਮਸਤਕਿ ਲਿਖੵਣਃ ॥੨੨॥

ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣਃ ॥
ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥੨੩॥
ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣਃ ॥
ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ ॥੨੪॥

ਫੁਨਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥
ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥
ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥
ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥੧॥*
ਸੰਤ ਸਭਾ ਮਹਿ ਬੈਸਿ ਕਿ ਕੀਰਤਿ ਮੈ ਕਹਾਂ ॥
ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ ॥
ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ ॥
ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ ॥੨॥

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥੩॥
ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 261 ਉਤੇ ਵੀ ਆਇਆ ਹੈ।

(ਪਰਮਾਤਮਾ) ਜਿਥੇ ਕਿਥੇ ਵਿਆਪਕ ਹੋ ਰਿਹਾ ਹੈ ਅਤੇ ਸਾਰਿਆਂ ਜੀਵਾਂ ਨੂੰ ਸ਼ਰਣ (ਦੇਣ ਦੇ ਸਮਰਥ ਹੈ)। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਦਰਸ਼ਨ ਦੀ ਮਿਹਰ ਨਾਲ ਉਸ (ਪ੍ਰਭੂ) ਨਾਲ ਪ੍ਰੇਮ ਲਗਦਾ ਹੈ।੧੭। (ਜਿਸ ਸਾਧਕ ਦਾ) ਮਨ (ਪਰਮਾਤਮਾ ਦੇ) ਚਰਣ-ਕਮਲਾਂ (*ਚਰਣਾਰਬਿੰਦ*) ਨਾਲ ਵਿੰਨ੍ਹਿਆ (*ਬਿਧੰ*) ਜਾਂਦਾ ਹੈ, (ਉਹ) ਸਭ ਪ੍ਰਕਾਰ ਦਾ ਸੁਖ (*ਕੁਸਲਣਹ*) ਪ੍ਰਾਪਤ ਕਰਨ ਵਿਚ ਸਫਲ-ਮਨੋਰਥ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਵਿਅਕਤੀ ਪ੍ਰਭੂ ਦੀ) ਗਾਥਾ ਗਾਉਂਦੇ ਹਨ, (ਜਿਨ੍ਹਾਂ ਦੇ) ਬਹੁਤ ਪਹਿਲਾਂ ਦੇ ਭਾਗ (*ਭਗੰ*) ਹੋਣ।੧੮।

(ਜੋ) ਸਾਧ-ਸੰਗ ਵਿਚ ਜਾ ਕੇ (*ਗਵਣੰ*) ਸ਼ੁਭ ਬੋਲਾਂ ਦਾ ਉਚਾਰਨ ਕਰਦੇ ਹਨ, (ਉਹ) ਉਧਰ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ) ਸੰਸਾਰ ਸਾਗਰ ਵਿਚ ਫਿਰ (*ਪੁਨਰਪਿ*) ਜਨਮ ਨਹੀਂ ਲੈਣਾ ਪੈਂਦਾ।੧੯। ਪ੍ਰਭੂ (*ਏਕੰਕਾਰ*) ਦਾ ਨਾਮ ਹਿਰਦੇ ਵਿਚ ਧਾਰਣ ਕਰਨ ਨਾਲ ਵੇਦਾਂ, ਪੁਰਾਣਾਂ ਅਤੇ ਸ਼ਾਸਤ੍ਰ ਦਾ ਵਿਚਾਰ (ਸੁਭਾਵਿਕ ਹੀ ਪ੍ਰਾਪਤ ਹੋ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ) ਕੋਈ ਵਡੇ ਭਾਗਾਂ ਵਾਲਾ ਹੀ (ਨਾਮ ਜਪ ਕੇ) ਸਾਰੀਆਂ ਕੁਲਾਂ ਅਤੇ ਸਮੁੱਚੇ (ਜੀਵਾਂ ਨੂੰ) ਤਾਰਨ ਵਾਲਾ ਬਣਦਾ ਹੈ।੨੦।

ਪ੍ਰਭੂ ਦਾ ਨਾਮ ਸਿਮਰਨ ਨਾਲ ਸਾਰੀਆਂ ਕੁਲਾਂ ਦਾ ਪਾਰ-ਉਤਾਰਾ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਨਾਮ ਸਿਮਰਨ ਦੀ ਦਾਤ) ਸਾਧ-ਸੰਗ ਤੋਂ ਪ੍ਰਾਪਤ ਹੁੰਦੀ ਹੈ, (ਪਰ ਸਾਧ-ਸੰਗ ਦੇ) ਦਰਸ਼ਨ ਵਡੇ ਭਾਗਾਂ ਵਾਲੇ ਨੂੰ ਮਿਲਦੇ (*ਭੇਟੰਤਿ*) ਹਨ।੨੧। ਸਾਰੇ ਦੋਸ਼ਾਂ ਨੂੰ ਪੂਰੀ ਤਰ੍ਹਾਂ ਤਿਆਗਣ ਅਤੇ ਧਰਮ ਨੂੰ ਚੰਗੀ ਤਰ੍ਹਾਂ ਦ੍ਰਿੜ੍ਹ ਕਰਨ (ਦੀ ਦਾਤ ਉਸ ਨੂੰ) ਸਾਧ-ਸੰਗ ਦੁਆਰਾ ਪ੍ਰਾਪਤ ਹੁੰਦਾ ਹੈ, ਨਾਨਕ (ਦਾ ਕਥਨ ਹੈ ਕਿ ਜਿਸ ਦੇ) ਮੱਥੇ ਉਤੇ (ਭਾਗ) ਲਿਖੇ ਹੋਣ।੨੨।

(ਜੋ ਪ੍ਰਭੂ) ਅਗੇ, ਹੁਣ ਅਤੇ ਅਗੋਂ ਰਹੇਗਾ ਅਤੇ ਸਭ ਨੂੰ ਨਸ਼ਟ ਕਰਨ (*ਹਰਣ*) ਅਤੇ ਪਾਲਣ-ਪੋਸ਼ਣ (*ਭਰਣ*) ਵਾਲਾ ਹੈ, ਨਾਨਕ (ਦਾ ਕਥਨ ਹੈ ਕਿ ਉਸ ਨਾਲ) ਪ੍ਰੀਤ ਲਗਣ ਦਾ (ਮੂਲ) ਕਾਰਣ ਸਾਧੂ/ਸੰਤ ਨੂੰ ਸਮਝੋ।੨੩। (ਗੁਰੂ ਦੇ) ਸੁਖ ਦੇਣ ਵਾਲੇ ਰਤਨ ਰੂਪ ਬਚਨਾਂ ਦੀ ਥਾਂ (ਜੋ ਵਿਅਕਤੀ) ਕਸੁੰਭੜੇ ਦੇ ਕੱਚੇ ਰੰਗ ਵਲ ਰੁਚਿਤ ਹੁੰਦੇ ਹਨ, ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ) ਰੋਗ, ਗ਼ਮ ਅਤੇ ਵਿਛੋੜਾ (ਹੀ ਪ੍ਰਾਪਤ ਹੁੰਦਾ ਹੈ) ਅਤੇ ਸੁਪਨੇ ਵਿਚ ਵੀ ਸੁਖ ਨਹੀਂ ਮਿਲਦਾ।੨੪।

**ਫੁਨਹੇ ਮਹਲਾ ੫**

ਹੇ ਅਗਮ (ਪ੍ਰਭੂ! ਤੇਰੇ) ਹੱਥ ਵਿਚ ਲੇਖਣੀ ਹੈ (ਜੋ ਸਭ ਜੀਵਾਂ ਦੇ) ਮਸਤਕ ਉਪਰ (ਹੁਕਮ ਰੂਪ ਲੇਖ) ਲਿਖ ਰਹੀ ਹੈ। ਹੇ ਅਨੂਪਮ ਰੂਪ ਵਾਲੇ (ਪਰਮਾਤਮਾ! ਤੂੰ) ਸਭ (ਜੀਵਾਂ) ਨਾਲ ਰਚ-ਮਿਚ ਰਿਹਾ ਹੈਂ। (ਕਿਸੇ ਤੋਂ ਵੀ) ਮੂੰਹ ਨਾਲ ਤੇਰੀ ਉਸਤਤ ਨਹੀਂ ਕਹੀ ਜਾ ਸਕਦੀ। ਨਾਨਕ (ਤੇਰੇ ਤੋਂ) ਸਦਕੇ ਜਾਂਦਾ ਹਾਂ, (ਮੇਰੀ ਜਿੰਦ ਤੇਰਾ) ਦਰਸ਼ਨ ਵੇਖ ਕੇ ਮੋਹੀ ਗਈ ਹੈ।੧। (ਮੇਰਾ ਜੀ ਕਰਦਾ ਹੈ ਕਿ) ਸੰਤ ਸਭਾ ਵਿਚ ਬੈਠ ਕੇ ਮੈਂ (ਪ੍ਰਭੂ ਦਾ) ਜਸ-ਗਾਨ ਕਰਾਂ। ਸਾਰਾ ਸ਼ਿੰਗਾਰ ਅਤੇ ਇਹ ਜਿੰਦ ਵੀ ਸਭ ਕੁਝ ਅਰਪਿਤ ਕਰ ਦਿਆਂ। (ਦਰਸ਼ਨ ਦੀ) ਆਸ ਵਿਚ ਪਿਆਸੀ ਹੋ ਕੇ ਉਸ (ਪ੍ਰਭੂ ਰੂਪ) ਪਤੀ ਲਈ (ਹਿਰਦੇ ਰੂਪ) ਸੇਜ (ਵਿਛਾਈ ਹੈ)। ਹਾਂ (ਹੇ ਸਖੀ!) ਜੇ ਮੱਥੇ ਉਪਰ ਭਾਗ ਹੋਵੇ ਤਾਂ ਸੱਜਣ (ਪ੍ਰਭੂ) ਪਾਈਦਾ ਹੈ।੨।

ਹੇ ਸਖੀ! (ਮੈਂ) ਕਾਜਲ, ਹਾਰ, ਪਾਨ (ਆਦਿ) ਸਭ ਕੁਝ ਸਜਾਇਆ ਹੈ। ਸੋਲ੍ਹਾਂ ਸ਼ਿੰਗਾਰ ਕਰਕੇ (ਅੱਖਾਂ ਵਿਚ) ਸੁਰਮਾ ਵੀ ਪਾਇਆ ਹੈ। ਜੇ (ਹਿਰਦੇ ਰੂਪ) ਘਰ ਵਿਚ ਪ੍ਰਭੂ-ਪਤੀ ਆ ਜਾਵੇ, ਤਾਂ (ਸਮਝੋ) ਸਭ ਕੁਝ ਪਾ ਲਿਆ ਹੈ। ਹਾਂ (ਹੇ ਸਹੇਲੀਏ!) ਪ੍ਰਭੂ-ਪਤੀ ਤੋਂ ਬਿਨਾ ਸਾਰਾ ਸ਼ਿੰਗਾਰ ਵਿਅਰਥ ਚਲਾ ਜਾਂਦਾ ਹੈ।੩। ਜਿਸ (ਜੀਵ-ਇਸਤਰੀ ਦੇ ਹਿਰਦੇ ਰੂਪ) ਘਰ ਵਿਚ ਪ੍ਰਭੂ-ਪਤੀ ਆ ਵਸਿਆ ਹੈ,

ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ ॥
ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ ॥
ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ ॥੪॥
ਆਸਾ ਇਤੀ ਆਸ ਕਿ ਆਸ ਪੁਰਾਈਐ ॥ ਸਤਿਗੁਰ ਭਏ ਦਇਆਲ ਤ ਪੂਰਾ ਪਾਈਐ ॥
ਮੈ ਤਨਿ ਅਵਗਣ ਬਹੁਤੁ ਕਿ ਅਵਗਣ ਛਾਇਆ ॥
ਹਰਿਹਾਂ ਸਤਿਗੁਰ ਭਏ ਦਇਆਲ ਤ ਮਨੁ ਠਹਰਾਇਆ ॥੫॥
ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ ॥ ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ॥
ਮਿਟਿਆ ਆਵਾ ਗਉਣੁ ਜਾਂ ਪੂਰਾ ਪਾਇਆ ॥
ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥੬॥

ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ ॥
ਸਖੀ ਮੋਰੈ ਕੰਠਿ ਰਤੰਨੁ ਪੇਖਿ ਦੁਖੁ ਨਾਸਨਾ ॥
ਬਾਸਉ ਸੰਗਿ ਗੁਪਾਲ ਸਗਲ ਸੁਖ ਰਾਸਿ ਹਰਿ ॥
ਹਰਿਹਾਂ ਰਿਧਿ ਸਿਧਿ ਨਵ ਨਿਧਿ ਬਸਹਿ ਜਿਸੁ ਸਦਾ ਕਰਿ ॥੭॥
ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ ॥
ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ ॥
ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ ॥
ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ ॥੮॥

ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ ॥
ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ॥
ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ॥
ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥੯॥
ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥
ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥
ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥੧੦॥
ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ॥
ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥
ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ ॥
ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ ॥੧੧॥
ਮਿਤ ਕਾ ਚਿਤੁ ਅਨੂਪੁ ਮਰੰਮੁ ਨ ਜਾਨੀਐ॥
ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ ॥
ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ ॥
ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ ॥੧੨॥
ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥

ਉਹ ਵਡੇ-ਭਾਗਾਂ ਵਾਲੀ ਹੈ। ਉਸ ਨੂੰ ਸਭ ਸ਼ਿੰਗਾਰ ਸਜ ਰਿਹਾ ਹੈ ਅਤੇ ਉਹੀ ਸੋਹਾਗ-ਭਾਗ ਵਾਲੀ ਹੈ। ਮਨ ਦੀ ਆਸ ਪੂਰੀ ਹੋ ਜਾਣ ਕਰਕੇ (ਹੁਣ) ਮੈਂ ਨਿਸਚਿੰਤ ਹੋ ਕੇ ਸੁਤੀ ਹਾਂ। ਹਾਂ (ਹੇ ਸਖੀ!) ਜਦ ਪ੍ਰਭੂ-ਪਤੀ (ਹਿਰਦੇ ਰੂਪ) ਘਰ ਵਿਚ ਆ ਗਿਆ, ਤਾਂ (ਸਮਝੋ) ਸਭ ਕੁਝ ਪਾ ਲਿਆ ਹੈ।੪।

(ਮੇਰੇ ਹਿਰਦੇ ਵਿਚ ਪ੍ਰਭੂ-ਪਤੀ ਨੂੰ ਮਿਲਣ ਦੀ) ਇਤਨੀ ਆਸ ਹੈ ਕਿ (ਹੁਣ) ਆਸ ਪੂਰੀ ਹੋਣੀ ਚਾਹੀਦੀ ਹੈ। ਜੇ ਸਤਿਗੁਰੂ ਦਿਆਲ ਹੋ ਜਾਣ, ਤਾਂ ਪੂਰਾ (ਪ੍ਰਭੂ) ਪਾ ਲਈਦਾ ਹੈ। ਮੇਰੇ ਸ਼ਰੀਰ ਵਿਚ ਬਹੁਤ ਔਗੁਣ ਹਨ ਕਿ (ਬਸ) ਔਗੁਣ ਹੀ ਛਾਏ ਪਏ ਹਨ। ਹਾਂ, (ਜੇ) ਸਤਿਗੁਰੂ ਦਿਆਲ ਹੋ ਜਾਣ, ਤਾਂ ਮਨ ਟਿਕ ਜਾਂਦਾ ਹੈ।੫। ਨਾਨਕ ਦਾ ਕਥਨ ਹੈ ਕਿ (ਜਿਸ ਵਿਅਕਤੀ ਨੇ) ਬੇਅੰਤ (ਪ੍ਰਭੂ) ਨੂੰ ਧਿਆਇਆ ਹੈ, (ਉਸ ਨੂੰ) ਔਖੇ ਤਰੇ ਜਾ ਸਕਣ ਵਾਲਾ ਭਵ-ਸਾਗਰ ਸਤਿਗੁਰੂ ਨੇ ਤਰਾ ਦਿੱਤਾ ਹੈ। ਜਦੋਂ ਪੂਰਾ (ਪ੍ਰਭੂ) ਪਾ ਲਿਆ (ਤਾਂ) ਆਵਾਗਵਣ ਖ਼ਤਮ ਹੋ ਗਿਆ। ਹਾਂ! ਹਰਿ ਦਾ ਨਾਮ ਅੰਮ੍ਰਿਤ ਰੂਪ ਹੈ, (ਜੋ) ਸਤਿਗੁਰੂ ਤੋਂ ਪਾਈਦਾ ਹੈ।੬।

ਮੇਰੇ ਹੱਥ (ਉਪਰ) ਪਦਮ-ਚਿੰਨ੍ਹ ਹੈ ਅਤੇ (ਹਿਰਦੇ ਰੂਪ) ਵੇਹੜੇ ਵਿਚ ਸੁਖਾਂ ਦੀ ਸੁਗੰਧ (ਖਿਲਰੀ ਹੋਈ ਹੈ)। ਹੇ ਸਖੀ! ਮੇਰੇ ਗਲੇ ਵਿਚ (ਨਾਮ ਰੂਪ) ਰਤਨ (ਨਜ਼ਰ-ਬਟੂ ਵਜੋਂ ਲਟਕ ਰਿਹਾ ਹੈ, ਜਿਸ ਨੂੰ) ਵੇਖ ਕੇ ਦੁਖ ਨਸ਼ਟ ਹੋ ਜਾਂਦਾ ਹੈ। ਮੈਂ ਪ੍ਰਭੂ-ਪਤੀ ਨਾਲ ਵਸਦੀਆਂ (ਜਿਸ) ਹਰਿ ਪਾਸ ਸਭ ਸੁਖਾਂ ਦੀ ਪੂੰਜੀ ਹੈ ਅਤੇ ਹਾਂ, ਜਿਸ (ਪ੍ਰਭੂ) ਦੇ ਹੱਥ ਵਿਚ ਰਿਧੀਆਂ, ਸਿੱਧੀਆਂ ਅਤੇ ਨੌ ਨਿਧੀਆਂ ਸਦਾ ਵਸਦੀਆਂ ਹਨ।੭। (ਜੋ ਵਿਅਕਤੀ) ਪਰਾਈ ਇਸਤਰੀ ਨਾਲ ਸੰਗ ਕਰਨ ਜਾਂਦਾ ਹੈ, ਉਹੀ ਤਾਂ ਸ਼ਰਮਿੰਦਾ ਹੁੰਦਾ ਹੈ। (ਜੋ ਮਨੁੱਖ) ਨਿਤ ਪਰਾਇਆ ਧਨ ਚੋਰੀ ਕਰਦੇ ਹਨ, (ਉਨ੍ਹਾਂ ਦੇ) ਦੋਸ਼ (*ਛਿਦ੍ਰ*) ਕਿਵੇਂ ਢਕੇ ਜਾ ਸਕਦੇ ਹਨ? ਹਰਿ ਦੇ ਗੁਣਾਂ ਨੂੰ ਸਿਮਰਨ ਨਾਲ ਪਵਿਤਰ (ਹੋ ਜਾਈਦਾ ਹੈ) ਅਤੇ ਸਾਰਾ ਖ਼ਾਨਦਾਨ (ਭਵ-ਸਾਗਰ ਤੋਂ) ਤਾਰ ਲਈਦਾ ਹੈ। ਹਾਂ, (ਜੋ ਸਾਧਕ) ਪਾਰਬ੍ਰਹਮ (ਦੇ ਗੁਣ) ਸੁਣਦੇ ਅਤੇ ਵਿਚਾਰਦੇ ਹਨ, (ਉਹ) ਪਵਿਤਰ ਹੋ ਜਾਂਦੇ ਹਨ।੮।

ਉਪਰ ਆਕਾਸ਼ ਫਬ ਰਿਹਾ ਹੈ ਅਤੇ ਹੇਠਾਂ ਧਰਤੀ ਸ਼ੋਭ ਰਹੀ ਹੈ। ਦਸਾਂ ਦਿਸ਼ਾਵਾਂ ਵਿਚ ਬਿਜਲੀ ਚਮਕਦੀ ਹੈ ਅਤੇ ਮੂੰਹ ਉਤੇ ਝਾਕਦੀ ਹੈ। (ਮੈਂ ਪ੍ਰਭੂ-ਪਤੀ ਨੂੰ) ਪਰਦੇਸ (ਅਰਥਾਤ ਸ਼ਰੀਰ ਤੋਂ ਬਾਹਰ) ਖੋਜਦੀ ਫਿਰਦੀ ਹਾਂ ਕਿ ਕਿਤੋਂ ਪ੍ਰੀਤਮ ਨੂੰ ਪਾ ਲਵਾਂ। ਹਾਂ, ਜੇ ਮਸਤਕ ਉਪਰ ਭਾਗ (ਲਿਖਿਆ) ਹੋਵੇ ਤਾਂ (ਪ੍ਰਭੂ-ਪਤੀ ਦੇ) ਦਰਸ਼ਨ ਵਿਚ ਸਮਾ ਜਾਈਦਾ ਹੈ।੯। (ਮੈਂ) ਸਾਰੇ ਸਥਾਨ ਵੇਖੇ ਹਨ, (ਪਰ ਸੰਸਾਰ ਵਿਚ) ਤੇਰੇ ਵਰਗਾ (ਕੋਈ ਸੁੰਦਰ) ਨਹੀਂ ਹੈ। ਵਿਧਾਤਾ ਪੁਰਖ (ਪ੍ਰਭੂ) ਨੇ (ਤੈਨੂੰ) ਬਣਾਇਆ (*ਬਧੋਹੁ*) ਹੈ, ਤਾਂ ਹੀ ਤੂੰ ਸ਼ੋਭਦਾ ਹੈਂ। ਹੇ ਅਨੂਪਮ ਰਾਮਦਾਸਪੁਰ! (ਤੇਰੀ) ਵਸੋਂ ਸੰਘਣੀ ਅਤੇ ਬੇਅੰਤ ਹੈ। ਹਾਂ, ਨਾਨਕ (ਦਾ ਕਥਨ ਹੈ ਕਿ) ਰਾਮਦਾਸ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਪਾਪ (*ਕਸਮਲ*) ਦੂਰ ਹੋ ਜਾਂਦੇ ਹਨ।੧੦।

ਪਪੀਹੇ ਵਾਂਗ ਸੁਚੇਤ ਚਿਤ ਹੋ ਕੇ ਉਸ ਸੱਜਣ (ਪ੍ਰਭੂ) ਦੀ ਇੱਛਾ ਕਰਨੀ ਚਾਹੀਦੀ ਹੈ। ਜਿਸ (ਪ੍ਰੀਤਮ) ਨਾਲ ਪ੍ਰਾਣ ਜੁੜੇ ਹੋਏ ਹੋਣ, ਉਸੇ ਨੂੰ ਲੋਚਣਾ ਚਾਹੀਦਾ ਹੈ। (ਜਿਵੇਂ) ਜਲ ਦੀ (ਸ੍ਵਾਤੀ) ਬੂੰਦ ਕਾਰਣ (ਪਪੀਹਾ) ਬਨ ਬਨ ਵਿਚ ਉਦਾਸ ਫਿਰਦਾ ਹੈ। ਹਾਂ, ਤਿਵੇਂ ਹਰਿ-ਜਨ ਹਰਿ-ਨਾਮ ਮੰਗਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ ਉਸ ਵਿਅਕਤੀ ਤੋਂ) ਬਲਿਹਾਰ ਜਾਂਦਾ ਹਾਂ।੧੧। ਮਿਤਰ (ਪ੍ਰਭੂ) ਦਾ ਚਿਤ ਅਨੂਪਮ ਹੈ, (ਉਸ ਦਾ) ਭੇਦ ਨਹੀਂ ਜਾਣਿਆ ਜਾ ਸਕਦਾ। ਅਪਰ-ਅਪਾਰ (ਪ੍ਰਭੂ ਦੇ) ਗੁਣਾਂ ਦੇ (ਜੋ) ਗਾਹਕ ਹਨ, (ਉਨ੍ਹਾਂ ਦੁਆਰਾ) ਉਸ ਤੱਤ੍ਵ (ਰੂਪ ਬ੍ਰਹਮ ਨੂੰ) ਪਛਾਣ ਲਈਦਾ ਹੈ। (ਜਦੋਂ ਪ੍ਰਭੂ ਦੇ) ਚਿਤ ਵਿਚ (ਜੀਵ ਦਾ) ਚਿਤ ਸਮਾ ਜਾਉਂਦਾ ਹੈ, ਤਾਂ ਬਹੁਤ (ਆਤਮਿਕ) ਆਨੰਦ (ਪੈਦਾ) ਹੋ ਜਾਂਦਾ ਹੈ। ਹਾਂ, (ਜਦੋਂ ਮਨ ਰੂਪ) ਚੰਚਲ ਚੋਰ ਨੂੰ ਕਾਬੂ ਕਰ ਲਈਦਾ ਹੈ ਤਾਂ (ਨਾਮ ਰੂਪ) ਸੱਚਾ ਧਨ ਪ੍ਰਾਪਤ ਹੋ ਜਾਂਦਾ ਹੈ।੧੨।

ਹੇ ਸਖੀ! (ਮੈਂ) ਸੁਪਨੇ ਵਿਚ ਉਠ ਖੜੋਤੀ, (ਪਰ ਉਸ ਪ੍ਰਭੂ-ਪਤੀ ਦਾ) ਪਲੂ ਕਿਉਂ ਨ

ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥
ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ ॥
ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥੧੩॥
ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥੧੪॥

ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ ॥
ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ ॥
ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥
ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ ॥੧੫॥
ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ॥
ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ ॥
ਤੀਖਣ ਬਾਣ ਚਲਾਇ ਨਾਮੁ ਪ੍ਰਭ ਧ੍ਯਾਈਐ ॥
ਹਰਿਹਾਂ ਮਹਾਂ ਬਿਖਾਦੀ ਘਾਤ ਪੂਰਨ ਗੁਰੁ ਪਾਈਐ ॥੧੬॥

ਸਤਿਗੁਰ ਕੀਨੀ ਦਾਤਿ ਮੂਲਿ ਨ ਨਿਖੁਟਈ ॥
ਖਾਵਹੁ ਭੁੰਚਹੁ ਸਭਿ ਗੁਰਮੁਖਿ ਛੁਟਈ ॥
ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ ॥
ਨਾਨਕ ਸਦਾ ਅਰਾਧਿ ਕਦੇ ਨ ਜਾਂਹਿ ਮਰਿ ॥੧੭॥
ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ ॥
ਸਗਲੇ ਹੋਏ ਸੁਖ ਹਰਿ ਨਾਮੁ ਧਿਆਵਣਾ ॥
ਜੀਅ ਕਰਨਿ ਜੈਕਾਰੁ ਨਿੰਦਕ ਮੁਏ ਪਚਿ ॥
ਸਾਜਨ ਮਨਿ ਆਨੰਦੁ ਨਾਨਕ ਨਾਮੁ ਜਪਿ ॥੧੮॥

ਪਾਵਨ ਪਤਿਤ ਪੁਨੀਤ ਕਤਹ ਨਹੀ ਸੇਵੀਐ ॥
ਝੂਠੈ ਰੰਗਿ ਖੁਆਰੁ ਕਹਾਂ ਲਗੁ ਖੇਵੀਐ ॥
ਹਰਿਚੰਦਉਰੀ ਪੇਖਿ ਕਾਹੇ ਸੁਖੁ ਮਾਨਿਆ ॥
ਹਰਿਹਾਂ ਹਉ ਬਲਿਹਾਰੀ ਤਿੰਨ ਜਿ ਦਰਗਹਿ ਜਾਨਿਆ ॥੧੯॥
ਕੀਨੇ ਕਰਮ ਅਨੇਕ ਗਵਾਰ ਬਿਕਾਰ ਘਨ ॥
ਮਹਾ ਦ੍ਰੁਗੰਧਤ ਵਾਸੁ ਸਠ ਕਾ ਛਾਰੁ ਤਨ ॥
ਫਿਰਤਉ ਗਰਬ ਗੁਬਾਰਿ ਮਰਣੁ ਨਹ ਜਾਨਈ ॥
ਹਰਿਹਾਂ ਹਰਿਚੰਦਉਰੀ ਪੇਖਿ ਕਾਹੇ ਸਚੁ ਮਾਨਈ ॥੨੦॥

ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ ॥
ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ ॥
ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ ॥
ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ ॥੨੧॥
ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ ॥

ਪਕੜਿਆ ? (ਉਸ) ਸੁੰਦਰ ਪੁਰਖ ਨੂੰ ਬੈਠਿਆਂ ਵੇਖ ਕੇ (ਮੇਰਾ) ਮਨ ਠਗਿਆ ਗਿਆ (ਚੰਚਲਾ)।(ਮੈਂ) ਉਸ ਦੇ ਚਰਣ ਲਭ ਰਹੀ ਹਾਂ, (ਹੇ ਸਖੀ!) ਦਸ, ਕਿਵੇਂ ਪ੍ਰਾਪਤ ਕਰਾਂ? ਹਾਂ, ਹੇ ਸਖੀ! (ਮੈਨੂੰ) ਉਹ ਯਤਨ ਦਸ ਜਿਸ ਦੁਆਰਾ ਪ੍ਰਭੂ ਪਾ ਲਈਦਾ ਹੋਵੇ।੧੩।(ਜੋ) ਨੈਣ ਸਾਧ/ਗੁਰੂ ਨੂੰ ਨਹੀਂ ਵੇਖਦੇ, ਉਹ ਨੈਣ ਮਾੜੇ ਹਾਲ ਵਾਲੇ ਹਨ।(ਜਿਹੜੇ) ਕੰਨ (ਸ਼ਬਦ ਦੀ) ਧੁਨੀ ਨਹੀਂ ਸੁਣਦੇ, (ਉਹ) ਕੰਨ ਬੰਦ ਕਰ ਦੇਣੇ ਚਾਹੀਦੇ ਹਨ।(ਜੋ) ਜੀਭ (ਹਰਿ-) ਨਾਮ ਨਹੀਂ ਜਪਦੀ, (ਉਸ ਨੂੰ) ਤਿਲ ਤਿਲ ਕਰਕੇ ਕਟ ਦੇਣਾ ਚਾਹੀਦਾ ਹੈ। ਹਾਂ, ਜਦੋਂ ਪ੍ਰਭੂ ਵਿਸਰ ਜਾਏ, (ਤਾਂ) ਦਿਨੋ ਦਿਨ ਘਟਦੇ ਜਾਈਦਾ ਹੈ (ਅਰਥਾਤ ਨਿਰਬਲ ਹੁੰਦੇ ਜਾਈਦਾ ਹੈ)।੧੪।

(ਜਿਵੇਂ) ਕਮਲ ਫੁਲ ਦੀ ਸੁਗੰਧੀ ਵਿਚ ਬਹੁਤ ਮਸਤ ਹੋਏ (ਭੌਰੇ ਦੇ) ਖੰਭ (*ਪੰਖ*) ਫਸ ਜਾਂਦੇ ਹਨ ਅਤੇ (ਕਮਲ ਫੁਲ ਦੀਆਂ) ਸੁੰਦਰ ਪੰਖੜੀਆਂ ਵਿਚ ਉਲਝ ਕੇ (ਉਡਣ ਦੀ) ਹੋਸ਼ ਭੁਲ ਜਾਂਦਾ ਹੈ (ਤਿਵੇਂ ਮਾਇਆ ਵਿਚ ਫਸਿਆ ਮਨੁੱਖ ਆਪਣਾ ਕਰਤੱਵ ਵਿਸਰ ਜਾਂਦਾ ਹੈ)। ਹੈ ਕੋਈ ਅਜਿਹਾ ਮਿਤਰ ਜੋ (ਵਿਛੋੜੇ ਵਾਲੀ) ਕਠੋਰ ਗੰਢ ਨੂੰ ਤੋੜ ਦੇਵੇ? ਨਾਨਕ (ਦਾ ਕਥਨ ਹੈ ਕਿ) ਇਕ ਪ੍ਰਭੂ ਹੀ (ਸਮਰਥ ਹੈ) ਜੋ ਟੁੱਟੇ ਹੋਇਆਂ ਨੂੰ (ਫਿਰ) ਨਾਲ ਜੋੜ ਲੈਂਦਾ ਹੈ।੧੫।(ਮੈਂ) ਪ੍ਰਭੂ ਦੇ ਪ੍ਰੇਮ ਕਰਕੇ ਅਨੇਕ ਦਿਸ਼ਾਵਾਂ ਵਲ ਦੌੜਦਾ ਰਹਿੰਦਾ ਹਾਂ, (ਪਰ) ਪੰਜ ਵੈਰੀ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਬਹੁਤ ਸਤਾਉਂਦੇ ਹਨ।(ਇਨ੍ਹਾਂ ਨੂੰ) ਕਿਸ ਢੰਗ ਨਾਲ ਮਾਰਿਆ ਜਾਏ? (ਉਤਰ--) ਪ੍ਰਭੂ ਦਾ ਨਾਮ ਆਰਾਧੀਏ ਅਤੇ (ਨਾਮ ਦੇ) ਤਿਖੇ ਬਾਣ ਚਲਾਈਏ! ਹਾਂ, (ਜਦੋਂ) ਪੂਰਾ ਗੁਰੂ ਪਾ ਲਈਦਾ ਹੈ, (ਤਾਂ) ਦੁਖ ਦੇਣ ਵਾਲੇ ਵਡੇ ਝਗੜਾਲੂਆਂ (ਅਰਥਾਤ ਵਿਕਾਰਾਂ) ਨੂੰ ਮਾਰ ਲਈਦਾ ਹੈ।੧੬।

ਸਤਿਗੁਰੂ ਦੀ ਕੀਤੀ ਹੋਈ ਦਾਤ ਬਿਲਕੁਲ ਮੁਕਦੀ ਨਹੀਂ ਹੈ। ਸਭ (ਇਸ ਨੂੰ) ਖਾਵੋ ਅਤੇ ਭੋਗੋ। ਗੁਰੂ ਰਾਹੀਂ (ਵਿਸ਼ੇ-ਵਿਕਾਰਾਂ ਤੋਂ) ਖ਼ਲਾਸ ਹੋ ਜਾਈਦਾ ਹੈ। ਹਰਿ ਪ੍ਰਸੰਨ ਹੋ ਕੇ ਨਾਮ ਰੂਪ ਅੰਮ੍ਰਿਤ ਦਾ ਖ਼ਜ਼ਾਨਾ ਬਖ਼ਸ਼ਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਭਾਈ ! ਤੂੰ) ਸਦਾ (ਨਾਮ ਦੀ) ਆਰਾਧਨਾ ਕਰਦਾ ਰਹਿ, ਫਿਰ ਕਦੇ (ਆਤਮਿਕ) ਪੱਖੋਂ ਨਹੀਂ ਮਰੇਂਗਾ।੧੭। ਜਿਥੇ ਭਗਤ ਜਾਂਦਾ ਹੈ, ਉਹ ਸਥਾਨ ਸ਼ੋਭਾਸ਼ਾਲੀ (ਹੋ ਜਾਂਦਾ ਹੈ)। (ਉਥੇ) ਸਭ ਤਰ੍ਹਾਂ ਦੇ ਸੁਖ ਹੋ ਜਾਂਦੇ ਹਨ (ਜਿਥੇ) ਹਰਿ ਦਾ ਨਾਮ ਧਿਆਇਆ ਜਾਂਦਾ ਹੈ। (ਧਰਮ-ਸਾਧਕਾਂ ਦਾ) ਸਾਰੇ ਜੀਵ ਜੈ ਜੈਕਾਰ ਕਰਦੇ ਹਨ ਅਤੇ ਨਿੰਦਕ (ਈਰਖਾ-ਵਸ) ਸੜ ਸੜ ਕੇ ਮਰਦੇ ਹਨ। ਨਾਨਕ (ਦਾ ਕਥਨ ਹੈ ਕਿ) ਸੱਜਣ (ਵਿਅਕਤੀਆਂ) ਦੇ ਮਨ ਵਿਚ ਨਾਮ ਜਪਣ ਕਰਕੇ ਆਨੰਦ (ਵਰਤ ਜਾਂਦਾ ਹੈ)।੧੮।

(ਜੋ ਵਿਅਕਤੀ) ਪਵਿਤਰ ਅਤੇ ਪਤਿਤਾਂ ਨੂੰ ਸ਼ੁੱਧ ਕਰਨ ਵਾਲੇ (ਪ੍ਰਭੂ ਦੀ) ਕਦੇ ਸੇਵਾ ਨਹੀਂ ਕਰਦੇ, (ਉਹ) ਝੂਠੇ ਪਿਆਰ ਵਿਚ ਲਗ ਕੇ (ਜੀਵਨ ਦੀ ਬੇੜੀ ਨੂੰ) ਕਿਥੋਂ ਤਕ ਚਲਾਉਂਦੇ ਰਹਿਣਗੇ? ਕਾਲਪਨਿਕ ਨਗਰੀ (*ਹਰਿ ਚੰਦਉਰੀ*) ਨੂੰ ਵੇਖ ਕੇ ਕਿਸ ਲਈ ਸੁਖ ਮੰਨੀ ਬੈਠੇ ਹਨ? ਹਾਂ, ਮੈਂ ਉਨ੍ਹਾਂ (ਸੇਵਕਾਂ) ਤੋਂ ਵਾਰਨੇ ਜਾਂਦਾ ਹਾਂ, ਜੋ (ਈਸ਼ਵਰੀ) ਦਰਗਾਹ ਵਿਚ ਮਾਣ ਪ੍ਰਾਪਤ ਕਰਦੇ ਹਨ।੧੯। ਮੂਰਖ (ਵਿਅਕਤੀ) ਨੇ ਬਹੁਤ ਵਿਕਾਰਾਂ ਵਾਲੇ ਅਨੇਕ ਕਰਮ ਕੀਤੇ ਹਨ। ਮੂਰਖ ਦਾ ਬਹੁਤ ਦੁਰਗੰਧ ਵਿਚ ਵਾਸਾ ਹੁੰਦਾ ਹੈ ਅਤੇ (ਉਸ ਦਾ) ਸ਼ਰੀਰ ਸੁਆਹ ਹੋ ਜਾਂਦਾ ਹੈ। (ਉਹ ਵਿਅਕਤੀ) ਹੰਕਾਰ ਦੇ ਗ਼ੁਬਾਰ ਵਿਚ ਫਿਰਦਾ ਰਹਿੰਦਾ ਹੈ ਅਤੇ ਮੌਤ ਨੂੰ ਪਛਾਣਦਾ ਨਹੀਂ ਹੈ। ਹਾਂ, ਹਰਿਚੰਦਉਰੀ (ਨਾਂ ਦੀ ਕਾਲਪਨਿਕ ਨਗਰੀ) ਨੂੰ ਵੇਖ ਕੇ ਕਿਸ ਲਈ ਸੱਚ ਮੰਨੀ ਬੈਠਾ ਹੈ?।੨੦।

ਜਿਸ (ਵਿਅਕਤੀ) ਦੀ ਉਮਰ ਪੂਰੀ ਹੋ ਜਾਂਦੀ ਹੈ, ਉਸ ਨੂੰ ਕੌਣ ਬਚਾ ਸਕਦਾ ਹੈ? ਵੈਦਗੀ ਦੇ ਅਨੇਕ ਉਪਾ ਕਿਥੋਂ ਤਕ ਦਸੀਏ? (ਪਰ ਕੋਈ ਕਾਰਗਰ ਨਹੀਂ ਹੋ ਸਕਦਾ)। ਹੇ ਮੂਰਖ(ਮਨੁੱਖ! ਤੂੰ) ਇਕ (ਪ੍ਰਭੂ) ਨੂੰ ਚੇਤੇ ਕਰ, (ਜੋ) ਤੇਰੇ ਕੰਮ ਆਉਂਦਾ ਹੈ। ਹਾਂ, (ਪ੍ਰਭੂ ਦੇ) ਨਾਮ ਤੋਂ ਬਿਨਾ ਸ਼ਰੀਰ ਸੁਆਹ ਵਰਗਾ ਹੈ, ਸਭ ਕੁਝ ਵਿਅਰਥ ਚਲਾ ਜਾਂਦਾ ਹੈ।੨੧। ਅਪਾਰ (ਪ੍ਰਭੂ ਦੀ) ਨਾਮ ਰੂਪ ਅਮੋਲਕ ਦਵਾਈ ਪੀਣੀ ਚਾਹੀਦੀ

ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ ॥
ਜਿਸੈ ਪਰਾਪਤਿ ਹੋਇ ਤਿਸੈ ਹੀ ਪਾਵਣੇ ॥
ਹਰਿਹਾਂ ਹਉ ਬਲਿਹਾਰੀ ਤਿੰਨ੍ ਜਿ ਹਰਿ ਰੰਗੁ ਰਾਵਣੇ ॥੨੨॥

ਵੈਦਾ ਸੰਦਾ ਸੰਗੁ ਇਕਠਾ ਹੋਇਆ ॥
ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ ॥
ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ ॥
ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ ॥੨੩॥

ਚਉਬੋਲੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥
ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥੨॥

ਸਾਗਰ ਮੇਰ ਉਦਿਆਨ ਬਨ ਨਵ ਖੰਡ ਬਸੁਧਾ ਭਰਮ ॥
ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ ॥੩॥
ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ ॥
ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥੪॥

ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥੫॥
ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥
ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ ॥੬॥

ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ ॥
ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ ॥੭॥
ਜਾ ਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ ॥
ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ ॥੮॥

ਲਖ ਘਾਟੀਂ ਊਂਚੌ ਘਨੋ ਚੰਚਲ ਚੀਤ ਬਿਹਾਲ ॥
ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ ॥੯॥
ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ ॥
ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ ॥੧੦॥

ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥
ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥੧੧॥

ਹੈ। (ਇਹ ਦਵਾਈ) ਸੰਤ-ਜਨ ਮਿਲ ਮਿਲ ਕੇ ਖਾਉਂਦੇ ਹਨ ਅਤੇ (ਸੰਪਰਕ ਵਿਚ ਆਉਣ ਵਾਲੇ) ਸਾਰਿਆਂ ਨੂੰ ਦਿੰਦੇ ਹਨ। ਜਿਸ ਦੇ (ਭਾਗਾਂ ਵਿਚ ਇਸ ਦਾ) ਪ੍ਰਾਪਤ ਹੋਣਾ (ਲਿਖਿਆ) ਹੋਵੇ, ਉਸ ਨੇ ਹੀ ਪ੍ਰਾਪਤ ਕਰਨੀ ਹੈ। ਹਾਂ, ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ, ਜੋ ਹਰਿ (ਦਾ ਪ੍ਰੇਮ) ਰੰਗ ਮਾਣਦੇ ਹਨ।੨੨।

(ਸੰਤ ਰੂਪ) ਵੈਦਾਂ ਦਾ ਸੰਗ ਇਕੱਠਾ ਹੋਇਆ ਹੈ। (ਨਾਮ ਰੂਪ) ਦਵਾਈ ਸਭ ਨੂੰ ਠੀਕ ਬੈਠਦੀ ਹੈ। (ਪ੍ਰਭੂ ਉਨ੍ਹਾਂ ਵੈਦਾਂ ਵਿਚ) ਆਪ ਆ ਖੜੋਂਦਾ ਹੈ। ਉਨ੍ਹਾਂ ਦੇ (ਕੀਤੇ ਹੋਏ) ਜੋ ਜੋ ਕਰਮ ਹਨ, (ਉਹ) ਸਦ-ਕਰਮ ਹੋ ਕੇ (ਸਰਬਤ੍ਰ) ਪਸਰ ਜਾਂਦੇ ਹਨ (ਅਰਥਾਤ ਲੋਕਾਂ ਲਈ ਅਨੁਕਰਣ ਯੋਗ ਬਣ ਜਾਂਦੇ ਹਨ)। ਹਾਂ, (ਸਭ ਸਤਿਸੰਗੀਆਂ ਦੇ) ਸ਼ਰੀਰ ਤੋਂ ਸਾਰੇ ਪਾਪ, ਦੁਖ ਅਤੇ ਰੋਗ ਦੂਰ ਹੋ ਜਾਂਦੇ ਹਨ।੨੩।

**ਚਉਬੋਲੇ ਮਹਲਾ ੫**

ਹੇ ਸੰਮਨ (ਨਾਂ ਦੇ ਸਿੱਖ!) ਜੇ ਇਸ ਪ੍ਰੇਮ ਦਾ ਦਮੜਿਆਂ ਨਾਲ ਵਟਾਂਦਰਾ (ਸਾਟ) ਹੋ ਸਕਦਾ ਹੁੰਦਾ, (ਤਾਂ) ਉਹ ਰਾਵਣ ਕੰਗਾਲ ਨਹੀਂ ਸੀ, ਜਿਸ ਨੇ (ਸ਼ਿਵ ਨੂੰ ਪ੍ਰਸੰਨ ਕਰਨ ਲਈ) ਸਿਰ ਕਟ ਕੇ ਅਰਪਿਤ ਕਰ ਦਿੱਤੇ ਸਨ।੧। (ਜਿਸ ਮਨੁੱਖ ਦਾ) ਸ਼ਰੀਰ (ਪ੍ਰੀਤਮ ਦੇ) ਪ੍ਰੇਮ ਪਿਆਰ ਵਿਚ ਖਚਿਤ ਹੋਇਆ ਰਹਿੰਦਾ ਹੈ ਅਤੇ ਰਾਈ ਜਿੰਨੀ ਵਿਚ ਵਿਚਾਲੇ (ਵਿਥ) ਨਹੀਂ ਹੁੰਦੀ, (ਉਸ ਦਾ) ਮਨ (ਪ੍ਰਭੂ ਦੇ) ਚਰਣ-ਕਮਲਾਂ ਨਾਲ ਵਿੰਨ੍ਹਿਆ ਰਹਿੰਦਾ ਹੈ। (ਪਰ ਇਸ ਦੀ) ਸੋਝੀ (ਤਦ ਹੁੰਦੀ ਹੈ ਜੇ) ਸੁਰਤਿ (ਪਰਮਾਤਮਾ) ਨਾਲ ਜੁੜੀ ਹੋਵੇ।੨।

ਹੇ ਮੂਸਨ (ਨਾਂ ਦੇ ਸਿੱਖ!) ਸਮੁੰਦਰ, ਪਹਾੜ (*ਮੇਰ*), ਜੰਗਲ (*ਉਦਿਆਨ*), ਬਨ ਅਤੇ ਨੌਂ ਖੰਡੀ ਧਰਤੀ ਦਾ ਭ੍ਰਮਣ, ਪ੍ਰੀਤਮ ਦੇ ਪ੍ਰੇਮ (ਮਾਰਗ) ਦਾ (ਮੈਂ ਸੇਵਕ) ਇਕ ਕਦਮ ਵਜੋਂ ਸਮਝਦਾ ਹਾਂ।੩। ਹੇ ਮੂਸਨ! ਪ੍ਰੇਮ ਦੀ ਚਾਂਦਨੀ (*ਮਸਕਰ*) (ਹਿਰਦੇ ਰੂਪ) ਆਕਾਸ਼ (*ਅੰਬਰੁ*) ਵਿਚ ਛਾਈ ਹੁੰਦੀ ਹੈ (ਉਸ ਵਿਚ ਮਨੁੱਖ ਬਝਿਆ ਰਹਿੰਦਾ ਹੈ), ਜਿਵੇਂ ਭੌਰੇ ਕਮਲ (ਦੇ ਫੁਲ) ਵਿਚ ਬੰਨ੍ਹੇ ਹੋਏ, ਵਿੰਨ੍ਹੇ ਹੋਏ ਲਿਪਟੇ ਰਹਿੰਦੇ ਹਨ।੪।

ਹੇ ਮੂਸਨ! ਜਪ, ਤਪ, ਸੰਜਮ, ਖ਼ੁਸ਼ੀ, ਸੁਖ, ਪ੍ਰਤਿਸ਼ਠਾ, ਵਡਿਆਈ ਅਤੇ ਗਰਬ—(ਇਹ) ਸਭ ਕੁਝ ਨਿਮਖ ਭਰ ਪ੍ਰੇਮ ਤੋਂ ਵਾਰ ਵਾਰ ਕੇ ਦੇ ਦਿਆਂ।੫। ਹੇ ਮੂਸਨ! (ਇਹ) ਸੰਸਾਰ (ਪ੍ਰੇਮ ਦਾ) ਭੇਦ ਨਹੀਂ ਜਾਣਦਾ, (ਜਿਸ ਕਰਕੇ) ਮਰਦਾ ਹੋਇਆ ਲੁਟਿਆ ਜਾ ਰਿਹਾ ਹੈ। ਪ੍ਰੀਤਮ ਦੇ ਪ੍ਰੇਮ ਵਿਚ ਬੰਨ੍ਹਿਆ ਨਹੀਂ ਗਿਆ, (ਸੰਸਾਰ ਦੇ) ਝੂਠੇ ਕਾਰ-ਵਿਵਹਾਰ ਵਿਚ ਉਲਝਿਆ ਪਿਆ ਹੈ।੬।

ਜਦੋਂ ਘਰ ਅਤੇ ਧਨ ਨੂੰ ਸਾੜ ਦੇਈਏ, (ਤਾਂ ਉਸ ਤੋਂ ਵਿਛਿਆ ਹੋਇਆ ਮਨੁੱਖ ਉਸ ਦੇ) ਪ੍ਰੇਮ ਮੋਹ ਵਿਚ ਬੇਹਾਲ ਹੁੰਦਾ ਹੈ। ਹੇ ਮੂਸਨ! (ਅਸਲ ਵਿਚ ਮਨੁੱਖ ਉਦੋਂ ਹੀ) ਲੁਟਿਆ ਹੋਇਆ (ਸਮਝੋ, ਜਦੋਂ ਉਸ ਨੂੰ) ਦਿਆਲ ਪੁਰਖ (ਪ੍ਰਭੂ) ਭੁਲ ਜਾਂਦਾ ਹੈ।੭। ਜਿਨ੍ਹਾਂ ਦਾ ਜੀਵਨ-ਪ੍ਰਯੋਜਨ (*ਸੁਆਉ*) ਪ੍ਰਭੂ-ਪ੍ਰੇਮ ਹੈ, (ਉਹ ਪ੍ਰਭੂ ਦੇ) ਚਰਣਾਂ ਨੂੰ ਮਨ ਵਿਚ ਯਾਦ ਕਰਦੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ) ਪ੍ਰਭੂ ਦੇ ਪ੍ਰੇਮੀ (*ਬਿਰਹੀ*) ਹਨ, (ਉਹ ਪ੍ਰਭੂ ਨੂੰ ਛਡ ਕੇ) ਹੋਰ ਕਿਤੇ ਨਹੀਂ ਜਾਂਦੇ।੮।

ਹੇ ਜਮਾਲ! ਚੰਚਲ ਚਿਤ ਵਾਲਾ (ਮਨੁੱਖ) ਬਹੁਤ ਉੱਚੀਆਂ ਲਖਾਂ ਘਾਟੀਆਂ (ਤਕ ਪਹੁੰਚਣ ਦਾ ਯਤਨ ਕਰਦਾ ਹੈ ਅਤੇ) ਬੇਹਾਲ ਹੁੰਦਾ ਹੈ। (ਪਰ) ਚਿਕੜ ਨੀਵਾਂ ਹੈ, (ਉਸ ਵਿਚ) ਬਹੁਤ ਨਿਮਰਤਾ ਹੈ। (ਇਸ) ਕਰਨੀ ਕਰਕੇ (ਉਸ ਵਿਚੋਂ) ਕਮਲ (ਪੈਦਾ ਹੁੰਦਾ ਹੈ)।੯। (ਉਸ ਪ੍ਰਭੂ ਦੇ) ਨੈਣ ਕਮਲ ਵਰਗੇ ਹਨ ਅਤੇ ਕਾਲੇ ਸੁਰਮੇ ਵਾਲੇ ਹਨ। ਮੁਖ (*ਬਦਨ*) ਚੰਦ੍ਰਮਾ ਦੇ ਸਮਾਨ ਹੈ ਅਤੇ ਸੋਹਣੇ (*ਚਾਰ*) ਚਿਤ ਵਾਲਾ ਹੈ। ਹੇ ਮੂਸਨ! (ਉਸ ਦੇ ਮਿਲਣ ਦੇ) ਨਾਜ਼ਕ ਰਾਜ਼ (*ਮਰੰਮ*) ਵਿਚ ਮਗਨ ਹੋ ਕੇ (ਮੈਂ) ਗਲੇ ਦੇ ਹਾਰ ਨੂੰ ਵੀ ਤੋੜ ਦਿਆਂ (ਭਾਵ—ਹਾਰ ਵੀ ਸੰਯੋਗ ਸੁਖ ਵਿਚ ਰੁਕਾਵਟ ਨ ਬਣੇ)।੧੦।

(ਜੋ ਸਾਧਕ) ਪ੍ਰੀਤਮ ਦੇ ਪ੍ਰੇਮ ਵਿਚ ਮਗਨ ਹੋ ਜਾਂਦਾ ਹੈ, (ਉਸ ਨੂੰ) ਸਿਮਰਨ ਕਰਦਿਆਂ ਸ਼ਰੀਰ ਦੀ ਸੁਧ-ਬੁਧ ਵੀ ਨਹੀਂ ਰਹਿੰਦੀ। ਨਾਨਕ (ਦਾ ਕਥਨ ਹੈ ਕਿ) ਮਾਮੂਲੀ ਜਿਹਾ ਪਤੰਗਾ (ਪ੍ਰੇਮ ਕਾਰਣ ਦੀਵੇ ਦੀ ਲਾਟ ਉਤੇ ਸੜਨ ਨਾਲ) ਸਾਰੇ ਜਗਤ ਵਿਚ ਪ੍ਰਸਿੱਧ ਹੋ ਗਿਆ ਹੈ।੧੧।

ਸਲੋਕ ਭਗਤ ਕਬੀਰ ਜੀਉ ਕੇ ੴ ਸਤਿਗੁਰ ਪ੍ਰਸਾਦਿ ॥
ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥
ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ ॥੧॥
ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥
ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥੨॥
ਕਬੀਰ ਡਗਮਗ ਕਿਆ ਕਰਹਿ ਕਹਾ ਡੁਲਾਵਹਿ ਜੀਉ ॥
ਸਰਬ ਸੂਖ ਕੋ ਨਾਇਕੋ ਰਾਮ ਨਾਮ ਰਸੁ ਪੀਉ ॥੩॥
ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ ॥
ਦੀਸਹਿ ਦਾਧੇ ਕਾਨ ਜਿਉ ਜਿਨ੍ ਮਨਿ ਨਾਹੀ ਨਾਉ ॥੪॥
ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ ॥
ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ ॥੫॥

ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ ॥
ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋੁਬਿੰਦੁ ॥੬॥
ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥੭॥
ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥
ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥੮॥
ਕਬੀਰ ਸੋਈ ਮਾਰੀਐ ਜਿਹ ਮੂਐ ਸੁਖੁ ਹੋਇ ॥
ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ ਕੋਇ ॥੯॥
ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ ॥
ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ ॥੧੦॥

ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥
ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥੧੧॥
ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥੧੨॥
ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥੧੩॥
ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ ॥
ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ ॥੧੪॥
ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ ॥
ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ ॥੧੫॥

ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥੧੬॥
ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ ॥
ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ ॥੧੭॥

**ਸਲੋਕ ਭਗਤ ਕਬੀਰ ਜੀਉ ਕੇ**

ਕਬੀਰ (ਦਾ ਕਥਨ ਹੈ ਕਿ) ਜੀਭ ਉਪਰ ਰਾਮ (ਦੇ ਨਾਮ ਦਾ ਰਹਿਣਾ ਜਾਂ ਸਿਮਰਨਾ) ਮੇਰੀ ਮਾਲਾ (*ਸਿਮਰਨੀ*) ਹੈ। ਆਦਿ ਜੁਗਾਦਿ ਤੋਂ (ਜੋ) ਸਾਰੇ ਭਗਤ (ਹੁੰਦੇ ਆਏ ਹਨ, ਇਹ) ਉਨ੍ਹਾਂ ਨੂੰ ਸੁਖ ਅਤੇ ਆਰਾਮ (ਦੇਣ ਵਾਲੀ ਹੈ)।੧। ਕਬੀਰ (ਦਾ ਕਥਨ ਹੈ ਕਿ) ਮੇਰੀ ਜਾਤਿ ਨੂੰ ਹਰ ਕੋਈ ਹਾਸੀ ਕਰਨ ਵਾਲਾ ਹੈ। (ਪਰ ਮੈਂ) ਇਸ ਜਾਤਿ ਤੋਂ ਬਲਿਹਾਰ ਜਾਂਦਾ ਹਾਂ, ਜਿਸ ਵਿਚ (ਜੰਮ ਕੇ) ਮੈਂ ਪ੍ਰਭੂ (*ਸਿਰਜਨਹਾਰੁ*) ਨੂੰ ਜਪਿਆ ਹੈ।੨। ਹੇ ਕਬੀਰ !(ਤੂੰ) ਵਿਚਲਿਤ ਕਿਉਂ ਹੋ ਰਿਹਾ ਹੈਂ? (ਆਪਣੇ) ਜੀ ਨੂੰ ਕਿਉਂ ਡੁਲਾਉਂਦਾ ਹੈਂ? (ਜੋ) ਸਾਰੇ ਸੁਖਾਂ ਦਾ ਸੁਆਮੀ (*ਨਾਇਕੋ*) ਹੈ, (ਉਸ) ਰਾਮ ਦੇ ਨਾਮ ਦਾ ਰਸ ਪੀ।੩। ਕਬੀਰ (ਦਾ ਕਥਨ ਹੈ ਕਿ ਜੇ) ਸੋਨੇ ਦੇ 'ਵਾਲੇ' ਬਣੇ ਹੋਏ ਹੋਣ ਅਤੇ ਉਪਰ ਲਾਲ ਜੜ੍ਹੇ ਹੋਣ। (ਪਰ) ਜਿਨ੍ਹਾਂ (ਵਿਅਕਤੀਆਂ) ਦੇ ਮਨ ਵਿਚ (ਪ੍ਰਭੂ ਦਾ) ਨਾਮ ਨਹੀਂ ਹੈ, (ਤਾਂ ਇਹ 'ਵਾਲੇ') ਸੜੇ ਹੋਏ ਕਾਨਿਆਂ ਵਾਂਗ ਹਨ।੪। ਹੇ ਕਬੀਰ! ਅਜਿਹਾ (ਕੋਈ) ਇਕ ਅਧ (ਬੰਦਾ ਹੀ ਹੁੰਦਾ ਹੈ) ਜੋ ਜੀਵਿਤ ਭਾਵ ਨਾਲ ਮਰਿਆ ਹੁੰਦਾ ਹੈ। (ਉਹ) ਭੈ-ਮੁਕਤ ਹੋ ਕੇ (ਪ੍ਰਭੂ ਦਾ) ਗੁਣ-ਗਾਨ ਕਰਦਾ ਹੈ, (ਫਿਰ) ਜਿਧਰ ਵੇਖਦਾ ਹੈ, ਉਧਰ ਉਹੀ (ਪ੍ਰਭੂ ਦਿਸਦਾ ਹੈ)।੫।

ਕਬੀਰ (ਦਾ ਕਥਨ ਹੈ ਕਿ) ਜਿਸ ਦਿਨ ਮੇਰਾ ਆਪਾ ਮਰ ਗਿਆ, (ਤਾਂ ਉਸ) ਪਿਛੋਂ ਆਨੰਦ ਪਸਰ ਗਿਆ। ਮੈਨੂੰ ਆਪਣਾ ਪ੍ਰਭੂ ਮਿਲ ਪਿਆ ਹੈ ਅਤੇ ਸਤਿਸੰਗੀ ਵੀ ਗੋਬਿੰਦ ਨੂੰ ਭਜਣ ਲਗ ਗਏ ਹਨ।੬। ਹੇ ਕਬੀਰ ! ਮੈਂ ਸਭ ਤੋਂ ਮਾੜਾ ਹਾਂ ਅਤੇ ਮੈਨੂੰ ਛਡ ਕੇ ਹਰ ਕੋਈ ਚੰਗਾ ਹੈ। ਜਿਸ ਨੇ ਇਸ ਤਰ੍ਹਾਂ (ਦਾ ਵਿਚਾਰ) ਸਮਝਿਆ ਹੈ, ਉਹੀ ਮੇਰਾ ਮਿਤਰ ਹੈ।੭। ਕਬੀਰ (ਦਾ ਕਥਨ ਹੈ ਕਿ ਮਾਇਆ) ਅਨੇਕ ਤਰ੍ਹਾਂ ਦੇ ਰੂਪ-ਰੰਗ ਬਣਾ ਕੇ ਮੇਰੇ ਕੋਲ ਆਈ, (ਪਰ) ਮੈਨੂੰ ਆਪਣੇ ਗੁਰੂ ਨੇ ਬਚਾ ਲਿਆ, ਸਗੋਂ ਉਸ (ਮਾਇਆ) ਨੇ (ਮੈਨੂੰ) ਪ੍ਰਣਾਮ ਕੀਤਾ।੮। ਕਬੀਰ (ਦਾ ਕਥਨ ਹੈ ਕਿ) ਉਸ (ਹਉਮੈ) ਨੂੰ ਮਾਰਨਾ ਚਾਹੀਦਾ ਹੈ, ਜਿਸ ਦੇ ਮਰਨ ਨਾਲ ਸੁਖ ਹੋ ਜਾਏ। ਹਰ ਕੋਈ ਚੰਗਾ ਹੀ ਚੰਗਾ ਕਹੇ, ਕੋਈ ਵੀ ਮਾੜਾ ਨ ਮੰਨੇ।੯। ਕਬੀਰ (ਦਾ ਕਥਨ ਹੈ ਕਿ ਜਦੋਂ) ਰਾਤਾਂ ਹਨੇਰੀਆਂ ਹੁੰਦੀਆਂ ਹਨ (ਤਾਂ) ਦੁਸ਼ਟ ਲੋਕ (*ਕਾਰੇ ਜੰਤ*) ਉਠ ਖੜੋਂਦੇ ਹਨ। (ਉਹ ਹੱਥਾਂ ਵਿਚ) ਫਾਹੇ ਲੈ ਕੇ ਉਠ ਕੇ ਭਜਦੇ ਫਿਰਦੇ ਹਨ, ਸਮਝ ਲਵੋ ਕਿ ਉਹ ਭਗਵਾਨ ਦੇ ਮਾਰੇ ਹੋਏ ਹਨ।੧੦।

ਕਬੀਰ (ਦਾ ਕਥਨ ਹੈ ਕਿ) ਚੰਦਨ ਦਾ ਬ੍ਰਿਛ ਚੰਗਾ ਹੈ (ਭਾਵੇਂ) ਢਾਕ ਅਤੇ ਪਲਾਹ (ਵਰਗੇ ਬ੍ਰਿਛਾਂ ਨਾਲ ਵੇੜਿਆ ਹੋਇਆ (ਕਿਉਂ ਨ ਹੋਵੇ?)। ਉਹ ਵੀ ਚੰਦਨ ਵਰਗੇ ਹੋ ਜਾਂਦੇ ਹਨ, ਜੋ ਚੰਦਨ ਦੇ ਕੋਲ ਵਸਦੇ ਹਨ (ਅਰਥਾਤ ਜੰਮਦੇ ਹਨ)।੧੧। ਕਬੀਰ (ਦਾ ਕਥਨ ਹੈ ਕਿ) ਬਾਂਸ (ਆਪਣੀ) ਵਡਿਆਈ ਵਿਚ ਡੁਬਿਆ ਹੋਇਆ ਹੈ, ਇਸ ਤਰ੍ਹਾਂ (ਵਡਿਆਈ) ਵਿਚ ਕੋਈ ਨ ਡੁਬੇ। ਚੰਦਨ ਦੇ (ਭਾਵੇਂ) ਨੇੜੇ ਵਸਦਾ ਹੋਵੇ, (ਪਰ) ਬਾਂਸ ਵਿਚ ਸੁਗੰਧੀ ਨਹੀਂ ਹੋ ਸਕਦੀ।੧੨। ਕਬੀਰ (ਦਾ ਕਥਨ ਹੈ ਕਿ ਮਨੁੱਖ ਨੇ) ਮਾਇਆ/ਦੁਨੀਆ ਵਾਸਤੇ ਧਰਮ (*ਦੀਨ*) ਗਵਾ ਦਿੱਤਾ, (ਪਰ) ਮਾਇਆ ਨੇ ਸਾਥ ਨ ਨਿਭਾਇਆ। ਲਾਪਰਵਾਹ (ਵਿਅਕਤੀ) ਨੇ ਆਪਣੇ ਹੱਥੀਂ (ਆਪਣੇ ਹੀ) ਪੈਰਾਂ ਉਪਰ ਕੁਹਾੜਾ ਮਾਰ ਲਿਆ।੧੩। ਕਬੀਰ (ਦਾ ਕਥਨ ਹੈ ਕਿ) ਜਿਥੇ ਜਿਥੇ ਮੈਂ ਫਿਰਿਆ ਹਾਂ, ਥਾਂ ਥਾਂ 'ਤੇ ਕੌਤਕ/ ਚੋਜ-ਤਮਾਸ਼ੇ (ਵੇਖੇ ਹਨ)। ਸਨੇਹ ਕਰਨ ਵਾਲੇ ਇਕ ਪ੍ਰਭੂ ਤੋਂ ਬਿਨਾ, ਮੇਰੇ ਭਾਣੇ (ਸਭ) ਉਜਾੜ ਹੀ ਹੈ।੧੪। ਕਬੀਰ (ਦਾ ਕਥਨ ਹੈ ਕਿ) ਸੰਤਾਂ ਦੀ ਝੁੱਗੀ ਚੰਗੀ ਹੈ, (ਪਰ) ਅਧਰਮੀ (*ਕੁਸਤੀ*) ਦਾ ਪਿੰਡ ਭਠ ਵਰਗਾ ਹੈ। ਉਸ ਚੂਨੇ ਗੱਚ ਮਕਾਨ ਨੂੰ ਅੱਗ ਲਗ ਜਾਏ, ਜਿਥੇ ਹਰਿ ਦਾ ਨਾਮ (ਸਿਮਰਿਆ) ਨਹੀਂ ਜਾਂਦਾ।੧੫।

ਕਬੀਰ (ਦਾ ਕਥਨ ਹੈ ਕਿ) ਸੰਤ ਦੇ ਮਰਨ 'ਤੇ ਕੀ ਰੋਣਾ ਹੋਇਆ, ਜੋ ਆਪਣੇ (ਵਾਸਤਵਿਕ) ਘਰ ਨੂੰ ਜਾਂਦਾ ਹੈ। ਮੰਦੇ ਭਾਗਾਂ ਵਾਲੇ ਸਾਕਤ (ਦੇ ਮਰਨ ਉਪਰ) ਰੋਵੋ, ਜੋ (ਆਪਣੇ ਜੀਵਨ-ਕਾਲ ਵਿਚ) ਦੁਕਾਨ ਦੁਕਾਨ ਤੇ ਵਿਕਦਾ ਰਿਹਾ ਹੈ।੧੬। ਕਬੀਰ (ਦਾ ਕਥਨ ਹੈ ਕਿ) ਸਾਕਤ (ਵਿਅਕਤੀ) ਅਜਿਹਾ ਹੈ, ਜਿਵੇਂ ਲਸਣ ਦਾ ਭੋਜਨ (*ਖਾਨਿ*) ਹੋਵੇ। (ਜੇ ਕਿਸੇ) ਕੋਨੇ ਵਿਚ ਬੈਠ ਕੇ (ਉਸ ਨੂੰ) ਖਾ

ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ ॥
ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥੧੮॥
ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ ਧਾਰ ॥
ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨਹਾਰ ॥੧੯॥
ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ ॥
ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ ॥੨੦॥

ਕਬੀਰ ਸੂਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ ॥
ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ ॥੨੧॥
ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥
ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ ॥
ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ ॥੨੩॥
ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ ॥
ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ ॥੨੪॥
ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ ॥
ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥੨੫॥

ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ ॥
ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ ॥੨੬॥
ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥
ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥੨੭॥
ਕਬੀਰ ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ ॥
ਕੈ ਸੰਗਤਿ ਕਰਿ ਸਾਧ ਕੀ ਕੈ ਹਰਿ ਕੇ ਗੁਨ ਗਾਇ ॥੨੮॥
ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥੨੯॥
ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੩੦॥

ਕਬੀਰਾ ਤੁਹੀ ਕਬੀਰੁ ਤੂ ਤੇਰੋ ਨਾਉ ਕਬੀਰੁ ॥
ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ ॥੩੧॥
ਕਬੀਰ ਝੰਖੁ ਨ ਝੰਖੀਐ ਤੁਮਰੋ ਕਹਿਓ ਨ ਹੋਇ ॥
ਕਰਮ ਕਰੀਮ ਜੁ ਕਰਿ ਰਹੇ ਮੇਟਿ ਨ ਸਾਕੈ ਕੋਇ ॥੩੨॥

ਲਈਏ, ਆਖ਼ਰ (ਉਸ ਦੀ ਦੁਰਗੰਧ) ਪ੍ਰਗਟ ਹੋ ਜਾਂਦੀ ਹੈ।੧੭। ਕਬੀਰ (ਦਾ ਕਥਨ ਹੈ ਕਿ) ਮਾਇਆ (ਦੀ ਰਚੀ ਦੇਹੀ ਮਾਨੋ ਦਹੀ ਦੀ) ਚਾਟੀ (*ਡੋਲਨੀ*) ਹੈ, ਸੁਆਸ (*ਪਵਨੁ*) ਰਿੜਕਣ ਵਾਲੀ ਮਧਾਣੀ ਹੈ। ਸੰਤਾਂ ਨੇ (ਸੁਆਸ ਸੁਆਸ ਨਾਮ ਸਿਮਰ ਕੇ ਗਿਆਨ ਤੱਤ੍ਵ ਰੂਪ) ਮੱਖਣ ਖਾ ਲਿਆ ਹੈ ਅਤੇ (ਬਾਕੀ) ਸੰਸਾਰ ਲੱਸੀ ਪੀਂਦਾ ਹੈ।੧੮। ਕਬੀਰ (ਦਾ ਕਥਨ ਹੈ ਕਿ) ਮਾਇਆ (ਦੀ ਸਿਰਜੀ ਹੋਈ ਦੇਹੀ ਮਾਨੋ ਦਹੀ ਦੀ) ਚਾਟੀ ਹੈ ਅਤੇ ਸੁਆਸ (*ਪਵਨੁ*) ਠੰਢੀ ਜਲ-ਧਾਰ ਵਾਂਗ ਚਲਦਾ ਹੈ। ਜਿਨ੍ਹਾਂ ਨੇ (ਸੁਆਸ ਸੁਆਸ ਨਾਮ ਸਿਮਰਨ ਦੁਆਰਾ ਦਹੀ ਨੂੰ) ਰਿੜਕਿਆ ਹੈ, ਉਨ੍ਹਾਂ ਨੇ (ਤੱਤ੍ਵ ਰੂਪ ਮੱਖਣ) ਖਾਇਆ ਹੈ, ਹੋਰ (ਨਿਰੇ) ਰਿੜਕਣ ਵਾਲੇ ਹੀ ਰਹੇ ਹਨ।੧੯। ਕਬੀਰ (ਦਾ ਕਥਨ ਹੈ ਕਿ) ਮਾਇਆ ਚੋਰਟੀ/ਠਗਣੀ ਹੈ (ਜੋ ਲੋਕਾਂ ਨੂੰ) ਠਗ ਠਗ (ਆਪਣੀ) ਹੱਟੀ ਸਜਾਉਂਦੀ ਹੈ। ਇਕ ਕਬੀਰ ਹੀ ਨਹੀਂ ਲੁਟਿਆ ਜਾ ਸਕਦਾ ਜਿਸ ਨੇ (ਮਾਇਆ ਨੂੰ) ਛਿੰਨ ਭਿੰਨ ਕਰ ਦਿੱਤਾ ਹੈ।੨੦।

ਕਬੀਰ (ਦਾ ਕਥਨ ਹੈ ਕਿ) ਜੋ (ਵਿਅਕਤੀ) ਬਹੁਤ ਮਿਤਰ ਬਣਾਉਂਦਾ ਹੈ, (ਉਹ) ਇਸ ਜੀਵਨ-ਕਾਲ (*ਜੁਗ*) ਵਿਚ ਸੁਖ (ਪ੍ਰਾਪਤ) ਨਹੀਂ ਕਰ ਸਕਦਾ। ਜੋ (ਵਿਅਕਤੀ) ਇਕ (ਪਰਮਾਤਮਾ) ਨਾਲ ਚਿਤ ਜੋੜਦਾ ਹੈ, ਉਹ ਨਿਤ ਸੁਖ ਪ੍ਰਾਪਤ ਕਰਦਾ ਹੈ।੨੧। ਕਬੀਰ (ਦਾ ਕਥਨ ਹੈ ਕਿ) ਜਿਸ ਮੌਤ ਤੋਂ ਜਗਤ ਡਰਦਾ ਹੈ, ਉਸ ਨਾਲ ਮੇਰੇ ਮਨ ਵਿਚ ਖ਼ੁਸ਼ੀ ਹੁੰਦੀ ਹੈ। (ਜੀਵਿਤ ਭਾਵ ਨਾਲ) ਮਰਨ 'ਤੇ ਹੀ ਪੂਰਣ ਪਰਮਾਨੰਦ (ਪਰਮਾਤਮਾ) ਪਾਈਦਾ ਹੈ।੨੨। ਹੇ ਕਬੀਰ! ਰਾਮ ਰੂਪ ਪਦਾਰਥ ਪ੍ਰਾਪਤ ਕਰਕੇ (ਹਿਰਦੇ ਰੂਪ) ਗੰਢ ਨੂੰ (ਕਿਸੇ ਅਗੇ) ਨ ਖੋਲ੍ਹ। (ਕਿਉਂਕਿ) ਨ ਕੋਈ ਨਗਰ ਹੈ, ਨ ਪਰਖਣ ਵਾਲਾ ਹੈ, ਨ ਕੋਈ ਗਾਹਕ ਹੈ ਅਤੇ ਨ ਹੀ ਕੋਈ ਮੁੱਲ (ਤਾਰਨ ਵਾਲਾ) ਹੈ।੨੩। ਕਬੀਰ (ਦਾ ਕਥਨ ਹੈ ਕਿ) ਉਸ ਨਾਲ ਪਿਆਰ ਪਾ ਜਿਸ ਦਾ ਸੁਆਮੀ ਪ੍ਰਭੂ ਹੈ। ਪੰਡਿਤ, ਰਾਜੇ, ਜ਼ਮੀਨਾਂ ਦੇ ਮਾਲਕ, ਕਿਹੜੇ ਕੰਮ ਆਉਂਦੇ ਹਨ? (ਅਰਥਾਤ ਕਿਸੇ ਕੰਮ ਦੇ ਲਾਇਕ ਨਹੀਂ ਹਨ)।੨੪। ਕਬੀਰ (ਦਾ ਕਥਨ ਹੈ ਕਿ) ਇਕ (ਪ੍ਰਭੂ) ਨਾਲ ਪ੍ਰੀਤ ਕੀਤਿਆਂ ਹੋਰ ਦੁਬਿਧਾ (ਅਰਥਾਤ ਦ੍ਵੈਤ-ਭਾਵ) ਦੂਰ ਹੋ ਜਾਂਦੀ ਹੈ। (ਈਸ਼ਵਰੀ ਪ੍ਰੀਤ ਤੋਂ ਬਿਨਾ) ਭਾਵੇਂ ਲੰਬੇ ਕੇਸ (ਅਰਥਾਤ ਜਟਾਂਵਾਂ) ਕਰ ਲਏ ਜਾਣ, ਭਾਵੇਂ ਬਿਲਕੁਲ ਮੁੰਡਨ ਕਰਾ ਲਿਆ ਜਾਏ (ਦੁਬਿਧਾ ਖ਼ਤਮ ਨਹੀਂ ਹੁੰਦੀ)।੨੫।

ਕਬੀਰ (ਦਾ ਕਥਨ ਹੈ ਕਿ) ਸੰਸਾਰ (ਮਾਇਆ-ਮੋਹ ਰੂਪ) ਸੁਰਮੇ ਦੀ ਕੋਠਰੀ ਹੈ, ਅੰਨ੍ਹੇ/ਅਗਿਆਨੀ (ਵਿਅਕਤੀ) ਉਸ ਵਿਚ ਪੈਂਦੇ ਹਨ। ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ, ਜੋ (ਇਸ ਕੋਠਰੀ ਵਿਚ) ਦਾਖ਼ਲ ਹੋ ਕੇ ਵੀ (ਬਿਨਾ ਕਲੰਕਿਤ ਹੋਏ) ਨਿਕਲ ਜਾਂਦੇ ਹਨ।੨੬। ਕਬੀਰ (ਦਾ ਕਥਨ ਹੈ ਕਿ) ਇਹ ਸ਼ਰੀਰ ਨਸ਼ਟ ਹੋ ਜਾਏਗਾ, (ਜੇ) ਹੋ ਸਕੇ ਤਾਂ (ਨਾਮ-ਸਾਧਨਾ ਦੁਆਰਾ) ਇਸ ਨੂੰ ਰੋਕ ਲਵੋ। ਜਿਨ੍ਹਾਂ ਪਾਸ ਲਖਾਂ ਕਰੋੜਾਂ (ਦਾ ਮਾਲ ਸੀ) ਉਹ ਵੀ ਨੰਗੇ ਪੈਰ ਹੀ (ਦੁਨੀਆ ਤੋਂ) ਗਏ ਹਨ।੨੭। ਕਬੀਰ(ਦਾ ਕਥਨ ਹੈ ਕਿ) ਇਹ ਸ਼ਰੀਰ ਨਸ਼ਟ ਹੋ ਜਾਏਗਾ, (ਇਸ ਲਈ ਇਸ ਨੂੰ) ਕਿਸੇ (ਚੰਗੇ) ਮਾਰਗ ਉਪਰ ਲਗਾ। ਜਾਂ ਸਾਧ-ਸੰਗ ਕਰ, ਜਾਂ (ਫਿਰ) ਹਰਿ ਦੇ ਗੁਣਾਂ ਦਾ ਗਾਇਨ ਕਰ।੨੮। ਕਬੀਰ (ਦਾ ਕਥਨ ਹੈ ਕਿ) ਮਰਦਿਆਂ ਮਰਦਿਆਂ ਸਾਰਾ ਜਗਤ ਹੀ ਮਰ ਗਿਆ ਹੈ, (ਪਰ) ਮਰ ਕੇ ਵੀ ਕਿਸੇ ਨੇ (ਅਸਲੀ ਮਰਨਾ) ਨਹੀਂ ਸਮਝਿਆ। ਅਜਿਹੇ (ਅਸਲੀ) ਮਰਨੇ ਕਰਕੇ ਜੋ (ਸਾਧਕ) ਮਰਦਾ ਹੈ, (ਉਸ ਦਾ) ਫਿਰ ਮਰਨਾ ਨਹੀਂ ਹੁੰਦਾ (ਅਰਥਾਤ ਉਹ ਜਨਮ-ਮਰਨ ਦੇ ਗੇੜ ਤੋਂ ਮੁਕਤ ਹੋ ਜਾਂਦਾ ਹੈ)।੨੯। ਕਬੀਰ (ਦਾ ਕਥਨ ਹੈ ਕਿ) ਮਾਨਵ ਜਨਮ ਦੁਰਲਭ ਹੈ, (ਇਹ) ਬਾਰ ਬਾਰ (ਪ੍ਰਾਪਤ) ਨਹੀਂ ਹੁੰਦਾ। ਜਿਵੇਂ ਜੰਗਲ ਵਿਚ (ਬ੍ਰਿਛ ਤੋਂ) ਫਲ ਪਕ ਕੇ ਧਰਤੀ ਉਤੇ ਡਿਗ ਪੈਂਦਾ ਹੈ, (ਪਰ) ਫਿਰ ਡਾਲੀ ਨਾਲ ਨਹੀਂ ਲਗ ਸਕਦਾ।੩੦।

ਕਬੀਰ (ਦਾ ਕਥਨ ਹੈ ਕਿ ਹੇ ਪ੍ਰਭੂ!) ਤੂੰ ਹੀ (ਸਹੀ ਰੂਪ ਵਿਚ) ਵੱਡਾ (*ਕਬੀਰੁ*) ਹੈ ਅਤੇ ਤੇਰਾ ਨਾਂ ਵੀ ਵੱਡਾ ਹੈ। ਰਾਮ ਰੂਪ ਰਤਨ ਤਦ ਪਾਈਦਾ ਹੈ ਜਦ ਪਹਿਲਾਂ ਸ਼ਰੀਰ (ਦਾ ਮੋਹ) ਛਡ ਦੇਈਏ।੩੧। ਹੇ ਕਬੀਰ! (ਤੈਨੂੰ ਵਿਅਰਥ ਵਿਚ) ਸਿਰ ਖਪਾਈ ਨਹੀਂ ਕਰਨੀ ਚਾਹੀਦੀ (ਕਿਉਂਕਿ) ਤੇਰਾ ਕਿਹਾ ਹੋਇਆ (ਕੁਝ) ਨਹੀਂ ਹੋ ਸਕਦਾ। ਕ੍ਰਿਪਾਲੂ (ਪ੍ਰਭੂ) ਜੋ ਮਿਹਰ (*ਕਰਮ*) ਕਰ ਰਿਹਾ ਹੈ, (ਉਸ ਨੂੰ) ਕੋਈ

ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥
ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ ॥੩੩॥*
ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ ॥
ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮ ਪੁਰਿ ਜਾਂਹਿ ॥੩੪॥
ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ ॥
ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ ॥੩੫॥

ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ ॥
ਇਹੁ ਜਗੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ ॥੩੬॥
ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ ॥
ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ ਗਾਡ ॥੩੭॥
ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥
ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥੩੮॥
ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥੩੯॥
ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ ॥
ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ ॥੪੦॥

ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ ॥
ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ ॥੪੧॥
ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ ॥
ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥੪੨॥
ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ ॥
ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ ॥੪੩॥
ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ ॥
ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ ॥੪੪॥
ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ ॥
ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ ॥੪੫॥

ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ ॥
ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ ॥੪੬॥
ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 948 ਉਪਰ ਵੀ ਲਿਖਿਆ ਹੈ।

ਮਿਟਾ ਨਹੀਂ ਸਕਦਾ।੩੨। ਕਬੀਰ (ਦਾ ਕਥਨ ਹੈ ਕਿ) ਰਾਮ ਦੀ ਕਸਵਟੀ ਉਤੇ ਕੋਈ ਝੂਠਾ (ਵਿਅਕਤੀ) ਟਿਕ ਨਹੀਂ ਸਕਦਾ (ਅਰਥਾਤ ਖਰਾ ਸਿਧ ਨਹੀਂ ਹੋ ਸਕਦਾ)। ਰਾਮ ਦੀ ਕਸਵਟੀ ਉਪਰ ਉਹੀ (ਸਾਧਕ) ਖਰਾ ਉਤਰਦਾ ਹੈ ਜੋ (ਮਾਇਆ ਮੋਹ ਤੋਂ) ਮਰ ਕੇ (ਆਤਮਿਕ ਤੌਰ 'ਤੇ) ਜੀਉਂਦਾ ਹੈ।੩੩। ਕਬੀਰ (ਦਾ ਕਥਨ ਹੈ ਕਿ ਜੋ ਵਿਅਕਤੀ) ਉਜਲੇ/ਚਿਟੇ ਬਸਤ੍ਰ ਪਹਿਨਦੇ ਹਨ ਅਤੇ ਪਾਨ ਸੁਪਾਰੀ ਖਾਉਂਦੇ ਹਨ। (ਉਹ ਲੋਕ) ਇਕ ਹਰਿ ਦੇ ਨਾਮ ਤੋਂ ਬਿਨਾ ਬੰਨ੍ਹੇ ਹੋਏ ਜਮਪੁਰੀ ਵਿਚ ਜਾਉਂਦੇ ਹਨ।੩੪। ਕਬੀਰ (ਦਾ ਕਥਨ ਹੈ ਕਿ ਸ਼ਰੀਰ ਰੂਪ) ਬੇੜਾ ਬਹੁਤ ਪੁਰਾਣਾ ਹੈ ਅਤੇ (ਬਿਰਧ ਅਵਸਥਾ ਦੇ) ਹਜ਼ਾਰਾਂ ਛੇਕਾਂ ਕਰਕੇ ਫੁਟਿਆ ਹੋਇਆ ਹੈ। (ਪਾਪਾਂ ਦੇ ਭਾਰ ਤੋਂ ਬਿਨਾ) ਹਲਕੇ ਹਲਕੇ (ਸੇਵਕ) ਤਰ ਗਏ ਹਨ, ਜਿਨ੍ਹਾਂ ਦੇ ਸਿਰ ਉਪਰ (ਪਾਪਾਂ ਦਾ ਬਹੁਤ ਭਾਰ ਸੀ, ਉਹ) ਡੁਬ ਗਏ ਹਨ।੩੫।

ਕਬੀਰ (ਦਾ ਕਥਨ ਹੈ ਕਿ ਮਰਨ ਤੋਂ ਬਾਦ ਦਾਹ-ਸੰਸਕਾਰ ਵੇਲੇ) ਹਡੀਆਂ ਲਕੜੀ ਵਾਂਗ ਸੜਦੀਆਂ ਹਨ ਅਤੇ ਵਾਲ ਘਾਹ ਦੇ ਸਮਾਨ ਭਸਮ ਹੁੰਦੇ ਹਨ। ਇਸ ਸੰਸਾਰ ਨੂੰ ਸੜਦਾ ਵੇਖ ਕੇ ਕਬੀਰ ਉਦਾਸ ਹੋ ਗਿਆ ਹੈ।੩੬। ਕਬੀਰ (ਦਾ ਕਥਨ ਹੈ ਕਿ) ਚੰਮ ਨਾਲ ਲਪੇਟੀਆਂ ਹੋਈਆਂ ਹਡੀਆਂ (ਵਾਲੇ ਇਸ ਸ਼ਰੀਰ ਉਪਰ) ਗਰਬ ਨਹੀਂ ਕਰਨਾ ਚਾਹੀਦਾ। (ਜੋ ਰਾਜੇ/ਬਾਦਸ਼ਾਹ) ਘੋੜੇ ਉਪਰ ਛੱਤਰ (ਝੁਲਵਾ ਕੇ) ਹੇਠਾਂ (ਸਵਾਰੀ ਕਰਦੇ ਸਨ), ਉਹ ਵੀ (ਆਖ਼ਰ) ਧਰਤੀ ਵਿਚ ਦਬੇ ਗਏ ਹਨ।੩੭। ਕਬੀਰ (ਦਾ ਕਥਨ ਹੈ ਕਿ) ਉੱਚਾ ਨਿਵਾਸ/ਘਰ ਵੇਖ ਕੇ ਗਰਬ ਨਹੀਂ ਕਰਨਾ ਚਾਹੀਦਾ। (ਕਿਉਂਕਿ) ਅਜ ਜਾਂ ਕਲ੍ਹ ਧਰਤੀ ਉਤੇ ਲੇਟਣਾ ਹੈ ਅਤੇ ਉਪਰ ਘਾਹ ਨੇ ਜੰਮ ਪੈਣਾ ਹੈ।੩੮। ਕਬੀਰ (ਦਾ ਕਥਨ ਹੈ ਕਿ) ਗਰਬ ਨਹੀਂ ਕਰਨਾ ਚਾਹੀਦਾ ਅਤੇ ਨ ਕਿਸੇ ਕੰਗਾਲ ਉਤੇ ਹਸਣਾ ਚਾਹੀਦਾ ਹੈ। (ਕਿਉਂਕਿ) ਅਜੇ ਤਾਂ (ਜੀਵਨ ਰੂਪ) ਬੇੜੀ ਭਵ-ਸਾਗਰ ਵਿਚ ਪਈ ਹੈ, ਕੀ ਪਤਾ (ਕਲ) ਕੀ ਹੋਵੇਗਾ।੩੯। ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ!) ਸੁੰਦਰ ਦੇਹੀ ਨੂੰ ਵੇਖ ਕੇ ਗਰਬ ਨਹੀਂ ਕਰਨਾ ਚਾਹੀਦਾ। (ਕਿਉਂਕਿ ਇਸ ਨੂੰ) ਅਜ ਜਾਂ ਕਲ (ਇਸ ਤਰ੍ਹਾਂ) ਛਡ ਜਾਓਗੇ ਜਿਵੇਂ ਸੱਪ (*ਭੁਯੰਗ*) ਕੁੰਜ (*ਕਾਂਚੁਰੀ*) (ਛਡ ਜਾਂਦਾ ਹੈ)।੪੦।

ਕਬੀਰ (ਦਾ ਕਥਨ ਹੈ ਕਿ ਹੇ ਭਾਈ!) ਰਾਮ-ਨਾਮ ਦੀ ਲੁਟ ਮਚੀ ਹੋਈ ਹੈ, (ਹੁਣ ਮੌਕਾ ਹੈ) ਲੁਟਣਾ ਹੈ ਤਾਂ ਲੁਟ ਲੈ। (ਨਹੀਂ ਤਾਂ) ਪਿਛੋਂ ਪਛਤਾਓਗੇ (ਜਦੋਂ) ਪ੍ਰਾਣ ਨਿਕਲ ਜਾਣਗੇ।੪੧। ਕਬੀਰ (ਦਾ ਕਥਨ ਹੈ ਕਿ) ਅਜਿਹਾ ਕੋਈ (ਵਿਅਕਤੀ) ਨਹੀਂ ਜੰਮਿਆ (ਜੋ ਸ਼ਰੀਰ ਰੂਪ) ਆਪਣੇ ਘਰ (ਦੇ ਮੋਹ ਨੂੰ) ਅੱਗ ਲਗਾ ਦੇਵੇ। (ਵਿਕਾਰਾਂ ਰੂਪ) ਪੰਜ ਲੜਕੇ ਸਾੜ ਕੇ ਰਾਮ ਨਾਲ ਲਿਵ ਲਗਾਈ ਰਖੇ।੪੨। ਹੈ ਕੋਈ (ਅਜਿਹਾ ਵਿਅਕਤੀ ਜੋ ਮਨ ਰੂਪ) ਲੜਕਾ ਅਤੇ (ਬੁੱਧੀ ਰੂਪ) ਲੜਕੀ (ਗੁਰੂ ਪਾਸ) ਵੇਚ ਦੇਵੇ। (ਜੋ ਕੋਈ) ਕਬੀਰ ਨਾਲ (ਸਤਿਸੰਗ ਰੂਪ) ਭਾਈਵਾਲੀ ਪਾਏ, (ਤਾਂ ਉਹ) ਹਰਿ ਨਾਲ ਵਣਜ-ਵਪਾਰ ਕਰ ਸਕਦਾ ਹੈ।੪੩। ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ! ਮੇਰੀ) ਇਹ ਚੇਤਾਵਨੀ ਹੈ, ਮਤਾਂ ਕੋਈ ਸੰਸ਼ਾ ਰਹਿ ਜਾਏ। ਪਿਛੇ ਜੋ ਭੋਗ (ਤੂੰ) ਭੋਗ ਲਏ ਹਨ, ਉਨ੍ਹਾਂ (ਦਾ ਡੂੰਗੇ ਜਿੰਨਾ) ਗੁੜ ਹੀ ਲੈ ਕੇ ਖਾਇਆ ਜਾ ਸਕਦਾ (ਭਾਵ—ਉਨ੍ਹਾਂ ਤੋਂ ਤੁਛ ਪ੍ਰਾਪਤੀ ਵੀ ਨਹੀਂ ਹੁੰਦੀ)।੪੪। ਕਬੀਰ (ਦਾ ਕਥਨ ਹੈ ਕਿ) ਮੈਂ ਸੋਚਿਆ ਕਿ ਪੜ੍ਹਨਾ ਚੰਗਾ ਹੈ (ਅਰਥਾਤ ਗਿਆਨ ਪ੍ਰਾਪਤ ਕਰਨਾ ਸ੍ਰੇਸ਼ਠ ਹੈ), (ਫਿਰ ਮੈਂ ਸੋਚਿਆ ਕਿ) ਪੜ੍ਹਨ ਨਾਲੋਂ ਯੋਗ ਚੰਗਾ ਹੈ। (ਪਰ ਮੈਂ) ਰਾਮ ਦੀ ਭਗਤੀ ਨਹੀਂ ਛਡਦਾ, ਭਾਵੇਂ ਲੋਕੀਂ (ਮੈਨੂੰ) ਨਿੰਦੀ ਜਾਣ। (ਭਾਵ—ਗਿਆਨ ਅਤੇ ਯੋਗ ਮਾਰਗ ਨਾਲੋਂ ਭਗਤੀ ਮਾਰਗ ਸ੍ਰੇਸ਼ਠ ਹੈ)।੪੫।

ਕਬੀਰ (ਦਾ ਕਥਨ ਹੈ ਕਿ) ਲੋਕ ਵਿਚਾਰਾ ਕੀ ਨਿੰਦਿਆ ਕਰੇਗਾ, ਜਿਸ ਦੇ ਮਨ ਵਿਚ (ਵਾਸਤਵਿਕਤਾ ਦਾ) ਗਿਆਨ ਹੀ ਨਹੀਂ ਹੈ। ਕਬੀਰ (ਤਾਂ) ਹੋਰ ਸਾਰੇ ਕੰਮ ਛਡ ਕੇ ਪ੍ਰਭੂ ਦਾ ਸਿਮਰਨ ਕਰ ਰਿਹਾ ਹੈ।੪੬। ਕਬੀਰ (ਦਾ ਕਥਨ ਹੈ ਕਿ ਜੀਵ ਰੂਪ) ਪਰਦੇਸੀ ਦੇ (ਸ਼ਰੀਰ ਰੂਪ) ਘਘਰੇ ਨੂੰ ਚੌਫੇਰਿਓਂ ਅੱਗ ਲਗੀ ਹੋਈ ਹੈ। (ਸ਼ਰੀਰ ਰੂਪ) ਗੋਦੜੀ (*ਖਿੰਥਾ*) ਸੜ ਕੇ ਕੋਇਲੇ ਵਰਗੀ ਹੋ ਗਈ ਹੈ,

ਖਿੰਥਾ ਜਲਿ ਕੋਇਲਾ ਭਈ ਤਾਗੇ ਆਂਚ ਨ ਲਾਗ ॥੪੭॥
ਕਬੀਰ ਖਿੰਥਾ ਜਲਿ ਕੋਇਲਾ ਭਈ ਖਾਪਰੁ ਫੂਟ ਮਫੂਟ ॥
ਜੋਗੀ ਬਪੁੜਾ ਖੇਲਿਓ ਆਸਨਿ ਰਹੀ ਬਿਭੂਤਿ ॥੪੮॥
ਕਬੀਰ ਥੋਰੈ ਜਲਿ ਮਾਛੁਲੀ ਝੀਵਰਿ ਮੇਲਿਓ ਜਾਲੁ ॥
ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ ॥੪੯॥
ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥
ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ ॥੫੦॥

ਕਬੀਰ ਨਿਗੁਸਾਂਏਂ ਬਹਿ ਗਏ ਥਾਂਘੀ ਨਾਹੀ ਕੋਇ ॥
ਦੀਨ ਗਰੀਬੀ ਆਪੁਨੀ ਕਰਤੇ ਹੋਇ ਸੁ ਹੋਇ ॥੫੧॥
ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥
ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ ॥੫੨॥
ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ ॥
ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ ॥੫੩॥
ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ ॥
ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ ॥੫੪॥
ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥੫੫॥

ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ ॥
ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ ॥੫੬॥
ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥
ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ ॥੫੭॥
ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥
ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥੫੮॥
ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥੫੯॥
ਕਬੀਰ ਨਾ ਮੋੁਹਿ ਛਾਨਿ ਨ ਛਾਪਰੀ ਨਾ ਮੋੁਹਿ ਘਰੁ ਨਹੀ ਗਾਉ ॥
ਮਤ ਹਰਿ ਪੂਛੈ ਕਉਨੁ ਹੈ ਮੇਰੇ ਜਾਤਿ ਨ ਨਾਉ ॥੬੦॥

ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥
ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥੬੧॥
ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥

(ਪਰ ਜੀਵਾਤਮਾ ਰੂਪ) ਧਾਗੇ ਨੂੰ ਸੇਕ ਤਕ ਨਹੀਂ ਲਗਿਆ (ਅਰਥਾਤ ਅਪ੍ਰਭਾਵਿਤ ਰਿਹਾ ਹੈ)।੪੭। ਕਬੀਰ (ਦਾ ਕਥਨ ਹੈ ਕਿ ਸ਼ਰੀਰ ਰੂਪ) ਗੋਦੜੀ ਸੜ ਕੇ ਕੋਇਲੇ ਵਰਗੀ ਹੋ ਗਈ ਹੈ ਅਤੇ ਖੱਪਰ ਵੀ ਟੁਟ ਫੁਟ ਗਿਆ ਹੈ। ਜੋਗੀ ਵਿਚਾਰਾ (ਜੀਵਨ ਦੀ ਬਾਜ਼ੀ) ਖੇਡ ਗਿਆ ਹੈ, (ਪਿਛੇ ਉਸ ਦੇ) ਆਸਣ ਉਪਰ (ਕੇਵਲ) ਸੁਆਹ ਹੀ ਰਹਿ ਗਈ ਹੈ।੪੮। ਕਬੀਰ (ਦਾ ਕਥਨ ਹੈ ਕਿ) ਥੋੜੇ ਜਲ ਵਿਚ (ਰਹਿਣ ਵਾਲੀ) ਮੱਛੀ ਨੂੰ ਮਾਹੀਗੀਰ ਜਾਲ ਵਿਚ ਪਕੜ ਲੈਂਦਾ ਹੈ। ਇਸ ਟੋਏ (*ਟੋਘਨੈ*) ਵਿਚ (ਹੇ ਮੱਛੀ! ਤੂੰ) ਬਚ ਨਹੀਂ ਸਕਦੀ, (ਇਸ ਲਈ ਮੱਛੀ ਨੂੰ) ਫਿਰ (ਪ੍ਰਭੂ ਰੂਪ) ਸਮੁੰਦਰ ਨੂੰ ਚੇਤੇ ਕਰਨਾ ਚਾਹੀਦਾ ਹੈ।੪੯। ਕਬੀਰ (ਦਾ ਕਥਨ ਹੈ ਕਿ) ਸਮੁੰਦਰ ਨੂੰ ਛਡਣਾ ਨਹੀਂ ਚਾਹੀਦਾ, ਭਾਵੇਂ ਬਹੁਤ ਖਾਰਾ ਕਿਉਂ ਨ ਹੋਵੇ। (ਕਿਉਂਕਿ) ਟੋਬੇ ਟੋਬੇ (ਅਰਥਾਤ ਛੋਟੇ ਛੋਟੇ ਇਸ਼ਟਾਂ) ਵਿਚ (ਪਰਮ-ਸੱਤਾ ਨੂੰ) ਲਭਦੇ ਫਿਰਨ ਨੂੰ ਕੋਈ ਵੀ ਚੰਗਾ ਨਹੀਂ ਕਹਿੰਦਾ।੫੦।

ਕਬੀਰ (ਦਾ ਕਥਨ ਹੈ ਕਿ) ਨਿਖਸਮੇ/ਨਿਗੁਰੇ (ਭਵ-ਸਾਗਰ ਵਿਚ) ਰੁੜ੍ਹ ਗਏ ਹਨ, (ਉਨ੍ਹਾਂ ਨੂੰ) ਥੰਮਣ ਵਾਲਾ (*ਥਾਂਘੀ*) ਕੋਈ ਨਹੀਂ ਹੈ। ਆਪਣੀ ਨਿਮਰਤਾ ਅਤੇ ਗ਼ਰੀਬੀ (ਵਿਚ ਰਹਿਣਾ ਚਾਹੀਦਾ ਹੈ, ਜੋ) ਕਰਤਾ ਪੁਰਖ ਵਲੋਂ ਹੁੰਦਾ ਹੈ, ਹੋਈ ਜਾਂਦਾ ਰਹੇ।੫੧। ਕਬੀਰ (ਦਾ ਕਥਨ ਹੈ ਕਿ) ਭਗਤਾਂ (*ਬੈਸਨਉ*) ਦੀ ਤਾਂ ਕੁੱਤੀ (*ਕੂਕਰਿ*) ਚੰਗੀ ਹੈ, (ਪਰ) ਸਾਕਤ ਦੀ ਮਾਤਾ ਵੀ ਭੈੜੀ ਹੈ। ਉਹ (ਕੁੱਤੀ) ਨਿਤ ਹਰਿ-ਨਾਮ ਦਾ ਜਸ ਸੁਣਦੀ ਹੈ ਅਤੇ ਉਹ (ਮਾਤਾ) ਪਾਪ ਖ਼ਰੀਦਣ ਜਾਂਦੀ ਹੈ।੫੨। ਕਬੀਰ (ਦਾ ਕਥਨ ਹੈ ਕਿ ਜੀਵ ਰੂਪ) ਹਿਰਨ ਦੁਰਬਲ ਹੈ ਅਤੇ (ਸੰਸਾਰ ਰੂਪ) ਤਾਲਾਬ ਹਰਿਆਵਲ ਵਾਲਾ ਹੈ। ਇਕ ਜੀਵ ਲਈ ਲਖਾਂ ਸ਼ਿਕਾਰੀ ਹਨ, ਕਦ ਤਕ ਮੌਤ ਤੋਂ ਬਚਦਾ ਰਹੇਗਾ।੫੩। ਕਬੀਰ (ਦਾ ਕਥਨ ਹੈ ਕਿ) ਜੋ (ਵਿਅਕਤੀ) ਗੰਗਾ ਦੇ ਕੰਢੇ ਉਪਰ ਘਰ ਬਣਾਉਂਦਾ ਹੈ ਅਤੇ (ਗੰਗਾ ਦਾ) ਨਿਰਮਲ ਜਲ ਪੀਂਦਾ ਹੈ। (ਪਰ) ਹਰਿ ਦੀ ਭਗਤੀ ਤੋਂ ਬਿਨਾ ਮੁਕਤੀ ਨਹੀਂ ਹੋ ਸਕਦੀ, ਇਹ (ਗੱਲ) ਕਹਿ ਕੇ ਕਬੀਰ ਤੁਰਦੇ ਬਣੇ।੫੪। ਕਬੀਰ (ਦਾ ਕਥਨ ਹੈ ਕਿ ਮੇਰਾ) ਮਨ ਨਿਰਮਲ ਹੋ ਗਿਆ ਹੈ, ਜਿਹੋ ਜਿਹਾ ਗੰਗਾ ਦਾ ਜਲ ਹੈ। (ਇਸ ਪਵਿਤਰਤਾ ਕਾਰਣ ਮੈਨੂੰ ਅਪਣਾਉਣ ਲਈ) ਪ੍ਰਭੂ ਪਿਛੇ ਲਗਿਆ ਫਿਰਦਾ ਹੈ ਅਤੇ 'ਕਬੀਰ ਕਬੀਰ' ਕਹਿ ਕੇ (ਆਵਾਜ਼ਾਂ ਮਾਰ ਰਿਹਾ ਹੈ)।੫੫।

ਕਬੀਰ (ਦਾ ਕਥਨ ਹੈ ਕਿ) ਹਲਦੀ ਪੀਲੀ ਹੁੰਦੀ ਹੈ ਅਤੇ ਚੂਨਾ ਚਿੱਟਾ ਹੁੰਦਾ ਹੈ (ਪਰ ਜਦੋਂ ਦੋਵੇਂ ਮਿਲਦੇ ਹਨ ਤਾਂ ਆਪਣੇ ਮੂਲ ਰੰਗ ਨੂੰ ਗਵਾ ਕੇ ਲਾਲ ਰੰਗ ਵਾਲੇ ਹੋ ਜਾਂਦੇ ਹਨ। ਇਹ ਸਥਿਤੀ ਭਗਤ ਅਤੇ ਭਗਵਾਨ ਦੇ ਏਕਾਕਾਰ ਦੀ ਹੈ)। ਰਾਮ ਨੂੰ ਪ੍ਰੇਮ ਕਰਨ ਵਾਲਾ ਤਦ ਹੀ (ਉਸ ਨੂੰ) ਮਿਲਿਆ ਸਮਝੋ, ਜਦੋਂ ਦੋਹਾਂ ਦਾ ਰੰਗ/ਸਰੂਪ ਖ਼ਤਮ ਹੋ ਜਾਂਦਾ ਹੈ।੫੬। ਕਬੀਰ (ਦਾ ਕਥਨ ਹੈ ਕਿ) ਹਲਦੀ (ਆਪਣਾ) ਪੀਲਾ (ਰੰਗ) ਛਡ ਦੇਵੇ ਅਤੇ ਚੂਨਾ (ਆਪਣਾ ਚਿੱਟਾ) ਚਿੰਨ੍ਹ ਨ ਰਹਿਣ ਦੇਵੇ (ਇਸ ਨਾਲ ਦੋਹਾਂ ਦੀ ਭੇਦਤਾ ਖ਼ਤਮ ਹੋ ਜਾਂਦੀ ਹੈ)। ਇਹੋ ਜਿਹੀ ਪ੍ਰੀਤ ਤੋਂ ਬਲਿਹਾਰ ਜਾਣਾ ਚਾਹੀਦਾ ਹੈ, ਜਿਸ ਕਰਕੇ ਜਾਤਿ, ਵਰਣ ਅਤੇ ਕੁਲ (ਦਾ ਭੇਦ-ਭਾਵ) ਦੂਰ ਹੋ ਜਾਂਦਾ ਹੈ।੫੭। ਕਬੀਰ (ਦਾ ਕਥਨ ਹੈ ਕਿ) ਮੁਕਤੀ ਦਾ ਦੁਆਰ (ਬਹੁਤ) ਤੰਗ (*ਸੰਕੁਰਾ*) ਹੈ, (ਮਾਨੋ) ਰਾਈ ਦੇ ਦਸਵੇਂ ਭਾਗ ਜਿੰਨਾ। (ਪਰ ਹੰਕਾਰ ਕਰਕੇ) ਮਨ ਤਾਂ ਹਾਥੀ (*ਮੈਗਲੁ*) ਵਰਗਾ (ਵਡੇ ਆਕਾਰ ਦਾ) ਹੋ ਰਿਹਾ ਹੈ, ਕਿਵੇਂ ਨਿਕਲ ਕੇ ਜਾਏ?।੫੮। ਕਬੀਰ (ਦਾ ਕਥਨ ਹੈ ਕਿ) ਜੇ ਅਜਿਹਾ ਸਤਿਗੁਰੂ ਮਿਲ ਜਾਏ ਜੋ ਪ੍ਰਸੰਨ ਹੋ ਕੇ ਮਿਹਰ ਕਰ ਦੇਵੇ (ਤਾਂ ਜੋ) ਮੁਕਤੀ ਦਾ ਦੁਆਰ ਖੁਲ੍ਹਾ ਹੋ ਜਾਏ ਅਤੇ ਸਹਿਜ ਸੁਭਾ (ਉਥੇ) ਆਉਣਾ ਜਾਣਾ (ਹੁੰਦਾ ਰਹੇ)।੫੯। ਕਬੀਰ (ਦਾ ਕਥਨ ਹੈ ਕਿ) ਮੇਰੇ ਕੋਲ ਨ ਛੱਪਰ ਹੈ ਅਤੇ ਨ ਹੀ ਛੱਪਰੀ, ਨ ਮੇਰਾ (ਕੋਈ) ਘਰ ਹੈ ਅਤੇ ਨ ਹੀ ਪਿੰਡ। ਮਤਾਂ ਹਰਿ ਪੁਛ ਲਏ (ਕਿ ਇਹ) ਕੌਣ ਹੈ? ਮੇਰੀ (ਕੋਈ) ਨ ਜਤਿ ਹੈ ਅਤੇ ਨ ਹੀ ਨਾਂ।੬੦।

ਕਬੀਰ (ਦਾ ਕਥਨ ਹੈ ਕਿ) ਮੈਨੂੰ ਮਰਨ ਦੀ (ਬਹੁਤ) ਚਾਹ ਹੈ। (ਪਰ ਮੈਂ) ਮਰਨਾ ਤਾਂ ਹਰਿ ਦੇ ਦੁਆਰ ਉਪਰ (ਲੋਚਦਾ ਹਾਂ)। ਮਤਾਂ (ਕਦੇ) ਹਰਿ ਪੁਛ ਲਏ ਕਿ ਸਾਡੇ ਦੁਆਰ ਉਪਰ ਕੌਣ ਪਿਆ ਹੈ?।੬੧। ਕਬੀਰ (ਦਾ ਕਥਨ ਹੈ ਕਿ) ਨ ਮੈਂ ਕੁਝ ਕੀਤਾ ਹੈ, ਨ (ਅਗੋਂ) ਕਰਾਂਗਾ। ਨ ਹੀ (ਮੇਰਾ) ਸ਼ਰੀਰ

ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥੬੨॥
ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ ॥
ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥੬੩॥
ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਉ ਨਾਉ ॥
ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ ॥੬੪॥
ਕਬੀਰ ਮਹਿਦੀ ਕਰਿ ਘਾਲਿਆ ਆਪੁ ਪੀਸਾਇ ਪੀਸਾਇ ॥
ਤੈ ਸਹ ਬਾਤ ਨ ਪੂਛੀਐ ਕਬਹੁ ਨ ਲਾਈ ਪਾਇ ॥੬੫॥*

ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥
ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥੬੬॥
ਕਬੀਰ ਡੂਬਾ ਥਾ ਪੈ ਉਬਰਿਓ ਗੁਨ ਕੀ ਲਹਰਿ ਝਬਕਿ ॥
ਜਬ ਦੇਖਿਓ ਬੇੜਾ ਜਰਜਰਾ ਤਬ ਉਤਰਿ ਪਰਿਓ ਹਉ ਫਰਕਿ ॥੬੭॥
ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ ॥
ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ ॥੬੮॥
ਕਬੀਰ ਬੈਦੁ ਮੂਆ ਰੋਗੀ ਮੂਆ ਮੂਆ ਸਭੁ ਸੰਸਾਰੁ ॥
ਏਕੁ ਕਬੀਰਾ ਨਾ ਮੂਆ ਜਿਹ ਨਾਹੀ ਰੋਵਨਹਾਰੁ ॥੬੯॥
ਕਬੀਰ ਰਾਮੁ ਨ ਧਿਆਇਓ ਮੋਟੀ ਲਾਗੀ ਖੋਰਿ ॥
ਕਾਇਆ ਹਾਂਡੀ ਕਾਠ ਕੀ ਨਾ ਓਹ ਚਰ੍ਹੈ ਬਹੋਰਿ ॥੭੦॥

ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ ॥
ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ ॥੭੧॥
ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ ॥
ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ ॥੭੨॥
ਕਬੀਰ ਗਾਗਰਿ ਜਲ ਭਰੀ ਆਜੁ ਕਾਲ੍ਹਿ ਜੈਹੈ ਫੂਟਿ ॥
ਗੁਰੁ ਜੁ ਨ ਚੇਤਹਿ ਆਪਨੋ ਅਧ ਮਾਝਿ ਲੀਜਹਿਗੇ ਲੂਟਿ ॥੭੩॥
ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥
ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥੭੪॥
ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ ॥
ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ ॥੭੫॥

ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ ॥
ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ ॥੭੬॥
ਕਬੀਰ ਪਾਰਸ ਚੰਦਨੈ ਤਿਨ੍ ਹੈ ਏਕ ਸੁਗੰਧ ॥
ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ ॥੭੭॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 947 ਉਤੇ ਵੀ ਲਿਖਿਆ ਹੈ।

ਕੁਝ ਕਰ ਸਕਦਾ ਹੈ। ਕੀ ਜਾਣਾ, ਕੁਝ ਹਰਿ ਨੇ ਹੀ ਕੀਤਾ ਹੋਵੇ, (ਜਿਸ ਕਰਕੇ) 'ਕਬੀਰ ਕਬੀਰ' ਹੋ ਰਿਹਾ ਹੈ।੬੨। ਕਬੀਰ (ਦਾ ਕਥਨ ਹੈ ਕਿ) ਜਿਸ ਦੇ ਮੂੰਹ ਵਿਚੋਂ ਸੁਪਨੇ ਅੰਦਰ ਬਰੜਾਉਂਦੇ ਹੋਇਆ 'ਰਾਮ' (ਦਾ ਨਾਮ) ਨਿਕਲੇ, (ਤਾਂ) ਮੇਰੇ ਸ਼ਰੀਰ ਦੇ ਚੰਮ ਤੋਂ ਉਸ ਦੇ ਪੈਰਾਂ ਦੀ ਜੁਤੀ ਬਣ।੬੩। ਕਬੀਰ (ਦਾ ਕਥਨ ਹੈ ਕਿ) ਅਸੀਂ ਮਿੱਟੀ ਦੇ ਪੁਤਲੇ ਹਾਂ ਅਤੇ (ਸਾਡਾ) ਨਾਂ 'ਮਾਨਵ' ਰਖਿਆ ਗਿਆ ਹੈ। (ਅਸੀਂ) ਚਾਰ ਦਿਨਾਂ ਦੇ ਮਹਿਮਾਨ ਹਾਂ, (ਪਰ) ਵਡੇ ਵਡੇ ਸਥਾਨ ਮਲੀ ਰਖਦੇ (*ਰੂੰਧਹਿ*) ਹਾਂ।੬੪। ਕਬੀਰ (ਦਾ ਕਥਨ ਹੈ ਕਿ ਮੈਂ) ਤਪ-ਸਾਧਨਾ (*ਘਾਲਿਆ*) ਰਾਹੀਂ ਆਪਾ-ਭਾਵ ਪੀਹ ਪੀਹ ਕੇ ਮਹਿੰਦੀ ਦੇ ਸਮਾਨ ਬਣਾ ਦਿੱਤਾ ਹੈ, (ਪਰ) ਹੇ ਸੁਆਮੀ (ਪ੍ਰਭੂ ! ਤੂੰ ਮੇਰੀ) ਵਾਤ ਤਕ ਨਹੀਂ ਪੁਛੀ ਅਤੇ ਨ ਹੀ ਕਦੇ ਪੈਰਾਂ ਉਪਰ ਲਗਾਇਆ ਹੈ।੬੫।

ਕਬੀਰ (ਦਾ ਕਥਨ ਹੈ ਕਿ) ਜਿਸ ਦਰ 'ਤੇ ਆਉਂਦੇ ਜਾਂਦੇ ਨੂੰ ਕੋਈ ਰੋਕੇ ਨ, ਉਸ ਦਰ ਨੂੰ ਕਿਉਂ ਛਡੀਐ ਜੋ ਇਸ ਤਰ੍ਹਾਂ ਦਾ ਹੋਵੇ।੬੬। ਕਬੀਰ (ਦਾ ਕਥਨ ਹੈ ਕਿ ਮੈਂ ਭਵ-ਸਾਗਰ ਵਿਚ) ਡੁਬਦਾ ਜਾ ਰਿਹਾ ਸਾਂ ਕਿ ਗੁਣਾਂ ਦੀ ਲਹਿਰ ਨਾਲ ਤੁਰੰਤ (*ਝਬਕਿ*) ਬਚ ਗਿਆ। ਜਦ ਵੇਖਿਆ ਕਿ ਬੇੜਾ ਪੁਰਾਣਾ (*ਜਰਜਰਾ*) ਹੈ, ਤਾਂ ਮੈਂ ਫੌਰਨ (*ਫਰਕਿ*) ਉਤਰ ਪਿਆ।੬੭। ਕਬੀਰ (ਦਾ ਕਥਨ ਹੈ ਕਿ) ਪਾਪੀ (ਵਿਅਕਤੀ ਨੂੰ ਪ੍ਰਭੂ ਦੀ) ਭਗਤੀ ਚੰਗੀ ਨਹੀਂ ਲਗਦੀ, ਨ ਹੀ ਹਰਿ-ਪੂਜਾ ਸੁਖਾਉਂਦੀ ਹੈ। (ਜਿਵੇਂ) ਮੱਖੀ ਚੰਦਨ (ਰੂਪ ਸੁਗੰਧੀ) ਨੂੰ ਛਡ ਦਿੰਦੀ ਹੈ ਅਤੇ ਜਿਥੇ ਦੁਰਗੰਧ ਹੁੰਦੀ ਹੈ, ਉਥੇ ਜਾਂਦੀ ਹੈ।੬੮। ਕਬੀਰ (ਦਾ ਕਥਨ ਹੈ ਕਿ) ਵੈਦ ਮਰ ਗਿਆ, ਰੋਗੀ ਮਰ ਗਿਆ, ਸਾਰਾ ਸੰਸਾਰ ਹੀ ਮਰ ਗਿਆ। (ਪਰ) ਇਕ ਕਬੀਰ ਨ ਮਰਿਆ, ਜਿਸ ਨੂੰ (ਕੋਈ) ਰੋਵਣ ਵਾਲਾ ਨਹੀਂ ਹੈ (ਭਾਵ—ਜਿਸ ਦੇ ਕੋਈ ਮਾਇਕ/ਸੰਸਾਰਿਕ ਸੰਬੰਧ ਨਹੀਂ ਹਨ)।੬੯। ਕਬੀਰ (ਦਾ ਕਥਨ ਹੈ ਕਿ ਜਿਨ੍ਹਾਂ ਵਿਅਕਤੀਆਂ ਨੇ) ਰਾਮ (-ਨਾਮ) ਦੀ ਆਰਾਧਨਾ ਨਹੀਂ ਕੀਤੀ, (ਉਨ੍ਹਾਂ ਨੂੰ ਵਿਕਾਰਾਂ ਦੀ) ਬਹੁਤ ਬੁਰਾਈ (*ਖੋਰਿ*) ਲਗ ਗਈ ਹੈ। ਸ਼ਰੀਰ ਕਾਠ ਦੀ ਹਾਂਡੀ/ਕੁੰਨੀ ਵਰਗਾ ਹੈ, ਉਹ ਫਿਰ (ਚੁਲ੍ਹੇ ਉਪਰ) ਨਹੀਂ ਚੜ੍ਹਦੀ (ਅਰਥਾਤ ਮਾਨਵ-ਸ਼ਰੀਰ ਫਿਰ ਨਹੀਂ ਮਿਲਦਾ)।੭੦।

ਕਬੀਰ (ਦਾ ਕਥਨ ਹੈ ਕਿ) ਅਜਿਹੀ (*ਗੱਲ*) ਹੋ ਗਈ ਹੈ ਕਿ (ਮੈਂ) ਮਨ ਦੀ ਮਰਜ਼ੀ (ਅਨੁਸਾਰ ਹਰਿ-ਭਗਤੀ) ਕਰ ਲਈ ਹੈ। (ਹੁਣ) ਮਰਨ ਤੋਂ ਫਿਰ ਕੀ ਡਰਨਾ ਹੋਇਆ ਜਦੋਂ (ਸਤੀ ਇਸਤਰੀ ਵਾਂਗ) ਹੱਥ ਵਿਚ ਸੰਧੂਰਿਆ ਹੋਇਆ ਨਲੀਏਰ (*ਸਿਧਉਰਾ*) ਲੈ ਲਿਆ।੭੧। ਕਬੀਰ (ਦਾ ਕਥਨ ਹੈ ਕਿ) ਰਸ ਲਈ ਗੰਨਾ (*ਗਾਂਡੋ*) ਚੂਪਿਆ ਜਾਂਦਾ ਹੈ। ਗੁਣਾਂ ਦੀ (ਪ੍ਰਾਪਤੀ ਬਦਲੇ ਆਪਾ-ਭਾਵ ਵਜੋਂ) ਰੋ ਰੋ ਕੇ ਮਰਨਾ ਪੈਂਦਾ ਹੈ। ਔਗੁਣਾਂ ਵਾਲੇ ਮਨੁੱਖ ਨੂੰ ਕੋਈ ਵੀ ਚੰਗਾ ਨਹੀਂ ਕਹਿੰਦਾ।੭੨। ਕਬੀਰ (ਦਾ ਕਥਨ ਹੈ ਕਿ ਦੇਹ ਰੂਪ) ਗਾਗਰ (ਸੁਆਸਾਂ ਰੂਪ) ਜਲ ਨਾਲ ਭਰੀ ਹੋਈ ਹੈ, (ਜੋ) ਅਜ ਕਲ ਫੁਟ ਜਾਣੀ ਹੈ। ਜੋ ਆਪਣੇ ਗੁਰੂ ਨੂੰ ਯਾਦ ਨਹੀਂ ਕਰਦੇ ਹਨ, (ਉਹ ਜੀਵਨ ਰੂਪ ਪੰਥ 'ਤੇ) ਅੱਧ ਵਿਚ ਹੀ ਲੁਟ ਲਏ ਜਾਣਗੇ।੭੩। ਕਬੀਰ (ਦਾ ਕਥਨ ਹੈ ਕਿ ਮੈਂ) ਪ੍ਰਭੂ ਦਾ ਕੁੱਤਾ ਹਾਂ ਅਤੇ ਮੇਰਾ ਨਾਮ 'ਮੋਤੀ' ਹੈ। ਮੇਰੇ ਗਲੇ ਵਿਚ (ਰਾਮ ਦੀ) ਰੱਸੀ (ਪਈ ਹੋਈ ਹੈ), ਜਿਧਰ ਨੂੰ ਖਿਚਦਾ ਹੈ, ਉਧਰ ਨੂੰ ਜਾਂਦਾ ਹਾਂ।੭੪। ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ ! ਤੂੰ) ਕਾਠ (ਦੇ ਮਣਕਿਆਂ) ਦੀ ਮਾਲਾ (ਹੱਥ ਵਿਚ ਧਾਰਣ ਕਰਕੇ) ਲੋਕਾਂ (*ਲੋਇ*) ਨੂੰ ਕੀ ਵਿਖਾਉਂਦਾ ਹੈਂ? (ਤੂੰ) ਹਿਰਦੇ ਵਿਚ ਰਾਮ (-ਨਾਮ) ਨੂੰ ਜਪਦਾ ਨਹੀਂ ਹੈਂ, (ਫਿਰ) ਇਸ ਜਪ-ਮਾਲਾ ਨਾਲ ਕੀ ਹੋਣਾ ਹੈ?।੭੫।

ਕਬੀਰ (ਦਾ ਕਥਨ ਹੈ ਕਿ) ਮਨ ਵਿਚ (ਪ੍ਰਭੂ ਦਾ) ਵਿਯੋਗ ਰੂਪ ਸੱਪ (*ਭੁਯੰਗਮੁ*) ਵਸਦਾ ਹੈ, (ਉਹ) ਕੋਈ (ਦੁਨਿਆਵੀ) ਮੰਤ੍ਰ ਨਹੀਂ ਮੰਨਦਾ। ਰਾਮ ਦਾ ਵਿਯੋਗੀ (ਰਾਮ ਤੋਂ) ਬਗ਼ੈਰ ਜੀ ਨਹੀਂ ਸਕਦਾ, (ਜੇ) ਜੀਵੇ ਤਾਂ ਦੀਵਾਨਾ ਹੋ ਜਾਂਦਾ ਹੈ।੭੬। ਕਬੀਰ (ਦਾ ਕਥਨ ਹੈ ਕਿ) ਪਾਰਸ ਅਤੇ ਚੰਦਨ ਇਨ੍ਹਾਂ (ਦੋਹਾਂ ਵਿਚ ਗੁਣਾਂ ਦੀ) ਇਕੋ ਜਿਹੀ ਸੁਗੰਧ ਹੈ। ਇਨ੍ਹਾਂ ਨੂੰ ਮਿਲ ਕੇ ਲੋਹਾ ਅਤੇ ਗੰਧ-ਰਹਿਤ

ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ ॥
ਏਕੁ ਜੁ ਸਾਧੁ ਮੋੁਹਿ ਮਿਲਿਓ ਤਿਨ੍ਹਿ ਲੀਆ ਅੰਚਲਿ ਲਾਇ ॥੭੮॥
ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ ॥
ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ ॥੭੯॥
ਕਬੀਰ ਨਉਬਤਿ ਆਪਨੀ ਦਿਨ ਦਸ ਲੇਹੁ ਬਜਾਇ ॥
ਨਦੀ ਨਾਵ ਸੰਜੋਗ ਜਿਉ ਬਹੁਰਿ ਨ ਮਿਲਹੈ ਆਇ ॥੮੦॥

ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥੮੧॥
ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ ॥
ਕਬੀਰ ਰਮਈਆ ਕੰਠਿ ਮਿਲੁ ਚੂਕਹਿ ਸਰਬ ਜੰਜਾਲ ॥੮੨॥
ਕਬੀਰ ਐਸਾ ਕੋ ਨਹੀ ਮੰਦਰੁ ਦੇਇ ਜਰਾਇ ॥
ਪਾਂਚਉ ਲਰਿਕੇ ਮਾਰਿ ਕੈ ਰਹੈ ਰਾਮ ਲਿਉ ਲਾਇ ॥੮੩॥
ਕਬੀਰ ਐਸਾ ਕੋ ਨਹੀ ਇਹੁ ਤਨੁ ਦੇਵੈ ਫੂਕਿ ॥
ਅੰਧਾ ਲੋਗੁ ਨ ਜਾਨਈ ਰਹਿਓ ਕਬੀਰਾ ਕੂਕਿ ॥੮੪॥
ਕਬੀਰ ਸਤੀ ਪੁਕਾਰੈ ਚਿਹ ਚੜੀ ਸੁਨੁ ਹੋ ਬੀਰ ਮਸਾਨ ॥
ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ ॥੮੫॥

ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥
ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ ॥
ਸੋਈ ਫਿਰਿ ਕੈ ਤੂ ਭਇਆ ਜਾ ਕਉ ਕ਼ਹਤਾ ਅਉਰੁ ॥੮੭॥
ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ ॥
ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ ॥੮੮॥
ਕਬੀਰ ਭਾਰ ਪਰਾਈ ਸਿਰਿ ਚਰੈ ਚਲਿਓ ਚਾਹੈ ਬਾਟ ॥
ਅਪਨੇ ਭਾਰਹਿ ਨਾ ਡਰੈ ਆਗੈ ਅਉਘਟ ਘਾਟ ॥੮੯॥
ਕਬੀਰ ਬਨ ਕੀ ਦਾਧੀ ਲਾਕਰੀ ਠਾਢੀ ਕਰੈ ਪੁਕਾਰ ॥
ਮਤਿ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ ॥੯੦॥

ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ ॥
ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ ॥੯੧॥
ਕਬੀਰ ਦੇਖਿ ਦੇਖਿ ਜਗੁ ਢੂੰਢਿਆ ਕਹੂੰ ਨ ਪਾਇਆ ਠਉਰੁ ॥
ਜਿਨਿ ਹਰਿ ਕਾ ਨਾਮੁ ਨ ਚੇਤਿਓ ਕਹਾ ਭੁਲਾਨੇ ਅਉਰ ॥੯੨॥
ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ ॥

ਕਾਠ ਦੋਵੇਂ ਉਤਮ ਹੋ ਜਾਂਦੇ ਹਨ।੭੭। ਕਬੀਰ (ਦਾ ਕਥਨ ਹੈ ਕਿ) ਜਮ ਦਾ ਡੰਡਾ (ਬਹੁਤ) ਕਠੋਰ ਹੈ, ਉਹ ਸਹਾਰਿਆ ਨਹੀਂ ਜਾਂਦਾ। ਮੈਨੂੰ ਜੋ ਇਕ ਸਾਧੂ/ਗੁਰੂ ਮਿਲ ਗਿਆ, ਉਸ ਨੇ ਆਪਣੇ ਲੜ ਨਾਲ ਲਗਾ ਲਿਆ।੭੮। ਕਬੀਰ (ਦਾ ਕਥਨ ਹੈ ਕਿ) ਵੈਦ ਕਹਿੰਦਾ ਹੈ—ਮੈਂ ਹੀ ਚੰਗਾ ਹਾਂ ਅਤੇ ਦਾਰੂ ਮੇਰੇ ਵਸ ਵਿਚ ਹੈ। (ਪਰ ਉਹ ਨਹੀਂ ਜਾਣਦਾ ਕਿ) ਇਹ (ਜਿੰਦ) ਪ੍ਰਭੂ ਦੀ ਵਸਤੂ ਹੈ, ਜਦੋਂ (ਉਹ) ਚਾਹੇ, ਖੋਹ ਲੈਂਦਾ ਹੈ।੭੯। ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ! ਜੀਵਨ ਰੂਪ) ਆਪਣਾ ਨਗਾਰਾ (*ਨਉਬਤਿ*) ਦਸ ਦਿਨ ਵਜਾ ਲੈ। (ਪਰ ਇਸ ਦੀ ਸਥਿਤੀ) ਨਦੀ ਤੋਂ ਪਾਰ (ਜਾਣ ਵਾਲੇ ਮੁਸਾਫ਼ਰਾਂ ਦੇ) ਮੇਲ ਵਰਗੀ ਹੈ, ਜੋ ਫਿਰ ਆ ਕੇ (ਕਦੇ) ਮਿਲਦੇ ਨਹੀਂ ਹਨ।੮੦।

ਕਬੀਰ (ਦਾ ਕਥਨ ਹੈ ਕਿ ਜੇ ਮੈਂ) ਸੱਤ ਸਮੁੰਦਰਾਂ ਨੂੰ ਸਿਆਹੀ ਕਰ ਲਵਾਂ, (ਸਾਰੀ) ਬਨਸਪਤੀ ਨੂੰ ਕਲਮਾਂ ਬਣਾ ਲਵਾਂ ਅਤੇ ਧਰਤੀ ਨੂੰ ਕਾਗਜ਼ ਕਰ ਲਵਾਂ, (ਤਾਂ ਵੀ) ਹਰਿ ਦਾ ਜਸ ਲਿਖ ਨਹੀਂ ਹੁੰਦਾ।੮੧। ਕਬੀਰ (ਦਾ ਕਥਨ ਹੈ ਕਿ ਜੇ) ਹਿਰਦੇ ਵਿਚ ਪ੍ਰਭੂ ਵਸ ਜਾਏ (ਤਾਂ) ਜੁਲਾਹਾ ਜਾਤਿ (ਦਾ ਨਿਤਾਣਾਪਨ) ਕੀ ਕਰ ਸਕਦਾ ਹੈ। ਹੇ ਕਬੀਰ! (ਤੂੰ) ਪ੍ਰਭੂ ਦੇ ਗਲ ਨਾਲ ਲਗ ਜਾ (ਜਿਸ ਕਰਕੇ) ਸਾਰੇ ਜੰਜਾਲ ਖ਼ਤਮ ਹੋ ਜਾਣ।੮੨। ਕਬੀਰ (ਦਾ ਕਥਨ ਹੈ ਕਿ) ਅਜਿਹਾ ਕੋਈ (ਵਿਅਕਤੀ) ਨਹੀਂ ਹੈ, (ਜੋ ਸ਼ਰੀਰ ਰੂਪ) ਘਰ (*ਮੰਦਰੁ*) ਨੂੰ ਸਾੜ ਦੇਵੇ। (ਵਿਕਾਰਾਂ ਰੂਪ) ਪੰਜ ਪੁੱਤਰਾਂ ਨੂੰ ਮਾਰ ਕੇ ਰਾਮ ਨਾਲ ਲਿਵ ਲਗਾਈ ਰਖੇ।੮੩। ਕਬੀਰ (ਦਾ ਕਥਨ ਹੈ ਕਿ) ਅਜਿਹਾ ਕੋਈ (ਵਿਅਕਤੀ) ਨਹੀਂ ਹੈ (ਜੋ) ਇਸ ਸ਼ਰੀਰ (ਦੀ ਮਮਤਾ) ਨੂੰ ਸਾੜ ਦੇਵੇ। (ਪਰ) ਅਗਿਆਨੀ ਸੰਸਾਰ ਅਥਵਾ ਲੋਕਾਈ ਸਮਝਦੀ ਨਹੀਂ ਹੈ, ਕਬੀਰ (ਤਾਂ) ਕੂਕ ਕੂਕ (ਕੇ ਕਹਿ) ਰਿਹਾ ਹੈ।੮੪। ਕਬੀਰ (ਦਾ ਕਥਨ ਹੈ ਕਿ) ਚਿਤਾ ਉਪਰ ਚੜ੍ਹੀ ਹੋਈ ਸਤੀ (ਹੋਣ ਜਾ ਰਹੀ ਇਸਤਰੀ) ਪੁਕਾਰਦੀ ਹੈ ਕਿ ਹੇ ਮਸਾਣ ਦੇ ਬੀਰੋ! (ਅਰਥਾਤ ਭੂਤ-ਪ੍ਰੇਤੋ!) ਸੁਣੋ। (ਸਾਣਨ ਆਏ) ਸਾਰੇ ਲੋਕੀਂ ਚਲੇ ਗਏ ਹਨ, ਅੰਤ ਵਿਚ (*ਨਿਦਾਨ*) ਮੇਰਾ ਤੁਹਾਡੇ ਨਾਲ ਹੀ ਵਾਸਤਾ ਹੈ।੮੫।

ਕਬੀਰ (ਦਾ ਕਥਨ ਹੈ ਕਿ) ਮਨ ਪੰਛੀ ਹੋ ਕੇ ਉਡ ਉਡ ਕੇ ਦਸਾਂ ਦਿਸ਼ਾਵਾਂ ਵਲ ਜਾਂਦਾ ਹੈ। ਜੋ (ਵਿਅਕਤੀ) ਜਿਹੋ ਜਿਹੀ ਸੰਗਤ ਨਾਲ ਮਿਲਦਾ ਹੈ, ਉਹ ਉਹੋ ਜਿਹੇ ਫਲ ਹੀ ਖਾਂਦਾ ਹੈ।੮੬। ਹੇ ਕਬੀਰ! ਜਿਸ (ਸਥਾਨ) ਨੂੰ (ਤੂੰ) ਖੋਜਦਾ ਸੈਂ, ਉਹੀ ਠਿਕਾਣਾ ਪ੍ਰਾਪਤ ਕਰ ਲਿਆ ਹੈ। ਜਿਸ (ਪ੍ਰਭੂ) ਨੂੰ ਗ਼ੈਰ ਕਹਿੰਦਾ ਸੈਂ, ਤੂੰ ਬਦਲ ਕੇ ਉਹੀ ਹੋ ਗਿਆ ਹੈਂ।੮੭। ਕਬੀਰ (ਦਾ ਕਥਨ ਹੈ ਕਿ) ਮੈਂ ਭੈੜੀ ਸੰਗਤ ਦੀ ਮਾਰੀ ਹੋਈ ਮਰ ਰਹੀ ਹਾਂ, ਜਿਵੇਂ ਕੇਲੇ ਦੇ ਨੇੜੇ ਬੇਰ (ਦਾ ਬ੍ਰਿਛ ਹੁੰਦਾ) ਹੈ। ਉਹ (ਬੇਰ ਹਵਾ ਦੀ ਮੌਜ ਨਾਲ) ਝੁਲਦੀ ਹੈ, (ਪਰ) ਉਸ (ਕੇਲੇ ਵਿਚਾਰੇ ਦੇ ਪੁੱਤਰ) ਚੀਰੇ ਜਾਂਦੇ ਹਨ। (ਇਸ ਲਈ ਤੂੰ) ਸਾਕਤ (ਵਿਅਕਤੀ) ਦੀ ਸੰਗਤ ਵਲ ਨ ਵੇਖ।੮੮। ਕਬੀਰ (ਦਾ ਕਥਨ ਹੈ ਕਿ ਮਨੁੱਖ) ਪਰਾਈ (ਨਿੰਦਿਆ ਦਾ) ਭਾਰ ਸਿਰ ਉਪਰ ਚੁਕ ਕੇ (ਜੀਵਨ ਰੂਪ) ਪੰਧ ਉਪਰ ਚਲਣਾ ਚਾਹੁੰਦਾ ਹੈ। (ਉਹ) ਆਪਣੇ ਭਾਰ ਤੋਂ ਡਰਦਾ ਨਹੀਂ ਹੈ (ਜਦ ਕਿ) ਅਗੇ ਰਸਤਾ ਬਿਖੜਾ ਹੈ।੮੯। ਕਬੀਰ (ਦਾ ਕਥਨ ਹੈ ਕਿ) ਬਨ ਦੀ ਸੜੀ ਹੋਈ ਲਕੜ ਖੜੋਤੀ ਹੋਈ ਪੁਕਾਰ ਕਰਦੀ ਹੈ, ਮਤਾਂ ਲੁਹਾਰ ਦੇ ਵਸ ਪੈ ਜਾਵਾਂ, (ਕਿਤੇ ਉਹ ਮੈਨੂੰ) ਦੂਜੀ ਵਾਰ ਸਾੜ ਦੇਵੇ।੯੦।

ਕਬੀਰ (ਦਾ ਕਥਨ ਹੈ ਕਿ) ਇਕ (ਹੰਕਾਰ) ਦੇ ਮਰਨ ਨਾਲ (ਅਗਿਆਨ ਦੀ ਵੀ ਮੌਤ ਹੋ ਜਾਣ ਕਾਰਣ) ਦੋ ਮਰ ਗਏ। ਦੋਹਾਂ ਦੇ ਮਰਨ ਨਾਲ (ਰਾਗ ਅਤੇ ਦ੍ਵੈਸ਼ ਦੇ ਨਸ਼ਟ ਹੋ ਜਾਣ ਕਰਕੇ) ਚਾਰ ਮਰ ਗਏ। (ਚੌਹਾਂ ਦੇ) ਮਰਨ ਨਾਲ (ਆਸਾ ਅਤੇ ਤ੍ਰਿਸ਼ਨਾ ਦੇ ਮਰ ਜਾਣ ਕਾਰਣ) ਛੇ ਮਰ ਗਏ, (ਜਿਨ੍ਹਾਂ ਵਿਚੋਂ) ਚਾਰ ਪੁਲਿੰਗ ਸਨ ਅਤੇ ਦੋ ਇਸਤਰੀ ਲਿੰਗ।੯੧। ਕਬੀਰ (ਦਾ ਕਥਨ ਹੈ ਕਿ ਮੈਂ) ਵੇਖ ਵੇਖ ਕੇ (ਚੰਗੀ ਤਰ੍ਹਾਂ ਸਾਰਾ) ਜਗਤ ਢੂੰਢਿਆ ਹੈ, (ਪਰ) ਕਿਤੇ ਵੀ 'ਚੈਨ' ਨਹੀਂ ਪਾਇਆ। ਜਿਨ੍ਹਾਂ (ਵਿਅਕਤੀਆਂ) ਨੇ ਹਰਿ ਦਾ ਨਾਮ ਚੇਤੇ ਨਹੀਂ ਕੀਤਾ, (ਉਹ) ਹੋਰ ਕਿਤੇ ਕਿਉਂ ਭੁਲਦੇ ਫਿਰਦੇ ਹਨ?।੯੨। ਕਬੀਰ (ਦਾ ਕਥਨ ਹੈ ਕਿ) ਸਾਧੂ/ਗੁਰੂ ਦੀ ਸੰਗਤ ਕਰਨੀ ਚਾਹੀਦੀ ਹੈ, (ਜੋ) ਅੰਤ ਵੇਲਾ

ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ ॥੯੩॥
ਕਬੀਰ ਜਗ ਮਹਿ ਚੇਤਿਓ ਜਾਨਿ ਕੈ ਜਗ ਮਹਿ ਰਹਿਓ ਸਮਾਇ ॥
ਜਿਨ ਹਰਿ ਕਾ ਨਾਮੁ ਨ ਚੇਤਿਓ ਬਾਦਹਿ ਜਨਮੇਂ ਆਇ ॥੯੪॥
ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ ॥
ਨਰਕਿ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ ॥੯੫॥

ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥
ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥੯੬॥
ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ ॥
ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ ॥੯੭॥
ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥੯੮॥
ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥
ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ ॥੯੯॥
ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥
ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ ॥੧੦੦॥

ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥
ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥੧੦੧॥
ਕਬੀਰ ਰਾਮੁ ਨ ਛੋਡੀਐ ਤਨੁ ਧਨੁ ਜਾਇ ਤ ਜਾਉ ॥
ਚਰਨ ਕਮਲ ਚਿਤੁ ਬੇਧਿਆ ਰਾਮਹਿ ਨਾਮਿ ਸਮਾਉ ॥੧੦੨॥
ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈਂ ਸਭ ਤਾਰ ॥
ਜੰਤੁ ਬਿਚਾਰਾ ਕਿਆ ਕਰੈ ਚਲੇ ਬਜਾਵਨਹਾਰ ॥੧੦੩॥
ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥੧੦੪॥
ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥
ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ ॥੧੦੫॥

ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਪਾਲਿਓ ਬਹੁਤੁ ਕੁਟੰਬੁ ॥
ਧੰਧਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧੁ ॥੧੦੬॥
ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ ॥
ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ ॥੧੦੭॥
ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ ॥

ਨਿਭਾ ਦਿੰਦੀ ਹੈ। ਸਾਕਤ (ਵਿਅਕਤੀ) ਦਾ ਸੰਗ (ਕਦੇ) ਨਹੀਂ ਕਰਨਾ ਚਾਹੀਦਾ ਜਿਸ ਕਰਕੇ (ਆਤਮਿਕ) ਵਿਨਾਸ਼ ਹੋ ਜਾਏ।੯੩। ਕਬੀਰ (ਦਾ ਕਥਨ ਹੈ ਕਿ) ਮੈਂ ਜਗਤ ਨੂੰ ਸਿਮਰਿਆ ਹੈ (ਇਹ) ਸਮਝ ਕੇ ਕਿ (ਪ੍ਰਭੂ) ਜਗਤ ਵਿਚ ਸਮਾਇਆ ਹੋਇਆ ਹੈ। (ਪਰ) ਜਿਨ੍ਹਾਂ ਨੇ ਹਰਿ ਦਾ ਨਾਮ ਨਹੀਂ ਸਿਮਰਿਆ, (ਉਹ) ਵਿਅਰਥ ਵਿਚ (ਸੰਸਾਰ ਵਿਚ) ਆ ਕੇ ਜੰਮੇ ਹਨ।੯੪। ਕਬੀਰ (ਦਾ ਕਥਨ ਹੈ ਕਿ) ਹੋਰਨਾਂ ਆਸਾਂ ਪ੍ਰਤਿ ਨਿਰਾਸ ਹੋ ਕੇ (ਇਕ) ਪ੍ਰਭੂ ਦੀ ਆਸ ਕਰਨੀ ਚਾਹੀਦੀ ਹੈ। ਉਹ ਮਨੁੱਖ ਨਰਕ ਵਿਚ ਪੈਂਦੇ ਸਮਝੋ, ਜੋ ਹਰਿ-ਨਾਮ ਪ੍ਰਤਿ ਉਦਾਸ (ਰਹਿੰਦੇ ਹਨ)।੯੫।

ਕਬੀਰ (ਦਾ ਕਥਨ ਹੈ ਕਿ ਜਿਨ੍ਹਾਂ ਸਾਧਕਾਂ ਨੇ) ਬਹੁਤ ਸਾਰੇ ਸਿੱਖ-ਸੇਵਕ ਬਣਾ ਲਏ, (ਪਰ) ਪ੍ਰਭੂ (*ਕੇਸੋ*) ਨੂੰ ਮਿਤਰ ਨ ਬਣਾਇਆ। (ਉਹ) ਚਲੇ ਤਾਂ ਹਰਿ ਨੂੰ ਮਿਲਣ ਲਈ ਸਨ, (ਪਰ ਉਨ੍ਹਾਂ ਦਾ ਸਿੱਖ-ਸੇਵਕਾਂ) ਵਿਚ ਹੀ ਚਿਤ ਅਟਕ ਗਿਆ।੯੬। ਕਬੀਰ (ਦਾ ਕਥਨ ਹੈ ਕਿ) ਜੇ ਪ੍ਰਭੂ ਸਹਾਇਤਾ ਨ ਕਰਦਾ ਹੋਵੇ, ਤਾਂ ਕਾਰਣ ਅਥਵਾ ਸੰਯੋਗ ਵਿਚਾਰਾ ਕੀ ਕਰ ਸਕਦਾ ਹੈ। (ਸੰਸਾਰ ਰੂਪ ਬ੍ਰਿਛ ਦੀ) ਜਿਸ ਜਿਸ ਟਹਿਣੀ ਉਪਰ ਪੈਰ ਧਰਦਾ ਹਾਂ, ਉਹੀ ਮੁੜ ਮੁੜ ਜਾਂਦੀ ਹੈ (ਅਰਥਾਤ ਸਾਰੇ ਉਪਾ ਵਿਅਰਥ ਜਾਂਦੇ ਹਨ)।੯੭। ਕਬੀਰ (ਦਾ ਕਥਨ ਹੈ ਕਿ ਜੋ ਵਿਅਕਤੀ) ਹੋਰਨਾਂ ਨੂੰ ਉਪਦੇਸ਼ ਕਰਦੇ ਹਨ (ਅਤੇ ਖ਼ੁਦ ਅਮਲ ਨਹੀਂ ਕਰਦੇ, ਉਨ੍ਹਾਂ ਦੇ) ਮੂੰਹ ਵਿਚ ਰੇਤ ਪੈਂਦੀ ਹੈ। (ਉਹ) ਬੇਗਾਨੀ ਪੂੰਜੀ (ਰੂਪ ਖੇਤਾਂ ਦੀ) ਰਾਖੀ ਕਰਦਿਆਂ (ਆਪਣੇ) ਘਰ ਦਾ ਖੇਤ ਖਾ ਲੈਂਦੇ ਹਨ (ਭਾਵ—ਆਪਣੇ ਗੁਣ ਗਵਾ ਲੈਂਦੇ ਹਨ)।੯੮। ਕਬੀਰ (ਦਾ ਕਥਨ ਹੈ ਕਿ ਮੈਂ) ਸਾਧੂ ਦੀ ਸੰਗਤ ਵਿਚ ਰਹਿੰਦਾ ਹਾਂ ਅਤੇ ਜਵਾ ਦੀ ਰੋਟੀ (*ਭੂਸੀ*) ਖਾਂਦਾ ਹਾਂ। ਜੋ ਹੋਣਾ ਹੈ, ਉਹ ਹੋਣਾ ਹੀ ਹੈ, (ਪਰ ਮੈਂ) ਸਾਕਤ ਦੇ ਸੰਗ ਵਿਚ ਨਹੀਂ ਜਾਣਾ।੯੯। ਕਬੀਰ (ਦਾ ਕਥਨ ਹੈ ਕਿ) ਸਾਧ ਦੀ ਸੰਗਤ ਦੁਆਰਾ ਦਿਨ ਰਾਤ ਪ੍ਰੇਮ ਦੂਣਾ (ਹੁੰਦਾ ਜਾਂਦਾ ਹੈ)। ਸਾਕਤ (ਵਿਅਕਤੀ) ਕਾਲੀ ਕੰਬਲੀ/ਲੋਈ ਦੇ ਸਮਾਨ ਹੈ, (ਜੋ) ਧੋਣ ਨਾਲ ਚਿੱਟੀ (*ਸੇਤੁ*) ਨਹੀਂ ਹੁੰਦੀ।੧੦੦।

ਕਬੀਰ (ਦਾ ਕਥਨ ਹੈ ਕਿ) ਮਨ ਨੂੰ ਤਾਂ ਮੁੰਨਿਆ ਨਹੀਂ (ਅਰਥਾਤ ਮਨ ਨੂੰ ਵਸ ਵਿਚ ਨਹੀਂ ਕੀਤਾ, ਫਿਰ) ਵਾਲ ਕਿਸ ਲਈ ਮੁਨਾਏ। ਜੋ ਕੁਝ (ਵਿਗਾੜ) ਕੀਤਾ ਹੈ, ਉਹ ਮਨ ਨੇ ਕੀਤਾ ਹੈ, ਸਿਰ (*ਮੂੰਡੁ*) ਨੂੰ ਐਵੇ ਹੀ ਮੁੰਨ ਦਿੱਤਾ।੧੦੧। ਕਬੀਰ (ਦਾ ਕਥਨ ਹੈ ਕਿ) ਰਾਮ (ਦਾ ਨਾਮ) ਨਹੀਂ ਛਡਣਾ ਚਾਹੀਦਾ, ਤਨ ਧਨ ਜਾਂਦਾ ਹੈ ਤਾਂ ਜਾਣ ਦਿਓ। (ਜਿਸ ਵਿਅਕਤੀ ਦਾ) ਚਿਤ (ਪ੍ਰਭੂ ਦੇ) ਚਰਣ-ਕਮਲਾਂ ਨਾਲ ਵਿੰਨ੍ਹਿਆ ਗਿਆ ਹੈ, (ਉਹ) ਰਾਮ-ਨਾਮ ਵਿਚ ਹੀ ਸਮਾਇਆ ਰਹਿੰਦਾ ਹੈ।੧੦੨। ਕਬੀਰ (ਦਾ ਕਥਨ ਹੈ ਕਿ) ਮੈਂ ਜੋ (ਸ਼ਰੀਰ ਰੂਪ) ਵਾਜਾ (*ਜੰਤੁ*) ਵਜਾਉਂਦਾ ਸਾਂ, (ਉਸ ਦੀਆਂ ਸੁਆਸਾਂ ਰੂਪ) ਸਾਰੀਆਂ ਤਾਰਾਂ ਟੁਟ ਗਈਆਂ ਹਨ। (ਹੁਣ) ਵਾਜਾ ਵਿਚਾਰਾ ਕੀ ਕਰੇ, ਜੇ ਵਜਾਉਣ ਵਾਲਾ (ਜੀਵਾਤਮਾ) ਹੀ ਚਲਾ ਗਿਆ ਹੋਵੇ।੧੦੩। ਕਬੀਰ (ਦਾ ਕਥਨ ਹੈ ਕਿ) ਉਸ ਗੁਰੂ ਦੀ ਮਾਤਾ ਦਾ (ਸਿਰ) ਮੁੰਨ ਦਿਆਂ ਜਿਸ ਦੀ (ਸਿਖਿਆ ਨਾਲ) ਭਰਮ ਦੂਰ ਨਹੀਂ ਹੁੰਦਾ। (ਉਹ) ਆਪ ਤਾਂ ਚਾਰ ਵੇਦਾਂ (ਦੇ ਕਰਮ-ਕਾਂਡਾਂ) ਵਿਚ ਡੁਬੇ ਹੋਏ ਹਨ, (ਉਨ੍ਹਾਂ ਨੇ ਆਪਣੇ) ਚੇਲਿਆਂ ਨੂੰ ਵੀ (ਉਨ੍ਹਾਂ ਵਿਚ ਹੀ) ਰੋੜ੍ਹ ਦਿੱਤਾ ਹੈ।੧੦੪। ਕਬੀਰ (ਦਾ ਕਥਨ ਹੈ ਕਿ ਪਾਖੰਡੀ ਉਪਦੇਸ਼ਕ ਨੇ) ਜਿਤਨੇ ਵੀ ਪਾਪ ਕੀਤੇ, (ਉਹ ਉਸ ਨੇ ਆਸਣ ਦੇ) ਹੇਠਾਂ ਲੁਕਾ ਦਿੱਤੇ। ਆਖ਼ਰ (*ਨਿਦਾਨ*) ਵਿਚ ਜਦੋਂ ਧਰਮ ਰਾਜ ਨੇ ਪੁਛਿਆ, (ਤਾਂ) ਸਭ ਪ੍ਰਗਟ ਹੋ ਗਏ।੧੦੫।

ਕਬੀਰ (ਦਾ ਕਥਨ ਹੈ ਕਿ) ਹਰਿ ਦਾ ਸਿਮਰਨ ਛਡ ਕੇ (ਮਨੁੱਖ ਨੇ) ਬਹੁਤ ਪਰਿਵਾਰ ਪਾਲ ਲਿਆ ਹੈ। (ਉਹ ਆਪ) ਧੰਧਾ ਕਰਦਿਆਂ ਖ਼ਤਮ ਹੋ ਗਿਆ, ਨ ਕੋਈ ਭਰਾ ਰਿਹਾ ਅਤੇ ਨ ਹੀ ਸੰਬੰਧੀ।੧੦੬। ਕਬੀਰ (ਦਾ ਕਥਨ ਹੈ ਕਿ) ਹਰਿ (ਦੇ ਨਾਮ) ਦਾ ਸਿਮਰਨ ਛਡ ਕੇ (ਜੋ ਇਸਤਰੀ) ਰਾਤ ਨੂੰ (ਮਸਾਣ) ਜਗਾਉਣ ਲਈ ਜਾਂਦੀ ਹੈ, (ਉਹ) ਸੱਪਣੀ ਬਣ ਕੇ ਜੰਮਦੀ (*ਅਉਤਰੈ*) ਹੈ ਅਤੇ ਆਪਣੇ ਜੰਮੇ ਹੋਏ ਬੱਚੇ ਖਾਂਦੀ ਹੈ।੧੦੭। ਕਬੀਰ (ਦਾ ਕਥਨ ਹੈ ਕਿ) ਪਰਮਾਤਮਾ ਦਾ ਸਿਮਰਨ ਛਡ ਕੇ ਜੋ

ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ ॥੧੦੮॥
ਕਬੀਰ ਚਤੁਰਾਈ ਅਤਿ ਘਨੀ ਹਰਿ ਜਪਿ ਹਿਰਦੈ ਮਾਹਿ ॥
ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ ॥੧੦੯॥
ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ ॥
ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ ॥੧੧੦॥

ਕਬੀਰ ਸੋਈ ਕੁਲ ਭਲੀ ਜਾ ਕੁਲ ਹਰਿ ਕੋ ਦਾਸੁ ॥
ਜਿਹ ਕੁਲ ਦਾਸੁ ਨ ਊਪਜੈ ਸੋ ਕੁਲ ਢਾਕੁ ਪਲਾਸੁ ॥੧੧੧॥
ਕਬੀਰ ਹੈ ਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਹਿ ॥
ਇਆ ਸੁਖ ਤੇ ਭਿਖ੍ਯ੍ਯਾ ਭਲੀ ਜਉ ਹਰਿ ਸਿਮਰਤ ਦਿਨ ਜਾਹਿ ॥੧੧੨॥
ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ ॥
ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ ॥੧੧੩॥
ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ ॥
ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ ॥੧੧੪॥
ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ ॥
ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ ॥੧੧੫॥

ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ ॥
ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ ॥੧੧੬॥
ਕਬੀਰ ਜਗੁ ਬਾਧਿਓ ਜਿਹ ਜੇਵਰੀ ਤਿਹ ਮਤ ਬੰਧਹੁ ਕਬੀਰ ॥
ਜੈਹਹਿ ਆਟਾ ਲੋਨ ਜਿਉ ਸੋਨ ਸਮਾਨਿ ਸਰੀਰੁ ॥੧੧੭॥
ਕਬੀਰ ਹੰਸੁ ਉਡਿਓ ਤਨੁ ਗਾਡਿਓ ਸੋਝਾਈ ਸੈਨਾਹ ॥
ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ ॥੧੧੮॥
ਕਬੀਰ ਨੈਨ ਨਿਹਾਰਉ ਤੁਝ ਕਉ ਸ੍ਰਵਨ ਸੁਨਉ ਤੁਅ ਨਾਉ ॥
ਬੈਨ ਉਚਰਉ ਤੁਅ ਨਾਮ ਜੀ ਚਰਨ ਕਮਲ ਰਿਦ ਠਾਉ ॥੧੧੯॥
ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥੧੨੦॥

ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥੧੨੧॥
ਕਬੀਰ ਦੇਖਿ ਕੈ ਕਿਹ ਕਹਉ ਕਹੇ ਨ ਕੋ ਪਤੀਆਇ ॥
ਹਰਿ ਜੈਸਾ ਤੈਸਾ ਉਹੀ ਰਹਉ ਹਰਖਿ ਗੁਨ ਗਾਇ ॥੧੨੨॥
ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ ॥
ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ ॥੧੨੩॥

ਇਸਤਰੀ 'ਅਹੋਈ' (ਦਾ ਵਰਤ) ਰਖਦੀ ਹੈ, ਉਹ ਖੋਤੀ ਹੋ ਕੇ ਜੰਮਦੀ ਹੈ ਅਤੇ ਚਾਰ ਮਣ ਭਾਰ ਚੁਕਦੀ ਹੈ।੧੦੮। ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ! ਇਹ) ਵੱਡੀ ਸਿਆਣਪ ਹੈ (ਕਿ ਤੂੰ) ਹਿਰਦੇ ਵਿਚ ਪ੍ਰਭੂ ਦਾ ਨਾਮ ਜਪ। (ਸਿਮਰਨ ਕਰਨਾ) ਸੂਲੀ ਉਪਰ ਖੇਡਣ ਦੇ ਸਮਾਨ ਹੈ। (ਜਿਥੋਂ) ਡਿਗ ਪੈਣ ਤੇ (ਹੋਰ ਕੋਈ) ਆਸਰਾ ਨਹੀਂ ਹੁੰਦਾ।੧੦੯। ਕਬੀਰ (ਦਾ ਕਥਨ ਹੈ ਕਿ) ਉਹੀ ਮੂੰਹ ਧੰਨ ਹੈ ਜਿਸ ਮੂੰਹੋਂ ਰਾਮ (ਦਾ ਨਾਮ) ਕਿਹਾ ਜਾਏ। (ਅਜਿਹਾ ਕਰਨ ਨਾਲ) ਦੇਹੀ ਵਿਚਾਰੀ ਕੀ ਹੈ, ਸਾਰਾ ਪਿੰਡ ਹੀ ਪਵਿਤਰ ਹੋ ਜਾਂਦਾ ਹੈ।੧੧੦।

ਕਬੀਰ (ਦਾ ਕਥਨ ਹੈ ਕਿ) ਉਹੀ ਕੁਲ ਚੰਗੀ ਹੈ ਜਿਸ ਕੁਲ ਵਿਚ ਹਰਿ ਦਾ ਸੇਵਕ (ਪੈਦਾ ਹੁੰਦਾ ਹੈ)। ਜਿਸ ਕੁਲ ਵਿਚ (ਹਰਿ ਦਾ) ਦਾਸ ਪੈਦਾ ਨਹੀਂ ਹੁੰਦਾ, ਉਹ ਕੁਲ (ਮਾਨੋ) ਢਾਕ ਪਲਾਸ ਹੈ।੧੧੧। ਕਬੀਰ (ਦਾ ਕਥਨ ਹੈ ਕਿ ਜਿਸ ਕਿਸੇ ਪਾਸ ਸਵਾਰੀ ਲਈ) ਅਣਗਿਣਤ (*ਸਘਨ ਘਨ*) ਘੋੜੇ (ਹੈ), ਹਾਥੀ (*ਗਇ*), ਵਾਹਨ ਹੋਣ ਅਤੇ ਲਖਾਂ ਝੰਡੇ (*ਧਜਾ*) ਲਹਿਰਾ ਰਹੇ ਹੋਣ। ਅਜਿਹੇ ਸੁਖ ਤੋਂ ਭਿਖਿਆ ਮੰਗਣੀ ਚੰਗੀ ਹੈ, ਜੇ ਹਰਿ ਦੇ ਸਿਮਰਨ (ਤੋਂ ਬਿਨਾ) ਦਿਨ ਗੁਜ਼ਰ ਜਾਂਦੇ ਹੋਣ।੧੧੨। ਕਬੀਰ (ਦਾ ਕਥਨ ਹੈ ਕਿ) ਮੈਂ ਮੋਢੇ ਉਪਰ ਢੋਲ (*ਮਾਂਦਲੁ*) ਰਖ ਕੇ (ਵਜਾਉਂਦੇ ਹੋਇਆਂ) ਸਾਰਾ ਜਗਤ ਫਿਰਿਆ ਹੈ ਅਤੇ ਸਾਰੀ (ਲੋਕਾਈ) ਠੋਕ ਵਜਾ ਕੇ ਵੇਖ ਲਈ ਹੈ ਕਿ ਕੋਈ ਕਿਸੇ ਦਾ ਨਹੀਂ ਹੈ।੧੧੩। (ਕਬੀਰ ਦਾ ਕਥਨ ਹੈ ਕਿ) ਰਸਤੇ ਉਤੇ (ਗੁਣ ਰੂਪ) ਮੋਤੀ ਖਿਲਰੇ ਪਏ ਸਨ, (ਉਥੇ ਕੋਈ) ਅੰਨ੍ਹਾ ਆ ਨਿਕਲਿਆ। (ਪਰ) ਪਰਮਾਤਮਾ ਦੀ (ਗਿਆਨ-) ਜੋਤਿ ਤੋਂ ਬਿਨਾ (ਸਾਰਾ) ਜਗਤ (ਮੋਤੀਆਂ ਨੂੰ) ਉਲੰਘਦਾ ਜਾ ਰਿਹਾ ਹੈ।੧੧੪। (ਉਸ ਦਿਨ) ਕਬੀਰ ਦਾ ਬੰਸ (ਮਾਨੋ) ਡੁਬ ਗਿਆ, (ਜਦੋਂ ਉਸ ਦੇ ਖ਼ਾਨਦਾਨ ਵਿਚ) ਕਮਾਲ (ਨਾਂ ਦਾ) ਪੁੱਤਰ ਪੈਦਾ ਹੋ ਗਿਆ, (ਜੋ) ਹਰਿ ਦਾ ਸਿਮਰਨ ਛਡ ਕੇ ਘਰ ਵਿਚ (ਦੁਨਿਆਵੀ) ਪਦਾਰਥ ਲੈ ਆਇਆ।੧੧੫।

ਕਬੀਰ (ਦਾ ਕਥਨ ਹੈ ਕਿ ਜੇ) ਸਾਧੂ ਨੂੰ ਮਿਲਣ ਲਈ ਜਾਈਏ, (ਤਾਂ) ਨਾਲ ਕਿਸੇ ਨੂੰ ਨਹੀਂ ਲੈਣਾ ਚਾਹੀਦਾ। (ਫਿਰ) ਪਿਛੇ ਪੈਰ ਵੀ ਨਹੀਂ ਰਖਣਾ ਚਾਹੀਦਾ, ਅਗੇ ਜੋ ਹੋਏ, ਸੋ ਪਿਆ ਹੋਏ।੧੧੬। ਕਬੀਰ (ਦਾ ਕਥਨ ਹੈ ਕਿ) ਜਗਤ (ਮਮਤਾ ਦੀ) ਰੱਸੀ ਨਾਲ ਬੰਨ੍ਹਿਆ ਹੋਇਆ ਹੈ, ਹੇ ਕਬੀਰ! (ਤੂੰ) ਉਸ ਨਾਲ ਨ ਬੱਝ, (ਨਹੀਂ ਤਾਂ ਤੇਰਾ) ਸੋਨੇ ਵਰਗਾ ਸ਼ਰੀਰ, ਆਟੇ ਅਤੇ ਲੂਣ ਵਾਂਗ (ਸਸਤੇ ਭਾ) ਚਲਿਆ ਜਾਏਗਾ।੧੧੭। ਕਬੀਰ (ਦਾ ਕਥਨ ਹੈ ਕਿ) ਸ਼ਰੀਰ ਵਿਚੋਂ ਜੀਵਾਤਮਾ (*ਹੰਸੁ*) ਨਿਕਲਣ ਵਾਲਾ ਹੈ ਅਤੇ (ਸ਼ਰੀਰ ਨੂੰ) ਕਬਰ ਵਿਚ ਦਬਿਆ ਜਾਣ ਵਾਲਾ ਹੈ। (ਪਰ ਮਨੁੱਖ ਮਰਨ ਤੋਂ ਪਹਿਲਾਂ ਸੰਬੰਧੀਆਂ ਨੂੰ) ਸੈਨਤਾਂ/ਸੰਕੇਤਾਂ (*ਸੈਨਾਹ*) ਨਾਲ (ਕੁਝ) ਸਮਝਾਉਂਦਾ ਰਹਿੰਦਾ ਹੈ। ਅਜਿਹੀ ਸਥਿਤੀ ਵਿਚ ਵੀ ਜੀਵ ਅੱਖਾਂ ਦੀ ਨੀਚਤਾਈ (*ਰੰਕਾਈ*) ਨਹੀਂ ਛਡਦਾ।੧੧੮। ਕਬੀਰ (ਦਾ ਕਥਨ ਹੈ ਕਿ ਹੇ ਪ੍ਰਭੂ! ਮੇਰੀ ਚਾਹ ਹੈ ਕਿ ਮੈਂ) ਅੱਖਾਂ ਨਾਲ ਤੈਨੂੰ ਵੇਖਾਂ, ਕੰਨਾਂ ਨਾਲ ਤੇਰਾ ਨਾਮ ਸੁਣਾਂ, ਬੋਲਾਂ ਨਾਲ ਤੇਰਾ ਨਾਮ ਉਚਾਰਾਂ ਅਤੇ (ਤੇਰੇ) ਚਰਣ-ਕਮਲਾਂ ਨੂੰ ਹਿਰਦੇ ਵਿਚ ਸਥਾਨ ਦਿਆਂ।੧੧੯। ਕਬੀਰ (ਦਾ ਕਥਨ ਹੈ ਕਿ) ਸਤਿਗੁਰੂ ਦੀ ਮਿਹਰ ਨਾਲ ਮੈਂ ਨਰਕ ਅਤੇ ਸਵਰਗ ਵਿਚ ਜਾਣ ਤੋਂ ਰਹਿ ਗਿਆ ਹਾਂ (ਅਰਥਾਤ ਖ਼ਲਾਸ ਹੋ ਗਿਆ ਹਾਂ)। (ਮੈਂ) ਆਦਿ ਤੋਂ ਅੰਤ ਤਕ (ਪ੍ਰਭੂ ਦੇ) ਚਰਣ-ਕਮਲਾਂ ਦੀ ਮੌਜ ਵਿਚ ਰਹਿੰਦਾ ਹਾਂ।੧੨੦।

ਕਬੀਰ (ਦਾ ਕਥਨ ਹੈ ਕਿ) ਚਰਣ-ਕਮਲਾਂ ਦੀ ਮੌਜ ਦਾ ਅਨੁਮਾਨ (ਕੋਈ) ਕਿਵੇਂ ਕਹਿ ਸਕਦਾ ਹੈ। (ਉਹ ਅਨੁਮਾਨ) ਕਹਿਣ ਲਈ ਸ਼ੋਭਦਾ ਨਹੀਂ ਹੈ, (ਉਸ ਨੂੰ) ਵੇਖਣ ਨਾਲ ਹੀ ਤਸੱਲੀ ਹੁੰਦੀ ਹੈ।੧੨੧। ਕਬੀਰ (ਦਾ ਕਥਨ ਹੈ ਕਿ ਪ੍ਰਭੂ ਦਾ ਦਰਸ਼ਨ) ਵੇਖ ਕੇ ਕੀ ਕਿਹਾ ਜਾ ਸਕਦਾ ਹੈ? (ਕਿਉਂਕਿ) ਕਥਨ ਕਰਨ ਨਾਲ ਕਿਸੇ ਦੀ ਤਸੱਲੀ ਨਹੀਂ ਹੁੰਦੀ। ਹਰਿ ਵਰਗਾ ਉਹ ਆਪ ਹੀ ਹੈ, (ਮੈਂ ਤਾਂ ਉਸ ਦੇ) ਗੁਣ ਗਾ ਕੇ ਆਨੰਦ ਨਾਲ ਰਹਿੰਦਾ ਹਾਂ।੧੨੨। ਕਬੀਰ (ਦਾ ਕਥਨ ਹੈ ਕਿ ਕੂੰਜ ਚੋਗ) ਚੁਗਦੀ ਹੈ, (ਬਚਿਆਂ ਨੂੰ) ਯਾਦ ਕਰਦੀ ਹੋਈ ਵੀ ਚੁਗਦੀ ਰਹਿੰਦੀ ਹੈ, ਚੁਗ ਚੁਗ ਕੇ ਯਾਦ ਕਰਦੀ ਜਾਂਦੀ ਹੈ। ਜਿਵੇਂ ਕੂੰਜ ਦਾ (ਧਿਆਨ) ਬਚਿਆਂ ਵਿਚ (ਹੁੰਦਾ ਹੈ, ਤਿਵੇਂ ਮਨੁੱਖ ਦਾ) ਮਨ ਮਾਇਆ ਦੀ

ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ ॥
ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ ॥੧੨੪॥
ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥
ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ ॥੧੨੫॥

ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ ॥
ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ ॥੧੨੬॥
ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ ॥
ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ ॥੧੨੭॥
ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ ॥
ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥੧੨੮॥
ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥
ਜਾ ਕੇ ਸੰਗ ਤੇ ਬੀਛੁਰਾ ਤਾ ਹੀ ਕੇ ਸੰਗਿ ਲਾਗੁ ॥੧੨੯॥
ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ ॥
ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ ॥੧੩੦॥

ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥੧੩੧॥
ਕਬੀਰਾ ਰਾਮੁ ਨ ਚੇਤਿਓ ਜਰਾ ਪਹੂੰਚਿਓ ਆਇ ॥
ਲਾਗੀ ਮੰਦਿਰ ਦੁਆਰ ਤੇ ਅਬ ਕਿਆ ਕਾਢਿਆ ਜਾਇ ॥੧੩੨॥
ਕਬੀਰ ਕਾਰਨੁ ਸੋ ਭਇਓ ਜੋ ਕੀਨੋ ਕਰਤਾਰਿ ॥
ਤਿਸੁ ਬਿਨੁ ਦੂਸਰੁ ਕੋ ਨਹੀ ਏਕੈ ਸਿਰਜਨਹਾਰੁ ॥੧੩੩॥
ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ ॥
ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ ॥੧੩੪॥
ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ ॥
ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥੧੩੫॥

ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥੧੩੬॥
ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ॥
ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥੧੩੭॥
ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ ॥੧੩੮॥
ਕਬੀਰ ਐਸਾ ਜੰਤੁ ਇਕੁ ਦੇਖਿਆ ਜੈਸੀ ਧੋਈ ਲਾਖ ॥

ਮਮਤਾ/ਮੋਹ ਵਿਚ ਰਹਿੰਦਾ ਹੈ।੧੨੩। ਕਬੀਰ (ਦਾ ਕਥਨ ਹੈ ਕਿ) ਆਕਾਸ਼ ਵਿਚ ਬਦਲ ਛਾ ਰਿਹਾ ਹੈ ਅਤੇ ਵਰ੍ਹ ਕੇ ਸਰੋਵਰ ਅਤੇ ਤਾਲਾਬ ਭਰ ਦਿੱਤੇ ਹਨ। (ਪਰ) ਜਿਵੇਂ ਪਪੀਹਾ (ਸ੍ਵਾਤੀ ਬੂੰਦ ਲਈ) ਤਰਸਦਾ ਰਹਿੰਦਾ ਹੈ, (ਤਿਵੇਂ ਮਾਇਆ ਦੀ ਮਮਤਾ ਵਿਚ ਜੋ ਫਸੇ ਹਨ) ਉਨ੍ਹਾਂ ਦਾ ਕੀ ਹਾਲ ਹੁੰਦਾ ਹੋਵੇਗਾ?।੧੨੪। ਕਬੀਰ (ਦਾ ਕਥਨ ਹੈ ਕਿ) ਜਦੋਂ ਚਕਵੀ ਰਾਤ ਨੂੰ (ਚਕਵੇ ਤੋਂ) ਵਿਛੜਦੀ ਹੈ (ਫਿਰ) ਪ੍ਰਭਾਤ ਵੇਲੇ ਆ ਮਿਲਦੀ ਹੈ। (ਪਰ) ਜੋ ਮਨੁੱਖ ਰਾਮ ਤੋਂ ਵਿਛੜੇ ਹੋਏ ਹਨ, (ਉਹ) ਨ ਦਿਨ ਨੂੰ ਅਤੇ ਨ ਰਾਤ ਨੂੰ ਮਿਲ ਸਕਦੇ ਹਨ।੧੨੫।

ਕਬੀਰ (ਦਾ ਕਥਨ ਹੈ ਕਿ) ਹੇ ਸਮੁੰਦਰ (*ਰੈਨਾਇਰ*) ਤੋਂ ਵਿਛੜੇ ਹੋਏ ਸੰਖ! (ਤੂੰ ਸਮੁੰਦਰ) ਵਿਚ (*ਮਝੂਰਿ*) ਹੀ ਰਹਿ (ਨਹੀਂ ਤਾਂ) ਸੂਰਜ ਚੜ੍ਹਦਿਆਂ ਹੀ ਤੂੰ ਹਰ ਇਕ ਮੰਦਿਰ (*ਦੇਵਲ*) ਵਿਚ ਧਾਹਾਂ ਮਾਰਦਾ ਰਹੇਂਗਾ।੧੨੬। ਕਬੀਰ (ਦਾ ਕਥਨ ਹੈ ਕਿ ਤੂੰ) ਸੁੱਤਾ ਹੋਇਆ ਕੀ ਕਰ ਰਿਹਾ ਹੈਂ? (ਮਾਇਆਵੀ ਨੀਂਦਰ ਤੋਂ) ਜਾਗ ਅਤੇ (ਜਮਾਂ ਦੇ) ਭੈ ਦੇ ਦੁਖ ਕਰਕੇ ਰੋ (ਅਰਥਾਤ ਪ੍ਰਭੂ ਦੇ ਨਾਮ ਦਾ ਸਿਮਰਨ ਕਰ)। ਜਿਸ ਦਾ ਵਾਸਾ ਕਬਰ (*ਗੋਰ*) ਵਿਚ ਹੋਣਾ ਹੈ, ਉਹ ਸੁਖ ਨਾਲ ਕਿਵੇਂ ਸੌਂ ਸਕਦਾ ਹੈ।੧੨੭। ਹੇ ਕਬੀਰ! (ਤੂੰ) ਸੁੱਤਾ ਹੋਇਆ ਕੀ ਕਰਦਾ ਹੈਂ, ਉਠ ਕੇ ਪ੍ਰਭੂ ਦਾ (ਨਾਮ) ਕਿਉਂ ਨਹੀਂ ਜਪਦਾ? ਇਕ ਦਿਨ ਲੰਮੀਆਂ ਲੱਤਾਂ ਪਸਾਰ ਕੇ ਸੌਂਣਾ ਹੋਵੇਗਾ (ਅਰਥਾਤ ਕਬਰ ਵਿਚ ਪੈ ਜਾਏਂਗਾ)।੧੨੮। ਹੇ ਕਬੀਰ! (ਤੂੰ) ਸੁੱਤਾ ਹੋਇਆ ਕੀ ਕਰ ਰਿਹਾ ਹੈਂ? ਬੈਠਾ ਹੋਇਆ ਜਾਗਦਾ ਰਹਿ। ਜਿਸ ਦੇ ਸੰਗ ਤੋਂ ਵਿਛੜਿਆਂ ਹੈਂ, ਉਸੇ ਨਾਲ ਜੁੜ ਜਾ।੧੨੯। ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ!) ਸੰਤਾਂ ਦਾ ਸੰਗ ਨਹੀਂ ਛਡਣਾ ਚਾਹੀਦਾ, (ਉਨ੍ਹਾਂ ਦੇ) ਮਾਰਗ ਉਤੇ ਹੀ ਤੁਰਿਆ ਰਹਿ। (ਉਨ੍ਹਾਂ ਨੂੰ) ਵੇਖਦਿਆਂ ਹੀ ਪਵਿਤਰ ਹੋ ਜਾਈਦਾ ਹੈ ਅਤੇ ਮਿਲਣ ਨਾਲ ਨਾਮ ਜਪੀਦਾ ਹੈ।੧੩੦।

ਕਬੀਰ (ਦਾ ਕਥਨ ਹੈ ਕਿ) ਸਾਕਤ ਦਾ ਸੰਗ ਨਹੀਂ ਕਰਨਾ ਚਾਹੀਦਾ, (ਉਸ ਨੂੰ ਵੇਖ ਕੇ) ਦੂਰੋਂ ਹੀ ਭਜ ਜਾਣਾ ਚਾਹੀਦਾ ਹੈ। (ਕਿਉਂਕਿ ਜੇ) ਕਾਲੇ ਬਰਤਨ (*ਬਾਸਨੁ*) ਨੂੰ ਛੋਹੀਏ, ਤਾਂ ਕੁਝ ਨ ਕੁਝ ਦਾਗ਼ ਲਗ ਹੀ ਜਾਂਦਾ ਹੈ।੧੩੧। ਹੇ ਕਬੀਰ! (ਤੂੰ ਜਵਾਨੀ ਵੇਲੇ) ਰਾਮ (ਦੇ ਨਾਮ) ਦਾ ਸਿਮਰਨ ਨਹੀਂ ਕੀਤਾ, (ਉਧਰ) ਬੁਢਾਪਾ ਆ ਪਹੁੰਚਿਆ ਹੈ। (ਸ਼ਰੀਰ ਰੂਪ) ਘਰ ਦੇ ਦੁਆਰ ਉਤੇ (ਅੱਗ) ਲਗ ਗਈ ਹੈ, ਹੁਣ ਕੀ ਕਢਿਆ ਜਾ ਸਕਦਾ ਹੈ?।੧੩੨। ਕਬੀਰ (ਦਾ ਕਥਨ ਹੈ ਕਿ) ਉਹੀ ਕਾਰਣ ਬਣ ਗਿਆ ਹੈ ਜੋ ਕਰਤਾਰ ਨੇ ਕੀਤਾ ਹੈ। ਸਿਰਜਨਹਾਰ ਇਕੋ ਹੈ, ਉਸ ਤੋਂ ਬਿਨਾ ਦੂਜਾ ਕੋਈ ਨਹੀਂ ਹੈ।੧੩੩। ਕਬੀਰ (ਦਾ ਕਥਨ ਹੈ ਕਿ) ਫਲ ਬ੍ਰਿਛ (*ਫਲਨਿ*) ਨੂੰ ਲਗੇ ਹਨ ਅਤੇ ਅੰਬ ਪਕਣ ਲਗੇ ਹਨ। ਜੇ ਵਿਚ ਹੀ ਕਾਣੇ ਕਰਨ ਵਾਲੀ 'ਕਾਂਬ' (ਬੀਮਾਰੀ) ਖ਼ਰਾਬ ਨ ਕਰ ਦੇਵੇ, ਤਾਂ ਮਾਲਕ ਤਕ ਜਾ ਪਹੁੰਚਦੇ ਹਨ।੧੩੪। ਕਬੀਰ (ਦਾ ਕਥਨ ਹੈ ਕਿ ਜੋ ਵਿਅਕਤੀ) ਮੁੱਲ ਖ਼ਰੀਦ ਕੇ ਮੂਰਤੀ (*ਠਾਕੁਰੁ*) ਨੂੰ ਪੂਜਦੇ ਹਨ ਅਤੇ ਮਨ ਦੇ ਹਠ ਨਾਲ ਤੀਰਥ ਉਪਰ ਜਾਂਦੇ ਹਨ। (ਤੀਰਥਾਂ ਉਪਰ ਇਕ ਦੂਜੇ ਦੇ) ਵੇਖਾ ਵੇਖੀ ਸੁਆਂਗ ਧਾਰਦੇ ਹਨ, (ਉਹ) ਭੁਲੇ ਹੋਏ ਭਟਕਦੇ ਰਹਿੰਦੇ ਹਨ।੧੩੫।

ਕਬੀਰ (ਦਾ ਕਥਨ ਹੈ ਕਿ ਪੁਜਾਰੀ ਲੋਕ) ਪੱਥਰ ਨੂੰ ਪਰਮੇਸ਼ਵਰ ਬਣਾ ਦਿੰਦੇ ਹਨ ਅਤੇ (ਉਨ੍ਹਾਂ ਪੱਥਰ ਦੀਆਂ ਮੂਰਤੀਆਂ ਨੂੰ) ਸਾਰਾ ਸੰਸਾਰ ਪੂਜਦਾ ਹੈ। ਇਨ੍ਹਾਂ (ਪੱਥਰਾਂ ਦੇ) ਭਰੋਸੇ ਜੋ ਰਹਿੰਦਾ ਹੈ, ਉਹ ਡੂੰਘੀ ਧਾਰਾ ਵਿਚ ਡੁਬਦਾ ਹੈ।੧੩੬। ਕਬੀਰ (ਦਾ ਕਥਨ ਹੈ ਕਿ ਪੁਜਾਰੀ ਲੋਕਾਂ ਨੇ ਸ਼ਾਸਤ੍ਰਾਂ ਦੇ ਰੂਪ ਵਿਚ) ਕਾਗ਼ਜ਼ ਦੀ ਕੋਠੜੀ (ਬਣਾ ਰਖੀ ਹੈ ਅਤੇ ਸਿਆਹੀ ਨਾਲ ਲਿਖ ਕੇ) ਕਰਮ-ਕਾਂਡਾਂ ਦੇ ਕਿਵਾੜ (ਲਗਾ ਰਖੇ ਹਨ)। ਪੱਥਰ (ਦੀ ਮੂਰਤੀਆਂ ਨੇ) ਧਰਤੀ ਨੂੰ ਡਬੋ ਰਖਿਆ ਹੈ ਅਤੇ ਪੰਡਿਤ ਧਾੜਵੀ (*ਪਾੜੀ ਬਾਟ*) ਬਣ ਕੇ (ਦਾਨ-ਦੱਛਣਾ ਦੇ ਰੂਪ ਵਿਚ ਰਾਹੀਆਂ ਨੂੰ ਲੁਟ ਰਹੇ ਹਨ)।੧੩੭। ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ! ਤੂੰ ਜੋ ਸਿਮਰਨ) ਕਲ ਕਰਨਾ ਹੈ, (ਉਹ) ਹੁਣ ਹੀ ਕਰ ਲੈ ਅਤੇ (ਜੋ) ਹੁਣ ਕਰਨਾ ਹੈ, ਉਹ ਤਤਕਾਲ (ਕਰ ਲੈ)। ਜਦੋਂ ਸਿਰ ਉਪਰ ਮੌਤ ਆ ਜਾਵੇਗੀ, (ਤਾਂ) ਪਿਛੋਂ ਕੁਝ ਨਹੀਂ ਹੋ ਸਕੇਗਾ।੧੩੮। ਕਬੀਰ (ਦਾ ਕਥਨ ਹੈ ਕਿ) ਇਕ ਅਜਿਹਾ ਜੀਵ/ਮਨੁੱਖ ਹੈ ਜਿਹੋ

ਦੀਸੈ ਚੰਚਲੁ ਬਹੁ ਗੁਨਾ ਮਤਿ ਹੀਨਾ ਨਾਪਾਕ ॥੧੩੯॥
ਕਬੀਰ ਮੇਰੀ ਬੁਧਿ ਕਉ ਜਮੁ ਨ ਕਰੈ ਤਿਸਕਾਰ ॥
ਜਿਨਿ ਇਹੁ ਜਮੂਆ ਸਿਰਜਿਆ ਸੁ ਜਪਿਆ ਪਰਵਿਦਗਾਰ ॥੧੪੦॥

ਕਬੀਰੁ ਕਸਤੂਰੀ ਭਇਆ ਭਵਰ ਭਏ ਸਭ ਦਾਸ ॥
ਜਿਉ ਜਿਉ ਭਗਤਿ ਕਬੀਰ ਕੀ ਤਿਉ ਤਿਉ ਰਾਮ ਨਿਵਾਸ ॥੧੪੧॥
ਕਬੀਰ ਗਹਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ ॥
ਆਇ ਪਰੇ ਧਰਮ ਰਾਇ ਕੇ ਬੀਚਹਿ ਧੂਮਾ ਧਾਮ ॥੧੪੨॥
ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥
ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ ॥੧੪੩॥
ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ ॥
ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ ॥੧੪੪॥
ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ ॥
ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ ॥੧੪੫॥

ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥
ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥੧੪੬॥
ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ ॥
ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥੧੪੭॥
ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ ॥
ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥੧੪੮॥
ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥
ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥੧੪੯॥
ਊਚ ਭਵਨ ਕਨਕਾਮਨੀ ਸਿਖਰਿ ਧਜਾ ਫਹਰਾਇ ॥
ਤਾ ਤੇ ਭਲੀ ਮਧੂਕਰੀ ਸੰਤਸੰਗਿ ਗੁਨ ਗਾਇ ॥੧੫੦॥

ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ ॥
ਰਾਮ ਸਨੇਹੀ ਬਾਹਰਾ ਜਮ ਪੁਰੁ ਮੇਰੇ ਭਾਂਇ ॥੧੫੧॥
ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ ॥
ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ ॥੧੫੨॥
ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥
ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥੧੫੩॥
ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ ॥

ਜਿਹੀ ਧੋਤੀ ਹੋਈ ਲਾਖ ਹੁੰਦੀ ਹੈ (ਭਾਵ—ਬਾਹਰੋਂ ਸਵੱਛ ਪ੍ਰਤੀਤ ਹੁੰਦਾ ਹੈ)। ਉਹ (ਭਾਵੇਂ) ਬਹੁਤ ਚਾਲਾਕ/ਚੁਸਤ ਦਿਸਦਾ ਹੈ, (ਪਰ) ਬੁੱਧੀ ਪੱਖੋਂ ਹੀਣਾ ਅਤੇ ਅਪਵਿਤਰ ਹੈ (ਕਿਉਂਕਿ ਉਹ ਪ੍ਰਭੂ ਦੇ ਨਾਮ ਤੋਂ ਵਾਂਝਿਆ ਹੈ)।੧੩੯। ਹੇ ਕਬੀਰ! ਮੇਰੀ ਬੁੱਧੀ ਦਾ ਜਮ ਵੀ ਨਿਰਾਦਰ ਨਹੀਂ ਕਰਦਾ। (ਕਿਉਂਕਿ) ਜਿਸ (ਪ੍ਰਭੂ) ਨੇ ਇਹ ਜਮਰਾਜ ਸਿਰਜਿਆ ਹੈ, ਉਸ ਪਾਲਨਹਾਰ (*ਪਰਵਿਦਗਾਰ*) ਨੂੰ (ਮੈਂ) ਜਪਿਆ ਹੈ।੧੪੦।

ਕਬੀਰ (ਦਾ ਕਥਨ ਹੈ ਕਿ ਪਰਮਾਤਮਾ) ਕਸਤੂਰੀ ਬਣਿਆ (ਪ੍ਰਤੀਤ) ਹੁੰਦਾ ਹੈ ਅਤੇ ਸਾਰੇ ਦਾਸ ਭੌਰੇ ਬਣੇ ਹੋਏ ਹਨ। ਜਿਵੇਂ ਜਿਵੇਂ (ਉਹ) ਪ੍ਰਭੂ (*ਕਬੀਰ*) ਦੀ ਭਗਤੀ ਕਰਦੇ ਹਨ, ਤਿਵੇਂ ਤਿਵੇਂ (ਉਨ੍ਹਾਂ ਦੇ ਮਨ ਵਿਚ) ਪ੍ਰਭੂ ਦਾ ਨਿਵਾਸ ਹੁੰਦਾ ਜਾਂਦਾ ਹੈ।੧੪੧। ਕਬੀਰ (ਦਾ ਕਥਨ ਹੈ ਕਿ ਜਦੋਂ ਵਿਅਕਤੀ) ਪਰਿਵਾਰ ਦੇ ਜੰਜਾਲ ਵਿਚ ਚੰਗੀ ਤਰ੍ਹਾਂ ਫਸ ਜਾਂਦਾ ਹੈ, (ਤਾਂ) ਪ੍ਰਭੂ ਇਕ ਪਾਸੇ/ਕੰਢੇ ਰਹਿ ਜਾਂਦਾ ਹੈ। (ਘਰ ਦੇ) ਧੂਮ-ਧੜਕੇ ਵਿਚ ਹੀ ਧਰਮਰਾਜ (ਦੇ ਦੂਤ ਉਸ ਨੂੰ) ਆ ਪੈਂਦੇ ਹਨ।੧੪੨। ਕਬੀਰ (ਦਾ ਕਥਨ ਹੈ ਕਿ) ਸਾਕਤ ਤੋਂ ਤਾਂ ਸੂਰ ਚੰਗਾ ਹੈ, (ਜੋ) ਪਿੰਡ ਨੂੰ ਸਾਫ਼ ਰਖਦਾ ਹੈ। ਉਹ ਸਾਕਤ ਵਿਚਾਰਾ (ਜਦ) ਮਰ ਜਾਂਦਾ ਹੈ, (ਤਾਂ ਉਸ ਦਾ) ਕੋਈ ਨਾਂ ਵੀ ਨਹੀਂ ਲੈਂਦਾ।੧੪੩। ਕਬੀਰ (ਦਾ ਕਥਨ ਹੈ ਕਿ ਕਿਸੇ ਵਿਅਕਤੀ ਨੇ ਭਾਵੇਂ) ਕੌਡੀ ਕੌਡੀ ਇਕੱਠੀ ਕਰਕੇ ਲਖਾਂ ਕਰੋੜਾਂ (ਰੁਪਏ) ਜੋੜ ਲਏ ਹੋਣ, (ਪਰ) ਜਾਂਦੀ ਵਾਰ (ਉਸ ਨੂੰ) ਕੁਝ ਨਹੀਂ ਮਿਲਦਾ (ਸਗੋਂ ਉਸ ਦੀ) ਲੰਗੋਟੀ/ਤੜਾਗੀ ਵੀ ਤੋੜ (ਲਈ ਜਾਂਦੀ ਹੈ)।੧੪੪। ਕਬੀਰ (ਦਾ ਕਥਨ ਹੈ ਕਿ ਕੋਈ) ਵੈਸ਼ਣਵ ਬਣ ਗਿਆ ਤਾਂ ਕੀ ਹੋ ਗਿਆ? (ਬਸ ਗਲ ਵਿਚ) ਸੁੰਦਰ (*ਚਾਰਿ*) ਮਾਲਾ ਪਾ ਲਈ। (ਉਹ) ਬਾਹਰੋਂ ਬਾਰ੍ਹਾਂ ਵੰਨੀ ਦਾ (ਸ਼ੁੱਧ) ਸੋਨਾ (*ਕੰਚਨੁ*) ਲਗਦਾ ਹੈ, (ਪਰ ਉਸ ਦੇ) ਅੰਦਰ (ਨਿਰੀ) ਖੋਟ ਹੀ ਭਰੀ ਹੋਈ ਹੈ।੧੪੫।

ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ! ਤੂੰ) ਮਨ ਦਾ ਹੰਕਾਰ ਛਡ ਕੇ ਰਾਹ ਦਾ ਰੋੜਾ ਬਣ ਜਾ। (ਜਦੋਂ) ਕੋਈ ਅਜਿਹਾ ਦਾਸ ਹੁੰਦਾ ਹੈ, ਤਾਂ ਹੀ (ਉਸ ਨੂੰ) ਭਗਵਾਨ ਮਿਲਦਾ ਹੈ।੧੪੬। ਕਬੀਰ (ਦਾ ਕਥਨ ਹੈ ਕਿ ਜੇ ਤੂੰ) ਰੋੜਾ ਬਣ ਗਿਆ, ਤਾਂ ਕੀ ਹੋਇਆ, (ਤੂੰ) ਰਾਹੀਆਂ ਨੂੰ (ਚੁਭ ਕੇ) ਦੁਖ ਦਿੰਦਾ ਹੈਂ। (ਹੇ ਪਰਮਾਤਮਾ!) ਤੇਰਾ ਦਾਸ ਤਾਂ ਇਹੋ ਜਿਹਾ ਹੁੰਦਾ ਹੈ, ਜਿਹੋ ਜਿਹੀ ਧਰਤੀ ਵਿਚ ਮਿੱਟੀ (ਹੁੰਦੀ ਹੈ)।੧੪੭। ਕਬੀਰ (ਦਾ ਕਥਨ ਹੈ ਕਿ ਜੇ ਤੂੰ) ਮਿੱਟੀ ਹੋ ਗਿਆ, ਤਾਂ ਕੀ ਹੋਇਆ, ਜੇ (ਉਹ) ਉਡ ਕੇ ਅੰਗ/ਸ਼ਰੀਰ ਨੂੰ ਲਗਦੀ ਹੈ। ਹਰਿ-ਜਨ ਤਾਂ ਇਹੋ ਜਿਹਾ ਚਾਹੀਦਾ ਹੈ ਜਿਹੋ ਜਿਹਾ ਪਾਣੀ ਸਭ ਵਿਚ ਮਿਲ ਜਾਣ ਵਾਲਾ (ਹੁੰਦਾ ਹੈ)।੧੪੮। ਕਬੀਰ (ਦਾ ਕਥਨ ਹੈ ਕਿ ਜੇ ਤੂੰ) ਪਾਣੀ ਹੋਇਆ ਤਾਂ ਕੀ ਹੋਇਆ, (ਕਿਉਂਕਿ ਕਦੇ) ਗਰਮ ਅਤੇ (ਕਦੇ) ਠੰਢਾ ਹੁੰਦਾ ਹੈ। ਹਰਿ-ਜਨ (ਤਾਂ) ਅਜਿਹਾ ਚਾਹੀਦਾ ਹੈ, ਜਿਹੋ ਜਿਹਾ ਹਰਿ (ਆਪ) ਹੁੰਦਾ ਹੈ।੧੪੯। (ਕਬੀਰ ਦਾ ਕਥਨ ਹੈ ਕਿ) ਉੱਚਾ ਘਰ/ਨਿਵਾਸ ਹੋਵੇ, ਸੋਨਾ ਅਤੇ ਇਸਤਰੀ ਹੋਵੇ ਅਤੇ (ਘਰ ਦੇ) ਸਿਖਰ ਉਤੇ ਝੰਡਾ ਝੁਲਦਾ ਹੋਏ (ਪਰ ਹਰਿ-ਭਗਤੀ ਨ ਹੋਵੇ), ਇਸ ਨਾਲੋਂ ਤਾਂ ਸੰਤਾਂ ਦੇ ਸੰਗ ਨਾਲ (ਪ੍ਰਭੂ ਦਾ) ਗੁਣ-ਗਾਨ ਕਰਦੇ ਹੋਇਆਂ (ਦੁਆਰ ਦੁਆਰ ਤੋਂ ਮੰਗੀ) ਭਿਖਿਆ ਹੀ ਚੰਗੀ ਹੈ।੧੫੦।

ਕਬੀਰ (ਦਾ ਕਥਨ ਹੈ ਕਿ) ਨਗਰ (*ਪਾਟਨ*) ਨਾਲੋਂ ਉਜਾੜ ਚੰਗੀ ਹੈ, ਜਿਸ ਥਾਂ 'ਤੇ ਰਾਮ-ਭਗਤ (ਵਸਦੇ ਹੋਣ)। ਰਾਮ ਨੂੰ ਪਿਆਰ ਕਰਨ ਵਾਲਿਆਂ ਤੋਂ ਬਿਨਾ ਮੇਰੇ ਲਈ (ਨਗਰ ਵੀ) ਜਮਪੁਰੀ ਦੇ ਸਮਾਨ ਹੈ।੧੫੧। ਕਬੀਰ (ਦਾ ਕਥਨ ਹੈ ਕਿ) ਇੜਾ ਅਤੇ ਪਿੰਗਲਾ (*ਗੰਗ ਜਮੁਨ*) ਨਾੜੀਆਂ/ਸੁਰਾਂ ਦੇ ਵਿਚਕਾਰ ਸਹਿਜ ਸੁੰਨ ਦਾ ਸਥਾਨ (ਅਰਥਾਤ ਦਸਮ ਦੁਆਰ) ਹੈ। ਕਬੀਰ ਨੇ ਉਥੇ ਮਟ/ਮਠ (ਕੋਠਾ) ਬਣਾਇਆ ਹੋਇਆ ਹੈ, (ਜਿਸ) ਮਾਰਗ/ਸਥਾਨ ਨੂੰ ਮੁਨੀ-ਜਨ ਲਭਦੇ ਫਿਰਦੇ ਹਨ।੧੫੨। ਕਬੀਰ (ਦਾ ਕਥਨ ਹੈ ਕਿ) ਜਿਹੋ ਜਿਹੀ (ਪ੍ਰੀਤ/ਭਗਤੀ) ਮੁਢ ਤੋਂ ਉਪਜੀ ਹੈ ਜੇ ਉਹੋ ਜਿਹੀ ਅੰਤ ਤਕ ਨਿਭੇ, (ਤਾਂ ਉਸ ਦੇ ਮੁਕਾਬਲੇ 'ਤੇ) ਹੀਰਾ ਵਿਚਾਰਾ ਕੀ ਹੈ, ਕਰੋੜਾਂ ਰਤਨ ਵੀ (ਉਸ ਦੀ) ਬਰਾਬਰੀ ਨਹੀਂ ਕਰ ਸਕਦੇ।੧੫੩। ਕਬੀਰ (ਦਾ ਕਥਨ ਹੈ ਕਿ ਮੈਂ) ਇਕ ਅਚੰਭਾ ਵੇਖਿਆ ਹੈ ਕਿ ਹੀਰਾ ਹਟੀ 'ਤੇ

ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ ॥੧੫੪॥
ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੫੫॥

ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥
ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥੧੫੬॥
ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ ॥
ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ॥੧੫੭॥
ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥
ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥੧੫੮॥
ਕਬੀਰ ਹੈ ਗੈ ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ ॥
ਤਾਸੁ ਪਟੰਤਰ ਨ ਪੁਜੈ ਹਰਿ ਜਨ ਕੀ ਪਨਿਹਾਰਿ ॥੧੫੯॥
ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ ॥
ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ ॥੧੬੦॥

ਕਬੀਰ ਥੂਨੀ ਪਾਈ ਥਿਤਿ ਭਈ ਸਤਿਗੁਰ ਬੰਧੀ ਧੀਰ ॥
ਕਬੀਰ ਹੀਰਾ ਬਨਜਿਆ ਮਾਨ ਸਰੋਵਰ ਤੀਰ ॥੧੬੧॥
ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ ॥
ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ ॥੧੬੨॥
ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ॥
ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ ॥੧੬੩॥
ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥
ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥੧੬੪॥
ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥
ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥੧੬੫॥

ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ ॥
ਤਬ ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ ॥੧੬੬॥
ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ ॥
ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥੧੬੭॥
ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ ॥

ਵਿਕ ਰਿਹਾ ਹੈ, (ਪਰ ਸੱਚੇ) ਖ਼ਰੀਦਾਰ ਤੋਂ ਬਿਨਾ (ਉਹ) ਕੌਡੀਆਂ ਦੇ ਬਦਲੇ ਜਾ ਰਿਹਾ ਹੈ।੧੫੪। ਕਬੀਰ (ਦਾ ਕਥਨ ਹੈ ਕਿ) ਜਿਥੇ (ਤੱਤ੍-)ਗਿਆਨ ਹੁੰਦਾ ਹੈ, ਉਥੇ ਧਰਮ ਹੁੰਦਾ ਹੈ ਅਤੇ ਜਿਥੇ ਝੂਠ ਹੁੰਦਾ ਹੈ, ਉਥੇ ਪਾਪ ਹੁੰਦਾ ਹੈ। ਜਿਥੇ ਲੋਭ ਹੈ ਉਥੇ (ਮਾਨੋ) ਕਾਲ/ਮ੍ਰਿਤੂ ਹੈ, ਜਿਥੇ ਖਿਮਾਸ਼ੀਲਤਾ ਹੈ ਉਥੇ (ਸਮਝੋ ਪ੍ਰਭੂ) ਆਪ ਹੈ।੧੫੫।

ਕਬੀਰ (ਦਾ ਕਥਨ ਹੈ ਕਿ ਜੇ) ਮਾਇਆ ਤਿਆਗ ਦਿੱਤੀ, ਤਾਂ ਕੀ ਹੋਇਆ, ਜਦ ਤਕ ਮਾਣ/ਹੰਕਾਰ ਤਿਆਗਿਆ ਨਹੀਂ ਜਾਂਦਾ। (ਕਿਉਂਕਿ) ਮਾਣ/ਹੰਕਾਰ ਵਿਚ ਤਾਂ ਮੁਨੀ ਅਤੇ ਰਿਸ਼ੀ ਗਲ ਗਏ, (ਅਸਲੋਂ) ਮਾਣ ਸਭ ਨੂੰ ਖਾ ਜਾਂਦਾ ਹੈ।੧੫੬। ਕਬੀਰ (ਦਾ ਕਥਨ ਹੈ ਕਿ) ਮੈਨੂੰ ਸੱਚਾ ਸਤਿਗੁਰੂ ਮਿਲ ਗਿਆ ਹੈ। (ਉਸ ਨੇ) ਸ਼ਬਦ ਦਾ ਜੋ ਇਕ (ਤੀਰ) ਚਲਾਇਆ ਹੈ, (ਉਸ ਦੇ) ਲਗਦਿਆਂ ਹੀ (ਮੈਂ) ਧਰਤੀ ਉਤੇ ਡਿਗ ਪਿਆ ਅਤੇ (ਮੇਰੇ) ਕਲੇਜੇ ਵਿਚ ਛੇਕ ਪੈ ਗਿਆ ਹੈ (ਅਰਥਾਤ ਵਿੰਨ੍ਹਿਆ ਗਿਆ ਹੈ)।੧੫੭। ਕਬੀਰ (ਦਾ ਕਥਨ ਹੈ ਕਿ) ਸੱਚਾ ਸਤਿਗੁਰੂ ਕੀ ਕਰੇ ਜਦੋਂ ਸਿੱਖਾਂ ਵਿਚ ਹੀ ਨੁਕਸ ਹੋਵੇ। ਅਗਿਆਨੀ (ਵਿਅਕਤੀ ਨੂੰ) ਇਕ ਵੀ (ਸਿਖਿਆ ਦੀ ਗੱਲ) ਚੰਗੀ ਨਹੀਂ ਲਗਦੀ ਜਿਉਂ ਬਾਂਸ ਵਿਚ ਫੂਕ ਮਾਰਿਆਂ (ਪਤਾ ਨਹੀਂ ਲਗਦੀ, ਦੂਜੇ ਪਾਸਿਉਂ ਨਿਕਲ ਜਾਂਦੀ ਹੈ)।੧੫੮। ਕਬੀਰ (ਦਾ ਕਥਨ ਹੈ ਕਿ ਭਾਵੇਂ ਕੋਈ) ਘੋੜੇ ਹਾਥੀ (*ਹੈ ਗੈ*) ਅਤੇ ਬਹੁਤ ਹੀ ਵਾਹਨਾਂ ਵਾਲੇ ਰਾਜੇ (*ਛਤ੍ਰਪਤੀ*) ਦੀ ਇਸਤਰੀ ਹੋਵੇ, (ਉਹ) ਹਰਿ-ਜਨ ਦੀ ਪਾਣੀ ਭਰਨ ਵਾਲੀ (*ਪਨਿਹਾਰਿ*) ਦੇ ਬਰਾਬਰ (*ਪਟੰਤਰ*) ਵੀ ਨਹੀਂ ਹੋ ਸਕਦੀ।੧੫੯। ਕਬੀਰ (ਦਾ ਕਥਨ ਹੈ ਕਿ) ਰਾਜੇ ਦੀ ਰਾਣੀ ਕਿਉਂ ਨਿੰਦੀ ਜਾਂਦੀ ਹੈ? ਅਤੇ ਹਰਿ ਦੀ ਸੇਵਿਕਾ ਨੂੰ ਮਾਣ ਕਿਉਂ (ਦਿੱਤਾ ਜਾਂਦਾ ਹੈ)? (ਉੱਤਰ—) ਉਹ (ਰਾਣੀ) ਵਿਸ਼ੇ-ਭੋਗ ਲਈ ਮਾਂਗ ਸਵਾਰਦੀ ਹੈ (ਅਰਥਾਤ ਸ਼ਿੰਗਾਰ ਕਰਦੀ ਹੈ) ਅਤੇ ਉਹ (ਸੇਵਿਕਾ) ਹਰਿ ਦਾ ਨਾਮ ਸਿਮਰਦੀ ਹੈ।੧੬੦।

ਕਬੀਰ (ਦਾ ਕਥਨ ਹੈ ਕਿ ਸਤਿਗੁਰੂ ਦੇ ਸ਼ਬਦ ਰੂਪ) ਥੰਮੀ/ਸਹਾਰਾ ਪ੍ਰਾਪਤ ਕਰ ਲੈਣ ਨਾਲ (ਜਿਸ ਦਾ ਮਨ) ਟਿਕ ਜਾਂਦਾ ਹੈ ਸਤਿਗੁਰੂ (ਉਸ ਦਾ) ਧੀਰਜ ਬੰਨ੍ਹ ਦਿੰਦਾ ਹੈ; ਹੇ ਕਬੀਰ! (ਉਹ ਸਤਿਸੰਗਤ ਰੂਪ) ਮਾਨਸਰੋਵਰ ਦੇ ਕੰਢੇ ਤੋਂ (ਨਾਮ ਰੂਪ) ਹੀਰਾ ਖ਼ਰੀਦ ਲੈਂਦਾ ਹੈ।੧੬੧। ਕਬੀਰ (ਦਾ ਕਥਨ ਹੈ ਕਿ) ਹਰਿ (ਮਾਨੋ) ਹੀਰਾ ਹੈ ਅਤੇ ਹਰਿ-ਜਨ (ਸਮਝੋ) ਜੌਹਰੀ ਹੈ। (ਉਹ ਹੀਰੇ ਨੂੰ) ਲੈ ਕੇ (ਹਿਰਦੇ ਰੂਪ) ਹਟੀ ਵਿਚ ਰਖਦਾ (*ਮਾਂਡੈ*) ਹੈ। ਜਦੋਂ ਹੀ (ਹੀਰਿਆਂ ਦੇ) ਪਾਰਖੂ ਮਿਲਦੇ ਹਨ ਤਾਂ ਹੀਰਿਆਂ (ਅਰਥਾਤ ਪਰਮਾਤਮਾ ਦੇ ਗੁਣਾਂ) ਦਾ ਮੁੱਲ ਪੈਂਦਾ ਹੈ।੧੬੨। ਕਬੀਰ (ਦਾ ਕਥਨ ਹੈ ਕਿ ਹੇ ਭਾਈ! ਜਿਵੇਂ) ਕੰਮ ਪੈਣ 'ਤੇ ਹਰਿ ਨੂੰ ਯਾਦ ਕੀਤਾ ਜਾਂਦਾ ਹੈ, ਤਿਵੇਂ ਹਰਿ ਨੂੰ ਨਿਤ ਸਿਮਰੋ। (ਇਸ ਤਰ੍ਹਾਂ) ਅਮਰਾਪੁਰ (ਈਸ਼ਵਰੀ ਦਰਗਾਹ) ਵਿਚ ਵਾਸਾ ਮਿਲਦਾ ਹੈ ਅਤੇ ਹਰਿ ਗਵਾਚਿਆ ਹੋਇਆ (ਗੁਣ ਰੂਪ) ਧਨ ਮੁੜ ਬਖ਼ਸ਼ ਦਿੰਦਾ ਹੈ।੧੬੩। ਕਬੀਰ (ਦਾ ਕਥਨ ਹੈ ਕਿ) ਸੇਵਾ ਕਰਨ ਲਈ ਦੋਵੇਂ ਭਲੇ ਹਨ, ਇਕ ਸੰਤ ਅਤੇ ਇਕ ਰਾਮ। ਜੋ ਰਾਮ ਹੈ, (ਉਹ) ਮੁਕਤੀ ਦਾ ਦਾਤਾ ਹੈ ਅਤੇ ਸੰਤ ਨਾਮ ਜਪਾਉਂਦਾ ਹੈ।੧੬੪। ਕਬੀਰ (ਦਾ ਕਥਨ ਹੈ ਕਿ) ਜਿਸ (ਕਰਮ-ਕਾਂਡ ਵਾਲੇ) ਮਾਰਗ ਉਪਰ ਪੰਡਿਤ ਗਏ ਹਨ, (ਉਨ੍ਹਾਂ ਦੇ) ਪਿਛੇ (ਲੋਕਾਂ ਨੇ) ਵਹੀਰ ਪਾ ਲਈ ਹੈ। ਇਕ ਰਾਮ ਦੀ (ਪ੍ਰਾਪਤੀ ਦੀ) ਔਖੀ ਘਾਟੀ ਹੈ, ਜਿਸ ਉਪਰ ਕਬੀਰ ਚੜ੍ਹ ਰਿਹਾ ਹੈ।੧੬੫।

ਕਬੀਰ (ਦਾ ਕਥਨ ਹੈ ਕਿ ਮਨੁੱਖ ਅਕਸਰ) ਦੁਨੀਆ (ਦੀ ਮਰਯਾਦਾ) ਦੇ ਫ਼ਿਕਰ ਵਿਚ ਹੀ ਮਰਦਾ ਰਿਹਾ ਅਤੇ ਕੁਲ ਦੀ ਰੀਤ ਅਨੁਸਾਰ ਚਲਦਾ ਰਿਹਾ। (ਪਰ) ਜਦੋਂ (ਮਰਨ ਉਪਰੰਤ ਉਸ ਦੇ ਸ਼ਰੀਰ ਨੂੰ) ਮਸਾਣ ਉਪਰ ਲੈ ਕੇ ਧਰਨਗੇ, ਤਦੋਂ ਕਿਸ ਦਾ ਖ਼ਾਨਦਾਨ ਸ਼ਰਮਾਏਗਾ?।੧੬੬। ਕਬੀਰ (ਦਾ ਕਥਨ ਹੈ ਕਿ) ਹੇ ਗਵਾਰ! ਬਹੁਤੇ ਲੋਕਾਂ ਦੀ (ਰੀਤ ਦੀ) ਮੁਥਾਜੀ ਕਰਕੇ (ਤੂੰ) ਡੁਬ ਜਾਏਂਗਾ। ਜੋ (ਤੇਰੇ) ਪੜੋਸੀ ਦੇ ਹੋਇਆ ਹੈ, ਤੂੰ (ਉਸ ਨੂੰ) ਆਪਣੇ (ਘਰ) ਵਿਚ ਵੀ (ਵਾਪਰਿਆ) ਸਮਝ।੧੬੭। ਕਬੀਰ (ਦਾ ਕਥਨ ਹੈ ਕਿ ਘਰ ਘਰ ਵਿਚੋਂ ਮੰਗੀ) ਭਿਖਿਆ (*ਮਧੁਕਰੀ*) ਉਤਮ ਹੈ, (ਉਸ ਵਿਚ) ਕਈ

ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ ॥੧੬੮॥
ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ ॥
ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ ॥੧੬੯॥
ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ ॥
ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਉ ਕਬੀਰ ॥੧੭੦॥

ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ ॥
ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ ॥੧੭੧॥
ਕਬੀਰ ਕੋਠੀ ਕਾਠ ਕੀ ਦਹ ਦਿਸਿ ਲਾਗੀ ਆਗਿ ॥
ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ ॥੧੭੨॥
ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ ॥
ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ ॥੧੭੩॥
ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥
ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥
ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥
ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥੧੭੫॥

ਕਬੀਰ ਸਾਰੀ ਸਿਰਜਨਹਾਰ ਕੀ ਜਾਨੈ ਨਾਹੀ ਕੋਇ ॥
ਕੈ ਜਾਨੈ ਆਪਨ ਧਨੀ ਕੈ ਦਾਸੁ ਦੀਵਾਨੀ ਹੋਇ ॥੧੭੬॥
ਕਬੀਰ ਭਲੀ ਭਈ ਜੋ ਭਉ ਪਰਿਆ ਦਿਸਾ ਗਈਂ ਸਭ ਭੂਲਿ ॥
ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ ॥੧੭੭॥
ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ ॥
ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ ॥੧੭੮॥
ਕਬੀਰ ਸੂਰਜ ਚਾਂਦ ਕੈ ਉਦੈ ਭਈ ਸਭ ਦੇਹ ॥
ਗੁਰ ਗੋਬਿੰਦ ਕੇ ਬਿਨੁ ਮਿਲੇ ਪਲਟਿ ਭਈ ਸਭ ਖੇਹ ॥੧੭੯॥
ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥
ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ ॥੧੮੦॥

ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ॥੧੮੧॥
ਕਬੀਰ ਮਾਰੇ ਬਹੁਤੁ ਪੁਕਾਰਿਆ ਪੀਰ ਪੁਕਾਰੈ ਅਉਰ ॥
ਲਾਗੀ ਚੋਟ ਮਰੰਮ ਕੀ ਰਹਿਓ ਕਬੀਰਾ ਠਉਰ ॥੧੮੨॥

ਕਿਸਮਾਂ ਦਾ ਅਨਾਜ ਹੁੰਦਾ ਹੈ। (ਉਸ ਉਪਰ) ਕਿਸੇ ਦਾ ਦਾਵਾ ਨਹੀਂ ਹੁੰਦਾ (ਕਿਉਂਕਿ ਮੰਗਤੇ ਲਈ) ਵੱਡਾ ਦੇਸ਼ ਅਤੇ ਵੱਡਾ ਰਾਜ ਹੁੰਦਾ ਹੈ।੧੬੮। ਕਬੀਰ (ਦਾ ਕਥਨ ਹੈ ਕਿ) ਦਾਵਾ ਬੰਨ੍ਹਣ ਨਾਲ (ਹਿਰਦੇ ਵਿਚ) ਜਲਨ ਹੁੰਦੀ ਹੈ। ਦਾਵੇ ਤੋਂ ਬਿਨਾ (ਵਿਅਕਤੀ) ਨਿਸਚਿੰਤ ਰਹਿੰਦਾ ਹੈ। (ਜੋ) ਸੇਵਕ ਦਾਵਾ ਨਹੀਂ ਕਰਦਾ, ਉਹ ਇੰਦ੍ਰ ਨੂੰ ਵੀ ਕੰਗਾਲ ਸਮਝਦਾ ਹੈ।੧੬੯। ਕਬੀਰ (ਦਾ ਕਥਨ ਹੈ ਕਿ ਸਤਿਸੰਗ ਰੂਪ) ਸਰੋਵਰ (ਨਾਮ ਰੂਪ ਜਲ ਨਾਲ) ਕੰਢਿਆ ਤਕ ਭਰਿਆ ਹੋਇਆ ਹੈ, (ਪਰ ਉਥੋਂ) ਕੋਈ ਜਲ ਪੀ ਨਹੀਂ ਸਕਦਾ। ਹੇ ਕਬੀਰ! ਤੂੰ ਵਡੇ ਭਾਗਾਂ ਕਰਕੇ (ਨਾਮ ਰੂਪ ਜਲ) ਪਾ ਲਿਆ ਹੈ, (ਇਸ ਲਈ ਪਿਆਲੇ) ਭਰ ਭਰ ਕੇ ਪੀ।੧੭੦।

ਕਬੀਰ (ਦਾ ਕਥਨ ਹੈ ਕਿ ਜਿਵੇਂ) ਪ੍ਰਭਾਤ ਨੂੰ ਤਾਰੇ ਖਿਸਕ ਜਾਂਦੇ ਹਨ (ਅਰਥਾਤ ਛਿਪ ਜਾਂਦੇ ਹਨ) ਤਿਵੇਂ ਇਹ ਸ਼ਰੀਰ ਵੀ ਚਲਾ ਜਾਂਦਾ ਹੈ। (ਪਰ 'ਰਾਮ' ਨਾਮ ਦੇ) ਦੋ ਅੱਖਰ ਖਿਸਕਦੇ ਨਹੀਂ ਹਨ, ਉਨ੍ਹਾਂ ਨੂੰ ਕਬੀਰ ਨੇ ਪਕੜ ਰਖਿਆ ਹੈ।੧੭੧। ਕਬੀਰ (ਦਾ ਕਥਨ ਹੈ ਕਿ ਸੰਸਾਰ ਰੂਪ) ਕੋਠੜੀ ਲਕੜ ਦੀ ਹੈ, ਦਸ ਦਿਸਾਵਾਂ ਵਿਚ ਅੱਗ ਲਗੀ ਹੋਈ ਹੈ। (ਆਪਣੇ ਆਪ ਨੂੰ) ਵਿਦਵਾਨ ਅਖਵਾਉਣ ਵਾਲੇ ਸੜ ਮੋਏ ਹਨ, (ਪਰ ਤਥਾ-ਕਥਿਤ) ਮੂਰਖ ਭਜ ਕੇ ਬਚ ਗਏ ਹਨ।੧੭੨। ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ! ਆਪਣੇ ਮਨ ਵਿਚੋਂ) ਸੰਸ਼ਾ ਦੂਰ ਕਰ ਦੇ ਅਤੇ (ਵੇਦ-ਸ਼ਾਸਤ੍ਰ ਦੇ) ਕਾਗ਼ਜ਼ ਰੋੜ੍ਹ ਦੇ। ਬਵੰਜਾ ਅੱਖਰਾਂ ਦੇ ਭੀਤਰੀ ਅਰਥ ਸਮਝ ਕੇ, ਹਰਿ ਦੇ ਚਰਣਾਂ ਵਿਚ ਚਿਤ ਲਗਾ।੧੭੩। ਕਬੀਰ (ਦਾ ਕਥਨ ਹੈ ਕਿ) ਸੰਤ ਆਪਣੇ ਸੰਤਪੁਣੇ (ਅਰਥਾਤ ਸ਼ਾਂਤ ਸੁਭਾ) ਨੂੰ ਨਹੀਂ ਛਡਦਾ, ਭਾਵੇਂ (ਉਸ ਨੂੰ) ਕਰੋੜਾਂ ਅਸੰਤ ਮਿਲ ਪੈਣ। ਚੰਦਨ (*ਮਲਿਆਗਰੁ*) ਸੱਪਾਂ ਨਾਲ ਵੇਹੜਿਆ ਰਹਿੰਦਾ ਹੈ, (ਪਰ ਉਹ ਆਪਣੀ) ਸ਼ੀਤਲਤਾ ਨੂੰ ਨਹੀਂ ਛਡਦਾ।੧੭੪। ਕਬੀਰ (ਦਾ ਕਥਨ ਹੈ ਜਿਸ ਮਨੁੱਖ ਨੇ) ਬ੍ਰਹਮ ਗਿਆਨ ਪਾ ਲਿਆ ਹੈ, (ਉਸ ਦਾ) ਮਨ ਸ਼ੀਤਲ ਹੋ ਗਿਆ ਹੈ। ਜਿਸ (ਮਾਇਆ ਰੂਪ) ਅਗਨੀ ਨੇ ਜਗਤ ਨੂੰ ਸਾੜਿਆ ਹੋਇਆ ਹੈ, ਉਹ (ਪ੍ਰਭੂ ਦੇ) ਸੇਵਕ ਲਈ ਜਲ (*ਉਦਕ*) ਦੇ ਸਮਾਨ ਹੈ।੧੭੫।

ਕਬੀਰ (ਦਾ ਕਥਨ ਹੈ ਕਿ) ਪ੍ਰਭੂ ਦੀ ਬਾਜ਼ੀ (*ਸਾਰੀ*) (ਰੂਪ ਸੰਸਾਰ) ਨੂੰ ਕੋਈ ਨਹੀਂ ਜਾਣ ਸਕਦਾ। ਜਾਂ (ਤਾਂ ਉਸ ਦਾ) ਸੁਆਮੀ ਆਪ ਜਾਣਦਾ ਹੈ, ਜਾਂ (ਜੋ ਪ੍ਰਭੂ ਦੀ) ਹਜ਼ੂਰੀ ਵਿਚ ਰਹਿਣ ਵਾਲਾ ਦਾਸ ਹੋਵੇ।੧੭੬। ਕਬੀਰ (ਦਾ ਕਥਨ ਹੈ ਕਿ) ਚੰਗਾ ਹੋਇਆ ਜੋ (ਪ੍ਰਭੂ ਦਾ) ਡਰ (ਮਨ ਵਿਚ) ਬੈਠ ਗਿਆ ਅਤੇ ਹੋਰ ਸਾਰੀਆਂ (ਵਿਚਾਰਧਾਰਕ) ਦਿਸ਼ਾਵਾਂ ਭੁਲ ਗਈਆਂ। (ਅਹਿਣ ਦਾ) ਗੋਲਾ ਰੂਪ (ਕਠੋਰ ਸੁਭਾ) ਗਲ ਕੇ ਪਾਣੀ ਹੋ ਗਿਆ ਅਤੇ ਵਹਿ ਕੇ (ਸਤਿਸੰਗਤ ਰੂਪ) ਨਦੀ ਵਿਚ ਜਾ ਮਿਲਿਆ।੧੭੭। ਕਬੀਰ (ਦਾ ਕਥਨ ਹੈ ਕਿ ਪ੍ਰਭੂ ਨੇ) ਮਿੱਟੀ ਇਕੱਠੀ ਕਰਕੇ ਦੇਹ ਰੂਪ ਨਗਰੀ ਬੰਨ੍ਹੀ (ਅਰਥਾਤ ਵਸਾਈ)। (ਪਰ ਇਹ) ਚਾਰ ਦਿਨਾਂ ਦਾ ਤਮਾਸ਼ਾ (*ਪੇਖਨਾ*) ਹੀ ਹੈ, ਅੰਤ ਵਿਚ ਮਿੱਟੀ ਨੇ ਮਿੱਟੀ ਵਿਚ (ਰਲ ਜਾਣਾ ਹੈ)।੧੭੮। ਕਬੀਰ (ਦਾ ਕਥਨ ਹੈ ਕਿ) ਸੂਰਜ ਅਤੇ ਚੰਦ੍ਰਮਾ ਦੇ ਉਦੇ (ਅਰਥਾਤ ਚੜ੍ਹਨ) ਵਾਂਗ ਸਾਰੀਆਂ ਦੇਹਾਂ ਹੋਂਦ ਵਿਚ ਆਈਆਂ ਹਨ। ਗੁਰੂ ਗੋਬਿੰਦ ਦੇ (ਉਪਦੇਸ਼ ਦੇ) ਮਿਲੇ ਬਿਨਾ ਸਭ (ਦੇਹਾਂ) ਪਲਟ ਕੇ ਮਿੱਟੀ ਹੋ ਜਾਂਦੀਆਂ ਹਨ।੧੭੯। ਕਬੀਰ ਨੇ ਵਿਚਾਰ ਪੂਰਵਕ ਕਿਹਾ ਹੈ ਕਿ ਹੇ ਸੰਤੋ! ਮਨ ਲਗਾ ਕੇ (ਇਹ ਗੱਲ) ਸੁਣੋ। ਜਿਥੇ ਭੈ-ਰਹਿਤ (*ਅਨੁਭਉ*) (ਪ੍ਰਭੂ) ਹੈ, ਉਥੇ ਭੈ ਨਹੀਂ ਹੈ ਅਤੇ ਜਿਥੇ ਭੈ ਹੈ, ਉਥੇ ਹਰਿ ਨਹੀਂ ਹੈ।੧੮੦।

ਕਬੀਰ (ਦਾ ਕਥਨ ਹੈ ਕਿ) ਜਿਨ੍ਹਾਂ ਨੇ (ਜੀਵਨ-ਜੁਗਤ ਬਾਰੇ) ਕੁਝ ਸਮਝਿਆ ਨਹੀਂ ਹੈ, ਉਨ੍ਹਾਂ ਦੀ (ਜ਼ਿੰਦਗੀ ਮੂਰਖਾਂ ਵਾਂਗ) ਸੁਖ ਦੀ ਨੀਂਦਰ (ਵਿਚ ਸੁਤਿਆਂ) ਬੀਤ ਰਹੀ ਹੈ। (ਗੁਰੂ ਦੀ ਕ੍ਰਿਪਾ ਨਾਲ) ਅਸੀਂ ਜੋ ਯੋਗ ਗੱਲ ਸੀ, ਬੁਝ ਲਈ ਹੈ, (ਮਾਨੋ) ਪੂਰੀ ਤਰ੍ਹਾਂ ਬਲਾ ਗਲ ਪੈ ਗਈ ਹੈ (ਭਾਵ— ਹੁਣ ਸਿਮਰਨ ਕੀਤੇ ਬਿਨਾ ਚੈਨ ਨਹੀਂ ਪੈਂਦਾ)।੧੮੧। ਕਬੀਰ (ਦਾ ਕਥਨ ਹੈ ਕਿ ਸੰਸਾਰ ਵਿਚ ਸੱਟਾਂ ਵਜਣ ਨਾਲ ਮਨੁੱਖ) ਬਹੁਤ ਪੁਕਾਰ ਕਰਦਾ ਹੈ ਅਤੇ ਪੀੜ ਹੋਣ 'ਤੇ ਹੋਰ ਪੁਕਾਰਦਾ ਹੈ। (ਪਰ ਜਦੋਂ ਪ੍ਰੇਮ ਦੀ) ਗੁਝੀ ਸਟ ਵਜਦੀ ਹੈ, (ਤਾਂ) ਕਬੀਰ ਥਾਏਂ ਰਹਿ ਜਾਂਦਾ ਹੈ (ਅਰਥਾਤ ਬੋਲਣਾ ਬੰਦ ਹੋ ਜਾਂਦਾ

ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥
ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥੧੮੩॥
ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥
ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥੧੮੪॥
ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ ॥
ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥੧੮੫॥

ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ ॥
ਦਿਲ ਮਹਿ ਸਾਂਈ ਪਰਗਟੈ ਬੁਝੈ ਬਲੰਤੀ ਨਾਂਇ ॥੧੮੬॥
ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥
ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥੧੮੭॥
ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥
ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥੧੮੮॥
ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥
ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ ॥੧੮੯॥
ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥
ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥੧੯੦॥

ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥
ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥੧੯੧॥
ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥
ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥੧੯੨॥
ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥
ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ॥੧੯੩॥
ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥੧੯੪॥
ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ ॥
ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ ॥੧੯੫॥

ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ ॥
ਅਨਿਕ ਸਿਆਨੇ ਪਚਿ ਗਏ ਨਾ ਨਿਰਵਾਰੀ ਜਾਇ ॥੧੯੬॥
ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥
ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫੁਰਮਾਈ ਗਾਇ ॥੧੯੭॥

ਹੈ)।੧੮੨। ਕਬੀਰ (ਦਾ ਕਥਨ ਹੈ ਕਿ) ਨੇਜ਼ੇ (*ਸੇਲ*) ਦੀ ਸਟ ਸਹਿਣੀ ਸੌਖੀ ਹੈ (ਕਿਉਂਕਿ) ਲਗਣ 'ਤੇ ਔਖੇ ਸਾਹ ਲਈਦੇ ਹਨ। (ਪਰ ਜੋ ਗੁਰੂ ਦੇ) ਸ਼ਬਦ ਦੀ ਸਟ ਸਹਿੰਦਾ ਹੈ ਉਸ ਗੁਰੂ ਦਾ ਮੈਂ ਦਾਸ ਹਾਂ।੧੮੩। ਕਬੀਰ (ਦਾ ਕਥਨ ਹੈ ਕਿ) ਹੇ ਮੁੱਲਾਂ! (ਮਸਜਿਦ ਦੇ) ਮੁਨਾਰੇ ਉਪਰ ਕਿਉਂ ਚੜ੍ਹਦਾ ਹੈਂ? ਪ੍ਰਭੂ/ਸਾਂਈ ਡੋਰਾ ਨਹੀਂ ਹੋ ਗਿਆ ਹੈ? ਜਿਸ ਖ਼ਾਤਰ ਤੂੰ ਬਾਂਗ ਦਿੰਦਾ ਹੈਂ, ਉਸ ਨੂੰ (ਆਪਣੇ) ਦਿਲ ਦੇ ਅੰਦਰ ਹੀ ਵੇਖ।੧੮੪। ਹੇ ਸ਼ੇਖ! ਸਬਰ ਤੋਂ ਬਿਨਾ ਕਾਬੇ ਦੇ ਹਜ ਲਈ ਕਿਉਂ ਜਾਂਦਾ ਹੈਂ? ਕਬੀਰ (ਦਾ ਕਥਨ ਹੈ ਕਿ) ਜਿਸ ਦਾ ਹਿਰਦਾ ਸਾਬਤ (ਅਰਥਾਤ ਦ੍ਰਿੜ੍ਹ) ਨਹੀਂ ਹੈ, ਉਸ ਲਈ ਖ਼ੁਦਾ ਕਿਥੇ ਹੈ? (ਭਾਵ—ਨਹੀਂ ਹੈ)।੧੮੫।

ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ!) ਅੱਲ੍ਹਾ ਦੀ ਭਗਤੀ ਕਰ, ਜਿਸ ਦੇ (ਨਾਮ) ਸਿਮਰਨ ਨਾਲ ਦੁਖ ਚਲਾ ਜਾਂਦਾ ਹੈ। ਹਿਰਦੇ ਵਿਚ ਸੁਆਮੀ (ਪ੍ਰਭੂ) ਪ੍ਰਗਟ ਹੋ ਜਾਂਦਾ ਹੈ ਅਤੇ ਤ੍ਰਿਸ਼ਨਾ (*ਨਾਂਇ*) ਦੀ ਬਲਦੀ (ਅੱਗ) ਬੁਝ ਜਾਂਦੀ ਹੈ।੧੮੬। ਕਬੀਰ (ਦਾ ਕਥਨ ਹੈ ਕਿ ਹੇ ਮੁੱਲਾਂ! ਕਿਸੇ ਉਤੇ) ਜ਼ੋਰ ਕਰਨਾ ਜ਼ੁਲਮ ਹੈ, (ਪਰ ਤੂੰ ਜੀਵ ਦੇ ਮਾਰਨ ਦੀ ਕ੍ਰਿਆ ਨੂੰ) 'ਹਲਾਲ' ਕਹਿੰਦਾ ਹੈ। (ਜਦੋਂ ਰੱਬ ਦੇ) ਦਰਬਾਰ ਵਿਚ ਲੇਖਾ ਮੰਗਿਆ ਜਾਏਗਾ, ਤਦ ਤੇਰਾ ਕੀ ਹਾਲ ਹੋਵੇਗਾ।੧੮੭। ਕਬੀਰ (ਦਾ ਕਥਨ ਹੈ ਕਿ) ਖਿਚੜੀ ਬਹੁਤ ਚੰਗਾ ਖਾਣਾ ਹੈ, ਜਿਸ ਵਿਚ ਅੰਮ੍ਰਿਤ (ਰੂਪ ਘਿਉ) ਅਤੇ ਲੂਣ ਹੁੰਦਾ ਹੈ। ਮਾਸ (*ਹੇਰਾ*) ਨਾਲ ਰੋਟੀ ਖਾਣ ਲਈ ਕੌਣ ਗਲਾ ਕਟਾਏ?।੧੮੮। ਕਬੀਰ (ਦਾ ਕਥਨ ਹੈ ਕਿ) ਗੁਰੂ ਮਿਲਿਆ ਤਦੋਂ ਜਾਣੀਏ, ਜਦੋਂ ਮੋਹ ਅਤੇ ਸ਼ਰੀਰ ਦਾ ਕਲੇਸ਼ ਖ਼ਤਮ ਹੋ ਜਾਵੇ। (ਜਦੋਂ ਚਿਤ ਨੂੰ) ਖ਼ੁਸ਼ੀ ਅਤੇ ਗ਼ਮੀ ਨ ਸਾੜ ਸਕੇ ਤਦੋਂ (ਉਸ ਵਿਅਕਤੀ ਦੇ ਅੰਦਰ) ਹਰਿ ਆਪ ਹੀ ਆਪ (ਵਿਆਪਿਆ ਸਮਝੋ)।੧੮੯। ਕਬੀਰ (ਦਾ ਕਥਨ ਹੈ ਕਿ) 'ਰਾਮ' ਆਖਣ ਵਿਚ ਅੰਤਰ ਹੈ। ਉਸ ਵਿਚ ਇਕ ਵਿਚਾਰ (ਸਮਾਇਆ ਹੋਇਆ ਹੈ)। (ਇਕ) ਰਾਮ ਉਹ ਹੈ (ਜਿਸ ਨੂੰ) ਸਾਰੇ ਜਪਦੇ ਹਨ ਅਤੇ (ਇਕ ਰਾਮ) ਉਹ ਹੈ (ਜਿਸ ਨੂੰ) ਰਾਸ-ਧਾਰੀਏ (ਉਚਾਰਦੇ ਹਨ)।੧੯੦।

ਕਬੀਰ (ਦਾ ਕਥਨ ਹੈ ਕਿ ਹਰ ਕੋਈ) ਰਾਮ ਹੀ ਰਾਮ ਕਹਿੰਦਾ ਹੈ, (ਪਰ) ਕਹਿਣ ਵਿਚ ਵਿਚਾਰਨ (*ਬਿਬੇਕ*) ਦੀ ਗੱਲ ਹੈ। ਇਕ ਤਾਂ ਅਨੇਕਾਂ (ਜੀਵਾਂ) ਵਿਚ ਸਮਾਇਆ ਹੋਇਆ ਹੈ ਅਤੇ ਇਕ (ਰਾਮ ਕੇਵਲ ਦਸ਼ਰਥ ਦੇ ਪੁੱਤਰ) ਵਿਚ ਹੀ ਸਮਾਇਆ ਹੋਇਆ ਹੈ।੧੯੧। ਕਬੀਰ (ਦਾ ਕਥਨ ਹੈ ਕਿ) ਜਿਸ ਘਰ ਵਿਚ ਸਾਧੂ ਦੀ ਸੇਵਾ ਨਹੀਂ ਹੁੰਦੀ ਅਤੇ ਹਰਿ ਦੀ ਭਗਤੀ ਵੀ ਨਹੀਂ ਹੁੰਦੀ, ਉਹ ਘਰ ਮਸਾਣ ਦੇ ਸਮਾਨ (*ਸਾਰਖੇ*) ਹੈ, ਉਸ ਵਿਚ ਭੂਤ ਵਸਦੇ ਹਨ।੧੯੨। ਕਬੀਰ (ਦਾ ਕਥਨ ਹੈ ਕਿ) ਸਤਿਗੁਰੂ ਨੇ (ਉਪਦੇਸ਼ ਰੂਪ ਅਜਿਹਾ ਸ਼ਬਦ-) ਬਾਣ ਮਾਰਿਆ ਕਿ (ਮੈਂ ਨਿੰਦਿਆ ਕਰਨੋ) ਗੁੰਗਾ, (ਮਾੜੇ ਬੋਲ ਸੁਣਨੋ) ਕੰਨਾਂ ਤੋਂ ਡੋਰਾ ਅਤੇ (ਬੇਪਰਵਾਹੀ ਕਰਨੋ) ਪਾਗਲ ਹੋ ਗਿਆ, (ਮੰਦੇ ਪਾਸੇ ਨ ਜਾਣ) ਪੈਰਾਂ ਤੋਂ ਪਿੰਗਲਾ/ਲੂਲ੍ਹਾ ਹੋ ਗਿਆ।੧੯੩। ਕਬੀਰ (ਦਾ ਕਥਨ ਹੈ ਕਿ) ਸਤਿਗੁਰੂ ਰੂਪ ਸੂਰਮੇ ਨੇ ਜੋ ਇਕ (ਸ਼ਬਦ-)ਬਾਣ ਚਲਾਇਆ, (ਤਾਂ) ਲਗਦਿਆਂ ਹੀ (ਸਾਧਕ) ਭੂਮੀ ਉਤੇ ਡਿਗ ਪਿਆ ਅਤੇ ਕਲੇਜੇ ਵਿਚ ਛੇਕ ਪੈ ਗਿਆ (ਅਰਥਾਤ ਪ੍ਰੇਮ ਰੂਪ ਬਾਣ ਨਾਲ ਵਿੰਨ੍ਹਿਆ ਗਿਆ)।੧੯੪। ਕਬੀਰ (ਦਾ ਕਥਨ ਹੈ ਕਿ) ਆਕਾਸ਼ ਤੋਂ (ਨਾਮ ਰੂਪ) ਨਿਰਮਲ (ਜਲ ਦੀ) ਇਕ ਬੂੰਦ (ਮੈਲੇ ਹਿਰਦੇ ਰੂਪ) ਬੇਕਾਰ ਭੂਮੀ ਵਿਚ ਜਾ ਪਈ, ਬਿਨਾ ਸੰਗਤ ਤੋਂ ਮਾਨੋ (ਮਨਮੁਖ ਵਿਅਕਤੀ ਰੂਪ) ਭਠ ਵਿਚ (ਪੈ ਕੇ) ਸੁਆਹ ਹੋ ਗਈ।੧੯੫।

ਕਬੀਰ (ਦਾ ਕਥਨ ਹੈ ਕਿ) ਆਕਾਸ਼ ਤੋਂ (ਡਿਗੀ ਨਾਮ ਰੂਪ ਜਲ ਦੀ) ਨਿਰਮਲ ਬੂੰਦ ਨੂੰ (ਹਿਰਦੇ ਰੂਪ) ਧਰਤੀ ਨੇ (ਆਪਣੇ ਵਿਚ) ਮਿਲਾ ਲਿਆ। ਅਨੇਕ ਸਿਆਣੇ ਯਤਨ ਕਰ ਹਟੇ, (ਪਰ ਉਹ) ਦੂਰ ਨਹੀਂ ਕੀਤੀ ਜਾ ਸਕਦੀ। (ਭਾਵ—ਸੁਪਾਤਰ ਜਿਗਿਆਸੂ ਦੇ ਹਿਰਦੇ ਵਿਚ ਉਹ ਨਾਮ ਰੂਪ ਬੂੰਦ ਸਥਾਈ ਤੌਰ 'ਤੇ ਸਮਾ ਗਈ)।੧੯੬। ਕਬੀਰ (ਦਾ ਕਥਨ ਹੈ ਕਿ) ਮੈਂ ਹਜ ਕਰਨ ਕਾਬੇ ਜਾ ਰਿਹਾ ਸਾਂ, ਅਗੋਂ ਖ਼ੁਦਾ ਮਿਲ ਪਿਆ। (ਉਹ) ਸੁਆਮੀ ਮੇਰੇ ਨਾਲ ਲੜ ਪਿਆ (ਅਤੇ ਕਹਿਣ ਲਗਾ ਕਿ) ਤੈਨੂੰ ਕਿਸ ਦਸਿਆ ਹੈ ਕਿ (ਮੈਂ ਇਸ) ਜਗਾ (*ਗਾਇ*) (ਵਿਚ ਰਹਿੰਦਾ ਹਾਂ, ਭਾਵ-ਕਾਬੇ ਵਿਚ

ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ ॥
ਸਾਂਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ ॥੧੯੮॥
ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥੧੯੯॥
ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥
ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥੨੦੦॥

ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ ॥
ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ ॥੨੦੧॥
ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰ ਬਰੀ ਅਬਧ ॥
ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ ॥੨੦੨॥
ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥੨੦੩॥
ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥੨੦੪॥
ਕਬੀਰ ਬਿਕਾਰਹ ਚਿਤਵਤੇ ਝੂਠੇ ਕਰਤੇ ਆਸ ॥
ਮਨੋਰਥੁ ਕੋਇ ਨ ਪੂਰਿਓ ਚਾਲੇ ਊਠਿ ਨਿਰਾਸ ॥੨੦੫॥

ਕਬੀਰ ਹਰਿ ਕਾ ਸਿਮਰਨੁ ਜੋ ਕਰੈ ਸੋ ਸੁਖੀਆ ਸੰਸਾਰਿ ॥
ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ ॥੨੦੬॥
ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ ॥
ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ ॥੨੦੭॥
ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ ਬਢੰਤਉ ਜਾਇ ॥
ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ ॥੨੦੮॥

ਮਹਲਾ ੫ ॥
ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ ॥
ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ ॥੨੦੯॥
ਮਹਲਾ ੫ ॥
ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥
ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥੨੧੦॥*
ਮਹਲਾ ੫ ॥
ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ ॥
ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ ॥੨੧੧॥*

* ਇਹ ਦੋਵੇਂ ਸ਼ਲੋਕ ਗੁ.ਗ੍ਰੰ. ਪੰਨਾ 965 ਉਤੇ ਵੀ ਆਏ ਹਨ।

ਟਿਕਿਆ ਹੋਇਆ ਹਾਂ)।੧੯੭। ਕਬੀਰ (ਦਾ ਕਥਨ ਹੈ ਕਿ) ਕਬੀਰ ਕਿੰਨੀ ਵਾਰ ਕਾਬੇ ਦੀ ਹਜ ਕਰ ਕਰ ਕੇ ਗਿਆ ਹੈ, (ਪਰ) ਹੇ ਸੁਆਮੀ! ਮੇਰੇ ਪਾਸੋਂ ਕੀ ਗ਼ਲਤੀ ਹੋਈ ਹੈ ਕਿ ਪੀਰ ਮੇਰੇ ਨਾਲ ਮੂੰਹੋਂ ਬੋਲਦਾ ਹੀ ਨਹੀਂ ਹੈ।੧੯੮। ਕਬੀਰ (ਦਾ ਕਥਨ ਹੈ ਕਿ) ਜੋ (ਵਿਅਕਤੀ) ਜੀਵ ਨੂੰ ਜ਼ਬਰਦਸਤੀ ਮਾਰਦੇ ਹਨ ਅਤੇ ਉਸ ਨੂੰ 'ਹਲਾਲ' ਕਹਿੰਦੇ ਹਨ। ਜਦੋਂ ਦੈਵ (*ਦਈ*) (ਪ੍ਰਭੂ) ਮਿਸਲ (*ਦਫਤਰੁ*) ਕਢੇਗਾ (ਤਦੋਂ ਉਸ ਵਿਅਕਤੀ ਦਾ) ਕੀ ਹਾਲ ਹੋਵੇਗਾ।੧੯੯। ਕਬੀਰ (ਦਾ ਕਥਨ ਹੈ ਕਿ ਜੋ ਤੂੰ) ਜ਼ੋਰ ਕੀਤਾ ਹੈ ਉਹ ਜ਼ੁਲਮ ਹੈ, (ਇਸ ਦਾ) ਜਵਾਬ ਖ਼ੁਦਾ ਲਵੇਗਾ। ਮਿਸਲ ਵਿਚ ਲੇਖਾ ਨਿਕਲੇਗਾ (ਅਤੇ ਕੀਤੇ ਹੋਏ ਜ਼ੁਲਮ ਕਰਕੇ) ਮੂੰਹੋਂ ਮੂੰਹ ਮਾਰ ਖਾਏਂਗਾ।੨੦੦।

ਕਬੀਰ (ਦਾ ਕਥਨ ਹੈ ਕਿ) ਜੇ ਹਿਰਦੇ ਦੀ ਪਵਿਤਰਤਾ ਹੋਵੇ, (ਤਾਂ) ਲੇਖਾ ਦੇਣਾ ਸੌਖਾ ਹੁੰਦਾ ਹੈ। ਉਸ ਸੱਚੇ ਦਰਬਾਰ ਵਿਚ ਕੋਈ ਵੀ ਪੱਲਾ ਨਹੀਂ ਪਕੜਦਾ (ਅਰਥਾਤ ਰੋਕ ਟੋਕ ਨਹੀਂ ਕਰਦਾ)।੨੦੧। ਕਬੀਰ (ਦਾ ਕਥਨ ਹੈ ਕਿ) ਹੇ ਦ੍ਵੈਤ-ਭਾਵਨਾ! ਧਰਤੀ ਅਤੇ ਆਕਾਸ਼ ਤੂੰ ਬੜੀ ਹੀ ਅਬੱਧ (ਨ ਮਾਰੇ ਜਾ ਸਕਣ ਵਾਲੀ) ਹੈਂ। ਛੇ ਸ਼ਾਸਤ੍ਰ ਅਤੇ ਚੌਰਾਸੀ ਸਿੱਧ (ਤੇਰੇ ਕਾਰਣ) ਸੰਸ਼ੇ ਵਿਚ ਪਏ ਹਨ।੨੦੨। ਕਬੀਰ (ਦਾ ਕਥਨ ਹੈ ਕਿ ਹੇ ਪਰਮਾਤਮਾ!) ਮੇਰਾ ਮੇਰੇ ਆਪਣੇ ਵਿਚ ਕੁਝ ਨਹੀਂ ਹੈ, ਜੋ ਕੁਝ ਹੈ, ਉਹ ਤੇਰਾ ਹੀ ਹੈ। ਤੇਰਾ (ਦਿੱਤਾ ਹੋਇਆ) ਤੈਨੂੰ ਸੌਂਪਣ ਨਾਲ ਮੇਰਾ ਕੀ ਲਗਦਾ ਹੈ? (ਅਰਥਾਤ ਮੇਰਾ ਕੀ ਜਾਂਦਾ ਹੈ)।੨੦੩। ਕਬੀਰ (ਦਾ ਕਥਨ ਹੈ ਕਿ ਹੇ ਪ੍ਰਭੂ!) *'ਤੂੰ ਤੂੰ'* ਕਰਦਾ ਹੋਇਆ) (ਮੈਂ) ਤੇਰਾ ਹੀ ਰੂਪ ਹੋ ਗਿਆ ਹਾਂ ਅਤੇ ਮੇਰੇ ਵਿਚ ਹੰਕਾਰ ਨਹੀਂ ਰਿਹਾ ਹੈ। ਜਦੋ ਆਪਣਾ ਪਰਾਇਆ (ਭੇਦ) ਮਿਟ ਗਿਆ, (ਤਦ) ਜਿਧਰ ਵੇਖਦਾ ਹਾਂ, ਉਧਰ ਤੂੰ ਹੀ (ਦਿਖਦਾ ਹੈਂ)।੨੦੪। ਕਬੀਰ (ਦਾ ਕਥਨ ਹੈ ਕਿ ਜੋ) ਝੂਠੇ (ਲੋਕ) ਵਿਕਾਰਾਂ ਲਈ ਸੋਚਦੇ ਰਹੇ ਅਤੇ (ਮਾੜੀਆਂ) ਆਸਾਂ ਕਰਦੇ ਰਹੇ। (ਉਨ੍ਹਾਂ ਦਾ) ਕੋਈ ਵੀ ਮਨੋਰਥ ਪੂਰਾ ਨ ਹੋ ਸਕਿਆ, ਨਿਰਾਸ ਹੀ ਉਠ ਕੇ ਚਲੇ ਗਏ।੨੦੫।

ਕਬੀਰ (ਦਾ ਕਥਨ ਹੈ ਕਿ) ਜੋ (ਵਿਅਕਤੀ) ਹਰਿ ਦਾ ਸਿਮਰਨ ਕਰਦਾ ਹੈ, ਉਹ ਸੰਸਾਰ ਵਿਚ ਸੁਖੀ ਹੁੰਦਾ ਹੈ। (ਉਹ) ਲੋਕ ਪਰਲੋਕ (*ਇਤ ਉਤ*) ਵਿਚ ਬਿਲਕੁਲ ਡੋਲਦਾ ਨਹੀਂ ਹੈ ਜਿਸ ਨੂੰ ਸਿਰਜਨਹਾਰ (ਪ੍ਰਭੂ) ਰਖਦਾ ਹੈ।੨੦੬। ਕਬੀਰ (ਦਾ ਕਥਨ ਹੈ ਕਿ ਜੋ ਲੋਕ ਵਿਕਾਰਾਂ ਦੀ) ਘਾਣੀ ਵਿਚ ਪੀੜੇ ਜਾ ਰਹੇ ਸਨ, (ਉਨ੍ਹਾਂ ਨੂੰ) ਸਤਿਗੁਰੂ ਨੇ ਬਚਾ ਲਿਆ। ਪੂਰਬਲੇ ਜਨਮਾਂ ਦੀ ਸ਼ਰਧਾ (*ਭਾਵਨੀ*) ਹੁਣ ਆਣ ਪ੍ਰਗਟ ਹੋਈ ਹੈ।੨੦੭। ਕਬੀਰ (ਦਾ ਕਥਨ ਹੈ ਕਿ ਨਾਮ-ਸਿਮਰਨ ਤੋਂ) ਟਾਲਮਟੋਲ ਕਰਦਿਆਂ ਦਿਨ ਬੀਤ ਗਿਆ ਹੈ ਅਤੇ (ਵਿਕਾਰਾਂ ਦਾ) ਵਿਆਜ ਵਧਦਾ ਜਾ ਰਿਹਾ ਹੈ। (ਮਨੁੱਖ ਨੇ) ਨ ਹਰਿ ਦਾ ਭਜਨ ਕੀਤਾ ਹੈ, ਨ ਹੀ (ਕਰਮਾਂ ਦਾ) ਲੇਖਾ (*ਖਤੁ*) ਫਟਿਆ ਹੈ (ਪਰ) ਕਾਲ (ਸਿਰ ਉਪਰ) ਆ ਖੜੋਤਾ ਹੈ।੨੦੮।

**ਮਹਲਾ ੫:** ਹੇ ਕਬੀਰ! ਭੌਂਕਣ ਵਾਲਾ (ਮਨ ਰੂਪ) ਕੁੱਤਾ (ਵਿਸ਼ੇ ਰੂਪ) ਪਿੰਜਰ (*ਕਰੰਗ*) ਪਿਛੇ ਉਠ ਦੌੜਦਾ ਹੈ। (ਪਰ ਪ੍ਰਭੂ ਦੀ) ਮਿਹਰ ਨਾਲ ਸਤਿਗੁਰੂ ਮਿਲ ਪਿਆ ਹੈ, ਜਿਸ ਨੇ ਮੈਨੂੰ (ਵਿਸ਼ੇ-ਵਿਕਾਰਾਂ ਤੋਂ) ਛੁੜਾ ਲਿਆ ਹੈ।੨੦੯।

**ਮਹਲਾ ੫ :** ਹੇ ਕਬੀਰ! ਸਾਧ ਦੀ ਧਰਤੀ (ਅਰਥਾਤ ਸਤਿਸੰਗਤ) ਵਿਚ (ਕਦੇ ਕੋਈ) ਚੋਰ ਆ ਕੇ ਡਟ ਜਾਏ, (ਤਾਂ) ਧਰਤੀ ਨੂੰ ਕੋਈ ਭਾਰ ਨਹੀਂ ਲਗਦਾ, (ਪਰ) ਉਨ੍ਹਾਂ (ਚੋਰਾਂ/ਅਸੰਤਾਂ) ਨੂੰ ਲਾਭ ਹੀ ਲਾਭ ਹੈ (ਭਾਵ--ਉਨ੍ਹਾਂ ਦਾ ਜੀਵਨ ਸੁਧਰ ਜਾਂਦਾ ਹੈ)।੨੧੦।

**ਮਹਲਾ ੫ :** ਹੇ ਕਬੀਰ! ਚਾਵਲ (ਕਢਣ) ਕਰਕੇ ਤੋਹ ਨੂੰ ਵੀ ਮੋਹਲੀ ਮਾਰੀ ਜਾਂਦੀ ਹੈ (ਅਰਥਾਤ ਛੜੀਂਦਾ ਹੈ)। (ਇਸੇ ਤਰ੍ਹਾਂ ਜੋ) ਕੁਸੰਗਤ ਵਿਚ ਬੈਠਦੇ ਹਨ, ਤਾਂ (ਉਨ੍ਹਾਂ ਤੋਂ) ਧਰਮਰਾਜ ਪੁਛਦਾ ਹੈ।੨੧੧।

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥

ਮਹਲਾ ੫ ॥
ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ ॥
ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ ॥੨੧੪॥*
ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ ॥
ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ ॥੨੧੫॥
ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥੨੧੬॥
ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ ॥
ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ ॥੨੧੭॥
ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥
ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥੨੧੮॥
ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥
ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ ॥੨੧੯॥

ਮਃ ੩ ॥
ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ ॥
ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ ॥੨੨੦॥

ਮਃ ੫ ॥
ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ ॥
ਪਾਪ ਕਰੰਤਾ ਮਰਿ ਗਇਆ ਅਉਧ ਪੁਨੀ ਖਿਨ ਮਾਹਿ ॥੨੨੧॥
ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥
ਸਾਬਤੁ ਰਖਹਿ ਤ ਰਾਮ ਭਜੁ ਨਾਹਿ ਤ ਬਿਨਠੀ ਬਾਤ ॥੨੨੨॥
ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥
ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥੨੨੩॥
ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯ ਮੰਤੁ ॥
ਅੰਕਸੁ ਗ੍ਯਾਨੁ ਰਤਨੁ ਹੈ ਖੇਵਟੁ ਬਿਰਲਾ ਸੰਤੁ ॥੨੨੪॥
ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ ॥
ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ ॥੨੨੫॥

---

* ਇਹ ਸ਼ਲੋਕ ਗੁ.ਗ੍ਰੰ. ਪੰਨਾ 965 ਉਤੇ ਵੀ ਆਇਆ ਹੈ।

ਤ੍ਰਿਲੋਚਨ ਕਹਿੰਦਾ ਹੈ—ਹੇ ਨਾਮਦੇਵ ਮਿਤਰ! (ਤੂੰ) ਮਾਇਆ ਵਿਚ ਮੋਹਿਆ ਪਿਆ ਹੈਂ। (ਇਹ) ਚੰਦੇ ਕਿਸ ਲਈ ਛਾਪ ਰਿਹਾ ਹੈਂ? ਪਰਮਾਤਮਾ ਨਾਲ ਚਿਤ ਕਿਉਂ ਨਹੀਂ ਲਗਾਉਂਦਾ? ।੨੧੨। ਨਾਮਦੇਵ (ਉਤਰ ਵਿਚ) ਕਹਿੰਦਾ ਹੈ—ਹੇ ਤ੍ਰਿਲੋਚਨ! ਮੂੰਹ ਵਿਚ ਪਰਮਾਤਮਾ ਨੂੰ ਯਾਦ ਕਰ। ਹੱਥਾਂ ਪੈਰਾਂ ਨਾਲ ਸਾਰਾ ਕੰਮ ਕਰ ਅਤੇ ਚਿਤ ਨੂੰ ਪਰਮਾਤਮਾ ਨਾਲ (ਜੋੜ)।੨੧੩।

**ਮਹਲਾ ੫ :** ਹੇ ਕਬੀਰ! (ਇਸ ਸੰਸਾਰ ਵਿਚ) ਸਾਡਾ ਕੋਈ (ਮਿਤਰ) ਨਹੀਂ ਹੈ ਅਤੇ ਨ ਹੀ ਅਸੀਂ ਕਿਸੇ ਦੇ (ਮਿਤਰ) ਹਾਂ। ਜਿਸ (ਪ੍ਰਭੂ) ਨੇ ਇਹ ਰਚਨਾ ਰਚੀ ਹੈ, ਉਸ ਵਿਚ ਹੀ (ਸਾਰੇ) ਜੀਵ ਸਮਾ ਜਾਂਦੇ ਹਨ।੨੧੪।

ਕਬੀਰ (ਦਾ ਕਥਨ ਹੈ ਕਿ) ਆਟੇ ਦੇ ਚਿਕੜ ਵਿਚ ਡਿਗ ਪੈਣ ਨਾਲ ਕੁਝ ਵੀ ਹੱਥ ਨਹੀਂ ਲਗਦਾ। ਪੀਂਹਦਿਆਂ ਪੀਂਹਦਿਆਂ (ਜਿਨ੍ਹਾਂ ਦਾਣਿਆਂ ਨੂੰ) ਚਬ ਲਿਆ, ਉਹੀ (ਚਬਿਆ ਹੋਇਆ ਅੰਨ) ਨਾਲ ਨਿਭਿਆ (ਭਾਵ—ਜੋ ਸਿਮਰਨ ਕਿਸੇ ਵੇਲੇ ਕਰ ਲਿਆ, ਉਹੀ ਕੰਮ ਆਇਆ, ਬਾਕੀ ਸਭ ਕੁਝ ਜ਼ਾਇਆ ਹੋ ਗਿਆ)।੨੧੫। ਕਬੀਰ (ਦਾ ਕਥਨ ਹੈ ਕਿ) ਮਨ ਸਾਰੀ ਗੱਲ ਜਾਣਦਾ ਹੈ, (ਪਰ) ਜਾਣਦਾ ਹੋਇਆ ਵੀ ਔਗੁਣ ਕਰਦਾ ਹੈ। ਹੱਥ ਵਿਚ ਦੀਵਾ ਫੜੇ ਹੋਇਆਂ ਵੀ (ਜੇ ਕੋਈ ਮਨੁੱਖ) ਖੂਹ ਵਿਚ ਡਿਗ ਪਏ, (ਤਾਂ) ਕਾਹਦੀ ਖ਼ੈਰੀਅਤ (*ਕੁਸਲਾਤ*) ਹੋਈ? ।੨੧੬। ਕਬੀਰ (ਦਾ ਕਥਨ ਹੈ ਕਿ) ਸੁਜਾਨ (ਪ੍ਰਭੂ) ਨਾਲ ਪ੍ਰੀਤ ਲਗੀ ਹੋਈ ਹੈ, ਨਾ-ਸਮਝ ਲੋਕ (ਮੈਨੂੰ ਇਸ ਪ੍ਰੀਤ ਤੋਂ) ਵਰਜਦੇ ਹਨ। (ਪਰ) ਜਿਸ ਦੇ ਜਿੰਦ ਅਤੇ ਪ੍ਰਾਣ (ਦਿੱਤੇ ਹੋਏ ਹਨ), ਉਸ ਨਾਲੋਂ ਟੁਟੀ ਹੋਈ (ਪ੍ਰੀਤ ਭਲਾ) ਕਿਵੇਂ ਸ਼ੋਭ ਸਕਦੀ ਹੈ।੨੧੭। ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ!) ਕੋਠਿਆਂ ਮੰਡਪਾਂ ਨਾਲ ਹਿਤ ਕਰਕੇ ਕਿਉਂ (ਉਨ੍ਹਾਂ ਨੂੰ) ਸਵਾਰ ਸਵਾਰ ਕੇ ਮਰਦੇ ਹੋ? (ਤੇਰੇ) ਕੰਮ ਤਾਂ ਸਾਢੇ ਤਿੰਨ ਹੱਥ (ਧਰਤੀ ਆਉਣੀ ਹੈ), ਬਹੁਤੀ ਹੋਈ ਤਾਂ ਪੌਣੇ ਚਾਰ ਹੱਥ।੨੧੮। ਕਬੀਰ (ਦਾ ਕਥਨ ਹੈ ਕਿ) ਜੋ ਮੈਂ ਸੋਚਦਾ ਹਾਂ (ਉਹ ਪ੍ਰਭੂ) ਨਹੀਂ ਕਰਦਾ, ਮੇਰੇ ਸੋਚਣ ਨਾਲ ਕੀ ਹੁੰਦਾ ਹੈ? ਹਰਿ ਆਪਣਾ ਸੋਚਿਆ ਹੀ ਕਰਦਾ ਹੈ, ਜੋ ਮੇਰੇ ਚਿਤ-ਚੇਤੇ ਵੀ ਨਹੀਂ ਹੁੰਦਾ।੨੧੯।

**ਮ.੩ :** (ਮਨੁੱਖ ਦੇ ਮਨ ਵਿਚ ਪ੍ਰਭੂ) ਆਪ ਹੀ ਚਿੰਤਾ ਪੈਦਾ ਕਰਦਾ ਹੈ ਅਤੇ ਚਿੰਤਾ ਤੋਂ ਮੁਕਤੀ ਵੀ ਆਪ ਹੀ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ (ਪ੍ਰਭੂ) ਨੂੰ ਸਲਾਹੁਣਾ ਚਾਹੀਦਾ ਹੈ, ਜੋ ਸਾਰਿਆਂ ਦੀ ਸਾਂਭ-ਸੰਭਾਲ ਕਰਦਾ ਹੈ।੨੨੦।

**ਮ.੫ :** ਹੇ ਕਬੀਰ! (ਜੋ ਵਿਅਕਤੀ) ਰਾਮ (ਨਾਮ) ਦਾ ਸਿਮਰਨ ਨਹੀਂ ਕਰਦਾ ਅਤੇ ਲਾਲਚ ਵਿਚ (ਲਗਿਆ ਇਧਰ ਉਧਰ) ਫਿਰਦਾ ਰਹਿੰਦਾ ਹੈ। (ਇਸ ਤਰ੍ਹਾਂ ਉਸ ਦੀ) ਉਮਰ ਛਿਣ ਭਰ ਵਿਚ ਪੂਰੀ ਹੋ ਜਾਂਦੀ ਹੈ ਅਤੇ (ਉਹ) ਪਾਪ ਕਰਦਾ ਮਰ ਜਾਂਦਾ ਹੈ।੨੨੧।

ਕਬੀਰ (ਦਾ ਕਥਨ ਹੈ ਕਿ) ਕਾਇਆ ਕੱਚੀ ਮਟਕੀ (*ਕਾਰਵੀ*) ਵਾਂਗ ਹੈ, ਬਿਲਕੁਲ ਕੱਚੇ ਅਸਲੇ ਵਾਲੀ ਹੈ। (ਹੇ ਪ੍ਰਾਣੀ! ਜੇ ਇਸ ਨੂੰ) ਸਾਬਤ ਰਖਣਾ ਚਾਹੁੰਦਾ ਹੈਂ, ਤਾਂ ਰਾਮ ਦਾ ਭਜਨ ਕਰ, ਨਹੀਂ ਦਾ ਗੱਲ ਖ਼ਤਮ ਹੋ ਜਾਏਗੀ।੨੨੨। ਕਬੀਰ (ਦਾ ਕਥਨ ਹੈ ਕਿ ਸਦਾ) 'ਪ੍ਰਭੂ ਪ੍ਰਭੂ' ਪੁਕਾਰਦੇ ਰਹਿਣਾ ਚਾਹੀਦਾ ਹੈ, ਬੇ-ਖ਼ਬਰਾਂ ਵਾਂਗ ਸੌਣਾ ਨਹੀਂ ਚਾਹੀਦਾ। ਰਾਤ ਦਿਨ ਦੇ ਪੁਕਾਰਨ ਨਾਲ ਕਦੇ ਤਾਂ ਪ੍ਰਭੂ ਪੁਕਾਰ ਸੁਣ ਲੈਂਦਾ ਹੈ।੨੨੩। ਕਬੀਰ (ਦਾ ਕਥਨ ਹੈ ਕਿ) ਸ਼ਰੀਰ (ਮਾਨੋ) ਕੇਲੇ (*ਕਜਲੀ*) ਦਾ ਬਨ ਹੈ ਅਤੇ ਮਨ (ਮਾਨੋ) ਸ਼ਰਾਬ (*ਮਯ*) ਨਾਲ ਮਸਤਿਆ ਹਾਥੀ (*ਕੁੰਚਰੁ*) ਹੈ। ਅਮੋਲਕ (*ਰਤਨ*) ਗਿਆਨ ਰੂਪ ਕੁੰਡਾ (*ਅੰਕਸੁ*) ਹੈ ਅਤੇ (ਕੋਈ) ਵਿਰਲਾ ਸੰਤ (ਮਨ ਰੂਪ ਹਾਥੀ ਨੂੰ ਚਲਾਉਣ ਵਾਲਾ) ਮਹਾਵਤ ਹੈ।੨੨੪। ਕਬੀਰ (ਦਾ ਕਥਨ ਹੈ ਕਿ) ਰਾਮ (ਦਾ ਨਾਮ) ਰਤਨ (ਸਮਾਨ ਕੀਮਤੀ) ਹੈ ਅਤੇ ਮੂੰਹ ਰੂਪ ਗੁੱਥੀ (*ਕੋਥਰੀ*) (ਵਿਚ ਸੰਭਾਲਿਆ ਹੋਇਆ ਹੈ)। (ਇਸ ਨੂੰ ਕਿਸੇ) ਪਾਰਖੂ ਅਗੇ ਖੋਲਣਾ ਬਣਦਾ ਹੈ। (ਇਸ ਨੂੰ ਖ਼ਰੀਦਣ ਲਈ) ਕੋਈ ਗਾਹਕ ਆ ਮਿਲੇਗਾ ਅਤੇ ਮਹਿੰਗੇ ਮੁੱਲ ਲਏਗਾ।੨੨੫।

ਕਬੀਰ ਰਾਮ ਨਾਮੁ ਜਾਨਿਓ ਨਹੀ ਪਾਲਿਓ ਕਟਕੁ ਕੁਟੰਬੁ ॥
ਧੰਧੇ ਹੀ ਮਹਿ ਮਰਿ ਗਇਓ ਬਾਹਰਿ ਭਈ ਨ ਬੰਬ ॥੨੨੬॥
ਕਬੀਰ ਆਖੀ ਕੇਰੇ ਮਾਟੁਕੇ ਪਲੁ ਪਲੁ ਗਈ ਬਿਹਾਇ ॥
ਮਨੁ ਜੰਜਾਲੁ ਨ ਛੋਡਈ ਜਮ ਦੀਆ ਦਮਾਮਾ ਆਇ ॥੨੨੭॥
ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ ॥
ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ ॥੨੨੮॥
ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ ॥
ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥੨੨੯॥
ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ ॥
ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ ॥੨੩੦॥

ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ ॥
ਮੁਕਤਿ ਪਦਾਰਥੁ ਪਾਈਐ ਠਾਕ ਨ ਅਵਘਟ ਘਾਟ ॥੨੩੧॥
ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥
ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੩॥
ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ ॥
ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ ॥੨੩੪॥
ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ ॥
ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ ॥੨੩੫॥

ਸੁਨੁ ਸਖੀ ਪੀਅ ਮਹਿ ਜੀਉ ਬਸੈ ਜੀਅ ਮਹਿ ਬਸੈ ਕਿ ਪੀਉ ॥
ਜੀਉ ਪੀਉ ਬੂਝਉ ਨਹੀ ਘਟ ਮਹਿ ਜੀਉ ਕਿ ਪੀਉ ॥੨੩੬॥
ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥
ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥੨੩੭॥
ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੂਨੀ ਨ ਜਾਇ ॥
ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥੨੩੮॥*
ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ ॥
ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ ॥੨੩੯॥
ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ ॥
ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ ॥੨੪੦॥

---

* ਇਹ ਸ਼ਲੋਕ ਕੁਝ ਪਾਠਾਂਤਰ ਸਹਿਤ ਗੁ.ਗ੍ਰੰ. ਪੰਨਾ 972 ਉਪਰ ਸੰਤ ਕਬੀਰ ਦੇ 12ਵੇਂ ਪਦੇ ਵਿਚ ਵੀ ਆਇਆ ਹੈ।

ਕਬੀਰ (ਦਾ ਕਥਨ ਹੈ ਕਿ ਜਿਸ ਵਿਅਕਤੀ ਨੇ) ਰਾਮ ਦਾ ਨਾਮ ਜਾਣਿਆ ਨਹੀਂ ਅਤੇ ਵੱਡਾ (*ਕਟਕੁ*) ਕੁਟੰਬ ਪਾਲਦਾ ਰਿਹਾ। (ਉਹ ਸੰਸਾਰਿਕ) ਧੰਧੇ ਕਰਦਿਆਂ ਹੀ ਮਰ ਗਿਆ, ਬਾਹਰੋਂ (ਲੋਕਾਂ ਦੀ) ਆਵਾਜ਼ (*ਬੰਬ*) ਤਕ ਨ ਆਈ (ਕਿ ਕੌਣ ਮਰਿਆ ਹੈ?)।੨੨੬। ਕਬੀਰ (ਦਾ ਕਥਨ ਹੈ ਕਿ) ਅੱਖਾਂ ਦੇ ਝਮਕਣ ਵਾਂਗ ਪਲ ਪਲ ਕਰਕੇ (ਸਾਰੀ ਜ਼ਿੰਦਗੀ) ਗੁਜ਼ਰ ਗਈ ਹੈ। (ਮਨੁੱਖ ਦਾ) ਮਨ (ਘਰ ਦੇ) ਜੰਜਾਲਾਂ ਨੂੰ ਛਡਦਾ ਨਹੀਂ ਹੈ ਅਤੇ ਜਮ ਆ ਕੇ ਨਗਾਰਾ ਵਜਾ ਦਿੰਦਾ ਹੈ।੨੨੭। ਕਬੀਰ (ਦਾ ਕਥਨ ਹੈ ਕਿ) ਰਾਮ ਬ੍ਰਿਛ ਦੇ ਸਮਾਨ ਹੈ ਅਤੇ ਵੈਰਾਗ ਰੂਪ ਫਲ (ਲਗਾ ਹੋਇਆ ਹੈ)। ਸੰਤ (ਮਾਨੋ ਬ੍ਰਿਛ ਦੀ) ਛਾਂ ਹੈ ਜਿਸ ਨੇ (ਆਪਣੇ ਹਿਰਦੇ ਵਿਚੋਂ) ਵਾਦ-ਵਿਵਾਦ (ਦੀ ਭਾਵਨਾ) ਤਿਆਗ ਦਿੱਤੀ ਹੈ।੨੨੮। ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ!) ਅਜਿਹਾ ਬੀਜ ਬੋ (ਜਿਸ ਤੋਂ ਜੰਮਿਆ ਬ੍ਰਿਛ) ਬਾਰ੍ਹਾਂ ਮਹੀਨੇ ਫਲ ਦਿੰਦਾ ਰਹੇ। (ਜਿਸ ਦੀ) ਛਾਂ ਠੰਢੀ ਹੋਵੇ ਅਤੇ ਫਲ ਬਹੁਤ ਹੋਣ। (ਉਸ ਉਪਰ ਸਤਿਸੰਗੀ ਰੂਪ) ਪੰਛੀ ਕਲੋਲ ਕਰਦੇ ਹੋਣ।੨੨੯। ਕਬੀਰ (ਦਾ ਕਥਨ ਹੈ ਕਿ) ਦਾਤਾ (ਰੂਪ ਗੁਰੂ) ਇਕ ਬ੍ਰਿਛ ਹੈ, (ਉਸ ਦਾ) ਫਲ ਦਇਆ ਹੈ ਅਤੇ (ਉਸ ਉਪਰ ਬੈਠਾ ਪੰਛੀ ਰੂਪ ਦਾਸ) ਉਪਕਾਰ ਕਰਕੇ ਜੀਉਂਦਾ ਹੈ। (ਜਦੋਂ) ਪੰਛੀ (ਉਡ ਕੇ) ਹੋਰਾਂ ਪਾਸੇ ਚਲੇ ਜਾਂਦੇ ਹਨ (ਤਾਂ ਜਾਂਦੇ ਹੋਇਆ ਕਹਿੰਦੇ ਜਾਂਦੇ ਹਨ ਕਿ—) ਹੇ ਬ੍ਰਿਛ! (ਤੂੰ) ਚੰਗੇ ਫਲਾਂ ਨਾਲ ਫਲਿਆ ਰਹਿ।੨੩੦।

ਕਬੀਰ (ਦਾ ਕਥਨ ਹੈ ਕਿ) ਸਾਧੂ/ਗੁਰੂ ਦਾ ਸੰਗ (ਤਦ) ਪ੍ਰਾਪਤ ਹੁੰਦਾ ਹੈ (ਜੇ) ਮਸਤਕ ਉਪਰ ਲਿਖਿਆ ਹੋਵੇ। (ਇਸ ਸੰਗ ਕਰਕੇ) ਮੁਕਤੀ ਰੂਪ ਪਦਾਰਥ ਪਾਈਦਾ ਹੈ ਅਤੇ ਬਿਖੜੇ ਰਸਤੇ ਉਪਰ (ਚਲਦਿਆਂ) ਕੋਈ ਰੁਕਾਵਟ ਨਹੀਂ ਪੈਂਦੀ।੨੩੧। ਕਬੀਰ (ਦਾ ਕਥਨ ਹੈ ਕਿ) ਇਕ ਘੜੀ, ਅੱਧੀ ਘੜੀ, ਅੱਧੀ ਤੋਂ ਵੀ ਅੱਧੀ ਘੜੀ ਦੀ ਵੀ ਭਗਤਾਂ ਨਾਲ ਕੀਤੀ ਗੋਸਟ, ਜਿਤਨੀ ਵੀ ਕਰ ਲਈ, ਉਨੀ ਹੀ ਲਾਭਦਾਇਕ ਹੈ।੨੩੨। ਕਬੀਰ (ਦਾ ਕਥਨ ਹੈ ਕਿ) ਜੋ ਜੋ ਵਿਅਕਤੀ ਭੰਗ ਅਤੇ ਮੱਛਲੀ ਖਾਂਦੇ ਹਨ ਅਤੇ ਸ਼ਰਾਬ ਪੀਂਦੇ ਹਨ, ਉਹ ਸਭ ਨਰਕ (*ਰਸਾਤਲਿ*) ਨੂੰ ਜਾਂਦੇ ਹਨ, (ਭਾਵੇਂ ਉਨ੍ਹਾਂ ਨੇ) ਤੀਰਥ, ਵਰਤ ਅਤੇ ਨੇਮ (ਕਿਉਂ ਨ) ਕੀਤੇ ਹੋਣ।੨੩੩। (ਕਬੀਰ ਦਾ ਕਥਨ ਹੈ ਕਿ) ਪ੍ਰਭੂ-ਪਤੀ ਨੂੰ ਹਿਰਦੇ ਵਿਚ ਧਾਰਨ ਕਰਕੇ (ਮੈਂ ਆਪਣੇ) ਨੈਣ ਨੀਵੇਂ ਕਰੀ ਰਖਾਂ। ਪ੍ਰਭੂ-ਪਤੀ ਨਾਲ ਸਭ ਤਰ੍ਹਾਂ ਦਾ ਆਨੰਦ ਮਾਣਦੀ ਰਹਾਂ, (ਪਰ) ਕਿਸੇ ਨੂੰ ਨ ਦਸਾਂ।੨੩੪। (ਕਬੀਰ ਦਾ ਕਥਨ ਹੈ ਕਿ) ਅੱਠੇ ਪਹਿਰ (*ਜਾਮ*) ਅਤੇ ਚੌਰਾਸੀ ਘੜੀਆਂ (ਮੇਰੀ) ਜਿੰਦ ਤੈਨੂੰ ਵੇਖਦੀ ਰਹੇ। (ਮੈਂ) ਨੈਣ ਨੀਵੇਂ ਕਿਉਂ ਕਰਾਂ? (ਮੈਂ ਤਾਂ) ਸਾਰਿਆਂ ਹਿਰਦਿਆਂ ਵਿਚ ਪ੍ਰੀਤਮ ਨੂੰ ਵੇਖਦੀ ਹਾਂ।੨੩੫।

(ਕਬੀਰ ਦਾ ਕਥਨ ਹੈ ਕਿ) ਹੇ ਸਖੀ! ਸੁਣ ਪ੍ਰਭੂ-ਪਤੀ ਵਿਚ (ਮੇਰੀ) ਜਿੰਦ ਵਸਦੀ ਹੈ ਜਾਂ ਜਿੰਦ ਵਿਚ ਪ੍ਰਭੂ-ਪਤੀ ਵਸਦਾ ਹੈ। ਜਿੰਦ ਅਤੇ ਪ੍ਰਭੂ-ਪਤੀ (ਦੀ ਇਕਮਿਕਤਾ) ਸਮਝ ਨਹੀਂ ਆਉਂਦੀ ਕਿ (ਮੇਰੇ) ਹਿਰਦੇ (ਘਟ) ਵਿਚ ਜਿੰਦ ਹੈ ਜਾਂ ਪਿਆਰਾ (ਪ੍ਰਭੂ-ਪਤੀ)।੨੩੬। ਕਬੀਰ (ਦਾ ਕਥਨ ਹੈ ਕਿ) ਬ੍ਰਾਹਮਣ ਜਗਤ ਦਾ ਗੁਰੂ ਹੈ, ਭਗਤਾਂ ਦਾ ਗੁਰੂ ਨਹੀਂ ਹੈ। (ਬ੍ਰਾਹਮਣ ਤਾਂ) ਚਾਰ ਵੇਦਾਂ ਵਿਚ ਹੀ ਉਲਝ ਕੇ ਮਰ ਜਾਂਦਾ ਹੈ।੨੩੭। ਹਰਿ ਰੂਪ ਖੰਡ ਰੇਤ ਵਿਚ ਖਿਲਰੀ ਹੋਈ ਹੈ, ਹਾਥੀ ਤੋਂ (ਇਹ) ਚੁਣੀ ਨਹੀਂ ਜਾਂਦੀ। ਕਬੀਰ ਦਾ ਕਥਨ ਹੈ ਕਿ ਗੁਰੂ ਨੇ ਚੰਗੀ ਸੂਝ ਬਖ਼ਸ਼ ਦਿੱਤੀ ਹੈ ਕਿ ਕੀੜੀ ਬਣ ਕੇ (ਖੰਡ ਨੂੰ) ਖਾ ਲੈ (ਅਰਥਾਤ ਨਿਮਰਤਾ ਧਾਰਣ ਕਰ ਲੈ)।੨੩੮। ਕਬੀਰ (ਦਾ ਕਥਨ ਹੈ ਕਿ) ਜੇ ਤੈਨੂੰ ਪ੍ਰੇਮ ਦੀ ਸੱਧਰ ਹੈ, (ਤਾਂ) ਸੀਸ ਨੂੰ ਕਟ ਕੇ ਗੇਂਦ (*ਗੋਇ*) ਬਣਾ। ਖੇਡਦਿਆਂ ਖੇਡਦਿਆਂ ਮਸਤੀ ਦੀ ਹਾਲਤ ਵਿਚ ਹੋ ਜਾ, ਜੋ ਕੁਝ ਹੁੰਦਾ ਹੈ, ਤਾਂ ਪਿਆ ਹੋਏ।੨੩੯। ਕਬੀਰ (ਦਾ ਕਥਨ ਹੈ ਕਿ) ਜੇ ਤੈਨੂੰ ਪ੍ਰੇਮ ਦੀ ਸੱਧਰ ਹੈ (ਤਾਂ ਗੁਰੂ ਰੂਪ) ਕਿਸੇ ਪੱਕੇ (ਖਿਡਾਰੀ) ਨਾਲ ਖੇਡ। (ਕਿਉਂਕਿ) ਕੱਚੀ ਸਰਹੋਂ ਪੀੜਨ ਨਾਲ ਨ ਖਲ ਬਣਦੀ ਹੈ ਅਤੇ ਨ ਹੀ ਤੇਲ।੨੪੦।

ਢੂੰਢਤ ਡੋਲਹਿ ਅੰਧ ਗਤਿ ਅਰੁ ਚੀਨਤ ਨਾਹੀ ਸੰਤ ॥
ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥੨੪੧॥
ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥੨੪੨॥
ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥
ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ ॥੨੪੩॥

ਸਲੋਕ ਸੇਖ ਫਰੀਦ ਕੇ ੴ ਸਤਿਗੁਰ ਪ੍ਰਸਾਦਿ ॥
ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥
ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥

ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥
ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥
ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥
ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ ॥੩॥
ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥
ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥
ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥੫॥
ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥੬॥

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥
ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥੭॥
ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥
ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥
ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥
ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥
ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥
ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥

(ਕੱਚੇ ਸਾਧਕ) ਅੰਨ੍ਹਿਆ ਵਾਂਗ ਲਭਦੇ ਹੋਏ ਟਟੋਲਦੇ ਫਿਰਦੇ ਹਨ ਅਤੇ ਮੰਤਾਂ ਨੂੰ ਪਛਾਣ ਨਹੀਂ ਸਕਦੇ। ਨਾਮਦੇਵ ਕਹਿੰਦਾ ਹੈ ਕਿ ਭਗਤਾਂ ਦਾ ਸੰਪਰਕ ਪ੍ਰਾਪਤ ਕੀਤੇ ਬਿਨਾ ਭਗਵਾਨ ਨੂੰ ਕਿਵੇਂ ਪਾਇਆ ਜਾ ਸਕਦਾ ਹੈ?।੨੪੧। ਰਵਿਦਾਸ ਸੱਚਾ ਬੋਲ ਬੋਲਦਾ ਹੈ ਕਿ ਹਰਿ ਵਰਗਾ ਹੀਰਾ ਛਡ ਕੇ (ਜੋ ਵਿਅਕਤੀ) ਹੋਰ ਕਿਸੇ (ਇਸ਼ਟ ਦੇਵ) ਦੀ ਆਸ ਕਰਦਾ ਹੈ, ਉਹ ਮਨੁੱਖ ਨਰਕ ਵਿਚ ਜਾਂਦਾ ਹੈ।੨੪੨। ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ!) ਜੇ ਗ੍ਰਿਹਸਥ (ਧਾਰਣ) ਕਰਨਾ ਚਾਹੁੰਦਾ ਹੈਂ ਤਾਂ ਧਰਮ (ਦੀ ਪਾਲਨਾ) ਕਰ, ਨਹੀਂ ਤਾਂ ਵੈਰਾਗ ਅਪਨਾ ਲੈ (ਅਰਥਾਤ ਸੰਸਾਰ ਨਾਲੋਂ ਮੋਹ ਤੋੜ ਲੈ)। (ਪਰ ਜੇ ਕੋਈ) ਵੈਰਾਗੀ (ਫਿਰ) ਬੰਧਨਾਂ ਵਿਚ ਪੈਂਦਾ ਹੈ, (ਤਾਂ) ਉਸ ਦਾ ਬਹੁਤ ਮਾੜਾ ਭਾਗ ਹੈ।੨੪੩।

**ਸਲੋਕ ਸੇਖ ਫਰੀਦ ਕੇ**

(ਫ਼ਰੀਦ ਦਾ ਕਥਨ ਹੈ ਕਿ) ਜਿਸ ਦਿਨ ਜੀਵ-ਇਸਤਰੀ ਦਾ ਵਿਆਹ ਹੋਣਾ ਹੁੰਦਾ ਹੈ, (ਉਹ ਸ਼ੁਭ) ਮਹੂਰਤ (ਪਹਿਲਾਂ ਤੋਂ ਹੀ) ਲਿਖਾ ਲਿਆ ਜਾਂਦਾ ਹੈ। ਜਿਸ ਮੌਤ ਦੇ ਫ਼ਰਿਸ਼ਤੇ ਬਾਰੇ ਕੰਨਾਂ ਨਾਲ ਸੁਣਿਆ ਹੁੰਦਾ ਹੈ, (ਉਹ) ਆ ਕੇ ਮੂੰਹ ਵਿਖਾਉਂਦਾ ਹੈ (ਅਰਥਾਤ ਮੌਤ ਸਚਮੁਚ ਆ ਜਾਂਦੀ ਹੈ)। ਨਿਮਾਣੀ ਜਿੰਦ ਨੂੰ ਹੱਡੀਆਂ ਤੋੜ ਕੇ (ਸ਼ਰੀਰੋਂ) ਕਢਿਆ ਜਾਂਦਾ ਹੈ। ਜਿੰਦ ਨੂੰ ਸਮਝਾਓ ਕਿ ਲਿਖੇ ਹੋਏ ਮਹੂਰਤ ਨਾਲ ਵਸ ਨਹੀਂ ਚਲਦਾ। ਜਿੰਦ ਰੂਪ ਵਹੁਟੀ ਨੂੰ ਮੌਤ ਰੂਪ ਵਰ ਨੇ (ਅਵੱਸ਼) ਵਿਆਹ ਲੈ ਜਾਣਾ (*ਪਰਣਾਇ*) ਹੈ। (ਜਿੰਦ ਨੂੰ) ਆਪਣੇ ਹੱਥੀਂ ਤੋਰ ਕੇ (ਸ਼ਰੀਰ) ਕਿਸ ਦੇ ਗਲ ਦੌੜ ਕੇ ਲਗੇ। (ਕੀ ਤੂੰ) ਕੰਨਾਂ ਨਾਲ ਨਹੀਂ ਸੁਣਿਆ ਕਿ 'ਪੁਲ ਸਰਾਤ' ਵਾਲ ਤੋਂ ਵੀ ਨਿੱਕੀ ਜਾਂ ਬਾਰੀਕ ਹੈ। ਹੇ ਫ਼ਰੀਦ! ਕੰਨਾਂ ਵਿਚ ਆਵਾਜ਼ਾਂ (*ਕਿੜੀ*) ਪੈ ਰਹੀਆਂ ਹਨ, (ਇਸ ਲਈ) ਖੜੋਤੇ ਹੋਇਆਂ (ਵਿਅਰਥ ਵਿਚ) ਆਪਣੇ ਆਪ ਨੂੰ ਲੁਟਾਈ ਨ ਜਾ।੧।

ਫ਼ਰੀਦ (ਦਾ ਕਥਨ ਹੈ ਕਿ ਪ੍ਰਭੂ ਦੇ) ਦਰ ਦੀ ਫ਼ਕੀਰੀ ਬਹੁਤ ਔਖੀ ਹੈ (ਪਰ ਮੈਂ) ਸੰਸਾਰ ਵਾਂਗ ਚਲ ਰਿਹਾ ਹਾਂ। (ਮੈਂ ਸੰਸਾਰਿਕਤਾ ਦੀ) ਗੰਢੜੀ ਬੰਨ੍ਹ ਕੇ (ਸਿਰ ਉਪਰ) ਚੁਕ ਲਈ ਹੈ, (ਹੁਣ ਉਸ ਨੂੰ) ਕਿਥੇ ਰਖ ਕੇ ਜਾਵਾਂ? (ਭਾਵ—ਸੰਸਾਰਿਕਤਾ ਤੋਂ ਕਿਵੇਂ ਖਲ਼ਾਸ ਹੋਵਾਂ?)।੨। (ਫ਼ਰੀਦ ਦਾ ਕਥਨ ਹੈ ਕਿ) ਸੰਸਾਰ ਗੁਝੀ ਅੱਗ ਵਾਂਗ ਹੈ, (ਇਸ ਬਾਰੇ) ਨ ਕੁਝ ਸਮਝ ਪੈਂਦੀ ਹੈ ਅਤੇ ਨ ਹੀ ਸੁਝਦਾ ਹੈ। ਮੇਰੇ ਪ੍ਰਭੂ ਨੇ (ਸਹੀ ਮਾਰਗ ਦਸ ਕੇ) ਚੰਗਾ ਕੀਤਾ ਹੈ, ਨਹੀਂ ਤਾਂ ਮੈਂ ਵੀ (ਇਸ ਵਿਚ ਸੜ ਜਾਂਦੀ)।੩। ਫ਼ਰੀਦ (ਦਾ ਕਥਨ ਹੈ ਕਿ) ਜੇ (ਮੈਨੂੰ) ਪਤਾ ਹੁੰਦਾ ਕਿ (ਸੁਆਸ ਰੂਪ) ਤਿਲ ਥੋੜੇ ਹਨ, (ਤਾਂ) ਸੰਭਲ ਕੇ ਬੁਕ ਭਰਦੀ। ਜੇ (ਮੈਂ) ਜਾਣਦੀ ਹੁੰਦੀ ਕਿ ਪ੍ਰਭੂ-ਰੂਪ ਪਤੀ ਬਾਲ-ਸੁਭਾ ਵਾਲਾ (ਬੇ-ਪਰਵਾਹ) ਹੈ, (ਤਾਂ ਮੈਂ) ਘਟ ਮਾਣ/ਰੁਸੇਵਾਂ ਕਰਦੀ।੪। (ਫ਼ਰੀਦ ਦਾ ਕਥਨ ਹੈ ਕਿ) ਜੇ (ਮੈਨੂੰ) ਪਤਾ ਹੁੰਦਾ (ਕਿ ਪ੍ਰੇਮ ਰੂਪ) ਪੱਲਾ ਛਿਜਣ ਵਾਲਾ ਹੈ, (ਤਾਂ) ਪੱਕੀ ਗੰਢ ਪਾਉਂਦਾ। (ਹੇ ਪ੍ਰਭੂ!) ਮੇਰੇ ਲਈ ਤੇਰੇ ਜਿਤਨਾ ਵੱਡਾ ਕੋਈ ਨਹੀਂ ਹੈ, (ਮੈਂ) ਸਾਰਾ ਜਗਤ ਹੰਢ ਵਰਤ ਕੇ ਵੇਖ ਲਿਆ ਹੈ।੫। ਹੇ ਫ਼ਰੀਦ! ਜੇ ਤੂੰ ਸੂਖਮ (*ਲਤੀਫੁ*) ਅਕਲ ਵਾਲਾ ਹੈਂ, (ਤਾਂ ਕੁਕਰਮਾਂ ਵਾਲੇ) ਕਾਲੇ ਲੇਖ ਨ ਲਿਖ। ਆਪਣੀ ਬੁਕਲ (*ਗਿਰੀਵਾਨ*) ਵਿਚ ਸਿਰ ਝੁਕਾ ਕੇ ਵੇਖ (ਕਿ ਤੇਰੇ ਕਿਹੋ ਜਿਹੇ ਕਰਮ ਹਨ)।੬।

ਹੇ ਫ਼ਰੀਦ! ਜੋ ਤੈਨੂੰ ਮੁੱਕੇ ਮਾਰਦੇ ਹਨ, ਉਨ੍ਹਾਂ ਨੂੰ ਪਰਤਾ ਕੇ ਨ ਮਾਰ (ਅਰਥਾਤ ਬਦਲਾ ਨ ਲੈ)। (ਸਗੋਂ) ਉਨ੍ਹਾਂ ਦੇ ਪੈਰ ਚੁੰਮ ਕੇ ਆਪਣੇ ਘਰ ਵਲ ਪਰਤ ਜਾ।੭। ਹੇ ਫ਼ਰੀਦ! ਜਦੋਂ ਤੇਰਾ (ਸ਼ੁਭ ਕਮਾਈ) ਕਰਨ ਦਾ ਅਵਸਰ ਸੀ, ਤਾਂ ਤੂੰ ਦੁਨਿਆਵੀ (ਪਦਾਰਥਾਂ ਵਿਚ) ਲੀਨ ਸੀ। (ਹੁਣ) ਮੌਤ ਦੀ ਨੀਂਹ ਪੱਕੀ ਹੋ ਗਈ ਹੈ (ਅਰਥਾਤ ਬੁਢਾਪਾ ਆ ਗਿਆ ਹੈ)। ਜਦੋਂ (ਸੁਆਸਾਂ ਦਾ ਸੌਦਾ) ਭਰ ਲਿਆ ਜਾਂਦਾ ਹੈ ਤਾਂ ਕੂਚ ਕਰਨਾ ਪੈਂਦਾ ਹੈ।੮। ਹੇ ਫ਼ਰੀਦ! ਵੇਖ, ਤੇਰੇ ਨਾਲ ਕੀ ਵਾਪਰਿਆ ਹੈ ਕਿ (ਤੇਰੀ) ਦਾੜ੍ਹੀ ਭੂਰੀ ਹੋ ਗਈ। (ਜੀਵਨ ਦਾ) ਅੰਤ ਨੇੜੇ ਆ ਗਿਆ ਹੈ ਅਤੇ ਪਿਛਲੀ (ਅਵਸਥਾ) ਦੂਰ ਰਹਿ ਗਈ ਹੈ।੯। ਹੇ ਫ਼ਰੀਦ! ਵੇਖ, ਜੋ (ਕੁਝ) ਵਾਪਰ ਗਿਆ ਹੈ ਕਿ (ਜਵਾਨੀ ਰੂਪ) ਸ਼ਕਰ (ਬੁਢਾਪੇ ਰੂਪ) ਵਿਸ਼ ਵਰਗੀ ਹੋ ਗਈ ਹੈ। ਆਪਣੇ ਸੁਆਮੀ ਤੋਂ ਬਗ਼ੈਰ (ਇਹ) ਵੇਦਨਾ (ਭਲਾ) ਕਿਸ ਨੂੰ ਕਹਾਂ?।੧੦।

ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥
ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥
ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥

ਮः ੩ ॥
ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥
ਫਰੀਦਾ ਜਿਨ੍ਹ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥
ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥
ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥
ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥
ਇਕੁ ਛਿਜਹਿ ਬਿਆ ਲਤਾੜੀਅਹਿ ॥
ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥
ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥
ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥
ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥
ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥

ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥
ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ ॥੨੧॥
ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥
ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥
ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥
ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥

ਹੇ ਫ਼ਰੀਦ! (ਸੰਸਾਰ ਦੇ ਰੰਗ ਰੂਪ) ਵੇਖ ਵੇਖ ਕੇ ਅੱਖਾਂ ਕਮਜ਼ੋਰ ਪੈ ਗਈਆਂ ਹਨ ਅਤੇ (ਸੰਸਾਰ ਦੀਆਂ ਗੱਲਾਂ) ਸੁਣ ਸੁਣ ਕੇ ਕੰਨਾਂ ਵਿਚ 'ਰੀਂਗੀਂ' ਦੀ ਸੁਰ ਪੈਦਾ ਹੋਣ ਲਗ ਗਈ ਹੈ। (ਜਦੋਂ ਕਾਇਆ ਰੂਪ) ਸ਼ਾਖ/ਖੇਤੀ ਪਕਣ 'ਤੇ ਆਉਂਦੀ ਹੈ ਤਾਂ ਹੋਰ ਰੰਗ ਵਟਾ ਲੈਂਦੀ ਹੈ।੧੧। ਫ਼ਰੀਦ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਜਵਾਨੀ (*ਕਾਲੀ*) ਵਿਚ (ਪ੍ਰਭੂ-ਪਤੀ ਨਾਲ) ਰਮਣ ਨਹੀਂ ਕੀਤਾ, (ਉਨ੍ਹਾਂ ਵਿਚੋਂ) ਕੋਈ ਵਿਰਲਾ ਹੀ ਬੁਢਾਪੇ (*ਧਉਲੀ*) ਵਿਚ ਰਮਣ ਕਰਦਾ ਹੈ (ਅਰਥਾਤ ਸਿਮਰਨ ਕਰਦਾ ਹੈ)। (ਇਸ ਲਈ) ਪ੍ਰਭੂ ਨਾਲ (ਉਦੋਂ) ਪ੍ਰੇਮ ਕਰ (ਜਦੋਂ) ਰੰਗ ਸਜਰਾ ਹੋਵੇ (ਅਰਥਾਤ ਜਵਾਨੀ ਦੀ ਅਵਸਥਾ ਹੋਵੇ)।੧੨।

**ਮ.੩ :** ਹੇ ਫ਼ਰੀਦ! ਜੇ ਕੋਈ (ਵਿਅਕਤੀ) ਚਿਤ ਲਗਾ ਕੇ (ਭਗਤੀ) ਕਰੇ (ਤਾਂ) ਜਵਾਨੀ (*ਕਾਲੀ*) ਕੀ ਤੇ ਬੁਢਾਪਾ (ਧਉਲੀ) ਕੀ, ਪ੍ਰਭੂ ਸਦਾ (ਮਿਲ ਸਕਦਾ ਹੈ)। ਪ੍ਰੇਮ ਆਪਣੇ ਲਗਾਇਆਂ ਨਹੀਂ ਲਗਦਾ, ਭਾਵੇਂ ਹਰ ਕੋਈ ਚਾਹਨਾ ਕਰ ਲਵੇ। (ਅਸਲ ਵਿਚ) ਇਹ ਪ੍ਰੇਮ ਦਾ ਪਿਆਲਾ (ਤਾਂ) ਪ੍ਰਭੂ ਦਾ (ਆਪਣਾ) ਹੈ, ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਦਿੰਦਾ ਹੈ।੧੩।

ਫ਼ਰੀਦ (ਦਾ ਕਥਨ ਹੈ ਕਿ) ਜਿਨ੍ਹਾਂ (ਸੁੰਦਰ) ਨੈਣਾਂ ਨੇ ਜਗਤ ਨੂੰ ਮੋਹਿਆ ਹੋਇਆ ਹੈ, ਉਹ ਨੈਣ ਮੈਂ (ਚੰਗੀ ਤਰ੍ਹਾਂ) ਵੇਖ ਲਏ ਹਨ। (ਜੋ) ਸੁਰਮੇ ਦੀ ਮਾਮੂਲੀ ਜਿਹੀ ਧਾਰ/ਰੜਕ ਨੂੰ ਵੀ ਸਹਿ ਨਹੀਂ ਸਕਦੇ ਸਨ, ਉਨ੍ਹਾਂ ਵਿਚ ਪੰਛੀ ਬੱਚੇ ਜਣੀ ਬੈਠੇ ਹਨ।੧੪। ਫ਼ਰੀਦ (ਦਾ ਕਥਨ ਹੈ ਕਿ) ਕੂਕਦਿਆਂ, ਪੁਕਾਰਦਿਆਂ ਅਤੇ ਨਿਤ ਮਤਾਂ ਦਿੰਦਿਆਂ, ਜਿਨ੍ਹਾਂ ਨੂੰ ਸ਼ੈਤਾਨ ਨੇ ਵਿਗਾੜਿਆ (*ਵੰਞਾਇਆ*) ਹੋਇਆ ਹੈ, ਉਹ (ਵਿਅਕਤੀ ਭਲਾ ਆਪਣਾ) ਚਿਤ ਕਿਵੇਂ ਬਦਲ ਸਕਦੇ ਹਨ।੧੫। ਹੇ ਫ਼ਰੀਦ! ਜੇ (ਤੂੰ) ਸੁਆਮੀ (ਪ੍ਰਭੂ) ਨੂੰ ਪੂਰੀ ਤਰ੍ਹਾਂ (ਪ੍ਰਾਪਤ ਕਰਨਾ) ਚਾਹੁੰਦਾ ਹੈਂ, (ਤਾਂ) ਰਸਤੇ ਵਿਚ ਪਈ ਦਭ ਵਾਂਗ ਹੋ ਜਾ। ਇਕ, (ਉਸ ਨੂੰ) ਛਿਜਿਆ ਜਾਂਦਾ ਹੈ ਅਤੇ ਦੂਜਾ, (ਪੈਰਾਂ ਹੇਠ) ਲਿਤਾੜਿਆ ਜਾਂਦਾ ਹੈ, ਤਾਂ ਹੀ (ਉਹ) ਸੁਆਮੀ ਦੇ ਦੁਆਰ ਵਿਚ ਦਾਖ਼ਲ ਕਰਨ ਯੋਗ ਹੁੰਦੀ ਹੈ।੧੬। ਫ਼ਰੀਦ (ਦਾ ਕਥਨ ਹੈ ਕਿ) ਮਿੱਟੀ (*ਖਾਕੁ*) ਨੂੰ ਨਿੰਦਣਾ ਨਹੀਂ ਚਾਹੀਦਾ (ਕਿਉਂਕਿ) ਮਿੱਟੀ ਜਿਤਨਾ (ਮਹਾਨ) ਕੋਈ ਨਹੀਂ ਹੈ। (ਮਨੁੱਖ ਦੇ) ਜੀਉਂਦੇ ਜੀ (ਉਹ) ਪੈਰਾਂ ਹੇਠ ਹੁੰਦੀ ਹੈ, (ਪਰ) ਮਰਨ ਉਪਰੰਤ (ਕਬਰ ਵਿਚ) ਉਪਰ ਹੋ ਜਾਂਦੀ ਹੈ।੧੭। ਫ਼ਰੀਦ (ਦਾ ਕਥਨ ਹੈ ਕਿ) ਜਦੋਂ ਲੋਭ ਹੋਵੇ ਤਦੋਂ (ਪ੍ਰਭੂ ਨਾਲ) ਪ੍ਰੇਮ ਕਾਹਦਾ? (ਕਿਉਂਕਿ ਜਦੋਂ) ਲੋਭ ਹੁੰਦਾ ਹੈ ਤਾਂ ਪ੍ਰੇਮ (ਅਵੱਸ਼ ਹੀ) ਝੂਠਾ ਹੈ। ਮੀਂਹ ਵਿਚ ਟੁਟੇ ਹੋਏ ਛੱਪਰ ਹੇਠਾਂ ਕਦ ਤਕ ਝਟ ਲੰਘਾਇਆ ਜਾ ਸਕਦਾ ਹੈ? (ਅਰਥਾਤ ਲੋਭ ਯੁਕਤ ਪ੍ਰੇਮ ਬਹੁਤ ਚਿਰ ਨਹੀਂ ਚਲ ਸਕਦਾ)।੧੮। ਹੇ ਫ਼ਰੀਦ! (ਤੂੰ) ਜੰਗਲਾਂ ਵਿਚ ਕਿਸ ਲਈ ਘੁੰਮਦਾ ਪਿਆ ਹੈਂ ਅਤੇ ਬਨਸਪਤੀ ਤੇ ਕੰਡਿਆਂ ਨੂੰ ਲਿਤਾੜਦਾ ਫਿਰਦਾ ਹੈਂ। ਪ੍ਰਭੂ (ਤਾਂ ਤੇਰੇ) ਹਿਰਦੇ (*ਹਿਆਲੀਐ*) ਵਿਚ ਵਸਦਾ ਹੈ, (ਤੂੰ) ਜੰਗਲਾਂ ਵਿਚ ਕੀ ਲਭ ਰਿਹਾ ਹੈਂ।੧੯। ਫ਼ਰੀਦ (ਦਾ ਕਥਨ ਹੈ ਕਿ) ਇਨ੍ਹਾਂ ਨਿਕੀਆਂ ਨਿਕੀਆਂ ਲਤਾਂ ਨਾਲ (ਜਵਾਨੀ ਵੇਲੇ) ਥਲਾਂ ਅਤੇ ਪਹਾੜਾਂ ਉਤੇ ਘੁੰਮਦਾ ਰਿਹਾ ਹਾਂ। ਪਰ ਅਜ (ਬੁਢਾਪੇ ਵਿਚ) ਹੇ ਫ਼ਰੀਦ! (ਨੇੜੇ ਪਿਆ) ਕੂਜ਼ਾ ਵੀ ਸੌ ਕੋਹਾਂ ਦੀ ਦੂਰੀ ਉਤੇ ਪਿਆ (ਪ੍ਰਤੀਤ ਹੁੰਦਾ ਹੈ)।੨੦।

ਫ਼ਰੀਦ (ਦਾ ਕਥਨ ਹੈ ਕਿ ਪ੍ਰਭੂ ਦੀ ਵਿਯੋਗ-ਅਵਸਥਾ ਵਿਚ) ਰਾਤਾਂ ਬਹੁਤ ਲੰਬੀਆਂ (ਹੋਈਆਂ ਰਹਿੰਦੀਆਂ) ਹਨ ਅਤੇ (ਸੌਂ ਸੌਂ ਕੇ) ਪਾਸੇ ਵੀ ਦੁਖਣ ਲਗ ਜਾਂਦੇ ਹਨ। (ਪਰ) ਉਨ੍ਹਾਂ ਦੇ ਜੀਵਨ ਨੂੰ ਧਿੱਕਾਰ ਹੈ, ਜਿਨ੍ਹਾਂ ਨੂੰ (ਪ੍ਰੀਤਮ ਤੋਂ ਭਿੰਨ) ਦੂਜਿਆਂ ਦੀ ਆਸ ਹੁੰਦੀ ਹੈ।੨੧। ਹੇ ਫ਼ਰੀਦ! ਜੇ ਮੈਂ (ਆਪਣੇ ਘਰ ਵਿਚ) ਆਏ ਮਿਤਰਾਂ ਤੋਂ (ਕੁਝ) ਲੁਕੋ ਕੇ ਰਖਿਆ ਹੋਵੇ (*ਵਾਰਿਆ*), (ਤਾਂ ਮੇਰਾ) ਹਿਰਦਾ/ਸ਼ਰੀਰ ਮਜੀਠ ਵਾਂਗ ਅੰਗਾਰਾਂ ਉਪਰ ਸੜ ਜਾਏ।੨੨। ਫ਼ਰੀਦ (ਦਾ ਕਥਨ ਹੈ ਕਿ ਜੋ) ਜਟ (ਕਿਸਾਨ) ਕਿਕਰ ਬੀਜ ਕੇ ਬਿਜੌਰ ਦੇਸ਼ ਦਾ ਅੰਗੂਰ ਆਸ ਕਰੇ (ਅਰਥਾਂਤਰ ਕਿਕਰ ਬੀਜ ਕੇ ਅੰਗੂਰ ਅਤੇ ਬਿਜੌਰੇ ਫਲ ਦੀ ਆਸ ਕਰੇ), (ਤਾਂ ਉਸ ਦੀ ਸਥਿਤੀ ਉਸ ਬੰਦੇ ਵਰਗੀ ਹੈ ਜੋ ਸਾਰੀ ਉਮਰ) ਉਨ

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥
ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥

ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥
ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥੨੬॥
ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥
ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥
ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥
ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥

ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥

ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥
ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥੩੨॥

ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥
ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥੩੩॥
ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥
ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥
ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥
ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥
ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥

ਕਤਦਿਆਂ ਗੁਜ਼ਾਰੇ, (ਪਰ) ਰੇਸ਼ਮੀ ਬਸਤ੍ਰ ਪਹਿਨਣ ਦੀ ਲਾਲਸਾ ਕਰੇ।੨੩। ਫ਼ਰੀਦ (ਦਾ ਕਥਨ ਹੈ ਕਿ) ਗਲੀਆਂ ਵਿਚ ਚਿਕੜ ਹੈ (ਪ੍ਰੀਤਮ ਦਾ) ਘਰ ਦੂਰ ਹੈ, (ਪਰ) ਪ੍ਰੀਤਮ ਨਾਲ (ਬਹੁਤ) ਪ੍ਰੇਮ ਹੈ। (ਜੇ ਮੈਂ) ਚਲਦਾ ਹਾਂ, ਤਾਂ (ਮੇਰੀ) ਕੰਬਲੀ (ਮੀਂਹ ਵਿਚ) ਭਿਜਦੀ ਹੈ ਅਤੇ (ਜੇ ਬਾਰਸ਼ ਕਰਕੇ) ਰੁਕਦਾ ਹਾਂ ਤਾਂ ਪ੍ਰੇਮ ਟੁਟਦਾ ਹੈ।੨੪। (ਦ੍ਰਿੜ੍ਹ-ਚਿਤ ਹੋਏ ਫ਼ਰੀਦ ਦਾ ਕਥਨ ਹੈ ਕਿ) ਕੰਬਲੀ (ਬੇਸ਼ਕ) ਭਿਜ ਕੇ ਗਿਲੀ ਹੋ ਜਾਵੇ ਅਤੇ ਪ੍ਰਭੂ ਵਲੋਂ ਮੀਂਹ ਵੀ ਵਰ੍ਹਦਾ ਰਹੇ। (ਮੈਂ) ਉਸ ਸੱਜਣ ਨੂੰ (ਅਵੱਸ਼) ਜਾ ਮਿਲਾਂਗਾ, (ਤਾਂ ਜੋ) ਮੇਰਾ ਪ੍ਰੇਮ ਨ ਟੁਟੇ।੨੫।

ਫ਼ਰੀਦ (ਦਾ ਕਥਨ ਹੈ ਕਿ) ਮੈਨੂੰ ਇਹ ਭਰਮ ਬਣਿਆ ਰਹਿੰਦਾ ਹੈ ਕਿ ਮਤਾਂ ਮੇਰੀ ਪਗੜੀ ਮੈਲੀ ਹੋ ਜਾਏ, (ਪਰ) ਮੂਰਖ ਜੀਵ ਨਹੀਂ ਜਾਣਦਾ ਕਿ (ਅੰਤ ਨੂੰ) ਸਿਰ ਵੀ ਮਿੱਟੀ ਨੇ ਖਾ ਜਾਣਾ ਹੈ।੨੬। ਫ਼ਰੀਦ (ਦਾ ਕਥਨ ਹੈ ਕਿ) ਸ਼ਕਰ, ਖੰਡ, ਮਿਸ਼ਰੀ (*ਨਿਵਾਤ*), ਗੁੜ, ਸ਼ਹਿਦ ਅਤੇ ਮੱਝ ਦਾ ਦੁੱਧ—(ਇਹ) ਸਾਰੀਆਂ ਵਸਤੂਆਂ ਮਿਠੀਆਂ ਹਨ, (ਪਰ) ਹੇ ਪ੍ਰਭੂ! (ਇਹ) ਤੇਰੇ (ਨਾਮ ਰੂਪ ਅੰਮ੍ਰਿਤ-ਰਸ ਦੀ) ਬਰਾਬਰੀ ਨਹੀਂ ਕਰ ਸਕਦੀਆਂ।੨੭। ਫ਼ਰੀਦ (ਦਾ ਕਥਨ ਹੈ ਕਿ) ਮੇਰੀ ਰੋਟੀ ਕਾਠ ਵਰਗੀ (ਸਖ਼ਤ) ਹੈ ਅਤੇ ਭੁਖ (ਨਾਲ ਲਗਾ ਕੇ ਖਾਣ ਵਾਲੀ) ਭਾਜੀ ਹੈ। ਜਿਨ੍ਹਾਂ ਨੇ ਚੋਪੜੀ ਹੋਈ (ਰੋਟੀ) ਖਾਈ ਹੈ, (ਉਨ੍ਹਾਂ ਨੂੰ) ਬਹੁਤ ਦੁਖ ਸਹਿਨ ਕਰਨੇ ਪੈਣਗੇ।੨੮। ਹੇ ਫ਼ਰੀਦ! (ਆਪਣੀ) ਰੁਖੀ-ਸੁਕੀ (ਰੋਟੀ) ਖਾ ਕੇ ਠੰਢਾ ਪਾਣੀ ਪੀ। ਪਰਾਈ ਚੋਪੜੀ ਹੋਈ (ਰੋਟੀ) ਵੇਖ ਕੇ (ਆਪਣੇ) ਜੀ ਨੂੰ ਨ ਤਰਸਾ।੨੯। ਹੇ ਫ਼ਰੀਦ! (ਮੈਂ) ਅਜ ਹੀ ਪ੍ਰਭੂ-ਪਤੀ ਨਾਲ ਨਹੀਂ ਸੁਤੀ, (ਜਿਸ ਕਰਕੇ ਮੇਰੇ) ਅੰਗ ਟੁਟ ਰਹੇ ਹਨ (ਅਰਥਾਤ ਪੀੜ ਕਰ ਰਹੇ ਹਨ)। (ਉਨ੍ਹਾਂ) ਦੋਹਾਗਣਾਂ ਨੂੰ ਜਾ ਕੇ ਪੁਛੋ ਕਿ ਤੁਹਾਡੀ ਰਾਤ ਕਿਵੇਂ ਬੀਤਦੀ ਹੈ।੩੦।

(ਫ਼ਰੀਦ ਦਾ ਕਥਨ ਹੈ ਕਿ ਜਿਸ ਜੀਵ-ਇਸਤਰੀ ਦੀ) ਸਹੁਰੇ ਘਰ (ਅਰਥਾਤ ਪਰਲੋਕ) ਵਿਚ ਕੋਈ ਮਰਯਾਦਾ ਜਾਂ ਠਿਕਾਣਾ ਨਹੀਂ ਹੈ ਅਤੇ ਪੇਕੇ ਘਰ (ਅਰਥਾਤ ਇਸ ਲੋਕ) ਵਿਚ ਵੀ ਕੋਈ ਥਾਂ ਨਹੀਂ ਹੈ, ਪ੍ਰਭੂ-ਪਤੀ (ਉਸ ਦੀ) ਖ਼ਬਰ-ਸਾਰ ਵੀ ਨਹੀਂ ਪੁਛਦਾ, (ਉਸ ਦਾ) 'ਸੋਹਾਗਣ' ਨਾਂ ਧੰਨ ਹੈ (ਅਰਥਾਤ ਬਿਲਕੁਲ ਅਨੁਚਿਤ ਹੈ)।੩੧।

ਨਾਨਕ (ਦਾ ਕਥਨ ਹੈ ਕਿ) ਸਹੁਰੇ ਅਤੇ ਪੇਕੇ ਘਰ ਵਿਚ (ਜੀਵ-ਇਸਤਰੀ ਆਪਣੇ) ਪ੍ਰਭੂ-ਪਤੀ ਦੀ ਹੀ ਹੈ ਅਤੇ ਪਤੀ ਅਗਮ ਅਤੇ ਅਥਾਹ ਹੈ। (ਅਸਲ) ਸੋਹਾਗਣ ਉਹ ਹੈ ਜੋ ਬੇਪਰਵਾਹ (ਪ੍ਰਭੂ) ਨੂੰ ਚੰਗੀ ਲਗਦੀ ਹੈ।੩੨।

ਫ਼ਰੀਦ (ਦਾ ਕਥਨ ਹੈ ਕਿ ਜੀਵ-ਇਸਤਰੀ ਨਹਾ ਧੋ ਕੇ ਅਤੇ ਸਜ-ਧਜ ਕੇ ਪ੍ਰੀਤਮ ਦੀ ਉਡੀਕ ਵਿਚ) ਬੇਪਰਵਾਹ ਹੋ ਕੇ ਸੌਂ ਗਈ। (ਬੇਪਰਵਾਹੀ ਵਿਚ ਸੌਂ ਜਾਣ ਕਾਰਣ ਉਸ ਦੀ) ਕਸਤੂਰੀ ਵਾਲੀ ਸੁਗੰਧੀ ਚਲੀ ਗਈ ਅਤੇ ਹਿੰਗ (ਦੀ ਦੁਰਗੰਧ) ਵਿਚ ਵੇਹੜੀ ਹੋਈ ਰਹਿ ਗਈ।੩੩। ਫ਼ਰੀਦ (ਦਾ ਕਥਨ ਹੈ ਕਿ) ਜੋਬਨ ਦੇ ਜਾਣ ਦਾ ਮੈਨੂੰ ਡਰ ਨਹੀਂ (ਪਰ) ਜੇ ਪ੍ਰਭੂ-ਪਤੀ ਦੀ ਪ੍ਰੀਤ ਨ ਜਾਏ। (ਕਿਉਂਕਿ ਅਜਿਹੀ) ਪ੍ਰੀਤ ਤੋਂ ਬਿਨਾ ਕਿਤਨੇ ਹੀ ਜੋਬਨ ਕੁਮਲਾ ਕੇ ਸੁਕ ਗਏ ਹਨ (ਅਰਥਾਤ ਨਸ਼ਟ ਹੋ ਗਏ ਹਨ)।੩੪। ਫ਼ਰੀਦ (ਦਾ ਕਥਨ ਹੈ ਕਿ ਪ੍ਰਭੂ ਦੀ ਪ੍ਰਾਪਤੀ ਦੀ) ਚਿੰਤਾ (ਮਾਨੋ) ਚਾਰਪਾਈ ਹੈ, (ਵਿਯੋਗ ਤੋਂ ਪੈਦਾ ਹੋਏ) ਦੁਖ ਰੂਪ ਵਾਣ (ਨਾਲ ਬੁਣੀ ਹੋਈ ਹੈ) ਅਤੇ ਵਿਯੋਗ ਰੂਪ ਤੁਲਾਈ ਅਤੇ ਲੇਫ ਹੈ। ਹੇ ਸੱਚੇ ਪ੍ਰਭੂ! ਵੇਖ, ਇਸ ਤਰ੍ਹਾਂ ਦੀ ਸਾਡੀ ਜੀਵਨ-ਸਥਿਤੀ ਹੈ।੩੫।

ਫ਼ਰੀਦ (ਦਾ ਕਥਨ ਹੈ ਕਿ) ਵਿਰਹ ਵਿਰਹ (ਤਾਂ ਹਰ ਕੋਈ) ਕਹਿੰਦਾ ਹੈ, (ਪਰ) ਹੇ ਵਿਰਹ! ਤੂੰ ਬਾਦਸ਼ਾਹ (ਵਾਂਗ ਸਮਾਦ੍ਰਿਤ ਹੈਂ)। ਜਿਸ ਦੇ ਸ਼ਰੀਰ ਵਿਚ ਵਿਰਹ ਪੈਦਾ ਨਹੀਂ ਹੁੰਦਾ, ਉਸ ਸ਼ਰੀਰ ਨੂੰ ਮਸਾਣ ਵਰਗਾ ਸਮਝਣਾ ਚਾਹੀਦਾ ਹੈ।੩੬। ਫ਼ਰੀਦ (ਦਾ ਕਥਨ ਹੈ ਕਿ ਸੰਸਾਰਿਕ ਪਦਾਰਥ) ਵਿਸ਼ੈਲੀਆਂ ਗੰਦਲਾਂ ਵਾਂਗ ਹਨ ਜੋ ਖੰਡ ਵਿਚ ਗਲੇਫ ਕੇ ਰਖੀਆਂ ਹੋਈਆਂ ਹਨ। ਕਈ ਇਕ ਬੀਜਦੇ ਬੀਜਦੇ ਰਹਿ ਗਏ (ਅਰਥਾਤ ਭੋਗਦੇ ਭੋਗਤੇ ਨਸ਼ਟ ਹੋ ਗਏ ਹਨ) ਅਤੇ ਕਈ ਇਕ ਬੀਜੀ ਹੋਈ (ਫ਼ਸਲ ਨੂੰ) ਉਜਾੜ

ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥੩੮॥
ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ॥
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥੩੯॥
ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥
ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥੪੦॥

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥੪੧॥
ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥
ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥
ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥
ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥੪੪॥
ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥

ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥
ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥
ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥੪੭॥
ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥੪੮॥
ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥
ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥
ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥
ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥੫੧॥

ਕੇ ਚਲੇ ਗਏ ਹਨ (ਅਰਥਾਤ ਇਨ੍ਹਾਂ ਦਾ ਤਿਰਸਕਾਰ ਕਰਕੇ ਚਲੇ ਗਏ ਹਨ)।੩੭। ਹੇ ਫ਼ਰੀਦ! ਤੂੰ (ਦਿਨ ਦੇ) ਚਾਰ (ਪਹਿਰ) ਤੁਰ ਫਿਰ ਕੇ ਗੁਜ਼ਾਰ ਦਿੱਤੇ ਹਨ ਅਤੇ ਚਾਰ (ਪਹਿਰ ਰਾਤ ਨੂੰ) ਸੌਂ ਕੇ ਬਤੀਤ ਕਰ ਦਿੱਤੇ ਹਨ। (ਮਰਣ ਉਪਰੰਤ) ਪ੍ਰਭੂ ਲੇਖਾ ਮੰਗੇਗਾ ਕਿ ਤੂੰ (ਸੰਸਾਰ ਵਿਚ) ਕਿਹੜੇ ਕੰਮ ਆਇਆ ਸੀ।੩੮। ਹੇ ਫ਼ਰੀਦ! ਕੀ ਤੂੰ (ਕਿਸੇ ਦਰਬਾਰ ਦੇ) ਦੁਆਰ ਉਤੇ ਜਾ ਕੇ ਘੜੀਆਲ ਦਾ ਹਾਲ ਵੇਖਿਆ ਹੈ? (ਜਿਸ ਉਪਰ ਹਰ ਘੜੀ ਜਾਂ ਪਹਿਰ ਤੋਂ ਬਾਦ ਸਟ ਵਜਦੀ ਹੈ)। (ਜਦ) ਇਸ ਨਿਰਦੋਸ਼ (ਘੜੀਆਲ) ਨੂੰ ਸੱਟਾਂ ਵਜਦੀਆਂ ਹਨ, ਤਾਂ ਅਸਾਂ ਦੋਸ਼ੀਆਂ ਦਾ ਕੀ ਹਾਲ ਹੋਵੇਗਾ?।੩੯। (ਹੇ ਫ਼ਰੀਦ! ਉਸ ਘੜੀਆਲ ਉਪਰ) ਹਰ ਘੜੀ ਮਾਰ ਪੈਂਦੀ ਹੈ ਅਤੇ ਹਰ ਪਹਿਰ ਸਜ਼ਾ ਮਿਲਦੀ ਹੈ। ਉਹ ਸ਼ਰੀਰ/ਹਿਰਦਾ ਵੀ ਘੜੀਆਲ ਵਾਂਗ ਹੈ (ਜਿਸ ਦੀ ਜੀਵਨ ਰੂਪ) ਰਾਤ ਦੁਖ ਭਰੀ ਬੀਤਦੀ ਹੈ।੪੦।

ਸ਼ੇਖ਼ ਫ਼ਰੀਦ ਬੁਢਾ ਹੋ ਗਿਆ ਹੈ, (ਉਸ ਦੀ) ਦੇਹ ਕੰਬਣ ਲਗ ਗਈ ਹੈ। ਜੇ ਸੌ ਵਰ੍ਹਿਆਂ ਦਾ ਜੀਵਨ ਮਿਲ ਜਾਏ, ਫਿਰ ਵੀ ਤਨ ਨੇ ਮਿੱਟੀ ਹੋ ਜਾਣਾ ਹੈ।੪੧। ਫ਼ਰੀਦ (ਦਾ ਕਥਨ ਹੈ ਕਿ) ਹੇ ਸੁਆਮੀ! ਮੈਨੂੰ ਪਰਾਏ ਦੁਆਰ ਉਪਰ ਬੈਠਣ ਨ ਦੇ (ਅਰਥਾਤ ਕਿਸੇ ਹੋਰ ਇਸ਼ਟ ਵਲ ਝਾਕਣ ਨ ਦੇ)। ਜੇ ਤੂੰ (ਮੈਨੂੰ) ਇਸੇ ਤਰ੍ਹਾਂ ਰਖਣਾ ਹੈ, (ਤਾਂ ਮੇਰੀ) ਜਿੰਦ ਸ਼ਰੀਰ ਵਿਚੋਂ ਕਢ ਲੈ।੪੨। ਹੇ ਲੁਹਾਰ! (ਤੇਰੇ) ਮੋਢੇ ਉਪਰ ਕੁਹਾੜਾ ਅਤੇ ਸਿਰ ਉਪਰ ਪਾਣੀ ਦਾ ਘੜਾ ਹੈ। (ਤੂੰ) ਬ੍ਰਿਛ (*ਵਣਿ*) ਦੇ ਸਿਰ ਉਪਰ (ਵੱਢਣ ਲਈ ਤਤਪਰ ਹੈਂ)। ਮੈਂ ਫ਼ਰੀਦ (ਤਾਂ ਇਸ ਦੇ ਹੇਠਾਂ ਬੈਠ ਕੇ ਆਪਣੇ ਪ੍ਰਭੂ ਦੀ ਭਗਤੀ) ਕਰਨੀ ਲੋਚਦਾ ਹਾਂ ਅਤੇ ਤੂੰ (ਇਸ ਨੂੰ ਵਢ ਕੇ) ਅੰਗਾਰ ਹਾਸਲ ਕਰਨਾ ਚਾਹੁੰਦਾ ਹੈਂ।੪੩। ਫ਼ਰੀਦ (ਦਾ ਕਥਨ ਹੈ ਕਿ ਇਸ ਸੰਸਾਰ ਵਿਚ) ਕਈਆਂ ਕੋਲ ਆਟਾ ਅਧਿਕ ਹੈ (ਅਰਥਾਤ ਬਹੁਤ ਐਸ਼ਵਰਜ ਪੂਰਣ ਜੀਵਨ ਹੈ) ਅਤੇ ਕਈਆਂ ਕੋਲ ਲੂਣ ਤਕ ਨਹੀਂ ਹੈ। ਪਰਲੋਕ ਵਿਚ ਜਾਣ 'ਤੇ ਹੀ ਪਛਾਣ ਹੋਏਗੀ ਕਿ ਕੌਣ ਸੱਟਾਂ ਖਾਂਦਾ ਹੈ।੪੪। (ਫ਼ਰੀਦ ਦਾ ਕਥਨ ਹੈ ਕਿ) ਜਿਨ੍ਹਾਂ ਪਾਸ ਨਗਾਰੇ (ਵਜਦੇ ਸਨ), ਸਿਰ ਉਪਰ ਛੱਤਰ (ਝੁਲਦੇ ਸਨ), ਭੇਰੀਆਂ (ਦੀ ਆਵਾਜ਼ ਹੁੰਦੀ ਸੀ) ਅਤੇ (ਭੱਟ) ਜਸ-ਗਾਨ ਕਰਦੇ ਸਨ। (ਉਹ ਸਾਧਨ-ਸੰਪੰਨ ਲੋਕ ਵੀ) ਕਬਰਾਂ ਵਿਚ ਜਾ ਸੁਤੇ ਹਨ ਅਤੇ ਯਤੀਮਾਂ ਵਾਂਗ ਗਡੇ ਪਏ ਹਨ।੪੫।

ਫ਼ਰੀਦ (ਦਾ ਕਥਨ ਹੈ ਕਿ) ਮਕਾਨਾਂ, ਮੰਡਪਾਂ ਅਤੇ ਚੌਬਾਰਿਆਂ ਨੂੰ ਉਸਾਰਨ ਵਾਲੇ ਵੀ (ਸੰਸਾਰ ਤੋਂ) ਚਲੇ ਗਏ ਹਨ। (ਉਹ ਸੰਸਾਰ ਵਿਚ) ਕੂੜਾ ਵਪਾਰ ਕਰਕੇ ਗਏ ਹਨ ਅਤੇ ਕਬਰਾਂ ਵਿਚ ਆ ਪਏ ਹਨ।੪੬। ਫ਼ਰੀਦ (ਦਾ ਕਥਨ ਹੈ ਕਿ ਸ਼ਰੀਰ ਰੂਪ) ਗੋਦੜੀ ਨੂੰ (ਕਾਇਮ ਰਖਣ ਲਈ ਨਾੜੀਆਂ ਦੀਆਂ) ਬਹੁਤ ਸੀਉਣਾਂ (*ਮੇਖਾ*) ਲਗੀਆਂ ਹੋਈਆਂ ਹਨ, (ਪਰ ਸ਼ਰੀਰ ਨਾਲ ਜੋੜੀ ਰਖਣ ਲਈ) ਜਿੰਦ ਨੂੰ ਕੋਈ ਸੀਉਣ ਨਹੀਂ ਲਗੀ ਹੋਈ। ਆਪਣੀ ਆਪਣੀ ਵਾਰੀ ਅਨੁਸਾਰ ਸਾਰੇ ਸ਼ੇਖ ਅਤੇ ਧਰਮ-ਸਾਧਕ (ਸੰਸਾਰ ਤੋਂ) ਚਲੇ ਗਏ ਹਨ।੪੭। ਹੇ ਫ਼ਰੀਦ! (ਅੱਖਾਂ ਰੂਪ) ਦੋਹਾਂ ਦੀਵਿਆਂ ਦੇ ਬਲਦਿਆਂ ਹੋਇਆਂ ਵੀ ਮੌਤ ਦਾ ਫ਼ਰਿਸ਼ਤਾ (*ਮਲਕੁ*) ਆ ਕੇ ਬੈਠ ਗਿਆ ਹੈ। (ਉਸ ਨੇ ਸ਼ਰੀਰ ਰੂਪ) ਕਿਲ੍ਹਾ ਜਿਤ ਲਿਆ ਹੈ, ਹਿਰਦਾ (*ਘਟੁ*) ਲੁਟ ਲਿਆ ਹੈ ਅਤੇ (ਅੱਖਾਂ ਰੂਪ) ਦੀਵੇ ਬੁਝਾ ਗਿਆ ਹੈ।੪੮। ਹੇ ਫ਼ਰੀਦ! ਵੇਖ, ਜੋ ਕਪਾਹ ਉਪਰ ਬੀਤੀ ਹੈ ਅਤੇ ਜੋ ਤਿਲਾਂ ਦੇ ਸਿਰ ਉਤੇ ਗੁਜ਼ਰੀ ਹੈ। (ਇਹੀ ਹਾਲ) ਗੰਨੇ, ਕਾਗਜ਼, ਹਾਂਡੀ (*ਕੁੰਨੇ*) ਅਤੇ ਕੋਲਿਆਂ (ਦਾ ਹੁੰਦਾ ਹੈ)। (ਜੋ) ਮੰਦੇ ਕਰਮ ਕਰਦੇ ਹਨ, ਉਨ੍ਹਾਂ ਨੂੰ ਇਹੀ ਸਜ਼ਾ ਮਿਲਦੀ ਹੈ।੪੯। ਫ਼ਰੀਦ (ਦਾ ਕਥਨ ਹੈ ਕਿ ਪਾਖੰਡੀ ਲੋਕ) ਮੋਢੇ ਉਪਰ ਮੁਸੱਲਾ, ਗਲ ਵਿਚ ਊਨੀ ਕਫ਼ਣੀ (ਧਾਰਣ ਕਰੀ ਰਖਦੇ ਹਨ)। (ਉਨ੍ਹਾਂ ਦੇ) ਮੂੰਹ ਵਿਚ ਗੁੜ ਹੁੰਦਾ ਹੈ (ਅਰਥਾਤ ਮਿਠ-ਬੋਲੇ ਹੁੰਦੇ ਹਨ, ਪਰ) ਦਿਲ ਵਿਚ (ਵੈਰ ਦੀ) ਛੁਰੀ ਹੁੰਦੀ ਹੈ। (ਉਹ) ਬਾਹਰੋਂ ਤਾਂ ਉਜਲੇ ਦਿਸਦੇ ਹਨ, (ਪਰ ਉਨ੍ਹਾਂ ਦੇ) ਦਿਲ ਹਨੇਰੀ ਰਾਤ (ਵਾਂਗ ਕਾਲੇ/ਮਲੀਨ ਹੁੰਦੇ ਹਨ)।੫੦। ਹੇ ਫ਼ਰੀਦ! (ਵਿਰਕਤ ਸਾਧਕ ਦੇ) ਸ਼ਰੀਰ ਨੂੰ ਕੋਈ ਚੀਰੇ, (ਉਸ ਵਿਚੋਂ) ਰਤੀ ਜਿੰਨਾ ਲਹੂ ਵੀ ਨਹੀਂ ਨਿਕਲਦਾ। ਜੋ ਸ਼ਰੀਰ ਪ੍ਰਭੂ ਦੇ (ਪ੍ਰੇਮ-) ਰੰਗ ਵਿਚ ਰੰਗੇ ਹੋਏ ਹਨ, ਉਨ੍ਹਾਂ ਦੇ ਸ਼ਰੀਰ ਵਿਚ ਲਹੂ ਨਹੀਂ ਹੁੰਦਾ।੫੧।

ਮਃ ੩ ॥
ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥
ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥
ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ ॥੫੨॥*

ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥੫੩॥
ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ॥੫੪॥
ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥੫੫॥
ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ ॥
ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ ॥੫੬॥
ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥

ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ ॥
ਸਾਈ ਜਾਇ ਸਮ੍ਾਲਿ ਜਿਥੈ ਹੀ ਤਉ ਵੰਞਣਾ ॥੫੮॥
ਫਰੀਦਾ ਜਿਨ੍ੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥
ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥
ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥
ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ ॥
ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥੬੨॥
ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥
ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥
ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥
ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ ॥੬੪॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 949 ਉਪਰ ਵੀ ਦਰਜ ਹੈ।

ਮ.੩ : ਇਹ ਸਾਰਾ ਸ਼ਰੀਰ ਲਹੂ ਦਾ ਬਣਿਆ ਹੋਇਆ ਹੈ (ਕਿਉਂਕਿ) ਲਹੂ ਤੋਂ ਬਿਨਾ ਸ਼ਰੀਰ (ਕਾਇਮ) ਨਹੀਂ ਰਹਿ ਸਕਦਾ। (ਪਰ) ਜੋ (ਸੇਵਕ) ਆਪਣੇ ਸੁਆਮੀ ਦੇ (ਪ੍ਰੇਮ-ਰੰਗ ਵਿਚ) ਰੰਗੇ ਹੋਏ ਹਨ, ਉਨ੍ਹਾਂ ਦੇ ਤਨ ਵਿਚ ਲੋਭ ਰੂਪ ਲਹੂ ਨਹੀਂ ਹੁੰਦਾ। (ਪ੍ਰਭੂ ਦੇ) ਡਰ ਵਿਚ ਰਹਿਣ ਨਾਲ (ਉਨ੍ਹਾਂ ਦੇ) ਸ਼ਰੀਰ ਕਮਜ਼ੋਰ ਹੋ ਜਾਂਦੇ ਹਨ (ਕਿਉਂਕਿ ਉਨ੍ਹਾਂ) ਵਿਚੋਂ ਲੋਭ ਰੂਪ ਲਹੂ ਨਿਕਲ ਜਾਂਦਾ ਹੈ। ਜਿਵੇਂ ਅਗਨੀ ਵਿਚ ਪੈ ਕੇ ਧਾਤ ਸ਼ੁੱਧ ਹੋ ਜਾਂਦੀ ਹੈ, ਤਿਵੇਂ ਪ੍ਰਭੂ ਦਾ ਡਰ ਦੁਰਮਤਿ ਦੀ ਮੈਲ ਨੂੰ ਨਸ਼ਟ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਵਿਅਕਤੀ ਸ੍ਰੇਸ਼ਠ ਹਨ ਜੋ ਹਰਿ ਦਾ (ਪ੍ਰੇਮ-) ਰੰਗ ਲਗਾ ਕੇ ਰੰਗੇ ਹੋਏ ਹਨ।੫੨।

ਹੇ ਫ਼ਰੀਦ! ਉਹੀ (ਸਤਿਸੰਗਤ ਰੂਪ) ਸਰੋਵਰ ਲਭ ਲੈ ਜਿਥੋਂ (ਤੈਨੂੰ ਨਾਮ ਰੂਪ) ਵਸਤੂ ਪ੍ਰਾਪਤ ਹੋ ਜਾਏ। (ਕੁਸੰਗਤ ਰੂਪ) ਛਪੜੀ ਵਿਚ ਢੂੰਢਣ ਨਾਲ ਕੀ ਹੁੰਦਾ ਹੈ, (ਸਗੋਂ ਮਾਇਆਵੀ ਪਦਾਰਥਾਂ ਰੂਪ) ਚਿਕੜ ਵਿਚ ਹੱਥ ਖ਼ਰਾਬ ਹੁੰਦੇ ਹਨ।੫੩। ਫ਼ਰੀਦ (ਦਾ ਕਥਨ ਹੈ ਕਿ ਜਿਸ ਜੀਵ-ਇਸਤਰੀ ਨੇ) ਜਵਾਨੀ ਵਿਚ ਪ੍ਰਭੂ-ਪਤੀ ਨਾਲ ਰਮਣ ਨਹੀਂ ਕੀਤਾ, ਬਿਰਧ ਹੋਣ 'ਤੇ ਮਰ ਗਈ। (ਉਹ) ਇਸਤਰੀ ਕਬਰ ਵਿਚ ਕੂਕਦੀ ਰਹਿੰਦੀ ਹੈ ਕਿ ਉਸ ਨੂੰ ਪ੍ਰਭੂ-ਪਤੀ ਨਹੀਂ ਮਿਲਿਆ।੫੪। ਫ਼ਰੀਦ (ਦਾ ਕਥਨ ਹੈ ਕਿ) ਸਿਰ (ਦੇ ਵਾਲ) ਪਕ ਗਏ ਹਨ (ਅਰਥਾਤ ਸਫ਼ੈਦ ਹੋ ਗਏ ਹਨ), ਦਾੜ੍ਹੀ ਪਕ ਗਈ ਹੈ ਅਤੇ ਮੁੱਛਾਂ ਵੀ ਪਕ ਗਈਆਂ ਹਨ। ਹੇ ਮੂਰਖ ਅਤੇ ਗ਼ਾਫ਼ਲ ਮਨ! (ਤੂੰ ਅਜੇ ਵੀ) ਕੀ ਰੰਗ- ਰਲੀਆਂ ਮੰਨਾ ਰਿਹਾ ਹੈਂ। (ਭਾਵ—ਹਰਿ-ਭਗਤੀ ਵਲ ਰੁਚਿਤ ਕਿਉਂ ਨਹੀਂ ਹੁੰਦਾ)।੫੫। ਹੇ ਫ਼ਰੀਦ! ਕੋਠੇ (ਦੀ ਛਤ ਉਤੇ) ਕਿਤਨਾ ਕੁ ਦੌੜਿਆ (*ਧੁਕਣੁ*) ਜਾਏ (ਆਖ਼ਰ ਸੀਮਾ ਖ਼ਤਮ ਹੋ ਜਾਂਦੀ ਹੈ, ਇਹੀ ਹਾਲ ਜ਼ਿੰਦਗੀ ਦਾ ਹੈ, ਇਸ ਲਈ) ਪ੍ਰਭੂ-ਪਤਿ ਪ੍ਰਤਿ ਨੀਂਦਰ/ਅਸਾਵਧਾਨੀ ਦਾ ਨਿਵਾਰਣ ਕਰ ਦੇ। (ਉਮਰ ਦੇ) ਜੋ ਦਿਨ ਗਿਣਤੀ ਦੇ ਮਿਲੇ ਹਨ, (ਉਹ ਦਿਨ) ਦੌੜ ਭਜ ਵਿਚ ਹੀ ਬੀਤਦੇ ਜਾ ਰਹੇ ਹਨ।੫੬। ਫ਼ਰੀਦ (ਦਾ ਕਥਨ ਹੈ ਕਿ ਹੇ ਪ੍ਰਾਣੀ!) ਇਨ੍ਹਾਂ ਕੋਠਿਆਂ, ਮੰਡਪਾਂ ਅਤੇ ਚੌਬਾਰਿਆਂ ਵਿਚ ਚਿਤ ਨ ਲਗਾ। (ਮਰਣ ਉਪਰੰਤ ਕਬਰ ਵਿਚ ਤੇਰੇ ਉਪਰ) ਅਮਿਣਵੀਂ ਮਿੱਠੀ ਪਵੇਗੀ, (ਤਾਂ ਉਦੋਂ ਤੇਰਾ) ਕੋਈ ਵੀ ਮਿਤਰ ਨਹੀਂ ਹੋਵੇਗਾ।੫੭।

ਫ਼ਰੀਦ (ਦਾ ਕਥਨ ਹੈ ਕਿ ਹੇ ਪ੍ਰਾਣੀ!) ਮੰਡਪ ਅਤੇ ਜਾਇਦਾਦ ਵਿਚ (ਮਨ) ਨ ਲਗਾ, ਸ਼ਕਤੀਸ਼ਾਲੀ ਮੌਤ ਨੂੰ ਚਿਤ ਵਿਚ ਰਖ। ਉਸ ਠਿਕਾਣੇ ਨੂੰ ਚੇਤੇ ਕਰ ਜਿਥੇ ਤੂੰ (ਅੰਤ ਵਿਚ) ਜਾਣਾ ਹੈ।੫੮। ਹੇ ਫ਼ਰੀਦ! ਜਿਨ੍ਹਾਂ ਕੰਮਾਂ ਤੋਂ ਗੁਣ (ਪ੍ਰਾਪਤ ਹੋਣ ਦੀ ਆਸ) ਨਹੀਂ, ਉਨ੍ਹਾਂ ਕੰਮਾਂ ਨੂੰ ਭੁਲਾ ਦੇ। ਮਤਾਂ ਪ੍ਰਭੂ ਦੇ ਦਰਬਾਰ ਵਿਚ ਸ਼ਰਮਿੰਦਾ ਹੋਣਾ ਪਵੇ।੫੯। ਹੇ ਫ਼ਰੀਦ! ਪ੍ਰਭੂ ਦੀ ਸੇਵਾ ਕਰ ਅਤੇ ਦਿਲ ਦੇ ਭਰਮ ਦੂਰ ਕਰ ਦੇ। ਫ਼ਕੀਰਾਂ ਨੂੰ ਰੁਖਾਂ ਵਰਗੀ ਸਹਿਨਸ਼ੀਲਤਾ (*ਜੀਰਾਂਦਿ*) ਚਾਹੀਦੀ ਹੈ।੬੦। ਹੇ ਫ਼ਰੀਦ! ਮੇਰੇ ਕਪੜੇ ਕਾਲੇ ਹਨ, ਮੇਰਾ ਵੇਸ ਵੀ ਕਾਲਾ ਹੀ ਹੈ। ਮੈਂ ਗੁਨਾਹਾਂ ਨਾਲ ਭਰਿਆ ਹੋਇਆ ਫਿਰ ਰਿਹਾ ਹਾਂ, (ਪਰ ਫਿਰ ਵੀ) ਲੋਕੀਂ (ਮੈਨੂੰ) ਦਰਵੇਸ਼/ਫ਼ਕੀਰ ਕਹਿੰਦੇ ਹਨ।੬੧। ਫ਼ਰੀਦ (ਦਾ ਕਥਨ ਹੈ ਕਿ) ਪਾਣੀ (ਦੀ ਬਹੁਤਾਤ ਕਰਕੇ) ਸੜੀ ਹੋਈ ਖੇਤੀ ਫਿਰ ਪਲਦੀ ਨਹੀਂ ਹੈ, ਭਾਵੇਂ (ਉਸ ਨੂੰ) ਜਲ ਵਿਚ ਡਬੋ ਹੀ ਕਿਉਂ ਨ ਦਿੱਤਾ ਜਾਏ। ਜੋ ਜੀਵ-ਇਸਤਰੀ ਪ੍ਰਭੂ ਦੀ ਡੋਹਾਗਣ ਹੈ, (ਉਹ ਸਦਾ) ਝੂਰਦੀ ਹੀ ਝੂਰਦੀ ਰਹਿੰਦੀ ਹੈ।੬੨। ਫ਼ਰੀਦ (ਦਾ ਕਥਨ ਹੈ ਕਿ ਜੀਵ-ਇਸਤਰੀ) ਜਦੋਂ ਕੁਆਰੀ (ਹੁੰਦੀ ਹੈ ਤਾਂ ਵਿਆਹੁਤਾ ਹੋਣ ਦਾ) ਚਾਉ ਰਹਿੰਦਾ ਹੈ, (ਪਰ) ਵਿਆਹੇ ਜਾਣ 'ਤੇ ਬਖੇੜੇ ਵਧ ਜਾਂਦੇ ਹਨ। (ਹੁਣ) ਉਸ ਨੂੰ ਇਹ ਪਛਤਾਵਾ ਹੈ ਕਿ (ਉਹ) ਫਿਰ ਕੁਆਰੀ ਨਹੀਂ ਬਣ ਸਕਦੀ।੬੩।

ਫ਼ਰੀਦ (ਦਾ ਕਥਨ ਹੈ ਕਿ ਸੰਸਾਰ ਰੂਪ) ਕਲਰ ਵਾਲੀ ਛਪੜੀ ਉਪਰ (ਸੰਤ ਰੂਪ) ਹੰਸ ਆ ਉਤਰੇ ਹਨ। (ਪਰ ਉਹ ਉਸ ਖਾਰੇ ਜਲ ਵਿਚ) ਚੁੰਜ ਡਬੋ ਕੇ ਪੀਂਦੇ ਨਹੀਂ ਹਨ (ਅਰਥਾਤ ਸੰਸਾਰਿਕਤਾ ਤੋਂ ਵਿਰਕਤ ਰਹਿੰਦੇ ਹਨ) ਅਤੇ (ਬ੍ਰਹਮ-ਲੋਕ ਨੂੰ) ਉਡ ਜਾਣ ਦੀ ਤਾਂਘ (ਉਨ੍ਹਾਂ ਦੇ ਮਨ ਵਿਚ) ਬਣੀ

ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥
ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥੬੫॥
ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ ॥
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੬੬॥
ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥੬੭॥
ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥੬੮॥

ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥
ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥੬੯॥
ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥
ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥
ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥
ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥
ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥

ਮਹਲਾ ੫ ॥
ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥
ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥੭੬॥
ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥
ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥
ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥
ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥
ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੯॥
ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥

ਰਹਿੰਦੀ ਹੈ।੬੪। ਫ਼ਰੀਦ (ਦਾ ਕਥਨ ਹੈ ਕਿ ਭਗਤ ਰੂਪ) ਹੰਸ ਉਡ ਕੇ ਕੋਧਰੇ ਦੇ ਖੇਤ ਵਿਚ ਜਾ ਬੈਠਾ। (ਉਸ ਨੂੰ ਉਥੋਂ) ਉਡਾਉਣ ਲਈ (ਸੰਸਾਰਿਕ) ਲੋਕ ਜਾਂਦੇ ਹਨ। (ਪਰ ਉਹ) ਮੂਰਖ ਲੋਕ ਨਹੀਂ ਜਾਣਦੇ ਕਿ ਹੰਸ ਕੋਧਰਾ ਨਹੀਂ ਖਾਂਦਾ (ਅਰਥਾਤ ਵਿਸ਼ੇ-ਵਿਕਾਰਾਂ ਵਿਚ ਰੁਚੀ ਨਹੀਂ ਰਖਦਾ)।੬੫। ਹੇ ਫ਼ਰੀਦ! ਜਿਨ੍ਹਾਂ ਪੰਛੀਆਂ ਨੇ (ਸੰਸਾਰ ਰੂਪ) ਸਰੋਵਰ ਵਸਾਇਆ ਹੋਇਆ ਸੀ, (ਉਹ) ਆਪਣੀ ਆਪਣੀ ਵਾਰੀ 'ਤੇ (ਸੰਸਾਰ ਤੋਂ ਚਲੇ ਗਏ ਹਨ)। (ਆਖ਼ਰ ਨੂੰ ਸੰਸਾਰ ਰੂਪ) ਸਰੋਵਰ ਵੀ ਨਸ਼ਟ ਹੋ ਜਾਏਗਾ, (ਬਸ) ਕਮਲ ਦੇ ਫੁਲ ਹੀ ਇਕਲੇ ਰਹਿ ਜਾਣਗੇ (ਅਰਥਾਤ ਕੋਈ ਗੁਰਮੁਖ ਸਾਧਕ ਹੀ ਪੁਗਦੇ ਹਨ)।੬੬। ਫ਼ਰੀਦ (ਦਾ ਕਥਨ ਹੈ ਕਿ ਕਬਰ ਵਿਚ ਮ੍ਰਿਤ ਸ਼ਰੀਰ ਦੇ) ਸਿਰਾਹਣੇ ਇਟ (ਪਈ ਹੋਵੇਗੀ) ਅਤੇ ਭੂਮੀ ਉਪਰ ਸੌਣਾ ਹੋਵੇਗਾ, ਮਾਸ ਨੂੰ ਕੀੜੇ ਕਟ ਰਹੇ ਹੋਣਗੇ। ਇਕੋ ਪਾਸੇ ਪਿਆਂ (ਕਿਆਮਤ ਦੀ ਉਡੀਕ ਵਿਚ) ਕਿਤਨੇ ਹੀ ਜੁਗ ਬੀਤ ਜਾਣਗੇ।੬੭। ਫ਼ਰੀਦ (ਦਾ ਕਥਨ ਹੈ ਕਿ ਸ਼ਰੀਰ ਰੂਪ) ਸੁੰਦਰ ਮਟਕੀ ਭਜ ਗਈ ਹੈ ਅਤੇ (ਸੁਆਸਾਂ ਦੀ) ਉਤਮ ਡੋਰੀ ਟੁਟ ਗਈ ਹੈ। (ਵੇਖੋ) ਅਜ ਮੌਤ ਦਾ ਫ਼ਰਿਸ਼ਤਾ ਕਿਸ ਦੇ ਘਰ ਦਾ ਮਹਿਮਾਨ (ਬਣਦਾ) ਹੈ।੬੮।

ਫ਼ਰੀਦ (ਦਾ ਕਥਨ ਹੈ ਕਿ) ਸ਼ਰੀਰ ਰੂਪ ਸੁੰਦਰ ਮਟਕੀ ਭਜ ਗਈ ਹੈ ਅਤੇ (ਸੁਆਸਾਂ ਦੀ) ਉਤਮ ਡੋਰੀ ਟੁਟ ਗਈ ਹੈ। ਜਿਹੜੇ ਲੋਕ ਧਰਤੀ ਉਤੇ ਭਾਰ ਬਣੇ ਹੋਏ ਸਨ ਉਹ ਹੁਣ (ਫਿਰ) ਕਿਵੇਂ (ਮਨੁੱਖ ਜਨਮ) ਧਾਰਣ ਕਰ ਸਕਣਗੇ।੬੯। ਫ਼ਰੀਦ (ਦਾ ਕਥਨ ਹੈ ਕਿ) ਹੇ ਬੇਨਮਾਜ਼ੇ ਕੂਕਰ (ਵਿਅਕਤੀ)! ਇਹ ਚੰਗੀ ਰੀਤ ਨਹੀਂ ਹੈ ਕਿ (ਤੂੰ) ਪੰਜੇ ਵਕਤ (ਨਮਾਜ਼) ਪੜ੍ਹਨ ਲਈ ਮਸਜਿਦ ਵਿਚ ਕਦੇ ਵੀ ਚਲ ਕੇ ਨਹੀਂ ਆਉਂਦਾ।੭੦। ਹੇ ਫ਼ਰੀਦ! ਉਠ ਅਤੇ ਮੂੰਹ ਹੱਥ ਧੋ ਕੇ (ਉਜ਼ੂ ਕਰਕੇ) ਸਵੇਰੇ ਵੇਲੇ ਦੀ ਨਮਾਜ਼ ਪੜ੍ਹ। ਜੋ ਸਿਰ ਪ੍ਰਭੂ ਦੇ ਸਾਹਮਣੇ ਨਹੀਂ ਝੁਕਦਾ, ਉਸ ਸਿਰ ਨੂੰ ਕਟ ਕੇ ਉਤਾਰ ਦੇ।੭੧। ਹੇ ਫ਼ਰੀਦ! ਜੋ ਸਿਰ (ਬੰਦਗੀ ਲਈ) ਪ੍ਰਭੂ ਅਗੇ ਨਹੀਂ ਝੁਕਦਾ, ਉਸ ਸਿਰ ਦਾ ਕੀ ਕਰਨਾ ਚਾਹੀਦਾ ਹੈ? (ਉਸ ਨੂੰ) ਬਾਲਣ ਦੀ ਥਾਂ ਹਾਂਡੀ ਹੇਠਾਂ ਬਾਲਣਾ ਚਾਹੀਦਾ ਹੈ।੭੨। ਹੇ ਫ਼ਰੀਦ! ਤੇਰੇ ਮਾਤਾ-ਪਿਤਾ ਕਿਥੇ ਹਨ ਜਿਨ੍ਹਾਂ ਨੇ ਤੈਨੂੰ ਜਨਮ ਦਿੱਤਾ ਸੀ? ਉਹ ਤੇਰੇ ਪਾਸੋਂ ਚਲੇ ਗਏ ਹਨ (ਪਰ) ਤੂੰ ਅਜੇ ਤਕ ਪਤੀਜਿਆ ਨਹੀਂ ਹੈਂ (ਕਿ ਸੰਸਾਰ ਵਿਚ ਸਭ ਨੇ ਨਸ਼ਟ ਹੋ ਜਾਣਾ ਹੈ)।੭੩। ਫ਼ਰੀਦ (ਦਾ ਕਥਨ ਹੈ ਕਿ ਹੇ ਜਿਗਿਆਸੂ!) ਮਨ ਦੇ ਸੰਕਲਪ ਵਿਕਲਪ (*ਟੋਏ ਟਿਬੇ*) ਦੂਰ ਕਰਕੇ ਉਸ ਨੂੰ ਸਮਤਲ (*ਮੈਦਾਨੁ*) ਬਣਾ ਲੈ। (ਅਜਿਹਾ ਕਰ ਲੈਣ 'ਤੇ ਮਰਣ ਉਪਰੰਤ ਤੇਰੇ ਅਗੇ) ਦੋਜ਼ਕ/ਨਰਕ ਦੀ ਅੱਗ ਬਿਲਕੁਲ ਨਹੀਂ ਆਵੇਗੀ।੭੪।

ਮ.੫ : ਹੇ ਫ਼ਰੀਦ! ਪ੍ਰਭੂ (*ਖਾਲਕੁ*) ਸ੍ਰਿਸ਼ਟੀ (*ਖਲਕ*) ਵਿਚ ਅਤੇ ਸ੍ਰਿਸ਼ਟੀ ਪ੍ਰਭੂ ਵਿਚ ਵਸਦੀ ਹੈ (ਅਰਥਾਤ ਵਿਆਪਤ ਹੈ)। (ਫਿਰ) ਮਾੜਾ ਕਿਸ ਨੂੰ ਕਹੀਏ, ਜੇ ਉਸ ਤੋਂ ਬਿਨਾ ਹੋਰ ਕੋਈ (ਸਿਰਜਨਹਾਰ) ਨਹੀਂ ਹੈ।੭੫।

ਫ਼ਰੀਦ (ਦਾ ਕਥਨ ਹੈ ਕਿ) ਜਿਸ ਦਿਨ (ਦਾਈ ਨੇ) ਨਾੜੂ ਕਟਿਆ ਸੀ, ਜੇ (ਉਸ ਦਿਨ) ਜ਼ੱਰਾ ਕੁ ਗਲਾ ਵੀ ਕਟ ਦਿੰਦੀ, (ਤਾਂ) ਨ ਇਤਨੇ ਝੰਝਟ ਪੈਂਦੇ ਅਤੇ ਨ ਹੀ ਇਤਨੇ ਦੁਖ ਸਹਿਣੇ ਪੈਂਦੇ।੭੬। (ਫ਼ਰੀਦ ਦਾ ਕਥਨ ਹੈ ਕਿ—) ਚੱਬਣ (ਵਾਲੇ ਦੰਦ), ਚੱਲਣ (ਵਾਲੀਆਂ ਲੱਤਾਂ), (ਵੇਖਣ ਵਾਲੀਆਂ) ਰਤਨ (ਰੂਪ ਅੱਖਾਂ) ਅਤੇ ਸੁਣਨ ਵਾਲੇ (ਕੰਨ ਆਪਣਾ ਆਪਣਾ ਫ਼ਰਜ਼ ਨਿਭਾਣੋ) ਰਹਿ ਗਏ ਹਨ। (ਅਜਿਹੀ ਹਾਲਤ ਵਿਚ ਮੇਰੇ) ਸ਼ਰੀਰ/ਹਿਰਦੇ ਨੇ ਢਾਹ ਮਾਰੀ ਹੈ ਕਿ (ਇੰਦ੍ਰੀਆਂ ਰੂਪ ਮੇਰੇ) ਉਹ ਮਿਤਰ ਚਲੇ ਗਏ ਹਨ।੭੭। ਹੇ ਫ਼ਰੀਦ! ਬੁਰਾ ਕਰਨ ਵਾਲੇ (ਵਿਅਕਤੀ) ਦਾ ਵੀ (ਤੂੰ) ਭਲਾ ਕਰ ਅਤੇ ਗੁੱਸੇ ਨੂੰ ਮਨ ਵਿਚ ਥਾਂ ਨ ਦੇ। (ਇਸ ਨਾਲ) ਸ਼ਰੀਰ ਨੂੰ ਰੋਗ ਨਹੀਂ ਲਗਦਾ ਅਤੇ ਸਭ ਕੁਝ ਪਲੇ ਪੈ ਜਾਂਦਾ ਹੈ।੭੮। ਫ਼ਰੀਦ (ਦਾ ਕਥਨ ਹੈ ਕਿ ਇਹ) ਦੁਨੀਆ ਸੁਹਾਵਣਾ ਬਾਗ਼ ਹੈ ਅਤੇ (ਜੀਵ ਰੂਪ) ਪੰਛੀ (ਇਸ ਵਿਚ) ਮਹਿਮਾਨ ਹਨ। ਸਵੇਰ ਤੋਂ (ਅਰਥਾਤ ਜਨਮ-ਕਾਲ ਤੋਂ) ਨਗਾਰਾ ਵਜ ਰਿਹਾ ਹੈ ਕਿ ਚਲਣ ਦੀ ਤਿਆਰੀ ਕਰ ਲਵੋ।੭੯। ਫ਼ਰੀਦ (ਦਾ ਕਥਨ ਹੈ ਕਿ ਜੀਵਨ ਰੂਪ) ਰਾਤ ਵਿਚ

ਜਿੰਨ੍ਹਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ ॥੯੦॥
ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੯੧॥

ਮਹਲਾ ੫ ॥
ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥
ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੯੨॥*

ਮਹਲਾ ੫ ॥
ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥
ਵਿਰਲੇ ਕੇਈ ਪਾਈਅਨਿ ਜਿੰਨ੍ਹਾ ਪਿਆਰੇ ਨੇਹ ॥੯੩॥*

ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥
ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥੯੪॥
ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥
ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥੯੫॥
ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥
ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥੯੬॥
ਫਰੀਦਾ ਗਲੀਂ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ ॥
ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ ॥੯੭॥
ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥
ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥੯੮॥

ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ ॥
ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ ॥੯੯॥
ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥
ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥
ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨॥
ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥
ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ॥੯੩॥

* ਇਹ ਦੋਵੇਂ ਸ਼ਲੋਕ ਗੁ.ਗ੍ਰੰ. ਪੰਨਾ 966 ਉਪਰ 'ਰਾਮਕਲੀ ਕੀ ਵਾਰ ਮ. ੫' ਦੀ ਪਉੜੀ 21 ਨਾਲ ਵੀ ਆਏ ਹਨ।

(ਹਰਿ-ਭਗਤੀ ਰੂਪ) ਕਸਤੂਰੀ ਵੰਡੀ ਜਾਂਦੀ ਹੈ। (ਮਾਇਆਵੀ ਮੋਹ ਵਿਚ) ਸੁੱਤੇ ਹੋਇਆਂ ਨੂੰ (ਉਸ ਵਿਚੋਂ) ਭਾਗ/ਹਿੱਸਾ (*ਭਾਉ*) ਨਹੀਂ ਮਿਲਦਾ। ਜਿਨ੍ਹਾਂ (ਵਿਅਕਤੀਆਂ) ਦੇ ਨੈਣ ਨੀਂਦਰ ਨਾਲ ਭਰੇ ਹੋਏ ਹਨ, ਉਨ੍ਹਾਂ ਨੂੰ (ਹਰਿ-ਭਗਤੀ ਰੂਪ ਕਸਤੂਰੀ) ਕਿਵੇਂ ਮਿਲ ਸਕਦੀ ਹੈ?।੮੦। ਹੇ ਫ਼ਰੀਦ! ਮੈਂ ਸਮਝਿਆ ਸੀ ਕਿ ਦੁਖ (ਕੇਵਲ) ਮੈਨੂੰ ਹੀ ਹੈ, (ਪਰ) ਦੁਖ ਸਾਰੇ ਜਗਤ ਵਿਚ ਵਿਆਪਕ ਹੈ। (ਜਦ ਮੈਂ ਨਿਜੀ ਸੀਮਾਵਾਂ ਤੋਂ) ਉੱਚੇ ਉਠ ਕੇ ਵੇਖਿਆ ਤਾਂ ਘਰ ਘਰ ਵਿਚ ਇਹੀ ਅੱਗ (ਬਲਦੀ ਨਜ਼ਰ ਆਈ)।੮੧।

ਮ.੫ : ਹੇ ਫ਼ਰੀਦ! (ਇਹ) ਭੂਮੀ ਸੁੰਦਰ (ਅਰਥਾਤ ਆਕਰਸ਼ਕ) ਹੈ ਅਤੇ (ਇਸ) ਵਿਚ (ਵਿਸ਼ੇ- ਵਾਸਨਾਵਾਂ ਦਾ) ਵਿਸ਼ੈਲਾ ਬਾਗ਼ (ਲਗਿਆ ਹੋਇਆ) ਹੈ। ਜੋ ਸੇਵਕ ਗੁਰੂ (ਪੀਰ) ਦੇ ਨਿਵਾਜੇ ਹੋਏ ਹਨ (ਅਰਥਾਤ ਕ੍ਰਿਪਾ-ਪਾਤਰ ਹਨ), ਉਨ੍ਹਾਂ ਨੂੰ (ਵਿਸ਼ੇ-ਵਿਕਾਰਾਂ ਰੂਪ ਅੱਗ ਦਾ) ਸੇਕ (*ਅੰਚ*) ਨਹੀਂ ਲਗਦਾ।੮੨।

ਮ.੫ : ਹੇ ਫ਼ਰੀਦ! ਜਿਨ੍ਹਾਂ ਦਾ ਪਿਆਰੇ (ਪ੍ਰਭੂ) ਨਾਲ ਪ੍ਰੇਮ ਹੈ, (ਉਨ੍ਹਾਂ ਦੀ) ਉਮਰ ਸਣੇ ਸੁੰਦਰ ਦੇਹ ਦੇ ਬਹੁਤ ਸ਼ੋਭਨੀਕ ਹੈ, (ਪਰ) ਕੋਈ ਵਿਰਲੇ (ਸੇਵਕ ਹੀ ਇਸ ਸ਼ਰੀਰ ਨੂੰ) ਪ੍ਰਾਪਤ ਕਰਦੇ ਹਨ।੮੩।

ਫ਼ਰੀਦ (ਦਾ ਕਥਨ ਹੈ ਕਿ) ਹੇ ਦਰਿਆ ਦੇ ਵਹਿਣ! ਕੰਢੇ ਨੂੰ ਨ ਢਾਹ (ਅਰਥਾਤ ਖ਼ਾਰ ਨ ਲਗਾ), ਤੂੰ ਵੀ (ਆਖ਼ਰ ਨੂੰ) ਲੇਖਾ ਦੇਣਾ ਹੈ। (ਪਰ ਤੇਰੀ ਵੀ ਕੀ ਮਜਾਲ ਹੈ) ਜਿਧਰ ਪ੍ਰਭੂ ਦੀ ਰਜ਼ਾ/ਇੱਛਾ ਹੈ, ਉਧਰ ਨੂੰ ਹੀ (ਦਰਿਆ ਦਾ) ਵਹਿਣ ਚਲ ਰਿਹਾ ਹੈ।੮੪। ਹੇ ਫ਼ਰੀਦ! ਦੁਖਾਂ ਸਹਿਤ ਦਿਨ ਅਤੇ ਸੂਲਾਂ ਨਾਲ ਭਰੀ ਹੋਈ ਰਾਤ ਬੀਤਦੀ ਜਾ ਰਹੀ ਹੈ। (ਕੰਢੇ ਉਪਰ) ਖੜੋਤਾ ਮਲਾਹ ਪੁਕਾਰ ਰਿਹਾ ਹੈ ਕਿ (ਜੀਵਨ ਰੂਪ) ਬੇੜਾ ਲਹਿਰਾਂ ਦੇ ਮੂੰਹ ਵਿਚ (ਆ ਫਸਿਆ ਹੈ, ਇਸ ਨੂੰ ਭਗਤੀ ਦੀ ਜੁਗਤ ਨਾਲ ਬਚਾ ਲੈ)।੮੫। ਹੇ ਫ਼ਰੀਦ! (ਦੁਖਾਂ ਨਾਲ ਭਰੀ ਹੋਈ ਜੀਵਨ ਰੂਪ) ਲੰਮੀ ਲੰਮੀ ਨਦੀ ਵਗ ਰਹੀ ਹੈ ਅਤੇ (ਗੁਣਾਂ ਰੂਪ) ਕੰਢੇ ਨੂੰ ਖ਼ਾਰ ਲਗਾ ਰਹੀ ਹੈ। ਜੇ ਗੁਰੂ (*ਪਾਤਣ*) ਸਚੇਤ ਰਹਿੰਦਾ ਹੈ ਤਾਂ (ਜੀਵਨ ਰੂਪ) ਬੇੜੇ ਦਾ (ਵਿਕਾਰਾਂ ਰੂਪ) ਲਹਿਰਾਂ ਕੀ ਕਰ ਸਕਦੀਆਂ ਹਨ?।੮੬। ਫ਼ਰੀਦ (ਦਾ ਕਥਨ ਹੈ ਕਿ) ਕਹਿਣ ਨੂੰ ਤਾਂ ਵੀਹ ਸੱਜਣ (ਮੌਜੂਦ) ਹੁੰਦੇ ਹਨ, (ਪਰ) ਢੂੰਢਣ ਚੜ੍ਹੋ ਤਾਂ ਇਕ ਵੀ ਨਹੀਂ ਮਿਲਦਾ। ਉਨ੍ਹਾਂ (ਸੱਚੇ) ਮਿਤਰਾਂ (ਦੀ ਪ੍ਰਾਪਤੀ) ਲਈ ਮੈਂ ਗੋਹੇ ਦੇ ਢੂਰੇ ਵਾਂਗ ਧੁਖਦਾ ਰਹਿੰਦਾ ਹਾਂ।੮੭। ਫ਼ਰੀਦ (ਦਾ ਕਥਨ ਹੈ ਕਿ) ਇਹ ਸ਼ਰੀਰ ਭੌਂਕਣ ਵਾਲਾ (ਬਣ ਗਿਆ ਹੈ) (ਅਰਥਾਤ ਨਿਤ ਕੁਝ ਨ ਕੁਝ ਮੰਗਦਾ ਰਹਿੰਦਾ ਹੈ)। (ਇਸ ਦੀਆਂ ਮੰਗਾਂ ਦੀ ਪੂਰਤੀ ਲਈ) ਨਿਤ ਨਿਤ ਕੌਣ ਦੁਖੀ ਹੁੰਦਾ ਰਹੇ? (ਮੈਂ) ਕੰਨਾਂ ਵਿਚ ਬੁਜੇ ਦੇ ਰਖੇ ਹਨ, (ਹੁਣ ਭਾਵੇਂ) ਕਿਤਨੀ ਹੀ (ਭੌਂਕਣ ਦੀ) ਹਵਾ ਪਈ ਵਗੇ।੮੮।

ਫ਼ਰੀਦ (ਦਾ ਕਥਨ ਹੈ ਕਿ ਸਾਧ-ਸੰਗਤ ਵਿਚ ਮਾਨੋ) ਰੱਬ ਦੀਆਂ ਸਵਰਗੀ ਖਜੂਰਾਂ ਅਤੇ ਸ਼ਹਿਦ ਦੀਆਂ ਨਦੀਆਂ ਵਗ ਰਹੀਆਂ ਹਨ। ਜੋ ਜੋ ਦਿਨ ਬੀਤ ਰਿਹਾ ਹੈ, ਉਸ ਨਾਲ ਉਮਰ ਨੂੰ ਹੱਥ ਪੈ ਰਿਹਾ ਹੈ (ਅਰਥਾਤ ਉਮਰ ਘਟ ਰਹੀ ਹੈ)। (ਇਸ ਲਈ ਸਾਧ-ਸੰਗਤ ਵਿਚ ਸਮਾਂ ਬਤੀਤ ਕਰੋ)।੮੯। ਫ਼ਰੀਦ (ਦਾ ਕਥਨ ਹੈ ਕਿ ਕਠੋਰ ਸਾਧਨਾ ਕਰਕੇ ਇਹ) ਸ਼ਰੀਰ ਸੁਕ ਕੇ ਨਿਰਾ ਪਿੰਜਰ ਬਣ ਗਿਆ ਹੈ ਅਤੇ (ਵਾਸਨਾਵਾਂ ਦੇ) ਕਾਂ ਤਲੀਆਂ ਨੂੰ ਚੁੰਜਾਂ ਮਾਰ ਰਹੇ ਹਨ। ਮਨੁੱਖ ਦਾ ਭਾਗ ਵੇਖੋ, ਅਜੇ ਵੀ ਉਹ ਰੱਬ ਨਹੀਂ ਪਹੁੰਚਿਆ (ਅਰਥਾਤ ਪ੍ਰਭੂ ਨੇ ਪ੍ਰਵਾਨ ਨਹੀਂ ਕੀਤਾ)।੯੦। ਫ਼ਰੀਦ (ਦਾ ਕਥਨ ਹੈ ਕਿ) ਕਾਵਾਂ ਨੇ ਪਿੰਜਰ ਨੂੰ ਢੂੰਢ ਢੂੰਢ ਕੇ ਸਾਰਾ ਮਾਸ ਖਾ ਲਿਆ ਹੈ। (ਪਰ ਹੇ ਕਾਂਵੋਂ! ਮੇਰੀਆਂ) ਇਨ੍ਹਾਂ ਦੋਹਾਂ ਅੱਖਾਂ ਨੂੰ ਨ ਛੋਹੋ (ਕਿਉਂਕਿ ਅਜੇ ਮੈਨੂੰ) ਪ੍ਰੀਤਮ ਨੂੰ ਵੇਖਣ ਦੀ ਆਸ ਹੈ।੯੧। ਫ਼ਰੀਦ (ਦਾ ਕਥਨ ਹੈ ਕਿ) ਹੇ ਕਾਂ! (ਮੇਰੇ) ਪਿੰਜਰ ਨੂੰ ਨ ਨੋਚ, ਜੇ ਵਸ ਚਲੇ ਤਾਂ (ਇਥੋਂ) ਉਡ ਜਾ। ਜਿਸ ਪਿੰਜਰ ਵਿਚ ਮੇਰਾ ਪ੍ਰਭੂ ਵਸਦਾ ਹੈ, ਉਸ ਦਾ ਮਾਸ ਨ ਖਾ।੯੨। ਫ਼ਰੀਦ (ਦਾ ਕਥਨ ਹੈ ਕਿ) ਨਿਮਾਣੀ ਕਬਰ ਆਵਾਜ਼ ਦੇ ਰਹੀ ਹੈ—ਹੇ ਬੇਘਰੇ (ਮਨੁੱਖ! ਆਪਣੇ ਵਾਸਤਵਿਕ) ਘਰ ਵਿਚ ਆ ਜਾ। ਹਰ ਸੂਰਤ ਵਿਚ (ਤੂੰ) ਮੇਰੇ ਕੋਲ ਆਉਣਾ ਹੈ, (ਇਸ ਲਈ) ਮਰਨ ਤੋਂ ਨ ਡਰ।੯੩।

ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ ॥
ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥੯੪॥
ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥
ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੬॥
ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥
ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ ॥੯੭॥

ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥੯੮॥
ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥
ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ ॥
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥
ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥
ਫਰੀਦਾ ਹਉ ਬਲਿਹਾਰੀ ਤਿਨ੍ਹ ਪੰਖੀਆ ਜੰਗਲਿ ਜਿੰਨ੍ਹਾ ਵਾਸੁ ॥
ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥
ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥
ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥੧੦੨॥
ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥

ਮਃ ੩ ॥
ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥
ਮਃ ੫ ॥
ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥

ਹੇ ਫ਼ਰੀਦ! ਇਨ੍ਹਾਂ ਅੱਖਾਂ ਨਾਲ ਵੇਖਦਿਆਂ ਵੇਖਦਿਆਂ ਕਿਤਨੀ ਸ੍ਰਿਸ਼ਟੀ ਚਲੀ ਗਈ ਹੈ (ਅਰਥਾਤ ਨਸ਼ਟ ਹੋ ਗਈ ਹੈ)। ਹਰ ਕਿਸੇ ਨੂੰ ਆਪੋ ਆਪਣੀ ਪਈ ਹੋਈ ਹੈ ਅਤੇ ਮੈਨੂੰ ਆਪਣੀ ਪਈ ਹੋਈ ਹੈ।੯੪। ਹੇ ਫ਼ਰੀਦ! (ਜੇ ਤੂੰ) ਆਪਣੇ ਆਪ ਨੂੰ ਸੁਧਾਰ ਲਵੇਂ (ਤਾਂ) ਮੈਨੂੰ ਮਿਲ ਪਵੇਂਗਾ। ਮੈਨੂੰ ਮਿਲਣ ਨਾਲ (ਤੈਨੂੰ ਆਤਮਿਕ) ਸੁਖ ਪ੍ਰਾਪਤ ਹੋਵੇਗਾ। ਜੇ ਤੂੰ ਮੇਰਾ ਬਣਿਆ ਰਹੇਂ, ਤਾਂ ਸਾਰਾ ਜਗਤ ਤੇਰਾ ਹੋ ਜਾਵੇਗਾ।੯੫। ਫ਼ਰੀਦ (ਦਾ ਕਥਨ ਹੈ ਕਿ ਨਦੀ ਦੇ) ਕੰਢੇ ਉਤੇ (ਉਗਿਆ) ਬ੍ਰਿਛ ਕਦ ਤਕ ਧੀਰਜ ਬੰਨ੍ਹੀ ਰਖੇਗਾ। (ਜਿਵੇਂ ਮਿੱਟੀ ਦੇ) ਕੱਚੇ ਭਾਂਡੇ ਵਿਚ ਕਦ ਤਕ ਪਾਣੀ ਰਖਿਆ ਜਾ ਸਕਦਾ ਹੈ।੯੬। ਫ਼ਰੀਦ (ਦਾ ਕਥਨ ਹੈ ਕਿ ਲੋਕਾਂ ਦੁਆਰਾ) ਤਿਆਰ ਕੀਤੇ ਮਹਲ ਸੁੰਨੇ ਰਹਿ ਜਾਂਦੇ ਹਨ ਅਤੇ (ਉਨ੍ਹਾਂ ਲੋਕਾਂ ਦਾ) ਹੇਠਾਂ (ਕਬਰਾਂ ਵਿਚ) ਵਾਸਾ ਹੋ ਜਾਂਦਾ ਹੈ। (ਉਨ੍ਹਾਂ ਦੀਆਂ) ਰੂਹਾਂ ਵਿਚਾਰੀਆਂ ਕਬਰਾਂ ਨੂੰ ਮਲ ਬਹਿੰਦੀਆਂ ਹਨ। (ਅਜਿਹੀ ਸਥਿਤੀ ਨੂੰ ਵੇਖ ਕੇ) ਹੇ ਸ਼ੇਖ! ਬੰਦਗੀ ਕਰ ਲੈ (ਕਿਉਂਕਿ ਸੰਸਾਰ ਤੋਂ) ਅਜ ਜਾਂ ਕਲ੍ਹ ਚਲਣਾ ਹੀ ਹੈ।੯੭।

ਹੇ ਫ਼ਰੀਦ! ਮੌਤ ਦਾ ਬੰਨਾ/ਬਨੇਰਾ ਇਸ ਤਰ੍ਹਾਂ ਹੈ, ਜਿਵੇਂ ਦਰਿਆ ਦਾ ਢਹਿ ਰਿਹਾ ਕੰਢਾ ਦਿਸਦਾ ਹੈ। ਪਰਲੋਕ ਵਿਚ (ਵਿਕਾਰੀ ਲੋਕਾਂ ਲਈ) ਤਪਿਆ ਹੋਇਆ ਨਰਕ ਸੁਣੀਂਦਾ ਹੈ, (ਉਥੇ) ਹਾਹਾਕਾਰ ਅਤੇ ਰੌਲਾ ਪੈਂਦਾ ਰਹਿੰਦਾ ਹੈ। ਕਈਆਂ ਨੂੰ (ਅਸਲੀਅਤ ਦਾ) ਸਾਰਾ ਗਿਆਨ ਹੋ ਗਿਆ ਹੈ ਅਤੇ ਕਈ ਬੇਪਰਵਾਹ ਹੋ ਕੇ ਫਿਰ ਰਹੇ ਹਨ। ਜੋ ਕਰਮ ਸੰਸਾਰ ਵਿਚ ਕੀਤੇ ਜਾਂਦੇ ਹਨ, ਉਹ (ਈਸ਼ਵਰੀ) ਦਰਗਾਹ ਵਿਚ ਸਾਖੀ ਭਰਦੇ ਹਨ।੯੮। ਹੇ ਫ਼ਰੀਦ! ਨਦੀ ਦੇ ਕੰਢੇ ਉਤੇ ਬੈਠਾ ਬਗਲਾ ਕ੍ਰੀੜਾ ਕਰਦਾ ਹੈ। (ਉਸ) ਕ੍ਰੀੜਾ ਕਰਦੇ ਹੋਏ ਜੀਵ (*ਹੰਸੁ*) ਨੂੰ ਅਚਾਨਕ (ਜਮ-ਦੂਤ ਰੂਪ) ਬਾਜ਼ ਆ ਪੈਂਦੇ ਹਨ। (ਉਸ ਜੀਵ ਨੂੰ) ਪ੍ਰਭੂ ਦੇ ਬਾਜ਼ ਆ ਪੈਂਦੇ ਹਨ ਅਤੇ (ਸਭ ਤਰ੍ਹਾਂ ਦੀਆਂ) ਖੇਡਾਂ ਭੁਲ ਜਾਂਦੀਆਂ ਹਨ। ਜਿਨ੍ਹਾਂ (ਦੀ ਮਨੁੱਖ ਨੇ ਆਪਣੇ) ਮਨ ਵਿਚ ਕਲਪਨਾ ਵੀ ਨਹੀਂ ਕੀਤੀ ਸੀ, ਉਹੋ ਜਿਹੀਆਂ ਹਨ ਪ੍ਰਭੂ ਦੀਆਂ ਗੱਲਾਂ ਜਾਂ ਕਾਰਵਾਈਆਂ।੯੯। (ਮਨੁੱਖ ਦਾ) ਸਾਢੇ ਤਿੰਨ ਮਣ ਦਾ ਸ਼ਰੀਰ ਅੰਨ ਅਤੇ ਜਲ ਨਾਲ ਚਲਦਾ ਹੈ। ਬੰਦਾ ਦੁਨੀਆ ਵਿਚ ਆਸਾਂ ਬੰਨ੍ਹ ਕੇ ਆਉਂਦਾ ਹੈ। (ਪਰ ਆਸਾਂ ਦੀ ਪੂਰਤੀ ਤੋਂ ਪਹਿਲਾਂ) ਮੌਤ ਦਾ ਦੇਵਤਾ (*ਮਲਕਲ ਮਉਤ*) ਸਭ ਦਰਵਾਜ਼ਿਆਂ ਨੂੰ ਭੰਨ ਤੋੜ ਕੇ ਆ ਜਾਂਦਾ ਹੈ। (ਤਦ) ਉਹ ਪਿਆਰੇ ਭਰਾ (ਉਸ ਨੂੰ) ਅਗੇ ਤੋਰਨ ਲਈ ਬੰਨ੍ਹ ਦਿੰਦੇ ਹਨ (ਅਰਥਾਤ ਅਰਥੀ ਤਿਆਰ ਕਰ ਦਿੰਦੇ ਹਨ)। ਵੇਖੋ, ਬੰਦਾ ਚਾਰ ਵਿਅਕਤੀਆਂ ਦੇ ਮੋਢਿਆਂ ਉਤੇ ਚੜ੍ਹ ਕੇ ਚਲ ਪਿਆ ਹੈ। ਹੇ ਫ਼ਰੀਦ! ਦੁਨੀਆ ਵਿਚ ਜੋ ਕਰਮ ਕੀਤੇ ਹਨ, (ਉਹ ਈਸ਼ਵਰੀ) ਦਰਗਾਹ ਵਿਚ ਕੰਮ ਆਉਂਦੇ ਹਨ।੧੦੦।

ਫ਼ਰੀਦ (ਦਾ ਕਥਨ ਹੈ ਕਿ) ਮੈਂ ਉਨ੍ਹਾਂ ਪੰਛੀਆਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਦਾ ਜੰਗਲ ਵਿਚ ਵਾਸਾ ਹੈ। (ਉਹ ਭਾਵੇਂ) ਕੰਕਰ ਚੁਗਦੇ ਹਨ, ਥਲ ਵਿਚ ਵਸਦੇ ਹਨ, (ਪਰ ਫਿਰ ਵੀ) ਪ੍ਰਭੂ ਵਾਲਾ ਪਾਸਾ ਨਹੀਂ ਛਡਦੇ।੧੦੧। ਹੇ ਫ਼ਰੀਦ! (ਉਮਰ ਰੂਪ) ਰੁਤ ਬਦਲ ਗਈ ਹੈ, (ਸ਼ਰੀਰ ਰੂਪ) ਬ੍ਰਿਛ ਕੰਬਣ ਲਗ ਗਿਆ ਹੈ ਅਤੇ (ਬ੍ਰਿਛ ਦੇ) ਪੱਤਰ ਝੜਨ ਲਗ ਪਏ ਹਨ (ਅਰਥਾਤ ਸ਼ਰੀਰਕ ਅੰਗ ਨਕਾਰੇ ਹੁੰਦੇ ਜਾ ਰਹੇ ਹਨ)। ਚੌਹਾਂ ਪਾਸੇ ਢੂੰਢ ਲਿਆ ਹੈ ਕਿ ਕਿਤੇ ਵੀ ਸਥਾਈ ਨਿਵਾਸ ਨਹੀਂ ਹੈ।੧੦੨। ਫ਼ਰੀਦ (ਦਾ ਕਥਨ ਹੈ ਕਿ) ਮੈਂ ਰੇਸ਼ਮੀ ਬਸਤ੍ਰ ਪਾੜ ਕੇ ਲੀਰੋ ਲੀਰ ਕਰ ਦਿਆਂ ਅਤੇ (ਉਸ ਦੀ ਥਾਂ) ਕੰਬਲੀ ਓੜ੍ਹ ਲਵਾਂ। ਜਿਸ ਵੇਸ ਨਾਲ (ਮੈਨੂੰ) ਪ੍ਰਭੂ ਮਿਲਦਾ ਹੋਵੇ, (ਮੈਂ) ਉਹੀ ਵੇਸ ਕਰ ਲਵਾਂ।੧੦੩।

**ਮ.੩ :** (ਹੇ ਸਖੀ! ਤੂੰ) ਕਿਸ ਲਈ ਰੇਸ਼ਮੀ ਬਸਤ੍ਰ ਪਾੜਦੀ ਹੈਂ ਅਤੇ ਕੰਬਲੀ ਓੜ੍ਹਦੀ ਹੈਂ। ਨਾਨਕ (ਦਾ ਕਥਨ ਹੈ ਕਿ) ਜੇ ਨੀਅਤ ਨੂੰ ਠੀਕ ਕਰ ਲਿਆ ਜਾਏ (ਤਾਂ) ਘਰ ਵਿਚ ਬੈਠਿਆਂ ਹੀ ਪ੍ਰਭੂ-ਪਤੀ ਮਿਲ ਪੈਂਦਾ ਹੈ।੧੦੪।

**ਮ.੫ :** ਹੇ ਫ਼ਰੀਦ! ਜਿਨ੍ਹਾਂ ਨੂੰ ਵਡਿਆਈਆਂ, ਧਨ ਅਤੇ ਜੋਬਨ ਦਾ ਬਹੁਤ (*ਆਗਾਹ*) ਗਰਬ ਹੈ, (ਉਹ ਇਸ ਸੰਸਾਰ ਤੋਂ) ਪ੍ਰਭੂ-ਪਤੀ ਤੋਂ ਵਾਂਝੇ ਹੋਏ ਜਾਂਦੇ ਹਨ ਜਿਵੇਂ ਮੀਂਹ ਵਿਚ ਟਿਬੇ (ਜਲ ਤੋਂ ਵਾਂਝੇ ਰਹਿੰਦੇ ਹਨ)।੧੦੫।

ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥੧੦੬॥
ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥

ਮਃ ੫ ॥
ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥
ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥੧੦੮॥
ਮਃ ੫ ॥
ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥੧੦੯॥
ਮਃ ੫ ॥
ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥
ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥੧੧੦॥
ਮਃ ੫ ॥
ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥੧੧੧॥
ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥
ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥
ਇਕਿ ਜਾਗੰਦੇ ਨਾ ਲਹਨਿ੍ ਇਕਨ੍ਹਾ ਸੁਤਿਆ ਦੇਇ ਉਠਾਲਿ ॥੧੧੩॥*

ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥
ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ॥੧੧੪॥
**ਸਬਰ ਮੰਝ** ਕਮਾਣ ਏ ਸਬਰੁ ਕਾ ਨੀਹਣੋ ॥
**ਸਬਰ ਸੰ**ਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥
**ਸਬਰ ਅੰ**ਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥
ਹੋਨਿ ਨਜੀਕਿ **ਖੁਦਾ**ਇ ਦੈ ਭੇਤੁ ਨ ਕਿਸੈ ਦੇਨਿ ॥੧੧੬॥
ਸਬਰੁ ਏਹੁ **ਸੁਆਉ** ਜੇ ਤੂੰ ਬੰਦਾ ਦਿੜੁ ਕਰਹਿ ॥
ਵਧਿ ਥੀਵਹਿ **ਦਰੀ**ਆਉ ਟੁਟਿ ਨ ਥੀਵਹਿ ਵਾਹੜਾ ॥੧੧੭॥
ਫਰੀਦਾ **ਦਰਵੇਸੀ ਗਾ**ਖੜੀ ਚੋਪੜੀ ਪਰੀਤਿ ॥
ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥
ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 83 ਉਤੇ ਵੀ ਆਇਆ ਹੈ।

ਫ਼ਰੀਦ (ਦਾ ਕਥਨ ਹੈ ਕਿ) ਜਿਨ੍ਹਾਂ (ਵਿਅਕਤੀਆਂ) ਨੇ ਪ੍ਰਭੂ ਦਾ ਨਾਮ ਭੁਲਾ ਦਿੱਤਾ ਹੈ, ਉਨ੍ਹਾਂ ਦੇ ਮੂੰਹ ਡਰਾਵਣੇ (ਦਿਸਦੇ ਹਨ)।(ਉਨ੍ਹਾਂ ਨੂੰ) ਇਸ ਲੋਕ ਵਿਚ ਬਹੁਤ ਦੁਖ (ਸਹਿਣੇ ਪੈਂਦੇ ਹਨ) ਅਤੇ ਪਰਲੋਕ ਵਿਚ ਕੋਈ ਠੋਰ ਠਿਕਾਣਾ (ਪ੍ਰਾਪਤ ਨਹੀਂ ਹੁੰਦਾ)।੧੦੬। ਹੇ ਫ਼ਰੀਦ! ਜੇ ਤੂੰ ਪਿਛਲੀ ਰਾਤ (ਅਰਥਾਤ ਪ੍ਰਭਾਤ ਵੇਲੇ) ਨਹੀਂ ਜਾਗਦਾ (ਅਤੇ ਬੰਦਗੀ ਨਹੀਂ ਕਰਦਾ, ਤਾਂ ਤੂੰ) ਜੀਉਂਦੇ ਜੀ ਮੋਏ ਵਰਗਾ ਹੈਂ। ਜੇ ਤੂੰ ਪ੍ਰਭੂ ਨੂੰ ਭੁਲਾ ਦਿੱਤਾ ਹੈ, (ਪਰ) ਤਾਂ ਵੀ ਪ੍ਰਭੂ ਨੇ (ਤੈਨੂੰ) ਨਹੀਂ ਭੁਲਾਇਆ ਹੈ (ਅਰਥਾਤ ਤੇਰੇ ਕਰਮਾਂ ਉਪਰ ਨਜ਼ਰ ਰਖਦਾ ਹੈ)।੧੦੭।

ਮ.੫ : ਹੇ ਫ਼ਰੀਦ! ਪ੍ਰਭੂ-ਪਤੀ ਰਸਿਕ ਅਤੇ ਬਹੁਤ ਬੇਪਰਵਾਹ ਹੈ। ਪ੍ਰਭੂ (ਦੇ ਪ੍ਰੇਮ ਵਿਚ) ਰੰਗੇ ਰਹਿਣਾ, ਇਹੀ ਸੱਚੀ ਸਾਜ ਸਜਾਵਟ ਹੈ।੧੦੮।

ਮ.੫ : ਹੇ ਫ਼ਰੀਦ! ਦੁਖ ਸੁਖ ਨੂੰ ਇਕ-ਸਮਾਨ ਸਮਝ ਕੇ ਦਿਲੋਂ ਵਿਕਾਰਾਂ ਨੂੰ ਦੂਰ ਕਰ ਦੇ। ਪਰਮਾਤਮਾ ਦੀ ਰਜ਼ਾ ਨੂੰ ਭਲਾ ਮੰਨਣ 'ਤੇ ਹੀ (ਈਸ਼ਵਰੀ) ਦਰਬਾਰ ਪ੍ਰਾਪਤ ਹੁੰਦਾ ਹੈ।੧੦੯।

ਮ.੫ : ਹੇ ਫ਼ਰੀਦ! ਦੁਨੀਆ (ਮਾਇਆ ਦੀ) ਵਜਾਈ ਹੋਈ ਵਜਦੀ ਹੈ ਅਤੇ ਤੂੰ ਹੀ (ਅਰਥਾਤ ਮਨੁੱਖ ਵੀ) ਉਸ ਨਾਲ ਵਜ ਰਿਹਾ ਹੈ। ਉਹੀ ਜੀਵ ਨਹੀਂ ਵਜਦਾ, ਜਿਸ ਦੀ ਪ੍ਰਭੂ ਆਪ ਸਾਂਭ-ਸੰਭਾਲ ਕਰਦਾ ਹੈ।੧੧੦।

ਮ.੫ : ਹੇ ਫ਼ਰੀਦ! (ਮਨੁੱਖ ਦਾ) ਹਿਰਦਾ ਇਸ ਦੁਨੀਆ ਵਿਚ ਲੀਨ ਹੈ, (ਪਰ ਪਰਮਾਰਥਿਕ ਦ੍ਰਿਸ਼ਟੀ ਤੋਂ ਇਹ) ਦੁਨੀਆ ਕਿਸੇ ਕੰਮ ਦੀ ਨਹੀਂ ਹੈ। ਫ਼ਕੀਰਾਂ/ਸਾਧਕਾਂ ਦੀ ਸਥਿਤੀ ਜਾਂ 'ਰਹਿਣੀ' ਬਹੁਤ ਔਖੀ ਹੈ। ਉਹ ਪੂਰੇ ਕਰਮਾਂ ਕਰਕੇ ਪਾਈਦੀ ਹੈ।੧੧੧।

ਫ਼ਰੀਦ (ਦਾ ਕਥਨ ਹੈ ਕਿ) ਰਾਤ ਦੇ ਪਹਿਲੇ ਪਹਿਰ ਵਿਚ ਕੀਤੀ (ਬੰਦਗੀ) ਫੁਲ ਦੇ ਸਮਾਨ ਹੈ ਅਤੇ ਪਿਛਲੇ ਪਹਿਰ (ਦੀ ਭਗਤੀ) ਫਲ ਵਰਗੀ ਹੈ। ਜੋ (ਸਾਧਕ) ਜਾਗਦੇ ਹਨ, ਉਹੀ ਪ੍ਰਭੂ ਪਾਸੋਂ ਇਹ ਦਾਤ ਪ੍ਰਾਪਤ ਕਰਦੇ ਹਨ।੧੧੨।

(ਹੇ ਫ਼ਰੀਦ!) ਦਾਤਾਂ ਪ੍ਰਭੂ ਦੀਆਂ (ਆਪਣੀਆਂ) ਹਨ, ਉਨ੍ਹਾਂ ਨਾਲ (ਕਿਸੇ ਦਾ) ਕੀ ਵਸ ਚਲ ਸਕਦਾ ਹੈ? ਕਈ ਜਾਗਦੇ ਹੋਏ ਵੀ (ਉਨ੍ਹਾਂ ਨੂੰ) ਪ੍ਰਾਪਤ ਨਹੀਂ ਕਰ ਸਕਦੇ ਅਤੇ ਕਈ ਸੁੱਤੇ ਹੋਇਆਂ ਨੂੰ ਉਠਾ ਕੇ ਦੇ ਦਿੰਦਾ ਹੈ।੧੧੩।

(ਫ਼ਰੀਦ ਦਾ ਕਥਨ ਹੈ—ਹੇ ਜੀਵ-ਇਸਤਰੀ! ਤੂੰ) ਸੋਹਾਗ ਨੂੰ ਢੂੰਢਦੀ ਹੈਂ, (ਪਰ) ਤੇਰੇ ਸ਼ਰੀਰ ਵਿਚ ਕੋਈ ਕਸਰ ਹੈ। ਜਿਨ੍ਹਾਂ (ਜੀਵ-ਇਸਤਰੀਆਂ) ਦਾ ਨਾਂ ਸੋਹਾਗਣ ਹੈ, ਉਨ੍ਹਾਂ ਨੂੰ (ਪ੍ਰਭੂ ਤੋਂ ਬਿਨਾ) ਹੋਰ ਕਿਸੇ ਦੀ ਝਾਕ ਨਹੀਂ ਹੁੰਦੀ।੧੧੪। (ਫ਼ਰੀਦ ਦਾ ਕਥਨ ਹੈ—) (ਜੇ ਮਨ) ਵਿਚ ਸਬਰ (ਸੰਤੋਖ) ਦੀ ਕਮਾਨ ਹੋਵੇ, ਸਬਰ ਦਾ ਚਿੱਲਾ ਹੋਵੇ ਅਤੇ ਸਬਰ ਦਾ ਬਾਣ (ਉਸ ਕਮਾਨ ਉਪਰ ਚੜ੍ਹਾਇਆ ਹੋਵੇ, ਤਾਂ ਉਸ ਬਾਣ ਨੂੰ) ਪ੍ਰਭੂ ਨਿਸ਼ਾਨਿਓਂ ਖੁਸਣ ਨਹੀਂ ਦਿੰਦਾ।੧੧੫। (ਫ਼ਰੀਦ ਦਾ ਕਥਨ ਹੈ—) ਸਬਰ ਕਰਨ ਵਾਲਾ ਸਾਧਕ (*ਸਾਬਰੀ*) ਇਸ ਤਰ੍ਹਾਂ ਸ਼ਰੀਰ ਨੂੰ ਤਪਾਉਂਦਾ ਹੈ ਕਿ (ਉਹ) ਪ੍ਰਭੂ ਦੇ ਨੇੜੇ ਹੁੰਦੇ ਹੋਏ ਵੀ ਇਹ ਭੇਦ ਕਿਸੇ ਨਾਲ ਸਾਂਝਾ ਨਹੀਂ ਕਰਦਾ।੧੧੬। (ਫ਼ਰੀਦ ਦਾ ਕਥਨ ਹੈ—) ਸਬਰ ਦਾ ਪ੍ਰਯੋਜਨ ਹੈ ਕਿ ਹੇ ਬੰਦਿਆ! ਜੇ ਤੂੰ (ਹਿਰਦੇ ਵਿਚ) ਦ੍ਰਿੜ੍ਹ ਕਰ ਲਏਂ, ਤਾਂ (ਤੂੰ) ਵਧ ਕੇ ਦਰਿਆ ਬਣ ਜਾਏਂਗਾ ਅਤੇ (ਫਿਰ ਪ੍ਰਭੂ ਨਾਲੋਂ) ਟੁਟ ਕੇ ਤੁਛ ਨਾਲਾ ਨਹੀਂ ਬਣੇਂਗਾ।੧੧੭। ਹੇ ਫ਼ਰੀਦ! ਫ਼ਕੀਰੀ ਬਹੁਤ ਔਖੀ ਹੈ ਅਤੇ (ਤੇਰੀ) ਪ੍ਰੀਤ (ਉਪਰੋਂ) ਚੋਪੜੀ ਹੋਈ ਹੈ (ਅਰਥਾਤ ਦਿਖਾਵਾ ਮਾਤ੍ਰ ਹੈ)। ਕੋਈ ਵਿਰਲਾ ਹੀ ਫ਼ਕੀਰੀ ਦੀ ਰੀਤ ਅਨੁਸਾਰ ਚਲਦਾ ਹੈ।੧੧੮। (ਫ਼ਰੀਦ ਦਾ ਕਥਨ ਹੈ—ਚਾਹੇ ਮੇਰਾ) ਤਨ ਤੰਦੂਰ ਵਾਂਗ ਤਪੇ ਅਤੇ ਹੱਡੀਆਂ ਬਾਲਣ ਵਾਂਗ ਬਲਣ, (ਪ੍ਰਭੂ ਦੇ ਮਾਰਗ

ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ ॥੧੧੯॥

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥੧੨੦॥

ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥
ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥੧੨੧॥*

ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥**

ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ ॥
ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥੧੨੩॥**

ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥
ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥੧੨੪॥***

ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥
ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥੧੨੫॥
ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥

ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥
ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥੧੨੮॥
ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥
ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥੧੩੦॥

---

* ਇਹ ਸ਼ਲੋਕ ਗੁ.ਗ੍ਰੰ. ਪੰਨਾ 1318 ਉਤੇ ਵੀ ਆਇਆ ਹੈ।
** ਇਹ ਦੋਵੇਂ ਸ਼ਲੋਕ ਗੁ.ਗ੍ਰੰ. ਪੰਨਾ 585 ਉਤੇ ਵੀ ਦਰਜ ਹਨ।
*** ਇਹ ਸ਼ਲੋਕ ਗੁ.ਗ੍ਰੰ. ਪੰਨਾ 91 ਉਪਰ ਵੀ ਆਇਆ ਹੈ।

ਉਪਰ ਚਲਣੋਂ) ਪੈਰਾਂ ਨਾਲ ਥਕ ਜਾਵਾਂ, (ਤਾਂ) ਸਿਰ ਦੇ ਭਾਰ ਚਲ ਪਵਾਂ, ਜੇ ਮੈਨੂੰ ਪ੍ਰਭੂ-ਪ੍ਰੀਤਮ ਮਿਲ ਪਏ।੧੧੯।

(ਹੇ ਫ਼ਰੀਦ !) ਸ਼ਰੀਰ ਨੂੰ ਤੰਦੂਰ ਵਾਂਗ ਨ ਤਪਾ ਅਤੇ ਹੱਡੀਆਂ ਨੂੰ ਬਾਲਣ ਵਾਂਗ ਨ ਬਾਲ। ਸਿਰ ਅਤੇ ਪੈਰਾਂ ਨੇ ਕੀ ਵਿਗਾੜਿਆ ਹੈ। (ਇਹ ਕੁਝ ਕਰਨ ਦੀ ਥਾਂ ਤੂੰ ਆਪਣੇ) ਹਿਰਦੇ ਵਿਚ ਪ੍ਰਭੂ-ਪ੍ਰੀਤਮ ਨੂੰ ਵੇਖ।੧੨੦।

ਮੈਂ (ਜੀਵ-ਇਸਤਰੀ ਪ੍ਰਭੂ-ਪਤੀ ਰੂਪ) ਸੱਜਣ ਨੂੰ ਲਭਦੀ ਹਾਂ, (ਪਰ) ਸੱਜਣ ਤਾਂ ਮੇਰੇ ਨਾਲ ਹੈ। ਨਾਨਕ (ਦਾ ਕਥਨ ਹੈ ਕਿ) ਅਲੱਖ (ਪ੍ਰਭੂ) ਲਖਿਆ ਨਹੀਂ ਜਾ ਸਕਦਾ, (ਕੋਈ) ਗੁਰਮੁਖ (ਸਾਧਕ ਹੀ ਅਰਥਾਤ ਗੁਰੂ ਹੀ) ਵਿਖਾ ਦਿੰਦਾ ਹੈ।੧੨੧।

(ਸ੍ਰੇਸ਼ਠ ਸਾਧਕਾਂ ਰੂਪ) ਹੰਸਾਂ ਨੂੰ ਤਰਦਿਆਂ ਵੇਖ ਕੇ ਬਗਲਿਆਂ (ਦੰਭੀ ਵਿਅਕਤੀਆਂ ਦੇ ਮਨ ਵਿਚ) ਚਾਉ ਚੜ੍ਹਿਆ। (ਪਰ ਸੱਚੀ ਸਾਧਨਾ ਦੀ ਘਾਟ ਕਰਕੇ ਉਹ) ਬਗਲੇ ਵਿਚਾਰੇ ਡੁਬ ਕੇ ਮਰ ਗਏ; (ਉਨ੍ਹਾਂ ਦੇ) ਸਿਰ ਹੇਠਾਂ ਵਲ ਅਤੇ ਪੈਰ ਉਪਰ ਵਲ (ਹੋ ਗਏ)।੧੨੨।

(ਉਸ ਨੂੰ ਸ੍ਰੇਸ਼ਠ ਸਾਧਕ ਵਰਗਾ) ਵੱਡਾ ਹੰਸ ਸਮਝ ਕੇ, ਤਾਂ (ਉਸ ਨਾਲ) ਮੈਂ ਸੰਗ ਕੀਤਾ। ਜੇ ਮੈਂ ਜਾਣਦਾ ਹੁੰਦਾ ਕਿ (ਉਹ) ਵਿਚਾਰਾ ਬਗਲਾ (ਅਰਥਾਤ ਦੰਭੀ ਵਿਅਕਤੀ) ਹੈ, ਤਾਂ ਜੀਵਨ ਭਰ ਉਸ ਨਾਲ ਅੰਗ ਨ ਛੋਹੁੰਦਾ।੧੨੩।

ਕੀ ਹੰਸ ਅਤੇ ਕੀ ਬਗਲਾ (ਅਰਥਾਤ ਕੀ ਚੰਗਾ ਅਤੇ ਕੀ ਮਾੜਾ ਵਿਅਕਤੀ) ਜਿਸ ਉਪਰ (ਪ੍ਰਭੂ) ਮਿਹਰ ਦੀ ਨਜ਼ਰ ਕਰਦਾ ਹੈ ਅਤੇ ਜੇ ਉਸ ਪ੍ਰਭੂ ਨੂੰ ਚੰਗਾ ਲਗਦਾ ਹੈ, (ਤਾਂ) ਹੇ ਨਾਨਕ ! ਕਾਂ ਨੂੰ ਹੰਸ ਬਣਾ ਦਿੰਦਾ ਹੈ।੧੨੪।

(ਫ਼ਰੀਦ ਦਾ ਕਥਨ ਹੈ—ਇਸ ਸੰਸਾਰ ਰੂਪ) ਸਰੋਵਰ ਵਿਚ (ਜੀਵ ਰੂਪ) ਇਕ ਪੰਛੀ ਹੈ ਅਤੇ ਫਸਾਉਣ ਵਾਲੇ ਪੰਜਾਹ ਹਨ। ਇਹ ਸ਼ਰੀਰ (ਸੰਕਲਪ ਵਿਕਲਪ ਦੀਆਂ) ਲਹਿਰਾਂ ਵਿਚ ਫਸ ਗਿਆ ਹੈ, (ਇਸ ਦੇ ਬਚ ਨਿਕਲਣ ਲਈ) ਹੇ ਸੱਚੇ (ਪ੍ਰਭੂ) ਤੇਰੀ ਹੀ ਆਸ ਹੈ।੧੨੫। (ਫ਼ਰੀਦ ਦਾ ਕਥਨ ਹੈ—) ਉਹ ਕਿਹੜਾ ਅੱਖਰ (ਸ਼ਬਦ) ਹੋਵੇ, (ਉਹ) ਕਿਹੜਾ ਗੁਣ ਹੋਵੇ ਅਤੇ ਉਹ ਕਿਹੜਾ ਸ਼ਿਰੋਮਣੀ ਮੰਤ੍ਰ ਹੋਵੇ। (ਹੇ ਸਖੀ !) ਮੈਂ (ਉਹ) ਕਿਹੜਾ ਵੇਸ ਕਰਾਂ, ਜਿਸ ਨਾਲ ਪ੍ਰਭੂ-ਪਤੀ ਵਸ ਵਿਚ ਹੋ ਜਾਵੇ।੧੨੬। ਹੇ ਭੈਣ ! ਨਿਮਰਤਾ ਰੂਪ ਅੱਖਰ (ਸ਼ਬਦ) ਹੋਵੇ, ਖਿਮਾ ਰੂਪ ਗੁਣ ਹੋਵੇ ਅਤੇ ਜੀਭ (ਤੋਂ ਮਿਠਾ ਬੋਲਣਾ) ਸ਼ਿਰੋਮਣੀ ਮੰਤ੍ਰ ਹੋਵੇ। (ਜੇ) ਇਹ ਤਿੰਨ ਵੇਸ਼ ਧਾਰਣ ਕਰ ਲਏਂ ਤਾਂ ਪ੍ਰਭੂ-ਪਤੀ ਵਸ ਵਿਚ ਹੋ ਸਕਦਾ ਹੈ।੧੨੭।

(ਫ਼ਰੀਦ ਦਾ ਕਥਨ ਹੈ—ਜੋ ਵਿਅਕਤੀ) ਬੁੱਧੀ ਹੁੰਦੇ ਹੋਇਆਂ (ਆਪਣੇ ਆਪ ਨੂੰ) ਇਆਣਾ (ਸਮਝਦਾ ਹੈ), ਬਲ ਹੁੰਦੇ ਹੋਇਆਂ ਵੀ ਨਿਤਾਣਾ (ਸਮਝਦਾ ਹੈ) ਅਤੇ ਅਭਾਵ ਵਿਚ ਗ੍ਰਸਿਆਂ ਨੂੰ ਆਪਣਾ (ਭਾਗ) ਵੰਡ ਦਿੰਦਾ ਹੈ, ਕੋਈ ਅਜਿਹਾ (ਵਿਅਕਤੀ ਹੀ) 'ਭਗਤ' ਅਖਵਾਉਣ (ਦਾ ਅਧਿਕਾਰੀ ਹੈ)।੧੨੮। (ਫ਼ਰੀਦ ਦਾ ਕਥਨ ਹੈ—ਕਿਸ ਨੂੰ) ਇਕ ਫਿਕਾ ਬੋਲ ਨ ਬੋਲੋ, (ਕਿਉਂਕਿ) ਸਭ ਵਿਚ ਸੱਚਾ ਸੁਆਮੀ (ਵਸਦਾ ਹੈ)। ਕਿਸੇ ਦਾ ਹਿਰਦਾ ਵੀ ਦੁਖਾਣਾ ਨਹੀਂ ਚਾਹੀਦਾ (ਕਿਉਂਕਿ) ਸਾਰੇ (ਜੀਵ) ਅਮੋਲਕ ਮਾਣਕ/ਮੋਤੀ ਹਨ।੧੨੯। (ਫ਼ਰੀਦ ਦਾ ਕਥਨ ਹੈ — ਹੇ ਜਿਗਿਆਸੂ !) ਸਭ ਦੇ ਮਨ ਮਾਣਕ ਵਾਂਗ ਹਨ, (ਇਸ ਲਈ) ਕਿਸੇ ਦਾ ਮਨ ਦੁਖਾਣਾ/ਤੋੜਨਾ ਬਿਲਕੁਲ ਚੰਗਾ ਨਹੀਂ। ਜੇ ਤੈਨੂੰ ਪਿਆਰੇ (ਪ੍ਰਭੂ) ਨੂੰ ਮਿਲਣ ਦੀ ਤਾਂਘ ਹੈ, (ਤਾਂ) ਕਿਸੇ ਦਾ ਹਿਰਦਾ ਨ ਦੁਖਾ।੧੩੦।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਸਵਯੇ ਸ੍ਰੀ ਮੁਖਬਾਕੁ ਮਹਲਾ ੫ ॥

ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ ॥
ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ ॥
ਬ੍ਯਾਪਤੁ ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ ਸਰਬ ਕੀ ਰਖ੍ਯਾ ਕਰੈ ਆਪੇ ਹਰਿ ਪਤਿ ॥
ਅਬਿਨਾਸੀ ਅਬਿਗਤ ਆਪੇ ਆਪਿ ਉਤਪਤਿ ॥
ਏਕੈ ਤੂਹੀ ਏਕੈ ਅਨ ਨਾਹੀ ਤੁਮ ਭਤਿ ॥
ਹਰਿ ਅੰਤੁ ਨਾਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ ॥
ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥
ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੧॥

ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ ਪਰੈ ਹੀ ਤੇ ਪਰੈ ਅਪਰ ਅਪਾਰ ਪਰਿ ॥
ਆਪੁਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ ਓਪਤਿ ਪਰਲੌ ਏਕੈ ਨਿਮਖ ਤੁ ਘਰਿ ॥
ਆਨ ਨਾਹੀ ਸਮਸਰਿ ਉਜੀਆਰੋ ਨਿਰਮਰਿ ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ॥
ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥
ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੨॥

ਸਗਲ ਭਵਨ ਧਾਰੇ ਏਕ ਥੇਂ ਕੀਏ ਬਿਸਥਾਰੇ ਪੂਰਿ ਰਹਿਓ ਸ੍ਰਬ ਮਹਿ ਆਪਿ ਹੈ ਨਿਰਾਰੇ॥
ਹਰਿ ਗੁਨ ਨਾਹੀ ਅੰਤ ਪਾਰੇ ਜੀਅ ਜੰਤ ਸਭਿ ਥਾਰੇ ਸਗਲ ਕੋ ਦਾਤਾ ਏਕੈ ਅਲਖ ਮੁਰਾਰੇ॥
ਆਪ ਹੀ ਧਾਰਨ ਧਾਰੇ ਕੁਦਰਤਿ ਹੈ ਦੇਖਾਰੇ ਬਰਨੁ ਚਿਹਨੁ ਨਾਹੀ ਮੁਖ ਨ ਮਸਾਰੇ ॥
ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥
ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੩॥

ਸਰਬ ਗੁਣ ਨਿਧਾਨੰ ਕੀਮਤਿ ਨ ਗ੍ਯਾਨੰ ਧ੍ਯਾਨੰ ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ॥
ਮਨੁ ਧਨੁ ਤੇਰੋ ਪ੍ਰਾਨੰ ਏਕੈ ਸੂਤਿ ਹੈ ਜਹਾਨੰ ਕਵਨ ਉਪਮਾ ਦੇਉ ਬਡੇ ਤੇ ਬਡਾਨੰ ॥
ਜਾਨੈ ਕਉਨੁ ਤੇਰੋ ਭੇਉ ਅਲਖ ਅਪਾਰ ਦੇਉ ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ ॥
ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥
ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੪॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥
ਸਵਯੇ ਸ੍ਰੀ ਮੁਖਬਾਕੵ ਮਹਲਾ ੫

ਹੇ ਆਦਿ ਪੁਰਖ! ਹੇ ਕਰਤਾਰ! (ਤੂੰ) ਆਪ ਹੀ ਸਾਰੇ ਜਗਤ ਦਾ ਕਰਨ ਵਾਲਾ ਹੈਂ। (ਤੂੰ) ਸਭ ਵਿਚ ਭਰਪੂਰ ਹੋ ਰਿਹਾ ਹੈਂ, (ਤੂੰ) ਸਾਰੇ ਹਿਰਦਿਆਂ ਵਿਚ ਵਿਆਪ ਰਿਹਾ ਹੈਂ। (ਸਾਰੇ) ਜਗਤ ਵਿਚ ਵਿਆਪਕ ਦਿਸਦਾ ਹੈਂ, ਤੇਰੀ ਗਤਿ (ਸਥਿਤੀ) ਨੂੰ ਕੌਣ ਸਮਝ ਸਕਦਾ ਹੈ? (ਤੂੰ ਆਪ ਹੀ) ਸਭ ਦੀ ਰਖਿਆ ਕਰਦਾ ਹੈਂ। (ਤੂੰ) ਆਪ ਹੀ ਸਭ ਦਾ ਸੁਆਮੀ ਹੈਂ। (ਤੂੰ) ਅਵਿਨਾਸ਼ੀ ਹੈਂ, ਅਵਿਅਕਤ ਹੈਂ, ਆਪਣੇ ਆਪ ਤੋਂ (ਤੇਰੀ) ਉਤਪਤੀ ਹੋਈ ਹੈ। ਤੂੰ ਹੀ ਇਕੋ ਇਕ ਹੈਂ, ਹੋਰ ਤੇਰੇ ਵਰਗਾ ਕੋਈ ਨਹੀਂ ਹੈ। ਹੇ ਹਰਿ! (ਤੇਰਾ) ਅੰਤ ਅਤੇ ਆਰ-ਪਾਰ ਨਹੀਂ ਹੈ, ਕੌਣ ਹੈ (ਜੋ ਇਸ ਬਾਰੇ) ਵਿਚਾਰ ਕਰੇ? (ਪ੍ਰਭੂ) ਸਾਰੇ ਜਗਤ ਦਾ ਪਿਤਾ ਹੈ ਅਤੇ ਸਾਰਿਆਂ ਦੇ ਪ੍ਰਾਣਾਂ ਦਾ ਆਧਾਰ ਹੈ। (ਹਰਿ ਦਾ) ਦਾਸ (ਗੁਰੂ) ਨਾਨਕ ਭਗਤ (ਪ੍ਰਭੂ ਦੇ) ਦਰ ਉਤੇ (ਪ੍ਰਵਾਨ ਹੋ ਕੇ) ਬ੍ਰਹਮ ਦੇ ਸਮਾਨ (*ਸਮਸਰਿ*) ਹੋ ਗਿਆ ਹੈ, ਇਕ ਜੀਭ (ਉਸ ਦਾ) ਕੀ ਬਖਾਨ ਕਰੇ। ਹਾਂ ਜੀ, ਮੈਂ (ਉਸ ਤੋਂ) ਬਲਿਹਾਰ ਹਾਂ, ਬਲਿਹਾਰ ਹਾਂ, ਸਦਾ ਬਲਿਹਾਰ ਹਾਂ।੧।

(ਹੇ ਪ੍ਰਭੂ! ਤੇਰੇ ਤੋਂ) ਅੰਮ੍ਰਿਤ ਦਾ ਪ੍ਰਵਾਹ ਚਲ ਰਿਹਾ ਹੈ, ਨ ਤੋਲੇ ਜਾ ਸਕਣ ਵਾਲੇ ਭੰਡਾਰ ਭਰੇ ਪਏ ਹਨ, (ਤੂੰ) ਪਰੇ ਤੋਂ ਪਰੇ ਹੈਂ, ਅਪਰ ਅਪਾਰ ਹੈਂ। (ਤੂੰ) ਆਪਣੀ ਮਰਜ਼ੀ ਕਰਦਾ ਹੈਂ, ਕਿਸੇ ਹੋਰ ਨੂੰ ਸਲਾਹ (*ਮੰਤ੍ਰਿ*) ਵਿਚ ਨਹੀਂ ਲਿਆਉਂਦਾ, ਤੇਰੇ ਘਰ ਵਿਚ (ਅਰਥਾਤ ਹੁਕਮ ਵਿਚ) ਉਤਪੱਤੀ ਅਤੇ ਪਰਲੋ ਇਕ ਨਿਮਖ (ਵਿਚ ਹੋ ਜਾਂਦੀਆਂ ਹਨ)। (ਤੇਰੇ) ਸਮਾਨ ਹੋਰ ਕੋਈ ਨਹੀਂ ਹੈ, (ਤੇਰਾ) ਪ੍ਰਕਾਸ਼ (*ਉਜੀਆਰੋ*) ਨਿਰਮਲ ਹੈ, ਹਰਿ ਹਰਿ ਦਾ ਨਾਮ ਲੈਣ ਨਾਲ ਕਰੋੜਾਂ ਪਾਪ (*ਪਰਾਛਤ*) ਦੂਰ ਹੋ ਜਾਂਦੇ ਹਨ। (ਹਰਿ ਦਾ) ਦਾਸ (ਗੁਰੂ) ਨਾਨਕ ਭਗਤ (ਪ੍ਰਭੂ ਦੇ) ਦਰ ਉਤੇ (ਪ੍ਰਵਾਨ ਹੋ ਕੇ) ਬ੍ਰਹਮ ਦੇ ਸਮਾਨ ਹੋ ਗਿਆ ਹੈ, ਇਕ ਜੀਭ ਉਸ ਦਾ ਕੀ ਬਖਾਨ ਕਰੇ। ਹਾਂ ਜੀ, ਮੈਂ (ਉਸ ਤੋਂ) ਸਦਕੇ ਹਾਂ, ਸਦਕੇ ਹਾਂ, ਸਦਾ ਸਦਕੇ ਹਾਂ।੨।

(ਹੇ ਪਰਮਾਤਮਾ! ਤੂੰ) ਸਾਰੇ ਲੋਕ/ਭੁਵਨ ਬਣਾਏ ਹਨ, ਇਕ (ਆਪਣੇ ਆਪ ਤੋਂ ਸਾਰੇ) ਵਿਸਥਾਰ ਕੀਤੇ ਹਨ, ਸਭ ਵਿਚ ਵਿਆਪਕ ਹੋ ਰਿਹਾ ਹੈਂ ਅਤੇ ਆਪ ਨਿਰਲੇਪ ਵੀ ਹੈਂ। ਹੇ ਹਰਿ! (ਤੇਰੇ) ਗੁਣਾਂ ਦਾ ਅੰਤ ਅਤੇ ਆਰ-ਪਾਰ ਨਹੀਂ ਹੈ, ਸਾਰੇ ਜੀਵ-ਜੰਤ ਤੇਰੇ ਹੀ ਹਨ, (ਤੂੰ) ਸਭ ਦਾ ਇਕੋ ਦਾਤਾ ਹੈਂ, ਅਲੱਖ ਅਤੇ ਮੁਰਾਰੀ ਹੈਂ। (ਤੂੰ) ਆਪ ਹੀ (ਸਾਰੀ ਸ੍ਰਿਸ਼ਟੀ ਨੂੰ) ਧਾਰਣ ਕਰਨ ਵਾਲਾ ਹੈਂ, (ਆਪਣੀ) ਕੁਦਰਤ ਨੂੰ ਵਿਖਾਉਂਦਾ ਹੈਂ, (ਤੇਰਾ ਕੋਈ) ਵਰਣ (ਰੰਗ) ਜਾਂ ਚਿੰਨ੍ਹ ਨਹੀਂ ਹੈ, ਨ ਮੂੰਹ ਹੈ ਨ ਹੀ ਦਾੜ੍ਹੀ (*ਮਸਾਰੇ*) ਹੈ। (ਹਰਿ ਦਾ) ਦਾਸ (ਗੁਰੂ) ਨਾਨਕ ਭਗਤ (ਪ੍ਰਭੂ ਦੇ) ਦਰ ਉਤੇ (ਪ੍ਰਵਾਨ ਹੋ ਕੇ) ਬ੍ਰਹਮ ਦੇ ਸਮਾਨ ਹੋ ਗਿਆ ਹੈ। ਇਕ ਜੀਭ ਉਸ ਦਾ ਕੀ ਬਖਾਨ ਕਰੇ। ਹਾਂ ਜੀ, ਮੈਂ (ਉਸ ਤੋਂ) ਕੁਰਬਾਨ ਹਾਂ, ਕੁਰਬਾਨ ਹਾਂ, ਸਦਾ ਕੁਰਬਾਨ ਹਾਂ।੩।

(ਹੇ ਪ੍ਰਭੂ! ਤੂੰ) ਸਭ ਗੁਣਾਂ ਦਾ ਖ਼ਜ਼ਾਨਾ ਹੈਂ, (ਤੇਰੇ) ਗਿਆਨ ਅਤੇ ਧਿਆਨ ਦੀ (ਕੋਈ) ਕੀਮਤ ਨਹੀਂ ਹੈ, ਹੇ ਪ੍ਰਭੂ! ਤੇਰਾ ਠਿਕਾਣਾ ਉੱਚੇ ਤੋਂ ਉੱਚਾ ਜਾਣਿਆ ਜਾਂਦਾ ਹੈ। (ਮੇਰਾ) ਮਨ, ਧਨ ਅਤੇ ਪ੍ਰਾਣ (ਸਭ) ਤੇਰੇ ਹੀ ਹਨ, (ਤੂੰ ਸਾਰੀ) ਦੁਨੀਆ (*ਜਹਾਨੰ*) ਨੂੰ ਇਕ ਸੂਤਰ ਵਿਚ (ਪਰੋ ਰਖਿਆ ਹੈ)। (ਮੈਂ ਤੇਰੀ) ਕਿਹੜੀ ਉਪਮਾ ਦਿਆਂ, (ਤੂੰ) ਵਡੇ ਤੋਂ ਵੱਡਾ ਹੈਂ। ਹੇ ਅਲੱਖ! ਹੇ ਅਪਾਰ! ਹੇ ਪ੍ਰਕਾਸ਼ ਰੂਪ! ਤੂੰ ਕਲਾ ਤੋਂ ਰਹਿਤ ਕਲਾ (ਸ਼ਕਤੀ) ਵਾਲਾ ਹੈਂ, ਤੇਰਾ ਭੇਦ ਕੌਣ ਜਾਣ ਸਕਦਾ ਹੈ? ਹੇ ਪ੍ਰਭੂ! (ਤੂੰ) ਸਭ ਦਾ ਆਸਰਾ (*ਥਾਨੰ*) ਹੈਂ। (ਹਰਿ ਦਾ) ਦਾਸ (ਗੁਰੂ) ਨਾਨਕ ਭਗਤ (ਪ੍ਰਭੂ ਦੇ) ਦਰ ਉਤੇ (ਪ੍ਰਵਾਨ ਹੋ ਕੇ) ਬ੍ਰਹਮ ਦੇ ਸਮਾਨ (*ਸਮਸਰਿ*) ਹੋ ਗਿਆ ਹੈ। ਇਕ ਜੀਭ ਉਸ ਦਾ ਕੀ ਬਖਾਨ ਕਰੇ। ਹਾਂ ਜੀ, ਮੈਂ (ਉਸ ਤੋਂ) ਵਾਰਨੇ ਹਾਂ, ਵਾਰਨੇ ਹਾਂ, ਸਦਾ ਵਾਰਨੇ ਹਾਂ।੪।

ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ ॥
ਹਰਖਵੰਤ ਆਨੰਤ ਰੂਪ ਨਿਰਮਲ ਬਿਗਾਸੀ ॥
ਗੁਣ ਗਾਵਹਿ ਬੇਅੰਤ ਅੰਤੁ ਇਕੁ ਤਿਲੁ ਨਹੀ ਪਾਸੀ ॥
ਜਾ ਕਉ ਹੋਂਹਿ ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥
ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥
ਹਰਿ ਗੁਰੁ ਨਾਨਕੁ ਜਿਨ ਪਰਸਿਅਉ ਸਿ ਜਨਮ ਮਰਣ ਦੁਹ ਥੇ ਰਹਿਓ ॥੫॥

ਸਤਿ ਸਤਿ ਹਰਿ ਸਤਿ ਸਤਿ ਸਤੇ ਸਤਿ ਭਣੀਐ ॥
ਦੂਸਰ ਆਨ ਨ ਅਵਰੁ ਪੁਰਖੁ ਪਊਰਾਤਨੁ ਸੁਣੀਐ ॥
ਅੰਮ੍ਰਿਤੁ ਹਰਿ ਕੋ ਨਾਮੁ ਲੈਤ ਮਨਿ ਸਭ ਸੁਖ ਪਾਏ ॥
ਜੇਹ ਰਸਨ ਚਾਖਿਓ ਤੇਹ ਜਨ ਤ੍ਰਿਪਤਿ ਅਘਾਏ ॥
ਜਿਹ ਠਾਕੁਰੁ ਸੁਪ੍ਰਸੰਨੁ ਭਯੋ ਸਤਸੰਗਤਿ ਤਿਹ ਪਿਆਰੁ ॥
ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤਿਨ੍ ਸਭ ਕੁਲ ਕੀਓ ਉਧਾਰੁ ॥੬॥

ਸਚੁ ਸਭਾ ਦੀਬਾਣੁ ਸਚੁ ਸਚੇ ਪਹਿ ਧਰਿਓ ॥
ਸਚੈ ਤਖਤਿ ਨਿਵਾਸੁ ਸਚੁ ਤਪਾਵਸੁ ਕਰਿਓ ॥
ਸਚਿ ਸਿਰਜਿ੍ਉ ਸੰਸਾਰੁ ਆਪਿ ਆਭੁਲੁ ਨ ਭੁਲਉ ॥
ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ ॥
ਜਿਹ ਕ੍ਰਿਪਾਲੁ ਹੋਯਉ ਗੋੁਬਿੰਦੁ ਸਰਬ ਸੁਖ ਤਿਨਹੂ ਪਾਏ ॥
ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥

ਕਵਨੁ ਜੋਗੁ ਕਉਨੁ ਗ੍ਯ੍ਯਾਨੁ ਧ੍ਯ੍ਯਾਨੁ ਕਵਨ ਬਿਧਿ ਉਸ੍ਤਤਿ ਕਰੀਐ ॥
ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ ॥
ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ ॥
ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ ॥
ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ ॥
ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਇਤ ਉਤ ਸਦਾ ਮੁਕਤੇ ॥੮॥

ਪ੍ਰਭ ਦਾਤਉ ਦਾਤਾਰ ਪਰ੍ਉ ਜਾਚਕੁ ਇਕੁ ਸਰਨਾ ॥
ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ ॥
ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ ॥
ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ ॥
ਬਲਿਓ ਚਰਾਗੁ ਅੰਧ੍ਯ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥
ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ ॥੯॥

ਸਵਯੇ ਸ੍ਰੀ ਮੁਖਬਾਕ੍ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ ॥

(ਹੇ ਪ੍ਰਭੂ ! ਤੂੰ) ਨਿਰਾਕਾਰ ਹੈਂ, ਸਾਕਾਰ (ਸਗੁਣ) ਹੈਂ, ਅਛਲ ਹੈਂ, (ਸਰਬਤ੍ਰ) ਵਿਆਪਕ ਹੈ, ਵਿਨਾਸ਼ ਤੋਂ ਰਹਿਤ ਹੈਂ। (ਤੂੰ) ਸਦਾ ਪ੍ਰਸੰਨ ਹੈਂ, ਅਨੰਤ ਰੂਪ ਵਾਲਾ ਹੈਂ, ਸ਼ੁੱਧ ਸਰੂਪ ਵਾਲਾ ਹੈਂ, ਖਿੜਾਉ ਵਾਲਾ ਹੈਂ। (ਤੇਰੇ) ਗੁਣ ਬੇਅੰਤ (ਜੀਵ) ਗਾਉਂਦੇ ਹਨ, (ਪਰ ਕੋਈ ਤੇਰਾ) ਇਕ ਤਿਲ ਜਿੰਨਾ ਅੰਤ ਨਹੀਂ ਪਾ ਸਕਦਾ। ਜਿਸ ਉਪਰ (ਤੂੰ) ਕ੍ਰਿਪਾਲ ਹੁੰਦਾ ਹੈਂ, ਹੇ ਪ੍ਰਭੂ ! ਉਹ ਸੇਵਕ ਤੇਰੇ ਵਿਚ ਹੀ ਮਿਲ ਜਾਂਦਾ ਹੈ। ਉਹ ਸੇਵਕ ਧੰਨ ਧੰਨ ਹਨ, ਜਿਨ੍ਹਾਂ ਉਪਰ ਪ੍ਰਭੂ ਕ੍ਰਿਪਾਲ ਹੋਇਆ ਹੈ। ਜਿਨ੍ਹਾਂ ਨੇ ਹਰਿ ਰੂਪ ਗੁਰੂ ਨਾਨਕ ਨੂੰ ਪਰਸਿਆ/ਛੋਹਿਆ ਹੈ, ਉਹ (ਸੇਵਕ) ਜਨਮ ਮਰਨ ਦੋਹਾਂ ਤੋਂ ਰਹਿ ਗਏ ਹਨ (ਅਰਥਾਤ ਉਨ੍ਹਾਂ ਦਾ ਆਵਾਗਵਣ ਖ਼ਤਮ ਹੋ ਗਿਆ ਹੈ)।੫।

ਹਰਿ ਸੱਚਾ ਹੈ, ਸੱਚਾ ਹੈ, ਸਦਾ ਸੱਚਾ ਕਿਹਾ ਜਾਂਦਾ ਹੈ। ਹੋਰ (ਕੋਈ) ਦੂਜਾ ਪੁਰਾਤਨ ਪੁਰਸ਼ ਨਹੀਂ ਸੁਣਿਆ ਜਾਂਦਾ। ਹਰਿ ਦਾ ਨਾਮ ਅੰਮ੍ਰਿਤ ਹੈ, (ਉਸ ਨੂੰ) ਲੈਣ ਨਾਲ ਮਨ ਨੇ ਸਭ ਸੁਖ ਪਾ ਲਏ ਹਨ। ਜਿਨ੍ਹਾਂ ਨੇ (ਨਾਮ ਰੂਪ ਅੰਮ੍ਰਿਤ) ਜੀਭ ਨਾਲ ਚਖਿਆ ਹੈ, ਉਹ ਸੇਵਕ ਤ੍ਰਿਪਤ ਹੋ ਕੇ ਰਜ ਗਏ ਹਨ। ਜਿਨ੍ਹਾਂ ਉਪਰ ਪ੍ਰਭੂ ਪ੍ਰਸੰਨ ਹੋਇਆ ਹੈ, ਉਨ੍ਹਾਂ ਦਾ ਸਤਿਸੰਗਤ ਨਾਲ ਪ੍ਰੇਮ (ਪਿਆ ਹੈ)। ਜਿਨ੍ਹਾਂ ਨੇ ਹਰਿ ਰੂਪ ਗੁਰੂ ਨਾਨਕ ਨੂੰ ਪਰਸਿਆ ਹੈ, ਉਨ੍ਹਾਂ ਨੇ (ਆਪਣੀ) ਸਾਰੀ ਕੁਲ ਦਾ ਉਧਾਰ ਕਰ ਲਿਆ ਹੈ।੬।

(ਪ੍ਰਭੂ ਦੀ) ਸਭਾ ਅਤੇ ਦਰਬਾਰ ਸੱਚੇ ਹਨ, ਸੱਚਾ (ਨਾਮ ਰੂਪ ਪਦਾਰਥ ਪ੍ਰਭੂ ਨੇ) ਸੱਚੇ (ਗੁਰੂ) ਪਾਸ ਧਰਿਆ ਹੋਇਆ ਹੈ। (ਪ੍ਰਭੂ ਦਾ) ਨਿਵਾਸ ਸੱਚੇ ਤਖ਼ਤ ਉਪਰ ਹੈ ਅਤੇ (ਉਹ) ਸੱਚਾ ਨਿਆਂ (*ਤਪਾਵਸੁ*) ਕਰਦਾ ਹੈ। ਸਦਾ ਸਦੀਵੀ (ਪ੍ਰਭੂ) ਨੇ ਸੰਸਾਰ ਸਿਰਜਿਆ ਹੈ, (ਉਹ) ਆਪ ਅਭੁਲ ਹੈ, (ਕਦੇ) ਭੁਲਦਾ ਨਹੀਂ ਹੈ। (ਉਸ ਦਾ) ਨਾਮ ਬੇਅੰਤ ਹੈ, (ਉਸ) ਅਮੋਲਕ ਦੀ ਕੀਮਤ ਨਹੀਂ ਪੈਂਦੀ। ਜਿਸ ਉਪਰ ਗੋਬਿੰਦ ਕ੍ਰਿਪਾਲ ਹੋਏ ਹਨ, ਉਸ ਨੇ ਹੀ ਸਭ ਸੁਖ ਪਾ ਲਏ ਹਨ। ਜਿਨ੍ਹਾਂ (ਵਿਅਕਤੀਆਂ) ਨੇ ਹਰਿ ਰੂਪ ਗੁਰੂ ਨਾਨਕ ਨੂੰ ਪਰਸਿਆ ਹੈ ਉਹ ਫਿਰ ਦੋਬਾਰਾ ਜੂਨਾਂ ਵਿਚ ਨਹੀਂ ਆਏ ਹਨ।੭।

ਕਿਹੜਾ ਜੋਗ, ਕਿਹੜਾ ਗਿਆਨ, ਕਿਹੜਾ ਧਿਆਨ ਅਤੇ ਕਿਹੜੀ ਵਿਧੀ ਹੈ (ਜਿਸ ਨਾਲ ਪ੍ਰਭੂ) ਦੀ ਵਡਿਆਈ ਕਰੀਏ। ਸਿੱਧ, ਸਾਧਕ, ਤੇਤੀਸ ਕਰੋੜ (ਦੇਵਤਿਆਂ) ਪਾਸੋਂ ਤਿਲ (*ਤਿਰੁ*) ਭਰ ਕੀਮਤ ਨਹੀਂ ਪੈ ਸਕੀ। ਬ੍ਰਹਮਾ ਆਦਿ (ਦੇਵਤੇ), ਸਨਕ ਆਦਿ (ਚਾਰ ਬ੍ਰਹਮਾ ਪੁੱਤਰ), ਸ਼ੇਸ਼ (ਵਰਗੇ ਪ੍ਰਭੂ ਦੇ) ਗੁਣਾਂ ਦਾ ਅੰਤ ਨਹੀਂ ਪਾ ਸਕੇ। (ਪ੍ਰਭੂ) ਪਕੜੇ ਜਾਣ ਤੋਂ ਰਹਿਤ (*ਅਗਹ*) ਹੈ, ਇਸ ਲਈ) ਪਕੜਿਆ ਨਹੀਂ ਜਾ ਸਕਦਾ, ਸਰਬਤ੍ਰ ਵਿਆਪਕ ਅਤੇ (ਸਭ ਵਿਚ) ਸਮਾ ਰਿਹਾ ਹੈ। ਜਿਸ ਦੀ ਫਾਹੀ ਦਿਆਲ ਪ੍ਰਭੂ ਨੇ ਕਟ ਦਿੱਤੀ ਹੈ, ਉਹੀ ਵਿਅਕਤੀ ਭਗਤੀ ਵਿਚ ਲਗੇ ਹਨ। ਹਰਿ ਰੂਪ ਗੁਰੂ ਨਾਨਕ ਨੂੰ ਜਿਨ੍ਹਾਂ ਨੇ ਪਰਸਿਆ ਹੈ, ਉਹ ਲੋਕ ਪਰਲੋਕ ਵਿਚ ਸਦਾ ਬੰਧਨ-ਮੁਕਤ ਰਹਿੰਦੇ ਹਨ।੮।

ਹੇ ਪ੍ਰਭੂ ! (ਤੂੰ) ਦਾਤਿਆਂ ਦਾ ਦਾਤਾ ਹੈਂ, (ਮੈਂ) ਇਕ ਯਾਚਕ (ਤੇਰੀ) ਸ਼ਰਣ ਵਿਚ ਪਿਆ ਹਾਂ। (ਮੈਨੂੰ) ਸੰਤਾਂ ਦੀ ਚਰਣ-ਧੂੜ ਦਾਨ ਵਜੋਂ ਮਿਲੇ, ਜਿਸ ਨਾਲ ਲਗ ਕੇ ਭਵ-ਸਾਗਰ ਤੋਂ ਤਰ ਜਾਵਾਂ। ਹੇ ਸੁਆਮੀ ! (ਮੈਂ) ਇਕ ਬੇਨਤੀ ਕਰਦਾ ਹਾਂ, (ਮੇਰੀ) ਅਰਦਾਸ ਸੁਣੋ, ਜੇ (ਤੈਨੂੰ) ਚੰਗੀ ਲਗੇ। (ਮੈਨੂੰ ਆਪਣਾ) ਦਰਸ਼ਨ ਦਿਓ, (ਇਹ ਮੇਰੇ) ਮਨ ਵਿਚ ਚਾਉ ਹੈ, (ਤੇਰੇ ਦਰਸ਼ਨ ਨਾਲ ਮੇਰਾ) ਮਨ ਭਗਤੀ ਵਿਚ ਟਿਕ ਜਾਂਦਾ ਹੈ। (ਗੁਰੂ ਨਾਨਕ ਦੇਵ ਦਾ ਆਗਮਨ ਮਾਨੋ) ਹਨੇਰੇ ਵਿਚ ਦੀਪਕ ਜਗ ਪਿਆ ਹੋਵੇ। ਕਲਿਯੁਗ (ਦੀ) ਸਾਰੀ (ਲੋਕਾਈ) ਉਧਰ ਗਈ ਹੈ ਅਤੇ ਨਾਮ ਹੀ ਧਰਮ ਬਣ ਗਿਆ ਹੈ। ਸਾਰਿਆਂ ਲੋਕਾਂ/ਭੁਵਨਾਂ ਵਿਚ ਪ੍ਰਗਟ ਹੋ ਗਿਆ ਹੈ ਕਿ (ਤੇਰਾ) ਸੇਵਕ (ਨਾਨਕ) 'ਗੁਰੂ ਪਾਰਬ੍ਰਹਮ' ਹੈ।੯।

**ਸਵਯੇ ਸ੍ਰੀ ਮੁਖਬਾਕੵ ਮਹਲਾ ੫**

ਮੇਰੀ ਦੇਹ ਕੱਚੀ (ਨਾਸ਼ਮਾਨ) ਹੈ ਅਤੇ ਫਿਰ ਮੋਹ ਨਾਲ ਬੰਨ੍ਹੀ ਹੋਈ ਵੀ ਹੈ। (ਮੈਂ) ਦੁਸ਼ਟ

ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥
ਜੋਬਨ ਰੂਪ ਮਾਇਆ ਮਦ ਮਾਤਾ ਬਿਚਰਤ ਬਿਕਲ ਬਡੌ ਅਭਿਮਾਨੀ ॥
ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ ॥
ਬਲਬੰਚ ਛਪਿ ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ ॥
ਸੀਲ ਧਰਮ ਦਯਾ ਸੁਚ ਨਾਸ੍ਤਿ ਆਇਓ ਸਰਨਿ ਜੀਅ ਕੇ ਦਾਨੀ ॥
ਕਾਰਣ ਕਰਣ ਸਮਰਥ ਸਿਰੀਧਰ ਰਾਖਿ ਲੇਹੁ ਨਾਨਕ ਕੇ ਸੁਆਮੀ ॥੧॥

ਕੀਰਤਿ ਕਰਨ ਸਰਨ ਮਨਮੋਹਨ ਜੋਹਨ ਪਾਪ ਬਿਦਾਰਨ ਕਉ ॥
ਹਰਿ ਤਾਰਨ ਤਰਨ ਸਮਰਥ ਸਭੈ ਬਿਧਿ ਕੁਲਹ ਸਮੂਹ ਉਧਾਰਨ ਸਉ ॥
ਚਿਤ ਚੇਤਿ ਅਚੇਤ ਜਾਨਿ ਸਤਸੰਗਤਿ ਭਰਮ ਅੰਧੇਰ ਮੋਹਿਓ ਕਤ ਧਂਉ ॥
ਮੂਰਤ ਘਰੀ ਚਸਾ ਪਲੁ ਸਿਮਰਨ ਰਾਮ ਨਾਮੁ ਰਸਨਾ ਸੰਗਿ ਲਉ ॥
ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭਂਉ ॥
ਸਿਖ੍ਯ੍ਯਾ ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰੰਉ ॥੨॥

ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ ॥
ਖਾਨ ਪਾਨ ਸੋਧੇ ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ ॥
ਮਾਤ ਪਿਤਾ ਭਾਈ ਅਰੁ ਬੰਧਪ ਬੂਝਨ ਕੀ ਸਭ ਸੂਝ ਪਰੀ ॥
ਬਰਧਮਾਨ ਹੋਵਤ ਦਿਨ ਪ੍ਰਤਿ ਨਿਤ ਆਵਤ ਨਿਕਟਿ ਬਿਖੰਮ ਜਰੀ ॥
ਰੇ ਗੁਨ ਹੀਨ ਦੀਨ ਮਾਇਆ ਕ੍ਰਿਮ ਸਿਮਰਿ ਸੁਆਮੀ ਏਕ ਘਰੀ ॥
ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾ ਨਿਧਿ ਨਾਨਕ ਕਾਟਿ ਭਰੰਮ ਭਰੀ ॥੩॥

ਰੇ ਮਨ ਮੂਸ ਬਿਲਾ ਮਹਿ ਗਰਬਤ ਕਰਤਬ ਕਰਤ ਮਹਾਂ ਮੁਘਨਾਂ ॥
ਸੰਪਤ ਦੋਲ ਝੋਲ ਸੰਗਿ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ ॥
ਸੁਤ ਬਨਿਤਾ ਸਾਜਨ ਸੁਖ ਬੰਧਪ ਤਾ ਸਿਉ ਮੋਹੁ ਬਢਿਓ ਸੁ ਘਨਾ ॥
ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ ਅਘਨਾਂ ॥
ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ ਭੁੰਚਤ ਭੁਗਤਿ ਭੂਖ ਭੁਖਨਾ ॥
ਸਿਮਰਿ ਗੁਪਾਲ ਦਇਆਲ ਸਤਸੰਗਤਿ ਨਾਨਕ ਜਗੁ ਜਾਨਤ ਸੁਪਨਾ ॥੪॥

ਦੇਹ ਨ ਗੇਹ ਨ ਨੇਹ ਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ ॥
ਛਤ੍ਰ ਨ ਪਤ੍ਰ ਨ ਚਉਰ ਨ ਚਾਵਰ ਬਹਤੀ ਜਾਤ ਰਿਦੈ ਨ ਬਿਚਾਰਹੁ ॥
ਰਥ ਨ ਅਸ੍ਵ ਨ ਗਜ ਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ ॥

(*ਸਠ*), ਕਠੋਰ, ਮਲੀਨ ਅਤੇ ਬੇਸਮਝ ਹਾਂ। (ਮੇਰਾ ਮਨ) ਭਟਕਦਾ ਫਿਰਦਾ ਹੈ, ਕਿਤੇ ਟਿਕਦਾ ਨਹੀਂ ਹੈ, (ਮੈਂ) ਪਾਰਬ੍ਰਹਮ ਦੀ ਸਥਿਤੀ (*ਗਤਿ*) ਨੂੰ ਸਮਝਿਆ ਨਹੀਂ ਹੈ। (ਮੈਂ) ਜੋਬਨ, ਰੂਪ ਅਤੇ ਮਾਇਆ ਦੇ ਨਸ਼ੇ ਵਿਚ ਮਸਤਿਆ ਪਿਆ ਹਾਂ ਅਤੇ ਵੱਡਾ ਹੰਕਾਰੀ ਵਿਆਕੁਲ ਹੋਇਆ ਫਿਰਦਾ ਹਾਂ। ਪਰਾਏ ਧਨ, ਪਰਾਏ ਵਿਰੋਧ (*ਅਪਵਾਦ*), (ਪਰਾਈ) ਇਸਤਰੀ ਅਤੇ (ਪਰਾਈ) ਨਿੰਦਿਆ—(ਇਹ ਗੱਲਾਂ) ਮੇਰੇ ਹਿਰਦੇ ਵਿਚ ਮਿਠੀਆਂ ਅਤੇ ਪਿਆਰੀਆਂ ਲਗਦੀਆਂ ਹਨ। ਹੇ ਅੰਤਰਯਾਮੀ ਪ੍ਰਭੂ! (ਮੈਂ) ਲੁਕ ਛਿਪ ਕੇ ਠਗੀ ਦੇ ਉਪਰਾਲੇ ਕਰਦਾ ਹਾਂ, (ਪਰ ਤੂੰ ਸਭ ਕੁਝ) ਵੇਖਦਾ ਅਤੇ ਸੁਣਦਾ ਹੈਂ। ਹੇ ਜੀਵਨ-ਦਾਨ ਦੇਣ ਵਾਲੇ (ਪਰਮਾਤਮਾ)! (ਮੇਰੇ ਵਿਚ) ਚੰਗਾ ਸੁਭਾ, ਧਰਮ, ਦਇਆ, ਪਵਿਤਰਤਾ (ਆਦਿ ਗੁਣ) ਨਹੀਂ ਹਨ, (ਮੈਂ ਤੇਰੀ) ਸ਼ਰਣ ਵਿਚ ਆਇਆ ਹਾਂ। ਹੇ ਕਰਣ ਕਾਰਣ ਸਮਰਥ ਪ੍ਰਭੂ (*ਸਿਰੀਧਰ*)! ਹੇ ਨਾਨਕ ਦੇ ਸੁਆਮੀ! (ਮੈਨੂੰ) ਬਚਾ ਲੈ।੧।

ਪ੍ਰਭੂ ਦਾ ਜਸਗਾਨ ਕਰਨਾ ਅਤੇ ਸ਼ਰਣ ਵਿਚ (ਆਉਣਾ ਇਹ ਦੋਵੇਂ) ਪਾਪਾਂ ਨੂੰ ਨਸ਼ਟ ਕਰਨ ਲਈ ਤਤਪਰ ਹਨ। ਹਰਿ (ਭਵ-ਸਾਗਰ) ਤਰਨ ਲਈ ਜਹਾਜ਼ (*ਤਰਨ*) ਹੈ, ਹਰ ਤਰ੍ਹਾਂ ਨਾਲ ਸਮਰਥ ਹੈ ਅਤੇ ਸਾਰੀਆਂ ਕੁਲਾਂ ਨੂੰ ਉਧਾਰਨ ਵਾਲਾ ਹੈ। ਹੇ ਗ਼ਾਫ਼ਲ ਮਨ! (ਪ੍ਰਭੂ ਨੂੰ) ਚੇਤੇ ਕਰ, ਸਤਿਸੰਗਤ ਦੁਆਰਾ (ਉਸ ਨੂੰ) ਪਛਾਣ, ਭਰਮ ਦੇ ਹਨੇਰੇ ਵਿਚ ਮੋਹਿਆ ਹੋਇਆ ਕਿਧਰ ਭਟਕ ਰਿਹਾ (*ਧੰਉ*) ਹੈਂ? (ਤੂੰ) ਮਹੂਰਤ, ਘੜੀ, ਚਸਾ, ਪਲ ਭਰ (ਨਾਮ ਦਾ) ਸਿਮਰਨ ਕਰ ਅਤੇ ਜੀਭ ਨਾਲ ਰਾਮ ਦਾ ਨਾਮ ਲੈ। (ਦੁਨਿਆਵੀ) ਕੰਮ-ਕਾਰ ਵਿਅਰਥ ਹਨ, ਥੋੜੇ ਜਿਹੇ ਸੁਖ ਬੰਧਨ (ਦਾ ਕਾਰਣ ਬਣਦੇ ਹਨ), ਫਿਰ ਕਰੋੜਾਂ ਜਨਮਾਂ ਤਕ ਦੁਖ ਵਿਚ ਭਟਕਣਾ ਪੈਂਦਾ ਹੈ। (ਇਸ ਲਈ) ਹੇ ਨਾਨਕ! ਸੰਤਾਂ ਦੀ ਸਿਖਿਆ ਅਨੁਸਾਰ ਨਾਮ ਦਾ ਭਜਨ ਕਰ ਅਤੇ ਪ੍ਰਭੂ ਦੇ (ਪ੍ਰੇਮ) ਰੰਗ ਵਿਚ ਆਤਮ-ਆਨੰਦ ਮਾਣ।੨।

(ਪਰਮਾਤਮਾ ਨੇ) ਥੋੜਾ ਜਿੰਨਾ ਵੀਰਜ (*ਰੇਤ*) (ਮਾਤਾ ਦੇ) ਤਨ ਰੂਪ ਖੇਤ ਵਿਚ ਸਥਿਤ ਕਰਕੇ ਦੁਰਲਭ ਸ਼ਰੀਰ ਸਵਾਰ ਕੇ ਧਰ ਦਿੱਤਾ। ਖਾਣ-ਪੀਣ (ਦੇ ਪਦਾਰਥ), ਨਿਵਾਸ (ਸੋਧੇ) ਸੁਖ ਮਾਣਨ ਲਈ (ਬਖ਼ਸ਼ੇ), ਸੰਕਟਾਂ ਨੂੰ ਕਟ ਕੇ ਬਿਪਤਾ ਪਰੇ ਕਰ ਦਿੱਤੀ। ਮਾਤਾ, ਪਿਤਾ, ਭਾਈ ਅਤੇ ਸੰਬੰਧੀ ਪਛਾਣ ਦੀ ਸਭ ਸੋਝੀ ਹੋਣ ਲਗੀ। ਦਿਨ ਪ੍ਰਤਿ ਦਿਨ (ਸ਼ਰੀਰ) ਵਧਣ ਲਗ ਗਿਆ, (ਹੌਲੀ ਹੌਲੀ) ਔਖਾ ਬੁਢਾਪਾ (*ਜਰੀ*) ਨੇੜੇ ਆ ਰਿਹਾ ਹੈ। ਹੇ ਗੁਣਾਂ ਤੋਂ ਸਖਣੇ! ਹੇ ਨਿਰਧਨ! ਹੇ ਮਾਇਆ ਦੇ ਕਿਰਮ! (ਉਸ) ਸੁਆਮੀ ਨੂੰ ਇਕ ਘੜੀ ਲਈ ਸਿਮਰ ਲੈ। ਨਾਨਕ (ਦਾ ਕਥਨ ਹੈ ਕਿ) ਹੇ ਕ੍ਰਿਪਾਲੂ! ਹੇ ਕ੍ਰਿਪਾ ਦੇ ਖ਼ਜ਼ਾਨੇ! (ਮੇਰਾ) ਹੱਥ ਪਕੜ ਲੈ ਅਤੇ ਭਰਮਾਂ ਦੀ ਪੰਡ (*ਭਰੀ*) ਕਟ ਦੇ (ਅਰਥਾਤ ਦੂਰ ਕਰ ਦੇ)।੩।

ਹੇ (ਮੇਰੇ) ਮਨ! (ਤੂੰ) ਚੂਹੇ ਵਾਂਗ ਖੁਡ ਵਿਚ (ਬੈਠਾ) ਗਰਬ ਕਰਦਾ ਹੈਂ ਅਤੇ ਮਹਾਂ ਮੂਰਖਾਂ (*ਮੁਘਨਾਂ*) ਵਾਲੇ ਕੰਮ ਕਰਦਾ ਹੈਂ। (ਤੂੰ) ਧਨ/ਸੰਪੱਤੀ ਦੇ ਪੰਘੂੜੇ (*ਦੋਲ*) ਵਿਚ ਹੁਲਾਰਿਆਂ ਨਾਲ ਝੁਲ ਰਿਹਾ ਹੈਂ ਅਤੇ ਮਾਇਆ ਵਿਚ ਮਗਨ ਹੋਇਆ ਉਲੂ (*ਘੁਘਨਾ*) ਵਾਂਗ ਭ੍ਰਮਦਾ ਹੈਂ। ਪੁੱਤਰ, ਇਸਤਰੀ, ਸੱਜਣ, ਸੁਖ ਅਤੇ ਸੰਬੰਧੀਆਂ—ਇਨ੍ਹਾਂ ਨਾਲ (ਤੇਰਾ) ਬਹੁਤ ਅਧਿਕ ਮੋਹ ਵਧ ਰਿਹਾ ਹੈ। (ਤੂੰ ਹਿਰਦੇ ਵਿਚ) ਹੰਕਾਰ ਦਾ ਬੀਜ ਬੀਜਿਆ ਹੈ ਅਤੇ (ਉਸ ਵਿਚੋਂ) ਮਮਤਾ ਦਾ ਅੰਗੂਰ (ਫੁਟਿਆ ਹੈ), ਪਾਪ (*ਅਘਨਾਂ*) ਕਰਦਿਆਂ ਉਮਰ ਬੀਤ ਰਹੀ ਹੈ। ਮੌਤ ਰੂਪ ਬਿਲਾ (*ਮੰਜਾਰ*) ਮੂੰਹ ਅਡੀ (ਤੇਰੇ ਵਲ) ਵੇਖਦਾ ਹੈ, (ਤੂੰ) ਭੋਗ-ਸਾਮਗ੍ਰੀ ਨੂੰ ਭੋਗਦਾ ਹੈਂ, (ਪਰ ਫਿਰ ਵੀ ਤੂੰ) ਭੁਖ ਕਰਕੇ ਭੁਖਾ ਹੀ ਰਹਿੰਦਾ ਹੈਂ। ਨਾਨਕ (ਦਾ ਕਥਨ ਹੈ ਕਿ) ਸਤਿਸੰਗਤ ਵਿਚ ਦਿਆਲੂ ਗੋਪਾਲ ਦਾ ਸਿਮਰਨ ਕਰ ਅਤੇ ਜਗਤ ਨੂੰ ਸੁਪਨਾ ਸਮਝ।੪।

(ਹੇ ਜਿਗਿਆਸੂ!) ਦੇਹ, ਘਰ (*ਗੇਹ*), ਪਿਆਰ ਨਿਤ/ਸਦੀਵੀ ਨਹੀਂ ਹਨ। (ਤੂੰ) ਮਾਇਆ ਦਾ ਮਤਿਆ ਹੋਇਆ (ਇਨ੍ਹਾਂ ਉਪਰ) ਕਦ ਤਕ ਗਰਬ ਕਰੇਂਗਾ। ਛੱਤਰ, ਫ਼ਰਮਾਨ, ਚੌਰ ਅਤੇ ਚੌਰ ਕਰਨ ਵਾਲੇ (ਸਥਾਈ) ਨਹੀਂ ਹਨ। (ਤੇਰੀ ਉਮਰ ਨਦੀ ਵਾਂਗ) ਵਹਿੰਦੀ ਜਾ ਰਹੀ ਹੈ (ਅਰਥਾਤ ਗੁਜ਼ਰਦੀ ਜਾ ਰਹੀ ਹੈ, ਪਰ ਤੂੰ) ਹਿਰਦੇ ਵਿਚ ਵਿਚਾਰਦਾ ਹੀ ਨਹੀਂ ਹੈਂ। ਨ ਰਥ, ਨ ਘੋੜੇ (*ਅਸ੍ਵ*), ਨ

ਸੂਰ ਨ ਬੀਰ ਨ ਮੀਰ ਨ ਖਾਨਮ ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥
ਕੋਟ ਨ ਓਟ ਨ ਕੋਸ ਨ ਛੋਟਾ ਕਰਤ ਬਿਕਾਰ ਦੋਊ ਕਰ ਝਾਰਹੁ ॥
ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ ਉਲਟਤ ਜਾਤ ਬਿਰਖ ਕੀ ਛਾਂਰਹੁ ॥
ਦੀਨ ਦਯਾਲ ਪੁਰਖ ਪ੍ਰਭ ਪੂਰਨ ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥
ਸ੍ਰੀਪਤਿ ਨਾਥ ਸਰਣਿ ਨਾਨਕ ਜਨ ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥੫॥

ਪ੍ਰਾਨ ਮਾਨ ਦਾਨ ਮਗ ਜੋਹਨ ਹੀਤੁ ਚੀਤੁ ਦੇ ਲੇ ਲੇ ਪਾਰੀ ॥
ਸਾਜਨ ਸੈਨ ਮੀਤ ਸੁਤ ਭਾਈ ਤਾਹੂ ਤੇ ਲੇ ਰਖੀ ਨਿਰਾਰੀ ॥
ਧਾਵਨ ਪਾਵਨ ਕੂਰ ਕਮਾਵਨ ਇਹ ਬਿਧਿ ਕਰਤ ਅਉਧ ਤਨ ਜਾਰੀ ॥
ਕਰਮ ਧਰਮ ਸੰਜਮ ਸੁਚ ਨੇਮਾ ਚੰਚਲ ਸੰਗਿ ਸਗਲ ਬਿਧਿ ਹਾਰੀ ॥
ਪਸੁ ਪੰਖੀ ਬਿਰਖ ਅਸਥਾਵਰ ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ ॥
ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ ਦੀਨਾ ਨਾਥ ਪ੍ਰਾਨਪਤਿ ਸਾਰੀ ॥
ਖਾਨ ਪਾਨ ਮੀਠ ਰਸ ਭੋਜਨ ਅੰਤ ਕੀ ਬਾਰ ਹੋਤ ਕਤ ਖਾਰੀ ॥
ਨਾਨਕ ਸੰਤ ਚਰਨ ਸੰਗਿ ਉਧਰੇ ਹੋਰਿ ਮਾਇਆ ਮਗਨ ਚਲੇ ਸਭਿ ਡਾਰੀ ॥੬॥

ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ ॥
ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ ਧਰਣਿ ਗਗਨ ਆਵਤ ਫੁਨਿ ਧਾਵਤ ॥
ਸਿਧ ਮਨੁਖੵ ਦੇਵ ਅਰੁ ਦਾਨਵ ਇਕੁ ਤਿਲੁ ਤਾ ਕੋ ਮਰਮੁ ਨ ਪਾਵਤ ॥
ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾ ਕੈ ਦਰਸਿ ਸਮਾਵਤ ॥
ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ ॥
ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ ॥੭॥

ਮਾਇਆ ਰੰਗ ਬਿਰੰਗ ਕਰਤ ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ ॥
ਏਤਾ ਗਬੁ ਅਕਾਸਿ ਨ ਮਾਵਤ ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ ॥
ਦਹ ਦਿਸ ਧਾਇ ਮਹਾ ਬਿਖਿਆ ਕਉ ਪਰ ਧਨ ਛੀਨਿ ਅਗਿਆਨ ਹਰਿਓ ਹੈ ॥
ਜੋਬਨ ਬੀਤਿ ਜਰਾ ਰੋਗਿ ਗ੍ਰਸਿਓ ਜਮਦੂਤਨ ਡੰਨੁ ਮਿਰਤੁ ਮਰਿਓ ਹੈ ॥
ਅਨਿਕ ਜੋਨਿ ਸੰਕਟ ਨਰਕ ਭੁੰਚਤ ਸਾਸਨ ਦੂਖ ਗਰਤਿ ਗਰਿਓ ਹੈ ॥
ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥੮॥

ਹਾਥੀ, ਨ ਤਖ਼ਤ (ਆਦਿ ਤੇਰੇ ਨਾਲ ਨਹੀਂ ਨਿਭਦੇ, ਇਨ੍ਹਾਂ ਨੂੰ ਤੂੰ) ਛਿਣ ਭਰ ਵਿਚ ਤਿਆਗਦਾ ਹੋਇਆ (ਸੰਸਾਰ ਤੋਂ) ਨੰਗਾ ਹੀ ਤੁਰ ਜਾਏਂਗਾ। ਨ ਸੂਰਮੇ, ਨ ਵੀਰ-ਯੋਧੇ, ਨ ਅਮੀਰ, ਨ ਖਾਨ/ਸਰਦਾਰ (ਜੋ) ਅੱਖਾਂ ਨਾਲ ਵੇਖਦਾ ਹੈਂ, (ਇਨ੍ਹਾਂ ਵਿਚੋਂ ਤੇਰੇ) ਨਾਲ ਕੋਈ ਵੀ (ਨਹੀਂ ਜਾਏਗਾ)। ਨ ਕਿਲ੍ਹਿਆਂ ਨਾਲ, ਨ ਓਟਾਂ ਨਾਲ, ਨ ਖ਼ਜ਼ਾਨਿਆਂ ਨਾਲ (ਤੇਰਾ) ਛੁਟਕਾਰਾ ਨਹੀਂ ਹੋਣਾ। (ਤੂੰ) ਵਿਕਾਰ ਕਰਕੇ ਦੋਵੇਂ ਹੱਥ ਝਾੜਦਾ ਹੋਇਆ (ਸੰਸਾਰ ਤੋਂ ਚਲਾ ਜਾਏਂਗਾ)। ਮਿਤਰ, ਪੱਤਰ, ਇਸਤਰੀ (*ਕਲਤ੍ਰ*), ਸੱਜਣ, ਸੁਖ ਬ੍ਰਿਛ ਦੀ ਛਾਂ ਵਾਂਗ ਉਲਟਦੇ ਜਾਂਦੇ ਹਨ। (ਹੇ ਮਨ! ਜੋ) ਦੀਨਾਂ ਉਪਰ ਦਇਆ ਕਰਨ ਵਾਲਾ ਪੁਰਖ, ਸਰਬ ਵਿਆਪਕ ਪ੍ਰਭੂ ਹੈ, (ਉਸ) ਅਗਮ ਅਪਾਰ ਨੂੰ ਹਰ ਛਿਣ ਸਿਮਰ। ਹੇ ਮਾਇਆ-ਪਤੀ! ਹੇ ਸੁਆਮੀ! ਹੇ ਭਗਵਾਨ! ਦਾਸ ਨਾਨਕ (ਤੇਰੀ) ਸ਼ਰਣ ਵਿਚ ਆਇਆ ਹੈ, ਕ੍ਰਿਪਾ ਕਰਕੇ (ਭਵ-ਸਾਗਰ ਤੋਂ) ਤਾਰ ਦਿਓ।੫।

(ਲੋਕੀਂ) ਪ੍ਰਾਣ ਅਤੇ ਮਾਣ ਲਗਾ ਕੇ, ਦਾਨ (ਲੈ ਕੇ), ਰਸਤੇ ਉਤੇ ਨਿਹਾਰ ਕੇ (ਅਰਥਾਤ ਰਾਹ ਉਤੇ ਲੁਟ ਕੇ), (ਮਾਇਆ ਵਿਚ) ਹਿਤ ਚਿਤ ਲਾ ਕੇ, (ਧਨ) ਲੈ ਲੈ ਕੇ ਇਕੱਠਾ ਕਰਦੇ (*ਪਾਰੀ*) ਹਨ। ਸੱਜਣ, ਸਾਥੀ, ਮਿਤਰ, ਪੁੱਤਰ, ਭਰਾ, ਉਨ੍ਹਾਂ ਤੋਂ (ਮਾਇਆ ਨੂੰ) ਵਖਰੀ ਲੁਕਾ ਕੇ ਰਖਦੇ ਹਨ। ਪੈਰਾਂ ਨਾਲ ਦੌੜ ਕੇ, ਕੂੜ ਦੀ ਕਮਾਈ ਕਰ ਕੇ, ਇਸ ਤਰ੍ਹਾਂ ਸਾਰੀ ਉਮਰ ਬਿਤਾ ਦਿੰਦੇ ਹਨ ਅਤੇ ਸ਼ਰੀਰ ਸਾੜ ਦਿੰਦੇ ਹਨ। ਕਰਮ, ਧਰਮ, ਸੰਜਮ, ਸੁਚਮਤਾ, ਨੇਮ ਆਦਿ ਸਾਰੀਆਂ ਵਿਧੀਆਂ ਚੰਚਲ (ਮਾਇਆ ਦੀ) ਸੰਗਤ ਵਿਚ ਹਾਰ ਦਿੱਤੀਆਂ ਹਨ (ਅਰਥਾਤ ਛਡ ਦਿੱਤੀਆਂ ਹਨ)। ਪਸ਼ੂ, ਪੰਛੀ, ਬ੍ਰਿਛ, ਅਚਲ (*ਅਸਥਾਵਰ*) ਆਦਿ ਅਨੇਕ ਪ੍ਰਕਾਰ ਦੀਆਂ ਜੂਨਾਂ ਵਿਚ ਬਹੁਤ ਭਟਕਦੇ ਰਹਿੰਦੇ ਹਨ। ਛਿਣ, ਪਲ, ਚਸਾ ਭਰ ਲਈ ਵੀ ਦੀਨਾ-ਨਾਥ, ਪ੍ਰਾਣ-ਪਤੀ, ਸਾਰੀ (ਸ੍ਰਿਸ਼ਟੀ ਦੇ ਸਿਰਜਨਹਾਰ ਪ੍ਰਭੂ) ਦਾ ਨਾਮ ਨਹੀਂ ਸਿਮਰਦੇ। ਖਾਣ-ਪੀਣ, ਮਿਠੇ ਰਸ ਵਾਲੇ ਭੋਜਨ (ਇਹ ਸਭ) ਅੰਤ ਵੇਲੇ ਕੌੜੇ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਸੰਤਾਂ ਦੇ ਚਰਣਾਂ ਨਾਲ ਜੁੜ ਕੇ (ਸੇਵਕ) ਉਧਰ ਗਏ ਹਨ, ਹੋਰ ਸਾਰੇ ਮਾਇਆ ਵਿਚ ਮਗਨ ਹੋ ਕੇ, ਸਭ ਕੁਝ ਸੁਟ ਕੇ ਜਾਂਦੇ ਹਨ।੬।

ਬ੍ਰਹਮ ਆਦਿਕ (ਦੇਵਤੇ), ਸ਼ਿਵ, ਸ੍ਰੇਸ਼ਠ ਮੁਨੀ ਵੇਦਾਂ ਦੇ ਮੰਤ੍ਰਾਂ (*ਛੰਦ*) ਨਾਲ (ਪ੍ਰਭੂ ਦੇ) ਬੜੇ ਪ੍ਰੇਮ ਨਾਲ ਗੁਣ ਗਾਉਂਦੇ ਹਨ। ਇੰਦ੍ਰ, ਵਡੇ ਵਡੇ ਮੁਨੀ, ਗੋਰਖਨਾਥ ਧਰਤੀ ਅਤੇ ਆਕਾਸ਼ ਵਿਚ ਆਉਂਦੇ ਅਤੇ ਫਿਰ ਜਾਂਦੇ ਹਨ ਅਤੇ (ਪ੍ਰਭੂ ਨੂੰ) ਖੋਜ ਰਹੇ ਹਨ। ਸਿੱਧ, ਮਨੁੱਖ, ਦੇਵਤੇ ਅਤੇ ਦੈਂਤ (ਆਦਿ) ਉਸ (ਪ੍ਰਭੂ) ਦਾ ਇਕ ਤਿਲ ਜਿੰਨਾ ਭੇਦ ਨਹੀਂ ਪਾ ਸਕਦੇ। ਹਰਿ ਦੇ ਸੇਵਕ ਪਿਆਰੇ ਪਰਮਾਤਮਾ ਦੇ ਪ੍ਰੇਮ ਅਤੇ ਭਗਤੀ-ਰਸ ਰਾਹੀਂ ਉਸ ਦੇ ਦਰਸ਼ਨ ਵਿਚ ਸਮਾ ਜਾਂਦੇ ਹਨ। (ਜੋ ਵਿਅਕਤੀ) ਉਸ (ਪ੍ਰਭੂ) ਨੂੰ ਤਿਆਗ ਕੇ ਹੋਰ ਤੋਂ ਯਾਚਨਾ ਕਰਦੇ ਹਨ, (ਉਨ੍ਹਾਂ ਦੇ) ਮੂੰਹ, ਦੰਦ, ਜੀਭ ਸਭ ਕੁਝ (ਮੰਗ ਮੰਗ ਕੇ) ਘਸ ਜਾਂਦੇ ਹਨ। ਹੇ ਮੂਰਖ ਮਨ! ਦਾਸ ਨਾਨਕ ਤੈਨੂੰ ਸਮਝਾਉਂਦਾ ਹੈ (ਕਿ ਤੂੰ) ਸੁਖ ਦੇਣ ਵਾਲੇ ਹਰਿ ਦਾ ਸਿਮਰਨ ਕਰ।੭।

ਮਾਇਆ ਰੰਗ-ਬਰੰਗੇ ਰੂਪ ਧਾਰਣ ਕਰਦੀ ਹੈ, (ਪਰ ਮਨੁੱਖ) ਭਰਮ ਅਤੇ ਮੋਹ ਦੇ ਹਨੇਰੇ ਖੂਹ ਵਿਚ ਡਿਗਿਆ ਪਿਆ ਹੈ। (ਉਸ ਨੂੰ) ਇਤਨਾ ਗਰਬ (*ਗਬ੍ਰ*) ਹੁੰਦਾ ਹੈ ਕਿ ਆਕਾਸ਼ ਵਿਚ ਸਮਾਉਂਦਾ (*ਮਾਵਤ*) ਤਕ ਨਹੀਂ ਹੈਂ, (ਉਸ ਦਾ) ਪੇਟ ਗੰਦਗੀ, ਹੱਡੀਆਂ (*ਅਸ੍ਤ*) ਅਤੇ ਕੀੜਿਆਂ ਨਾਲ ਭਰਿਆ ਹੋਇਆ ਹੈ। (ਮਨੁੱਖ) ਬੜੀ ਵਿਸ਼ੈਲੀ ਮਾਇਆ ਲਈ ਦਸਾਂ ਪਾਸਿਆਂ ਵਲ ਦੌੜਦਾ ਹੈ, ਪਰਾਇਆ ਧਨ ਖੋਹੰਦਾ ਹੈ, (ਉਸ ਨੂੰ) ਅਗਿਆਨ ਨੇ ਠਗ ਲਿਆ ਹੈ। (ਉਸ ਦੀ) ਜਵਾਨੀ ਗੁਜ਼ਰ ਗਈ ਹੈ, ਬੁਢਾਪੇ ਦੇ ਰੋਗ ਨੇ ਗ੍ਰਸ ਲਿਆ ਹੈ, (ਉਸ ਦੇ ਸਿਰ ਉਪਰ) ਜਮਦੂਤਾਂ ਦਾ ਡੰਡਾ ਵਜਦਾ ਹੈ, (ਅਜਿਹੀ) ਮੌਤ ਮਰਦਾ ਹੈ। ਅਨੇਕ ਜੂਨਾਂ ਦੇ ਦੁਖ ਅਤੇ ਨਰਕ ਭੋਗਦਾ ਹੈ, ਦੁਖਾਂ ਅਤੇ ਦੰਡਾਂ ਦੇ ਟੋਏ ਵਿਚ ਪਿਆ ਗਲਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰੇਮ ਭਗਤੀ ਦੁਆਰਾ ਉਹ ਉਧਰਦੇ ਹਨ, (ਜਿਨ੍ਹਾਂ ਉਤੇ) ਕ੍ਰਿਪਾ ਕਰਕੇ (ਪ੍ਰਭੂ ਨੇ) ਆਪ ਸੰਤ ਬਣਾ ਦਿੱਤਾ ਹੈ।੮।

ਗੁਣ ਸਮੂਹ ਫਲ ਸਗਲ ਮਨੋਰਥ ਪੂਰਨ ਹੋਈ ਆਸ ਹਮਾਰੀ ॥
ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ ਸਰਬ ਰੋਗ ਖੰਡਣ ਗੁਣਕਾਰੀ ॥
ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿ ਨਾਮੁ ਉਚਾਰੀ ॥
ਇਸਨਾਨ ਦਾਨ ਤਾਪਨ ਸੁਚਿ ਕਿਰਿਆ ਚਰਣ ਕਮਲ ਹਿਰਦੈ ਪ੍ਰਭ ਧਾਰੀ ॥
ਸਾਜਨ ਮੀਤ ਸਖਾ ਹਰਿ ਬੰਧਪ ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥
ਓਟ ਗਹੀ ਸੁਆਮੀ ਸਮਰਥਹ ਨਾਨਕ ਦਾਸ ਸਦਾ ਬਲਿਹਾਰੀ ॥੯॥

ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ ॥
ਦਾਵਨਿ ਬੰਧਿਓ ਨ ਜਾਤ ਬਿਧੇ ਮਨ ਦਰਸ ਮਗਿ ॥
ਪਾਵਕ ਜਰਿਓ ਨ ਜਾਤ ਰਹਿਓ ਜਨ ਧੂਰਿ ਲਗਿ ॥
ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥਿ ਪਗਿ ॥
ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ ਖਗਿ ॥੧॥੧੦॥

ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ ॥
ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ ॥
ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥
ਪੂਜਾ ਚਕ੍ਰ ਕਰਤ ਸੋਮਪਾਕਾ ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥੨॥੧੧॥੨੦॥

ਸਵਈਏ ਮਹਲੇ ਪਹਿਲੇ ਕੇ ੧ ੴ ਸਤਿਗੁਰ ਪ੍ਰਸਾਦਿ ॥
ਇਕ ਮਨਿ ਪੁਰਖੁ ਧਿਆਇ ਬਰਦਾਤਾ ॥ ਸੰਤ ਸਹਾਰੁ ਸਦਾ ਬਿਖਿਆਤਾ ॥
ਤਾਸੁ ਚਰਨ ਲੇ ਰਿਦੈ ਬਸਾਵਉ ॥ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥੧॥
ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ ॥
ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥
ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥

ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ ॥
ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ ॥

(ਨਾਮ-ਸਾਧਨਾ ਕਰਨ ਨਾਲ) ਗੁਣਾਂ ਦੇ ਸਮੂਹ ਅਤੇ ਸਾਰੇ ਮਨੋਰਥਾਂ ਦੇ ਫਲ ਪ੍ਰਾਪਤ ਹੋ ਗਏ, ਸਾਡੀ ਆਸ ਪੂਰੀ ਹੋ ਗਈ। (ਨਾਮ) ਪਰਾਏ ਦੁਖ ਦੂਰ ਕਰਨ ਲਈ (ਮਾਨੋ) ਔਸ਼ਧੀ, ਮੰਤ੍ਰ ਅਤੇ ਤੰਤ੍ਰ ਹੈ, ਸਾਰੇ ਰੋਗਾਂ ਨੂੰ ਨਸ਼ਟ ਕਰਨ ਵਾਲਾ ਅਤੇ ਗੁਣ ਕਰਨ ਵਾਲਾ ਹੈ। ਹਰਿ-ਨਾਮ ਦੇ ਉਚਾਰਨ ਨਾਲ ਕਾਮ, ਕ੍ਰੋਧ, ਹੰਕਾਰ (*ਮਦ*), ਈਰਖਾ (*ਮਤਸਰ*), ਤ੍ਰਿਸ਼ਨਾ—(ਇਹ ਸਭ) ਨਸ਼ਟ ਹੋ ਜਾਂਦੇ ਹਨ। ਇਸ਼ਨਾਨ, ਦਾਨ, ਤਪ ਅਤੇ ਸੁੱਚੇ ਰਹਿਣ ਦੀ ਕ੍ਰਿਆ, ਪ੍ਰਭੂ ਦੇ ਚਰਣ-ਕਮਲਾਂ ਨੂੰ ਹਿਰਦੇ ਵਿਚ ਧਾਰਣ ਕਰਨ ਨਾਲ (ਸੁਤੇ ਸਿਧ ਨਿਭ ਜਾਂਦੀ ਹੈ)। ਪ੍ਰਭੂ (ਸਾਡਾ) ਸੱਜਣ, ਮਿਤਰ, ਸਾਥੀ, ਸੰਬੰਧੀ, ਜੀਵਨ ਦਾ ਆਧਾਰ ਅਤੇ ਪ੍ਰਾਣਾਂ ਦਾ ਆਸਰਾ ਹੈ। (ਜਿਨ੍ਹਾਂ ਨੇ ਉਸ) ਸਮਰਥ ਸੁਆਮੀ ਦੀ ਓਟ ਗ੍ਰਹਿਣ ਕੀਤੀ ਹੈ, ਦਾਸ ਨਾਨਕ (ਉਨ੍ਹਾਂ ਧਰਮ-ਸਾਧਕਾਂ ਤੋਂ) ਹਮੇਸ਼ਾ ਸਦਕੇ ਜਾਂਦਾ ਹੈ।੯।

(ਜਿਨ੍ਹਾਂ ਸਾਧਕਾਂ ਨੇ ਪ੍ਰਭੂ ਦੇ) ਚਰਣ-ਕਮਲਾਂ ਨਾਲ ਜੁੜ ਕੇ ਪ੍ਰੇਮ ਦਾ ਰਸ ਮਾਣਿਆ ਹੈ, (ਉਹ) ਸ਼ਸਤ੍ਰ (*ਆਵਧ*) ਨਾਲ ਕਟੇ ਨਹੀਂ ਜਾ ਸਕਦੇ। (ਜਿਨ੍ਹਾਂ ਦੇ) ਮਨ (ਹਰਿ ਦਰਸ਼ਨ ਦੇ ਰਾਹ) ਵਿਚ ਵਿੰਨ੍ਹੇ ਗਏ ਹਨ, (ਉਹ) ਰੱਸੀ(*ਦਾਵਨਿ*) ਨਾਲ ਬੰਨ੍ਹੇ ਨਹੀਂ ਜਾ ਸਕਦੇ। (ਜੋ ਵਿਅਕਤੀ ਹਰਿ-)ਜਨ ਦੀ (ਚਰਣ-)ਧੂੜ ਨਾਲ ਲਗ ਜਾਂਦੇ ਹਨ, (ਉਨ੍ਹਾਂ ਨੂੰ) ਅੱਗ ਸਾੜ ਨਹੀਂ ਸਕਦੀ। (ਜੋ) ਪੈਰਾਂ ਨਾਲ ਹਰਿ ਦੇ ਮਾਰਗ ਉਪਰ ਚਲਦੇ ਹਨ, (ਉਨ੍ਹਾਂ ਨੂੰ) ਪਾਣੀ ਡਬੋ ਨਹੀਂ ਸਕਦਾ। ਨਾਨਕ (ਦਾ ਕਥਨ ਹੈ ਕਿ) ਰੋਗ, ਦੋਸ਼, ਪਾਪ (*ਅਘ*) ਅਤੇ ਮੋਹ ਹਰਿ-ਨਾਮ ਦੇ ਤੀਰ (*ਖਗਿ*) ਨਾਲ ਵਿੰਨ੍ਹੇ ਜਾਂਦੇ ਹਨ।੧।੧੦।

(ਕਈ ਵਿਅਕਤੀ) ਅਨੇਕ ਤਰ੍ਹਾਂ ਦੇ ਉਦਮ ਕਰਨ ਵਿਚ ਲਗੇ ਰਹਿੰਦੇ ਹਨ, ਕਈ ਛੇ-ਕਰਮਾਂ ਵਾਲੇ (*ਖਟੂਆ*) ਅਨੇਕ ਸ਼ਾਸਤ੍ਰ ਦਾ ਵਿਚਾਰ ਕਰਦੇ ਹਨ। ਬਹੁਤ (ਵਿਅਕਤੀ ਸ਼ਰੀਰ ਉਪਰ) ਭਸਮ ਲਗਾ ਕੇ ਤੀਰਥਾਂ ਉਪਰ ਘੁੰਮਦੇ ਫਿਰਦੇ ਹਨ। (ਤਪਸਿਆ ਰਾਹੀਂ) ਸ਼ਰੀਰ ਨੂੰ ਨਿਰਬਲ ਕਰ ਲੈਂਦੇ ਹਨ ਅਤੇ ਬਹੁਤ ਜਟਾਵਾਂ (ਸਿਰ ਉਪਰ) ਬੰਨ੍ਹ ਲੈਂਦੇ ਹਨ। (ਪਰ) ਹਰਿ ਦੇ ਭਜਨ ਤੋਂ ਬਿਨਾ ਸਾਰੇ ਦੁਖ ਪਾਉਂਦੇ ਹਨ, ਜਿਵੇਂ ਪ੍ਰੇਮ ਵਧਾਉਂਦੇ ਹੋਇਆਂ (ਰੇਸ਼ਮ ਦਾ ਕੀੜਾ) ਸੂਤਰ ਦੇ ਘਰ/ਜਾਲ (*ਹਟੂਆ*) ਵਿਚ ਹੀ (ਮਰ ਜਾਂਦਾ ਹੈ)। (ਕਈ ਵਿਅਕਤੀ) ਪੂਜਾ ਕਰਦੇ ਹਨ, (ਸ਼ਰੀਰ ਉਤੇ) ਚੱਕਰ-ਚਿੰਨ੍ਹ ਬਣਾਉਂਦੇ ਹਨ, ਆਪਣੇ ਹੱਥੀਂ ਰਸੋਈ ਤਿਆਰ (*ਸੋਮਪਾਕਾ*) ਕਰਦੇ ਹਨ ਅਤੇ ਅਨੇਕ ਤਰ੍ਹਾਂ ਦੇ ਠਾਠ ਬਣਾਉਂਦੇ ਹਨ (ਇਹ ਸਭ ਪਾਖੰਡ-ਕਰਮ ਹਨ)।੨।੧੧।੨੦।

**ਸਵਈਏ ਮਹਲੇ ਪਹਿਲੇ ਕੇ ੧**

(ਮੈਂ) ਇਕਾਗ੍ਰ ਮਨ ਨਾਲ ਵਰ ਦੇਣ ਵਾਲੇ ਪੁਰਸ਼ (ਪ੍ਰਭੂ) ਨੂੰ ਧਿਆਉਂਦਾ ਹਾਂ, (ਜੋ) ਸੰਤਾਂ ਦਾ ਸਹਾਰਾ ਹੈ, ਸਦਾ ਪ੍ਰਗਟ ਸਰੂਪ ਵਾਲਾ ਹੈ। ਉਸ ਦੇ ਚਰਣਾਂ ਨੂੰ ਹਿਰਦੇ ਵਿਚ ਵਸਾਉਂਦਾ ਹਾਂ, ਤਦ (ਮੈਂ) ਪਰਮ (ਸ੍ਰੇਸ਼ਠ) ਗੁਰੂ ਨਾਨਕ ਦੇ ਗੁਣ ਗਾਉਂਦਾ ਹਾਂ।੧। (ਮੈਂ) ਪਰਮ ਗੁਰੂ (ਨਾਨਕ ਦੇਵ) ਦੇ ਗੁਣ ਗਾਉਂਦਾ ਹਾਂ (ਜੋ) ਸੁਖਾਂ ਦਾ ਸਾਗਰ ਹੈ, ਪਾਪਾਂ (*ਦੁਰਤ*) ਨੂੰ ਦੂਰ ਕਰਨ ਵਾਲਾ ਹੈ ਅਤੇ ਸ਼ਬਦ ਦਾ ਸੋਮਾ ਹੈ। (ਉਸ ਦੇ ਗੁਣਾਂ ਨੂੰ) ਗੰਭੀਰ, ਧੀਰਜਵਾਨ ਅਤੇ ਬੁੱਧੀ ਦੇ ਸਮੁੰਦਰ (ਸਮਝੇ ਜਾਣ ਵਾਲੇ ਲੋਕ) ਗਾਉਂਦੇ ਹਨ ਅਤੇ (ਜਿਸ ਦਾ) ਧਿਆਨ ਜੋਗੀ ਅਤੇ ਜੰਗਮ ਵੀ ਧਰਦੇ ਹਨ। ਇੰਦ੍ਰ ਆਦਿ (ਦੇਵਤੇ) ਪ੍ਰਹਿਲਾਦ ਆਦਿਕ ਭਗਤ, ਜਿਨ੍ਹਾਂ ਨੇ ਆਤਮ-ਰਸ ਨੂੰ ਜਾਣਿਆ ਹੈ (ਉਹ ਗੁਰੂ ਨਾਨਕ ਦੇਵ ਦੇ ਗੁਣ) ਗਾਉਂਦੇ ਹਨ। ਕਵੀ 'ਕਲ' (ਉਸ) ਗੁਰੂ ਨਾਨਕ ਦਾ ਸੁੰਦਰ ਜਸ ਗਾਉਂਦਾ ਹੈ ਜਿਸ ਨੇ ਰਾਜ ਅਤੇ ਯੋਗ (ਦੋਵੇਂ) ਮਾਣੇ ਹਨ (ਅਰਥਾਤ ਸੰਸਾਰਿਕਤਾ ਵਿਚ ਵਿਚਰਦੇ ਹੋਇਆਂ ਪ੍ਰਭੂ ਨਾਲ ਜੁੜੇ ਰਹੇ ਹਨ)।੨।

ਯੁਕਤੀਆਂ ਵਿਚ ਪ੍ਰਵੀਣ ਜਨਕ ਆਦਿਕ ਵਡੇ ਵਡੇ ਜੋਗੀ (ਉਸ ਗੁਰੂ ਨਾਨਕ ਨੂੰ) ਗਾਉਂਦੇ ਹਨ (ਜੋ) ਹਰਿ (ਦੇ ਪ੍ਰੇਮ) ਰਸ ਨਾਲ (ਭਿਜੇ ਹੋਏ ਹਨ) ਅਤੇ ਸਰਬ-ਕਲਾ ਸਮਰਥ ਹਨ। ਮਾਇਆ (*ਛਲਾ*) ਦੁਆਰਾ ਨ ਛਲੇ ਜਾ ਸਕਣ ਵਾਲੇ (ਗੁਰੂ ਨਾਨਕ ਨੂੰ) ਸਨਕ ਆਦਿਕ (ਬ੍ਰਹਮਾ-ਪੁੱਤਰ), ਸਾਧ, ਸਿੱਧ ਆਦਿਕ, ਮੁਨੀਜਨ ਵੀ ਗਾਉਂਦੇ ਹਨ। ਪ੍ਰੇਮ ਭਗਤੀ ਦੇ ਰਸ ਨੂੰ ਜਾਣਨ ਵਾਲੇ

ਗਾਵੈ ਗੁਣ ਧੋਮੁ ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੩॥
ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ ॥
ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥
ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੪॥

ਗਾਵਹਿ ਗੁਣ ਬਰਨ ਚਾਰਿ ਖਟ ਦਰਸਨ ਬ੍ਰਹਮਾਦਿਕ ਸਿਮਰੰਥਿ ਗੁਨਾ ॥
ਗਾਵੈ ਗੁਣ ਸੇਸੁ ਸਹਸ ਜਿਹਬਾ ਰਸ ਆਦਿ ਅੰਤਿ ਲਿਵ ਲਾਗਿ ਧੁਨਾ ॥
ਗਾਵੈ ਗੁਣ ਮਹਾਦੇਉ ਬੈਰਾਗੀ ਜਿਨਿ ਧਿਆਨ ਨਿਰੰਤਰਿ ਜਾਣਿਓ ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੫॥

ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ ॥
ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ ॥
ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ ॥
ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ ॥
ਪਾਤਾਲ ਪੁਰੀ ਜੈਕਾਰ ਧੁਨਿ ਕਬਿ ਜਨ ਕਲ ਵਖਾਣਿਓ ॥
ਹਰਿ ਨਾਮ ਰਸਿਕ ਨਾਨਕ ਗੁਰ ਰਾਜੁ ਜੋਗੁ ਤੈ ਮਾਣਿਓ ॥੬॥

ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥੭॥

ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥
ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥
ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥
ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥
ਸੁਖਦੇਉ ਪਰੀਖ੍ਯ੍ਯਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥
ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ ॥੮॥

ਗੁਣ ਗਾਵਹਿ ਪਾਯਾਲਿ ਭਗਤ ਨਾਗਾਦਿ ਭੁਯੰਗਮ ॥

(ਜਿਸ ਗੁਰੂ ਨਾਨਕ ਦੇ) ਗੁਣ ਧੋਮ ਰਿਸ਼ੀ ਅਤੇ ਧ੍ਰੂਹ ਭਗਤ (*ਅਟਲ ਮੰਡਲਵੈ*) ਗਾਉਂਦੇ ਹਨ। ਕਵੀ 'ਕਲ' (ਉਸ) ਗੁਰੂ ਨਾਨਕ ਦਾ ਸੁੰਦਰ ਜਸ ਗਾਉਂਦਾ ਹੈ ਜਿਸ ਨੇ ਰਾਜ ਅਤੇ ਯੋਗ (ਦੋਵੇ) ਮਾਣੇ ਹਨ।੩। ਕਪਿਲ ਆਦਿ (ਰਿਸ਼ੀ), ਪੁਰਾਤਨ ਵਡੇ ਵਡੇ ਜੋਗੀ, ਅਪਰ ਅਪਾਰ ਅਤੇ ਸ੍ਰੇਸ਼ਠ ਅਵਤਾਰ (ਗੁਰੂ ਨਾਨਕ ਦਾ ਜਸ) ਗਾਉਂਦੇ ਹਨ। ਜਮਦਗਨਿ ਦਾ ਪੁੱਤਰ ਪਰਸ਼ੁਰਾਮ ਵੀ (ਗੁਣ) ਗਾ ਰਿਹਾ ਹੈ, (ਜਿਸ ਦੇ) ਹੱਥ ਵਿਚ ਕੁਹਾੜਾ ਹੈ ਅਤੇ (ਜਿਸ ਦਾ) ਤੇਜ ਰਾਮਚੰਦਰ ਨੇ ਹਰ ਲਿਆ ਸੀ। ਊਧੋ, ਅਕ੍ਰੂਰ, ਬਿਦਰ (ਉਸ ਗੁਰੂ ਨਾਨਕ ਦਾ) ਗੁਣ ਗਾਉਂਦੇ ਹਨ, ਜਿਸ ਨੇ ਸਰਬਾਤਮ ਸਰੂਪ (ਪ੍ਰਭੂ) ਨੂੰ ਜਾਣ ਲਿਆ ਹੈ। ਕਵੀ 'ਕਲ' ਗੁਰੂ ਨਾਨਕ ਦੇਵ ਦਾ ਸੁੰਦਰ ਜਸ ਗਾਉਂਦਾ ਹੈ ਜਿਸ ਨੇ ਰਾਜ ਅਤੇ ਯੋਗ (ਦੋਵੇ) ਮਾਣੇ ਹਨ।੪।

ਚਾਰ ਵਰਣ (ਬ੍ਰਾਹਮਣ, ਖਤ੍ਰੀ, ਵੈਸ਼, ਸ਼ੂਦ੍ਰ), ਛੇ ਦਰਸ਼ਨ (ਗੁਰੂ ਨਾਨਕ ਦੇ) ਗੁਣ ਗਾਉਂਦੇ ਹਨ, ਬ੍ਰਹਮਾ ਆਦਿਕ (ਦੇਵਤੇ ਵੀ ਗੁਰੂ ਨਾਨਕ ਦੇ)ਗੁਣਾਂ ਨੂੰ ਸਿਮਰਦੇ ਹਨ। ਸ਼ੇਸ਼-ਨਾਗ ਵੀ ਹਜ਼ਾਰ ਜੀਭਾਂ ਨਾਲ ਪ੍ਰੇਮ ਸਹਿਤ ਆਦਿ ਤੋਂ ਅੰਤ ਤਕ (ਨਿਰੰਤਰ) ਲਿਵ ਲਗਾ ਕੇ ਧੁਨੀ ਸਹਿਤ ਗੁਣ ਗਾਉਂਦਾ ਹੈ। ਜਿਸ (ਗੁਰੂ ਨਾਨਕ ਨੇ) ਲਗਾਤਾਰ ਧਿਆਨ ਲਗਾ ਕੇ (ਪ੍ਰਭੂ ਨੂੰ) ਜਾਣਿਆ ਹੈ, (ਉਸ ਦੇ) ਗੁਣ ਵੈਰਾਗੀ ਸ਼ਿਵ ਵੀ ਗਾਉਂਦਾ ਹੈ। ਕਵੀ 'ਕਲ' ਗੁਰੂ ਨਾਨਕ ਦੇਵ ਦਾ ਸੁੰਦਰ ਜਸ ਗਾਉਂਦਾ ਹੈ ਜਿਸ ਨੇ ਰਾਜ ਅਤੇ ਯੋਗ (ਦੋਵੇਂ) ਮਾਣੇ ਹਨ।੫।

(ਗੁਰੂ ਨਾਨਕ ਨੇ) ਰਾਜ ਅਤੇ ਯੋਗ (ਦੋਹਾਂ) ਨੂੰ ਮਾਣਿਆ ਹੈ, (ਉਸ ਦੇ) ਹਿਰਦੇ ਅੰਦਰ ਨਿਰਵੈਰ (ਪ੍ਰਭੂ) ਵਸ ਰਿਹਾ ਹੈ। (ਪ੍ਰਭੂ ਦੇ) ਨਾਮ ਨੂੰ ਨਿਰੰਤਰ (ਸਿਮਰ ਕੇ ਗੁਰੂ ਨਾਨਕ ਆਪ) ਤਰ ਗਿਆ ਹੈ ਅਤੇ (ਉਸ ਦਾ ਅਨੁਸਰਣ ਕਰਕੇ) ਸਾਰੀ ਸ੍ਰਿਸ਼ਟੀ ਤਰ ਗਈ ਹੈ। (ਉਸ ਗੁਰੂ ਨਾਨਕ ਦੇਵ ਦੇ) ਗੁਣ ਸਨਕਾਦਿਕ (ਬ੍ਰਹਮ ਪੁੱਤਰ), ਜਨਕ ਆਦਿਕ (ਰਿਸ਼ੀ) ਜੁਗਾਂ ਜੁਗਾਂਤਰ ਤੋਂ ਗਾਉਂਦੇ ਆ ਰਹੇ ਹਨ। ਗੁਰੂ (ਨਾਨਕ) ਧੰਨ ਹੈ, ਧੰਨ ਹੈ। (ਉਸ ਦਾ) ਜਗ ਵਿਚ ਜਨਮ ਲੈਣਾ ਧੰਨ ਹੈ, ਸਾਰਥਕ ਹੈ। ਦਾਸ ਕਵੀ 'ਕਲ' ਬਖਾਨ ਕਰਦਾ ਹੈ ਕਿ ਪਾਤਾਲਪੁਰੀ ਵਿਚ ਵੀ (ਗੁਰੂ ਨਾਨਕ ਦੇ) ਜੈ ਜੈਕਾਰ ਦੀ ਧੁਨੀ ਹੋ ਰਹੀ ਹੈ। ਹੇ ਹਰਿ-ਨਾਮ ਦੇ ਰਸੀਏ ਗੁਰੂ ਨਾਨਕ! ਤੂੰ ਰਾਜ ਅਤੇ ਯੋਗ (ਦੋਹਾਂ ਨੂੰ) ਮਾਣਿਆ ਹੈ।੬।

ਹੇ (ਗੁਰੂ ਨਾਨਕ ਦੇਵ!) ਤੂੰ ਸਤਿਜੁਗ (ਵਿਚ ਰਾਜ ਅਤੇ ਯੋਗ ਨੂੰ) ਮਾਣਿਆ ਹੈ। ਬਲਿ (ਰਾਜੇ) ਨੂੰ ਛਲਿਆ ਹੈ ਅਤੇ ਵਾਮਨ (ਅਵਤਾਰ ਬਣਨਾ) ਚੰਗਾ ਲਗਿਆ ਹੈ। ਤ੍ਰੇਤਾ (ਯੁਗ ਵਿਚ ਵੀ) ਤੂੰ (ਰਾਜ-ਯੋਗ) ਮਾਣਿਆ ਹੈ ਅਤੇ (ਆਪਣੇ ਆਪ ਨੂੰ) ਰਘੂਵੰਸ਼ੀ ਰਾਮ (ਅਵਤਾਰ) ਅਖਵਾਇਆ ਹੈ। ਦੁਆਪੁਰ (ਯੁਗ ਵਿਚ ਤੂੰ) ਕ੍ਰਿਸ਼ਨ ਮੁਰਾਰੀ (ਦੇ ਰੂਪ ਵਿਚ ਪ੍ਰਗਟ ਹੋ ਕੇ) ਕੰਸ (ਰਾਜੇ) ਨੂੰ ਮੁਕਤ ਕੀਤਾ ਹੈ, ਉਗ੍ਰਸੈਨ ਨੂੰ ਰਾਜ ਅਤੇ ਭਗਤ ਜਨਾਂ ਨੂੰ ਅਭੈ-ਪਦ ਪ੍ਰਦਾਨ ਕੀਤਾ ਹੈ। ਕਲਿਯੁਗ ਵਿਚ ਵੀ ਹੇ ਗੁਰੂ ਨਾਨਕ! (ਤੂੰ) ਪ੍ਰਮਾਣਿਕ ਹੋ ਕੇ ਅੰਗਦ ਅਤੇ ਅਮਰਦਾਸ ਅਖਵਾਇਆ ਹੈਂ। ਆਦਿ ਪੁਰਸ਼ (ਪ੍ਰਭੂ) ਨੇ ਫ਼ਰਮਾਇਆ ਹੈ ਕਿ ਸ੍ਰੀ ਗੁਰੂ (ਨਾਨਕ ਦਾ) ਰਾਜ ਅਟਲ ਅਤੇ ਅਵਿਨਾਸ਼ੀ ਹੈ।੭।

(ਹੇ ਗੁਰੂ ਨਾਨਕ! ਤੇਰੇ) ਗੁਣ ਭਗਤ ਰਵਿਦਾਸ, ਜੈ ਦੇਵ ਅਤੇ ਤ੍ਰਿਲੋਚਨ ਗਾਉਂਦੇ ਹਨ। ਭਗਤ ਨਾਮਦੇਵ ਅਤੇ ਕਬੀਰ (ਤੈਨੂੰ) ਸਮ-ਦ੍ਰਿਸ਼ਟੀ ਵਾਲਾ (ਸਮਦਰਸ਼ੀ ਜਾਣ ਕੇ) ਸਦਾ ਗਾਉਂਦੇ ਹਨ। ਭਗਤ ਬੇਣੀ (ਤੇਰੇ) ਗੁਣ ਗਾਉਂਦਾ ਹੈ ਕਿ (ਤੂੰ) ਸਹਿਜ ਭਾਵ ਨਾਲ ਆਤਮ-ਪ੍ਰੇਮ ਦਾ ਆਨੰਦ ਮਾਣਦਾ ਹੈਂ ਅਤੇ ਗੁਰੂ-ਗਿਆਨ ਦੁਆਰਾ (ਪ੍ਰਭੂ ਦੇ) ਧਿਆਨ ਵਿਚ ਜੁੜ ਕੇ (*ਜੋਗ*) ਪਰਮਾਤਮਾ ਤੋਂ ਬਿਨਾ ਹੋਰ ਕਿਸੇ ਨੂੰ ਕੁਝ ਨਹੀਂ ਜਾਣਦਾ। ਸ਼ੁਕਦੇਵ, ਪਰੀਕਸ਼ਿਤ ਅਤੇ ਗੌਤਮ ਰਿਸ਼ੀ (ਗੁਰੂ ਨਾਨਕ ਦਾ ਹੀ) ਜਸ-ਗਾਨ ਕਰਦੇ ਹਨ। ਕਵਿ 'ਕਲ' (ਕਹਿੰਦਾ ਹੈ ਕਿ) ਗੁਰੂ ਨਾਨਕ ਦਾ ਸੁੰਦਰ ਜਸ ਨਿਤ ਨਵਾਂ ਹੈ ਅਤੇ (ਸਾਰੇ) ਸੰਸਾਰ ਵਿਚ ਪਸਰਿਆ ਹੋਇਆ ਹੈ।੮।

ਪਾਤਾਲ ਵਿਚ ਸ਼ੇਸ਼ ਨਾਗ ਆਦਿ ਭਗਤ (ਗੁਰੂ ਨਾਨਕ ਦੇ) ਗੁਣ ਗਾਉਂਦੇ ਹਨ। ਮਹਾਦੇਵ

ਮਹਾਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ ॥
ਗੁਣ ਗਾਵੈ ਮੁਨਿ ਬ੍ਯਾਸੁ ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥
ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ ॥
ਬ੍ਰਹਮੰਡ ਖੰਡ ਪੂਰਨ ਬ੍ਰਹਮੁ ਗੁਣ ਨਿਰਗੁਣ ਸਮ ਜਾਣਿਓ ॥
ਜਪੁ ਕਲ ਸੁਜਸੁ ਨਾਨਕ ਗੁਰ ਸਹਜੁ ਜੋਗੁ ਜਿਨਿ ਮਾਣਿਓ ॥੯॥

ਗੁਣ ਗਾਵਹਿ ਨਵ ਨਾਥ ਧੰਨਿ ਗੁਰੁ ਸਾਚਿ ਸਮਾਇਓ ॥
ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ ॥
ਗੁਣ ਗਾਵੈ ਬਲਿ ਰਾਉ ਸਪਤ ਪਾਤਾਲਿ ਬਸੰਤੌ ॥
ਭਰਥਰਿ ਗੁਣ ਉਚਰੈ ਸਦਾ ਗੁਰ ਸੰਗਿ ਰਹੰਤੌ ॥
ਦੂਰਬਾ ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ ॥
ਕਬਿ ਕਲ ਸੁਜਸੁ ਨਾਨਕ ਗੁਰ ਘਟਿ ਘਟਿ ਸਹਜਿ ਸਮਾਇਓ ॥੧੦॥

ਸਵਈਏ ਮਹਲੇ ਦੂਜੇ ਕੇ ੨ ੴ ਸਤਿਗੁਰ ਪ੍ਰਸਾਦਿ ॥
ਸੋਈ ਪੁਰਖੁ ਧੰਨੁ ਕਰਤਾ ਕਾਰਣ ਕਰਤਾਰੁ ਕਰਣ ਸਮਰਥੋ ॥
ਸਤਿਗੁਰੂ ਧੰਨੁ ਨਾਨਕੁ ਮਸਤਕਿ ਤੁਮ ਧਰਿਓ ਜਿਨਿ ਹਥੋ ॥
ਤ ਧਰਿਓ ਮਸਤਕਿ ਹਥੁ ਸਹਜਿ ਅਮਿਉ ਵੁਠਉ ਛਜਿ ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ॥
ਮਾਰਿਓ ਕੰਟਕੁ ਕਾਲੁ ਗਰਜਿ ਧਾਵਤੁ ਲੀਓ ਬਰਜਿ ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ॥
ਜਗੁ ਜੀਤਉ ਗੁਰ ਦੁਆਰਿ ਖੇਲਹਿ ਸਮਤ ਸਾਰਿ ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ ॥
ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥੧॥

ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ ਤਿਮਰ ਅਗ੍ਯਾਨ ਜਾਹਿ ਦਰਸ ਦੁਆਰ॥
ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ ਤੇ ਨਰ ਭਵ ਉਤਾਰਿ ਕੀਏ ਨਿਰਭਾਰ॥
ਸਤਸੰਗਤਿ ਸਹਜ ਸਾਰਿ ਜਾਗੀਲੇ ਗੁਰ ਬੀਚਾਰਿ ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥
ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥੨॥

ਗੁਣ ਗਾਉਂਦਾ ਹੈ, ਜੋਗੀ, ਜਤੀ ਅਤੇ ਜੰਗਮ ਸਦਾ (ਗੁਰੂ ਨਾਨਕ ਦੇ ਗੁਣ ਗਾਉਂਦੇ ਹਨ)। ਮੁਨੀ ਵਿਆਸ ਵੀ (ਗੁਰੂ ਨਾਨਕ ਦੇ) ਗੁਣ ਗਾਉਂਦਾ ਹੈ ਜਿਸ ਨੇ ਵੇਦ ਅਤੇ ਵਿਆਕਰਣ ਵਿਚਾਰ ਕੇ (ਬਣਾਏ ਹਨ)। ਬ੍ਰਹਮ ਵੀ (ਗੁਰੂ ਨਾਨਕ ਦੇ) ਗੁਣ ਉਚਾਰਦਾ ਹੈ, ਜਿਸ ਨੇ (ਪ੍ਰਭੂ ਦੇ) ਹੁਕਮ ਅਧੀਨ ਸਾਰੀ ਸ੍ਰਿਸ਼ਟੀ ਨੂੰ ਸਵਾਰਿਆ ਹੈ। (ਜਿਸ ਗੁਰੂ ਨਾਨਕ ਨੇ) ਖੰਡਾਂ ਬ੍ਰਹਿਮੰਡਾਂ ਵਿਚ ਵਿਆਪਕ ਬ੍ਰਹਮ ਨੂੰ ਸਗੁਣ ਅਤੇ ਨਿਰਗੁਣ (ਦੋਹਾਂ ਰੂਪਾਂ ਵਿਚ) ਸਮਾਨ ਭਾਵ ਨਾਲ ਜਾਣਿਆ ਹੈ, (ਉਸ) ਗੁਰੂ ਨਾਨਕ ਦਾ ਸੁੰਦਰ ਜਸ (ਕਵੀ) 'ਕਲ' ਨੇ ਜਪਿਆ ਹੈ, (ਜਿਸ) ਗੁਰੂ ਨੇ ਸਹਿਜ ਅਵਸਥਾ ਵਿਚ ਪ੍ਰਭੂ ਦੇ ਸੰਯੋਗ (*ਜੋਗੁ*) ਨੂੰ ਮਾਣਿਆ ਹੈ।੯।

ਨੌਂ ਨਾਥ (ਗੁਰੂ ਨਾਨਕ ਦੇਵ ਦੇ) ਗੁਣ ਗਾਉਂਦੇ ਹਨ (ਕਿਉਂਕਿ) ਗੁਰੂ ਧੰਨ ਹੈ ਅਤੇ ਸਤਿਸਰੂਪ ਵਿਚ ਸਮਾਇਆ ਹੋਇਆ ਹੈ। ਮਾਂਧਾਤਾ ਵੀ (ਗੁਰੂ ਨਾਨਕ ਦੇ) ਗੁਣ ਗਾਉਂਦਾ ਹੈ ਜਿਸ ਨੇ (ਆਪਣੇ ਆਪ ਨੂੰ) ਚਕਰਵਰਤੀ (ਰਾਜਾ) ਅਖਵਾਇਆ ਸੀ। ਸੱਤਾਂ ਪਾਤਾਲਾਂ ਵਿਚ ਵਸਦਾ ਹੋਇਆ ਬਲਿ ਰਾਜਾ ਵੀ (ਗੁਰੂ ਨਾਨਕ ਦੇ) ਗੁਣ ਗਾਉਂਦਾ ਹੈ। ਭਰਥਰਿ (ਹਰਿ ਵੀ) ਸਦਾ (ਆਪਣੇ) ਗੁਰੂ (ਗੋਰਖ ਨਾਥ) ਨਾਲ ਰਹਿੰਦਿਆਂ (ਗੁਰੂ ਨਾਨਕ ਦੇ) ਗੁਣਾਂ ਦਾ ਗਾਇਨ ਕਰਦਾ ਹੈ। ਦੁਰਵਾਸਾ (ਰਿਸ਼ੀ), ਪੁਰੂਰਵਾ ਅਤੇ ਅੰਗਿਰਾ (ਰਿਸ਼ੀ) ਵੀ ਗੁਰੂ ਨਾਨਕ ਦਾ ਜਸ ਗਾਉਂਦੇ ਹਨ। ਕਵੀ 'ਕਲ' (ਉਸ) ਗੁਰੂ ਨਾਨਕ ਦਾ ਜਸ (ਗਾਉਂਦਾ ਹੈ ਜੋ) ਹਰ ਇਕ ਦੇ ਹਿਰਦੇ ਵਿਚ ਸਹਿਜ ਢੰਗ ਨਾਲ ਸਮਾਇਆ ਹੋਇਆ ਹੈ।੧੦।

**ਸਵਈਏ ਮਹਲੇ ਦੂਜੇ ਕੇ ੨**

ਉਹ ਕਰਤਾ ਪੁਰਖ ਧੰਨ ਹੈ ਜੋ ਸ੍ਰਿਸ਼ਟੀ (*ਕਾਰਣ*) ਦਾ ਸਿਰਜਨਹਾਰ ਹੈ ਅਤੇ (ਹਰ ਪੱਖੋਂ) ਸਮਰਥ ਹੈ। (ਹੇ ਗੁਰੂ ਅੰਗਦ!) ਸਤਿਗੁਰੂ ਨਾਨਕ ਵੀ ਧੰਨ ਹੈ ਜਿਸ ਨੇ ਤੇਰੇ ਮੱਥੇ ਉਪਰ ਹੱਥ ਰਖਿਆ ਹੈ। (ਜਦੋਂ) ਸਹਿਜ ਸੁਭਾਵਿਕ ਮੱਥੇ ਉਪਰ ਹੱਥ ਰਖਿਆ (ਤਦੋਂ) ਅੰਮ੍ਰਿਤ (ਰੂਪ ਨਾਮ ਦਾ ਮੀਂਹ) ਛਹਿਬਰ ਲਗਾ ਕੇ ਵਸ ਪਿਆ। ਦੇਵਤੇ, ਮਨੁੱਖ, ਗਣ, ਮੁਨੀ ਪ੍ਰਤਖ ਤੌਰ 'ਤੇ (*ਅਗਾਜਿ*) ਸੁਗੰਧਿਤ (*ਬੋਹਿਯ*) ਹੋ ਗਏ (ਅਰਥਾਤ ਭਿਜ ਗਏ)। (ਹੇ ਗੁਰੂ ਅੰਗਦ! ਤੂੰ) ਦੁਖਦਾਈ ਕਾਲ ਨੂੰ ਗਰਜ ਕੇ ਮਾਰ ਮੁਕਾਇਆ, (ਮਨ ਨੂੰ) ਭਟਕਣੋ ਰੋਕ ਲਿਆ ਅਤੇ ਪੰਜ ਵਿਕਾਰਾਂ ਨੂੰ ਇਕ ਥਾਂ ਸਮੇਟ (*ਸਮਜਿ*) ਕੇ ਰਖ ਦਿੱਤਾ। ਗੁਰੂ (ਨਾਨਕ) ਦੇ ਦਰ ਉਤੇ (ਟਿਕ ਕੇ) ਸਾਰੇ ਜਗਤ ਨੂੰ ਜਿਤ ਲਿਆ ਹੈ। (ਤੁਸੀਂ ਸਭ ਨਾਲ) ਇਕ-ਸਮਾਨ (ਭਾਵ ਨਾਲ) ਖੇਡ (*ਸਾਰਿ*) ਖੇਡਦੇ ਹੋ ਅਤੇ ਨਿਰਾਕਾਰ (ਪ੍ਰਭੂ) ਵਿਚ ਲਿਵ ਦੇ ਰਥ ਨੂੰ ਮਸਤੀ ਦੀ ਅਵਸਥਾ (*ਉਨਮਨਿ*) ਵਿਚ ਟਿਕਾਈ ਰਖਦੇ ਹੋ। ਹੇ ਕਲ ਸਹਾਰ! (ਤੂੰ ਗੁਰੂ ਅੰਗਦ ਦਾ) ਜਸ-ਗਾਨ ਕਰ, (ਜਿਸ ਦੀ ਕੀਰਤੀ) ਸੱਤ ਦੀਪਾਂ ਵਿਚ (ਪਸਰੀ ਹੋਈ ਹੈ)। (ਭਾਈ) ਲਹਿਣਾ ਮੁਰਾਰੀ (ਅਰਥਾਤ ਗੁਰੂ ਨਾਨਕ) ਦੀ ਛੋਹ ਪ੍ਰਾਪਤ ਕਰਕੇ ਜਗਤ ਗੁਰੂ (ਬਣਿਆ ਹੈ)।੧।

ਜਿਸ (ਗੁਰੂ ਅੰਗਦ) ਦੀ ਅੰਮ੍ਰਿਤ-ਬਰਖਾ ਕਰਨ ਵਾਲੀ ਦ੍ਰਿਸ਼ਟੀ (ਪਾਪਾਂ ਦੀ) ਕਾਲਖ ਨੂੰ ਖੁਰਚ ਕੇ ਉਤਾਰ ਦਿੰਦੀ ਹੈ, (ਉਸ ਦੇ) ਦੁਆਰ ਦੇ ਦਰਸ਼ਨ ਕਰਨ ਨਾਲ ਅਗਿਆਨ ਦਾ ਅੰਧਕਾਰ (*ਤਿਮਰ*) ਦੂਰ ਹੋ ਜਾਂਦਾ ਹੈ। ਉਹ (ਵਿਅਕਤੀ) ਜੋ (ਗੁਰੂ ਦੇ) ਉਤਮ ਸ਼ਬਦ ਨੂੰ ਸਿਮਰਦੇ ਹਨ, (ਉਹ) ਔਖੀ ਕਾਰ (ਕਮਾਉਂਦੇ ਹਨ), ਉਨ੍ਹਾਂ ਮਨੁੱਖਾਂ ਨੂੰ (ਗੁਰੂ ਨੇ) ਭਵ-ਸਾਗਰ ਤੋਂ ਪਾਰ ਉਤਾਰ ਕੇ ਭਾਰ-ਰਹਿਤ ਕਰ ਦਿੱਤਾ ਹੈ। (ਉਹ) ਸਤਿਸੰਗਤ ਦੁਆਰਾ ਸਹਿਜ ਅਵਸਥਾ ਪ੍ਰਾਪਤ ਕਰਦੇ ਹਨ, ਗੁਰੂ ਦੇ ਵਿਚਾਰ ਨਾਲ ਜਾਗ੍ਰਿਤ ਹੋ ਜਾਂਦੇ ਹਨ, ਸਦਾ ਸ੍ਰੇਸ਼ਠ ਪ੍ਰੇਮ ਕਰਕੇ (ਉਨ੍ਹਾਂ ਦਾ) ਨਿਮਰਤਾ ਵਾਲਾ (ਸੁਭਾ) ਬਣਿਆ ਰਹਿੰਦਾ ਹੈ। ਹੇ ਕਲ ਸਹਾਰ! (ਤੂੰ ਗੁਰੂ ਅੰਗਦ ਦਾ) ਜਸ-ਗਾਨ ਕਰ, (ਜਿਸ ਦੀ ਕੀਰਤੀ) ਸੱਤ ਦੀਪਾਂ ਵਿਚ (ਪਸਰੀ ਹੋਈ ਹੈ)। (ਭਾਈ) ਲਹਿਣਾ ਮੁਰਾਰੀ (ਅਰਥਾਤ ਗੁਰੂ ਨਾਨਕ) ਦੀ ਛੋਹ ਪ੍ਰਾਪਤ ਕਰਕੇ ਜਗਤ-ਗੁਰੂ (ਬਣਿਆ ਹੈ)।੨।

ਤੈ ਤਉ ਦ੍ਰਿੜਿਓ ਨਾਮੁ ਅਪਾਰੁ ਬਿਮਲ ਜਾਸੁ ਬਿਥਾਰੁ ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ॥
ਤੂ ਤਾ ਜਨਿਕ ਰਾਜਾ ਅਉਤਾਰੁ ਸਬਦੁ ਸੰਸਾਰਿ ਸਾਰੁ ਰਹਹਿ ਜਗਤ੍ਰ ਜਲ ਪਦਮ ਬੀਚਾਰ॥
ਕਲਿਪ ਤਰੁ ਰੋਗ ਬਿਦਾਰੁ ਸੰਸਾਰ ਤਾਪ ਨਿਵਾਰੁ ਆਤਮਾ ਤ੍ਰਿਬਿਧਿ ਤੇਰੈ ਏਕ ਲਿਵ ਤਾਰ॥
ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥੩॥

ਤੈ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ ਸਾਧਿ ਅਜਗਰੁ ਜਿਨਿ ਕੀਆ ਉਨਮਾਨੁ॥
ਹਰਿ ਹਰਿ ਦਰਸ ਸਮਾਨ ਆਤਮਾ ਵੰਤਗਿਆਨ ਜਾਣੀਅ ਅਕਲ ਗਤਿ ਗੁਰ ਪਰਵਾਨ॥
ਜਾ ਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ॥
ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੪॥

ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ ॥
ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ ॥
ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ ॥
ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ ॥
ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ ॥
ਗੁਰੁ ਜਗਤ ਫਿਰਣਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ ॥੫॥

ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾ ਚਾਰਹ ॥
ਦ੍ਰੁਮ ਸਪੂਰ ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ ॥
ਇਹੈ ਤਤੁ ਜਾਣਿਓ ਸਰਬ ਗਤਿ ਅਲਖੁ ਬਿਡਾਣੀ ॥
ਸਹਜ ਭਾਇ ਸੰਚਿਓ ਕਿਰਣਿ ਅੰਮ੍ਰਿਤ ਕਲ ਬਾਣੀ ॥
ਗੁਰ ਗਮਿ ਪ੍ਰਮਾਣੁ ਤੈ ਪਾਇਓ ਸਤੁ ਸੰਤੋਖੁ ਗ੍ਰਾਹਜਿ ਲਯੌ ॥
ਹਰਿ ਪਰਸਿਓ ਕਲੁ ਸਮੁਲਵੈ ਜਨ ਦਰਸਨੁ ਲਹਣੇ ਭਯੌ ॥੬॥

ਮਨਿ ਬਿਸਾਸੁ ਪਾਇਓ ਗਹਰਿ ਗਹੁ ਹਦਰਥਿ ਦੀਓ ॥

(ਹੇ ਗੁਰੂ ਅੰਗਦ ਦੇਵ!) ਤੂੰ ਤਾਂ (ਆਪਣੇ ਅੰਦਰ) ਅਪਾਰ ਨਾਮ ਨੂੰ ਦ੍ਰਿੜ੍ਹ ਕੀਤਾ ਹੈ, (ਤੇਰਾ) ਨਿਰਮਲ ਜਸ (ਜਗਤ ਵਿਚ) ਪਸਰਿਆ ਹੋਇਆ ਹੈ। (ਤੂੰ) ਸਾਧਕ, ਸਿੱਧ, ਸੁਜਾਨ (ਵਿਅਕਤੀਆਂ ਦੀ) ਜਿੰਦ ਦਾ ਆਧਾਰ ਹੈਂ। ਤੂੰ ਤਾਂ ਰਾਜਾ ਜਨਕ ਦਾ ਅਵਤਾਰ ਹੈਂ, ਸੰਸਾਰ ਵਿਚ (ਤੇਰਾ) ਸ਼ਬਦ ਪਰਮ ਸ੍ਰੇਸ਼ਠ ਹੈ, (ਤੂੰ) ਜਗਤ ਵਿਚ (ਇੰਜ ਨਿਰਲੇਪ) ਰਹਿੰਦਾ ਹੈਂ (ਜਿਵੇਂ) ਜਲ ਵਿਚ ਕਮਲ ਫੁਲ (ਰਹਿੰਦਾ ਹੈ)। (ਤੂੰ) ਸਵਰਗ ਦੇ ਬ੍ਰਿਛ (ਵਾਂਗ ਕਾਮਨਾਵਾਂ ਪੂਰੀ ਕਰਨ ਵਾਲਾ ਹੈਂ), ਰੋਗਾਂ ਨੂੰ ਨਸ਼ਟ ਕਰਨ ਵਾਲਾ ਹੈਂ, ਸੰਸਾਰ ਦੇ ਕਲੇਸ਼ਾਂ ਨੂੰ ਦੂਰ ਕਰਨ ਵਾਲਾ ਹੈਂ। ਤਿੰਨਾਂ ਗੁਣਾਂ ਵਾਲੇ ਜੀਵ ਤੇਰੇ (ਚਰਣਾਂ ਵਿਚ) ਲਗਾਤਾਰ ਲਿਵ ਲਗਾਈ (ਰਖਦੇ ਹਨ)। ਹੇ ਕਲ ਸਹਾਰ! (ਤੂੰ ਗੁਰੂ ਅੰਗਦ ਦਾ) ਜਸ-ਗਾਨ ਕਰ, (ਜਿਸ ਦੀ ਕੀਰਤੀ) ਸੱਤ ਦੀਪਾਂ ਵਿਚ (ਪਸਰੀ ਹੋਈ ਹੈ)। (ਭਾਈ) ਲਹਿਣਾ ਮੁਰਾਰੀ (ਅਰਥਾਤ ਗੁਰੂ ਨਾਨਕ) ਦੀ ਛੋਹ ਪ੍ਰਾਪਤ ਕਰਕੇ ਜਗਤ-ਗੁਰੂ (ਬਣਿਆ ਹੈ)।੩।

(ਹੇ ਗੁਰੂ ਅੰਗਦ ਦੇਵ!) ਤੁਸੀਂ ਤਾਂ ਗੁਰੂ ਨਾਨਕ (*ਹਦਰਥਿ*) ਤੋਂ ਮਾਣ ਪ੍ਰਾਪਤ ਕੀਤਾ ਹੈ, (ਉਸ) ਪ੍ਰਵਾਨ ਚੜ੍ਹੇ ਗੁਰੂ ਨੂੰ ਸੇਵਿਆ ਹੈ, ਜਿਸ ਨੇ (ਤੁਹਾਡੇ) ਅਜਗਰ (ਰੂਪ ਮਨ ਨੂੰ) ਵਿਚਾਰ ਪੂਰਵਕ (*ਉਨਮਾਨੁ*) ਸਾਧਿਆ ਹੈ। (ਤੁਹਾਡਾ) ਦਰਸ਼ਨ ਹਰਿ-ਦਰਸ਼ਨ ਦੇ ਸਮਾਨ ਹੈ, (ਤੁਸੀਂ) ਆਤਮਿਕ ਗਿਆਨ ਵਾਲੇ ਹੋ, ਗੁਰੂ (ਦੇ ਦਰ 'ਤੇ) ਪ੍ਰਵਾਨ ਚੜ੍ਹ ਕੇ ਕਲਾ ਤੋਂ ਰਹਿਤ ਦੀ ਗਤਿ ਜਾਣੀ ਹੈ। ਜਿਸ ਦੀ ਦ੍ਰਿਸ਼ਟੀ ਅਚਲ ਠਿਕਾਣੇ (ਉਪਰ ਟਿਕੀ ਹੋਈ ਹੈ), ਨਿਰਮਲ (*ਬਿਮਲ*) ਬੁੱਧੀ ਸ੍ਰੇਸ਼ਠ ਸਥਾਨ ਉਪਰ ਲਗੀ ਹੋਈ ਹੈ, ਸ਼ਾਲੀਨਤਾ ਦਾ ਕਵਚ (*ਸਨਾਹੁ*) ਪਹਿਨ ਕੇ ਮਾਇਆ (*ਸਕਤਿ*) ਦੇ ਪ੍ਰਭਾਵ ਨੂੰ ਨਸ਼ਟ ਕਰ ਦਿੱਤਾ ਹੈ। ਹੇ ਕਲ ਸਹਾਰ! (ਤੂੰ ਉਸ ਗੁਰੂ ਅੰਗਦ ਦਾ) ਜਸ-ਗਾਨ ਕਰ, (ਜਿਸ ਦੀ ਕੀਰਤੀ) ਸੱਤ ਦੀਪਾਂ ਵਿਚ (ਪਸਰੀ ਹੋਈ ਹੈ)। (ਭਾਈ) ਲਹਿਣਾ ਮੁਰਾਰੀ (ਅਰਥਾਤ ਗੁਰੂ ਨਾਨਕ) ਦੀ ਛੋਹ ਪ੍ਰਾਪਤ ਕਰਕੇ ਜਗਤ-ਗੁਰੂ (ਬਣਿਆ ਹੈ)।੪।

(ਹੇ ਗੁਰੂ ਅੰਗਦ ਦੇਵ! ਜਿਸ ਵਿਅਕਤੀ ਉਪਰ ਤੁਸੀਂ ਕ੍ਰਿਪਾ-) ਦ੍ਰਿਸ਼ਟੀ ਕਰਦੇ ਹੋ, (ਉਸ ਦਾ ਅਗਿਆਨ ਰੂਪ) ਹਨੇਰਾ ਦੂਰ (ਕਰ ਦਿੰਦੇ ਹੋ), (ਉਸ ਦੇ) ਪਾਪਾਂ ਨੂੰ ਸਾੜਨ ਵਾਲੇ ਅਤੇ ਦੋਸ਼ਾਂ ਨੂੰ ਨਸ਼ਟ ਕਰਨ ਵਾਲੇ ਹੋ। (ਤੁਸੀਂ) ਸ਼ਬਦ ਦੇ ਬਲਵਾਨ ਸੂਰਮੇ ਹੋ, ਕਾਮ ਅਤੇ ਕ੍ਰੋਧ ਨੂੰ ਖ਼ਤਮ ਕਰਨ ਵਾਲੇ ਹੋ। ਲੋਭ, ਮੋਹ ਨੂੰ ਵਸ ਕਰਨ ਵਾਲੇ ਹੋ, ਸ਼ਰਣ ਵਿਚ ਆਏ ਯਾਚਕਾਂ ਨੂੰ ਪਾਲਣ ਵਾਲੇ ਹੋ, ਆਤਮਿਕ ਪ੍ਰੇਮ ਨੂੰ ਇਕੱਠਾ ਕਰਨ ਵਾਲੇ ਹੋ, (ਤੁਹਾਡੇ) ਕਥਨ ਵਿਚ ਅੰਮ੍ਰਿਤ ਵਿਚ ਢਾਲਣ ਦੀ ਕਲਾ ਹੈ। ਹੇ ਕਲ ਸਹਾਰ! ਗੁਰੂ ਅੰਗਦ ਸ਼ਿਰੋਮਣੀ (*ਤਿਲਕੁ*) ਗੁਰੂ ਹੈ। (ਜੋ) ਸੱਚੇ ਦਿਲੋਂ (ਗੁਰੂ ਦੀ) ਚਰਣੀ ਲਗਦੇ ਹਨ, (ਉਹ) ਤਰ ਜਾਂਦੇ ਹਨ। ਜਗਤ-ਗੁਰੂ, ਬਾਬਾ ਫੇਰੂ ਦਾ ਸ਼ੇਰ (ਪੁੱਤਰ) ਲਹਿਣਾ (ਗੁਰੂ) ਅੰਗਦ ਦੇ ਰੂਪ ਵਿਚ ਰਾਜ ਅਤੇ ਜੋਗ ਮਾਣਦਾ ਹੈ।੫।

(ਹੇ ਗੁਰੂ ਅੰਗਦ! ਤੁਹਾਡੀ) ਲਿਵ ਸਦਾ ਬਨਾਵਟ ਤੋਂ ਰਹਿਤ (*ਅਕਲ*) ਹੈ ਅਤੇ ਕਰਨੀ ਵਜੋਂ ਇੱਛਾ ਅਨੁਸਾਰੀ ਹੋ (ਅਰਥਾਤ ਸੁਤੰਤਰ ਹੈ)। ਜਿਵੇਂ ਫਲਾਂ ਨਾਲ ਭਰਪੂਰ (*ਸਪੂਰ*) ਬ੍ਰਿਛ (*ਦ੍ਰੁਮ*) ਨਿਉਂਦਾ ਹੈ ਅਤੇ ਭਾਰ/ਖਿਚ ਸਹਾਰਦਾ ਹੈ, ਤਿਵੇਂ (ਤੁਹਾਡੇ) ਵਿਚਾਰ ਪਵਿਤਰ ਹਨ। (ਤੁਸੀਂ) ਇਹ ਤੱਤ੍ਵ ਜਾਣ ਲਿਆ ਹੈ ਕਿ ਅਲੱਖ (ਪ੍ਰਭੂ) ਸਰਬ ਵਿਆਪਕ ਅਤੇ ਅਸਚਰਜ (*ਬਿਡਾਣੀ*) ਹੈ। (ਤੁਸੀਂ) ਸਹਿਜ ਸੁਭਾਵਿਕ ਹੀ (ਗੁਰੂ ਨਾਨਕ ਦੇਵ ਦੀ) ਸੁੰਦਰ (*ਕਲ*) ਬਾਣੀ ਦੀਆਂ ਅੰਮ੍ਰਿਤਮਈ ਕਿਰਣਾਂ ਨੂੰ (ਹਿਰਦੇ ਵਿਚ) ਸੰਚਿਤ ਕੀਤਾ ਹੈ। ਤੁਸੀਂ (ਉਹ) ਅਵਸਥਾ/ਸਥਿਤੀ (*ਪ੍ਰਮਾਣੁ*) ਪ੍ਰਾਪਤ ਕੀਤੀ ਹੈ (ਜਿਥੇ) ਗੁਰੂ (ਨਾਨਕ) ਪਹੁੰਚੇ ਸਨ ਅਤੇ ਸਤ ਸੰਤੋਖ ਨੂੰ ਗ੍ਰਹਿਣ ਕਰ ਲਿਆ ਹੈ। (*ਕਵੀ*) 'ਕਲ' ਉੱਚੀ ਆਵਾਜ਼ (*ਸਮੁਲਵੈ*) ਵਿਚ ਕਹਿੰਦਾ ਹੈ ਕਿ (ਜਿਨ੍ਹਾਂ) ਸੇਵਕਾਂ ਨੂੰ ਲਹਿਣੇ ਦਾ ਦਰਸ਼ਨ ਹੋਇਆ, (ਉਨ੍ਹਾਂ ਨੇ) ਪ੍ਰਭੂ ਦੀ ਛੋਹ ਪਾ ਲਈ ਹੈ।੬।

(ਹੇ ਗੁਰੂ ਅੰਗਦ! ਤੁਸੀਂ ਆਪਣੇ) ਮਨ ਵਿਚ ਵਿਸ਼ਵਾਸ ਪ੍ਰਾਪਤ ਕੀਤਾ ਹੈ। ਹਜ਼ਰਤ (*ਹਦਰਥਿ*) (ਗੁਰੂ ਨਾਨਕ) ਨੇ ਗਹਿਰ ਗੰਭੀਰ (ਪ੍ਰਭੂ) ਵਿਚ (ਤੁਹਾਨੂੰ) ਪਹੁੰਚ (*ਗਹੁ*) ਪ੍ਰਦਾਨ ਕੀਤੀ ਹੈ।

ਗਰਲ ਨਾਸੁ ਤਨਿ ਨਠਯੋ ਅਮਿਉ ਅੰਤਰਗਤਿ ਪੀਓ ॥
ਰਿਦਿ ਬਿਗਾਸੁ ਜਾਗਿਓ ਅਲਖਿ ਕਲ ਧਰੀ ਜੁਗੰਤਰਿ ॥
ਸਤਿਗੁਰੁ ਸਹਜ ਸਮਾਧਿ ਰਵਿਓ ਸਾਮਾਨਿ ਨਿਰੰਤਰਿ ॥
ਉਦਾਰਉ ਚਿਤ ਦਾਰਿਦ ਹਰਨ ਪਿਖੰਤਿਹ ਕਲਮਲ ਤ੍ਰਸਨ ॥
ਸਦ ਰੰਗਿ ਸਹਜਿ ਕਲੁ ਉਚਰੈ ਜਸੁ ਜੰਪਉ ਲਹਣੇ ਰਸਨ ॥੭॥

ਨਾਮੁ ਅਵਖਧੁ ਨਾਮੁ ਆਧਾਰੁ ਅਰੁ ਨਾਮੁ ਸਮਾਧਿ ਸੁਖੁ ਸਦਾ ਨਾਮ ਨੀਸਾਣੁ ਸੋਹੈ ॥
ਰੰਗਿ ਰਤੌ ਨਾਮ ਸਿਉ ਕਲ ਨਾਮੁ ਸੁਰਿ ਨਰਹ ਬੋਹੈ ॥
ਨਾਮ ਪਰਸੁ ਜਿਨਿ ਪਾਇਓ ਸਤੁ ਪ੍ਰਗਟਿਓ ਰਵਿ ਲੋਇ ॥
ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ ॥੮॥

ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ ਸਦਾ ਸਚੁ ਭਾਖੰਤੁ ਸੋਹੈ ॥
ਸਚੁ ਪਾਇਓ ਗੁਰ ਸਬਦਿ ਸਚੁ ਨਾਮੁ ਸੰਗਤੀ ਬੋਹੈ ॥
ਜਿਸੁ ਸਚੁ ਸੰਜਮੁ ਵਰਤੁ ਸਚੁ ਕਬਿ ਜਨ ਕਲ ਵਖਾਣੁ ॥
ਦਰਸਨਿ ਪਰਸਿਐ ਗੁਰੂ ਕੈ ਸਚੁ ਜਨਮੁ ਪਰਵਾਣੁ ॥੯॥

ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥
ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥
ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ॥
ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ ॥
ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥੧੦॥

ਸਵਈਏ ਮਹਲੇ ਤੀਜੇ ਕੇ ੩ ੴ ਸਤਿਗੁਰ ਪ੍ਰਸਾਦਿ ॥
ਸੋਈ ਪੁਰਖੁ ਸਿਵਰਿ ਸਾਚਾ ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥
ਜਿਨਿ ਭਗਤ ਭਵਜਲ ਤਾਰੇ ਸਿਮਰਹੁ ਸੋਈ ਨਾਮੁ ਪਰਧਾਨੁ ॥
ਤਿਤੁ ਨਾਮਿ ਰਸਿਕੁ ਨਾਨਕੁ ਲਹਣਾ ਥਪਿਓ ਜੇਨ ਸ੍ਰਬ ਸਿਧੀ ॥
ਕਵਿ ਜਨ ਕਲ੍ਯ ਸਬੁਧੀ ਕੀਰਤਿ ਜਨ ਅਮਰਦਾਸ ਬਿਸ੍ਤਰੀਯਾ ॥
ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ ਸਾਖ ਤਰੋਵਰ ਮਵਲਸਰਾ ॥
ਉਤਰਿ ਦਖਿਣਹਿ ਪੁਬਿ ਅਰੁ ਪਸ੍ਚਮਿ ਜੈ ਜੈ ਕਾਰੁ ਜਪੰਥਿ ਨਰਾ ॥
ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ ਉਲਟਿ ਗੰਗ ਪਸ੍ਚਮਿ ਧਰੀਆ ॥

(ਤੁਹਾਡੇ) ਸ਼ਰੀਰ ਵਿਚੋਂ ਨਾਸ਼ ਕਰਨ ਵਾਲੀ (ਮਾਇਆਵੀ) ਵਿਸ਼ (*ਗਰਲ*) ਦੂਰ ਹੋ ਗਈ ਹੈ (ਕਿਉਂਕਿ ਤੁਸੀਂ ਆਪਣੇ) ਅੰਦਰੋਂ ਹੀ ਅੰਮ੍ਰਿਤ ਪਾਨ ਕਰ ਲਿਆ ਹੈ। (ਜੋ) ਸ਼ਕਤੀ (*ਕਲ*) ਪ੍ਰਭੂ (*ਅਲਖਿ*) ਨੇ ਜੁਗਾਂ ਤੋਂ (ਵਿਸ਼ਵ ਵਿਚ) ਵਰਤਾਈ ਹੋਈ ਹੈ, (ਉਸ ਦਾ) ਪ੍ਰਕਾਸ਼ (ਤੁਹਾਡੇ) ਹਿਰਦੇ ਵਿਚ ਹੋ ਗਿਆ ਹੈ। (ਜੋ ਪ੍ਰਭੂ ਸਭ ਵਿਚ) ਇਕ-ਸਮਾਨ ਨਿਰੰਤਰ ਵਰਤ ਰਿਹਾ ਹੈ, ਸਤਿਗੁਰੂ (ਅੰਗਦ ਦੇਵ) ਨੇ (ਉਸ ਵਿਚ) ਸਹਿਜ ਸਮਾਧੀ (ਲਗਾ ਰਖੀ ਹੈ)। (ਗੁਰੂ ਅੰਗਦ) ਉਦਾਰ ਚਿਤ ਵਾਲਾ, ਨਿਰਧਨਤਾ ਨੂੰ ਦੂਰ ਕਰਨ ਵਾਲਾ ਹੈ, (ਜਿਸ ਨੂੰ) ਵੇਖ ਕੇ ਪਾਪ (*ਕਲਮਲ*) ਡਰਦੇ (*ਤ੍ਰਸਨ*) ਹਨ। ਕਲ (ਭੱਟ) ਕਹਿੰਦਾ ਹੈ ਕਿ (ਮੈਂ) ਸਦਾ ਪ੍ਰੇਮ (*ਰੰਗਿ*) ਵਿਚ ਸਹਿਜੇ ਹੀ ਜੀਭ ਨਾਲ ਲਹਿਣੇ ਦਾ ਜਸ ਉਚਾਰਦਾ ਹਾਂ।੭।

(ਹਰਿ-) ਨਾਮ (ਸਭ ਰੋਗਾਂ ਦੀ) ਦਵਾ ਹੈ, ਨਾਮ (ਸਭ ਦਾ) ਆਧਾਰ ਹੈ, ਅਤੇ ਨਾਮ ਸਮਾਧੀ ਵਾਲਾ ਸੁਖ ਪ੍ਰਦਾਨ ਕਰਦਾ ਹੈ। ਨਾਮ ਦਾ ਝੰਡਾ (*ਨੀਸਾਣੁ*) ਸਦਾ ਸ਼ੋਭਾਇਮਾਨ ਹੈ। ਹੇ (ਕਵੀ) ਕਲ! (ਗੁਰੂ ਅੰਗਦ ਦੇਵ) ਨਾਮ ਦੇ ਰੰਗ ਵਿਚ ਰੰਗਿਆ ਹੋਇਆ ਹੈ। ਨਾਮ ਦੇਵਤਿਆਂ ਅਤੇ ਮਨੁੱਖਾਂ ਨੂੰ ਸੁਗੰਧਿਤ (*ਬੋਹੈ*) ਕਰ ਰਿਹਾ ਹੈ। ਜਿਸ (ਵਿਅਕਤੀ) ਨੇ ਨਾਮ ਦੀ ਛੋਹ (ਗੁਰੂ ਅੰਗਦ ਤੋਂ) ਪ੍ਰਾਪਤ ਕੀਤੀ ਹੈ, (ਉਸ ਦੇ) ਜਸ (*ਸਤੁ*) ਦਾ ਸੂਰਜ (ਤਿੰਨਾਂ) ਲੋਕਾਂ/ਭੁਵਨਾਂ ਵਿਚ ਪ੍ਰਗਟ ਹੋ ਗਿਆ ਹੈ। ਗੁਰੂ (ਅੰਗਦ ਦੇਵ) ਦਾ ਦਰਸ਼ਨ ਕਰ ਨਾਲ ਅਠਾਹਠ ਤੀਰਥਾਂ ਦੇ ਇਸ਼ਨਾਨ (ਦਾ ਮਹਾਤਮ ਪ੍ਰਾਪਤ) ਹੋ ਜਾਂਦਾ ਹੈ।੮।

ਸੱਚਾ (ਨਾਮ ਗੁਰੂ ਅੰਗਦ ਲਈ) ਤੀਰਥ ਹੈ, ਸੱਚਾ-ਨਾਮ ਹੀ ਇਸ਼ਨਾਨ ਹੈ, ਸੱਚਾ ਨਾਮ ਹੀ ਭੋਜਨ ਅਤੇ ਪ੍ਰੇਮ ਹੈ, ਸਦਾ ਸੱਚੇ ਨਾਮ ਨੂੰ ਜਪਣ ਨਾਲ (ਗੁਰੂ ਅੰਗਦ) ਸ਼ੋਭਾ ਪਾ ਰਹੇ ਹਨ। ਗੁਰੂ ਦੇ ਸ਼ਬਦ ਦੁਆਰਾ (ਆਪ ਨੇ) ਸੱਚਾ ਨਾਮ ਪ੍ਰਾਪਤ ਕੀਤਾ ਹੈ, ਸੱਚਾ ਨਾਮ ਹੀ ਸਤਿਸੰਗਤ ਨੂੰ ਸੁਗੰਧਿਤ ਕਰਦਾ ਹੈ। ਹੇ ਕਵੀ ਜਨ ਕਲ! ਬਖਾਨ ਕਰ ਕਿ ਜਿਸ (ਗੁਰੂ ਅੰਗਦ) ਦਾ ਸੰਜਮ ਸੱਚਾ ਨਾਮ ਹੈ ਅਤੇ ਵਰਤ ਵੀ ਹਰਿ-ਨਾਮ ਹੀ ਹੈ, (ਉਸ) ਗੁਰੂ ਦੇ ਦਰਸ਼ਨ ਕਰਨ ਨਾਲ ਹਰਿ-ਨਾਮ (ਪ੍ਰਾਪਤ ਹੋ ਜਾਂਦਾ ਹੈ ਅਤੇ) ਜਨਮ ਪ੍ਰਵਾਨ ਚੜ੍ਹ ਜਾਂਦਾ ਹੈ।੯।

(ਗੁਰੂ ਅੰਗਦ ਜਿਸ ਉਪਰ) ਅੰਮ੍ਰਿਤ ਰੂਪ ਸ਼ੁਭ ਦ੍ਰਿਸ਼ਟੀ ਕਰਦਾ ਹੈ, (ਉਸ ਦੇ)ਸਾਰੇ ਪਾਪ, ਦੋਸ਼ ਅਤੇ ਮੈਲ ਦੂਰ ਹੋ ਜਾਂਦੀ ਹੈ। ਕਾਮ, ਕ੍ਰੋਧ, ਲੋਭ ਅਤੇ ਮੋਹ ਆਦਿ ਸਭ ਦੇ ਬਲ (ਉਸ ਦੇ) ਵਸ ਵਿਚ ਹੋ ਜਾਂਦੇ ਹਨ। (ਗੁਰੂ ਅੰਗਦ ਦੇ) ਮਨ ਵਿਚ ਸਦਾ ਸੁਖ ਵਸਦਾ ਹੈ ਅਤੇ (ਉਹ) ਸੰਸਾਰ ਦਾ ਦੁਖ ਨਸ਼ਟ ਕਰਦਾ ਹੈ। ਗੁਰੂ (ਅੰਗਦ) ਨੌਂ ਨਿਧੀਆਂ ਦਾ ਦਰਿਆ ਹੈ ਅਤੇ ਸਾਡੇ ਜਨਮਾਂ ਦੀ ਕਾਲਖ ਨੂੰ ਧੋ ਦੇਣ ਵਾਲਾ ਹੈ। ਹੇ ਟਲ/ਕਲ (ਕਵੀ)! ਕਹਿ ਕਿ ਗੁਰੂ (ਅੰਗਦ) ਨੂੰ ਸਹਿਜ ਸੁਭਾ ਦਿਨ ਰਾਤ ਸੇਵਣਾ ਚਾਹੀਦਾ ਹੈ (ਕਿਉਂਕਿ) ਗੁਰੂ (ਅੰਗਦ) ਦੇ ਦਰਸ਼ਨ ਕਰਨ ਨਾਲ ਜਨਮ-ਮਰਨ (ਤੋਂ ਹੋਣ ਵਾਲੇ) ਦੁਖ ਨਸ਼ਟ ਹੋ ਜਾਂਦੇ ਹਨ।੧੦।

**ਸਵਈਏ ਮਹਲੇ ਤੀਜੇ ਕੇ ੩**

(ਹੇ ਜਿਗਿਆਸੂ!) ਉਸ ਸਤਿਸਰੂਪ ਪੁਰਖ (ਪ੍ਰਭੂ) ਨੂੰ ਸਿਮਰ, ਜਿਸ ਦਾ ਇਕ ਨਾਮ ਹੀ ਸੰਸਾਰ ਵਿਚ ਛਲਿਆ ਜਾਣ ਵਾਲਾ ਨਹੀਂ ਹੈ। ਜਿਸ (ਨਾਮ) ਨੇ ਭਗਤਾਂ ਨੂੰ ਭਵ-ਸਾਗਰ ਤੋਂ ਤਾਰਿਆ ਹੈ, ਉਸ ਸ਼ਿਰੋਮਣੀ ਨਾਮ ਦਾ ਸਿਮਰਨ ਕਰੋ। ਉਸ ਨਾਮ ਦਾ ਰਸੀਆ (ਗੁਰੂ) ਨਾਨਕ ਹੈ। (ਉਸ ਨਾਮ ਦੁਆਰਾ ਭਾਈ) ਲਹਿਣਾ ਨੂੰ (ਗੁਰੂ) ਸਥਾਪਿਤ ਕੀਤਾ, ਜਿਸ ਨੂੰ ਸਭ ਸਿੱਧੀਆਂ (ਪ੍ਰਾਪਤ ਹੋ ਗਈਆਂ)। ਹੇ ਕਵੀ-ਜਨ ਕਲ! (ਨਾਮ ਕਰਕੇ) ਉਤਮ ਬੁੱਧੀ ਵਾਲੇ (ਗੁਰੂ) ਅਮਰਦਾਸ ਸੇਵਕ (*ਜਨ*) ਦਾ ਜਸ (ਲੋਕਾਂ ਵਿਚ) ਖਿਲਰਿਆ ਹੋਇਆ ਹੈ। ਜਿਵੇਂ ਮੌਲਸਰੀ ਦੇ ਉਤਮ ਬ੍ਰਿਛ ਦੀਆਂ ਸ਼ਾਖਾਵਾਂ (ਸੁਗੰਧੀ ਖਿਲਾਰਦੀਆਂ ਹਨ, ਤਿਵੇਂ ਗੁਰੂ ਅਮਰਦਾਸ ਦੇ) ਜਸ ਰੂਪ ਸੂਰਜ ਦੀਆਂ ਕਿਰਣਾਂ ਸੰਸਾਰ ਵਿਚ ਪ੍ਰਗਟ ਹੋ ਰਹੀਆਂ ਹਨ। ਉਤਰ, ਦੱਖਣ, ਪੂਰਬ ਅਤੇ ਪੱਛਮ (ਚੌਹਾਂ ਦਿਸ਼ਾਵਾਂ ਵਿਚ) ਲੋਕੀਂ (ਗੁਰੂ ਅਮਰਦਾਸ ਦਾ) ਜੈ ਜੈਕਾਰ ਕਰ ਰਹੇ ਹਨ। (ਜਿਹੜਾ) ਹਰਿ-ਨਾਮ ਗੁਰੂ (ਨਾਨਕ) ਨੇ (ਆਪਣੀ) ਜੀਭ ਨਾਲ

ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੧॥

ਸਿਮਰਹਿ ਸੋਈ ਨਾਮੁ ਜਖੵ ਅਰੁ ਕਿੰਨਰ ਸਾਧਿਕ ਸਿਧ ਸਮਾਧਿ ਹਰਾ ॥
ਸਿਮਰਹਿ ਨਖੵਤ੍ਰ ਅਵਰ ਧ੍ਰੂ ਮੰਡਲ ਨਾਰਦਾਦਿ ਪ੍ਰਹਲਾਦਿ ਵਰਾ ॥
ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ ਸੈਲ ਲੋਅ ਜਿਨਿ ਉਧਰਿਆ ॥
ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੨॥

ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ ਸਮੁਧਰਿਆ ॥
ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ ॥
ਉਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ ॥
ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੩॥

ਤਿਤੁ ਨਾਮਿ ਲਾਗਿ ਤੇਤੀਸ ਧਿਆਵਹਿ ਜਤੀ ਤਪੀਸੁਰ ਮਨਿ ਵਸਿਆ ॥
ਸੋਈ ਨਾਮੁ ਸਿਮਰਿ ਗੰਗੇਵ ਪਿਤਾਮਹ ਚਰਣ ਚਿਤ ਅੰਮ੍ਰਿਤ ਰਸਿਆ ॥
ਤਿਤੁ ਨਾਮਿ ਗੁਰੂ ਗੰਭੀਰ ਗਰੂਅ ਮਤਿ ਸਤ ਕਰਿ ਸੰਗਤਿ ਉਧਰੀਆ ॥
ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੪॥

ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ ਸਾਖਹ ॥
ਉਤਰਿ ਦਖਿਣਿ ਪੁਬਿ ਦੇਸਿ ਪਸ੍ਚਮਿ ਜਸੁ ਭਾਖਹ ॥
ਜਨਮੁ ਤ ਇਹੁ ਸਕਯਥੁ ਜਿਤੁ ਨਾਮੁ ਹਰਿ ਰਿਦੈ ਨਿਵਾਸੈ ॥
ਸੁਰਿ ਨਰ ਗਣ ਗੰਧਰਬ ਛਿਅ ਦਰਸਨ ਆਸਾਸੈ ॥
ਭਲਉ ਪ੍ਰਸਿਧੁ ਤੇਜੋ ਤਨੌ ਕਲੵ ਜੋੜਿ ਕਰ ਧੵਾਇਅਓ ॥
ਸੋਈ ਨਾਮੁ ਭਗਤ ਭਵਜਲ ਹਰਣੁ ਗੁਰ ਅਮਰਦਾਸ ਤੈ ਪਾਇਓ ॥੫॥

ਨਾਮੁ ਧਿਆਵਹਿ ਦੇਵ ਤੇਤੀਸ ਅਰੁ ਸਾਧਿਕ ਸਿਧ ਨਰ ਨਾਮਿ ਖੰਡ ਬ੍ਰਹਮੰਡ ਧਾਰੇ ॥
ਜਹ ਨਾਮੁ ਸਮਾਧਿਓ ਹਰਖੁ ਸੋਗੁ ਸਮ ਕਰਿ ਸਹਾਰੇ ॥
ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥
ਸੋਈ ਨਾਮੁ ਪਦਾਰਥੁ ਅਮਰ ਗੁਰ ਤੁਸਿ ਦੀਓ ਕਰਤਾਰਿ ॥੬॥

ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ॥
ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ ॥
ਪਰਸਹਿ ਸੰਤ ਪਿਆਰੁ ਜਿਹ ਕਰਤਾਰਹ ਸੰਜੋਗੁ ॥
ਸਤਿਗੁਰੂ ਸੇਵਿ ਸੁਖੁ ਪਾਇਓ ਅਮਰਿ ਗੁਰਿ ਕੀਤਉ ਜੋਗੁ ॥੭॥

ਵਰਤਾਇਆ ਸੀ, (ਉਸ ਨੇ) ਗੰਗਾ ਨੂੰ ਉਲਟ ਕੇ ਪੱਛਮ ਵਲ ਚਲਾ ਦਿੱਤਾ ਹੈ (ਅਰਥਾਤ ਲੋਕਾਂ ਦੀ ਰੁਚੀ ਬਦਲ ਦਿੱਤੀ ਹੈ)। ਉਹੀ ਅਛਲ ਅਤੇ ਭਗਤਾਂ ਨੂੰ ਭਵ-ਸਾਗਰ ਵਿਚੋਂ ਤਾਰਣ ਵਾਲਾ ਨਾਮ ਗੁਰੂ ਅਮਰਦਾਸ ਨੂੰ ਫੁਰਿਆ ਹੈ (ਅਰਥਾਤ ਅਨੁਭਵ ਹੋਇਆ ਹੈ)।੧।

ਉਸ ਨਾਮ ਨੂੰ ਜਖ (*ਯਕਸ਼*), ਕਿੰਨਰ, ਸਾਧਿਕ, ਸਿੱਧ ਅਤੇ ਸ਼ਿਵ (*ਹਰ*) ਸਮਾਧੀ ਲਗਾ ਕੇ ਸਿਮਰ ਰਹੇ ਹਨ। (ਉਸ ਨਾਮ ਨੂੰ) ਅਨੇਕਾਂ ਨਛੱਤ੍ਰ, ਧ੍ਰੂ-ਮੰਡਲ, ਨਾਰਦ ਆਦਿ, ਪ੍ਰਹਲਾਦ ਆਦਿ ਸ੍ਰੇਸ਼ਠ (ਭਗਤ) ਸਿਮਰ ਰਹੇ ਹਨ। ਚੰਦ੍ਰਮਾ (*ਸਸੀਅਰੁ*) ਅਤੇ ਸੂਰਜ (ਉਸ) ਨਾਮ ਨੂੰ ਚਾਹ ਰਹੇ ਹਨ, ਜਿਸ (ਨਾਮ) ਨੇ ਪੱਥਰਾਂ (ਵਰਗੇ ਕਠੋਰ ਚਿਤ ਵਾਲੇ) ਲੋਕ ਤਾਰ ਦਿੱਤੇ ਹਨ। ਉਹੀ ਅਛਲ ਅਤੇ ਭਗਤਾਂ ਨੂੰ ਸੰਸਾਰ ਤੋਂ ਤਾਰਨ ਵਾਲਾ ਨਾਮ ਗੁਰੂ ਅਮਰਦਾਸ ਨੂੰ ਫੁਰਿਆ ਹੈ।੨।

ਹਰਿ ਦੇ ਉਸ ਨਾਮ ਨੂੰ ਨੌਂ ਨਾਥ, ਸ਼ਿਵ, ਸਨਕ ਆਦਿ (ਬ੍ਰਹਮਾ ਪੁੱਤਰ) ਸਿਮਰ ਕੇ ਚੰਗੀ ਤਰ੍ਹਾਂ ਤਰ ਗਏ। ਚੌਰਾਸੀ ਸਿੱਧ, ਬੁੱਧੀਮਾਨ (ਸਾਧਕ) ਜਿਸ (ਨਾਮ ਦੇ ਰੰਗ ਵਿਚ) ਰੰਗੇ ਗਏ, ਅੰਬਰੀਸ਼ (ਭਗਤ ਵੀ) ਭਵ-ਸਾਗਰ ਤੋਂ ਤਰ ਗਿਆ, (ਉਸ ਨਾਮ ਨੇ) ਉਧੋ, ਅਕ੍ਰੂਰ, ਤ੍ਰਿਲੋਚਨ, ਨਾਮਦੇਵ, ਕਬੀਰ ਦੇ ਕਲਿਯੁਗ ਵਿਚ ਪਾਪ (*ਕਿਲਵਿਖ*) ਦੂਰ ਕੀਤੇ। ਉਹੀ ਅਛਲ ਅਤੇ ਭਗਤਾਂ ਨੂੰ ਸੰਸਾਰ ਤੋਂ ਤਾਰਨ ਵਾਲਾ ਨਾਮ ਗੁਰੂ ਅਮਰਦਾਸ ਨੂੰ ਫੁਰਿਆ ਹੈ।੩।

ਉਸ ਨਾਮ ਨਾਲ ਜੁੜ ਕੇ ਤੇਤੀ ਕਰੋੜ (ਦੇਵਤੇ ਪ੍ਰਭੂ ਨੂੰ) ਆਰਾਧਦੇ ਹਨ, (ਉਹੀ ਨਾਮ) ਜਤੀਆਂ ਅਤੇ ਤਪੀਸਰਾਂ ਦੇ ਮਨ ਵਿਚ ਵਸਿਆ ਹੋਇਆ ਹੈ। ਉਸ ਨਾਮ ਦੇ ਸਿਮਰਨ ਨਾਲ ਗੰਗਾ ਪੁੱਤਰ (ਭੀਸ਼ਮ) ਪਿਤਾਮਾ ਦਾ ਚਿਤ (ਹਰਿ-)ਚਰਣਾਂ ਨਾਲ (ਜੁੜ ਕੇ) ਅੰਮ੍ਰਿਤ ਰਸ ਨਾਲ ਆਨੰਦਿਤ ਹੋਇਆ ਹੈ। ਉਸ ਨਾਮ (ਵਿਚ ਲਗ ਕੇ) ਗੰਭੀਰ ਅਤੇ ਮਹਾਨ ਮਤਿ ਵਾਲੇ ਗੁਰੂ ਦੁਆਰਾ ਨਿਸਚੇ ਕਰਕੇ ਸੰਗਤ ਤਰ ਰਹੀ ਹੈ। ਉਹੀ ਅਛਲ ਅਤੇ ਭਗਤਾਂ ਨੂੰ ਸੰਸਾਰ ਸਾਗਰ ਤੋਂ ਤਾਰਨ ਵਾਲਾ ਨਾਮ ਗੁਰੂ ਅਮਰਦਾਸ ਨੂੰ ਫੁਰਿਆ ਹੈ।੪।

ਨਾਮ ਦਾ ਜਸ (*ਕਿਤਿ*) ਸੰਸਾਰ ਵਿਚ (ਇਉਂ ਪਸਰ ਰਿਹਾ ਹੈ, ਜਿਵੇਂ) ਸੂਰਜ ਦੀਆਂ ਕਿਰਣਾਂ ਜਾਂ ਸਵਰਗ ਦੇ ਬ੍ਰਿਛ (*ਸੁਰਤਰ*) ਦੀਆਂ ਸ਼ਾਖਾਵਾਂ (ਖਿਲਰਦੀਆਂ ਹਨ)। ਉਤਰ, ਦੱਖਣ, ਪੂਰਬ ਅਤੇ ਪੱਛਮ (ਦਿਸ਼ਾਵਾਂ ਦੇ) ਦੇਸਾਂ ਵਿਚ (ਸਭ ਲੋਕ ਨਾਮ ਦਾ ਹੀ) ਜਸ ਉਚਾਰਦੇ ਹਨ। ਇਹ ਜਨਮ ਤਾਂ ਹੀ ਸਾਰਥਕ (*ਸਕਯਥੁ*) ਹੈ, ਜਿਸ ਵਿਚ ਹਰਿ ਦਾ ਨਾਮ ਹਿਰਦੇ ਵਿਚ ਵਸ ਜਾਏ। (ਇਸ ਨਾਮ ਨੂੰ) ਦੇਵਤੇ, ਮਨੁੱਖ, ਗਣ, ਗੰਧਰਬ ਅਤੇ ਛੇ ਦਰਸ਼ਨ ਲੋਚਦੇ ਹਨ। ਤੇਜ ਭਾਨ ਦਾ ਪੁੱਤਰ (*ਤਨੌ*) (ਜੋ) ਭਲਿਆਂ (ਦੀ ਕੁਲ) ਵਿਚ ਪ੍ਰਸਿੱਧ ਹੈ, (ਉਸ ਨੂੰ) ਕਲ (ਕਵੀ) ਹੱਥ ਜੋੜ ਕੇ ਆਰਾਧਦਾ ਹੋਇਆ (ਕਹਿੰਦਾ ਹੈ—) ਹੇ ਗੁਰੂ ਅਮਰਦਾਸ! ਭਗਤਾਂ ਦੇ ਆਵਾਗਵਣ ਨੂੰ ਖ਼ਤਮ ਕਰਨ ਵਾਲਾ ਉਹੀ ਨਾਮ ਤੂੰ ਪਾ ਲਿਆ ਹੈ।੫।

(ਜਿਸ) ਨਾਮ ਨੂੰ ਤੇਤੀ ਕਰੋੜ ਦੇਵਤੇ ਅਤੇ ਸਾਧਿਕ, ਸਿੱਧ, ਮਨੁੱਖ ਧਿਆਉਂਦੇ ਹਨ, (ਉਸ) ਨਾਮ ਨੇ (ਆਪਣੀ ਸ਼ਕਤੀ ਨਾਲ) ਖੰਡ, ਬ੍ਰਹਮੰਡ ਧਾਰਣ ਕੀਤੇ ਹੋਏ ਹਨ। ਜਿਨ੍ਹਾਂ ਨੇ (ਹਰਿ-) ਨਾਮ ਨੂੰ ਸਿਮਰਿਆ ਹੈ, (ਉਨ੍ਹਾਂ ਨੇ) ਖ਼ੁਸ਼ੀ ਅਤੇ ਗ਼ਮੀ ਨੂੰ ਇਕ-ਸਮਾਨ ਸਹਾਰਿਆ ਹੈ। ਸਭ (ਪਦਾਰਥਾਂ) ਵਿਚੋਂ ਨਾਮ ਸ਼ਿਰੋਮਣੀ ਹੈ ਅਤੇ ਭਗਤ (ਉਸ ਵਿਚ) ਲਿਵ ਲਗਾਈ ਰਖਦੇ ਹਨ। ਉਹੀ ਨਾਮ ਪਦਾਰਥ ਕਰਤਾਰ ਨੇ ਪ੍ਰਸੰਨ (*ਤੁਸਿ*) ਹੋ ਕੇ ਗੁਰੂ ਅਮਰਦਾਸ ਨੂੰ ਦਿੱਤਾ ਹੈ।੬।

(ਗੁਰੂ ਅਮਰਦਾਸੁ) ਸੱਚ ਦਾ ਸੂਰਮਾ ਹੈ, ਸ਼ਾਲੀਨਤਾ ਪੱਖੋਂ ਬਲਵਾਨ, ਸੱਚੇ ਸੁਭਾ ਵਾਲਾ, ਘਣੀ ਸੰਗਤ ਵਾਲਾ, ਸ੍ਰੇਸ਼ਠ ਮਤਿ ਵਾਲਾ ਅਤੇ ਨਿਰਵੈਰ (ਪ੍ਰਭੂ) ਵਿਚ ਜੁੜਿਆ ਹੋਇਆ ਹੈ। ਜਿਸ ਦਾ ਧੁਰੋਂ ਧੀਰਜ ਰੂਪ ਸਫ਼ੈਦ (*ਧਵਲੁ*) ਝੰਡਾ (*ਧੁਜਾ*) ਬੈਕੁੰਠ ਦੀ ਪੁਲ (*ਸੇਤਿ*) ਉਤੇ ਬਣਿਆ ਹੋਇਆ ਹੈ (ਤਾਂ ਜੋ ਭਗਤ ਅਗਵਾਈ ਲੈ ਕੇ ਪਾਰ ਉੱਤਰ ਸਕਣ)। ਜਿਸ (ਗੁਰੂ) ਦਾ ਕਰਤਾਰ ਨਾਲ ਮੇਲ ਹੈ, (ਉਸ ਦੇ ਚਰਣਾਂ ਨੂੰ) ਸੰਤ ਲੋਕ ਪਿਆਰ ਨਾਲ ਪਰਸਦੇ ਹਨ। (ਉਨ੍ਹਾਂ ਸੰਤਾਂ ਨੇ) ਸਤਿਗੁਰੂ ਨੂੰ ਸੇਵ ਕੇ ਸੁਖ ਪ੍ਰਾਪਤ ਕੀਤਾ ਹੈ (ਕਿਉਂਕਿ) ਗੁਰੂ ਅਮਰਦਾਸ ਨੇ (ਉਨ੍ਹਾਂ ਨੂੰ ਇਸ) ਯੋਗ ਕਰ ਦਿੱਤਾ ਹੈ।੭।

ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ ਸਦਾ ਚਾਯ ਮੁਖਿ ਮਿਸ੍ਟ ਬਾਣੀ॥
ਧਨਿ ਸਤਿਗੁਰੁ ਸੇਵਿਓ ਜਿਸੁ ਪਸਾਇ ਗਤਿ ਅਗਮ ਜਾਣੀ ॥
ਕੁਲ ਸੰਬੂਹ ਸਮੁਧਰੇ ਪਾਯਉ ਨਾਮ ਨਿਵਾਸੁ ॥
ਸਕਯਥੁ ਜਨਮੁ ਕਲ੍ਯ੍ਯੁਚਰੈ ਗੁਰੁ ਪਰਸ੍ਯ੍ਯਿਉ ਅਮਰ ਪ੍ਰਗਾਸੁ ॥੮॥

ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥
ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥
ਰਿਦੈ ਬਸੈ ਅਕਹੀਉ ਸੋਇ ਰਸੁ ਤਿਨ ਹੀ ਜਾਤਉ ॥
ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥
ਮਸਤਕਿ ਨੀਸਾਣੁ ਸਚਉ ਕਰਮੁ ਕਲ੍ਯ੍ਯ ਜੋੜਿ ਕਰ ਧ੍ਯ੍ਯਾਇਅਉ ॥
ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ ॥੯॥

ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥
ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥
ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥
ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ ॥
ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥

ਤਿ ਨਰ ਦੁਖ ਨਹ ਭੁਖ ਤਿ ਨਰ ਨਿਧਨ ਨਹੁ ਕਹੀਅਹਿ ॥
ਤਿ ਨਰ ਸੋਕੁ ਨਹੁ ਹੁਐ ਤਿ ਨਰ ਸੇ ਅੰਤੁ ਨ ਲਹੀਅਹਿ ॥
ਤਿ ਨਰ ਸੇਵ ਨਹੁ ਕਰਹਿ ਤਿ ਨਰ ਸਯ ਸਹਸ ਸਮਪਹਿ ॥
ਤਿ ਨਰ ਦੁਲੀਚੈ ਬਹਹਿ ਤਿ ਨਰ ਉਥਪਿ ਬਿਥਪਹਿ ॥
ਸੁਖ ਲਹਹਿ ਤਿ ਨਰ ਸੰਸਾਰ ਮਹਿ ਅਭੈ ਪਟੁ ਰਿਪ ਮਧਿ ਤਿਹ ॥
ਸਕਯਥ ਤਿ ਨਰ ਜਾਲਪੁ ਭਣੈ ਗੁਰ ਅਮਰਦਾਸੁ ਸੁਪ੍ਰਸੰਨੁ ਜਿਹ ॥੨॥੧੧॥

ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ ॥
ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ ॥
ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ॥
ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥
ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ ॥

(ਗੁਰੂ ਅਮਰਦਾਸ ਲਈ) ਨਾਮ ਹੀ ਇਸ਼ਨਾਨ ਹੈ, ਨਾਮ ਰਸਦਾਇਕ ਖਾਣ-ਪੀਣ ਅਤੇ ਭੋਜਨ ਹੈ, ਨਾਮ ਦਾ ਰਸ ਸਦੀਵੀ ਚਾਉ ਬਖ਼ਸ਼ਣ ਵਾਲਾ ਹੈ, (ਨਾਮ ਹੀ ਆਪ ਦੇ) ਮੁਖ ਵਿਚ ਮਿੱਠੀ ਬਾਣੀ ਹੈ। ਧੰਨ ਸਤਿਗੁਰੂ (ਅੰਗਦ ਦੇਵ ਨੂੰ ਆਪ ਨੇ) ਸੇਵਿਆ ਹੈ, ਜਿਸ ਦੀ ਕ੍ਰਿਪਾ (*ਪਸਾਇ*) ਨਾਲ ਅਗਮ (ਪ੍ਰਭੂ) ਦੀ ਗਤਿ ਸਮਝੀ ਹੈ। (ਆਪ ਨੇ ਆਪਣੇ ਹਿਰਦੇ ਵਿਚ) ਨਾਮ ਦਾ ਨਿਵਾਸ ਪ੍ਰਾਪਤ ਕੀਤਾ ਹੈ (ਜਿਸ ਕਰਕੇ) ਸਾਰੀਆਂ ਕੁਲਾਂ ਉਧਰ ਗਈਆਂ ਹਨ। ਕਲ (ਕਵੀ) ਕਹਿੰਦਾ ਹੈ (*ਕਲੁਚਰੈ*) (ਕਿ ਜਿਸ ਨੇ) ਪ੍ਰਕਾਸ਼ ਸਰੂਪ ਗੁਰੂ ਅਮਰਦਾਸ ਨੂੰ ਪਰਸਿਆ ਹੈ, (ਉਸ ਦਾ) ਜਨਮ ਸਫਲ (*ਸਕਯਥੁ*) ਹੋ ਗਿਆ ਹੈ।੮।

(ਗੁਰੂ ਅਮਰਦਾਸ ਦੇ) ਸੱਜੇ ਹੱਥ ਵਿਚ ਪਦਮ/ਕਮਲ (*ਬਾਰਿਜੁ*) ਹੈ, ਸਿੱਧੀ ਸਾਹਮਣੇ (ਖੜੋਤੀ ਹੋਈ) ਮੁਖ ਵੇਖ ਰਹੀ ਹੈ। ਖਬੇ ਪਾਸੇ ਰਿਧੀ (ਮਾਇਆਵੀ ਸ਼ਕਤੀ) ਵਸਦੀ ਹੈ ਜੋ ਤਿੰਨ ਲੋਕਾਂ ਤਕ ਨੂੰ ਮੋਹ ਰਹੀ ਹੈ। ਹਿਰਦੇ ਵਿਚ ਅਕਥ (ਪ੍ਰਭੂ) ਵਸਦਾ ਹੈ, ਉਸ (ਪ੍ਰਭੂ) ਦੇ ਰਸ ਨੂੰ ਉਸ (ਗੁਰੂ ਅਮਰਦਾਸ) ਨੇ ਜਾਣਿਆ ਹੈ। ਗੁਰੂ ਅਮਰਦਾਸ ਮੂੰਹੋਂ (ਪ੍ਰਭੂ ਦੀ) ਭਗਤੀ ਉਚਰਦਾ ਹੈ ਅਤੇ ਇਸ ਰੰਗ ਵਿਚ ਰੰਗਿਆ ਹੋਇਆ ਹੈ। (ਗੁਰੂ ਅਮਰਦਾਸ ਦੇ) ਮੱਥੇ ਉਪਰ ਸਤਿਸਰੂਪ (ਪ੍ਰਭੂ) ਦੀ ਮਿਹਰ ਦਾ ਚਿੰਨ੍ਹ ਪਿਆ ਹੈ। ਕਲ (ਕਵੀ ਨੇ) ਹੱਥ ਜੋੜ ਕੇ (ਗੁਰੂ ਅਮਰਦਾਸ ਨੂੰ) ਧਿਆਇਆ ਹੈ। (ਜਿਸ ਵਿਅਕਤੀ ਨੇ) ਸ਼ਿਰੋਮਣੀ ਗੁਰੂ ਸਤਿਗੁਰੂ ਨੂੰ ਪਰਸਿਆ ਹੈ, ਉਸ ਨੇ ਸਾਰੀਆਂ ਇੱਛਾਵਾਂ ਪੂਰੀਆਂ ਕਰ ਲਈਆਂ ਹਨ।੯।

(ਉਹੀ) ਚਰਣ ਚੰਗੀ ਤਰ੍ਹਾਂ ਸਾਰਥਕ (*ਸਕਯਥ*) ਹਨ, (ਜੋ) ਗੁਰੂ ਅਮਰਦਾਸ (ਦੇ ਮਾਰਗ ਵਲ) ਜਲਦੀ ਚਲਦੇ ਹਨ। (ਉਹੀ) ਹੱਥ ਚੰਗੀ ਤਰ੍ਹਾਂ ਸਫਲ ਹਨ, (ਜੋ) ਹੱਥ ਗੁਰੂ ਅਮਰਦਾਸ ਦੇ ਚਰਣਾਂ ਨੂੰ ਲਗਦੇ ਹਨ। (ਉਹੀ) ਜੀਭ ਚੰਗੀ ਤਰ੍ਹਾਂ ਸਾਰਥਕ ਹੈ, (ਜੋ) ਜੀਭ ਗੁਰੂ ਅਮਰਦਾਸ (ਦਾ ਜਸ) ਉਚਾਰਦੀ ਹੈ। (ਉਹੀ) ਨੈਣ ਚੰਗੀ ਤਰ੍ਹਾਂ ਸਫਲ ਹਨ (ਜਿਹੜੇ) ਨੈਣ ਗੁਰੂ ਅਮਰਦਾਸ ਨੂੰ ਵੇਖਦੇ ਹਨ। (ਉਹੀ) ਕੰਨ ਪੂਰੀ ਤਰ੍ਹਾਂ ਸਕਾਰਥੇ ਹਨ (ਜਿਨ੍ਹਾਂ) ਕੰਨਾਂ ਨਾਲ ਗੁਰੂ ਅਮਰਦਾਸ (ਦਾ ਜਸ) ਸੁਣੀਂਦਾ ਹੈ। ਹਿਰਦਾ ਉਹ ਸਫਲ ਹੈ, ਜਿਸ ਹਿਰਦੇ ਵਿਚ ਆਪਣਾ ਜਗਤ-ਪਿਤਾ ਗੁਰੂ ਅਮਰਦਾਸ ਵਸਦਾ ਹੈ। ਜਾਲਪ (ਭੱਟ) ਕਹਿੰਦਾ ਹੈ ਕਿ ਉਹ ਸਿਰ ਸਾਰਥਕ ਹੈ ਜੋ ਸਿਰ ਨਿਤ ਗੁਰੂ ਅਮਰਦਾਸ ਅਗੇ ਨਿਉਂਦਾ ਹੈ।੧।੧੦।

ਉਨ੍ਹਾਂ ਵਿਅਕਤੀਆਂ ਨੂੰ ਨ (ਕੋਈ) ਦੁਖ ਹੈ ਅਤੇ ਨ ਹੀ ਭੁਖ ਹੈ। ਉਨ੍ਹਾਂ ਵਿਅਕਤੀਆਂ ਨੂੰ ਨਿਰਧਨ ਵੀ ਨਹੀਂ ਕਿਹਾ ਜਾਂਦਾ। ਉਨ੍ਹਾਂ ਵਿਅਕਤੀਆਂ ਨੂੰ (ਕੋਈ) ਗ਼ਮ ਵੀ ਨਹੀਂ ਹੁੰਦਾ। ਉਹ ਵਿਅਕਤੀ (ਅਜਿਹੇ ਹਨ) ਜਿਨ੍ਹਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਉਹ ਮਨੁੱਖ (ਕਿਸੇ ਦੀ) ਸੇਵਾ/ਗ਼ੁਲਾਮੀ ਨਹੀਂ ਕਰਦੇ। ਉਹ ਮਨੁੱਖ ਸੈਂਕੜੇ ਹਜ਼ਾਰਾਂ (ਪਦਾਰਥ ਹੋਰਾਂ ਨੂੰ) ਅਰਪਿਤ ਕਰਦੇ (*ਸਮਪਹਿ*) ਹਨ। ਉਹ ਮਨੁੱਖ ਗ਼ਲੀਚਿਆਂ ਉਪਰ ਬਹਿੰਦੇ ਹਨ। ਉਹ ਮਨੁੱਖ (ਕਈਆਂ ਨੂੰ ਰਾਜ-ਗੱਦੀ ਤੋਂ) ਹਟਾ ਦਿੰਦੇ ਹਨ ਅਤੇ (ਕਈਆਂ ਨੂੰ) ਸਥਾਪਿਤ ਕਰ ਦਿੰਦੇ ਹਨ। ਉਹ ਵਿਅਕਤੀ ਸੰਸਾਰ ਵਿਚ ਸੁਖ ਮਾਣਦੇ ਹਨ। ਉਨ੍ਹਾਂ ਨੇ ਵੈਰੀਆਂ (*ਰਿਪ*) ਵਿਚ ਅਭੈਅਤਾ ਦਾ ਬਸਤ੍ਰ ਪਾਇਆ ਹੁੰਦਾ ਹੈ। ਜਾਲਪ (ਭੱਟ) ਕਹਿੰਦਾ ਹੈ ਕਿ ਉਹ ਮਨੁੱਖ ਕਾਮਯਾਬ ਹਨ ਜਿਨ੍ਹਾਂ ਉਪਰ ਗੁਰੂ ਅਮਰਦਾਸ ਪ੍ਰਸੰਨ ਹੈ।੨।੧੧।

(ਹੇ ਗੁਰੂ ਅਮਰਦਾਸ!) ਤੂੰ ਇਕ (ਹਰਿ-ਨਾਮ) ਪੜ੍ਹਿਆ ਹੈ, ਇਕ (ਪ੍ਰਭੂ) ਨੂੰ ਮਨ ਵਿਚ ਧਾਰਿਆ ਹੈ, ਇਕੋ (ਪ੍ਰਭੂ ਨੂੰ ਨਿਸਚੇ) ਕਰਕੇ ਪਛਾਣਿਆ ਹੈ। (ਤੂੰ) ਅੱਖਾਂ ਨਾਲ, ਬੋਲਾਂ ਨਾਲ ਅਤੇ ਮੂੰਹੋਂ ਇਕੋ ਇਕ ਨੂੰ (ਪ੍ਰਵਾਨਿਆ ਹੈ)। ਦ੍ਵੈਤ-ਭਾਵ ਨੂੰ (ਹਿਰਦੇ ਰੂਪ) ਥਾਂ ਵਿਚ ਨਹੀਂ ਜਾਣਿਆ ਹੈ। ਸੁਪਨੇ ਵਿਚ ਇਕ ਨੂੰ, ਪ੍ਰਤਖ ਰੂਪ ਵਿਚ ਵੀ ਇਕ ਨੂੰ (ਵੇਖਿਆ ਹੈ) ਅਤੇ ਇਕ ਵਿਚ ਹੀ ਲੀਨ ਰਹੇ ਹੋ। (ਮਹੀਨੇ ਦੇ) ਤੀਹਾਂ (ਦਿਨਾਂ) ਵਿਚ ਇਕ (ਪ੍ਰਭੂ) ਹੈ, ਪੰਜ ਤੱਤ੍ਵਾਂ ਵਿਚ (ਇਕ) ਹੀ ਪ੍ਰਤਖ ਹੈ ਅਤੇ ਪੈਂਤੀਸ (ਅੱਖਰਾਂ) ਵਿਚ ਵੀ ਅਵਿਨਾਸ਼ੀ (*ਨ ਖੀਣਉ*) (ਮੌਜੂਦ) ਹੈ। ਇਕ (ਰੂਪ) ਤੋਂ ਜੋ ਲਖ ਰੂਪ

ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ ॥੩॥੧੨॥

ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ ॥
ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ ॥
ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ ॥
ਅੰਮਰੀਕਿ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ ॥
ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁ ਮਤਿ ਜਲ੍ਯ ਜਾਣੀ ਜੁਗਤਿ ॥
ਗੁਰੁ ਅਮਰਦਾਸੁ ਨਿਜ ਭਗਤੁ ਹੈ ਦੇਖਿ ਦਰਸੁ ਪਾਵਉ ਮੁਕਤਿ ॥੪॥੧੩॥

ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ ॥
ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥
ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ ॥
ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ ॥
ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ ॥
ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥੫॥੧੪॥

ਸਚੁ ਨਾਮੁ ਕਰਤਾਰੁ ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥
ਤਾ ਤੇ ਅੰਗਦੁ ਲਹਣਾ ਪ੍ਰਗਟਿ ਤਾਸੁ ਚਰਣਹ ਲਿਵ ਰਹਿਅਉ ॥
ਤਿਤੁ ਕੁਲਿ ਗੁਰ ਅਮਰਦਾਸੁ ਆਸਾ ਨਿਵਾਸੁ ਤਾਸੁ ਗੁਣ ਕਵਣ ਵਖਾਣਉ ॥
ਜੋ ਗੁਣ ਅਲਖ ਅਗੰਮ ਤਿਨਹ ਗੁਣ ਅੰਤੁ ਨ ਜਾਣਉ ॥
ਬੋਹਿਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ ॥
ਗੁਰ ਅਮਰਦਾਸ ਕੀਰਤੁ ਕਹੈ ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥੧॥੧੫॥

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥
ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥
ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥
ਨਾਨਕ ਕੁਲਿ ਨਿੰਮਲੁ ਅਵਤਰ੍ਯ੍ਯਿਉ ਅੰਗਦ ਲਹਣੇ ਸੰਗਿ ਹੁਅ ॥
ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ ॥੨॥੧੬॥

ਜਪੁ ਤਪੁ ਸਤੁ ਸੰਤੋਖੁ ਪਿਖਿ ਦਰਸਨੁ ਗੁਰ ਸਿਖਹ ॥
ਸਰਣਿ ਪਰਹਿ ਤੇ ਉਬਰਹਿ ਛੋਡਿ ਜਮ ਪੁਰ ਕੀ ਲਿਖਹ ॥

(ਵਾਲਾ) ਹੈ, ਲਖਾਂ ਤੋਂ ਵੀ (ਉਹ)ਅਲੱਖ (ਲਖਿਆ ਨਹੀਂ ਜਾਂਦਾ, ਉਸ ਨੂੰ ਤੁਸੀਂ) ਇਕੋ ਇਕ ਵਰਣਨ ਕੀਤਾ ਹੈ। ਜਾਲਪ (ਭੱਟ) ਕਹਿੰਦਾ ਹੈ ਕਿ ਹੇ ਗੁਰੂ ਅਮਰਦਾਸ! ਤੂੰ ਇਕ (ਪ੍ਰਭੂ) ਨੂੰ ਚਾਹੁੰਦਾ ਹੈਂ ਅਤੇ ਇਕ ਨੂੰ ਮੰਨਦਾ ਹੈਂ।੩।੧੨।

ਜੋ ਮਤਿ ਜੈਦੇਵ (ਭਗਤ) ਨੇ ਗ੍ਰਹਿਣ ਕੀਤੀ ਸੀ, ਜਿਹੜੀ ਮਤਿ ਨਾਮਦੇਵ ਵਿਚ ਸਮਾਈ ਹੋਈ ਸੀ, ਜਿਹੜੀ ਮਤਿ ਤ੍ਰਿਲੋਚਨ ਦੇ ਚਿਤ ਵਿਚ ਸੀ, (ਜਿਹੜੀ ਮਤਿ) ਭਗਤ ਕਬੀਰ ਨੇ ਸਮਝੀ ਸੀ। (ਜੋ ਰਾਜਾ) ਰੁਕਮਾਂਗਦ (ਦੀ ਨਿਤ ਦੀ) ਕਾਰ (*ਕਰਤੂਤਿ*) ਸੀ ਕਿ ਹੇ ਭਾਈ! ਨਿਤ ਰਾਮ (ਦਾ ਨਾਮ) ਜਪੋ। (ਜਿਸ ਮਤਿ ਰਾਹੀਂ) ਅੰਮਰੀਸ਼ ਅਤੇ ਪ੍ਰਹਿਲਾਦ ਨੇ ਗੋਬਿੰਦ ਦੀ ਸ਼ਰਣ ਵਿਚ ਪਰਮ-ਗਤਿ ਪ੍ਰਾਪਤ ਕੀਤੀ ਸੀ। ਜਾਲਪ (ਭੱਟ) ਦਾ (ਕਥਨ ਹੈ ਕਿ ਹੇ ਗੁਰੂ ਅਮਰਦਾਸ!) ਤੂੰ ਉਸ ਮਤਿ ਵਾਲੀ ਜੁਗਤ ਜਾਣ ਕੇ ਲੋਭ, ਕ੍ਰੋਧ ਅਤੇ ਤ੍ਰਿਸ਼ਨਾ ਤਿਆਗ ਦਿੱਤੀ ਹੈ। ਗੁਰੂ ਅਮਰਦਾਸ (ਪ੍ਰਭੂ ਦਾ) ਨਿਜ ਭਗਤ ਹੈ, (ਉਸ ਦਾ) ਦਰਸ਼ਨ ਵੇਖ ਕੇ ਮੁਕਤੀ ਪ੍ਰਾਪਤ ਹੁੰਦੀ ਹੈ।੪।੧੩।

ਗੁਰੂ ਅਮਰਦਾਸ (ਦੇ ਚਰਣਾਂ ਨੂੰ) ਪਰਸਣ ਨਾਲ ਧਰਤੀ (*ਪ੍ਰਹਮਿ*) ਦੇ ਪਾਪ (*ਪਾਤਿਕ*) ਨਸ਼ਟ ਹੋ ਜਾਂਦੇ ਹਨ। ਗੁਰੂ ਅਮਰਦਾਸ (ਦੇ ਚਰਣਾਂ ਨੂੰ) ਪਰਸਣਾ ਚਾਹੀਦਾ ਹੈ (ਕਿਉਂਕਿ) ਸਿੱਧ ਸਾਧਿਕ (ਚਰਣਾਂ ਨੂੰ ਪਰਸਣਾ) ਲੋਚਦੇ ਹਨ। ਗੁਰੂ ਅਮਰਦਾਸ (ਦੇ ਚਰਣਾਂ ਨੂੰ) ਪਰਸਣਾ ਚਾਹੀਦਾ ਹੈ (ਕਿਉਂਕਿ ਅਜਿਹਾ ਕਰਨ ਨਾਲ ਪ੍ਰਭੂ ਦਾ) ਧਿਆਨ ਪ੍ਰਾਪਤ ਹੁੰਦਾ ਹੈ ਅਤੇ (ਆਵਾਗਵਣ ਦਾ) ਪੈਂਡਾ (*ਪਉ*) ਮੁਕਦਾ ਹੈ। ਗੁਰੂ ਅਮਰਦਾਸ (ਦੇ ਚਰਣਾਂ ਨੂੰ) ਪਰਸਣਾ ਚਾਹੀਦਾ ਹੈ, (ਇਸ ਨਾਲ) ਨਿਰਭਉ (ਪ੍ਰਭੂ) ਮਿਲ ਪੈਂਦਾ ਹੈ ਅਤੇ (ਜਨਮ-ਮਰਨ ਦਾ) ਗਵਨ (*ਗਉ*) ਖ਼ਤਮ ਹੋ ਜਾਂਦਾ ਹੈ। ਇਕ (ਪ੍ਰਭੂ) ਨੂੰ ਜਾਣਨ (*ਬਿੰਨਿ*) ਨਾਲ ਜੋ ਦ੍ਵੈਤ-ਭਾਵ (*ਦੁਗਣ*) ਹੈ, (ਉਹ) ਤਦੋਂ ਖ਼ਤਮ (*ਰਹੈ*) ਹੁੰਦਾ ਹੈ, ਜਦੋਂ ਮਨੁੱਖ ਗੁਰੂ ਦਾ ਉਪਦੇਸ਼ ਪ੍ਰਾਪਤ ਕਰ ਲੈਂਦਾ (*ਲਹਿ*) ਹੈ। ਜਾਲਪ (ਭੱਟ ਕਹਿੰਦਾ ਹੈ ਕਿ) ਇਤਨੇ ਪਦਾਰਥ ਗੁਰੂ ਅਮਰਦਾਸ ਦੇ ਦਰਸ਼ਨ ਵੇਖਣ ਨਾਲ ਮਿਲ ਜਾਂਦੇ ਹਨ।੫।੧੪।

(ਗੁਰੂ) ਨਾਨਕ ਨੇ ਕਰਤਾਰ ਦਾ ਜੋ ਸੱਚਾ ਨਾਮ ਹੈ (ਉਸ ਹਿਰਦੇ ਵਿਚ) ਦ੍ਰਿੜ੍ਹਤਾ ਪੂਰਵਕ ਗ੍ਰਹਿਣ ਕਰ ਲਿਆ। ਉਨ੍ਹਾਂ ਤੋਂ (ਭਾਈ) ਲਹਿਣਾ (ਗੁਰੂ) ਅੰਗਦ (ਦੇ ਰੂਪ ਵਿਚ) ਪ੍ਰਗਟ ਹੋਇਆ। (ਉਨ੍ਹਾਂ ਨੇ) ਉਸ (ਗੁਰੂ ਨਾਨਕ ਦੇਵ) ਦੇ ਚਰਣਾਂ ਵਿਚ ਲਿਵ ਲਗਾਈ ਰਖੀ। ਉਸ (ਗੁਰੂ) ਕੁਲ ਵਿਚ ਆਸਾਂ ਦਾ ਠਿਕਾਣਾ ਗੁਰੂ ਅਮਰਦਾਸ (ਪ੍ਰਗਟ ਹੋਇਆ)। ਉਸ ਦੇ ਕਿਹੜੇ ਗੁਣਾਂ ਦਾ ਬਖਾਨ ਕਰਾਂ? ਜੋ ਗੁਣ ਅਲੱਖ ਅਤੇ ਅਗਮ ਹਨ, ਉਨ੍ਹਾਂ ਗੁਣਾਂ ਦਾ ਅੰਤ ਨਹੀਂ ਜਾਣਦਾ। ਸਾਰੀ ਸੰਗਤ ਅਤੇ ਕੁਲ ਨੂੰ ਤਾਰਨ ਲਈ ਸਿਰਜਨਹਾਰ ਨੇ (ਇਕ) ਜਹਾਜ਼ ਬਣਾਇਆ ਹੈ। ਕੀਰਤ (ਭੱਟ) ਕਹਿੰਦਾ ਹੈ ਹੇ! ਗੁਰੂ ਅਮਰਦਾਸ! ਬਚਾ ਲਵੋ, ਬਚਾ ਲਵੋ, (ਮੈਂ) ਤੇਰੇ ਚਰਣਾਂ ਦੀ ਸ਼ਰਣ ਵਿਚ ਪਿਆ ਹਾਂ।੧।੧੫।

ਪ੍ਰਭੂ ਨੇ ਆਪ (ਆਪਣੀ) ਸ਼ਕਤੀ ਰਾਹੀਂ (ਗੁਰੂ ਅਮਰਦਾਸ ਦਾ ਰੂਪ) ਧਾਰ ਕੇ ਜਗਤ ਵਿਚ ਪ੍ਰਵੇਸ਼ ਕੀਤਾ। ਨਿਰਾਕਾਰ (ਪਰਮਾਤਮਾ) ਨੇ (ਗੁਰੂ ਅਮਰਦਾਸ ਦੇ) ਆਕਾਰ ਦੁਆਰਾ (ਆਪਣੀ) ਜੋਤਿ ਨੂੰ ਸ੍ਰਿਸ਼ਟੀ ਵਿਚ (ਪ੍ਰਕਾਸ਼ਿਤ) ਕੀਤਾ। ਜਿਥੇ ਕਿਥੇ ਤਿਥੇ ਭਰਪੂਰ (ਪ੍ਰਭੂ ਨੂੰ) ਸ਼ਬਦ ਦੇ ਦੀਪਕ ਨਾਲ ਰੌਸ਼ਨ ਕੀਤਾ। ਜਿਸ ਜਿਸ ਸਿੱਖ ਨੇ (ਸ਼ਬਦ ਨੂੰ) ਗ੍ਰਹਿਣ ਕੀਤਾ ਉਸ ਨੂੰ (ਗੁਰੂ ਅਮਰਦਾਸ ਨੇ) ਤੁਰੰਤ ਹਰਿ-ਚਰਣਾਂ ਨਾਲ ਮਿਲਾ ਦਿੱਤਾ। (ਭਾਈ) ਲਹਿਣਾ (ਅਰਥਾਤ ਗੁਰੂ) ਅੰਗਦ ਦੇ ਨਾਲ ਮਿਲ ਕੇ (ਗੁਰੂ ਅਮਰਦਾਸ) (ਗੁਰੂ) ਨਾਨਕ ਦੇਵ ਦੀ ਨਿਰਮਲ ਕੁਲ ਵਿਚ ਅਵਤਰਿਤ ਹੋਇਆ। (ਕੀਰਤ ਭੱਟ ਕਹਿੰਦਾ ਹੈ—) ਹੇ ਗੁਰੂ ਅਮਰਦਾਸ! ਹੇ (ਭਵ-ਸਾਗਰ ਤੋਂ) ਤਾਰਨ ਵਾਲੇ ਜਹਾਜ਼! (ਮੈਂ) ਜਨਮ ਜਨਮਾਂਤਰਾਂ ਵਿਚ (ਤੇਰੀ) ਸ਼ਰਣ ਵਿਚ ਪਿਆ ਰਹਾਂ।੨।੧੬।

ਗੁਰੂ (ਅਮਰਦਾਸ) ਦਾ ਦਰਸ਼ਨ ਵੇਖ ਕੇ ਸਿੱਖਾਂ ਨੂੰ ਜਪ, ਤਪ, ਸਤ ਅਤੇ ਸੰਤੋਖ (ਦਾ ਮਹਾਤਮ ਪ੍ਰਾਪਤ ਹੁੰਦਾ ਹੈ)। (ਜੋ ਵਿਅਕਤੀ ਗੁਰੂ ਅਮਰਦਾਸ ਦੀ) ਸ਼ਰਣ ਵਿਚ ਪੈਂਦੇ ਹਨ, ਜਮਪੁਰੀ ਦੀ ਲਿਖਤ ਅਣਡਿਠ ਕਰਕੇ (ਭਵ-ਸਾਗਰ ਤੋਂ) ਤਰ ਜਾਂਦੇ ਹਨ। (ਗੁਰੂ ਅਮਰਦਾਸ ਦਾ ਹਿਰਦਾ)

ਭਗਤਿ ਭਾਇ ਭਰਪੂਰੁ ਰਿਦੈ ਉਚਰੈ ਕਰਤਾਰੈ ॥
ਗੁਰੁ ਗਉਹਰੁ ਦਰੀਆਉ ਪਲਕ ਡੁਬੰਤ੍ਹ ਤਾਰੈ ॥
ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਗੁਣ ਕਰਤਾਰੈ ਉਚਰੈ ॥
ਗੁਰੁ ਅਮਰਦਾਸੁ ਜਿਨ੍ਹ ਸੇਵਿਅਉ ਤਿਨ੍ਹ ਦੁਖੁ ਦਰਿਦ੍ਰੁ ਪਰਹਰਿ ਪਰੈ ॥੩॥੧੭॥

ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ ॥
ਸਰਬ ਚਿੰਤ ਤੁਝੁ ਪਾਸਿ ਸਾਧਸੰਗਤਿ ਹਉ ਤਕਉ ॥
ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥
ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ ॥
ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ ॥
ਗੁਰ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ ॥੪॥੧੮॥

ਭਿਖੇ ਕੇ ॥
ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥
ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥
ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ॥
ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ॥
ਕਲਿ ਮਾਹਿ ਰੂਪੁ ਕਰਤਾ ਪੁਰਖੁ ਸੋ ਜਾਣੈ ਜਿਨਿ ਕਿਛੁ ਕੀਅਉ ॥
ਗੁਰੁ ਮਿਲ੍ਯ੍ਯਿਉ ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ ਦੀਅਉ ॥੧॥੧੯॥

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥
ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ ॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥

ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ ॥
ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ ॥
ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ ॥
ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ ॥
ਭਲਉ ਭੂਹਾਲੁ ਤੇਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ ॥
ਗੁਰ ਅਮਰਦਾਸ ਸਚੁ ਸਲ੍ਯ੍ਯ ਭਣਿ ਤੈ ਦਲੁ ਜਿਤਉ ਇਵ ਜੁਧੁ ਕਰਿ ॥੧॥੨੧॥

ਪ੍ਰੇਮ-ਭਗਤੀ ਨਾਲ ਭਰਪੂਰ ਹੈ ਅਤੇ (ਉਹ) ਹਿਰਦੇ ਵਿਚ ਕਰਤਾਰ (ਦੇ ਨਾਮ) ਨੂੰ ਉਚਾਰਦੇ ਹਨ। ਗੁਰੂ (ਅਮਰਦਾਸ ਦਾ ਹਿਰਦਾ) ਡੂੰਘੇ ਦਰਿਆ (ਵਾਂਗ ਉਦਾਰ) ਹੈ, ਪਲ ਭਰ ਵਿਚ ਡੁਬਦਿਆਂ ਨੂੰ ਤਾਰ ਦਿੰਦਾ ਹੈ। (ਗੁਰੂ) ਨਾਨਕ ਦੀ ਨਿਰਮਲ ਕੁਲ ਵਿਚ (ਗੁਰੂ ਅਮਰਦਾਸ) ਅਵਤਰਿਤ ਹੋਇਆ ਹੈ, (ਜੋ) ਕਰਤਾਰ ਦੇ ਗੁਣਾਂ ਨੂੰ ਉਚਾਰਦਾ ਹੈ। (ਕੀਰਤ ਭੱਟ ਦਾ ਕਥਨ ਹੈ—) ਜਿਨ੍ਹਾਂ (ਵਿਅਕਤੀਆਂ) ਨੇ ਗੁਰੂ ਅਮਰਦਾਸ ਨੂੰ ਸੇਵਿਆ ਹੈ, ਉਨ੍ਹਾਂ ਦਾ ਦੁਖ ਅਤੇ ਗ਼ਰੀਬੀ ਦੂਰ ਹੋ ਜਾਂਦੀ ਹੈ।੩।੧੭।

(ਹੇ ਗੁਰੂ ਅਮਰਦਾਸ! ਮੈਂ) ਚਿਤ ਵਿਚ ਸੋਚਦਾ ਹਾਂ ਕਿ (ਤੁਹਾਡੇ ਅਗੇ) ਬੇਨਤੀ ਕਰਾਂ, ਪਰ ਕਹਿ ਵੀ ਨਹੀਂ ਸਕਦਾ, (ਕਿਉਂਕਿ ਮੇਰੀ) ਸਾਰੀ ਚਿੰਤਾ ਤੇਰੇ ਪਾਸ ਹੈ, ਮੈਂ ਸਾਧ-ਸੰਗਤ (ਦਾ ਆਸਰਾ) ਤਕਦਾ ਹਾਂ। (ਜੇ) ਤੇਰੇ ਹੁਕਮ ਨਾਲ (ਮੇਰੇ ਮੱਥੇ ਉਤੇ) ਪ੍ਰਵਾਨਗੀ ਦਾ ਚਿੰਨ੍ਹ ਪੈ ਜਾਏ, ਤਾਂ ਸਾਹਿਬ (ਪ੍ਰਭੂ) ਦੀ ਸੇਵਾ ਕਰਾਂ। ਜਦੋਂ ਗੁਰੂ (ਅਮਰਦਾਸ) ਸ਼ੁਭ ਦ੍ਰਿਸ਼ਟੀ ਨਾਲ ਵੇਖਦਾ ਹੈ, (ਤਾਂ) ਕਰਤਾਰ ਦਾ ਨਾਮ ਮੁਖ ਵਿਚ ਮੇਵੇ (ਵਜੋਂ ਪੈਂਦਾ ਹੈ)। ਹੇ ਅਗਮ! ਹੇ ਅਲੱਖ! ਹੇ ਸਿਰਜਨਹਾਰ! ਜੋ (ਤੂੰ) ਹੁਕਮ ਕਰਦਾ ਹੈਂ, ਉਹੀ ਕਹਿੰਦਾ ਹਾਂ। ਹੇ ਕਰਣ ਕਾਰਣ (ਸਮਰਥ) ਗੁਰੂ ਅਮਰਦਾਸ! ਜਿਵੇਂ ਤੂੰ ਰਖਦਾ ਹੈਂ, (ਮੈਂ) ਉਸੇ ਤਰ੍ਹਾਂ ਰਹਿੰਦਾ ਹਾਂ।੪।੧੮।

(ਇਥੋਂ) ਭਿਖੇ (ਭੱਟ) ਦੇ (ਸਵਈਏ ਸ਼ੁਰੂ ਹੁੰਦੇ ਹਨ)।

ਗੁਰੂ (ਅਮਰਦਾਸ) ਗਿਆਨ ਅਤੇ ਧਿਆਨ ਰੂਪ ਹੈ। (ਉਹ ਪਰਮ) ਤੱਤ੍ਵ ਨਾਲ (ਜੀਵ-)ਤੱਤ੍ਵ ਮਿਲਾ ਦਿੰਦਾ ਹੈ। (ਉਹ) ਸੱਚੇ (ਨਾਮ) ਦੁਆਰਾ ਸਤਿਸਰੂਪ (ਪ੍ਰਭੂ) ਨੂੰ ਜਾਣਦਾ ਹੈ ਅਤੇ ਇਕ (ਪਰਮਾਤਮਾ) ਨਾਲ ਚਿਤ ਜੋੜ ਕੇ ਲਿਵ ਲਗਾਉਂਦਾ ਹੈ। (ਉਹ) ਕਾਮ, ਕ੍ਰੋਧ ਨੂੰ ਵਸ ਵਿਚ ਰਖਦਾ ਹੈ ਅਤੇ ਪਵਣ ਵਾਂਗ ਉਡਣ (ਵਾਲੇ ਮਨ ਨੂੰ) ਦੌੜਨ ਨਹੀਂ ਦਿੰਦਾ। ਪ੍ਰਭੂ ਦਾ ਹੁਕਮ ਬੁਝ ਕੇ ਵਿਚਾਰ/ਗਿਆਨ ਪ੍ਰਾਪਤ ਕਰਦਾ ਹੈ ਅਤੇ (ਸਦਾ) ਨਿਰਾਕਾਰ (ਪ੍ਰਭੂ) ਦੇ ਦੇਸ਼ ਵਿਚ ਵਸਦਾ ਹੈ। (ਗੁਰੂ ਅਮਰਦਾਸ) ਕਲਿਯੁਗ ਵਿਚ ਕਰਤਾ ਪੁਰਖ ਦਾ ਰੂਪ ਹੈ। (ਇਹ ਗੱਲ) ਉਹੀ ਜਾਣਦਾ ਹੈ, ਜਿਸ ਨੇ (ਇਹ) ਕੁਝ ਕੀਤਾ ਹੈ। ਭਿਖਾ (ਭੱਟ) ਕਹਿੰਦਾ ਹੈ ਕਿ ਉਹ ਗੁਰੂ (ਅਮਰਦਾਸ ਮੈਨੂੰ) ਮਿਲ ਪਿਆ ਹੈ ਅਤੇ ਸਹਿਜ ਅਵਸਥਾ ਦੀ ਮੌਜ ਵਿਚ ਦਰਸ਼ਨ ਦਿੱਤਾ ਹੈ।੧।੧੯।

ਮੈਂ ਸੰਤਾਂ ਨੂੰ ਲਭ ਲਭ ਕੇ ਥਕ ਗਿਆ ਹਾਂ, (ਮੈਂ) ਬਹੁਤ ਸਾਧ ਵੀ ਵੇਖੇ ਹਨ। (ਕਈ) ਸੰਨਿਆਸੀ, ਤਪਸਵੀ ਅਤੇ ਮੁਖੋਂ ਮਿੱਠੇ ਇਹ ਪੰਡਿਤ ਵੀ (ਵੇਖੇ ਹਨ)। ਇਕ ਵਰ੍ਹਾ ਮੈਂ ਫਿਰਦਾ ਰਿਹਾ, (ਪਰ) ਕਿਸੇ ਨੇ (ਪ੍ਰੇਮ ਦਾ) ਪਰਿਚੈ ਨਹੀਂ ਕਰਾਇਆ। (ਮੈਂ ਲੋਕਾਂ ਨੂੰ) ਉਪਦੇਸ਼ ਕਰਦੇ ਸੁਣਿਆ ਹੈ, (ਪਰ ਉਨ੍ਹਾਂ ਦੀ) ਰਹਿਣੀ ਤੋਂ ਖ਼ੁਸ਼ੀ ਨਹੀਂ ਮਿਲੀ। (ਜਿਹੜੇ) ਹਰਿ-ਨਾਮ ਨੂੰ ਛਡ ਕੇ ਦ੍ਵੈਤ-ਭਾਵ ਵਿਚ ਲਗੇ ਹੋਏ ਹਨ, ਉਨ੍ਹਾਂ ਦੇ ਗੁਣਾਂ ਦਾ ਮੈਂ ਕੀ ਵਰਣਨ ਕਰਾਂ? ਭਿਖੇ (ਭੱਟ) ਨੂੰ ਪ੍ਰਭੂ (*ਦਯਿ*) ਨੇ ਗੁਰੂ (ਅਮਰਦਾਸ) ਮਿਲਾ ਦਿੱਤਾ ਹੈ, (ਹੇ ਗੁਰੂ!) ਜਿਵੇਂ ਤੂੰ ਰਖੇਂਗਾ, ਤਿਵੇਂ ਰਹਾਂਗਾ।੨।੨੦।

ਸਮਾਧੀ ਰੂਪ ਕਵਚ (*ਸਨਾਹੁ*) ਪਹਿਨ ਕੇ ਗਿਆਨ ਦੇ ਘੋੜੇ (*ਹੈ*) ਦੇ ਆਸਣ ਉਪਰ (ਗੁਰੂ ਅਮਰਦਾਸ) ਚੜ੍ਹਿਆ ਹੋਇਆ ਹੈ। ਹੱਥ ਵਿਚ ਧਰਮ ਰੂਪ ਧਨੁਸ਼ ਨੂੰ ਪਕੜ ਕੇ ਭਗਤਾਂ ਵਾਲੀ ਸ਼ਾਲੀਨਤਾ ਦੇ ਤੀਰਾਂ ਨਾਲ (ਕਾਮ ਆਦਿਕ ਵੈਰੀਆਂ ਨਾਲ) ਲੜਿਆ ਹੈ। ਅਟਲ ਅਤੇ ਨਿਰਭਉ ਹਰਿ ਦੇ ਭੈ ਨੂੰ ਮਨ ਵਿਚ (ਵਸਾਇਆ ਹੈ) ਅਤੇ ਗੁਰੂ ਦੇ ਸ਼ਬਦ ਦਾ ਨੇਜ਼ਾ/ਬਰਛਾ (ਜੀਵਨ ਰੂਪ ਰਣ-ਖੇਤਰ ਵਿਚ) ਗਡਿਆ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (*ਅਪਤੁ*) ਰੂਪ ਪੰਜ ਵੈਰੀਆਂ ਨੂੰ ਨਸ਼ਟ ਕੀਤਾ ਹੈ। ਹੇ ਭੱਲਾ ਕੁਲ ਦੇ ਸ਼ਿਰੋਮਣੀ (*ਭੂਹਾਲੁ*—ਭੁਪਾਲ)! ਹੇ ਤੇਜ ਭਾਨ ਦੇ ਪੁੱਤਰ (ਗੁਰੂ ਅਮਰਦਾਸ!) (ਗੁਰੂ) ਨਾਨਕ ਦੇ ਵਰ ਨਾਲ ਤੂੰ ਰਾਜਿਆਂ ਦਾ ਸੁਆਮੀ (ਬਣਿਆ ਹੈਂ)। ਹੇ ਸਲ੍ਹ (ਭੱਟ ਕਵੀ!) ਤੂੰ ਸੱਚ ਕਹਿ ਕਿ ਗੁਰੂ ਅਮਰਦਾਸ ਨੇ (ਵਿਕਾਰਾਂ ਦੇ) ਦਲ ਨੂੰ ਇਸ ਤਰ੍ਹਾਂ ਯੁੱਧ ਕਰਕੇ ਜਿਤਿਆ ਹੈ।੧।੨੧।

ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥
ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੋੁ ਗਾਵੈ ॥
ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥

ਸਵਈਏ ਮਹਲੇ ਚਉਥੇ ਕੇ ੪ ੴ ਸਤਿਗੁਰ ਪ੍ਰਸਾਦਿ ॥
ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥ ਗੁਰ ਪ੍ਰਸਾਦਿ ਹਰਿ ਗੁਣ ਸਦ ਗਾਵਉ ॥
ਗੁਨ ਗਾਵਤ ਮਨਿ ਹੋਇ ਬਿਗਾਸਾ ॥ ਸਤਿਗੁਰ ਪੂਰਿ ਜਨਹ ਕੀ ਆਸਾ ॥
ਸਤਿਗੁਰੁ ਸੇਵਿ ਪਰਮ ਪਦੁ ਪਾਯਉ ॥ ਅਬਿਨਾਸੀ ਅਬਿਗਤੁ ਧਿਆਯਉ ॥
ਤਿਸੁ ਭੇਟੇ ਦਾਰਿਦ੍ਰੁ ਨ ਚੰਪੈ ॥ ਕਲ੍ਯ ਸਹਾਰੁ ਤਾਸੁ ਗੁਣ ਜੰਪੈ ॥
ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ਅਮਿਅ ਨਾਮੁ ਜਾ ਕਉ ਫੁਰਿਆ ॥
ਇਨਿ ਸਤਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿ ਧਰਿਆ ॥
ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ ॥
ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥੧॥

ਛੁਟਤ ਪਰਵਾਹ ਅਮਿਅ ਅਮਰਾ ਪਦ ਅੰਮ੍ਰਿਤ ਸਰੋਵਰ ਸਦ ਭਰਿਆ ॥
ਤੇ ਪੀਵਹਿ ਸੰਤ ਕਰਹਿ ਮਨਿ ਮਜਨੁ ਪੁਬ ਜਿਨਹੁ ਸੇਵਾ ਕਰੀਆ ॥
ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ ਸਬਦ ਮਾਤ੍ਰ ਤੇ ਉਧਰ ਧਰੇ ॥
ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥੨॥

ਸਤਗੁਰ ਮਤਿ ਗੂੜ੍ਹ ਬਿਮਲ ਸਤਸੰਗਤਿ ਆਤਮੁ ਰੰਗਿ ਚਲੂਲੁ ਭਯਾ ॥
ਜਾਗ੍ਯ੍ਯਾ ਮਨੁ ਕਵਲੁ ਸਹਜਿ ਪਰਕਾਸ੍ਯ੍ਯਾ ਅਭੈ ਨਿਰੰਜਨੁ ਘਰਹਿ ਲਹਾ ॥
ਸਤਗੁਰਿ ਦਯਾਲਿ ਹਰਿ ਨਾਮੁ ਦ੍ਰਿੜ੍ਹਾਯਾ ਤਿਸੁ ਪ੍ਰਸਾਦਿ ਵਸਿ ਪੰਚ ਕਰੇ ॥
ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥੩॥

ਅਨਭਉ ਉਨਮਾਨਿ ਅਕਲ ਲਿਵ ਲਾਗੀ ਪਾਰਸੁ ਭੇਟਿਆ ਸਹਜ ਘਰੇ ॥
ਸਤਗੁਰ ਪਰਸਾਦਿ ਪਰਮ ਪਦੁ ਪਾਯਾ ਭਗਤਿ ਭਾਇ ਭੰਡਾਰ ਭਰੇ ॥
ਮੇਟਿਆ ਜਨਮਾਂਤੁ ਮਰਣ ਭਉ ਭਾਗਾ ਚਿਤੁ ਲਾਗਾ ਸੰਤੋਖ ਸਰੇ ॥

ਬਦਲਾਂ ਦੀਆਂ ਕਣੀਆਂ, ਧਰਤੀ ਦੀ ਬਨਸਪਤੀ (*ਰੋਮਾਵਲਿ*) ਅਤੇ ਬਸੰਤ (ਰੁਤ) ਦੇ ਫੁਲ (*ਕੁਸਮ*) ਗਿਣਤੀ ਵਿਚ ਨਹੀਂ ਆਉਂਦੇ। ਸੂਰਜ (*ਰਵਿ*) ਅਤੇ ਚੰਦ੍ਰਮਾ (*ਸਸਿ*) ਦੀਆਂ ਕਿਰਣਾਂ, ਸਮੁੰਦਰ ਦੇ ਪੇਟ (ਅਰਥਾਤ ਡੂੰਘਾਈ) ਅਤੇ ਗੰਗਾ ਦੀਆਂ ਲਹਿਰਾਂ ਦਾ ਅੰਤ ਕੌਣ ਪਾ ਸਕਦਾ ਹੈ? ਹੇ ਕਵੀਜਨ ਭਲ੍ਯ! ਸ਼ਿਵ ਵਾਂਗ ਧਿਆਨ ਲਗਾ ਕੇ ਗੁਰੂ ਦੇ ਗਿਆਨ ਨੂੰ, ਉਨ੍ਹਾਂ (ਉਪਰ ਦਸੀਆਂ ਵਸਤੂਆਂ ਵਾਂਗ) ਜੋ ਕਹਿ ਸਕਦਾ ਹੋਵੇ (ਉਹ ਕਹਿ ਵੇਖੇ)। (ਪਰ ਹੇ ਗੁਰੂ) ਅਮਰਦਾਸ! ਤੇਰੇ ਗੁਣ ਸ੍ਰੇਸ਼ਠ (*ਭਲੇ*) ਹਨ। ਤੇਰੀ ਉਪਮਾ ਤੇਰੀ ਨਾਲ ਹੀ ਬਣ ਆਉਂਦੀ ਹੈ।੧।੨੨।

**ਸਵਈਏ ਮਹਲੇ ਚਉਥੇ ਕੇ ੪**

ਹੇ ਸਤਿਗੁਰੂ! ਦਾਸ ਦੀ ਆਸ ਪੂਰੀ ਕਰ ਦਿਓ ਕਿ (ਮੈਂ) ਇਕਾਗਰ ਮਨ ਨਾਲ ਨਿਰੰਜਨ ਪੁਰਖ (ਪ੍ਰਭੂ) ਦੀ ਆਰਾਧਨਾ ਕਰਾਂ, ਗੁਰੂ ਦੀ ਕ੍ਰਿਪਾ ਨਾਲ ਸਦਾ ਹਰਿ ਦੇ ਗੁਣ ਗਾਵਾਂ। ਗੁਣ-ਗਾਨ ਕਰਦਿਆਂ (ਮੇਰੇ) ਮਨ ਵਿਚ ਆਨੰਦ ਪਸਰ ਜਾਵੇ। (ਜਿਸ ਗੁਰੂ ਰਾਮਦਾਸ ਨੇ) ਸਤਿਗੁਰੂ (ਅਮਰਦਾਸ ਨੂੰ) ਸੇਵ ਕੇ ਪਰਮ-ਪਦ ਪ੍ਰਾਪਤ ਕੀਤਾ ਹੈ ਅਤੇ ਅਵਿਨਾਸੀ ਤੇ ਅਵਿਅਕਤ (ਪ੍ਰਭੂ) ਨੂੰ ਧਿਆਇਆ ਹੈ, ਉਸ (ਗੁਰੂ ਰਾਮਦਾਸ) ਨੂੰ ਮਿਲ ਪੈਣ ਨਾਲ ਦਰਿਦ੍ਰ/ਗ਼ਰੀਬੀ ਚੰਬੜਦੀ ਨਹੀਂ ਹੈ। ਕਲ੍ਯ, ਸਹਾਰ ਉਸ (ਗੁਰੂ) ਦੇ ਗੁਣਾਂ ਨੂੰ ਜਪਦਾ ਹੈ। (ਮੈਂ) ਉਸ ਮਹਾਨ ਜਨ (ਗੁਰੂ ਰਾਮਦਾਸ) ਦੇ ਪਵਿਤਰ ਗੁਣ ਗਾਉਂਦਾ ਹਾਂ ਜਿਸ ਨੂੰ ਅੰਮ੍ਰਿਤ ਵਰਗੇ ਨਾਮ ਦਾ ਅਨੁਭਵ ਹੋਇਆ ਹੈ। ਇਸ (ਗੁਰੂ ਰਾਮਦਾਸ) ਨੇ ਸਤਿਗੁਰੂ (ਅਮਰਦਾਸ) ਨੂੰ ਸੇਵ ਕੇ ਸ਼ਬਦ ਦਾ ਰਸ ਮਾਣਿਆ ਹੈ ਅਤੇ ਨਿਰੰਜਨ (ਪ੍ਰਭੂ) ਦਾ ਨਾਮ ਹਿਰਦੇ ਵਿਚ ਧਾਰਣ ਕੀਤਾ ਹੈ। (ਗੁਰੂ ਅਮਰਦਾਸ) ਹਰਿ-ਨਾਮ ਦੇ ਰਸੀਏ ਹਨ, ਗੋਬਿੰਦ ਦੇ ਗੁਣਾਂ ਦੇ ਗਾਹਕ ਹਨ, ਤੱਤ੍ਵ (ਰੂਪ ਹਰਿ) ਨੂੰ ਚਾਹਣ ਵਾਲੇ ਹਨ ਅਤੇ ਸਮ-ਦ੍ਰਿਸ਼ਟੀ (*ਸਮਤ*) ਦੇ ਸਰੋਵਰ ਹਨ। ਕਵੀ ਕਲ੍ਯ (ਭੱਟ ਦਾ ਕਥਨ ਹੈ ਕਿ) ਠਾਕੁਰ ਹਰਦਾਸ ਦਾ ਪੁੱਤਰ (*ਤਨੈ*) ਗੁਰੂ ਰਾਮਦਾਸ (ਹਿਰਦੇ ਰੂਪ) ਖ਼ਾਲੀ ਸਰੋਵਰਾਂ ਨੂੰ ਭਰਨ ਵਾਲੇ ਹਨ।੧।

(ਗੁਰੂ ਰਾਮਦਾਸ) ਅੰਮ੍ਰਿਤ ਦਾ ਸਰੋਵਰ ਹੈ, (ਜੋ) ਸਦਾ ਭਰਿਆ ਰਹਿੰਦਾ ਹੈ, (ਉਸ ਵਿਚੋਂ) ਅਮਰਤਾ ਦਾ ਪਦ ਦੇਣ ਵਾਲਾ ਅੰਮ੍ਰਿਤ ਦਾ ਪ੍ਰਵਾਹ (ਸਦਾ) ਚਲਦਾ ਰਹਿੰਦਾ ਹੈ। (ਇਸ ਅੰਮ੍ਰਿਤ ਨੂੰ) ਉਹ ਸੰਤ ਸਾਧਕ ਪੀਂਦੇ ਹਨ ਅਤੇ ਮਨ ਵਿਚ (ਅਰਥਾਤ ਅੰਤਹਕਰਣ ਵਿਚ) ਇਸ਼ਨਾਨ ਕਰਦੇ ਹਨ, ਜਿਨ੍ਹਾਂ ਨੇ ਪੂਰਬਲੇ ਜਨਮ (*ਪੁਬ*) ਵਿਚ ਸੇਵਾ-ਸਾਧਨਾ ਕੀਤੀ ਹੁੰਦੀ ਹੈ। ਉਨ੍ਹਾਂ (ਸੰਤਾਂ) ਦਾ ਡਰ ਦੂਰ ਕਰਕੇ (ਗੁਰੂ ਰਾਮਦਾਸ ਨੇ) ਅਭੈਅਤਾ ਦਾ ਪਦ ਬਖ਼ਸ਼ਿਆ ਹੈ ਅਤੇ ਕੇਵਲ ਸ਼ਬਦ (ਸੁਣਾਉਣ) ਨਾਲ ਤਾਰ ਦਿੱਤਾ ਹੈ। ਕਵੀ ਕਲ੍ਯ (ਭੱਟ ਦਾ ਕਥਨ ਹੈ ਕਿ) ਠਾਕੁਰ ਹਰਦਾਸ ਦਾ ਪੁੱਤਰ ਗੁਰੂ ਰਾਮਦਾਸ (ਹਿਰਦੇ ਰੂਪ) ਖ਼ਾਲੀ ਸਰੋਵਰਾਂ ਨੂੰ ਭਰਨ ਵਾਲਾ ਹੈ।੨।

ਹੇ ਸਤਿਗੁਰੂ (ਰਾਮਦਾਸ! ਤੁਹਾਡੀ) ਮਤਿ ਡੂੰਘੀ ਹੈ, (ਤੁਹਾਡੀ) ਸਤਿਸੰਗਤ ਨਿਰਮਲ ਹੈ, (ਤੁਹਾਡਾ) ਆਤਮ-ਆਨੰਦ (*ਰੰਗਿ*) ਬਹੁਤ ਗੂੜ੍ਹਾ ਹੋ ਗਿਆ ਹੈ। (ਤੁਹਾਡਾ) ਮਨ ਜਾਗਿਆ ਹੋਇਆ ਹੈ, (ਹਿਰਦੇ ਰੂਪ) ਕਮਲ ਸਹਿਜੇ ਹੀ ਖਿੜਿਆ ਹੋਇਆ ਹੈ ਅਤੇ ਨਿਰਭਉ ਨਿਰੰਜਨ (ਹਿਰਦੇ ਰੂਪ) ਘਰ ਵਿਚ ਹੀ ਹਾਸਲ ਹੋ ਗਿਆ ਹੈ। ਦਇਆਲੂ ਸਤਿਗੁਰੂ (ਅਮਰਦਾਸ) ਨੇ (ਤੁਹਾਨੂੰ) ਹਰਿ-ਨਾਮ ਦ੍ਰਿੜ੍ਹ ਕਰਾਇਆ ਹੈ, ਜਿਸ ਦੀ ਕ੍ਰਿਪਾ ਨਾਲ (ਤੁਸੀਂ) ਪੰਜ (ਵਿਕਾਰ) ਵਸ ਵਿਚ ਕਰ ਲਏ ਹਨ। ਕਵੀ ਕਲ੍ਯ (ਭੱਟ ਦਾ ਕਥਨ ਹੈ ਕਿ) ਠਾਕੁਰ ਹਰਦਾਸ ਦਾ ਪੁੱਤਰ ਗੁਰੂ ਰਾਮਦਾਸ (ਹਿਰਦੇ ਰੂਪ) ਖ਼ਾਲੀ ਸਰੋਵਰਾਂ ਨੂੰ ਭਰਨ ਵਾਲਾ ਹੈ।੩।

(ਗੁਰੂ ਰਾਮਦਾਸ ਨੇ) ਅਨੁਭਵ (ਦੇ ਗਿਆਨ ਦੁਆਰਾ) ਕਲਾ-ਰਹਿਤ (ਪ੍ਰਭੂ) ਨਾਲ ਧਿਆਨ ਪੂਰਵਕ (*ਉਨਮਾਨਿ*) ਲਿਵ ਲਗਾਈ ਹੋਈ ਹੈ ਅਤੇ (ਗੁਰੂ ਅਮਰਦਾਸ ਰੂਪ) ਪਾਰਸ ਦੇ ਮਿਲਣ ਨਾਲ ਸਹਿਜ ਅਵਸਥਾ (ਵਿਚ ਟਿਕ ਗਏ ਹਨ)। ਸਤਿਗੁਰੂ (ਅਮਰਦਾਸ ਦੀ) ਕ੍ਰਿਪਾ ਨਾਲ ਪਰਮ ਪਦ ਪਾ ਲਿਆ ਹੈ ਅਤੇ ਪ੍ਰੇਮ-ਭਗਤੀ ਨਾਲ ਭੰਡਾਰ ਭਰੇ ਗਏ ਹਨ। (ਗੁਰੂ ਅਮਰਦਾਸ ਨੇ) ਜਨਮ-ਮਰਨ (ਦੇ

ਕਵਿ ਕਲ੍ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥੪॥

ਅਭਰ ਭਰੇ ਪਾਯਉ ਅਪਾਰੁ ਰਿਦ ਅੰਤਰਿ ਧਾਰਿਓ ॥
ਦੁਖ ਭੰਜਨੁ ਆਤਮ ਪ੍ਰਬੋਧੁ ਮਨਿ ਤਤੁ ਬੀਚਾਰਿਓ ॥
ਸਦਾ ਚਾਇ ਹਰਿ ਭਾਇ ਪ੍ਰੇਮ ਰਸੁ ਆਪੇ ਜਾਣਇ ॥
ਸਤਗੁਰ ਕੈ ਪਰਸਾਦਿ ਸਹਜ ਸੇਤੀ ਰੰਗੁ ਮਾਣਇ ॥
ਨਾਨਕ ਪ੍ਰਸਾਦਿ ਅੰਗਦ ਸੁਮਤਿ ਗੁਰਿ ਅਮਰਿ ਅਮਰੁ ਵਰਤਾਇਓ ॥
ਗੁਰ ਰਾਮਦਾਸ ਕਲ੍ਚਰੈ ਤੈਂ ਅਟਲ ਅਮਰ ਪਦੁ ਪਾਇਓ ॥੫॥

ਸੰਤੋਖ ਸਰੋਵਰਿ ਬਸੈ ਅਮਿਅ ਰਸੁ ਰਸਨ ਪ੍ਰਕਾਸੈ ॥
ਮਿਲਤ ਸਾਂਤਿ ਉਪਜੈ ਦੁਰਤੁ ਦੂਰੰਤਰਿ ਨਾਸੈ ॥
ਸੁਖ ਸਾਗਰੁ ਪਾਇਅਉ ਦਿੰਤੁ ਹਰਿ ਮਗਿ ਨ ਹੁਟੈ ॥
ਸੰਜਮੁ ਸਤੁ ਸੰਤੋਖੁ ਸੀਲ ਸੰਨਾਹੁ ਮਫੁਟੈ ॥
ਸਤਿਗੁਰੁ ਪ੍ਰਮਾਣੁ ਬਿਧ ਨੈ ਸਿਰਿਉ ਜਗਿ ਜਸ ਤੂਰੁ ਬਜਾਇਅਉ ॥
ਗੁਰ ਰਾਮਦਾਸ ਕਲ੍ਚਰੈ ਤੈ ਅਭੈ ਅਮਰ ਪਦੁ ਪਾਇਅਉ ॥੬॥

ਜਗੁ ਜਿਤਉ ਸਤਿਗੁਰ ਪ੍ਰਮਾਣਿ ਮਨਿ ਏਕੁ ਧਿਆਯਉ ॥
ਧਨਿ ਧਨਿ ਸਤਿਗੁਰ ਅਮਰਦਾਸੁ ਜਿਨਿ ਨਾਮੁ ਦ੍ਰਿੜਾਯਉ ॥
ਨਵ ਨਿਧਿ ਨਾਮੁ ਨਿਧਾਨੁ ਰਿਧਿ ਸਿਧਿ ਤਾ ਕੀ ਦਾਸੀ ॥
ਸਹਜ ਸਰੋਵਰੁ ਮਿਲਿਓ ਪੁਰਖੁ ਭੇਟਿਓ ਅਬਿਨਾਸੀ ॥
ਆਦਿ ਲੇ ਭਗਤ ਜਿਤੁ ਲਗਿ ਤਰੇ ਸੋ ਗੁਰਿ ਨਾਮੁ ਦ੍ਰਿੜਾਇਅਉ ॥
ਗੁਰ ਰਾਮਦਾਸ ਕਲ੍ਚਰੈ ਤੈ ਹਰਿ ਪ੍ਰੇਮ ਪਦਾਰਥੁ ਪਾਇਅਉ ॥੭॥

ਪ੍ਰੇਮ ਭਗਤਿ ਪਰਵਾਹ ਪ੍ਰੀਤਿ ਪੁਬਲੀ ਨ ਹੁਟਇ ॥
ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ ਰਸੁ ਗੁਟਇ ॥
ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ ॥
ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ ॥
ਅਬਿਗਤ ਅਗੋਚਰੁ ਅਪਰਪਰੁ ਮਨਿ ਗੁਰ ਸਬਦੁ ਵਸਾਇਅਉ ॥
ਗੁਰ ਰਾਮਦਾਸ ਕਲ੍ਚਰੈ ਤੈ ਜਗਤ ਉਧਾਰਣੁ ਪਾਇਅਉ ॥੮॥

ਜਗਤ ਉਧਾਰਣੁ ਨਵ ਨਿਧਾਨੁ ਭਗਤਹ ਭਵ ਤਾਰਣੁ ॥

ਗੇੜ ਨੂੰ) ਮਿਟਾ ਦਿੱਤਾ ਹੈ, ਮਰਨ ਦਾ ਡਰ ਦੂਰ ਹੋ ਗਿਆ ਹੈ ਅਤੇ ਚਿਤ ਸੰਤੋਖ ਦੇ ਸਰੋਵਰ (ਪ੍ਰਭੂ) ਵਿਚ ਜੁੜ ਗਿਆ ਹੈ। ਕਵੀ ਕਲ੍ਯ (ਭੱਟ ਦਾ ਕਥਨ ਹੈ ਕਿ) ਠਾਕੁਰ ਹਰਦਾਸ ਦਾ ਪੁੱਤਰ ਗੁਰੂ ਰਾਮਦਾਸ (ਹਿਰਦੇ ਰੂਪ) ਖ਼ਾਲੀ ਸਰੋਵਰਾਂ ਨੂੰ ਭਰਨ ਵਾਲਾ ਹੈ।੪।

(ਗੁਰੂ ਰਾਮਦਾਸ ਨੇ) ਖ਼ਾਲੀ (ਹਿਰਦਿਆਂ ਨੂੰ) ਭਰਿਆ ਹੈ, ਅਪਾਰ (ਪ੍ਰਭੂ) ਨੂੰ ਪਾ ਲਿਆ ਹੈ ਅਤੇ (ਉਸ ਨੂੰ) ਹਿਰਦੇ ਵਿਚ ਧਾਰਣ ਕਰ ਲਿਆ ਹੈ। ਮਨ ਵਿਚ ਤੱਤ੍ਵ ਰੂਪ (ਬ੍ਰਹਮ) ਨੂੰ ਵਿਚਾਰਿਆ ਹੈ ਜੋ ਦੁਖਾਂ ਨੂੰ ਨਸ਼ਟ ਕਰਨ ਵਾਲਾ ਅਤੇ ਆਤਮਾ ਨੂੰ ਜਗਾਉਣ ਵਾਲਾ (*ਪ੍ਰਬੋਧੁ*) ਹੈ। ਸਦਾ ਚਾਉ ਅਤੇ ਹਰਿ ਦੇ ਪ੍ਰੇਮ (ਵਿਚ ਰਹਿੰਦਾ ਹੈ) ਅਤੇ ਪ੍ਰੇਮ ਦੇ ਰਸ ਨੂੰ ਆਪ ਜਾਣਦਾ ਹੈ। ਸਤਿਗੁਰੂ (ਅਮਰਦਾਸ) ਦੀ ਕ੍ਰਿਪਾ ਨਾਲ ਸਹਿਜ ਨਾਲ ਆਨੰਦ ਮਾਣ ਰਿਹਾ ਹੈ। (ਗੁਰੂ) ਨਾਨਕ ਦੀ ਮਿਹਰ ਨਾਲ ਅਤੇ (ਗੁਰੂ) ਅੰਗਦ (ਦੀ ਦਿੱਤੀ) ਸ੍ਰੇਸ਼ਠ ਮਤਿ ਰਾਹੀਂ ਗੁਰੂ ਅਮਰਦਾਸ ਨੇ (ਪ੍ਰਭੂ ਦਾ) ਹੁਕਮ ਵਰਤਾਰੇ ਵਿਚ ਲਿਆਉਂਦਾ ਹੈ। (ਕਵੀ) ਕਲ੍ਯ ਕਹਿੰਦਾ ਹੈ—ਹੇ ਗੁਰੂ ਰਾਮਦਾਸ! ਤੂੰ ਸਦੀਵੀ ਅਤੇ ਅਮਰਤਾ ਵਾਲੀ ਪਦਵੀ ਪ੍ਰਾਪਤ ਕਰ ਲਈ ਹੈ।੫।

(ਗੁਰੂ ਰਾਮਦਾਸ) ਸੰਤੋਖ ਦੇ ਸਰੋਵਰ ਵਿਚ ਵਸਦਾ ਹੈ ਅਤੇ ਜੀਭ ਨਾਲ ਨਾਮ-ਅੰਮ੍ਰਿਤ ਦੇ ਰਸ ਨੂੰ ਪ੍ਰਗਟ ਕਰਦਾ ਹੈ। (ਉਸ ਨੂੰ) ਮਿਲਣ ਨਾਲ (ਮਨ ਵਿਚ) ਸ਼ਾਂਤੀ ਪੈਦਾ ਹੁੰਦੀ ਹੈ ਅਤੇ ਪਾਪ ਦੂਰੋਂ ਭਜ ਜਾਂਦੇ ਹਨ। ਉਸ ਨੇ (ਗੁਰੂ ਅਮਰਦਾਸ ਦਾ) ਦਿੱਤਾ ਹੋਇਆ (*ਦਿੰਤੁ*) ਸੁਖ ਦਾ ਸਾਗਰ (ਅਰਥਾਤ ਨਾਮ) ਪ੍ਰਾਪਤ ਕੀਤਾ ਹੈ ਅਤੇ ਹਰਿ ਦੇ ਮਾਰਗ ਤੋਂ ਹਟਦਾ ਨਹੀਂ ਹੈ। ਸੰਜਮ, ਸੱਤ, ਸੰਤੋਖ ਅਤੇ ਸ਼ਾਲੀਨਤਾ (ਦਾ ਬਣਿਆ ਹੋਇਆ) ਕਵਚ (*ਸੰਨਾਹੁ*) ਪਾਇਆ ਹੋਇਆ ਹੈ, (ਉਹ) ਟੁਟਦਾ ਨਹੀਂ ਹੈ। (ਗੁਰੂ ਰਾਮਦਾਸ) ਨੂੰ ਵਿਧਾਤਾ ਨੇ ਸਤਿਗੁਰੂ (ਅਮਰਦਾਸ) ਦੇ ਤੁੱਲ ਹੀ ਬਣਾਇਆ ਹੈ ਅਤੇ ਜਗਤ ਵਿਚ (ਉਸ ਦੇ) ਜਸ ਦਾ ਵਾਜਾ (*ਤੂਰ*) ਵਜਾਇਆ ਹੈ। (ਕਵੀ) ਕਲ੍ਯ ਕਹਿੰਦਾ ਹੈ—ਹੇ ਗੁਰੂ ਰਾਮਦਾਸ! ਤੂੰ ਅਟਲ ਅਤੇ ਅਮਰ ਪਦ ਪ੍ਰਾਪਤ ਕਰ ਲਿਆ ਹੈ।੬।

(ਗੁਰੂ ਰਾਮਦਾਸ ਨੇ) ਸਤਿਗੁਰੂ (ਅਮਰਦਾਸ ਦੇ) ਸਮਾਨ ਜਗਤ ਨੂੰ ਜਿਤਿਆ ਹੈ ਅਤੇ ਮਨ ਵਿਚ ਇਕ (ਪ੍ਰਭੂ) ਨੂੰ ਧਿਆਇਆ ਹੈ। ਸਤਿਗੁਰੂ ਅਮਰਦਾਸ ਧੰਨ ਧੰਨ ਹਨ ਜਿਨ੍ਹਾਂ ਨੇ (ਗੁਰੂ ਰਾਮਦਾਸ ਨੂੰ) ਨਾਮ ਦ੍ਰਿੜ੍ਹ ਕਰਾਇਆ ਹੈ। (ਗੁਰੂ ਰਾਮਦਾਸ ਨੂੰ) ਨੌਂ ਨਿਧੀਆਂ ਰੂਪ ਨਾਮ ਦਾ ਖ਼ਜ਼ਾਨਾ (ਮਿਲ ਗਿਆ ਹੈ), ਰਿਧੀਆਂ ਸਿੱਧੀਆਂ ਉਸ ਦੀਆਂ ਦਾਸੀਆਂ ਹੋ ਗਈਆਂ ਹਨ। ਸਹਿਜ (ਸ਼ਾਂਤੀ) ਦਾ ਸਰੋਵਰ ਮਿਲ ਗਿਆ ਹੈ ਅਤੇ ਅਨਿਵਾਸ਼ੀ ਪੁਰਖ (ਪ੍ਰਭੂ) ਨਾਲ ਮੇਲ ਹੋ ਗਿਆ ਹੈ। ਆਦਿ ਕਾਲ ਤੋਂ ਜਿਸ ਨਾਲ ਲਗ ਕੇ ਭਗਤ ਤਰਦੇ ਰਹੇ ਹਨ, ਉਹ ਨਾਮ ਗੁਰੂ (ਅਮਰਦਾਸ) ਨੇ (ਗੁਰੂ ਰਾਮਦਾਸ ਨੂੰ) ਦ੍ਰਿੜ੍ਹ ਕਰਾਇਆ ਹੈ। (ਕਵੀ) ਕਲ੍ਯ ਕਹਿੰਦਾ ਹੈ—ਹੇ ਗੁਰੂ ਰਾਮਦਾਸ! ਤੂੰ ਹਰਿ ਦੇ (ਨਾਮ ਦਾ) ਪ੍ਰੇਮ ਦਾ ਪਦਾਰਥ ਪਾ ਲਿਆ ਹੈ।੭।

(ਗੁਰੂ ਰਾਮਦਾਸ ਦੇ ਹਿਰਦੇ ਵਿਚ) ਪ੍ਰੇਮ-ਭਗਤੀ ਦਾ ਪ੍ਰਵਾਹ ਚਲ ਰਿਹਾ ਹੈ, (ਉਨ੍ਹਾਂ ਦੀ ਪ੍ਰਭੂ ਨਾਲ) ਪੂਰਬਲੀ ਪ੍ਰੀਤ ਮੁਕਦੀ ਨਹੀਂ ਹੈ। ਸਤਿਗੁਰੂ (ਅਮਰਦਾਸ) ਦਾ (ਜੋ) ਅਥਾਹ ਸ਼ਬਦ ਹੈ, (ਉਸ ਦੀ) ਅੰਮ੍ਰਿਤ-ਧਾਰਾ ਦਾ ਰਸ (ਗੁਰੂ ਰਾਮਦਾਸ) ਗਟ ਗਟ ਪੀ ਰਹੇ ਹਨ। (ਸ੍ਰੇਸ਼ਠ) ਮਤਿ (ਗੁਰੂ ਰਾਮ ਦਾਸ ਦੀ ਮਾਨੋ) ਮਾਤਾ ਹੈ, ਸੰਤੋਖ ਪਿਤਾ ਹੈ ਅਤੇ ਸਦਾ ਸਹਿਜ ਅਵਸਥਾ ਰੂਪ ਸਰੋਵਰ ਵਿਚ (ਆਪ) ਸਮਾਏ ਰਹਿੰਦੇ ਹਨ। (ਗੁਰੂ ਰਾਮਦਾਸ) ਜੂਨਾਂ ਤੋਂ ਰਹਿਤ ਅਤੇ ਆਪਣੇ ਆਪ ਹੋਂਦ ਵਿਚ ਆਉਣ ਵਾਲੇ ਹਨ, (ਆਪ ਨੇ) ਸੰਸਾਰ ਨੂੰ ਗੁਰੂ (ਅਮਰਦਾਸ ਦੇ) ਸ਼ਬਦ ਦੁਆਰਾ ਤਾਰ ਦਿੱਤਾ ਹੈ। (ਆਪ) ਅਵਿਅਕਤ, ਅਗੋਚਰ, ਪਰੇ ਤੋਂ ਪਰੇ ਹਨ ਅਤੇ (ਆਪ ਨੇ) ਮਨ ਵਿਚ ਗੁਰੂ ਦਾ ਸ਼ਬਦ ਵਸਾਇਆ ਹੋਇਆ ਹੈ। (ਕਵੀ) ਕਲ੍ਯ ਕਹਿੰਦਾ ਹੈ— ਹੇ ਗੁਰੂ ਰਾਮਦਾਸ! ਤੁਸੀਂ ਜਗਤ ਦਾ ਪਾਰ ਉਤਾਰਾ ਕਰਨ ਵਾਲਾ (ਪ੍ਰਭੂ) ਪਾ ਲਿਆ ਹੈ।੮।

(ਗੁਰੂ ਰਾਮਦਾਸ ਕੋਲ) ਜਗਤ ਦਾ ਪਾਰ-ਉਤਾਰਾ ਕਰਨ ਵਾਲਾ ਨੌਂ ਨਿਧੀਆਂ (ਰੂਪ ਨਾਮ

ਅੰਮ੍ਰਿਤ ਬੂੰਦ ਹਰਿ ਨਾਮੁ ਬਿਸੁ ਕੀ ਬਿਖੈ ਨਿਵਾਰਣੁ ॥
ਸਹਜ ਤਰੋਵਰ ਫਲਿਓ ਗਿਆਨ ਅੰਮ੍ਰਿਤ ਫਲ ਲਾਗੇ ॥
ਗੁਰ ਪ੍ਰਸਾਦਿ ਪਾਈਅਹਿ ਧੰਨਿ ਤੇ ਜਨ ਬਡਭਾਗੇ ॥
ਤੇ ਮੁਕਤੇ ਭਏ ਸਤਿਗੁਰ ਸਬਦਿ ਮਨਿ ਗੁਰ ਪਰਚਾ ਪਾਇਅਉ ॥
ਗੁਰ ਰਾਮਦਾਸ ਕਲੵਚਰੈ ਤੈਂ ਸਬਦ ਨੀਸਾਨੁ ਬਜਾਇਅਉ ॥੯॥

ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ ਸਦਾ ਸੀਲ ਸੰਨਾਹੁ ਸੋਹੈ ॥
ਗੁਰ ਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ ॥
ਅਜੋਨੀਉ ਭਲੵ ਅਮਲੁ ਸਤਿਗੁਰ ਸੰਗਿ ਨਿਵਾਸੁ ॥
ਗੁਰ ਰਾਮਦਾਸ ਕਲੵਚਰੈ ਤੁਅ ਸਹਜ ਸਰੋਵਰਿ ਬਾਸੁ ॥੧੦॥

ਗੁਰੁ ਜਿਨ੍ ਕਉ ਸੁਪ੍ਰਸੰਨੁ ਨਾਮੁ ਹਰਿ ਰਿਦੈ ਨਿਵਾਸੈ ॥
ਜਿਨ੍ ਕਉ ਗੁਰੁ ਸੁਪ੍ਰਸੰਨੁ ਦੁਰਤੁ ਦੂਰੰਤਰਿ ਨਾਸੈ ॥
ਗੁਰੁ ਜਿਨ੍ ਕਉ ਸੁਪ੍ਰਸੰਨੁ ਮਾਨੁ ਅਭਿਮਾਨੁ ਨਿਵਾਰੈ ॥
ਜਿਨ੍ ਕਉ ਗੁਰੁ ਸੁਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ ॥
ਪਰਚਉ ਪ੍ਰਮਾਣੁ ਗੁਰ ਪਾਇਅਉ ਤਿਨ ਸਕਯਥਉ ਜਨਮੁ ਜਗਿ ॥
ਸ੍ਰੀ ਗੁਰੂ ਸਰਣਿ ਭਜੁ ਕਲੵ ਕਬਿ ਭੁਗਤਿ ਮੁਕਤਿ ਸਭ ਗੁਰੂ ਲਗਿ ॥੧੧॥

ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ ॥
ਅਨਭਉ ਨੇਜਾ ਨਾਮੁ ਟੇਕ ਜਿਤੁ ਭਗਤ ਅਘਾਣੇ ॥
ਗੁਰੁ ਨਾਨਕੁ ਅੰਗਦੁ ਅਮਰੁ ਭਗਤ ਹਰਿ ਸੰਗਿ ਸਮਾਣੇ ॥
ਇਹੁ ਰਾਜ ਜੋਗ ਗੁਰ ਰਾਮਦਾਸ ਤੁਮ੍ ਹੂ ਰਸੁ ਜਾਣੇ ॥੧੨॥

ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ ॥
ਸਤੁ ਸੰਤੋਖੁ ਸਮਾਚਰੇ ਅਭਰਾ ਸਰੁ ਭਰਿਆ ॥
ਅਕਥ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ ॥
ਇਹੁ ਜਨਕ ਰਾਜੁ ਗੁਰ ਰਾਮਦਾਸ ਤੁਝ ਹੀ ਬਣਿ ਆਵੈ ॥੧੩॥

ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ ਤਿਨ੍ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ॥
ਤਾਰਣ ਤਰਣ ਖਿਨ ਮਾਤ੍ਰ ਜਾ ਕਉ ਦ੍ਰਿਸ੍ਟਿ ਧਾਰੈ ਸਬਦੁ ਰਿਦ ਬੀਚਾਰੈ ਕਾਮੁ ਕ੍ਰੋਧੁ ਖੋਵੈ ਜੀਉ॥

ਦਾ) ਖ਼ਜ਼ਾਨਾ ਹੈ, (ਜੋ) ਭਗਤਾਂ ਨੂੰ ਭਵ-ਸਾਗਰ ਵਿਚੋਂ ਤਾਰਨ ਵਾਲਾ ਹੈ। ਹਰਿ-ਨਾਮ (ਮਾਨੋ) ਅੰਮ੍ਰਿਤ ਦੀ ਬੂੰਦ ਹੈ (ਜੋ) ਸੰਸਾਰ ਦੀ ਵਿਸ਼ ਨੂੰ ਦੂਰ ਕਰਨ ਵਾਲੀ ਹੈ। (ਗੁਰੂ ਰਾਮਦਾਸ) ਸਹਿਜ ਅਵਸਥਾ ਦਾ ਬ੍ਰਿਛ (*ਤਰੋਵਰ*) ਹੈ (ਜੋ) ਫਲਿਆ ਹੋਇਆ ਹੈ ਅਤੇ (ਜਿਸ ਨੂੰ) ਗਿਆਨ ਦੇਣ ਵਾਲੇ ਅੰਮ੍ਰਿਤ ਫਲ ਲਗੇ ਹੋਏ ਹਨ। ਗੁਰੂ ਦੀ ਕ੍ਰਿਪਾ ਨਾਲ (ਇਹ ਫਲ) ਪਾਈਦੇ ਹਨ। (ਇਨ੍ਹਾਂ ਨੂੰ ਪ੍ਰਾਪਤ ਕਰਨ ਵਾਲੇ) ਉਹ ਮਨੁੱਖ ਧੰਨ ਅਤੇ ਵਡਭਾਗੇ ਹਨ। (ਜਿਨ੍ਹਾਂ ਸੇਵਕਾਂ ਨੇ ਆਪਣੇ) ਮਨ ਵਿਚ ਗੁਰੂ ਦਾ ਪਰਿਚੈ/ਪਛਾਣ ਪ੍ਰਾਪਤ ਕੀਤੀ ਹੈ, ਉਹ ਗੁਰੂ ਦੇ ਸ਼ਬਦ ਦੁਆਰਾ ਮੁਕਤ ਹੋ ਗਏ ਹਨ। (ਕਵੀ) ਕਲ੍ਯ ਕਹਿੰਦਾ ਹੈ— ਹੇ ਗੁਰੂ ਰਾਮਦਾਸ! ਤੁਸੀਂ ਸ਼ਬਦ ਦਾ ਨਗਾਰਾ ਵਜਾਇਆ ਹੈ।੯।

(ਗੁਰੂ ਰਾਮਦਾਸ ਨੇ ਹਿਰਦੇ ਨੂੰ) ਸ਼ਰਧਾ ਰੂਪ ਸੇਜ (ਬਣਾਇਆ ਹੋਇਆ ਹੈ), ਸਹਿਜ ਅਵਸਥਾ (ਮਾਨੋ) ਸ਼ਾਮਿਆਨਾ (*ਛਾਵਾਣੁ*) ਹੈ, ਸੰਤੋਖ ਰੂਪ ਕਨਾਤ (*ਸਰਾਇਚਉ*) ਹੈ ਅਤੇ ਸ਼ਾਲੀਨਤਾ ਦਾ ਸਦਾ (ਬਣਿਆ ਰਹਿਣਾ) ਕਵਚ (*ਸੰਨਾਹੁ*) ਵਜੋਂ ਸ਼ੋਭਾਇਮਾਨ ਹੈ। (ਆਪ ਨੇ ਗੁਰੂ ਅਮਰਦਾਸ ਦੇ) ਸ਼ਬਦ ਦੁਆਰਾ ਨਾਮ ਨੂੰ ਕਮਾਇਆ (*ਸਮਾਚਰਿਓ*) ਹੈ (ਜਿਸ ਦੀ) ਟੇਕ ਨਾਲ ਸੰਗੀ ਸਾਥੀ ਸੁਗੰਧਿਤ ਹੋ ਰਹੇ ਹਨ। (ਗੁਰੂ ਰਾਮਦਾਸ) ਜੂਨਾਂ ਤੋਂ ਮੁਕਤ ਹੈ, ਭਲਾ ਹੈ, ਮਲ-ਰਹਿਤ ਹੈ ਅਤੇ ਸਤਿਗੁਰੂ (ਅਮਰਦਾਸ) ਨਾਲ ਨਿਵਾਸ ਕਰਦਾ ਹੈ। (ਕਵੀ) ਕਲ੍ਯ ਕਹਿੰਦਾ ਹੈ—ਹੇ ਗੁਰੂ ਰਾਮਦਾਸ! ਤੁਹਾਡਾ ਸਹਿਜ ਦੇ ਸਰੋਵਰ ਵਿਚ ਵਾਸਾ ਹੈ।੧੦।

ਜਿਨ੍ਹਾਂ (ਮਨੁੱਖਾਂ) ਉਪਰ ਗੁਰੂ ਬਹੁਤ ਪ੍ਰਸੰਨ ਹੁੰਦਾ ਹੈ, (ਉਨ੍ਹਾਂ ਦੇ) ਹਿਰਦੇ ਵਿਚ ਹਰਿ ਦੇ ਨਾਮ ਦਾ ਨਿਵਾਸ ਹੁੰਦਾ ਹੈ। ਜਿਨ੍ਹਾਂ ਉਪਰ ਗੁਰੂ ਚੰਗੀ ਤਰ੍ਹਾਂ ਖ਼ੁਸ਼ ਹੁੰਦਾ ਹੈ, (ਉਨ੍ਹਾਂ ਦੇ) ਪਾਪ (*ਦੁਰਤੁ*) ਦੂਰੋਂ ਭਜ ਜਾਂਦੇ ਹਨ। ਗੁਰੂ ਜਿਨ੍ਹਾਂ ਉਪਰ ਬਹੁਤ ਪ੍ਰਸੰਨ ਹੁੰਦਾ ਹੈ, (ਉਨ੍ਹਾਂ ਦੇ ਅੰਦਰੋਂ) ਮਾਨ ਅਤੇ ਹੰਕਾਰ ਕਢ ਦਿੰਦਾ ਹੈ। ਜਿਨ੍ਹਾਂ ਉਪਰ ਗੁਰੂ ਬਹੁਤ ਖ਼ੁਸ਼ ਹੁੰਦਾ ਹੈ, (ਉਨ੍ਹਾਂ ਨੂੰ) ਸ਼ਬਦ ਨਾਲ ਜੋੜ ਕੇ ਭਵ-ਸਾਗਰ ਵਿਚੋਂ ਪਾਰ ਲੰਘਾ ਦਿੰਦਾ ਹੈ। (ਜਿਨ੍ਹਾਂ ਨੇ) ਗੁਰੂ ਦਾ ਪ੍ਰਮਾਣਿਕ ਪਰਿਚੈ/ਉਪਦੇਸ਼ ਪਾ ਲਿਆ ਹੈ, ਉਨ੍ਹਾਂ ਦਾ ਜਗਤ ਵਿਚ ਜਨਮ ਸਾਰਥਕ (*ਸਕਯਥਉ*) ਹੋ ਗਿਆ ਹੈ। ਹੇ ਕਵੀ ਕਲ੍ਯ! ਸ੍ਰੀ ਗੁਰੂ (ਰਾਮਦਾਸ) ਦੀ ਸ਼ਰਣ ਵਿਚ ਭਜ ਕੇ (ਪੈ ਜਾ, ਕਿਉਂਕਿ) ਸਭ ਭੋਗਣ ਯੋਗ ਪਦਾਰਥ (*ਭੁਗਤਿ*) ਅਤੇ ਮੁਕਤੀ ਗੁਰੂ (ਦੇ ਚਰਣਾਂ ਨਾਲ) ਲਗ ਕੇ (ਪ੍ਰਾਪਤ ਹੋ ਜਾਂਦੀ ਹੈ)।੧੧।

ਸਤਿਗੁਰੂ (ਰਾਮਦਾਸ) ਨੇ (ਧਰਮ ਦਾ) ਤੰਬੂ (*ਖੇਮਾ*) ਤਾਣਿਆ ਹੈ। (ਉਸ ਹੇਠਾਂ) ਜੁਗਾਂ ਦੇ ਸਮੂਹ ਸਮਾ ਗਏ ਹਨ। (ਗੁਰੂ ਰਾਮਦਾਸ ਦੇ ਹੱਥ ਵਿਚ) ਅਨੁਭਵ ਦਾ ਨੇਜ਼ਾ/ਬਰਛਾ ਹੈ, ਨਾਮ ਦੀ ਟੇਕ ਹੈ ਜਿਸ ਨਾਲ ਭਗਤ ਰਜ ਗਏ ਹਨ। ਗੁਰੂ ਨਾਨਕ, (ਗੁਰੂ) ਅੰਗਦ, (ਗੁਰੂ) ਅਮਰਦਾਸ (ਅਤੇ ਹੋਰ) ਭਗਤ ਹਰਿ ਵਿਚ ਲੀਨ ਹੋ ਗਏ ਹਨ। ਹੇ ਗੁਰੂ ਰਾਮਦਾਸ! ਇਸ ਰਾਜ ਯੋਗ ਦਾ ਸੁਆਦ ਤੁਸੀਂ ਹੀ ਜਾਣਿਆ ਹੈ।੧੨।

ਜਾਣਨ ਵਾਲਾ (*ਜਨਕੁ*) ਉਹੀ ਹੈ ਜਿਸ ਨੇ (ਪਰਮ-ਤੱਤ੍ਵ ਨੂੰ) ਜਾਣਿਆ ਹੈ ਅਤੇ ਪੂਰਣ ਆਨੰਦੀ ਅਵਸਥਾ ਵਿਚ (ਮਨ ਰੂਪ) ਰਥ ਨੂੰ ਟਿਕਾਇਆ ਹੈ। ਸੱਤ ਅਤੇ ਸੰਤੋਖ (ਆਦਿ ਗੁਣ) ਇਕੱਠੇ ਕੀਤੇ ਹਨ (*ਸਮਾਚਰੇ*) ਅਤੇ ਨ ਭਰੇ ਜਾ ਸਕਣ ਵਾਲੇ (ਮਨ ਰੂਪ) ਸਰੋਵਰ ਨੂੰ ਭਰਿਆ ਹੈ। ਅਮਰਤਾ ਵਾਲੀ ਪੁਰੀ ਦੀ ਕਥਾ ਕਥਨ ਤੋਂ ਪਰੇ ਹੈ। (ਇਸ ਨੂੰ ਉਹੀ) ਪ੍ਰਾਪਤ ਕਰਦਾ ਹੈ, ਜਿਸ ਨੂੰ (ਪ੍ਰਭੂ) ਬਖ਼ਸ਼ਦਾ ਹੈ। ਹੇ ਗੁਰੂ ਰਾਮਦਾਸ! ਇਹ ਜਨਕ-ਰਾਜ (ਅਰਥਾਤ ਆਤਮਿਕ ਗਿਆਨ ਦਾ ਰਾਜ) ਤੁਹਾਨੂੰ ਹੀ ਫਬਦਾ ਹੈ।੧੩।

ਉਨ੍ਹਾਂ ਵਿਅਕਤੀਆਂ ਨੂੰ ਦੁਖ ਅਤੇ ਪਾਪ, ਦਸੋ ਜੀ, ਕਿਵੇਂ ਪੋਹ ਸਕਦੇ ਹਨ, ਜੋ ਮਨ ਨੂੰ ਦ੍ਰਿੜ੍ਹ ਕਰਕੇ ਇਕਾਗਰ ਲਿਵ ਨਾਲ ਸਤਿਗੁਰੂ ਦਾ ਨਾਮ ਜਪਦੇ ਹਨ। (ਭਵ-ਸਾਗਰ ਤੋਂ) ਤਾਰਨ ਵਾਲੇ ਜਹਾਜ਼ (ਰੂਪ ਗੁਰੂ) ਜਿਸ ਉਪਰ ਛਿਣ ਭਰ ਲਈ ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ, (ਉਹ ਸਾਧਕ) ਹਿਰਦੇ ਵਿਚ ਸ਼ਬਦ ਨੂੰ ਵਿਚਾਰਦਾ ਹੈ ਅਤੇ ਕਾਮ ਕ੍ਰੋਧ ਨੂੰ (ਅੰਦਰੋਂ) ਕਢ ਦਿੰਦਾ ਹੈ। (ਗੁਰੂ ਰਾਮਦਾਸ)

ਜੀਅਨ ਸਭਨ ਦਾਤਾ ਅਗਮ ਗ੍ਯ੍ਯਾਨ ਬਿਖ੍ਯ੍ਯਾਤਾ ਅਹਿਨਿਸਿ ਧ੍ਯ੍ਯਾਨ ਧਾਵੈ ਪਲਕ ਨ ਸੋਵੈ ਜੀਉ॥
ਜਾ ਕਉ ਦੇਖਤ ਦਰਿਦ੍ਰੁ ਜਾਵੈ ਨਾਮੁ ਸੋ ਨਿਧਾਨੁ ਪਾਵੈ ਗੁਰਮੁਖਿ ਗ੍ਯ੍ਯਾਨਿ ਦੁਰਮਤਿ ਮੈਲੁ ਧੋਵੈ ਜੀਉ॥
ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ ਤਿਨ ਜਨ ਦੁਖ ਪਾਪ ਕਹੁ ਕਤ ਹੋਵੈ ਜੀਉ॥੧॥

ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ ॥
ਜਾ ਕੀ ਸੇਵਾ ਸਿਧ ਸਾਧ ਮੁਨਿ ਜਨ ਸੁਰਿ ਨਰ ਜਾਚਹਿ ਸਬਦ ਸਾਰੁ ਏਕ ਲਿਵ ਲਾਈ ਹੈ॥
ਫੁਨਿ ਜਾਨੈ ਕੋ ਤੇਰਾ ਅਪਾਰੁ ਨਿਰਭਉ ਨਿਰੰਕਾਰੁ ਅਕਥ ਕਥਨਹਾਰੁ ਤੁਝਹਿ ਬੁਝਾਈ ਹੈ॥
ਭਰਮ ਭੂਲੇ ਸੰਸਾਰ ਛੁਟਹੁ ਜੂਨੀ ਸੰਘਾਰ ਜਮ ਕੋ ਨ ਡੰਡ ਕਾਲ ਗੁਰਮਤਿ ਧ੍ਯ੍ਯਾਈ ਹੈ॥
ਮਨ ਪ੍ਰਾਣੀ ਮੁਗਧ ਬੀਚਾਰੁ ਅਹਿਨਿਸਿ ਜਪੁ ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ॥੨॥

ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥
ਕਵਨ ਉਪਮਾ ਦੇਉ ਕਵਨ ਸੇਵਾ ਸਰੇਉ ਏਕ ਮੁਖ ਰਸਨਾ ਰਸਹੁ ਜੁਗ ਜੋਰਿ ਕਰ ॥
ਫੁਨਿ ਮਨ ਬਚ ਕ੍ਰਮ ਜਾਨੁ ਅਨਤ ਦੂਜਾ ਨ ਮਾਨੁ
ਨਾਮੁ ਸੋ ਅਪਾਰੁ ਸਾਰੁ ਦੀਨੋ ਗੁਰਿ ਰਿਦ ਧਰ ॥
ਨਲ੍ਯ੍ਯ ਕਵਿ ਪਾਰਸ ਪਰਸ ਕਚ ਕੰਚਨਾ ਹੁਇ ਚੰਦਨਾ ਸੁਬਾਸੁ ਜਾਸੁ ਸਿਮਰਤ ਅਨ ਤਰ॥
ਜਾ ਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰੇ ਜੀ
ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥੩॥

ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥
ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ ਤਾਰਨਿ ਮਨੁਖ੍ਯ੍ਯ ਜਨ ਕੀਅਉ ਪ੍ਰਗਾਸ ॥
ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ ਗਿਆਨੁ ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ॥
ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗਿ ਰਾਖੀ ਪਤਿ ਅਘਨ ਦੇਖਤ ਗਤੁ ਚਰਨ ਕਵਲ ਜਾਸ॥
ਸਭ ਬਿਧਿ ਮਾਨ੍ਯ੍ਯਿਉ ਮਨੁ ਤਬ ਹੀ ਭਯਉ ਪ੍ਰਸੰਨੁ ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥੪॥

ਰਡ॥
ਜਿਸਹਿ ਧਾਰ੍ਯ੍ਯਿਉ ਧਰਤਿ ਅਰੁ ਵਿਉਮੁ ਅਰੁ ਪਵਣੁ ਤੇ ਨੀਰ ਸਰ ਅਵਰ ਅਨਲ ਅਨਾਦਿ ਕੀਅਉ॥
ਸਸਿ ਰਿਖਿ ਨਿਸਿ ਸੂਰ ਦਿਨਿ ਸੈਲ ਤਰੂਅ ਫਲ ਫੁਲ ਦੀਅਉ ॥
ਸੁਰਿ ਨਰ ਸਪਤ ਸਮੁਦ੍ਰ ਕਿਅ ਧਾਰਿਓ ਤ੍ਰਿਭਵਣ ਜਾਸੁ ॥
ਸੋਈ ਏਕੁ ਨਾਮੁ ਹਰਿ ਨਾਮੁ ਸਤਿ ਪਾਇਓ ਗੁਰ ਅਮਰ ਪ੍ਰਗਾਸੁ ॥੧॥੫॥

ਸਾਰਿਆਂ ਜੀਵਾਂ ਦਾ ਦਾਤਾ ਹੈ, ਅਗਮ (ਪ੍ਰਭੂ) ਸੰਬੰਧੀ ਗਿਆਨ ਦਾ ਵਿਖਿਆਤਾ ਹੈ, ਦਿਨ ਰਾਤ (ਹਿਰਦੇ ਵਿਚ ਪ੍ਰਭੂ ਦਾ) ਧਿਆਨ ਧਰਦਾ ਹੈ ਅਤੇ ਪਲਕ ਭਰ ਲਈ ਵੀ ਸੌਂਦਾ ਨਹੀਂ ਹੈ। ਜਿਸ ਦੀ (ਗੁਰੂ) ਨੂੰ ਵੇਖਦਿਆਂ ਗ਼ਰੀਬੀ ਚਲੀ ਜਾਂਦੀ ਹੈ, ਉਹ (ਮਨੁੱਖ) ਨਾਮ ਰੂਪ ਖ਼ਜ਼ਾਨਾ ਪ੍ਰਾਪਤ ਕਰਦਾ ਹੈ, ਗੁਰੂ ਦੇ ਗਿਆਨ ਰਾਹੀਂ (ਆਪਣੀ) ਦੁਰਮਤਿ ਦੀ ਮੈਲ ਧੋ ਦਿੰਦਾ ਹੈ। ਉਨ੍ਹਾਂ ਵਿਅਕਤੀਆਂ ਨੂੰ ਦੁਖ ਅਤੇ ਪਾਪ, ਦਸੋ ਜੀ, ਕਿਵੇਂ ਪੋਹ ਸਕਦੇ ਹਨ, ਜੋ ਮਨ ਨੂੰ ਦ੍ਰਿੜ੍ਹ ਕਰਕੇ ਇਕਾਗਰ ਲਿਵ ਨਾਲ ਸਤਿਗੁਰੂ ਦਾ ਨਾਮ ਜਪਦੇ ਹਨ।੧।

ਧਰਮ ਦੇ ਕਰਮ ਕਰਨ (ਦੀ ਸੋਝੀ) ਪੂਰੇ ਸਤਿਗੁਰੂ (ਰਾਮਦਾਸ) ਤੋਂ ਪਾਈਦੀ ਹੈ। ਜਿਸ ਦੀ ਸੇਵਾ ਕਰਨੀ ਸਿੱਧ, ਸਾਧ, ਮੁਨੀ ਜਨ, ਦੇਵਤੇ ਅਤੇ ਮਨੁੱਖ ਲੋਚਦੇ ਹਨ, (ਉਸ ਦਾ) ਸ਼ਬਦ ਸ੍ਰੇਸ਼ਠ ਹੈ (ਕਿਉਂਕਿ ਉਸ ਨੇ) ਇਕ (ਪ੍ਰਭੂ) ਨਾਲ ਲਿਵ ਲਗਾਈ ਹੋਈ ਹੈ। ਫਿਰ, (ਹੇ ਸਤਿਗੁਰੂ !) ਤੇਰਾ (ਅੰਤ) ਕੌਣ ਜਾਣ ਸਕਦਾ ਹੈ? (ਤੂੰ) ਅਪਾਰ, ਨਿਰਭਉ, ਨਿਰਾਕਾਰ (ਪ੍ਰਭੂ ਦਾ ਹੀ ਰੂਪ ਹੈਂ), ਅਕਥ (ਪ੍ਰਭੂ) ਦਾ ਕਥਨ ਕਰਨ ਵਾਲੀ (ਸੂਝ) ਤੈਨੂੰ ਹੀ ਸੁਝਾਈ ਗਈ ਹੈ। ਭਰਮਾਂ ਵਿਚ ਭੁਲੇ ਹੋਏ ਹੇ ਸੰਸਾਰ! (ਅਰਥਾਤ ਸੰਸਾਰਿਕ ਜੀਵ!) (ਜੇ ਤੂੰ) ਗੁਰੂ (ਰਾਮਦਾਸ) ਦੀ ਮਤਿ ਲੈ ਕੇ ਆਰਾਧਨਾ ਕਰੇਂ, (ਤਾਂ) ਜੂਨਾਂ ਦੇ ਸੰਘਾਰ ਤੋਂ ਖ਼ਲਾਸ ਹੋ ਜਾਵੇਂਗਾ ਅਤੇ ਜਮ-ਕਾਲ ਦੀ ਸਜ਼ਾ ਵੀ (ਭੁਗਤਣੀ) ਨਹੀਂ ਪਵੇਗੀ। ਹੇ ਮੂਰਖ ਮਨ ਵਾਲੇ ਪ੍ਰਾਣੀ! ਵਿਚਾਰ ਪੂਰਵਕ ਦਿਨ ਰਾਤ (ਨਾਮ) ਜਪ। ਧਰਮ ਦੇ ਕਰਮ ਕਰਨ (ਦੀ ਸੋਝੀ) ਪੂਰੇ ਸਤਿਗੁਰੂ (*ਰਾਮਦਾਸ*) ਤੋਂ ਪਾਈਦੀ ਹੈ।੨।

ਮੈਂ ਸਤਿਗੁਰੂ ਦੇ ਸੱਚੇ ਨਾਮ ਤੋਂ ਸਦਕੇ ਸਦਕੇ ਜਾਂਦਾ ਹਾਂ। (ਮੈਂ ਸਤਿਗੁਰੂ ਨੂੰ) ਕਿਹੜੀ ਉਪਮਾ ਦਿਆਂ? ਕਿਹੜੀ ਸੇਵਾ ਕਰਾਂ ? (ਉਤਰ ਹੈ—) (ਬਸ) ਦੋਵੇਂ ਹੱਥ ਜੋੜ ਕੇ ਇਕ ਮੂੰਹ ਅਤੇ ਜੀਭ ਨਾਲ (ਨਾਮ) ਰਸ ਵਿਚ ਮਗਨ ਹੋ ਜਾ। ਫਿਰ ਮਨ, ਬਚਨ ਅਤੇ ਕਰਮ ਕਰਕੇ (ਨਾਮ ਨੂੰ) ਜਾਣ, ਹੋਰ (ਕੋਈ) ਦੂਜਾ ਨ ਮੰਨ, ਉਹ ਅਪਾਰ ਅਤੇ ਸ੍ਰੇਸ਼ਠ ਨਾਮ ਗੁਰੂ (ਰਾਮਦਾਸ) ਨੇ (ਤੇਰੇ) ਹਿਰਦੇ ਵਿਚ ਟਿਕਾ ਦਿੱਤਾ ਹੈ। ਕਵੀ ਨਲ੍ਯ (ਭੱਟ ਕਹਿੰਦਾ ਹੈ ਕਿ) ਜਿਸ ਦੇ ਸਿਮਰਨ ਨਾਲ (ਇਉਂ ਬਦਲ ਜਾਈਦਾ ਹੈ, ਜਿਵੇਂ) ਪਾਰਸ ਦੀ ਛੋਹ ਨਾਲ ਕਚ ਸੋਨਾ (*ਕੰਚਨਾ*) ਹੋ ਜਾਂਦਾ ਹੈ, ਚੰਦਨ ਦੀ ਸੁਗੰਧੀ ਨਾਲ (ਹੋਰ ਬ੍ਰਿਛ ਵੀ ਸੁਗੰਧਿਤ ਹੋ ਜਾਂਦੇ ਹਨ)। ਜਿਸ ਦੇ ਦੁਆਰੇ ਨੂੰ ਵੇਖਣ ਨਾਲ ਹੀ ਕਾਮ ਕ੍ਰੋਧ ਦੂਰ ਹੋ ਜਾਂਦੇ ਹਨ, ਮੈਂ (ਉਸ) ਸਤਿਗੁਰੂ ਦੇ ਸੱਚੇ ਨਾਮ ਤੋਂ ਸਦਕੇ ਸਦਕੇ ਜਾਂਦਾ ਹਾਂ।੩।

(ਗੁਰੂ ਅਮਰਦਾਸ) ਨੇ ਗੁਰੂ ਰਾਮਦਾਸ ਨੂੰ ਰਾਜ-ਯੋਗ ਵਾਲਾ ਸਿੰਘਾਸਨ ਬਖ਼ਸ਼ਿਆ। ਪਹਿਲਾਂ (ਗੁਰੂ) ਨਾਨਕ ਚੰਦ੍ਰਮਾ (ਵਜੋਂ ਪ੍ਰਕਾਸ਼ਮਾਨ ਹੋਏ), ਜਗਤ ਵਿਚ ਆਨੰਦ ਪਸਰ ਗਿਆ, ਮਨੁੱਖ-ਜਨਾਂ ਨੂੰ ਤਾਰਨ ਲਈ (ਬ੍ਰਹਮ ਗਿਆਨ ਦਾ) ਚਾਨਣਾ ਕੀਤਾ। (ਫਿਰ) ਗੁਰੂ ਅੰਗਦ ਨੂੰ (ਪ੍ਰਭੂ ਦੀ) ਅਕਥ ਕਥਾ ਦੇ ਗਿਆਨ ਦਾ ਖ਼ਜ਼ਾਨਾ ਪ੍ਰਦਾਨ ਕੀਤਾ, (ਜਿਸ ਕਰਕੇ ਗੁਰੂ ਅੰਗਦ ਨੇ) ਪੰਜ (ਕਾਮ ਆਦਿਕ) ਵੈਰੀ ਵਸ ਵਿਚ ਕੀਤੇ, ਜਮ ਦਾ (*ਜਮਤ*) ਡਰ ਨ ਰਿਹਾ। (ਫਿਰ) ਸ੍ਰੀ ਸਤਿਗੁਰੂ (ਅੰਗਦ ਦੇਵ) ਨੇ ਗੁਰੂ ਅਮਰਦਾਸ (ਨੂੰ ਨਾਮ ਰੂਪ ਖ਼ਜ਼ਾਨਾ ਸੌਂਪਿਆ ਅਤੇ ਉਸ ਨੇ) ਕਲਿਯੁਗ ਦੀ ਪਤਿ ਰਖੀ, ਜਿਸ ਦੇ ਚਰਣ-ਕਮਲਾਂ ਨੂੰ ਵੇਖ ਕੇ ਪਾਪ ਭਜ ਗਏ। (ਜਦੋਂ ਗੁਰੂ ਅਮਰਦਾਸ ਦਾ) ਮਨ ਸਭ ਤਰ੍ਹਾਂ ਨਾਲ ਮੰਨ ਗਿਆ, ਤਦੋਂ ਹੀ (ਉਹ ਗੁਰੂ ਰਾਮਦਾਸ ਉਪਰ) ਪ੍ਰਸੰਨ ਹੋਏ ਅਤੇ ਗੁਰੂ ਰਾਮਦਾਸ ਨੂੰ ਰਾਜ-ਯੋਗ ਵਾਲਾ ਸਿੰਘਾਸਨ ਬਖ਼ਸ਼ਿਆ।੪।

**ਰਡ** : ਜਿਸ (ਹਰਿ-ਨਾਮ) ਨੇ ਧਰਤੀ ਅਤੇ ਆਕਾਸ਼ (*ਵਿਉਮੁ*) ਨੂੰ ਸਥਿਤ ਕੀਤਾ ਹੋਇਆ ਹੈ ਅਤੇ ਪੌਣ ਤੇ ਪਾਣੀ ਦੇ ਸਰੋਵਰ, ਹੋਰ ਅਗਨੀ (*ਅਨਲ*) ਅਤੇ ਅੰਨ ਆਦਿਕ ਉਤਪੰਨ ਕੀਤੇ ਹਨ। (ਜਿਸ ਨੇ) ਰਾਤ ਨੂੰ ਚੰਦ੍ਰਮਾ ਅਤੇ ਤਾਰੇ (*ਰਿਖਿ*), ਦਿਨ ਨੂੰ ਸੂਰਜ (*ਸੂਰ*), ਪਹਾੜ (ਬਣਾਏ ਹਨ) ਅਤੇ ਬ੍ਰਿਛਾਂ ਨੂੰ ਫੁਲ ਫਲ ਲਗਾਏ ਹਨ। (ਜਿਸ ਨੇ) ਦੇਵਤੇ, ਮਨੁੱਖ, ਸੱਤ ਸਮੁੰਦਰ ਸਿਰਜੇ ਹਨ ਅਤੇ ਤਿੰਨ ਭਵਨਾਂ (ਧਰਤੀ, ਆਕਾਸ਼ ਅਤੇ ਪਾਤਾਲ) ਨੂੰ ਟਿਕਾਇਆ ਹੈ। ਉਹੀ ਇਕ ਹਰਿ-ਨਾਮ, (ਜੋ) ਸਦਾ ਸਦੀਵੀ ਹੈ, (ਉਸ ਦਾ) ਪ੍ਰਕਾਸ਼ (ਗੁਰੂ ਰਾਮਦਾਸ ਨੇ) ਗੁਰੂ ਅਮਰਦਾਸ ਤੋਂ ਪ੍ਰਾਪਤ ਕੀਤਾ ਹੈ।੧।੫।

ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥
ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥
ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥
ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥
ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥
ਸਤਿਗੁਰੂ ਚਰਨ ਜਿਨ੍ਹ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ ॥੨॥੬॥

ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ ॥
ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ ॥
ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ ਅਨਨ ਪਰਿ ॥
ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ ॥
ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ ॥
ਜੋ ਗੁਰੂ ਨਾਮੁ ਰਿਦ ਮਹਿ ਧਰੈ ਸੋ ਜਨਮ ਮਰਣ ਦੁਹ ਥੇ ਰਹੈ ॥੩॥੭॥

ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥
ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥
ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥
ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ ॥
ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥੪॥੮॥

ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥
ਤਾਰਣ ਤਰਣ ਸਮ੍ਰਥੁ ਕਲਿਜੁਗਿ ਸੁਨਤ ਸਮਾਧਿ ਸਬਦ ਜਿਸੁ ਕੇਰੇ ॥
ਫੁਨਿ ਦੁਖਨਿ ਨਾਸੁ ਸੁਖਦਾਯਕੁ ਸੂਰਉ ਜੋ ਧਰਤ ਧਿਆਨੁ ਬਸਤ ਤਿਹ ਨੇਰੇ ॥
ਪੂਰਉ ਪੁਰਖੁ ਰਿਦੈ ਹਰਿ ਸਿਮਰਤ ਮੁਖੁ ਦੇਖਤ ਅਘ ਜਾਹਿ ਪਰੇਰੇ ॥
ਜਉ ਹਰਿ ਬੁਧਿ ਰਿਧਿ ਸਿਧਿ ਚਾਹਤ ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥੫॥੯॥

ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥
ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ ॥
ਪੂਰਨ ਭੋ ਮਨ ਠਉਰ ਬਸੋ ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ ॥
ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਯਨ ਤੀਰਿ ਬਿਪਾਸ ਬਨਾਯਉ ॥
ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥੬॥੧੦॥

(ਜਿਸ ਨੇ) ਗੁਰੂ ਦਾ ਸ਼ਬਦ ਕੰਨਾਂ ਨਾਲ ਸੁਣਿਆ ਹੈ, (ਉਹ) ਕਚ ਤੋਂ ਸੋਨਾ (*ਕੰਚਨ*) ਹੋ ਗਿਆ ਹੈ। (ਜਿਸ ਨੇ) ਸਤਿਗੁਰੂ ਦਾ ਨਾਮ ਮੂੰਹੋਂ ਉਚਾਰਿਆ ਹੈ, (ਉਹ) ਵਿਸ਼ ਤੋਂ ਅੰਮ੍ਰਿਤ ਬਣ ਗਿਆ ਹੈ। (ਜਿਸ ਉਤੇ) ਜਦ ਸਤਿਗੁਰੂ ਮਿਹਰ ਦੀ ਨਜ਼ਰ ਕਰਦਾ ਹੈ, (ਤਾਂ ਉਹ) ਲੋਹੇ ਤੋਂ ਲਾਲ ਹੋ ਜਾਂਦਾ ਹੈ। (ਜਿਨ੍ਹਾਂ ਨੇ) ਗੁਰੂ ਦੇ (ਦਿੱਤੇ) ਗਿਆਨ ਨੂੰ ਵਿਚਾਰ ਪੂਰਵਕ ਜਪਿਆ ਹੈ (ਉਨ੍ਹਾਂ ਨੂੰ ਗੁਰੂ ਨੇ) ਪੱਥਰਾਂ ਤੋਂ ਮੋਤੀ (*ਮਾਣਕ*) ਬਣਾ ਦਿੱਤਾ ਹੈ। ਜਿਨ੍ਹਾਂ ਨੇ ਸਤਿਗੁਰੂ ਦੇ ਚਰਣ ਪਰਸੇ ਹਨ, ਉਹ ਪਸ਼ੂ ਅਤੇ ਪ੍ਰੇਤ ਤੋਂ ਦੇਵਤੇ ਅਤੇ ਮਨੁੱਖ ਹੋ ਗਏ ਹਨ। ਸਤਿਗੁਰੂ ਨੇ (ਉਨ੍ਹਾਂ ਨੂੰ) ਕਾਠ ਤੋਂ ਚੰਦਨ (*ਸ੍ਰੀਖੰਡ*) ਕਰ ਦਿੱਤਾ ਹੈ ਅਤੇ ਉਨ੍ਹਾਂ ਦੇ ਦੁਖ ਅਤੇ ਗ਼ਰੀਬੀ ਖ਼ਤਮ ਹੋ ਗਈ ਹੈ।੨।੬।

ਜਦੋਂ ਗੁਰੂ (ਕਿਸੇ ਦੇ) ਪੱਖ ਵਿਚ ਹੋ ਜਾਵੇ, (ਤਾਂ ਉਸ ਨੂੰ) ਧਨ ਕੀ ਗਰਬ ਦੇ ਸਕਦਾ ਹੈ? ਜਦੋਂ ਗੁਰੂ (ਕਿਸੇ ਦੇ) ਪੱਖ ਵਿਚ ਹੋ ਜਾਵੇ, (ਤਾਂ ਉਸ ਦਾ) ਲਖਾਂ ਬਾਹਾਂ (ਅਰਥਾਤ ਫ਼ੌਜਾਂ) ਕੀ ਵਿਗਾੜ ਸਕਦੀਆਂ ਹਨ? ਜਦੋਂ ਗੁਰੂ (ਕਿਸੇ ਦੇ) ਪੱਖ ਹੋ ਜਾਵੇ, (ਤਾਂ ਉਸ ਦੇ) ਮੂੰਹ (*ਅਨਨ*) ਉਤੇ ਗਿਆਨ ਅਤੇ ਧਿਆਨ (ਆ ਕੇ ਟਿਕ ਜਾਂਦੇ ਹਨ)। ਜਦੋਂ ਗੁਰੂ (ਕਿਸੇ ਦੇ) ਪੱਖ ਵਿਚ ਹੋ ਜਾਵੇ, (ਤਾਂ ਉਸ ਦੇ ਹਿਰਦੇ ਵਿਚ) ਸ਼ਬਦ ਸਾਖਿਆਤ ਹੋ ਜਾਣ ਨਾਲ ਉਹ ਸੱਚੇ ਘਰ (ਈਸ਼ਵਰੀ ਦਰਗਾਹ) ਵਿਚ (ਸਥਿਤ ਹੋ ਜਾਂਦਾ ਹੈ)। ਦਾਸ (ਨਲ੍ਹ) ਭੱਟ ਬੇਨਤੀ ਕਰਦਾ ਹੈ ਕਿ ਜੋ (ਵਿਅਕਤੀ) ਦਿਨ ਰਾਤ ਗੁਰੂ ਗੁਰੂ ਜਪਦਾ ਹੈ ਅਤੇ ਜੋ ਗੁਰੂ ਦਾ ਨਾਮ ਹਿਰਦੇ ਵਿਚ ਧਾਰਣ ਕਰਦਾ ਹੈ, ਉਹ (ਸਾਧਕ) ਜਨਮ ਅਤੇ ਮਰਨ ਦੋਹਾਂ ਤੋਂ ਬਚ ਜਾਂਦਾ ਹੈ।੩।੭।

ਗੁਰੂ ਤੋਂ ਬਿਨਾ ਘੁਪ ਹਨੇਰਾ ਹੀ ਹੈ, ਗੁਰੂ ਤੋਂ ਬਿਨਾ (ਸਹੀ ਜੀਵਨ-ਜਾਚ) ਸਮਝ ਵਿਚ ਨਹੀਂ ਆਉਂਦੀ। ਗੁਰੂ ਤੋਂ ਬਿਨਾ ਸੁਰਤਿ ਵਿਚ ਸਿੱਧੀ/ਸਫਲਤਾ ਨਹੀਂ ਮਿਲਦੀ, ਗੁਰੂ ਤੋਂ ਬਿਨਾ (ਕੋਈ) ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। ਹੇ ਮੇਰੇ ਮਨ! ਸੱਚਾ ਵਿਚਾਰ (ਇਹ) ਹੈ ਕਿ (ਤੂੰ) ਗੁਰੂ ਧਾਰਣ ਕਰ, ਗੁਰੂ ਧਾਰਣ ਕਰ। ਸ਼ਬਦ ਨਾਲ ਸੰਪੰਨ ਗੁਰੂ ਨੂੰ ਧਾਰਣ ਕਰ, (ਅਜਿਹਾ ਕਰਨ ਨਾਲ) ਤੇਰੇ ਸਾਰ ਪਾਪ ਕਟੇ ਜਾਣਗੇ। ਕਵੀ ਨਲ੍ਹ (ਭੱਟ) ਕਹਿੰਦਾ ਹੈ ਕਿ (ਸਦਾ ਆਪਣੀਆਂ) ਅੱਖਾਂ ਵਿਚ ਗੁਰੂ ਨੂੰ (ਸਥਿਤ ਕਰੋ), ਬੋਲਾਂ ਰਾਹੀਂ ਗੁਰੂ ਗੁਰੂ (ਦਾ ਉਚਾਰਨ) ਕਰੋ (ਕਿਉਂਕਿ) ਗੁਰੂ ਸਦਾ ਸਦੀਵੀ ਹੈ। ਜਿਨ੍ਹਾਂ ਨੇ (ਜੀਵਨ ਵਿਚ) ਨ ਗੁਰੂ ਵੇਖਿਆ ਹੈ ਅਤੇ ਨ ਹੀ ਧਾਰਣ ਕੀਤਾ ਹੈ, ਉਨ੍ਹਾਂ ਦਾ ਸੰਸਾਰ ਵਿਚ (ਆਉਣਾ) ਅਕਾਰਥ (*ਅਕਯਥ*) ਹੈ।੪।੮।

ਹੇ ਮੇਰੇ ਮਨ! ਗੁਰੂ ਗੁਰੂ (ਦਾ ਜਪ) ਕਰ। (ਗੁਰੂ) ਕਲਿਯੁਗ ਵਿਚ (ਭਵ-ਸਾਗਰ ਤੋਂ) ਤਾਰਨ ਵਾਲਾ ਸਮਰਥ ਜਹਾਜ਼ ਹੈ, ਜਿਸ ਦੇ ਸ਼ਬਦ (ਰੂਪ ਉਪਦੇਸ਼) ਨੂੰ ਸੁਣਦਿਆਂ ਹੀ ਸਮਾਧੀ (ਦੀ ਅਵਸਥਾ ਵਿਚ ਹੋ ਜਾਈਦਾ ਹੈ)। ਫਿਰ (ਉਹ ਗੁਰੂ) ਦੁਖਾਂ ਦਾ ਨਾਸ਼ਕ ਹੈ, ਸੁਖਦਾਇਕ ਸੂਰਮਾ (*ਸੂਰਉ*) ਹੈ। ਜੋ (ਵਿਅਕਤੀ ਉਸ ਦਾ) ਧਿਆਨ ਧਰਦਾ ਹੈ, ਉਸ ਦੇ (ਉਹ) ਨੇੜੇ ਵਸਦਾ ਹੈ। (ਗੁਰੂ) ਪੂਰਣ ਪੁਰਖ ਹੈ, (ਉਹ) ਹਿਰਦੇ ਵਿਚ ਹਰਿ ਨੂੰ ਸਿਮਰਦਾ ਹੈ, (ਉਸ ਦਾ) ਮੂੰਹ ਵੇਖਦਿਆਂ ਹੀ ਪਾਪ (*ਅਘ*) ਪਰੇ ਹੋ ਜਾਂਦੇ ਹਨ। ਹੇ ਮੇਰੇ ਮਨ! ਜੇ (ਤੂੰ) ਹਰਿ, ਬੁੱਧੀ, ਰਿਧੀ ਅਤੇ ਸਿੱਧੀ ਨੂੰ (ਪ੍ਰਾਪਤ ਕਰਨ ਦਾ) ਚਾਹਵਾਨ ਹੈਂ, (ਤਾਂ) ਗੁਰੂ ਗੁਰੂ (ਦਾ ਜਪ) ਕਰ।੫।੯।

ਗੁਰੂ (ਰਾਮਦਾਸ) ਦਾ ਮੁਖ ਵੇਖ ਕੇ ਭਾਰੀ (*ਗਰੂ*) ਸੁਖ ਪਾਇਆ ਹੈ। ਅੰਮ੍ਰਿਤ (*ਪਿਊਸ*) ਪੀਣ ਦੀ ਜੋ ਪਿਆਸ ਲਗੀ ਹੋਈ ਸੀ, ਮਨ-ਇਛਿਤ ਸਿੱਧੀ ਨੂੰ ਪ੍ਰਾਪਤ ਕਰਨ ਲਈ (ਪ੍ਰਭੂ ਨੇ) ਵਿਵਸਥਾ ਕਰ ਦਿੱਤੀ ਹੈ। ਜੋ ਮਨ ਵਿਸ਼ੇ ਵਾਸਨਾਵਾਂ ਵਿਚ ਲਗਿਆ ਹੋਇਆ ਦਸਾਂ ਦਿਸ਼ਾਵਾਂ ਵਿਚ ਭਟਕਦਾ ਫਿਰਦਾ ਸੀ, (ਉਹ ਹੁਣ) ਪੂਰੀ ਤਰ੍ਹਾਂ ਰਜ ਗਿਆ ਹੈ ਅਤੇ ਠਿਕਾਣੇ ਉਤੇ ਵਸ ਗਿਆ ਹੈ। ਗੋਇੰਦਵਾਲ ਨੂੰ (ਗੁਰੂ ਅਮਰਦਾਸ ਨੇ) ਬੈਕੁੰਠ (*ਗੋਬਿੰਦ ਪੁਰੀ*) ਦੇ ਸਮਾਨ ਬਿਆਸ ਨਦੀ ਦੇ ਪਾਣੀਆਂ ਦੇ ਕੰਢੇ ਉਤੇ ਬਣਾਇਆ ਹੈ। ਉਸ ਗੁਰੂ (ਰਾਮਦਾਸ) ਦਾ ਮੁਖ ਵੇਖ ਕੇ ਭਾਰੀ ਸੁਖ ਪਾਇਆ ਹੈ ਅਤੇ ਵਰ੍ਹਿਆਂ ਦੇ ਦੁਖ ਦੂਰ ਹੋ ਗਏ ਹਨ।੬।੧੦।

ਸਮਰਥ ਗੁਰੂ ਸਿਰਿ ਹਥੁ ਧਰੵਉ ॥
ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ਜਿਸੁ ਦੇਖਿ ਚਰੰਨ ਅਘੰਨ ਹਰੵਉ ॥
ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ ਸੁਤੁ ਭਾਨ ਡਰੵਉ ॥
ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ ਪਾਰਸੁ ਭੇਟਿ ਪਰਸੁ ਕਰੵਉ ॥
ਰਾਮਦਾਸੁ ਗੁਰੂ ਹਰਿ ਸਤਿ ਕੀਯਉ ਸਮਰਥ ਗੁਰੂ ਸਿਰਿ ਹਥੁ ਧਰੵਉ ॥੭॥੧੧॥

ਅਬ ਰਾਖਹੁ ਦਾਸ ਭਾਟ ਕੀ ਲਾਜ ॥
ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰਆਜ ॥
ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ ਛੀਨਤ ਬਸਤ੍ਰ ਦੀਨ ਬਹੁ ਸਾਜ ॥
ਸੋਦਾਮਾ ਅਪਦਾ ਤੇ ਰਾਖਿਆ ਗਨਿਕਾ ਪੜ੍ਹਤ ਪੂਰੇ ਤਿਹ ਕਾਜ ॥
ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ ਰਾਖਹੁ ਦਾਸ ਭਾਟ ਕੀ ਲਾਜ ॥੮॥੧੨॥

ਝੋਲਨਾ ॥
ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥
ਸਬਦੁ ਹਰਿ ਹਰਿ ਜਪੈ ਨਾਮੁ ਨਵ ਨਿਧਿ ਅਪੈ ਰਸਨਿ ਅਹਿਨਿਸਿ ਰਸੈ ਸਤਿ ਕਰਿ ਜਾਨੀਅਹੁ॥
ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ ਅੰਨ ਮਾਰਗ ਤਜਹੁ ਭਜਹੁ ਹਰਿ ਗ੍ਯ੍ਯਾਨੀਅਹੁ॥
ਬਚਨ ਗੁਰ ਰਿਦਿ ਧਰਹੁ ਪੰਚ ਭੂ ਬਸਿ ਕਰਹੁ ਜਨਮੁ ਕੁਲ ਉਧਰਹੁ ਦ੍ਵਾਰਿ ਹਰਿ ਮਾਨੀਅਹੁ॥
ਜਉ ਤ ਸਭ ਸੁਖ ਇਤ ਉਤ ਤੁਮ ਬੰਛਵਹੁ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ॥੧॥੧੩॥

ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪਿ ਸਤਿ ਕਰਿ ॥
ਅਗਮ ਗੁਨ ਜਾਨੁ ਨਿਧਾਨੁ ਹਰਿ ਮਨਿ ਧਰਹੁ ਧ੍ਯ੍ਯਾਨੁ ਅਹਿਨਿਸਿ ਕਰਹੁ ਬਚਨ ਗੁਰ ਰਿਦੈ ਧਰਿ॥
ਫੁਨਿ ਗੁਰੂ ਜਲ ਬਿਮਲ ਅਥਾਹ ਮਜਨੁ ਕਰਹੁ ਸੰਤ ਗੁਰਸਿਖ ਤਰਹੁ ਨਾਮ ਸਚ ਰੰਗ ਸਰਿ॥
ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ ਪ੍ਰੇਮ ਗੁਰ ਸਬਦ ਰਸਿ ਕਰਤ ਦ੍ਰਿੜੁ ਭਗਤਿ ਹਰਿ॥
ਮੁਗਧ ਮਨ ਭ੍ਰਮੁ ਤਜਹੁ ਨਾਮੁ ਗੁਰਮੁਖਿ ਭਜਹੁ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਸਤਿ ਕਰਿ॥੨॥੧੪॥

ਗੁਰੂ ਗੁਰੁ ਗੁਰੁ ਕਰਹੁ ਗੁਰੂ ਹਰਿ ਪਾਈਐ ॥
ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ ਹਰਿ ਨਾਮ ਨਗ ਹੀਰ ਮਣਿ ਮਿਲਤ ਲਿਵ ਲਾਈਐ॥
ਫੁਨਿ ਗੁਰੂ ਪਰਮਲ ਸਰਸ ਕਰਤ ਕੰਚਨੁ ਪਰਸ ਮੈਲੁ ਦੁਰਮਤਿ ਹਿਰਤ ਸਬਦਿ ਗੁਰੁ ਧ੍ਯ੍ਯਾਈਐ॥
ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ ਗ੍ਯ੍ਯਾਨ ਗੁਰ ਬਿਮਲ ਸਰ ਸੰਤ ਸਿਖ ਨਾਈਐ॥
ਨਾਮੁ ਨਿਰਬਾਣੁ ਨਿਧਾਨੁ ਹਰਿ ਉਰਿ ਧਰਹੁ ਗੁਰੂ ਗੁਰੁ ਗੁਰੁ ਕਰਹੁ ਗੁਰੂ ਹਰਿ ਪਾਈਐ॥੩॥੧੫॥

ਸਮਰਥ ਗੁਰੂ (ਅਮਰਦਾਸ) ਨੇ (ਗੁਰੂ ਰਾਮਦਾਸ ਦੇ) ਸਿਰ ਉਪਰ ਹੱਥ ਧਰਿਆ ਹੈ। ਜਿਸ (ਗੁਰੂ ਅਮਰਦਾਸ) ਦੇ ਚਰਣ ਵੇਖ ਕੇ ਪਾਪ (*ਅਘੰਨ*) ਦੂਰ ਹੋ ਜਾਂਦੇ ਹਨ, (ਉਸ) ਗੁਰੂ ਨੇ ਕ੍ਰਿਪਾ ਕੀਤੀ ਹੈ ਅਤੇ (ਗੁਰੂ ਰਾਮਦਾਸ ਨੂੰ) ਹਰਿ ਦਾ ਨਾਮ ਬਖ਼ਸ਼ ਦਿੱਤਾ ਹੈ।(ਉਸ ਨਾਮ ਵਿਚ ਗੁਰੂ ਰਾਮਦਾਸ ਦਾ) ਰਾਤ ਦਿਨ ਇਕ-ਸਮਾਨ ਧਿਆਨ (ਲਗਾ ਰਹਿੰਦਾ ਹੈ), ਉਸ (ਗੁਰੂ) ਦਾ ਨਾਮ ਸੁਣ ਕੇ ਸੂਰਜ ਦਾ ਪੁੱਤਰ (ਜਮ) ਵੀ ਡਰ ਗਿਆ ਹੈ। ਹੇ ਦਾਸ (ਨਲ੍ਹ ਕਵੀ)! ਕਹਿ ਕਿ ਉਸ (ਗੁਰੂ ਰਾਮਦਾਸ ਨੂੰ) ਜਗਤ ਗੁਰੂ (ਅਮਰਦਾਸ) ਦੀ ਆਸ ਹੈ, (ਜਿਸ) ਪਾਰਸ ਰੂਪ ਨੇ (ਆਪਣੇ ਨਾਲ) ਪਰਸ ਕੇ (ਗੁਰੂ ਰਾਮਦਾਸ ਨੂੰ) ਪਾਰਸ ਬਣਾ ਦਿੱਤਾ ਹੈ। ਹਰਿ ਨੇ ਗੁਰੂ ਰਾਮਦਾਸ ਨੂੰ ਸਤਿ-ਸਰੂਪ ਵਾਲਾ ਕਰ ਦਿੱਤਾ ਹੈ। ਸਮਰਥ ਗੁਰੂ (ਅਮਰਦਾਸ) ਨੇ (ਗੁਰੂ ਰਾਮਦਾਸ ਦੇ) ਸਿਰ ਉਪਰ ਹੱਥ ਧਰਿਆ ਹੈ।੭।੧੧।

(ਹੇ ਗੁਰੂ ਰਾਮਦਾਸ!) ਹੁਣ ਦਾਸ (ਨਲ੍ਹ) ਭੱਟ ਦੀ ਲਾਜ ਰਖੋ। ਜਿਵੇਂ (ਤੁਸੀਂ) ਭਗਤ ਪ੍ਰਿਹਿਲਾਦ ਦੀ ਲਾਜ ਰਖੀ ਸੀ ਅਤੇ ਹਰਨਾਖਸ ਨੂੰ ਹੱਥਾਂ ਦੇ ਨਹੁੰਆਂ (*ਕਰਆਜ*) ਨਾਲ ਪਾੜਿਆ ਸੀ। ਫਿਰ, ਹੇ ਹਰਿ ਪ੍ਰਭੂ! (ਤੁਸੀਂ) ਦ੍ਰੋਪਦੀ ਦੀ ਲਾਜ ਰਖੀ ਸੀ, (ਜਦੋਂ ਉਸ ਦੇ) ਬਸਤ੍ਰ ਖੋਹੇ ਜਾ ਰਹੇ ਸਨ, (ਉਦੋਂ) ਬਹੁਤ ਸਾਜ਼ੋ-ਸਾਮਾਨ ਬਖ਼ਸ਼ਿਆ ਸੀ। (ਤੁਸੀਂ) ਸੁਦਾਮੇ ਨੂੰ ਬਿਪਤਾ ਤੋਂ ਬਚਾਇਆ ਸੀ, (ਰਾਮ-ਨਾਮ) ਪੜ੍ਹਦਿਆਂ ਗਨਿਕਾ ਦੇ ਕਾਰਜ ਪੂਰੇ ਕੀਤੇ ਸਨ। ਹੇ ਸ੍ਰੀ ਸਤਿਗੁਰੂ! ਕਲਿਯੁਗ ਵਿਚ ਚੰਗੀ ਤਰ੍ਹਾਂ ਪ੍ਰਸੰਨ ਹੋ ਕੇ ਦਾਸ (ਨਲ੍ਹ ਕਵੀ) ਭੱਟ ਦੀ ਲਾਜ ਰਖੋ।੮।੧੨।

**ਝੋਲਨਾ** : ਹੇ ਪ੍ਰਾਣੀਓ! ਗੁਰੂ ਗੁਰੂ ਜਪੋ। ਇਹ ਸੱਚ ਕਰਕੇ ਜਾਣੋ ਕਿ (ਗੁਰੂ ਰਾਮਦਾਸ ਆਪ) 'ਹਰਿ ਹਰਿ' ਸ਼ਬਦ ਜਪਦਾ ਹੈ, (ਹੋਰਨਾਂ ਨੂੰ) ਨਾਮ ਰੂਪ ਨੌਂ ਨਿਧੀਆਂ ਅਰਪਦਾ (*ਅਪੈ*) ਹੈ ਅਤੇ ਦਿਨ ਰਾਤ ਜੀਭ ਨਾਲ (ਨਾਮ ਦਾ) ਰਸ ਮਾਣਦਾ ਹੈ। ਫਿਰ, (ਜੇ) ਗੁਰੂ ਦੁਆਰਾ (ਨਾਮ ਨੂੰ) ਧਿਆਈਏ (ਤਾਂ) ਪ੍ਰੇਮ ਦਾ ਰੰਗ ਪਾਈਦਾ ਹੈ। ਹੇ ਗਿਆਨਵਾਨੋ! ਹੋਰ ਮਾਰਗ ਛਡ ਦਿਓ, (ਅਤੇ ਕੇਵਲ) ਹਰਿ ਨੂੰ ਸਿਮਰੋ। ਗੁਰੂ ਦੇ ਬਚਨ ਨੂੰ ਹਿਰਦੇ ਵਿਚ ਧਾਰਣ ਕਰੋ, ਮਨ (*ਪੰਚ ਭੂ*) ਨੂੰ ਵਸ ਵਿਚ ਕਰੋ, (ਆਪਣੇ) ਜਨਮ ਅਤੇ ਕੁਲ ਦਾ ਉਧਾਰ ਕਰ ਲਵੋ ਅਤੇ ਹਰਿ ਦੇ ਦੁਆਰ ਉਤੇ ਮਾਨਤਾ ਹਾਸਲ ਕਰੋ। ਜੇਕਰ ਤੁਸੀਂ ਲੋਕ ਪਰਲੋਕ (*ਇਤ ਉਤ*) ਦੇ ਸਭ ਸੁਖ ਚਾਹੁੰਦੇ ਹੋ, (ਤਾਂ) ਹੇ ਪ੍ਰਾਣੀਓ! ਗੁਰੂ ਗੁਰੂ ਜਪੋ।੧।੧੩।

ਹੇ ਜਿਗਿਆਸੂਓ! ਸ਼ਰਧਾ ਸਹਿਤ ਗੁਰੂ ਗੁਰੂ ਦਾ ਜਪ ਕਰੋ। ਗੁਰੂ ਦੇ ਬਚਨ ਹਿਰਦੇ ਵਿਚ ਧਾਰ ਕੇ ਅਤੇ ਅਗਮ (ਪ੍ਰਭੂ) ਨੂੰ ਗੁਣਾਂ ਦਾ ਖ਼ਜ਼ਾਨਾ ਸਮਝ ਕੇ ਮਨ ਵਿਚ ਦਿਨ ਰਾਤ ਹਰਿ ਦਾ ਧਿਆਨ ਧਰੋ। ਫਿਰ, ਹੇ ਸੰਤੋ! ਹੇ ਗੁਰਸਿਖੋ! ਗੁਰੂ ਰੂਪ ਨਿਰਮਲ ਅਤੇ ਅਥਾਹ ਜਲ ਵਿਚ ਇਸ਼ਨਾਨ ਕਰੋ ਅਤੇ ਸੱਚੇ ਨਾਮ ਦੇ ਪ੍ਰੇਮ-ਸਰੋਵਰ ਵਿਚ ਤਰੋ। (ਜੋ ਗੁਰੂ ਰਾਮਦਾਸ) ਸਦਾ ਨਿਰਵੈਰ, ਨਿਰਾਕਾਰ ਅਤੇ ਨਿਰਭਉ (ਪ੍ਰਭੂ) ਨੂੰ ਜਪਦਾ ਹੈ, ਗੁਰੂ-ਸ਼ਬਦ ਦੇ ਪ੍ਰੇਮ ਰਸ ਵਿਚ ਹਰਿ-ਭਗਤੀ ਦ੍ਰਿੜ੍ਹ ਕਰਦਾ ਹੈ, ਹੇ ਮੂਰਖ ਮਨ! ਭਰਮ ਨੂੰ ਛਡ ਕੇ (ਉਸ) ਗੁਰੂ ਦੁਆਰਾ ਨਾਮ ਸਿਮਰੋ ਅਤੇ ਸ਼ਰਧਾ ਸਹਿਤ ਗੁਰੂ ਗੁਰੂ ਦਾ ਜਪ ਕਰੋ।੨।੧੪।

(ਹੇ ਜਿਗਿਆਸੂਓ!) ਗੁਰੂ ਗੁਰੂ (ਦਾ ਸਿਮਰਨ) ਕਰੋ, (ਕਿਉਂਕਿ) ਗੁਰੂ ਦੁਆਰਾ ਹਰਿ ਪਾਈਦਾ ਹੈ। ਗੁਰੂ ਗਹਿਰ, ਗੰਭੀਰ ਅਤੇ ਵਿਸ਼ਾਲ ਸਮੁੰਦਰ (*ਉਦਧਿ*) ਹੈ। (ਉਸ ਵਿਚ) ਲਿਵ ਲਗਾਉਣ ਨਾਲ ਨਗ, ਹੀਰੇ ਅਤੇ ਮਣੀਆਂ ਮਿਲਦੀਆਂ ਹਨ। ਫਿਰ (ਜੇ) ਸ਼ਬਦ ਦੁਆਰਾ ਗੁਰੂ ਨੂੰ ਆਰਾਧੀਏ, (ਤਾਂ) ਗੁਰੂ ਸੁਗੰਧਿਤ ਅਤੇ ਰਸ-ਯੁਕਤ (ਕਰ ਦਿੰਦਾ ਹੈ), (ਆਪਣੀ) ਛੋਹ ਨਾਲ ਸੋਨਾ (*ਕੰਚਨੁ*) ਬਣਾ ਦਿੰਦਾ ਹੈ, ਖੋਟੀ ਮਤਿ ਦੀ ਮੈਲ ਦੂਰ ਕਰ ਦਿੰਦਾ ਹੈ। ਜਿਸ (ਗੁਰੂ) ਦੇ ਦੁਆਰ ਤੋਂ ਹਮੇਸ਼ਾ ਅੰਮ੍ਰਿਤ ਦੇ ਪ੍ਰਵਾਹ ਚਲਦੇ ਰਹਿੰਦੇ ਹਨ ਅਤੇ (ਜਿਸ) ਗੁਰੂ ਦੇ ਗਿਆਨ ਰੂਪ ਨਿਰਮਲ ਸਰੋਵਰ ਵਿਚ ਸੰਤ ਅਤੇ ਸਿੱਖ ਇਸ਼ਨਾਨ ਕਰਦੇ ਹਨ; (ਉਸ ਗੁਰੂ ਦੁਆਰਾ) ਹਰਿ ਦੇ ਵਾਸਨਾ-ਰਹਿਤ (*ਨਿਰਬਾਣੁ*) ਨਾਮ ਰੂਪ ਖ਼ਜ਼ਾਨੇ ਨੂੰ ਹਿਰਦੇ ਵਿਚ ਧਾਰਣ ਕਰੋ। ਗੁਰੂ ਗੁਰੂ (ਦਾ ਸਿਮਰਨ) ਕਰੋ (ਕਿਉਂਕਿ) ਗੁਰੂ ਦੁਆਰਾ ਹਰਿ ਪਾਈਦਾ ਹੈ।੩।੧੫।

ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ ॥
ਜਾ ਕੀ ਸੇਵ ਸਿਵ ਸਿਧ ਸਾਧਿਕ ਸੁਰ ਅਸੁਰ ਗਣ ਤਰਹਿ ਤੇਤੀਸ ਗੁਰ ਬਚਨ ਸੁਣਿ ਕੰਨ ਰੇ॥
ਫੁਨਿ ਤਰਹਿ ਤੇ ਸੰਤ ਹਿਤ ਭਗਤ ਗੁਰੁ ਗੁਰੁ ਕਰਹਿ ਤਰਿਓ ਪ੍ਰਹਲਾਦੁ ਗੁਰ ਮਿਲਤ ਮੁਨਿ ਜੰਨ ਰੇ॥
ਤਰਹਿ ਨਾਰਦਾਦਿ ਸਨਕਾਦਿ ਹਰਿ ਗੁਰਮੁਖਹਿ ਤਰਹਿ ਇਕ ਨਾਮ ਲਗਿ ਤਜਹੁ ਰਸ ਅੰਨ ਰੇ॥
ਦਾਸੁ ਬੇਨਤਿ ਕਹੈ ਨਾਮੁ ਗੁਰਮੁਖਿ ਲਹੈ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ॥੪॥੧੬॥੨੯॥

ਸਿਰੀ ਗੁਰੂ ਸਾਹਿਬੁ ਸਭ ਊਪਰਿ ॥ ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂ ਪਰਿ ॥
ਸ੍ਰੀ ਪ੍ਰਹਲਾਦ ਭਗਤ ਉਧਰੀਅੰ ॥ ਹਸ੍ਤ ਕਮਲ ਮਾਥੇ ਪਰ ਧਰੀਅੰ ॥
ਅਲਖ ਰੂਪ ਜੀਅ ਲਖ੍ਯ੍ਯਾ ਨ ਜਾਈ ॥ ਸਾਧਿਕ ਸਿਧ ਸਗਲ ਸਰਣਾਈ ॥
ਗੁਰ ਕੇ ਬਚਨ ਸਤਿ ਜੀਅ ਧਾਰਹੁ ॥ ਮਾਣਸ ਜਨਮੁ ਦੇਹ ਨਿਸ੍ਤਾਰਹੁ ॥
ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ ॥
ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥
ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥ ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥

ਲਹਣੈ ਪੰਥੁ ਧਰਮ ਕਾ ਕੀਆ ॥ ਅਮਰਦਾਸ ਭਲੇ ਕਉ ਦੀਆ ॥
ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਯ੍ਯਉ ॥ ਹਰਿ ਕਾ ਨਾਮੁ ਅਖੈ ਨਿਧਿ ਅਪ੍ਯ੍ਯਉ ॥
ਅਪ੍ਯ੍ਯਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ ॥
ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ ਪਰਮਾਨੰਦ ਗੁਰਮੁਖਿ ਕਹੀਅੰ ॥
ਪਰਤਖਿ ਦੇਹ ਪਾਰਬ੍ਰਹਮੁ ਸੁਆਮੀ ਆਦਿ ਰੂਪਿ ਪੋਖਣ ਭਰਣੰ ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥੧॥

ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ ਕਰਿ ਬਿਚਿਤਿ ਚਾਓ ॥
ਆਨੰਦੁ ਨਿਤ ਮੰਗਲੁ ਗੁਰ ਦਰਸਨੁ ਸਫਲੁ ਸੰਸਾਰਿ ॥
ਸੰਸਾਰਿ ਸਫਲੁ ਗੰਗਾ ਗੁਰ ਦਰਸਨੁ ਪਰਸਨ ਪਰਮ ਪਵਿਤ੍ਰ ਗਤੇ ॥
ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿ ਜਨ ਸਿਵ ਗੁਰ ਗ੍ਯ੍ਯਾਨਿ ਰਤੇ ॥
ਰਘੁਬੰਸਿ ਤਿਲਕੁ ਸੁੰਦਰੁ ਦਸਰਥ ਘਰਿ ਮੁਨਿ ਬੰਛਹਿ ਜਾ ਕੀ ਸਰਣੰ ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥੨॥

ਸੰਸਾਰੁ ਅਗਮ ਸਾਗਰੁ ਤੁਲਹਾ ਹਰਿ ਨਾਮੁ ਗੁਰੂਮੁਖਿ ਪਾਯਾ ॥
ਜਗਿ ਜਨਮ ਮਰਣੁ ਭਗਾ ਇਹ ਆਈ ਹੀਐ ਪਰਤੀਤਿ ॥

ਹੇ ਮਨ ! ਗੁਰੂ ਗੁਰੂ ਦਾ ਜਪ ਕਰ। ਜਿਸ (ਗੁਰੂ) ਦੀ ਸੇਵਾ ਕਰਕੇ ਸ਼ਿਵ, ਸਿੱਧ, ਸਾਧਿਕ, ਦੇਵਤੇ, ਦੈਂਤ (*ਅਸੁਰ*), ਗਣ ਅਤੇ ਤੇਤੀ (ਕਰੋੜ ਦੇਵਤੇ) ਤਰ ਗਏ ਹਨ, (ਉਸ) ਗੁਰੂ ਦੇ ਬਚਨ ਕੰਨਾਂ ਨਾਲ ਸੁਣ। ਫਿਰ, ਉਹ ਸੰਤ ਅਤੇ ਭਗਤ (ਜੋ) ਪ੍ਰੇਮ ਸਹਿਤ ਗੁਰੂ ਗੁਰੂ ਕਰਦੇ ਸਨ, (ਉਹ) ਤਰ ਗਏ ਹਨ। ਗੁਰੂ ਨੂੰ ਮਿਲ ਕੇ ਪ੍ਰਹਿਲਾਦ ਅਤੇ ਮੁਨੀ-ਜਨ (ਭਵ-ਸਾਗਰੋਂ) ਤਰ ਗਏ ਹਨ। ਨਾਰਦ ਆਦਿ, ਸਨਕ ਆਦਿ ਹਰਿ ਰੂਪ ਗੁਰੂ ਦੁਆਰਾ ਇਕ ਨਾਮ ਵਿਚ ਲਗ ਕੇ ਤਰ ਗਏ ਹਨ। (ਇਸ ਲਈ) ਹੇ (ਮਨ !) ਹੋਰ ਰਸ ਤਿਆਗ ਦੇ। ਦਾਸ (ਕਲ੍ਯ ਭੱਟ) ਬੇਨਤੀ ਕਰਦਾ ਹੈ ਕਿ ਨਾਮ ਗੁਰੂ ਦੁਆਰਾ ਮਿਲਦਾ ਹੈ। ਹੇ ਮਨ ! ਗੁਰੂ ਗੁਰੂ ਦਾ ਜਪ ਕਰ।੪।੧੬।੨੯।

ਸ੍ਰੀ ਗੁਰੂ ਸਾਹਿਬ ਸਭ ਤੋਂ ਉਪਰ ਹਨ ਜਿਨ੍ਹਾਂ ਨੇ ਸਤਿਯੁਗ ਵਿਚ ਧ੍ਰੂ (ਭਗਤ) ਉਪਰ ਕ੍ਰਿਪਾ ਕੀਤੀ। ਸ੍ਰੀ ਪ੍ਰਹਿਲਾਦ ਭਗਤ ਦਾ ਉਧਾਰ ਕੀਤਾ ਅਤੇ (ਆਪਣਾ) ਕਮਲ ਵਰਗਾ ਹੱਥ (ਉਸ ਦੇ) ਮੱਥੇ ਉਤੇ ਧਰਿਆ। (ਗੁਰੂ ਦਾ) ਅਲੱਖ ਰੂਪ ਕਿਸੇ ਤੋਂ ਲਖਿਆ ਨਹੀਂ ਜਾਂਦਾ। ਸਾਰੇ ਸਾਧਿਕ ਅਤੇ ਸਿੱਧ (ਗੁਰੂ ਦੀ) ਸ਼ਰਣ ਵਿਚ (ਪਏ) ਹਨ। (ਹੇ ਜਿਗਿਆਸੂਓ !) ਗੁਰੂ ਦੇ ਬਚਨ ਨੂੰ ਸਤਿ ਕਰਕੇ (ਆਪਣੇ) ਹਿਰਦੇ ਵਿਚ ਧਾਰਣ ਕਰੋ। (ਇਸ ਤਰ੍ਹਾਂ) ਮਨੁੱਖ ਜਨਮ ਦੀ ਦੇਹ ਦਾ ਪਾਰ-ਉਤਾਰਾ ਕਰੋ। (ਭਵ-ਸਾਗਰ ਵਿਚੋਂ ਤਾਰਨ ਵਾਲਾ) ਗੁਰੂ ਜਹਾਜ਼ ਹੈ, ਗੁਰੂ ਹੀ ਮਲਾਹ ਹੈ, ਗੁਰੂ ਤੋਂ ਬਿਨਾ ਕੋਈ ਵੀ ਤਰਿਆ ਨਹੀਂ ਹੈ। ਗੁਰੂ ਦੀ ਕ੍ਰਿਪਾ ਨਾਲ ਪ੍ਰਭੂ ਪਾਈਦਾ ਹੈ, ਗੁਰੂ ਤੋਂ ਬਿਨਾ ਮੁਕਤੀ ਹਾਸਲ ਨਹੀਂ ਹੁੰਦੀ। ਗੁਰੂ ਨਾਨਕ ਪ੍ਰਭੂ (*ਬਨਵਾਰੀ*) ਦੇ ਨੇੜੇ ਵਸਦਾ ਹੈ। ਉਸ (ਗੁਰੂ ਨਾਨਕ) ਨੇ ਜਗਤ ਵਿਚ (ਭਾਈ) ਲਹਿਣਾ ਨੂੰ (ਗੁਰੂ-ਗੱਦੀ ਉਪਰ) ਸਥਾਪਿਤ ਕਰਕੇ (ਉਸ ਵਿਚ ਬ੍ਰਹਮੀ) ਜੋਤਿ ਟਿਕਾ ਦਿੱਤੀ।

(ਭਾਈ) ਲਹਿਣਾ ਨੇ ਧਰਮ ਦਾ ਪੰਥ ਚਲਾਇਆ। (ਫਿਰ ਭਾਈ ਲਹਿਣ ਨੇ ਗੁਰੂ) ਅਮਰਦਾਸ ਭਲੇ ਨੂੰ (ਧਰਮ-ਪੰਥ ਦੀ) ਸੌਂਪਣੀ ਕਰ ਦਿੱਤੀ। ਉਸ (ਗੁਰੂ ਅਮਰਦਾਸ) ਨੇ ਸ੍ਰੀ (ਗੁਰੂ) ਰਾਮਦਾਸ ਸੋਢੀ ਨੂੰ (ਗੁਰੂ-ਗੱਦੀ ਉਪਰ) ਸਥਾਈ ਤੌਰ 'ਤੇ ਸਥਾਪਿਤ ਕੀਤਾ ਅਤੇ ਹਰਿ-ਨਾਮ ਦਾ ਨ ਨਸ਼ਟ ਹੋਣ ਵਾਲਾ ਖ਼ਜ਼ਾਨਾ ਅਰਪਿਤ (*ਅਪ੍ਉ*) ਕਰ ਦਿੱਤਾ। ਗੁਰੂ ਦੀ ਸੇਵਾ ਕਰਕੇ ਇਹ ਫਲ ਪ੍ਰਾਪਤ ਕੀਤਾ ਕਿ ਚੌਹਾਂ ਯੁਗਾਂ ਵਿਚ ਨ ਨਸ਼ਟ ਹੋ ਵਾਲਾ ਹਰਿ-ਨਾਮ ਰੂਪ ਖ਼ਜ਼ਾਨਾ (ਗੁਰੂ ਅਮਰਦਾਸ ਨੇ ਗੁਰੂ ਰਾਮਦਾਸ ਨੂੰ) ਬਖ਼ਸ਼ ਦਿੱਤਾ। ਜੋ (ਵਿਅਕਤੀ ਗੁਰੂ ਦੀ ਸ਼ਰਣ ਵਿਚ ਪੈ ਕੇ) ਚਰਣਾਂ ਨੂੰ ਪ੍ਰਣਾਮ ਕਰਦੇ ਹਨ (ਉਹ) ਸੁਖ ਪ੍ਰਾਪਤ ਕਰਦੇ ਹਨ, ਪਰਮਾਨੰਦ ਮਾਣਦੇ ਹਨ ਅਤੇ (ਉਨ੍ਹਾਂ ਨੂੰ) 'ਗੁਰਮੁਖ' ਕਹੀਦਾ ਹੈ। ਸਭ ਦਾ ਆਦਿ ਰੂਪ ਅਤੇ (ਸਭ ਨੂੰ) ਪਾਲਣ ਪੋਸਣ ਵਾਲਾ ਪਾਰਬ੍ਰਹਮ ਸੁਆਮੀ (ਗੁਰੂ ਰਾਮਦਾਸ ਦੀ) ਦੇਹ ਵਿਚ ਪ੍ਰਤਖ ਹੋਇਆ ਹੈ। (ਹੇ ਜਿਗਿਆਸੂ !) ਜਿਸ ਸਤਿਗੁਰੂ ਦੀ ਸਥਿਤੀ ਅਲੱਖ ਹੈ, (ਉਸ) ਗੁਰੂ ਦੀ ਸੇਵਾ ਕਰ (ਕਿਉਂਕਿ) ਸ੍ਰੀ (ਗੁਰੂ) ਰਾਮਦਾਸ (ਭਵ-ਸਾਗਰ ਤੋਂ) ਤਾਰਨ ਵਾਲਾ ਜਹਾਜ਼ ਹੈ।੧।

ਜਿਸ (ਗੁਰੂ) ਦੀ ਅੰਮ੍ਰਿਤ ਬਚਨਾਂ ਵਾਲੀ ਬਾਣੀ ਨੂੰ ਚਿਤ ਵਿਚ ਚਾਉ ਨਾਲ ਸੰਤ-ਜਨ ਜਪਦੇ ਹਨ, (ਉਸ) ਗੁਰੂ ਦਾ ਦਰਸ਼ਨ ਸੰਸਾਰ ਵਿਚ ਫਲਦਾਇਕ ਹੈ, ਨਿਤ ਆਨੰਦ ਅਤੇ ਖ਼ੁਸ਼ੀ (ਬਖ਼ਸ਼ਦਾ ਹੈ)। ਸੰਸਾਰ ਵਿਚ ਗੁਰੂ ਦਾ ਦਰਸ਼ਨ ਗੰਗਾ ਵਾਂਗ ਫਲ ਦੇਣ ਵਾਲਾ ਹੈ, (ਕਿਉਂਕਿ ਗੁਰੂ ਦੇ ਚਰਣ) ਪਰਸਣ ਨਾਲ ਪਰਮ ਪਵਿਤਰ ਪਦਵੀ/ਸਥਿਤੀ ਪ੍ਰਾਪਤ ਹੁੰਦੀ ਹੈ। ਜੋ ਪ੍ਰਾਣੀ ਪਤਿਤ ਸਨ, (ਉਹ) ਕਲਿਆਣ (*ਸਿਵ*) (ਸਰੂਪ) ਗੁਰੂ ਦੇ ਗਿਆਨ ਵਿਚ ਰੰਗੀਜ ਕੇ ਹਰਿ ਦੇ ਜਨ ਬਣ ਜਾਂਦੇ ਹਨ ਅਤੇ ਜਮ-ਲੋਕ ਨੂੰ ਜਿਤ ਲੈਂਦੇ ਹਨ। ਰਘੁਬੰਸ ਵਿਚ ਦਸ਼ਰਥ ਦੇ ਘਰ (ਪੈਦਾ ਹੋਏ) ਸ਼ਿਰੋਮਣੀ ਅਤੇ ਸੁੰਦਰ (ਰਾਮ ਚੰਦਰ ਮੇਰੀ ਜਾਚੇ ਗੁਰੂ ਰਾਮਦਾਸ ਹੀ ਸਨ) ਜਿਨ੍ਹਾਂ ਦੀ ਸ਼ਰਣ (ਵਿਚ ਆਉਣਾ) ਮੁਨੀ ਵੀ ਲੋਚਦੇ ਹਨ। (ਹੇ ਜਿਗਿਆਸੂ !) ਜਿਸ ਸਤਿਗੁਰੂ ਦੀ ਸਥਿਤੀ ਅਲੱਖ ਹੈ, (ਉਸ) ਗੁਰ ਦੀ ਸੇਵਾ ਕਰ (ਕਿਉਂਕਿ) ਸ੍ਰੀ (ਗੁਰੂ) ਰਾਮਦਾਸ (ਭਵ-ਸਾਗਰ ਤੋਂ) ਤਾਰਨ ਵਾਲਾ ਜਹਾਜ਼ ਹੈ।੨।

ਸੰਸਾਰ ਅਥਾਹ ਸਮੁੰਦਰ ਹੈ, (ਇਸ ਵਿਚੋਂ ਤਾਰਨ ਲਈ) ਹਰਿ-ਨਾਮ (ਮਾਨੋ) ਤੁਲਹਾ ਹੈ (ਜੋ) ਗੁਰੂ ਦੁਆਰਾ ਪਾਈਦਾ ਹੈ। (ਜਿਸ ਦੇ) ਹਿਰਦੇ ਵਿਚ ਇਹ ਵਿਸ਼ਵਾਸ ਹੋ ਗਿਆ ਹੈ, (ਉਸ ਦਾ)

ਪਰਤੀਤਿ ਹੀਐ ਆਈ ਜਿਨ ਜਨ ਕੈ ਤਿਨ੍ ਕਉ ਪਦਵੀ ਉਚ ਭਈ ॥
ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ ਕਾਮ ਕ੍ਰੋਧ ਕੀ ਬ੍ਰਿਥਾ ਗਈ ॥
ਅਵਲੋਕ੍ਯ਼ਾ ਬ੍ਰਹਮੁ ਭਰਮੁ ਸਭੁ ਛੁਟਕ੍ਯ਼ਾ ਦਿਬ੍ਯ਼ ਦ੍ਰਿਸ੍ਟਿ ਕਾਰਣ ਕਰਣੰ ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥੩॥

ਪਰਤਾਪੁ ਸਦਾ ਗੁਰ ਕਾ ਘਟਿ ਘਟਿ ਪਰਗਾਸੁ ਭਯਾ ਜਸੁ ਜਨ ਕੈ ॥
ਇਕਿ ਪੜਹਿ ਸੁਣਹਿ ਗਾਵਹਿ ਪਰਭਾਤਿਹਿ ਕਰਹਿ ਇਸ੍ਨਾਨੁ ॥
ਇਸ੍ਨਾਨੁ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ ॥
ਕੰਚਨੁ ਤਨੁ ਹੋਇ ਪਰਸਿ ਪਾਰਸ ਕਉ ਜੋਤਿ ਸਰੂਪੀ ਧ੍ਯ਼ਾਨੁ ਧਰੰ ॥
ਜਗਜੀਵਨੁ ਜਗੰਨਾਥੁ ਜਲ ਥਲ ਮਹਿ ਰਹਿਆ ਪੂਰਿ ਬਹੁ ਬਿਧਿ ਬਰਨੰ ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥੪॥

ਜਿਨਹੁ ਬਾਤ ਨਿਸ੍ਚਲ ਧ੍ਰੂਅ ਜਾਨੀ ਤੇਈ ਜੀਵ ਕਾਲ ਤੇ ਬਚਾ ॥
ਤਿਨ੍ ਤਰਿਓ ਸਮੁਦ੍ਰੁ ਰੁਦ੍ਰੁ ਖਿਨ ਇਕ ਮਹਿ ਜਲਹਰ ਬਿੰਬ ਜੁਗਤਿ ਜਗੁ ਰਚਾ ॥
ਕੁੰਡਲਨੀ ਸੁਰਝੀ ਸਤਸੰਗਤਿ ਪਰਮਾਨੰਦ ਗੁਰੂਮੁਖਿ ਮਚਾ ॥
ਸਿਰੀ ਗੁਰੂ ਸਾਹਿਬੁ ਸਭ ਊਪਰਿ ਮਨ ਬਚ ਕ੍ਰੰਮ ਸੇਵੀਐ ਸਚਾ ॥੫॥

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥
ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ
ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥
ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ
ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ॥
ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ
ਈਸੁ ਬੰਮ੍ਯ਼ ਗ੍ਯ਼ਾਨੁ ਧ੍ਯ਼ਾਨੁ ਧਰਤ ਹੀਐ ਚਾਹਿ ਜੀਉ ॥
ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੧॥੬॥

ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ ਸਰਬਰ ਕਉ ਕਾਹਿ ਜੀਉ ॥
ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥
ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ
ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ ॥
ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੨॥੭॥

ਸੰਸਾਰ ਵਿਚ ਜਨਮ-ਮਰਨ ਖ਼ਤਮ ਹੋ ਜਾਂਦਾ ਹੈ। ਜਿਸ ਸੇਵਕ ਦੇ ਹਿਰਦੇ ਵਿਚ (ਇਹ) ਵਿਸ਼ਵਾਸ ਹੋ ਜਾਂਦਾ ਹੈ, ਉਨ੍ਹਾਂ ਦੀ ਪਦਵੀ ਉੱਚੀ ਹੋ ਜਾਂਦੀ ਹੈ। (ਉਹ) ਮਾਇਆ ਦਾ ਮੋਹ, ਲੋਭ ਅਤੇ ਲਾਲਚ ਤਿਆਗ ਦਿੰਦੇ ਹਨ ਅਤੇ ਕਾਮ ਤੇ ਕ੍ਰੋਧ (ਤੋਂ ਪੈਦਾ ਹੋਣ ਵਾਲੀ) ਪੀੜ (*ਬ੍ਰਿਥਾ*) ਵੀ ਦੂਰ ਹੋ ਜਾਂਦੀ ਹੈ। ਜਿਸ ਨੇ ਦੈਵੀ ਦ੍ਰਿਸ਼ਟੀ ਵਾਲੇ, ਕਰਣ ਕਾਰਣ ਸਮਰਥ ਬ੍ਰਹਮ (ਰੂਪ ਗੁਰੂ ਰਾਮਦਾਸ) ਨੂੰ ਵੇਖਿਆ ਹੈ, (ਉਸ ਦਾ) ਸਾਰਾ ਭਰਮ ਮਿਟ ਗਿਆ ਹੈ। (ਹੇ ਜਿਗਿਆਸੂ !) ਜਿਸ ਸਤਿਗੁਰੂ ਦੀ ਸਥਿਤੀ ਅਲੱਖ ਹੈ, (ਉਸ) ਗੁਰੂ ਦੀ ਸੇਵਾ ਕਰ (ਕਿਉਂਕਿ) ਸ੍ਰੀ (ਗੁਰੂ) ਰਾਮਦਾਸ (ਭਵ-ਸਾਗਰ ਤੋਂ) ਤਾਰਨ ਵਾਲਾ ਜਹਾਜ਼ ਹੈ।੩।

ਗੁਰੂ ਦਾ ਪ੍ਰਤਾਪ ਹਮੇਸ਼ਾ ਹਰ ਇਕ ਦੇ ਹਿਰਦੇ ਵਿਚ ਅਤੇ ਜਸ ਸੇਵਕਾਂ (ਦੇ ਮਨ ਵਿਚ) ਪ੍ਰਗਟ ਹੋ ਰਿਹਾ ਹੈ। ਕਈ (ਲੋਕ ਗੁਰੂ ਦਾ ਜਸ) ਪੜ੍ਹਦੇ, ਸੁਣਦੇ ਅਤੇ ਗਾਉਂਦੇ ਹਨ ਅਤੇ ਪ੍ਰਭਾਤ ਵੇਲੇ (ਉਠ ਕੇ) ਇਸ਼ਨਾਨ ਕਰਦੇ ਹਨ। ਪ੍ਰਭਾਵਤ ਵੇਲੇ ਇਸ਼ਨਾਨ ਕਰਦੇ ਹਨ ਅਤੇ ਸ਼ੁੱਧ ਮਨ ਨਾਲ ਵਿਧੀ ਪੂਰਵਕ ਗੁਰੂ ਦੀ ਪੂਜਾ ਕਰਦੇ ਹਨ। (ਉਹ) ਜੋਤਿ ਸਰੂਪੀ (ਗੁਰੂ) ਦਾ ਧਿਆਨ ਧਰਦੇ ਹਨ ਅਤੇ ਪਾਰਸ (ਗੁਰੂ) ਨੂੰ ਛੋਹ ਕੇ (ਉਨ੍ਹਾਂ ਦਾ) ਸ਼ਰੀਰ ਸੋਨੇ ਵਰਗਾ (ਸ਼ੁੱਧ) ਹੋ ਜਾਂਦਾ ਹੈ। ਜਗਤ ਨੂੰ ਜੀਵਨ ਦੇਣ ਵਾਲਾ ਪ੍ਰਭੂ (*ਜਗੰਨਾਥੁ*) (ਗੁਰੂ ਰਾਮਦਾਸ ਦੇ ਰੂਪ ਵਿਚ) ਜਲ ਥਲ ਵਿਚ ਬਹੁਤ ਰੰਗਾਂ (*ਬਰਨੰ*) ਸਹਿਤ ਵਿਆਪਕ ਹੋ ਰਿਹਾ ਹੈ। (ਹੇ ਜਿਗਿਆਸੂ !) ਜਿਸ ਸਤਿਗੁਰੂ ਦੀ ਸਥਿਤੀ ਅਲੱਖ ਹੈ, (ਉਸ) ਗੁਰੂ ਦੀ ਸੇਵਾ ਕਰ (ਕਿਉਂਕਿ) ਸ੍ਰੀ (ਗੁਰੂ) ਰਾਮਦਾਸ (ਭਵ-ਸਾਗਰ ਤੋਂ) ਤਰਨ ਵਾਲਾ ਜਹਾਜ਼ ਹੈ।੪।

ਜਿਨ੍ਹਾਂ (ਵਿਅਕਤੀਆਂ) ਨੇ (ਗੁਰੂ ਦੀ) ਗੱਲ/ਉਪਦੇਸ਼ ਧ੍ਰੂਹ (ਭਗਤ ਵਾਂਗ) ਦ੍ਰਿੜ ਕਰਕੇ ਮੰਨਿਆ ਹੈ, ਉਹੀ ਮਨੁੱਖ ਮੌਤ ਤੋਂ ਬਚੇ ਹਨ। ਉਨ੍ਹਾਂ ਨੇ ਭਿਆਨਕ ਭਵ-ਸਾਗਰ ਛਿਣ ਭਰ ਵਿਚ ਤਰ ਲਿਆ ਹੈ। (ਉਨ੍ਹਾਂ ਲਈ ਪ੍ਰਭੂ ਦਾ) ਰਚਿਆ ਇਹ ਜਗਤ ਬਦਲ (*ਜਲਹਰ*) ਦੀ ਪਰਛਾਈ (*ਬਿੰਬ*) ਵਰਗਾ (ਨਾਸ਼ਵੰਤ ਹੈ)। (ਉਨ੍ਹਾਂ ਦੇ ਮਨ ਦੀ) ਗੁੰਝਲ (*ਕੁੰਡਲਨੀ*) ਸਤਿਸੰਗਤ ਦੁਆਰਾ ਸੁਲਝ ਗਈ ਹੈ ਅਤੇ ਪਰਮਾਨੰਦ ਨੂੰ ਗੁਰੂ ਦੁਆਰਾ ਪ੍ਰਾਪਤ ਕਰਕੇ ਮਸਤ (*ਮਚਾ*) ਹੋ ਗਏ ਹਨ। ਸ੍ਰੀ ਗੁਰੂ (ਰਾਮਦਾਸ) ਸਾਹਿਬ ਸਭ ਤੋਂ ਉਪਰ ਹਨ, (ਉਸ) ਸੱਚੇ (ਗੁਰੂ) ਨੂੰ ਮਨ, ਬਚਨ ਅਤੇ ਕਰਮ ਦੁਆਰਾ ਸੇਵਣਾ ਚਾਹੀਦਾ ਹੈ।੫।

(ਹੇ ਗੁਰੂ ਰਾਮਦਾਸ ! ਤੁਸੀਂ) ਵਿਸਮਾਦੀ ਅਤੇ ਅਦਭੁਤ ਰੂਪ ਵਾਲੇ ਹੋ ਜੀ। (ਤੁਸੀਂ ਉਹੀ ਹੋ ਜਿਨ੍ਹਾਂ ਦੇ) ਨੈਣ ਕਮਲ ਵਰਗੇ ਹਨ, ਬੋਲ ਮਿਠੇ ਹਨ ਅਤੇ (ਜੋ) ਕਰੋੜਾਂ ਸਾਥੀਆਂ ਨਾਲ ਸੁਸ਼ੋਭਿਤ ਹੈ, (ਜਿਨ੍ਹਾਂ ਨੂੰ) ਮਾਤਾ ਜਸੋਦਾ ਦਹੀ ਅਤੇ ਭਾਤ ਖਾਣ ਲਈ ਕਹਿੰਦੀ ਹੈ। ਖੇਡਣ ਵੇਲੇ (ਤੁਹਾਡੀ) ਤੜਾਗੀ (*ਕਿੰਕਨੀ*) ਦੀ ਛਣਕਾਰ ਦੀ ਆਵਾਜ਼ (ਸੁਣ ਕੇ ਅਤੇ ਤੁਹਾਡੇ) ਅਤਿ ਅਨੂਪਮ ਰੂਪ ਨੂੰ ਵੇਖ ਕੇ (ਮਾਤਾ ਜਸੋਦਾ) ਅਤਿ ਅਧਿਕ ਮੋਹ ਵਿਚ ਮਗਨ ਹੋ ਜਾਂਦੀ ਹੈ। ਕਾਲ ਦੀ ਕਲਮ ਅਤੇ ਹੁਕਮ (ਹੇ ਗੁਰੂ ! ਤੁਹਾਡੇ ਹੀ) ਹੱਥ ਵਿਚ ਹਨ, ਦਸੋ, (ਤੁਹਾਡੇ ਹੁਕਮ ਨੂੰ) ਕੌਣ ਮੇਟ ਸਕਦਾ ਹੈ? ਸ਼ਿਵ, ਬ੍ਰਹਮਾ (ਤੁਹਾਡਾ) ਗਿਆਨ ਅਤੇ ਧਿਆਨ ਹਿਰਦੇ ਵਿਚ ਧਾਰਨ ਕਰਨਾ ਚਾਹੁੰਦੇ ਹਨ। ਤੁਸੀਂ ਸਤਿਸਰੂਪ ਵਾਲੇ, ਸਦਾ ਸਚੇ, ਲੱਛਮੀ ਦੇ ਨਿਵਾਸ ਰੂਪ, ਆਦਿ ਪੁਰਖ ਅਤੇ ਸਦਾ ਸਦੀਵੀ ਹੋ! (ਤੁਸੀਂ) ਵਿਸਮਾਦੀ ਅਤੇ ਅਦਭੁਤ ਰੂਪ ਵਾਲੇ ਹੋ ਜੀ?।੧।੬।

ਹੇ ਰਾਮ ਨਾਮ ਵਾਲੇ! ਹੇ ਪਰਮ ਸ੍ਰੇਸ਼ਠ ਠਿਕਾਣੇ ਵਾਲੇ! ਹੇ ਸ਼ੁੱਧ ਬੁੱਧੀ ਵਾਲੇ! ਹੇ ਨਿਰਾਕਾਰ! ਹੇ ਬੇਸ਼ੁਮਾਰ (ਸਤਿਗੁਰੂ)! (ਤੁਹਾਡੇ) ਬਰਾਬਰ (*ਸਰਬਰ*) ਦਾ ਕੌਣ ਹੈ? (ਜਿਸ ਨੇ) ਸਾਫ਼ ਚਿਤ ਵਾਲੇ ਭਗਤ (ਪ੍ਰਹਿਲਾਦ) ਲਈ (ਨਰਸਿੰਘ ਦਾ) ਰੂਪ ਧਾਰਿਆ ਅਤੇ ਹਰਨਾਖਸ਼ ਨੂੰ ਨਹੁੰਆਂ ਨਾਲ ਚੀਰ ਕੇ ਮਾਰ ਦਿੱਤਾ। (ਤੂੰ ਹੀ) ਸ਼ੰਖ, ਚਕ੍ਰ, ਗਦਾ ਅਤੇ ਪਦਮ (ਵਿਸ਼ਣੂ ਦੇ ਚਿੰਨ੍ਹ ਧਾਰ ਕੇ) ਆਪਣੇ ਆਪ ਦਾ (ਵਾਮਨ ਵਜੋਂ) ਛਲ ਵਾਲਾ ਰੂਪ (ਬਣਾਇਆ)। ਹੇ ਅਪਰ-ਅਪਾਰ! ਹੇ ਪਾਰਬ੍ਰਹਮ! ਤੇਰੇ ਉਸ (ਰੂਪ ਨੂੰ) ਕੌਣ ਪਛਾਣੇ? ਤੁਸੀਂ ਸਤਿਸਰੂਪ ਵਾਲੇ, ਸਦਾ ਸੱਚੇ, ਲੱਛਮੀ ਦੇ ਨਿਵਾਸ ਰੂਪ, ਆਦਿ ਪੁਰਖ ਅਤੇ ਸਦਾ ਸਦੀਵੀ ਹੋ। (ਤੁਸੀਂ) ਵਿਸਮਾਦੀ ਅਤੇ ਅਦਭੁਤ ਰੂਪ ਵਾਲੇ ਹੋ ਜੀ।੨।੭।

ਪੀਤ ਬਸਨ ਕੁੰਦ ਦਸਨ ਪ੍ਰਿਅ ਸਹਿਤ ਕੰਠ
ਮਾਲ ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ॥
ਬੇਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ ਖੇਲੁ ਕੀਆ ਆਪਣੈ ਉਛਾਹਿ ਜੀਉ ॥
ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ
ਸੁਤਹ ਸਿਧ ਰੂਪੁ ਧਰਿਓ ਸਾਹਨ ਕੈ ਸਾਹਿ ਜੀਉ ॥
ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੩॥੮॥

ਸਤਿਗੁਰੂ ਸਤਿਗੁਰੂ ਸਤਿਗੁਰੁ ਗੁਬਿੰਦ ਜੀਉ ॥
ਬਲਿਹਿ ਛਲਨ ਸਬਲ ਮਲਨ ਭਗ੍ਤਿ ਫਲਨ ਕਾਨ੍ ਕੁਅਰ
ਨਿਹਕਲੰਕ ਬਜੀ ਡੰਕ ਚੜ੍ਹੂ ਦਲ ਰਵਿੰਦ ਜੀਉ ॥
ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ
ਸਰਬ ਭੂਤ ਆਪਿ ਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ ॥
ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ॥
ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ
ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥੪॥੯॥

ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥
ਗੁਰ ਕਹਿਆ ਮਾਨੁ ਨਿਜ ਨਿਧਾਨੁ ਸਚੁ ਜਾਨੁ ਮੰਤ੍ਰੁ ਇਹੈ
ਨਿਸਿ ਬਾਸੁਰ ਹੋਇ ਕਲ੍ਯ੍ਯਾਨੁ ਲਹਹਿ ਪਰਮ ਗਤਿ ਜੀਉ ॥
ਕਾਮੁ ਕ੍ਰੋਧੁ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ
ਹਉਮੈ ਕਾ ਫੰਧੁ ਕਾਟੁ ਸਾਧਸੰਗਿ ਰਤਿ ਜੀਉ ॥
ਦੇਹ ਗੇਹੁ ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤ ਏਹੁ
ਚਰਨ ਕਮਲ ਸਦਾ ਸੇਉ ਦ੍ਰਿੜਤਾ ਕਰੁ ਮਤਿ ਜੀਉ ॥
ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ
ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥੫॥੧੦॥

ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥
ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ ॥
ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥
ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ ॥
ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥੧॥੧੧॥

ਵਾਹੁ ਵਾਹੁ ਕਾ ਬਡਾ ਤਮਾਸਾ ॥
ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ ॥
ਆਪੇ ਜਲੁ ਆਪੇ ਥਲੁ ਥੰਮ੍ਹਨੁ ਆਪੇ ਕੀਆ ਘਟਿ ਘਟਿ ਬਾਸਾ ॥
ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ ॥

(ਹੇ ਸਤਿਗੁਰੂ ! ਮੇਰੇ ਲਈ ਤੁਸੀਂ ਹੀ) ਪੀਲੇ ਬਸਤ੍ਰ ਵਾਲੇ, (ਚਮੇਲੀ ਦੇ ਫੂਲਾਂ ਵਾਂਗ) ਚਿੱਟੇ ਦੰਦਾਂ ਵਾਲੇ (ਆਪਣੀ) ਪਿਆਰੀ (ਰਾਧਾ) ਸਹਿਤ ਹੋ। (ਤੁਸੀਂ) ਗਲ ਵਿਚ ਮਾਲਾ ਅਤੇ ਸਿਰ ਉਪਰ ਮੋਰ ਪੰਖ ਦਾ ਮੁਕਟ ਸ਼ੌਕ ਨਾਲ (ਰਖਿਆ ਹੋਇਆ ਹੈ)। (ਤੁਸੀਂ) ਬਿਨਾ ਸਲਾਹਕਾਰ (*ਬੇਵਜੀਰ*), ਵਡੇ ਧੀਰਜ ਵਾਲੇ, ਧਰਮ ਦੀ ਪਾਲਨਾ ਕਰਨ ਵਾਲੇ, ਅਲੱਖ ਅਤੇ ਅਗਮ ਹੋ। (ਤੁਸੀਂ ਸਾਰੀ) ਖੇਡ ਆਪਣੇ ਚਾਉ ਨਾਲ ਵਰਤਾਈ ਹੈ। (ਤੁਹਾਡੀ) ਅਕਥ ਕਥਾ (ਕਿਸੇ ਤੋਂ) ਕਥੀ ਨਹੀਂ ਜਾਂਦੀ, (ਤੁਸੀਂ) ਤਿੰਨਾਂ ਲੋਕਾਂ ਵਿਚ ਵਿਆਪਕ ਹੋ ਰਹੇ ਹੋ, ਹੇ ਸ਼ਾਹਾਂ ਦੇ ਸ਼ਾਹ ! ਤੁਸੀਂ ਸੁਤੇ-ਸਿਧ (ਇਹ) ਰੂਪ ਧਾਰਣ ਕੀਤਾ ਹੈ। ਤੁਸੀਂ ਸਤਿਸਰੂਪ ਵਾਲੇ, ਸਦਾ ਸੱਚੇ, ਲੱਛਮੀ ਦੇ ਨਿਵਾਸ ਰੂਪ, ਆਦਿ ਪੁਰਖ ਅਤੇ ਸਦਾ ਸਦੀਵੀ ਹੋ। (ਤੁਸੀਂ) ਵਿਸਮਾਦੀ ਅਤੇ ਅਦਭੁਤ ਰੂਪ ਵਾਲੇ ਹੋ ਜੀ।੩।੮।

ਸਤਿਗੁਰੂ (ਰਾਮਦਾਸ ਮੇਰੇ ਲਈ) ਗੋਬਿੰਦ ਦਾ ਹੀ ਰੂਪ ਹੈ। (ਹੇ ਸਤਿਗੁਰੂ ਤੁਸੀਂ) ਬਲੀ ਰਾਜੇ ਨੂੰ ਛਲਣ ਵਾਲੇ, ਬਲਵਾਨਾਂ ਨੂੰ ਮਸਲ ਦੇਣ ਵਾਲੇ, ਭਗਤੀ ਦਾ ਫਲ ਦੇਣ ਵਾਲੇ ਕਾਨ੍ਹ ਕੁਮਾਰ ਹੋ ਅਤੇ ਸੂਰਜ ਤੇ ਚੰਦ੍ਰਮਾ (*ਰਵਿੰਦ*) ਦੇ ਦਲਾਂ ਸਹਿਤ ਚੜ੍ਹ ਕੇ ਡੰਕਾ ਵਜਾਉਣ ਵਾਲੇ ਨਿਹਕਲੰਕ (ਅਵਤਾਰ) ਹੋ। ਰਾਮ ਦਾ ਸਿਮਰਨ ਕਰਨ ਵਾਲੇ, ਪਾਪਾਂ (*ਦੁਰਤ*) ਨੂੰ ਨਸ਼ਟ ਕਰਨ ਵਾਲੇ, ਸਾਰਿਆਂ ਲੋਕਾਂ/ਭੁਵਨਾਂ ਵਿਚ ਸੁਖ ਵਰਤਾਉਣ ਵਾਲੇ, ਸਾਰੇ ਜੀਵਾਂ ਵਿਚ (ਮੌਜੂਦ) ਹੋਣ ਵਾਲੇ, ਦੇਵਤਿਆਂ ਦੇ ਦੇਵਤੇ ਅਤੇ ਹਜ਼ਾਰ ਮੁਖਾਂ ਵਾਲੇ ਸ਼ੇਸ਼ਨਾਗ ਆਪ ਹੀ ਹੋ। (ਤੁਸੀਂ) ਮੱਛ, ਕੱਛ ਅਤੇ ਵਰਾਹ (ਅਵਤਾਰਾਂ) ਦੇ ਜਨਮ ਅਤੇ ਕਰਮ ਕਰਨ ਵਾਲੇ ਹੋ, (ਉਹੀ ਹੋ) ਜਿਨ੍ਹਾਂ ਨੇ ਜਮਨਾ ਨਦੀ ਦੇ ਕੰਢੇ ਗੇਂਦ ਦੀ ਖੇਡ ਖੇਡੀ ਸੀ। ਗਯੰਦ (ਭੱਟ ਦਾ ਕਥਨ ਹੈ ਕਿ) ਹੇ ਮਨ ! (ਸਤਿਗੁਰੂ ਰਾਮਦਾਸ ਦਾ) ਸ੍ਰੇਸ਼ਠ ਨਾਮ ਹਿਰਦੇ ਵਿਚ ਧਾਰਨ ਕਰ, ਵਿਕਾਰਾਂ ਨੂੰ ਛਡ ਦੇ, (ਇਹ) ਸਤਿਗੁਰੂ ਗੋਬਿੰਦ ਦਾ ਹੀ ਰੂਪ ਹੈ।੪।੯।

ਸ੍ਰੀ ਗੁਰੂ (ਰਾਮਦਾਸ) ਸਦਾ ਸਦੀਵੀ ਹਨ। (ਹੇ ਮਨ !) ਗੁਰੂ ਦਾ ਕਿਹਾ ਮੰਨ, ਇਸੇ ਮੰਤ੍ਰ ਨੂੰ ਸੱਚ ਸਮਝ, (ਇਹ ਤੇਰਾ) ਨਿਜੀ ਖ਼ਜ਼ਾਨਾ ਹੈ, (ਇਸ ਨਾਲ ਤੈਨੂੰ) ਰਾਤ ਦਿਨ ਸੁਖ ਪ੍ਰਾਪਤ ਹੋਵੇਗਾ ਅਤੇ ਪਰਮ ਸ੍ਰੇਸ਼ਠ ਸਥਿਤੀ ਹਾਸਲ ਕਰ ਲਏਂਗਾ। ਕਾਮ, ਕ੍ਰੋਧ, ਲੋਭ, ਮੋਹ ਅਤੇ ਜਣੇ ਖਣੇ ਨਾਲ ਧੋਖਾ ਕਰਨਾ ਛਡ ਦੇ, ਹਉਮੈ ਦਾ ਫਾਹ ਕਟ ਦੇ ਅਤੇ ਸਾਧ ਸੰਗਤ ਵਿਚ ਮਗਨ ਹੋ ਜਾ। ਸ਼ਰੀਰ, ਘਰ (*ਗੇਹੁ*), ਇਸਤਰੀ ਦਾ ਪ੍ਰੇਮ, ਇਹ ਜਗਤ ਚਿਤ ਦਾ ਵਿਲਾਸ ਹੀ ਹੈ। (ਇਸ ਦੀ ਥਾਂ ਤੂੰ ਗੁਰੂ ਦੇ)ਚਰਣ-ਕਮਲਾਂ ਦੀ ਸੇਵਾ ਕਰ, (ਇਸ ਗੱਲ ਨੂੰ ਆਪਣੀ) ਮਤਿ ਵਿਚ ਦ੍ਰਿੜ੍ਹ ਕਰ। ਗਯੰਦ (ਭੱਟ ਕਵੀ ਦਾ ਕਥਨ ਹੈ ਕਿ) ਹੇ ਮਨ ! (ਸਤਿਗੁਰੂ ਦਾ) ਸ੍ਰੇਸ਼ਠ ਨਾਮ (ਆਪਣੇ) ਹਿਰਦੇ ਵਿਚ ਧਾਰਣ ਕਰ, ਵਿਕਾਰਾਂ ਨੂੰ ਤਿਆਗ ਦੇ (ਅਤੇ ਇਹ ਸਮਝ ਲੈ ਕਿ)ਸ੍ਰੀ ਗੁਰੂ (ਰਾਮਦਾਸ) ਸਦਾ ਸਦੀਵੀ ਹਨ।੫।੧੦।

ਹੇ ਵਿਸਮਾਦੀ ਗੁਰੂ ! ਤੇਰੀ ਹੀ ਸਾਰੀ ਦੇਨ ਹੈ (ਮਿਹਰ ਹੈ), ਯੁਗਾਂ ਯੁਗਾਂ ਤੋਂ (ਤੇਰੇ)ਸੇਵਕਾਂ ਦੇ (ਹਿਰਦੇ ਰੂਪ ਭੰਡਾਰ) ਭਰੇ ਹੋਏ ਹਨ। (ਤੂੰ) ਨਿਰਾਕਾਰ ਰੂਪ ਵਾਲਾ ਹੈਂ, ਸਦਾ ਸਲਾਮਤ ਰਹਿਣ ਵਾਲਾ ਪ੍ਰਭੂ ਹੈਂ, ਕੋਈ ਕਹਿ ਨਹੀਂ ਸਕਦਾ ਕਿ ਤੂੰ ਕਦੋਂ ਦਾ ਹੈਂ? ਤੂੰ ਅਣਗਿਣਤ ਬ੍ਰਹਮਾ ਅਤੇ ਵਿਸ਼ਣੂ ਸਿਰਜੇ ਹਨ, (ਪਰ) ਉਨ੍ਹਾਂ ਦੇ ਮਨ ਨੂੰ ਹੰਕਾਰ (*ਮਦ*) ਦਾ ਮੋਹ ਹੋ ਗਿਆ। (ਤੂੰ) ਚੌਰਾਸੀ ਲਖ ਜੂਨਾਂ ਪੈਦਾ ਕੀਤੀਆਂ ਅਤੇ ਤਦ ਦਾ ਉਨ੍ਹਾਂ ਸਭ ਨੂੰ ਰਿਜ਼ਕ/ਰੋਜ਼ੀ ਦਿੰਦਾ ਆ ਰਿਹਾ ਹੈਂ। ਹੇ ਵਿਸਮਾਦੀ ਗੁਰੂ ! ਤੇਰੀ ਹੀ ਸਾਰੀ ਦੇਨ ਹੈ, ਯੁਗਾਂ ਯੁਗਾਂ ਤੋਂ (ਤੇਰੇ) ਸੇਵਕਾਂ ਦੇ (ਹਿਰਦੇ ਰੂਪ ਭੰਡਾਰ) ਭਰੇ ਹੋਏ ਹਨ।੧।੧੧।

ਅਸਚਰਜ ਭਰੇ (ਗੁਰੂ ਰਾਮਦਾਸ ਦਾ ਹੀ ਸੰਸਾਰ ਰੂਪ) ਵਿਆਪਕ ਖੇਲ ਹੋ ਰਿਹਾ ਹੈ। ਆਪ ਹੀ ਹਸਦਾ ਹੈ ਅਤੇ ਆਪ ਹੀ ਵਿਚਾਰ ਕਰਦਾ ਹੈ, ਆਪ ਹੀ ਚੰਦ੍ਰਮਾ ਅਤੇ ਸੂਰਜ ਨੂੰ ਪ੍ਰਕਾਸ਼ਿਤ ਕਰ ਰਿਹਾ ਹੈ। ਆਪ ਹੀ ਜਲ ਹੈ, ਆਪ ਹੀ ਧਰਤੀ ਹੈ ਅਤੇ (ਆਪ ਹੀ ਧਰਤੀ ਦਾ) ਸਹਾਰਾ (*ਥੰਮ੍ਨੁ*) ਹੈ। ਆਪ ਹੀ ਹਰ ਇਕ ਹਿਰਦੇ/ਸ਼ਰੀਰ ਵਿਚ ਵਾਸਾ ਕੀਤਾ ਹੋਇਆ ਹੈ। ਆਪ ਹੀ ਪੁਰਸ਼ ਅਤੇ ਫਿਰ ਆਪ ਹੀ ਇਸਤਰੀ ਹੈ, ਆਪ ਹੀ ਨਰਦਾਂ (*ਸਾਰਿ*) ਹੈ ਅਤੇ ਆਪ ਹੀ ਚੌਪੜ (*ਪਾਸਾ*) ਹੈ।

ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ ਬਡਾ ਤਮਾਸਾ ॥੨॥੧੨॥

ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ॥
ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ ॥
ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ ॥
ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤਸੰਗਤਿ ਸੇਤੀ ਮਨੁ ਖਚਨਾ ॥
ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ ॥੩॥੧੩॥੪੨॥

ਅਗਮੁ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ ॥
ਸਿਵ ਬਿਰੰਚਿ ਧਰਿ ਧ੍ਯਾਨੁ ਨਿਤਹਿ ਜਿਸੁ ਬੇਦੁ ਬਖਾਣੈ ॥
ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ ॥
ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭੁ ਸੋਈ ॥
ਨਾਨਾ ਪ੍ਰਕਾਰ ਜਿਨਿ ਜਗੁ ਕੀਓ ਜਨੁ ਮਥੁਰਾ ਰਸਨਾ ਰਸੈ ॥
ਸ੍ਰੀ ਸਤਿ ਨਾਮੁ ਕਰਤਾ ਪੁਰਖੁ ਗੁਰ ਰਾਮਦਾਸ ਚਿਤਹ ਬਸੈ ॥੧॥

ਗੁਰੂ ਸਮਰਥੁ ਗਹਿ ਕਰੀਆ ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ ॥
ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ ॥
ਮਥੁਰਾ ਜਨ ਜਾਨਿ ਕਹੀ ਜੀਅ ਸਾਚੁ ਸੁ ਅਉਰ ਕਛੂ ਨ ਬਿਚਾਰਨ ਕਉ ॥
ਹਰਿ ਨਾਮੁ ਬੋਹਿਥੁ ਬਡੌ ਕਲਿ ਮੈ ਭਵ ਸਾਗਰ ਪਾਰਿ ਉਤਾਰਨ ਕਉ ॥੨॥

ਸੰਤਤ ਹੀ ਸਤਸੰਗਤਿ ਸੰਗ ਸੁਰੰਗ ਰਤੇ ਜਸੁ ਗਾਵਤ ਹੈ ॥
ਧ੍ਰਮ ਪੰਥੁ ਧਰਿਓ ਧਰਨੀਧਰ ਆਪਿ ਰਹੇ ਲਿਵ ਧਾਰਿ ਨ ਧਾਵਤ ਹੈ ॥
ਮਥੁਰਾ ਭਨਿ ਭਾਗ ਭਲੇ ਉਨ੍ਹ ਕੇ ਮਨ ਇਛਤ ਹੀ ਫਲ ਪਾਵਤ ਹੈ ॥
ਰਵਿ ਕੇ ਸੁਤ ਕੋ ਤਿਨ੍ਹ ਤ੍ਰਾਸੁ ਕਹਾ ਜੁ ਚਰੰਨ ਗੁਰੂ ਚਿਤੁ ਲਾਵਤ ਹੈ ॥੩॥

ਨਿਰਮਲ ਨਾਮੁ ਸੁਧਾ ਪਰਪੂਰਨ ਸਬਦ ਤਰੰਗ ਪ੍ਰਗਟਿਤ ਦਿਨ ਆਗਰੁ ॥
ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥
ਸੰਤ ਮਰਾਲ ਕਰਹਿ ਕੰਤੂਹਲ ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ ॥
ਕਲਜੁਗ ਦੁਰਤ ਦੂਰਿ ਕਰਬੇ ਕਉ ਦਰਸਨੁ ਗੁਰੂ ਸਗਲ ਸੁਖ ਸਾਗਰੁ ॥੪॥

ਜਾ ਕਉ ਮੁਨਿ ਧ੍ਯਾਨੁ ਧਰੈ ਫਿਰਤ ਸਗਲ ਜੁਗ ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ ਕਉ॥
ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ॥

ਹੇ ਗੁਰਮੁਖੋ ! ਸੰਗਤ ਵਿਚ ਸਭ ਵਿਚਾਰ ਕਰੋ ਕਿ ਅਸਚਰਜ ਭਰੇ (ਗੁਰੂ ਰਾਮਦਾਸ ਦਾ ਹੀ ਸੰਸਾਰ ਰੂਪ) ਵਿਆਪਕ ਖੇਲ ਹੋ ਰਿਹਾ ਹੈ।੨।੧੨।

ਹੇ ਅਸਚਰਜ ਗੁਰੂ (ਰਾਮਦਾਸ) ! (ਇਹ ਸ੍ਰਿਸ਼ਟੀ) ਸਭ ਤੇਰੀ ਰਚਨਾ ਹੈ, (ਤੂੰ ਤੱਤ੍ਵਾਂ ਦਾ) ਵੱਡਾ ਮੇਲ ਕਰਕੇ (ਇਹ) ਖੇਡ ਰੂਪ ਤਮਾਸ਼ਾ ਸਿਰਜ ਦਿੱਤਾ ਹੈ। ਤੂੰ ਜਲ, ਥਲ, ਆਕਾਸ਼, ਪਾਤਾਲ (ਸਰਬਤ੍ਰ) ਵਿਆਪਕ ਹੋ ਰਿਹਾ ਹੈਂ, ਜਿਸ ਦੇ ਬੋਲ ਅੰਮ੍ਰਿਤ ਨਾਲੋਂ ਵੀ ਮਿਠੇ ਹਨ। (ਤੈਨੂੰ) ਬ੍ਰਹਮ ਆਦਿਕ ਅਤੇ ਸ਼ਿਵ ਆਦਿਕ (ਸਾਰੇ ਦੇਵਤੇ) ਮਾਨਤਾ ਦਿੰਦੇ ਹਨ। (ਤੂੰ) ਕਾਲ ਦਾ ਵੀ ਕਾਲ ਹੈਂ, ਨਿਰੰਜਨ ਰੂਪ ਹੈਂ, (ਸਭ ਤੇਰੇ ਤੋਂ) ਯਾਚਨਾ ਕਰਦੇ ਹਨ। ਗੁਰੂ ਦੀ ਕ੍ਰਿਪਾ ਨਾਲ ਪਰਮਾਰਥ ਪਾਈਦਾ ਹੈ ਅਤੇ ਸਤਿਸੰਗਤ ਨਾਲ ਮਨ ਜੁੜਦਾ ਹੈ। ਹੇ ਅਸਚਰਜ ਗੁਰੂ (ਰਾਮਦਾਸ)! (ਇਹ ਸ੍ਰਿਸ਼ਟੀ) ਸਭ ਤੇਰੀ ਰਚਨਾ ਹੈ, (ਤੂੰ ਤੱਤ੍ਵਾਂ ਦਾ) ਵੱਡਾ ਮੇਲ ਕਰ ਕੇ (ਇਹ) ਖੇਡ ਰੂਪ ਤਮਾਸ਼ਾ ਸਿਰਜ ਦਿੱਤਾ ਹੈ।੩।੧੩।੪੨।

(ਜੋ ਪਰਮਾਤਮਾ) ਅਗਮ, ਅਨੰਤ ਅਤੇ ਆਦਿ-ਰਹਿਤ ਹੈ, ਜਿਸ ਦਾ ਆਦਿ ਕੋਈ ਨਹੀਂ ਜਾਣਦਾ। ਜਿਸ ਦਾ ਧਿਆਨ ਸਦਾ ਸ਼ਿਵ ਤੇ ਬ੍ਰਹਮਾ ਕਰਦੇ ਹਨ ਅਤੇ (ਜਿਸ ਦਾ) ਵੇਦ ਬਖਾਨ ਕਰਦੇ ਹਨ। (ਜੋ) ਨਿਰਾਕਾਰ, ਨਿਰਵੈਰ ਹੈ, (ਜਿਸ ਵਰਗਾ) ਹੋਰ ਕੋਈ ਦੂਜਾ ਨਹੀਂ ਹੈ। ਉਹ ਪ੍ਰਭੂ ਨਾਸ਼ ਅਤੇ ਸਿਰਜਨ ਦੇ ਸਮਰਥ ਹੈ ਅਤੇ (ਸਭ ਨੂੰ ਭਵ-ਸਾਗਰ ਵਿਚ) ਤਾਰਨ ਦਾ ਜਹਾਜ਼ ਹੈ। ਜਿਸ ਨੇ ਕਈ ਤਰ੍ਹਾਂ ਦਾ ਜਗਤ ਬਣਾਇਆ ਹੈ, (ਉਸ ਨੂੰ) ਦਾਸ ਮਥਰਾ (ਭੱਟ) ਜੀਭ ਨਾਲ (ਜਪਦਾ) ਹੈ, (ਉਹ) ਸ੍ਰੀ ਸਤਿਨਾਮ, ਕਰਤਾ ਪੁਰਖ ਗੁਰੂ ਰਾਮਦਾਸ ਦੇ ਚਿਤ ਵਿਚ ਵਸਦਾ ਹੈ।੧।

(ਜਿਸ) ਸਮਰਥ ਗੁਰੂ (ਰਾਮਦਾਸ) ਦਾ ਧਰਮ ਦਾ ਝੰਡਾ ਸਦਾ ਲਹਿਰਾ ਰਿਹਾ ਹੈ, (ਮੈਂ ਆਪਣੀ) ਬੁੱਧੀ ਨੂੰ ਸਥਿਰ (ਧ੍ਰੁਵ) ਕਰਨ ਲਈ, ਸ੍ਰੇਸ਼ਠ ਮਤਿ ਸਵਾਰਨ ਲਈ ਅਤੇ ਫਿਰ ਪਾਪ-ਸਮੂਹ ਦੀਆਂ ਤਰੰਗਾਂ ਨੂੰ ਦੂਰ ਕਰਨ ਲਈ (ਉਸ ਦੀ ਸ਼ਰਣ) ਗ੍ਰਹਿਣ ਕੀਤੀ ਹੈ। ਦਾਸ ਮਥਰਾ (ਭੱਟ) ਨੇ ਹਿਰਦੇ ਵਿਚ ਸੱਚ ਜਾਣ ਕੇ (ਇਹ ਗੱਲ) ਕਹੀ ਹੈ (ਕਿਉਂਕਿ ਇਸ ਤੋਂ ਭਿੰਨ) ਹੋਰ ਕੁਝ ਵਿਚਾਰਨ ਯੋਗ ਨਹੀਂ ਹੈ। ਕਲਿਯੁਗ ਵਿਚ ਭਵ-ਸਾਗਰ ਤੋਂ ਪਾਰ ਉਤਾਰਨ ਲਈ ਹਰਿ-ਨਾਮ ਹੀ ਵੱਡਾ ਜਹਾਜ਼ (*ਬੋਹਿਥੁ*) ਹੈ।੨।

(ਗੁਰੂ ਰਾਮਦਾਸ ਦੀ) ਸਤਿਸੰਗਤ ਦੇ ਨਿਰੰਤਰ (*ਸੰਤਤ*) ਸੰਪਰਕ ਦੁਆਰਾ (ਜੋ) ਪ੍ਰੇਮ ਵਿਚ ਰੰਗੇ ਜਾਂਦੇ ਹਨ, (ਉਹ ਪ੍ਰਭੂ ਦਾ) ਜਸ-ਗਾਨ ਕਰਦੇ ਹਨ। ਪਰਮਾਤਮਾ (*ਧਰਨੀਧਰ*) ਨੇ ਆਪ ਹੀ ਧਰਮ-ਮਾਰਗ ਸਥਾਪਿਤ ਕੀਤਾ ਹੈ, (ਇਸ ਲਈ ਜੋ ਇਸ ਵਿਚ) ਲਿਵ ਧਾਰਣ ਕਰੀ ਰਖਦੇ ਹਨ, (ਉਹ ਹੋਰ ਕਿਸੇ ਪਾਸੇ ਵਲ) ਦੌੜਦੇ ਨਹੀਂ ਹਨ। ਮਥੁਰਾ (ਭੱਟ ਕਵੀ) ਕਹਿੰਦਾ ਹੈ ਕਿ ਜੋ ਗੁਰੂ (ਰਾਮਦਾਸ) ਦੇ ਚਰਣਾਂ ਵਿਚ ਚਿਤ ਲਗਾਉਂਦੇ ਹਨ, ਉਨ੍ਹਾਂ (ਸੇਵਕਾਂ) ਦੇ ਭਾਗ ਚੰਗੇ ਹਨ, ਉਹ ਮਨ-ਇਛਿਤ ਫਲ ਪ੍ਰਾਪਤ ਕਰਦੇ ਹਨ, ਉਨ੍ਹਾਂ ਨੂੰ ਸੂਰਜ ਦੇ ਪੁੱਤਰ (ਯਮਰਾਜ) ਦਾ ਡਰ ਕਿਥੇ?।੩।

(ਗੁਰੂ ਰਾਮਦਾਸ) ਨਿਰਮਲ ਨਾਮ ਰੂਪ ਅੰਮ੍ਰਿਤ ਨਾਲ ਪੂਰੀ ਤਰ੍ਹਾਂ ਭਰਿਆ ਹੋਇਆ ਸਰੋਵਰ ਹੈ, (ਜਿਸ ਵਿਚ) ਦਿਨ ਚੜ੍ਹਨ ਤੋਂ ਪਹਿਲਾਂ (*ਆਗਊ*) (ਅਰਥਾਤ ਪ੍ਰਭਾਤ ਵੇਲੇ)ਸ਼ਬਦ ਦੀਆਂ ਤਰੰਗਾਂ ਪ੍ਰਗਟ ਹੁੰਦੀਆਂ ਹਨ। (ਇਹ ਸਰੋਵਰ ਬਹੁਤ) ਡੂੰਘਾ, ਗੰਭੀਰ ਅਤੇ ਅਥਾਹ ਹੈ, ਹਮੇਸ਼ਾ ਚੰਗੀ ਤਰ੍ਹਾਂ ਭਰਿਆ ਰਹਿੰਦਾ ਹੈ ਅਤੇ ਸਭ ਤਰ੍ਹਾਂ ਦੇ ਰਤਨਾਂ ਦਾ ਭੰਡਾਰ ਹੈ। (ਇਸ ਵਿਚ) ਸੰਤ ਰੂਪ ਹੰਸ ਕਲੋਲ/ਕੌਤਕ ਕਰਦੇ ਹਨ, ਉਨ੍ਹਾਂ ਲਈ ਜਮ ਦਾ ਡਰ ਅਤੇ ਦੁਖਾਂ ਦਾ ਕਾਗਜ਼/ਲੇਖਾ (*ਕਾਗਰੁ*) ਖ਼ਤਮ ਹੋ ਜਾਂਦਾ ਹੈ। ਕਲਿਯੁਗ ਦੇ ਪਾਪ (*ਦੁਰਤ*) ਦੂਰ ਕਰਨ ਲਈ ਗੁਰੂ (ਰਾਮਦਾਸ) ਦਾ ਦਰਸ਼ਨ ਹੀ ਸਾਰਿਆਂ ਸੁਖਾਂ ਦਾ (ਮਾਨੋ) ਸਮੁੰਦਰ ਹੈ।੪।

ਜਿਸ (ਹਰਿ) ਦਾ ਧਿਆਨ ਧਰ ਕੇ ਮੁਨੀ-ਜਨ ਸਾਰੇ ਜੁਗਾਂ ਵਿਚ ਫਿਰਦੇ ਰਹਿੰਦੇ ਹਨ, ਕਦੇ ਹੀ ਕੋਈ (ਵਿਰਲਾ) ਆਤਮਿਕ ਪ੍ਰਕਾਸ਼ ਪ੍ਰਾਪਤ ਕਰਦਾ ਹੈ। ਜਿਸ ਦਾ ਜਸ ਵੇਦ ਬਾਣੀ ਸਹਿਤ ਬ੍ਰਹਮਾ ਗਾਉਂਦਾ ਹੈ, (ਜਿਸ ਵਿਚ ਧਿਆਨ) ਲਗਾ ਕੇ ਸ਼ਿਵ ਮੁਨੀ ਕੈਲਾਸ਼ ਪਰਬਤ ਨੂੰ ਛਡਦਾ ਤਕ ਨਹੀਂ ਹੈ।

ਜਾ ਕਉ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ॥
ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ
ਜੀਅ ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ ॥੫॥

ਨਾਮੁ ਨਿਧਾਨੁ ਧਿਆਨ ਅੰਤਰਗਤਿ ਤੇਜ ਪੁੰਜ ਤਿਹੁ ਲੋਗ ਪ੍ਰਗਾਸੇ ॥
ਦੇਖਤ ਦਰਸੁ ਭਟਕਿ ਭ੍ਰਮੁ ਭਜਤ ਦੁਖ ਪਰਹਰਿ ਸੁਖ ਸਹਜ ਬਿਗਾਸੇ ॥
ਸੇਵਕ ਸਿਖ ਸਦਾ ਅਤਿ ਲੁਭਿਤ ਅਲਿ ਸਮੂਹ ਜਿਉ ਕੁਸਮ ਸੁਬਾਸੇ ॥
ਬਿਦ੍ਯ੍ਮਾਨ ਗੁਰਿ ਆਪਿ ਥਪ੍ਯ੍ਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ ॥੬॥

ਤਾਰ੍ਯ੍ਉ ਸੰਸਾਰੁ ਮਾਯਾ ਮਦ ਮੋਹਿਤ ਅੰਮ੍ਰਿਤ ਨਾਮੁ ਦੀਅਉ ਸਮਰਥੁ ॥
ਫੁਨਿ ਕੀਰਤਿਵੰਤ ਸਦਾ ਸੁਖ ਸੰਪਤਿ ਰਿਧਿ ਅਰੁ ਸਿਧਿ ਨ ਛੋਡਇ ਸਥੁ ॥
ਦਾਨਿ ਬਡੌ ਅਤਿਵੰਤੁ ਮਹਾਬਲਿ ਸੇਵਕਿ ਦਾਸਿ ਕਹਿਓ ਇਹੁ ਤਥੁ ॥
ਤਾਹਿ ਕਹਾ ਪਰਵਾਹ ਕਾਹੂ ਕੀ ਜਾ ਕੈ ਬਸੀਸਿ ਧਰਿਓ ਗੁਰਿ ਹਥੁ ॥੭॥੪੯॥

ਤੀਨਿ ਭਵਨ ਭਰਪੁਰਿ ਰਹਿਓ ਸੋਈ ॥ ਅਪਨ ਸਰਸੁ ਕੀਅਉ ਨ ਜਗਤ ਕੋਈ ॥
ਆਪੁਨ ਆਪੁ ਆਪ ਹੀ ਉਪਾਯਉ ॥ ਸੁਰਿ ਨਰ ਅਸੁਰ ਅੰਤੁ ਨਹੀ ਪਾਯਉ ॥
ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ ॥
ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ ॥
ਕਰਣ ਕਾਰਣ ਸਮਰਥੁ ਸਦਾ ਸੋਈ ਸਰਬ ਜੀਅ ਮਨਿ ਧ੍ਯ੍ਾਇਯਉ ॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੧॥

ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ ॥
ਅੰਗਦਿ ਅਨੰਤ ਮੂਰਤਿ ਨਿਜ ਧਾਰੀ ਅਗਮ ਗ੍ਯ੍ਾਨਿ ਰਸਿ ਰਸ੍ਯ੍ਉ ਹੀਅਉ ॥
ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯ੍ਾਇਯਉ ॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੨॥

ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ ॥
ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ ॥
ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ ਜਸੁ ਜਗਤ੍ਰ ਪਰਿ ਛਾਇਯਉ ॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੩॥

ਮਨਸਾ ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ ॥

ਜਿਸ ਨੂੰ ਜੋਗੀ, ਜਤੀ, ਸਿਧ, ਸਾਧਿਕ, ਅਨੇਕ ਤਪਸਵੀ, ਜਟਾ-ਜੂਟ-(ਧਾਰੀ) ਭੇਖ ਧਾਰਣ ਕਰਕੇ ਉਦਾਸੀ ਹੋਏ ਫਿਰਦੇ ਹਨ। ਉਸ (ਪ੍ਰਭੂ ਰੂਪ) ਸਤਿਗੁਰੂ (ਅਮਰਦਾਸ) ਨੇ ਪ੍ਰਸੰਨਤਾ ਪੂਰਵਕ (*ਸੁਖ ਭਾਇ*) ਜੀਵਾਂ ਉਪਰ ਕ੍ਰਿਪਾ ਕੀਤੀ ਹੈ ਅਤੇ ਨਾਮ ਦੀ ਵਡਿਆਈ ਗੁਰੂ ਰਾਮਦਾਸ ਨੂੰ ਬਖ਼ਸ਼ੀ ਹੈ।੫।

(ਜਿਸ ਗੁਰੂ ਰਾਮਦਾਸ ਪਾਸ) ਨਾਮ ਦਾ ਖ਼ਜ਼ਾਨਾ ਹੈ, (ਜਿਸ ਦਾ) ਧਿਆਨ ਅੰਤਰਮੁਖੀ ਹੈ, (ਜਿਸ ਦੇ) ਤੇਜ-ਪੁੰਜ ਨਾਲ ਤਿੰਨੋ ਲੋਕ ਪ੍ਰਕਾਸ਼ਿਤ ਹੋ ਰਹੇ ਹਨ। (ਜਿਸ ਦਾ) ਦਰਸ਼ਨ ਵੇਖ ਕੇ ਭਰਮ ਭਟਕਦਾ ਹੋਇਆ ਭਜ ਜਾਂਦਾ ਹੈ, ਦੁਖ ਦੂਰ ਹੋ ਜਾਂਦੇ ਹਨ ਅਤੇ ਸਹਿਜ ਸੁਖ ਪ੍ਰਫੁਲਿਤ ਹੋ ਜਾਂਦਾ ਹੈ, ਸੇਵਕ ਅਤੇ ਸਿੱਖ ਹਮੇਸ਼ਾ (ਆਪ ਉਪਰ) ਬਹੁਤ ਲੋਭਾਇਮਾਨ (ਹੋਏ ਰਹਿੰਦੇ ਹਨ), ਜਿਵੇਂ ਭੌਰਿਆਂ (*ਅਲਿ*) ਦਾ ਸਮੂਹ ਫੁਲਾਂ (*ਕੁਸਮ*) ਦੀ ਖ਼ੁਸ਼ਬੂ (ਉਤੇ ਮਸਤਿਆ ਰਹਿੰਦਾ ਹੈ)। ਗੁਰੂ (ਅਮਰਦਾਸ) ਨੇ ਆਪ ਹੀ ਆਪਣੀ ਮੌਜੂਦਗੀ (*ਬਿਦ੍ਮਾਨ*) ਵਿਚ ਸੱਚੇ ਤਖ਼ਤ ਉਪਰ ਗੁਰੂ ਰਾਮਦਾਸ ਨੂੰ ਪੱਕੀ ਤਰ੍ਹਾਂ ਸਥਾਪਿਤ ਕੀਤਾ ਹੈ।੬।

(ਗੁਰੂ ਰਾਮਦਾਸ ਨੇ) ਮਾਇਆ ਦੇ ਨਸ਼ੇ ਵਿਚ ਮੋਹੇ ਹੋਏ ਸੰਸਾਰ ਨੂੰ ਤਾਰਿਆ ਹੈ ਅਤੇ ਸਮਰਥਾ ਵਾਲਾ ਅੰਮ੍ਰਿਤ ਰੂਪ ਨਾਮ ਪ੍ਰਦਾਨ ਕੀਤਾ ਹੈ। ਫਿਰ (ਆਪ) ਸ਼ੋਭਾਸ਼ਾਲੀ (*ਕੀਰਤਿਵੰਤ*), ਸਦਾ ਸੁਖ ਅਤੇ ਧਨ-ਦੌਲਤ (ਦੇਣ ਵਾਲੇ ਹਨ)। ਰਿੱਧੀਆਂ ਅਤੇ ਸਿੱਧੀਆਂ (ਆਪ ਦਾ) ਸਾਥ ਨਹੀਂ ਛਡਦੀਆਂ। (ਆਪ ਦਾ) ਦਾਨ ਬਹੁਤ ਵੱਡਾ ਹੈ ਅਤੇ (ਆਪ) ਅਤਿਅੰਤ ਮਹਾ ਬਲਵਾਨ ਹਨ, ਸੇਵਕ ਦਾਸ (ਮਥੁਰਾ ਭੱਟ) ਨੇ ਇਹ ਤੱਥ ਕਿਹਾ ਹੈ। ਉਸ (ਵਿਅਕਤੀ) ਨੂੰ ਕਿਸੇ ਦੀ ਕੀ ਪਰਵਾਹ ਪਈ ਹੈ ਜਿਸ ਦੇ ਸਿਰ ਉਪਰ ਗੁਰੂ (ਰਾਮਦਾਸ) ਨੇ ਹੱਥ ਧਰਿਆ ਹੈ।੭।੪੯।

ਉਹ (ਪ੍ਰਭੂ) ਤਿੰਨਾਂ ਲੋਕਾਂ/ਭੁਵਨਾਂ ਵਿਚ ਵਿਆਪਕ ਹੋ ਰਿਹਾ ਹੈ ਅਤੇ (ਉਸ ਨੇ) ਆਪਣੇ ਵਰਗਾ (*ਸਰਸੁ*) ਸੰਸਾਰ ਵਿਚ ਕੋਈ (ਹੋਰ) ਪੈਦਾ ਨਹੀਂ ਕੀਤਾ। (ਉਸ ਨੇ) ਆਪਣੇ ਆਪ ਨੂੰ ਆਪ ਹੀ ਪੈਦਾ ਕੀਤਾ ਹੈ। (ਉਸ ਦਾ) ਅੰਤ ਦੇਵਤਿਆਂ, ਮਨੁੱਖਾਂ ਅਤੇ ਦੈਂਤਾਂ ਨੇ ਨਹੀਂ ਪਾਇਆ ਹੈ। ਦੇਵਤਿਆਂ, ਦੈਂਤਾਂ, ਮਨੁੱਖਾਂ ਨੇ (ਉਸ ਦਾ) ਅੰਤ ਨਹੀਂ ਪਾਇਆ ਹੈ, ਗਣ ਅਤੇ ਗੰਧਰਬ ਵੀ (ਉਸ ਨੂੰ) ਖੋਜਦੇ ਫਿਰਦੇ ਹਨ। (ਉਹ ਪਰਮਾਤਮਾ) ਅਵਿਨਾਸ਼ੀ, ਅਡੋਲ, ਜੂਨਾਂ ਤੋਂ ਰਹਿਤ, ਆਪਣੇ ਆਪ ਹੋਂਦ ਵਿਚ ਆਉਣ ਵਾਲਾ, ਉਤਮ ਪੁਰਸ਼, ਅਪਾਰ ਅਤੇ ਅਸੀਮ ਹੈ। ਉਹ ਸਦਾ ਕਰਣ ਕਾਰਣ ਸਮਰਥ ਹੈ ਅਤੇ (ਜਿਸ ਨੂੰ) ਸਭ ਜੀਵਾਂ ਨੇ ਮਨ ਵਿਚ ਧਿਆਇਆ ਹੈ। ਹੇ ਸ੍ਰੀ ਗੁਰੂ ਰਾਮਦਾਸ! (ਤੁਹਾਡਾ) ਜਗਤ ਵਿਚ ਜੈ ਜੈਕਾਰ ਹੋ ਰਿਹਾ ਹੈ, (ਕਿਉਂਕਿ) ਤੁਸੀਂ ਹਰਿ ਤੋਂ ਪਰਮ ਸ੍ਰੇਸ਼ਠ ਪਦਵੀ ਪ੍ਰਾਪਤ ਕਰ ਲਈ ਹੈ।੧।

ਸਤਿਗੁਰੂ ਨਾਨਕ ਦੇਵ ਨੇ ਇਕਾਗ੍ਰ ਮਨ ਨਾਲ ਭਗਤੀ ਕੀਤੀ ਅਤੇ ਤਨ, ਮਨ, ਧਨ ਗੋਬਿੰਦ (ਪ੍ਰਭੂ) ਨੂੰ ਅਰਪਿਤ ਕਰ ਦਿੱਤਾ। (ਗੁਰੂ) ਅੰਗਦ ਨੇ ਪਰਮਾਤਮਾ (*ਅਨੰਤ ਮੂਰਤਿ*) ਨੂੰ ਆਪਣੇ ਅੰਦਰ ਧਾਰਣ ਕੀਤਾ ਅਤੇ ਅਗਮ (ਪ੍ਰਭੂ) ਦੇ ਗਿਆਨ ਦੇ (ਪ੍ਰੇਮ-) ਰਸ ਨਾਲ (ਆਪਣਾ) ਹਿਰਦਾ ਰਸ-ਲੀਨ ਕਰ ਲਿਆ। ਗੁਰੂ ਅਮਰਦਾਸ ਨੇ ਕਰਤਾਰ ਨੂੰ ਵਸ ਵਿਚ ਕੀਤਾ ਅਤੇ 'ਵਾਹ ਵਾਹ' ਕਰਕੇ (ਉਸ ਨੂੰ) ਧਿਆਇਆ। ਹੇ ਸ੍ਰੀ ਗੁਰੂ ਰਾਮਦਾਸ! (ਤੁਹਾਡਾ) ਜਗਤ ਵਿਚ ਜੈ ਜੈਕਾਰ ਹੋ ਰਿਹਾ ਹੈ, (ਕਿਉਂਕਿ) ਤੁਸੀਂ ਹਰਿ ਤੋਂ ਪਰਮ ਸ੍ਰੇਸ਼ਠ ਪਦਵੀ ਪ੍ਰਾਪਤ ਕਰ ਲਈ ਹੈ।੨।

ਨਾਰਦ, ਧ੍ਰੂ, ਪ੍ਰਹਿਲਾਦ ਅਤੇ ਸੁਦਾਮਾ ਜੋ ਹਰਿ ਦੇ ਪੂਰਬਲੇ (*ਪਬ*) ਭਗਤ ਗਿਣੇ ਜਾਂਦੇ ਹਨ; ਅੰਬਰੀਸ਼, ਜੈਦੇਵ, ਤ੍ਰਿਲੋਚਨ, ਨਾਮਦੇਵ ਅਤੇ ਕਬੀਰ (ਆਦਿ ਵੀ ਭਗਤ) ਕਹੇ ਜਾਂਦੇ ਹਨ, ਉਨ੍ਹਾਂ ਦਾ ਜਨਮ ਕਲਿਯੁਗ ਵਿਚ ਹੋਇਆ ਹੈ ਅਤੇ (ਉਨ੍ਹਾਂ ਦਾ) ਜਸ ਜਗਤ ਵਿਚ ਪਸਰ ਗਿਆ ਹੈ। (ਉਸੇ ਤਰ੍ਹਾਂ) ਹੇ ਸ੍ਰੀ ਗੁਰੂ ਰਾਮਦਾਸ! (ਤੁਹਾਡਾ) ਜਗਤ ਵਿਚ ਜੈ ਜੈਕਾਰ ਹੋ ਰਿਹਾ ਹੈ, (ਕਿਉਂਕਿ) ਤੁਸੀਂ ਹਰਿ ਤੋਂ ਪਰਮ ਸ੍ਰੇਸ਼ਠ ਪਦਵੀ ਪ੍ਰਾਪਤ ਕਰ ਲਈ ਹੈ।੩।

(ਹੇ ਗੁਰੂ ਰਾਮਦਾਸ!) ਜੋ ਤੈਨੂੰ ਮਨ ਦੀ ਟਿਕਵੀਂ ਬਿਰਤੀ ਨਾਲ ਸਿਮਰਦੇ ਹਨ, ਉਨ੍ਹਾਂ ਦਾ

ਬਾਚਾ ਕਰਿ ਸਿਮਰੰਤ ਤੁਝੈ ਤਿਨ੍ ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ ॥
ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲ੍ ਭਟ ਜਸੁ ਗਾਇਯਉ ॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੪॥

ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ ॥
ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ ॥
ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ ॥
ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵ ਨਿਧਿ ਪਾਵੈ ॥
ਸੋਈ ਰਾਮਦਾਸੁ ਗੁਰੁ ਬਲ੍ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥
ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ ॥੫॥੫੪॥

ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ ॥
ਤਾ ਤੇ ਗਉਹਰੁ ਗ੍ਯ੍ਯਾਨ ਪ੍ਰਗਟੁ ਉਜੀਆਰਉ ਦੁਖ ਦਰਿਦ੍ਰ ਅੰਧ੍ਯ੍ਯਾਰ ਕੋ ਨਾਸੁ ॥
ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ ਤਿਨ੍ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ ॥
ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥੧॥

ਜਿਨਿ ਸਤਿਗੁਰੁ ਸੇਵਿ ਪਦਾਰਥੁ ਪਾਯਉ ਨਿਸਿ ਬਾਸੁਰ ਹਰਿ ਚਰਨ ਨਿਵਾਸੁ ॥
ਤਾ ਤੇ ਸੰਗਤਿ ਸਘਨ ਭਾਇ ਭਉ ਮਾਨਹਿ ਤੁਮ ਮਲੀਆਗਰ ਪ੍ਰਗਟ ਸੁਬਾਸੁ ॥
ਧ੍ਰੂ ਪ੍ਰਹਲਾਦ ਕਬੀਰ ਤਿਲੋਚਨ ਨਾਮੁ ਲੈਤ ਉਪਜ੍ਯ੍ਯੋ ਜੁ ਪ੍ਰਗਾਸੁ ॥
ਜਿਹ ਪਿਖਤ ਅਤਿ ਹੋਇ ਰਹਸੁ ਮਨਿ ਸੋਈ ਸੰਤ ਸਹਾਰੁ ਗੁਰੂ ਰਾਮਦਾਸੁ ॥੨॥

ਨਾਨਕਿ ਨਾਮੁ ਨਿਰੰਜਨ ਜਾਨ੍ਯ੍ਯਉ ਕੀਨੀ ਭਗਤਿ ਪ੍ਰੇਮ ਲਿਵ ਲਾਈ ॥
ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ ॥
ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ ॥
ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥੩॥

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥

ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ੍ਯ੍ਯਉ ॥

(*ਤਿਣੰ*) ਕਾਮ, ਕ੍ਰੋਧ ਮਿਟ ਜਾਂਦਾ ਹੈ। (ਜੋ) ਤੈਨੂੰ ਬਚਨ ਕਰਕੇ ਸਿਮਰਦੇ ਹਨ, ਉਨ੍ਹਾਂ ਦਾ ਦੁਖ ਅਤੇ ਗ਼ਰੀਬੀ ਛਿਣ ਭਰ ਵਿਚ ਦੂਰ ਹੋ ਜਾਂਦੀ ਹੈ। (ਜੋ) ਕਰਮ ਕਰਕੇ ਤੇਰਾ ਦਰਸ਼ਨ ਪਰਸਦੇ ਹਨ (ਉਹ) ਪਾਰਸ ਦੇ ਸਮਾਨ (ਹੋ ਜਾਂਦੇ ਹਨ)। (ਇਸੇ ਲਈ) ਬਲ੍ਹ ਭੱਟ (ਆਪ ਦਾ) ਜਸ ਗਾਉਂਦਾ ਹੈ। ਹੇ ਸ੍ਰੀ ਗੁਰੂ ਰਾਮਦਾਸ! (ਤੁਹਾਡਾ) ਜਗਤ ਵਿਚ ਜੈ ਜੈਕਾਰ ਹੋ ਰਿਹਾ ਹੈ, (ਕਿਉਂਕਿ)ਤੁਸੀਂ ਹਰਿ ਤੋਂ ਪਰਮ ਸ੍ਰੇਸ਼ਠ ਪਦਵੀ ਪ੍ਰਾਪਤ ਕਰ ਲਈ ਹੈ।੪।

ਜਿਸ ਸਤਿਗੁਰੂ ਨੂੰ ਸਿਮਰਨ ਨਾਲ, ਅੱਖਾਂ ਦਾ (ਅਗਿਆਨ ਰੂਪ)ਹਨੇਰਾ ਛਿਣ ਭਰ ਵਿਚ ਮਿਟ ਜਾਂਦਾ ਹੈ; ਜਿਸ ਸਤਿਗੁਰੂ ਦਾ ਸਿਮਰਨ ਕਰਨ ਨਾਲ ਹਿਰਦੇ ਵਿਚ ਹਰਿ-ਨਾਮ ਦਿਨੋ ਦਿਨ (ਵਧਦਾ ਹੈ); ਜਿਸ ਸਤਿਗੁਰੂ ਨੂੰ ਸਿਮਰਨ ਨਾਲ (ਵਿਅਕਤੀ ਆਪਣੇ) ਹਿਰਦੇ ਦੀ ਤਪਸ ਨੂੰ ਮਿਟਾਉਂਦਾ ਹੈ; ਜਿਸ ਸਤਿਗੁਰੂ ਨੂੰ ਸਿਮਰਨ ਨਾਲ (ਮਨੁੱਖ) ਰਿਧੀਆਂ, ਸਿੱਧੀਆਂ ਅਤੇ ਨੌਂ ਨਿਧੀਆਂ ਪ੍ਰਾਪਤ ਕਰਦਾ ਹੈ; ਬਲ੍ਹ (ਭੱਟ ਕਵੀ) ਕਹਿੰਦਾ ਹੈ ਕਿ ਉਸ ਗੁਰੂ ਰਾਮਦਾਸ ਨੂੰ ਸੰਗਤ ਵਿਚ ਮਿਲ ਕੇ (ਸਭ) 'ਧੰਨ ਧੰਨ' ਕਹੋ। ਜਿਸ ਸਤਿਗੁਰੂ ਦੇ (ਚਰਣੀ) ਲਗ ਕੇ ਪ੍ਰਭੂ ਪਾਈਦਾ ਹੈ, ਹੇ ਮਨੁੱਖੋਂ! ਉਸ ਸਤਿਗੁਰੂ ਨੂੰ ਸਿਮਰੋ।੫।੫੪।

ਜਿਸ (ਗੁਰੂ ਰਾਮਦਾਸ) ਨੇ ਸ਼ਬਦ ਦੀ ਕਮਾਈ ਕਰਕੇ ਪਰਮ ਪਦਵੀ ਪ੍ਰਾਪਤ ਕੀਤੀ ਹੈ, (ਉਸ ਨੇ ਗੁਰੂ ਅਮਰਦਾਸ ਦੀ) ਸੇਵਾ ਕਰਦਿਆਂ ਸਾਥ ਨਹੀਂ ਛਡਿਆ। ਤਾਂ ਹੀ (ਉਸ ਗੁਰੂ ਤੋਂ) ਗਿਆਨ ਰੂਪ ਮੋਤੀ (*ਗਉਹਰੁ*) ਦਾ ਚਾਨਣ ਪ੍ਰਗਟ ਹੋਇਆ ਅਤੇ ਦੁਖ, ਗ਼ਰੀਬੀ ਅਤੇ ਅਗਿਆਨ (*ਅੰਧ੍ਯਾਰ*) ਦਾ ਨਾਸ਼ ਹੋ ਗਿਆ। ਕਵੀ ਕੀਰਤ (ਦਾ ਕਥਨ ਹੈ ਕਿ) ਜੋ (ਵਿਅਕਤੀ ਮਾਇਆਵੀ ਪ੍ਰਲੋਭਨਾਂ ਤੋਂ) ਪਰਤ ਕੇ (ਗੁਰੂ ਰਾਮਦਾਸ ਰੂਪ) ਸੰਤ ਦੇ ਚਰਣੀ ਲਗਦੇ ਹਨ, ਉਨ੍ਹਾਂ ਨੂੰ ਕਾਮ, ਕ੍ਰੋਧ ਅਤੇ ਜਮ ਦਾ ਡਰ ਨਹੀਂ ਰਹਿੰਦਾ। ਜਿਵੇਂ (ਗੁਰੂ) ਅੰਗਦ ਗੁਰੂ ਨਾਨਕ ਦੇਵ ਦੇ ਅੰਗ ਸੰਗ ਰਹੇ, ਤਿਵੇਂ ਗੁਰੂ ਅਮਰਦਾਸ ਦੇ ਨਾਲ (ਸਦਾ) ਗੁਰੂ ਰਾਮਦਾਸ ਰਹੇ।੧।

ਜਿਸ (ਗੁਰੂ ਰਾਮਦਾਸ) ਨੇ ਸਤਿਗੁਰੂ (ਅਮਰਦਾਸ) ਨੂੰ ਸੇਵ ਕੇ (ਨਾਮ ਰੂਪ) ਪਦਾਰਥ ਪ੍ਰਾਪਤ ਕੀਤਾ, (ਉਹ) ਰਾਤ ਦਿਨ ਹਰਿ ਦੇ ਚਰਣਾਂ ਵਿਚ ਨਿਵਾਸ (ਕਰਦਾ ਹੈ)। ਤਾਂ ਕਰਕੇ ਹੀ (ਸਾਰੀ) ਸੰਗਤ ਡੂੰਘੇ ਪ੍ਰੇਮ ਸਹਿਤ (ਆਪ ਦਾ) ਭੈ ਮੰਨਦੀ ਹੈ। (ਹੇ ਗੁਰੂ ਰਾਮਦਾਸ!) ਤੁਸੀਂ ਪ੍ਰਤਖ ਤੌਰ 'ਤੇ ਚੰਦਨ (*ਮਲੀਆਗਰ*) ਵਰਗੀ ਸੁਗੰਧੀ ਵਾਲੇ ਹੋ। ਧ੍ਰੂ, ਪ੍ਰਹਿਲਾਦ, ਕਬੀਰ ਅਤੇ ਤ੍ਰਿਲੋਚਨ ਨੂੰ ਜੋ ਪ੍ਰਕਾਸ਼ ਹੋਇਆ ਹੈ (ਉਹ) ਨਾਮ ਲੈਣ ਨਾਲ ਹੀ (ਹੋਇਆ ਹੈ)। ਜਿਸ ਨੂੰ ਵੇਖਦਿਆਂ ਹੀ ਮਨ ਬਹੁਤ ਆਨੰਦਿਤ ਹੁੰਦਾ ਹੈ, ਉਹੀ ਸੰਤਾਂ ਦਾ ਸਹਾਰਾ ਗੁਰੂ ਰਾਮ ਦਾਸ ਹੈ।੨।

(ਗੁਰੂ) ਨਾਨਕ ਨੇ ਪ੍ਰਭੂ (*ਨਿਰੰਜਨ*) ਦਾ ਨਾਮ ਜਾਣਿਆ ਅਤੇ (ਪੂਰੀ ਤਰ੍ਹਾਂ) ਲਿਵ ਲਗਾ ਕੇ ਪ੍ਰੇਮ-ਭਗਤੀ ਕੀਤੀ। ਉਨ੍ਹਾਂ ਤੋਂ ਸਮੁੰਦਰ (*ਸਾਇਰੁ*) ਰੂਪ (ਗੁਰੂ) ਅੰਗਦ ਹੋਏ, (ਜੋ ਉਨ੍ਹਾਂ ਦੇ) ਅੰਗ-ਸੰਗ ਰਹੇ। ਉਨ੍ਹਾਂ (ਗੁਰੂ ਅੰਗਦ) ਨੇ ਸ਼ਬਦ-ਸੁਰਤਿ ਦੀ ਨੀਂਹ ਰਖੀ। ਗੁਰੂ ਅਮਰਦਾਸ ਦੀ ਕਥਾ ਕਥਨ ਤੋਂ ਬਾਹਰ ਹੈ, ਇਕ ਜੀਭ ਤੋਂ ਕੁਝ ਕਹੀ ਨਹੀਂ ਜਾ ਸਕਦੀ। ਸਾਰੀ ਸ੍ਰਿਸ਼ਟੀ ਨੂੰ ਤਾਰਨ ਲਈ ਹੁਣ ਸੋਢੀ ਗੁਰੂ ਰਾਮਦਾਸ ਨੂੰ (ਗੁਰੂ ਹੋਣ ਦੀ) ਵਡਿਆਈ ਪ੍ਰਾਪਤ ਹੋਈ।੩।

ਅਸੀਂ ਔਗੁਣਾਂ ਨਾਲ ਭਰੇ ਹੋਏ ਹਾਂ, (ਸਾਡੇ ਵਿਚ) ਇਕ ਵੀ ਗੁਣ ਨਹੀਂ ਹੈ। (ਅਸੀਂ) ਅੰਮ੍ਰਿਤ ਨੂੰ ਛਡ ਕੇ ਵਿਸ਼ਿਆਂ ਦੀ ਵਿਸ਼ ਨੂੰ ਹੀ ਖਾਇਆ ਹੈ। ਮਾਇਆ ਦੇ ਮੋਹ ਦੇ ਭਰਮ ਵਿਚ ਪੈ ਕੇ ਭੁਲੇ ਹੋਏ ਹਾਂ ਅਤੇ ਪੁੱਤਰ ਤੇ ਇਸਤਰੀ ਨਾਲ ਪ੍ਰੇਮ ਲਗਾਇਆ ਹੋਇਆ ਹੈ। ਗੁਰੂ ਦੀ ਸੰਗਤ ਦਾ (ਅਸਾਂ) ਇਕ ਸ੍ਰੇਸ਼ਠ (ਧਰਮ-)ਮਾਰਗ ਸੁਣਿਆ ਹੈ, ਉਸ ਨਾਲ ਮਿਲ ਕੇ (ਅਸੀਂ) ਜਮ ਦਾ ਡਰ ਮਿਟਾ ਲਿਆ ਹੈ। 'ਕੀਰਤ' ਭੱਟ ਦੀ ਇਕ ਬੇਨਤੀ ਹੈ ਕਿ ਹੇ ਗੁਰੂ ਰਾਮਦਾਸ! (ਮੈਨੂੰ ਆਪਣੀ) ਸ਼ਰਣ ਵਿਚ ਰਖੋ।੪।੫੮।

(ਹੇ ਗੁਰੂ ਰਾਮਦਾਸ! ਤੁਸੀਂ) ਮੋਹ ਨੂੰ ਦਲਮਲ ਦੇ ਕਾਬੂ ਵਿਚ ਕਰ ਲਿਆ ਅਤੇ ਕਾਮ ਨੂੰ

ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਹਉ ॥
ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥
ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁਪ੍ਰਸੰਨੈ ॥
ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥
ਗੁਰ ਰਾਮਦਾਸ ਸਚੁ ਸਲ੍ਯ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥੧॥

ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥
ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ ॥
ਆਦਿ ਜੁਗਾਦਿ ਅਨਾਦਿ ਕਲਾ ਧਾਰੀ ਤ੍ਰਿਹੁ ਲੋਅਹ ॥
ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ ॥
ਗੁਰ ਅਮਰਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ ॥
ਅਘ ਅੰਤਕ ਬਦੈ ਨ ਸਲ੍ਯ ਕਵਿ ਗੁਰ ਰਾਮਦਾਸ ਤੇਰੀ ਸਰਣ ॥੨॥੬੦॥

ਸਵਈਏ ਮਹਲੇ ਪੰਜਵੇ ਕੇ ੫ ੧ੴ ਸਤਿਗੁਰ ਪ੍ਰਸਾਦਿ ॥
ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥ ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥
ਸਤਿਗੁਰ ਚਰਣ ਕਵਲ ਰਿਦਿ ਧਾਰੰ ॥ ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥
ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ ॥ ਸਗਲ ਮਨੋਰਥ ਪੂਰੀ ਆਸਾ ॥
ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥ ਕਲ੍ਯ ਜੋੜਿ ਕਰ ਸੁਜਸੁ ਵਖਾਣਿਓ ॥
ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ ॥
ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ ॥
ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ ॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ ॥੧॥

ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ ॥
ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜ੍ਹਾਯਉ ॥
ਅਗਮੁ ਅਗੋਚਰੁ ਪਾਰਬ੍ਰਹਮੁ ਸਤਿਗੁਰਿ ਦਰਸਾਯਉ ॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਨਭਉ ਠਹਰਾਯਉ ॥੨॥

ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥
ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥
ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ ॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਪਰੰਪਰੁ ਬੀਣਾ ॥੩॥

ਖੇਲੁ ਗੂੜ੍ਹਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਹਿਓ ਬਿਮਲ ਬੁਧਿ ਸਤਿਗੁਰਿ ਸਮਾਣਉ ॥

ਵਾਲੋਂ ਪਕੜ ਕੇ ਪਛਾੜ ਸੁਟਿਆ। ਕ੍ਰੋਧ ਨੂੰ (ਆਪਣੇ) ਪ੍ਰਚੰਡ (ਤੇਜ ਨਾਲ) ਟੋਟੇ ਟੋਟੇ ਕਰ ਦਿੱਤਾ ਅਤੇ ਲੋਭ ਨੂੰ ਅਪਮਾਨਿਤ ਕਰਕੇ ਝਾੜ ਸੁਟਿਆ। ਜਨਮ ਅਤੇ ਕਾਲ (ਮੌਤ) ਜੋ (ਤੇਰਾ) ਹੁਕਮ ਹੁੰਦਾ ਹੈ, ਉਸ ਨੂੰ ਹੱਥ ਜੋੜ ਕੇ ਮੰਨਦੇ ਹਨ। (ਤੁਸੀਂ) ਭਵ-ਸਾਗਰ ਨੂੰ ਬੰਨ੍ਹ ਰਖਿਆ ਹੈ ਅਤੇ ਪ੍ਰਸੰਨਤਾ ਪੂਰਵਕ ਸਿੱਖਾਂ ਨੂੰ ਤਾਰ ਦਿੱਤਾ ਹੈ। (ਤੁਹਾਡੇ) ਸਿਰ ਉਪਰ ਛੱਤਰ (*ਆਤਪਤੁ*) ਹੈ, (ਤੁਹਾਡਾ) ਤਖ਼ਤ ਸਦਾ ਸਦੀਵੀ ਹੈ, (ਜੋ) ਰਾਜ ਅਤੇ ਭੋਗ ਸਹਿਤ ਬਲ ਵਾਲਾ ਹੈ। ਸਲ੍ਹ (ਭੱਟ ਕਵੀ) ਸੱਚ ਕਹਿੰਦਾ ਹੈ ਕਿ ਹੇ ਗੁਰੂ ਰਾਮਦਾਸ! ਤੂੰ ਅਟਲ ਰਾਜ ਵਾਲਾ ਅਤੇ ਨ ਨਸ਼ਟ ਹੋਣ (*ਅਭਗ*) ਵਾਲੇ ਦਲ ਵਾਲਾ ਹੈਂ।੧।

(ਹੇ ਗੁਰੂ ਰਾਮਦਾਸ!) ਤੂੰ ਚੌਹਾਂ ਯੁਗਾਂ ਵਿਚ ਸਤਿਗੁਰੂ ਹੈਂ, (ਤੂੰ) ਆਪਣੇ ਆਪ ਵਿਚ ਪਰਮੇਸ਼ਵਰ (ਰੂਪ ਹੈਂ)। ਦੇਵਤੇ, ਮਨੁੱਖ, ਸਾਧਿਕ, ਸਿੱਧ ਅਤੇ ਸਿੱਖ ਮੁੱਢ ਕਦੀਮ ਤੋਂ (ਤੈਨੂੰ) ਸੇਵਦੇ ਆਏ ਹਨ। (ਤੂੰ) ਆਦਿ, ਜੁਗਾਦਿ ਅਤੇ ਅਨਾਦਿ ਹੈਂ, ਤਿੰਨਾਂ ਲੋਕਾਂ ਵਿਚ (ਆਪਣੀ) ਸ਼ਕਤੀ ਵਰਤਾਈ ਹੋਈ ਹੈ। (ਤੂੰ ਹੀ) ਵੇਦਾਂ ਅਤੇ ਸ਼ਾਸਤ੍ਰਾਂ ਨੂੰ ਉਧਾਰਿਆ ਸੀ ਅਤੇ (ਤੂੰ ਹੀ) ਬੁਢਾਪੇ ਅਤੇ ਜਮ ਉਤੇ ਸਵਾਰ (*ਆਰੋਅਹੁ*) ਹੈਂ। (ਤੁਹਾਨੂੰ) ਗੁਰੂ ਅਮਰਦਾਸ ਨੇ (ਗੁਰੂ-ਗੱਦੀ ਉਤੇ) ਸਥਿਰਤਾ ਪੂਰਵਕ ਸਥਾਪਿਤ ਕੀਤਾ ਹੈ, (ਤੁਸੀਂ ਭਵ-ਸਾਗਰ) ਤਰੇ ਹੋਏ ਹੋ ਅਤੇ (ਹੋਰਾਂ ਨੂੰ) ਤਾਰਨ ਲਈ ਜਹਾਜ਼ (*ਤਰਣ*) ਹੋ। ਸਲ੍ਹ (ਭੱਟ) ਕਵੀ (ਦਾ ਕਥਨ ਹੈ ਕਿ) ਹੇ ਗੁਰੂ ਰਾਮਦਾਸ! (ਜੋ) ਤੇਰੀ ਸ਼ਰਣ ਵਿਚ ਆਇਆ ਹੈ, (ਉਹ) ਪਾਪਾਂ ਅਤੇ ਜਮ (*ਅੰਤਕ*) ਨੂੰ ਕੁਝ ਨਹੀਂ ਸਮਝਦਾ।੨।੬੦।

**ਸਵਈਏ ਮਹਲੇ ਪੰਜਵੇ ਕੇ ੫**

(ਮੈਂ) ਉਸ ਪ੍ਰਭੂ ਨੂੰ ਸਿਮਰਦਾ ਹਾਂ ਜੋ ਅਚਲ ਅਤੇ ਅਵਿਨਾਸ਼ੀ ਹੈ, ਜਿਸ ਨੂੰ ਸਿਮਰਨ ਨਾਲ ਖੋਟੀ ਮਤਿ ਦੀ ਮੈਲ ਨਸ਼ਟ ਹੋ ਜਾਂਦੀ ਹੈ। (ਮੈਂ) ਸਤਿਗੁਰੂ (ਅਰਜਨ ਦੇਵ) ਦੇ ਚਰਣ-ਕਮਲ ਹਿਰਦੇ ਵਿਚ ਧਾਰਣ ਕਰਦਾ ਹਾਂ ਅਤੇ ਗੁਰੂ ਅਰਜਨ ਦੇਵ ਦੇ ਗੁਣਾਂ ਦਾ ਸਹਿਜ ਭਾਵ ਨਾਲ ਵਿਚਾਰ ਕਰਦਾ ਹਾਂ। (ਆਪ) ਗੁਰੂ ਰਾਮਦਾਸ ਦੇ ਘਰ ਪ੍ਰਗਟ ਹੋਏ, (ਉਨ੍ਹਾਂ ਦੇ) ਸਾਰੇ ਮਨੋਰਥ ਅਤੇ ਆਸਾਂ ਪੂਰੀਆਂ ਹੋਈਆਂ। ਤੁਸੀਂ ਜੰਮਦਿਆਂ ਹੀ ਗੁਰੂ ਦੀ ਮਤਿ ਦੁਆਰਾ ਬ੍ਰਹਮ ਨੂੰ ਪਛਾਣਿਆ ਹੈ। ਕਲ੍ਹ (ਭੱਟ) ਹੱਥ ਜੋੜ ਕੇ (ਆਪ ਦਾ) ਜਸ ਬਖਾਨ ਕਰਦਾ ਹੈ। ਪ੍ਰਭੂ ਨੇ ਭਗਤੀ-ਯੋਗ ਨੂੰ ਜਿਤਣ ਵਾਲਾ (*ਜੈਤਵਾਰੁ*) (ਮਾਨੋ) ਜਨਕ ਪੈਦਾ ਕੀਤਾ ਹੈ। (ਆਪ ਨੇ) ਗੁਰੂ ਦੇ ਸ਼ਬਦ ਨੂੰ ਪ੍ਰਕਾਸ਼ਿਆ ਹੈ ਅਤੇ ਹਰਿ-(ਨਾਮ) ਨੂੰ ਜੀਭ ਉਪਰ ਵਸਾਇਆ ਹੈ। ਗੁਰੂ ਨਾਨਕ, (ਗੁਰੂ) ਅੰਗਦ ਅਤੇ (ਗੁਰੂ) ਅਮਰਦਾਸ ਦੇ (ਚਰਣੀ) ਲਗ ਕੇ (ਗੁਰੂ ਰਾਮਦਾਸ ਨੇ) ਸ੍ਰੇਸ਼ਠ ਪਦਵੀ ਪ੍ਰਾਪਤ ਕੀਤੀ ਹੈ ਅਤੇ ਗੁਰੂ ਰਾਮਦਾਸ ਦੇ ਘਰ ਵਿਚ ਗੁਰੂ ਅਰਜਨ ਦੇਵ ਭਗਤ ਨੇ ਜਨਮ ਲਿਆ ਹੈ।੧।

ਵਡੇ ਭਾਗਾਂ ਵਾਲੇ (ਗੁਰੂ ਅਰਜਨ ਦੇਵ) ਨੇ ਵਿਵੇਕ ਪੂਰਵਕ (*ਉਨਮਾਨਿਅਉ*) (ਆਪਣੇ) ਹਿਰਦੇ ਵਿਚ ਸ਼ਬਦ ਨੂੰ ਵਸਾਇਆ ਹੈ। (ਆਪ ਨੇ) ਮਾਣਕ ਰੂਪ ਮਨ ਨੂੰ ਸੰਤੋਸ਼ ਵਿਚ ਟਿਕਾਇਆ ਹੈ, ਗੁਰੂ (ਰਾਮਦਾਸ ਨੇ ਆਪ ਨੂੰ) ਨਾਮ ਦ੍ਰਿੜ੍ਹ ਕਰਾਇਆ ਹੈ। ਸਤਿਗੁਰੂ (ਰਾਮਦਾਸ) ਨੇ (ਆਪ ਨੂੰ) ਅਗਮ, ਅਗੋਚਰ ਪਾਰਬ੍ਰਹਮ ਦਾ ਦਰਸ਼ਨ ਕਰਾ ਦਿੱਤਾ ਹੈ। ਗੁਰੂ ਰਾਮਦਾਸ ਦੇ ਘਰ ਗੁਰੂ ਅਰਜਨ (ਦੇ ਰੂਪ ਵਿਚ ਪ੍ਰਭੂ ਨੇ) ਅਨੁਭਵੀ ਗਿਆਨ (*ਅਨਭਉ*) ਨੂੰ ਸਥਾਪਿਤ ਕੀਤਾ ਹੈ।੨।

(ਗੁਰੂ ਅਰਜਨ ਨੇ ਮਾਨੋ) ਗਿਆਨ ਵਾਲਾ (*ਜਨਕ*) ਰਾਜ ਵਰਤਾ ਦਿੱਤਾ ਹੈ ਅਤੇ ਸਤਿਯੁਗ ਆ ਗਿਆ ਹੈ। ਗੁਰੂ ਦੇ ਸ਼ਬਦ ਦੁਆਰਾ ਮਨ ਮੰਨ ਗਿਆ ਹੈ, ਨ ਪਤੀਜਣ ਵਾਲਾ (ਮਨ) ਪਤੀਜ ਗਿਆ ਹੈ। (ਜਿਵੇਂ) ਗੁਰੂ ਨਾਨਕ ਦੇਵ ਸੱਚ ਦੀ ਨੀਂਹ ਉਸਾਰ ਕੇ ਸਤਿਗੁਰੂ (ਅੰਗਦ) ਨਾਲ ਲੀਨ ਹੋ ਗਏ ਸਨ, (ਤਿਵੇਂ) ਗੁਰੂ ਰਾਮਦਾਸ ਦੇ ਘਰ ਗੁਰੂ ਅਰਜਨ ਦੇਵ ਅਪਰ-ਅਪਾਰ ਰੂਪ (ਪ੍ਰਭੂ) ਨੂੰ ਵੇਖਣ ਵਾਲਾ (*ਬੀਣਾ*) (ਪੈਦਾ ਹੋਇਆ) ਹੈ।੩।

ਪ੍ਰਭੂ ਰਾਜੇ ਨੇ (ਇਕ) ਗੰਭੀਰ ਖੇਡ ਰਚਾਈ ਹੈ ਕਿ (ਗੁਰੂ ਅਰਜਨ ਦੇਵ) ਸੰਤੋਖ ਵਿਚ

ਆਜੋਨੀ ਸੰਭਵਿਅਉ ਸੁਜਸੁ ਕਲ੍ਯ੍ਯ ਕਵੀਅਣਿ ਬਖਾਣਿਅਉ ॥
ਗੁਰਿ ਨਾਨਕਿ ਅੰਗਦੁ ਵਰ੍ਯ੍ਯਉ ਗੁਰਿ ਅੰਗਦਿ ਅਮਰ ਨਿਧਾਨੁ ॥
ਗੁਰਿ ਰਾਮਦਾਸ ਅਰਜੁਨੁ ਵਰ੍ਯ੍ਯਉ ਪਾਰਸੁ ਪਰਸੁ ਪ੍ਰਮਾਣੁ ॥੪॥

ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥
ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥
ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖ ਦਾਤਉ ॥
ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ ॥
ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ ॥
ਧਨੁ ਧੰਨੁ ਗੁਰੂ ਰਾਮਦਾਸ ਗੁਰੁ ਜਿਨਿ ਪਾਰਸੁ ਪਰਸਿ ਮਿਲਾਇਅਉ ॥੫॥

ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ ॥
ਗੁਰੁ ਪੂਰਾ ਪਾਯਉ ਬਡ ਭਾਗੀ ਲਿਵ ਲਾਗੀ ਮੇਦਨਿ ਭਰੁ ਸਹਤਾ ॥
ਭਯ ਭੰਜਨੁ ਪਰ ਪੀਰ ਨਿਵਾਰਨੁ ਕਲ੍ਯ੍ਯ ਸਹਾਰੁ ਤੋਹਿ ਜਸੁ ਬਕਤਾ ॥
ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜੁਨੁ ਹਰਿ ਭਗਤਾ ॥੬॥

ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥
ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ ॥
ਮਹਾ ਦਾਨਿ ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ ॥
ਸਤਿਵੰਤੁ ਹਰਿ ਨਾਮੁ ਮੰਤ੍ਰੁ ਨਵ ਨਿਧਿ ਨ ਨਿਖੁਟੈ ॥
ਗੁਰ ਰਾਮਦਾਸ ਤਨੁ ਸਰਬ ਮੈ ਸਹਜਿ ਚੰਦੋਆ ਤਾਣਿਅਉ ॥
ਗੁਰ ਅਰਜੁਨ ਕਲ੍ਯ੍ਯੁਚਰੈ ਤੈ ਰਾਜ ਜੋਗ ਰਸੁ ਜਾਣਿਅਉ ॥੭॥

ਭੈ ਨਿਰਭਉ ਮਾਣਿਅਉ ਲਾਖ ਮਹਿ ਅਲਖੁ ਲਖਾਯਉ ॥
ਅਗਮੁ ਅਗੋਚਰ ਗਤਿ ਗਭੀਰੁ ਸਤਿਗੁਰਿ ਪਰਚਾਯਉ ॥
ਗੁਰ ਪਰਚੈ ਪਰਵਾਣੁ ਰਾਜ ਮਹਿ ਜੋਗੁ ਕਮਾਯਉ ॥
ਧੰਨਿ ਧੰਨਿ ਗੁਰੁ ਧੰਨਿ ਅਭਰ ਸਰ ਸੁਭਰ ਭਰਾਯਉ ॥
ਗੁਰ ਗਮ ਪ੍ਰਮਾਣਿ ਅਜਰੁ ਜਰਿਓ ਸਰਿ ਸੰਤੋਖ ਸਮਾਇਯਉ ॥
ਗੁਰ ਅਰਜੁਨ ਕਲ੍ਯ੍ਯੁਚਰੈ ਤੈ ਸਹਜਿ ਜੋਗੁ ਨਿਜੁ ਪਾਇਯਉ ॥੮॥

ਵਿਚਰ ਰਿਹਾ (*ਸਮਾਚਰ੍ਹਿਓ*) ਹੈ, ਸਤਿਗੁਰੂ (ਅਰਜਨ ਦੇਵ) ਵਿਚ ਨਿਰਮਲ ਬੁੱਧੀ ਸਮਾਈ ਹੋਈ ਹੈ। (ਆਪ) ਜੂਨਾਂ ਤੋਂ ਰਹਿਤ ਅਤੇ ਆਪਣੇ ਆਪ ਹੋਣ ਵਾਲੇ ਹਨ। ਕਲ੍ਹ ਵਰਗੇ ਕਵੀਆਂ ਨੂੰ (ਆਪ ਦੇ) ਸ੍ਰੇਸ਼ਠ ਜਸ ਦਾ ਬਖਾਨ ਕੀਤਾ ਹੈ। ਗੁਰੂ ਨਾਨਕ ਨੇ (ਗੁਰੂ) ਅੰਗਦ ਨੂੰ (ਗੁਰੂ-ਗੱਦੀ ਦਾ) ਵਰਦਾਨ ਦਿੱਤਾ, ਗੁਰੂ ਅੰਗਦ ਨੇ (ਗੁਰੂ) ਅਮਰਦਾਸ ਨੂੰ (ਨਾਮ ਦਾ) ਖ਼ਜ਼ਾਨਾ ਬਖ਼ਸ਼ਿਆ। (ਇਸੇ ਤਰ੍ਹਾਂ) ਗੁਰੂ ਰਾਮਦਾਸ ਨੇ (ਗੁਰੂ) ਅਰਜਨ ਦੇਵ ਨੂੰ ਵਰਦਾਨ ਦਿੱਤਾ, (ਇਸ ਪਰਥਾਇ) ਪਾਰਸ ਨੂੰ ਛੋਹਣ ਵਾਲਾ ਪ੍ਰਮਾਣ (ਉਪਯੁਕਤ) ਹੈ।੪।

(ਗੁਰੂ) ਅਰਜਨ ਦੇਵ ਸਦ-ਜੀਵੀ, ਅਮੋਲਕ, ਜੂਨਾਂ ਤੋਂ ਰਹਿਤ ਅਤੇ ਆਪਣੇ ਆਪ ਹੋਂਦ ਵਿਚ ਆਉਣ ਵਾਲਾ ਹੈ। (ਉਹ) ਭੈ ਨੂੰ ਨਸ਼ਟ ਕਰਨ ਵਾਲਾ, ਪਰ-ਦੁਖਾਂ ਨੂੰ ਦੂਰ ਕਰਨ ਵਾਲਾ, ਅਪਾਰ ਅਤੇ ਅਨੁਭਵੀ ਗਿਆਨ ਵਾਲਾ ਹੈ। (ਉਹ) ਨ ਪਕੜੇ ਜਾ ਸਕਣ ਵਾਲੇ (ਪ੍ਰਭੂ) ਨੂੰ ਪਕੜਨ ਵਾਲਾ, ਭਰਮ ਅਤੇ ਭ੍ਰਾਂਤੀ ਨੂੰ ਸਾੜਨ ਵਾਲਾ, ਸ਼ੀਤਲ (ਸੁਭਾ ਵਾਲਾ) ਅਤੇ ਸੁਖ ਦੇਣ ਵਾਲਾ ਹੈ। (ਇੰਜ ਪ੍ਰਤੀਤ ਹੁੰਦਾ ਹੈ ਮਾਨੋ) ਅਜਨਮਾ ਪੂਰਣ ਪੁਰਖ ਵਿਧਾਤਾ ਪ੍ਰਗਟ ਹੋ ਗਿਆ (*ਉਦਵਿਅਉ*) ਹੈ। (ਜਿਵੇਂ) ਆਦਿ ਤੋਂ (ਗੁਰੂ) ਨਾਨਕ (ਗੁਰੂ ਅੰਗਦ ਵਿਚ ਅਤੇ ਗੁਰੂ ਅੰਗਦ ਗੁਰੂ) ਅਮਰਦਾਸ ਸਤਿਗੁਰੂ ਦੇ ਸ਼ਬਦ ਵਿਚ ਸਮਾਏ ਹਨ, (ਤਿਵੇਂ) ਗੁਰੂ ਰਾਮਦਾਸ ਧੰਨ ਧੰਨ ਹਨ, ਜਿਨ੍ਹਾਂ ਨੇ (ਗੁਰੂ ਅਰਜਨ ਦੇਵ ਨੂੰ) ਪਾਰਸ ਦੀ ਛੋਹ ਵਾਂਗ (ਆਪਣੇ ਨਾਲ) ਮਿਲਾ ਲਿਆ ਹੈ।੫।

ਜਿਸ (ਗੁਰੂ ਅਰਜਨ ਦੇਵ ਦਾ) ਜੈਜੈਕਾਰ ਜਗਤ ਵਿਚ ਹੋ ਰਿਹਾ ਹੈ, (ਜਿਸ ਦੇ ਹਿਰਦੇ ਰੂਪ) ਘਰ (*ਮੰਦਰਿ*) ਵਿਚ ਭਾਗ (ਜਾਗ ਪਿਆ ਹੈ) ਅਤੇ (ਜੋ) ਪ੍ਰਭੂ (*ਸਿਵ*) ਨਾਲ ਜੁੜਿਆ ਰਹਿੰਦਾ ਹੈ, (ਉਸ) ਵਡਭਾਗੀ ਨੇ ਪੂਰਾ ਗੁਰੂ ਪ੍ਰਾਪਤ ਕੀਤਾ ਹੈ, (ਉਸ ਦੀ) ਲਿਵ (ਪ੍ਰਭੂ ਵਿਚ) ਲਗੀ ਹੋਈ ਹੈ ਅਤੇ ਧਰਤੀ (*ਮੇਦਨਿ*) ਦਾ ਭਾਰ ਸਹਿ ਰਿਹਾ ਹੈ। (ਹੇ ਗੁਰੂ ਅਰਜਨ ਦੇਵ !)ਕਲ੍ਹ ਸਹਾਰ (ਭੱਟ ਕਵੀ) ਤੇਰਾ ਜਸ ਕਹਿੰਦਾ ਹੈ, ਤੂੰ ਭੈ ਨੂੰ ਖ਼ਤਮ ਕਰਨ ਵਾਲਾ ਅਤੇ ਪਰਾਈ ਪੀੜ ਨੂੰ ਦੂਰ ਕਰਨ ਵਾਲਾ ਹੈਂ। ਸੋਢੀ ਕੁਲ ਵਿਚ ਗੁਰੂ ਰਾਮਦਾਸ ਦਾ ਪੁੱਤਰ (*ਤਨੁ*) (ਗੁਰੂ) ਅਰਜਨ ਦੇਵ ਧਰਮ ਦਾ ਝੰਡਾ ਰੂਪ ਅਤੇ ਹਰਿ ਦਾ ਭਗਤ ਹੈ।੬।

(ਗੁਰੂ ਅਰਜਨ ਦੇਵ) ਧਰਮ ਨੂੰ ਧੀਰਜ ਦੇਣ ਵਾਲੇ (ਅਰਥਾਤ ਸਹਾਰਾ ਦੇਣ ਵਾਲੇ), ਗੁਰਮਤਿ (ਦਾ) ਡੂੰਘਾ (ਗਿਆਨ ਰਖਣ ਵਾਲੇ), ਦੂਜਿਆਂ ਦੇ ਦੁਖਾਂ ਨੂੰ ਦੂਰ ਕਰਨ ਵਾਲੇ ਹਨ; ਸ਼ਬਦ ਦਾ ਤੱਤ੍ਵ (ਗ੍ਰਹਿਣ ਕਰਨ ਵਾਲੇ), ਹਰਿ ਵਰਗੇ ਉਦਾਰ ਅਤੇ ਹੰਕਾਰ ਨੂੰ ਦੂਰ ਕਰਨ ਵਾਲੇ ਹਨ। (ਆਪ) ਵਡੇ ਦਾਨੀ ਹਨ, ਸਤਿਗੁਰੂ ਦੇ ਗਿਆਨ ਵਾਲੇ ਹਨ, (ਆਪ ਦੇ) ਮਨ ਵਿਚ ਉਤਸਾਹ (ਕਦੇ) ਘਟਦਾ ਨਹੀਂ ਹੈ। (ਆਪ) ਸਤਿਵਾਦੀ ਹਨ, (ਆਪ ਪਾਸੋਂ) ਨੌਂ ਨਿਧੀਆਂ ਰੂਪ ਹਰਿ-ਨਾਮ ਮੰਤ੍ਰ ਕਦੇ ਮੁਕਦਾ ਨਹੀਂ ਹੈ। ਗੁਰੂ ਰਾਮਦਾਸ ਦਾ ਪੁੱਤਰ (ਗੁਰੂ ਅਰਜਨ) ਸਰਬ ਵਿਆਪਕ ਹੈ, (ਆਪ ਨੇ) ਸਹਿਜ ਭਾਵ ਦਾ ਚੰਦੋਆ ਤਾਣਿਆ ਹੋਇਆ ਹੈ। ਕਲ੍ਹ (ਭੱਟ ਕਵੀ) ਉਚਰਦਾ ਹੈ ਕਿ ਹੇ ਗੁਰੂ ਅਰਜਨ ਦੇਵ ! ਤੁਸੀਂ ਰਾਜ ਅਤੇ ਜੋਗ (ਦੋਹਾਂ ਦਾ ਮਿਲਵਾਂ) ਆਨੰਦ ਮਾਣਿਆ ਹੈ।੭।

(ਗੁਰੂ ਅਰਜਨ ਦੇਵ ਨੇ) ਨਿਰਭਉ (ਪ੍ਰਭੂ) ਦੇ ਭੈ ਨੂੰ ਮਾਣਿਆ ਹੈ ਅਤੇ ਲਖਾਂ (ਜੀਵਾਂ ਦੇ ਹਿਰਦੇ) ਵਿਚ ਅਲੱਖ (ਪ੍ਰਭੂ) ਦਾ ਬੋਧ ਕਰਾ ਦਿੱਤਾ ਹੈ। ਸਤਿਗੁਰੂ (ਰਾਮਦਾਸ) ਨੇ (ਆਪ ਨੂੰ ਉਸ ਹਰਿ ਦਾ) ਪਰਿਚੈ ਕਰਾਇਆ ਹੈ ਜੋ ਅਗਮ, ਅਗੋਚਰ ਅਤੇ ਗੰਭੀਰ ਸਥਿਤੀ ਵਾਲਾ ਹੈ। ਗੁਰੂ ਦੁਆਰ ਪਰਿਚਿਤ (ਕਰਾਏ ਜਾਣ ਕਰਕੇ ਆਪ ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹ ਗਏ ਹੋ। (ਆਪ ਨੇ) ਰਾਜ ਵਿਚ ਯੋਗ ਦੀ ਸਾਧਨਾ ਕੀਤੀ ਹੈ। ਗੁਰੂ (ਅਰਜਨ ਦੇਵ) ਧੰਨ ਧੰਨ ਹਨ (ਜਿਨ੍ਹਾਂ ਨੇ) ਹਿਰਦੇ ਰੂਪ ਖ਼ਾਲੀ ਸਰੋਵਰਾਂ ਨੂੰ ਚੰਗੀ ਤਰ੍ਹਾਂ (ਨਾਮ ਰੂਪ ਅੰਮ੍ਰਿਤ ਨਾਲ) ਭਰ ਦਿੱਤਾ ਹੈ। ਗੁਰੂ (ਰਾਮਦਾਸ) ਤਕ ਪਹੁੰਚ ਹੋਣ ਕਾਰਣ (ਅਰਥਾਤ ਗੁਰੂ ਪਦ ਗ੍ਰਹਿਣ ਕਰ ਲੈਣ ਨਾਲ) (ਆਪ ਨੇ) ਅਜਰ (ਅਵਸਥਾ ਨੂੰ) ਜਰ ਲਿਆ ਹੈ ਅਤੇ ਸੰਤੋਖ ਦੇ ਸਰੋਵਰ ਵਿਚ ਸਮਾ ਗਏ ਹੋ। ਕਲ੍ਹ (ਭੱਟ ਕਵੀ) ਕਹਿੰਦਾ ਹੈ ਕਿ ਹੇ ਗੁਰੂ ਅਰਜਨ ਦੇਵ ! ਤੁਸੀਂ ਸੁਤੇ-ਸਿਧ ਹੀ ਨਿਜ-ਸਰੂਪੀ ਸੰਯੋਗ ਪ੍ਰਾਪਤ ਕਰ ਲਿਆ ਹੈ।੮।

ਅਮਿਉ ਰਸਨਾ ਬਦਨਿ ਬਰ ਦਾਤਿ ਅਲਖ ਅਪਾਰ ਗੁਰ ਸੂਰ ਸਬਦਿ ਹਉਮੈ ਨਿਵਾਰ੍ਉ ॥
ਪੰਚਾਹਰੁ ਨਿਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰ੍ਉ ॥
ਹਰਿ ਨਾਮਿ ਲਾਗਿ ਜਗ ਉਧਰ੍ਉ ਸਤਿਗੁਰੁ ਰਿਦੈ ਬਸਾਇਅਉ ॥
ਗੁਰ ਅਰਜੁਨ ਕਲ੍ਯ੍ਯ੍ਹਚਰੈ ਤੈ ਜਨਕਹ ਕਲਸੁ ਦੀਪਾਇਅਉ ॥੯॥

ਸੋਰਠੇ ॥
ਗੁਰੁ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥
ਨੇਜਾ ਨਾਮ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥੧॥
ਭਵਜਲੁ ਸਾਇਰੁ ਸੇਤੁ ਨਾਮੁ ਹਰੀ ਕਾ ਬੋਹਿਥਾ ॥
ਤੁਅ ਸਤਿਗੁਰ ਸੰ ਹੇਤੁ ਨਾਮਿ ਲਾਗਿ ਜਗੁ ਉਧਰ੍ਉ ॥੨॥
ਜਗਤ ਉਧਾਰਣੁ ਨਾਮੁ ਸਤਿਗੁਰ ਤੁਠੈ ਪਾਇਅਉ ॥
ਅਬ ਨਾਹਿ ਅਵਰ ਸਰਿ ਕਾਮੁ ਬਾਰੰਤਰਿ ਪੂਰੀ ਪੜੀ ॥੩॥੧੨॥

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥
ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥
ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥

ਸਤਿ ਰੂਪੁ ਸਤਿ ਨਾਮੁ ਸਤੁ ਸੰਤੋਖੁ ਧਰਿਓ ਉਰਿ ॥
ਆਦਿ ਪੁਰਖਿ ਪਰਤਖਿ ਲਿਖ੍ਉ ਅਛਰੁ ਮਸਤਕਿ ਧੁਰਿ ॥
ਪ੍ਰਗਟ ਜੋਤਿ ਜਗਮਗੈ ਤੇਜੁ ਭੂਅ ਮੰਡਲਿ ਛਾਯਉ ॥
ਪਾਰਸੁ ਪਰਸਿ ਪਰਸੁ ਪਰਸਿ ਗੁਰਿ ਗੁਰੂ ਕਹਾਯਉ ॥
ਭਨਿ ਮਥੁਰਾ ਮੂਰਤਿ ਸਦਾ ਥਿਰੁ ਲਾਇ ਚਿਤੁ ਸਨਮੁਖ ਰਹਹੁ ॥
ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥੨॥

ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ ਬਾਸੁਰ ਰਯਨਿ ਬਾਸੁ ਜਾ ਕੋ ਹਿਤੁ ਨਾਮ ਸਿਉ ॥
ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗ੍ਯ੍ਯੌ ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ ॥
ਅਪਰ ਪਰੰਪਰ ਪੁਰਖ ਸਿਉ ਪ੍ਰੇਮੁ ਲਾਗ੍ਯ੍ਯੌ ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ ॥
ਮਥੁਰਾ ਕੋ ਪ੍ਰਭੁ ਸ੍ਰਬ ਮਯ ਅਰਜੁਨ ਗੁਰੁ ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ॥੩॥

ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥
ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡ੍ਉਿ ਏਕ ਘਰੀ ॥
ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥

ਹੇ ਅਲੱਖ, ਅਪਾਰ, ਸੂਰਮੇ ਗੁਰੂ! ਜੀਭ ਤੋਂ ਅੰਮ੍ਰਿਤ (ਦੀ ਛਹਿਬਰ ਲਗਾਉਂਦੇ ਹੋ), ਮੂੰਹੋਂ (*ਬਦਨਿ*) ਵਰਾਂ ਦੀ ਦਾਤ ਦਿੰਦੇ ਹੋ ਅਤੇ ਸ਼ਬਦ ਰਾਹੀਂ ਹਉਮੈ ਨੂੰ ਨਿਵਾਰਦੇ ਹੋ। ਪੰਜ (ਗਿਆਨ ਇੰਦ੍ਰੀਆਂ) ਨੂੰ ਹਰਨ ਵਾਲੇ (ਅਗਿਆਨ ਨੂੰ ਆਪ ਨੇ) ਦਲ ਦਿੱਤਾ ਹੈ ਅਤੇ ਅਫੁਰ (ਪ੍ਰਭੂ) ਨੂੰ ਸਹਿਜ ਸੁਭਾ ਆਪਣੇ ਹਿਰਦੇ (*ਨਿਜ ਘਰਿ*) ਵਿਚ ਸਹਾਰਿਆ ਹੈ। ਆਪ ਨੇ ਸਤਿਗੁਰੂ (ਰਾਮਦਾਸ) ਨੂੰ ਹਿਰਦੇ ਵਿਚ ਵਸਾ ਕੇ ਅਤੇ ਹਰਿ-ਨਾਮ ਵਿਚ ਲਗ ਕੇ ਜਗਤ ਦਾ ਉਧਾਰ ਕਰ ਦਿੱਤਾ ਹੈ। ਕਲ੍ਯ (ਭੱਟ ਕਵੀ) ਕਹਿੰਦਾ ਹੈ ਕਿ ਹੇ ਗੁਰੂ ਅਰਜਨ ਦੇਵ! ਤੁਸੀਂ ਗਿਆਨ ਦੇ ਕਲਸ ਨੂੰ ਲਿਸ਼ਕਾਇਆ ਹੈ।੯।

**ਸੋਰਠੇ** : ਗੁਰੂ ਅਰਜਨ ਪ੍ਰਮਾਣਿਕ ਪੁਰਸ਼ ਹਨ, (ਪਾਂਡੂ ਕੁਲ ਵਾਲੇ) ਅਰਜਨ ਵਾਂਗ (ਆਪ) ਡੋਲਦੇ ਨਹੀਂ ਹਨ। (ਆਪ ਦੇ ਹੱਥ ਵਿਚ) ਨਾਮ ਦਾ ਨੇਜ਼ਾ ਹੈ ਅਤੇ ਸਤਿਗੁਰੂ (ਰਾਮਦਾਸ) ਦੇ ਸ਼ਬਦ ਨਾਲ ਸਵਾਰਿਆ ਹੋਇਆ ਝੰਡਾ (*ਨੀਸਾਣੁ*) ਹੈ।੧। ਸੰਸਾਰ ਸਾਗਰ ਵਿਚ ਹਰਿ-ਨਾਮ (ਮਾਨੋ) ਪੁਲ ਅਥਵਾ ਜਹਾਜ਼ ਹੈ। (ਹੇ ਗੁਰੂ ਅਰਜਨ ਦੇਵ!) ਤੁਹਾਡਾ ਸਤਿਗੁਰੂ (ਰਾਮਦਾਸ ਨਾਲ) ਸਨੇਹ ਹੈ ਅਤੇ ਨਾਮ ਨਾਲ ਜੁੜ ਕੇ (ਤੁਸੀਂ) ਜਗਤ ਦਾ ਉਧਾਰ ਕਰ ਦਿੱਤਾ ਹੈ।੨। ਜਗਤ ਨੂੰ ਉਧਾਰਨ ਵਾਲਾ ਨਾਮ (ਆਪ ਨੇ) ਸਤਿਗੁਰੂ (ਰਾਮਦਾਸ) ਦੇ ਪ੍ਰਸੰਨ ਹੋਣ 'ਤੇ ਪਾਇਆ ਹੈ। ਹੁਣ ਹੋਰ ਕਿਸੇ ਨਾਲ ਕੋਈ ਵਾਸਤਾ ਨਹੀਂ ਹੈ, (ਤੁਹਾਡੇ) ਦੁਆਰ ਉਤੇ ਆਉਣ ਨਾਲ ਹੀ (ਸਾਡੀ) ਪੂਰੀ ਪੈ ਗਈ ਹੈ।੩।੧੨।

ਜੋਤਿ ਸਰੂਪ ਪ੍ਰਭੂ ਨੇ ਆਪਣੇ ਆਪ ਨੂੰ ਗੁਰੂ ਨਾਨਕ ਅਖਵਾਇਆ। ਉਸ (ਗੁਰੂ ਨਾਨਕ) ਤੋਂ (ਗੁਰੂ) ਅੰਗਦ ਪ੍ਰਗਟ ਹੋਏ ਅਤੇ (ਨਾਨਕ ਰੂਪ) ਤੱਤ੍ਵ ਨਾਲ (ਅੰਗਦ ਰੂਪ) ਤੱਤ੍ਵ ਮਿਲਾ ਦਿੱਤਾ। (ਗੁਰੂ) ਅੰਗਦ ਨੇ ਕ੍ਰਿਪਾ ਪੂਰਵਕ ਅਮਰਦਾਸ ਨੂੰ ਸਤਿਗੁਰੂ ਵਜੋਂ ਸਥਾਪਿਤ ਕੀਤਾ। (ਗੁਰੂ) ਅਮਰਦਾਸ ਨੇ ਅਮਰਤਾ ਦਾ ਛੱਤਰ ਗੁਰੂ ਰਾਮਦਾਸ ਨੂੰ ਬਖ਼ਸ਼ਿਆ। ਮਥੁਰਾ (ਭੱਟ ਕਵੀ) ਦਾ ਕਥਨ ਹੈ ਕਿ ਗੁਰੂ ਰਾਮਦਾਸ ਦਾ ਦਰਸ਼ਨ ਪਰਸ ਕੇ (ਗੁਰੂ ਅਰਜਨ ਦੇ) ਬੋਲ ਅੰਮ੍ਰਿਤ (ਸਮਾਨ) ਹੋ ਗਏ। (ਹੇ ਜਿਗਿਆਸੂਓ! ਤੁਸੀਂ ਸਾਰੇ ਉਸ) ਪੰਜਵੇਂ ਸਰੂਪ ਵਾਲੇ ਪ੍ਰਮਾਣਿਕ ਪੁਰਸ਼ ਗੁਰੂ ਅਰਜਨ ਨੂੰ ਅੱਖਾਂ ਨਾਲ ਵੇਖੋ।੧।

(ਗੁਰੂ ਅਰਜਨ ਦੇਵ ਨੇ) ਸਤਿਸਰੂਪ (ਪ੍ਰਭੂ), ਸਦਾ ਸਦੀਵੀ ਨਾਮ ਅਤੇ ਸਤ ਸੰਤੋਖ (ਆਦਿ ਗੁਣਾਂ ਨੂੰ) ਹਿਰਦੇ ਵਿਚ ਧਾਰਣ ਕੀਤਾ ਹੈ। ਆਦਿ ਪੁਰਖ (ਪ੍ਰਭੂ) ਨੇ ਧੁਰੋਂ ਹੀ ਪ੍ਰਤਖ ਤੌਰ 'ਤੇ (ਉਨ੍ਹਾਂ ਦੇ) ਮੱਥੇ ਉਪਰ ਲੇਖ ਲਿਖਿਆ ਹੈ। (ਆਪ ਦੇ ਸਰੂਪ ਉਪਰ) ਪ੍ਰਗਟ ਰੂਪ ਵਿਚ (ਪ੍ਰਭੂ ਦੀ) ਜੋਤਿ ਜਗਮਗਾ ਰਹੀ ਹੈ ਅਤੇ (ਆਪ ਦਾ) ਤੇਜ ਸਾਰੀ ਧਰਤੀ ਉਪਰ ਛਾਇਆ ਹੋਇਆ ਹੈ। (ਆਪ ਨੇ) ਪਾਰਸ (ਰੂਪ ਗੁਰੂ ਰਾਮ ਦਾਸ) ਨੂੰ ਪਰਸ ਕੇ ਪਰਸਣ ਯੋਗ (ਗੁਰੂ) ਦੀ ਛੋਹ ਪ੍ਰਾਪਤ ਕਰਕੇ ਗੁਰੂ (ਰਾਮਦਾਸ) ਤੋਂ ਗੁਰੂ (ਅਰਜਨ ਦੇਵ) ਅਖਵਾਇਆ ਹੈ। ਮਥੁਰਾ (ਭਟ ਕਵੀ) ਦਾ ਕਥਨ ਹੈ ਕਿ (ਹੇ ਜਿਗਿਆਸੂਓ! ਗੁਰੂ ਅਰਜਨ ਦੇਵ ਦੇ) ਸਦਾ ਸਥਾਈ ਸਰੂਪ ਵਿਚ ਚਿਤ ਲਗਾ ਕੇ (ਸਦਾ) ਸਨਮੁਖ ਰਹੋ। ਗੁਰੂ ਅਰਜਨ ਕਲਿਯੁਗ (ਤੋਂ ਤਾਰਨ ਵਾਲਾ ਮਾਨੋ) ਜਹਾਜ਼ ਹੈ, (ਇਸ ਲਈ) ਹੇ ਸਾਰੀ ਸ੍ਰਿਸ਼ਟੀ (ਦੇ ਮਨੁੱਖੋ! ਉਸ ਦੇ ਚਰਣੀ) ਲਗ ਕੇ (ਭਵ-ਸਾਗਰ ਤੋਂ) ਚੰਗੀ ਤਰ੍ਹਾਂ ਤਰ ਜਾਓ।੨।

ਹੇ ਜਿਗਿਆਸੂਓ! ਉਸ (ਗੁਰੂ ਅਰਜਨ) ਪਾਸੋਂ ਯਾਚਨਾ ਕਰੋ, (ਜੋ) ਸਾਰੇ ਜਗਤ ਵਿਚ ਜਾਣਿਆ ਜਾਂਦਾ ਹੈ, ਜਿਸ ਦਾ ਦਿਨ ਰਾਤ ਵਾਸਾ ਅਤੇ ਪ੍ਰੇਮ ਨਾਮ ਨਾਲ ਹੈ; (ਜੋ) ਪਰਮ ਵੈਰਾਗੀ ਹੈ, ਪਰਮੇਸ਼ਵਰ ਦੇ ਰੰਗ ਵਿਚ ਰੰਗਿਆ ਹੋਇਆ ਹੈ, ਵਾਸਨਾ ਤੋਂ ਪਰੇ ਹੈ, ਪਰ ਵੇਖੀਦਾ ਘਰ-ਗ੍ਰਿਹਸਥੀ ਵਿਚ ਹੈ। (ਜਿਸ ਗੁਰੂ ਅਰਜਨ ਦੇਵ ਦਾ) ਪ੍ਰੇਮ ਅਪਰ ਅਪਾਰ ਪੁਰਸ਼ ਨਾਲ ਲਗਾ ਹੋਇਆ ਹੈ ਅਤੇ (ਜਿਸ ਨੂੰ) ਹਰਿ ਤੋਂ ਬਿਨਾ ਕਿਸੇ ਹੋਰ ਕੰਮ ਵਿਚ ਰੁਚੀ ਨਹੀਂ ਹੈ; ਮਥੁਰਾ (ਭੱਟ ਕਵੀ) ਲਈ ਗੁਰੂ ਅਰਜਨ ਹੀ ਸਰਬ ਵਿਆਪਕ ਪ੍ਰਭੂ ਹੈ (ਜੋ) ਭਗਤੀ ਵਾਸਤੇ ਹਰਿ ਦੇ ਚਰਣਾਂ ਨਾਲ ਜੁੜਿਆ ਹੋਇਆ ਹੈ।੩।

ਸਾਰੇ ਦੇਵਤੇ, ਮੁਨੀ, ਇੰਦ੍ਰ ਅਤੇ ਸ਼ਿਵ ਨੇ ਬਹੁਤ ਯੋਗ-(ਸਾਧਨਾ) ਕੀਤੀ, ਫਿਰ ਬ੍ਰਹਮਾ ਵੇਦਾਂ ਨੂੰ ਵਿਚਾਰਦਾ ਰਿਹਾ ਅਤੇ ਹਰਿ ਦਾ ਜਾਪ ਇਕ ਘੜੀ ਲਈ ਵੀ ਨ ਛਡਿਆ, (ਪਰ ਇਨ੍ਹਾਂ ਨੇ ਗੁਰੂ ਅਰਜਨ ਦਾ) ਅੰਤ ਨਹੀਂ ਪਾਇਆ। ਸੇਵਕ ਮਥਰਾ (ਭੱਟ ਕਵੀ) ਦਾ ਪ੍ਰਭੂ (ਗੁਰੂ ਅਰਜਨ ਦੇਵ)

ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥੪॥

ਜਗ ਅਉਰੁ ਨ ਯਾਹਿ ਮਹਾ ਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ ॥
ਤਿਨ ਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ੍ ਅੰਮ੍ਰਿਤ ਨਾਮੁ ਪੀਅਉ ॥
ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ ॥
ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥੫॥

ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥
ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥
ਜਪ੍ਯ੍ਯਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥

ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ ॥
ਬਸਹਿ ਸੰਤ ਜਿਸੁ ਰਿਦੈ ਦੁਖ ਦਾਰਿਦ੍ਰ ਨਿਵਾਰਨੁ ॥
ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥
ਮਨ ਬਚ ਜਿਨਿ ਜਾਣਿਅਉ ਭਯਉ ਤਿਹ ਸਮਸਰਿ ਸੋਈ ॥
ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥
ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ ਹਰਿ ॥੭॥੧੯॥

ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥
ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥
ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ ॥
ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ ॥
ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ ॥
ਹਰਿਬੰਸ ਜਗਤਿ ਜਸੁ ਸੰਚਰ੍ਯ੍ਯਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥੧॥

ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥
ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥
ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ ॥
ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ ॥
ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ ॥
ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥੨॥੨੧॥੯॥੧੧॥
੧੦॥੧੦॥੨੨॥੬੦॥੧੪੩॥

ਦੀਨਾਂ ਉਪਰ ਦਇਆ ਕਰਨ ਵਾਲਾ ਹੈ, (ਉਸ ਨੇ) ਸਾਰੀ ਸੰਗਤ ਅਤੇ ਸ੍ਰਿਸ਼ਟੀ ਨੂੰ (ਸ਼ਬਦ ਸਾਧਨਾ ਰਾਹੀਂ) ਨਿਹਾਲ ਕਰ ਦਿੱਤਾ ਹੈ। ਗੁਰੂ ਰਾਮਦਾਸ ਨੇ ਜਗਤ ਨੂੰ ਤਾਰਨ ਲਈ (ਬ੍ਰਹਮੀ) ਜੋਤਿ ਨੂੰ ਗੁਰੂ ਅਰਜਨ (ਦੇ ਹਿਰਦੇ ਵਿਚ) ਟਿਕਾ ਦਿੱਤਾ ਹੈ।੪।

ਜਗਤ ਦੇ ਘੁਪ ਹਨੇਰੇ ਵਿਚ (ਕੋਈ) ਹੋਰ ਚਾਨਣ ਦੇਣ ਵਾਲਾ ਨਹੀਂ ਸੀ, (ਉਦੋਂ ਪ੍ਰਭੂ ਨੇ) ਆ ਕੇ (ਗੁਰੂ ਅਰਜਨ ਵਿਚ ਆਪਣਾ) ਅਵਤਾਰ ਪ੍ਰਗਟ ਕੀਤਾ। ਮਥੁਰਾ (ਭੱਟ ਕਵੀ ਦਾ ਕਥਨ ਹੈ ਕਿ)ਉਨ੍ਹਾਂ ਦੇ ਕਰੋੜਾਂ ਦੁਖ ਦੂਰ ਹੋ ਗਏ ਜਿਨ੍ਹਾਂ ਨੇ (ਗੁਰੂ ਅਰਜਨ ਤੋਂ) ਨਾਮ ਰੂਪ ਅੰਮ੍ਰਿਤ ਪਾਨ ਕੀਤਾ। ਹੇ ਮਨ! ਮਤਾਂ ਇਸ ਧਰਮ-ਮਾਰਗ ਤੋਂ ਖੁੰਝ ਜਾਏਂ (ਹਰਿ ਅਤੇ ਗੁਰੂ) ਦੋਹਾਂ ਵਿਚ ਕੋਈ ਭਿੰਨ ਭੇਦ ਨ ਸਮਝ। ਗੁਰੂ ਅਰਜਨ ਦੇ ਹਿਰਦੇ ਵਿਚ ਪ੍ਰਤਖ ਤੌਰ 'ਤੇ ਪੂਰਣ ਬ੍ਰਹਮ ਹਰਿ ਨੇ ਨਿਵਾਸ ਕੀਤਾ ਹੈ।੫।

ਜਦੋਂ ਤਕ ਮੱਥੇ ਉਪਰ ਭਾਗ-ਰੇਖਾ ਉਘੜੀ ਨਹੀਂ ਸੀ, ਤਦੋਂ ਤਕ (ਅਸੀਂ) ਭਟਕਦੇ ਫਿਰਦੇ ਹੋਏ ਨਠ-ਭਜ ਕਰਦੇ ਰਹੇ ਸਾਂ। ਹੇ (ਭਾਈ)! ਕਲਿਯੁਗ ਰੂਪ ਭਿਆਨਕ ਸਮੁੰਦਰ ਵਿਚ ਡੁਬਦੇ ਪਏ ਸਾਂ ਅਤੇ (ਮਨ ਤੋਂ) ਕਦੇ ਪਛਤਾਵਾ ਮਿਟਦਾ ਨਹੀਂ ਸੀ। ਮਥੁਰਾ (ਭੱਟ ਕਵੀ ਦਾ ਕਥਨ ਹੈ ਕਿ) ਤੱਤ੍ਵ ਰੂਪ ਵਿਚਾਰ ਇਹ ਹੈ ਕਿ (ਪ੍ਰਭੂ ਨੇ) ਜਗਤ ਨੂੰ ਤਾਰਨ ਲਈ (ਗੁਰੂ ਅਰਜਨ ਦੇਵ ਦੇ ਰੂਪ ਵਿਚ ਆਪਣਾ) ਅਵਤਾਰ ਧਾਰਿਆ ਹੈ। ਜਿਨ੍ਹਾਂ (ਵਿਅਕਤੀਆਂ) ਨੇ ਗੁਰੂ ਅਰਜਨ ਦੇਵ ਨੂੰ ਜਪਿਆ ਹੈ, (ਉਹ) ਫਿਰ ਗਰਭ ਜੂਨ ਦੇ ਸੰਕਟ ਵਿਚ ਨਹੀਂ ਆਏ।੬।

ਕਲਿਯੁਗ ਰੂਪ ਸਮੁੰਦਰ ਵਿਚੋਂ ਤਾਰਨ ਲਈ ਹਰਿ-ਨਾਮ ਵਜੋਂ (ਗੁਰੂ ਅਰਜਨ ਦੇਵ) ਪ੍ਰਗਟ ਹੋਏ। ਜਿਸ ਦੇ ਹਿਰਦੇ ਵਿਚ ਸੰਤ (ਰੂਪ ਗੁਰੂ ਜੀ) ਵਸਦੇ ਹਨ, (ਉਸ ਦੇ) ਦੁਖ ਅਤੇ ਗ਼ਰੀਬੀ ਨੂੰ ਦੂਰ ਕਰ ਦਿੰਦੇ ਹਨ। (ਗੁਰੂ ਜੀ) ਅਪਾਰ (ਪ੍ਰਭੂ) ਦਾ ਨਿਰਮਲ ਰੂਪ ਹਨ, ਉਨ੍ਹਾਂ ਤੋਂ ਬਿਨਾ ਹੋਰ ਕੋਈ ਨਹੀਂ ਹੈ। ਜਿਸ ਨੇ ਮਨ ਅਤੇ ਬਚਨ ਕਰਕੇ ਹਰਿ ਨੂੰ ਜਾਨਿਆ ਹੈ, ਉਹ ਉਸੇ (ਹਰਿ) ਵਰਗਾ ਹੋ ਗਿਆ ਹੈ। (ਪ੍ਰਭੂ ਦੇ) ਜੋਤਿ ਸਰੂਪੀ (ਗੁਰੂ ਅਰਜਨ ਦੇਵ) ਧਰਤੀ, ਆਕਾਸ਼ ਅਤੇ (ਸ੍ਰਿਸ਼ਟੀ ਦੇ) ਨੌਂ ਖੰਡਾਂ ਵਿਚ ਭਰਪੂਰ ਹੋ ਰਹੇ ਹਨ। ਮਥੁਰਾ (ਭੱਟ ਕਵੀ) ਦਾ ਕਥਨ ਹੈ ਕਿ ਗੁਰੂ ਅਰਜਨ ਪ੍ਰਤਖ ਰੂਪ ਵਿਚ ਪ੍ਰਭੂ ਹਨ, (ਦੋਹਾਂ ਵਿਚ) ਕੁਝ ਵੀ ਫ਼ਰਕ ਨਹੀਂ ਹੈ।੭।੧੯।

(ਗੁਰੂ ਅਰਜਨ ਦੇ ਦਰਬਾਰ ਵਿਚ ਨਾਮ ਰੂਪ) ਗੰਗਾ ਜਲ (ਵਗਦਾ ਰਹਿੰਦਾ ਹੈ, ਜੋ) ਅਮੁਕ ਅਤੇ ਅਟਲ ਹੈ ਅਤੇ ਉਸ ਵਿਚ ਸਭ ਸਿੱਖ ਸੰਗਤ ਇਸ਼ਨਾਨ ਕਰਦੀ ਹੈ। (ਉਥੇ) ਸਦਾ ਪੁਰਾਣ ਪੜ੍ਹੇ ਜਾਂਦੇ ਹਨ ਅਤੇ ਬ੍ਰਹਮਾ ਮੂੰਹ ਤੋਂ ਵੇਦਾਂ ਦਾ ਉਚਾਰਣ ਕਰਦਾ ਹੈ (ਅਰਥਾਤ ਸਰਬਤ੍ਰ ਅਧਿਆਤਮਿਕ ਮਾਹੌਲ ਬਣਿਆ ਰਹਿੰਦਾ ਹੈ)। (ਗੁਰੂ ਅਰਜਨ ਦੇਵ ਦੇ) ਸਿਰ ਉਪਰ ਈਸ਼ਵਰੀ (*ਅਜੈ*) ਚੌਰ ਝੁਲ ਰਿਹਾ ਹੈ ਅਤੇ ਮੂੰਹ ਤੋਂ (ਉਹ) ਅੰਮ੍ਰਿਤ ਰੂਪ ਨਾਮ ਉਚਾਰ ਰਹੇ ਹਨ। ਗੁਰੂ ਅਰਜਨ ਦੇ ਸਿਰ ਉਪਰ (ਗੁਰਿਆਈ ਦਾ) ਛੱਤਰ ਪਰਮੇਸ਼ਵਰ ਨੇ ਆਪ ਪ੍ਰਦਾਨ ਕੀਤਾ ਹੈ। (ਗੁਰੂ) ਨਾਨਕ, (ਗੁਰੂ) ਅੰਗਦ ਅਤੇ ਗੁਰੂ ਅਮਰਦਾਸ ਨੂੰ ਮਿਲ ਕੇ ਗੁਰੂ ਰਾਮਦਾਸ ਪ੍ਰਭੂ ਪਾਸ ਗਏ ਹਨ। ਹਰਬੰਸ (ਭੱਟ ਕਵੀ ਦਾ ਕਥਨ ਹੈ ਕਿ ਗੁਰੂ ਅਰਜਨ ਦਾ) ਜਸ ਜਗਤ ਵਿਚ ਪਸਰ ਰਿਹਾ ਹੈ। ਉਹ ਕੌਣ (ਹੈ? ਜੋ) ਕਹਿੰਦਾ ਹੈ ਕਿ ਸ੍ਰੀ ਗੁਰੂ (ਰਾਮਦਾਸ) ਗੁਜ਼ਰ ਗਏ ਹਨ।੧।

ਗੁਰੂ ਰਾਮਦਾਸ ਦੇਵਪੁਰੀ (ਅਰਥਾਤ ਬ੍ਰਹਮ ਲੋਕ) ਵਿਚ ਗਏ ਹਨ, ਪ੍ਰਭੂ ਨੂੰ (ਇਹੀ) ਚੰਗਾ ਲਗਿਆ ਹੈ। ਹਰਿ ਨੇ (ਆਪ) ਸਿੰਘਾਸਨ ਦਿੱਤਾ ਹੈ ਅਤੇ ਉਸ ਉਪਰ ਗੁਰੂ (ਅਰਜਨ ਦੇਵ) ਨੂੰ ਬਿਠਾਇਆ ਹੈ। ਦੇਵਤਿਆਂ ਨੇ ਆਨੰਦ ਮਨਾਇਆ ਹੈ ਅਤੇ (ਹੇ ਗੁਰੂ ਰਾਮਦਾਸ!) ਤੇਰਾ ਜਸ (ਗਾ ਕੇ) ਜੈ ਜੈਕਾਰ ਕਰ ਰਹੇ ਹਨ। ਉਥੋਂ ਦੈਂਤ ਭਜ ਗਏ ਹਨ, ਉਨ੍ਹਾਂ ਦੇ ਅੰਦਰਲੇ ਪਾਪ ਕੰਬ ਰਹੇ ਹਨ। ਉਨ੍ਹਾਂ ਮਨੁੱਖਾਂ ਦੇ ਪਾਪ ਕਟੇ ਗਏ ਹਨ, ਜਿਨ੍ਹਾਂ ਨੇ ਗੁਰੂ ਰਾਮ ਦਾਸ (ਦਾ ਦਰਸ਼ਨ) ਪ੍ਰਾਪਤ ਕੀਤਾ ਹੈ। (ਗੁਰੂ ਰਾਮਦਾਸ) ਧਰਤੀ ਦੇ ਸਿੰਘਾਸਨ ਦਾ ਛੱਤਰ ਗੁਰੂ ਅਰਜਨ ਨੂੰ ਦੇ ਆਏ ਹਨ।੨।੨੧।੯।੧੧। ੧੦।੧੦।੨੨।੬੦।੧੪੩।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਸਲੋਕ ਵਾਰਾਂ ਤੇ ਵਧੀਕ ॥

ਮਹਲਾ ੧ ॥
ਉਤੰਗੀ ਪੈਓਹਰੀ ਗਹਿਰੀ ਗੰਭੀਰੀ ॥
ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ॥
ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ ॥
ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ ॥੧॥

ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ ॥
ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥
ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰੁ ॥
ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ ॥
ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ ॥
ਤਿਸ ਸਉ ਨੇਹੁ ਨ ਕੀਚਈ ਜਿ ਦਿਸੈ ਚਲਣਹਾਰੁ ॥
ਨਾਨਕ ਜਿਨ੍ਹੀ ਇਵ ਕਰਿ ਬੁਝਿਆ ਤਿਨ੍ਹਾ ਵਿਟਹੁ ਕੁਰਬਾਣੁ ॥੨॥

ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ਹ ਕਲ ॥
ਤਾਹੂ ਖਰੇ ਸੁਜਾਣ ਵੰਞਾ ਏਨ੍ਹੀ ਕਪਰੀ ॥੩॥
ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ ॥
ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ ॥੪॥

ਨਾਨਕ ਦੁਨੀਆ ਕੈਸੀ ਹੋਈ ॥ ਸਾਲਕੁ ਮਿਤੁ ਨ ਰਹਿਓ ਕੋਈ ॥
ਭਾਈ ਬੰਧੀ ਹੇਤੁ ਚੁਕਾਇਆ ॥ ਦੁਨੀਆ ਕਾਰਣਿ ਦੀਨੁ ਗਵਾਇਆ ॥੫॥
ਹੈ ਹੈ ਕਰਿ ਕੈ ਓਹਿ ਕਰੇਨਿ ॥ ਗਲ੍ਹਾ ਪਿਟਨਿ ਸਿਰੁ ਖੋਹੇਨਿ ॥
ਨਾਉ ਲੈਨਿ ਅਰੁ ਕਰਨਿ ਸਮਾਇ ॥ਨਾਨਕ ਤਿਨ ਬਲਿਹਾਰੈ ਜਾਇ ॥੬॥

ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ ॥
ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ ॥
ਸਹਸੈ ਜੀਅਰਾ ਪਰਿ ਰਹਿਓ ਮਾ ਕਉ ਅਵਰੁ ਨ ਢੰਗੁ ॥
ਨਾਨਕ ਗੁਰਮੁਖਿ ਛੁਟੀਐ ਹਰਿ ਪ੍ਰੀਤਮ ਸਿਉ ਸੰਗੁ ॥੭॥

ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ ॥
ਆਪੁ ਪਛਾਣੈ ਹਰਿ ਮਿਲੈ ਬਹੁੜਿ ਨ ਮਰਣਾ ਹੋਇ ॥

### ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

### ਸਲੋਕ ਵਾਰਾਂ ਤੇ ਵਧੀਕ ਮਹਲਾ ੧

ਹੇ ਉੱਚੀਆਂ (*ਉਤੰਗੀ*) ਛਾਤੀਆਂ/ਥਣਾਂ ਵਾਲੀ (ਜੀਵ-ਇਸਤਰੀਏ! ਤੂੰ) ਗੰਭੀਰਤਾ ਨੂੰ ਗ੍ਰਹਿਣ ਕਰ।(ਉਤਰ ਵਿਚ ਜੋਬਨਵੰਤ ਜੀਵ-ਇਸਤਰੀ ਕਹਿੰਦੀ ਹੈ—ਹੇ ਸਖੀਏ!) ਮੇਰੇ ਪਾਸੋਂ (ਭਰਵੇਂ) ਥਣਾਂ ਕਰਕੇ ਝੁਕਿਆ ਨਹੀਂ ਜਾਂਦਾ, (ਦਸ) ਸੱਸ ਨੂੰ ਮੈਂ ਪ੍ਰਣਾਮ (*ਸੁਹੀਆ*) ਕਿਵੇਂ ਕਰਾਂ? (ਫਿਰ ਸਖੀ ਕਹਿੰਦੀ ਹੈ—) ਹੇ ਸਖੀਏ! ਪਹਾੜਾਂ ਜਿੰਨੇ ਉੱਚੇ (*ਗਿੜਵੜੀ*) ਜੋ ਚੂਨੇਗਚ ਮਹਲ ਹਨ, ਉਹ ਵੀ ਮੈਂ ਡਿਗਦੇ ਹੋਏ ਵੇਖੇ ਹਨ, (ਇਸ ਲਈ) ਹੇ ਜੀਵ-ਇਸਤਰੀਏ! ਥਣਾਂ ਦਾ (ਅਰਥਾਤ ਜੋਬਨ ਦਾ) ਮਾਣ ਨ ਕਰ।੧।

ਹੇ ਹਿਰਨ ਵਰਗੀਆਂ ਅਖੀਆਂ ਵਾਲੀ ਜੀਵ-ਇਸਤਰੀਏ! (ਮੇਰੇ ਪਾਸੋਂ) ਬਹੁਤ ਡੂੰਘੇ (ਭੇਦ ਵਾਲੇ) ਬੋਲ (ਵੈਣੁ) ਸੁਣ। ਪਹਿਲਾਂ (ਕਿਸੇ) ਵਸਤੂ ਨੂੰ ਵੇਖ-ਪਰਖ ਕੇ ਤਦ (ਉਸ ਦਾ) ਵਪਾਰ ਕਰਨਾ ਚਾਹੀਦਾ ਹੈ। ਦੁਰਜਨਾਂ (ਦੀ ਸੰਗਤ ਦੀ ਭੈ ਕਰਕੇ) ਦੁਹਾਈ ਦੇਣੀ ਚਾਹੀਦੀ ਹੈ ਅਤੇ ਮਿਤਰਾਂ ਦਾ ਜੈ ਜੈਕਾਰ (ਕਰਨਾ ਚਾਹੀਦਾ ਹੈ)। ਜਿਸ ਦੁਹਾਈ ਨਾਲ ਸਜਣ ਮਿਲਦੇ ਹੋਣ, ਹੇ ਜੋਬਨਵੰਤ ਇਸਤਰੀਏ! (ਉਸ) ਵਿਚਾਰ ਨੂੰ (ਮਨ ਵਿਚ ਸੰਭਾਲ) ਲੈ। ਸਜਣਾਂ ਨੂੰ ਤਨ ਮਨ ਅਰਪਿਤ ਕਰਨਾ ਚਾਹੀਦਾ ਹੈ, ਇਸ ਤਰ੍ਹਾਂ ਦਾ ਹਸਣਾ (ਅਰਥਾਤ ਖ਼ੁਸ਼ ਹੋਣਾ) ਉਤਮ ਹੈ। ਉਸ ਨਾਲ ਸਨੇਹ ਨਹੀਂ ਕਰਨਾ ਚਾਹੀਦਾ ਜੋ ਚਲਾਇਮਾਨ ਦਿਸਦਾ ਹੋਵੇ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ (ਵਾਸਤਵਿਕਤਾ ਨੂੰ) ਇਸ ਤਰ੍ਹਾਂ ਸਮਝਿਆ ਹੈ, (ਮੈਂ) ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।੨।

(ਹੇ ਜਿਗਿਆਸੂ!) ਜੇ ਤੋਂ ਪਾਣੀ ਦਾ ਤੈਰਾਕ (ਬਣਨਾ ਚਾਹੁੰਦਾ ਹੈਂ, ਤਾਂ) ਉਨ੍ਹਾਂ ਨੂੰ ਪੁਛ (ਜੋ) ਤਰਨ ਦੀ ਕਲਾ (*ਕਲ*) ਨੂੰ (ਜਾਣਦੇ ਹਨ)। ਉਹੀ ਚੰਗੇ ਸੂਝਵਾਨ ਹਨ (ਜੋ) ਇਨ੍ਹਾਂ (ਵਿਕਾਰਾਂ ਦੀਆਂ) ਲਹਿਰਾਂ ਨੂੰ ਲੰਘ ਗਏ ਹਨ।੩। (ਸੰਸਾਰ ਵਿਚ ਵਿਕਾਰਾਂ ਦੀਆਂ) ਝੜੀਆਂ, ਝਖੜ ਅਤੇ ਹੜ੍ਹਾਂ (*ਓਹਾੜ*) ਦੀਆਂ ਲਖਾਂ ਲਹਿਰਾਂ ਵਹਿ ਰਹੀਆਂ ਹਨ। (ਇਸ ਸੰਕਟ ਦੀ ਘੜੀ ਵਿਚ) ਸਤਿਗੁਰੂ ਨੂੰ ਆਵਾਜ਼ ਮਾਰ, (ਫਿਰ ਤੈਨੂੰ ਜੀਵਨ ਰੂਪ) ਬੇੜੇ ਦੇ ਡੁਬਣ ਦਾ ਡਰ ਨਹੀਂ ਹੋਵੇਗਾ।੪।

ਨਾਨਕ (ਦਾ ਕਥਨ ਹੈ) ਦੁਨੀਆ ਕਿਹੋ ਜਿਹੀ ਹੋ ਗਈ ਹੈ (ਕਿ ਇਸ ਵਿਚ ਪ੍ਰਭੂ ਦਾ) ਸਹੀ ਰਸਤਾ ਦਸਣ ਵਾਲਾ (*ਸਾਲਕੁ*) ਮਿਤਰ ਕੋਈ ਨਹੀਂ ਰਿਹਾ। ਭਰਾਵਾਂ ਅਤੇ ਸੰਬੰਧੀਆਂ ਦਾ (ਪਰਸਪਰ) ਹਿਤ ਖ਼ਤਮ ਹੋ ਗਿਆ ਹੈ ਅਤੇ ਦੁਨਿਆਵੀ (ਪਦਾਰਥਾਂ ਵਿਚ ਲਗ ਕੇ ਲੋਕਾਂ ਨੇ) ਧਰਮ-ਕਰਮ ਗਵਾ ਦਿੱਤਾ ਹੈ।੫। (ਕਿਸੇ ਦੇ ਮਰਨ 'ਤੇ ਇਸਤਰੀਆਂ) 'ਹਾਇ ਹਾਇ' ਕਰਕੇ 'ਓਹਿ ਓਹਿ' ਕਰਦੀਆਂ ਹਨ, (ਆਪਣੀਆਂ) ਗਲ੍ਹਾਂ ਪਿਟਦੀਆਂ ਹਨ ਅਤੇ ਸਿਰ (ਦੇ ਵਾਲਾਂ) ਨੂੰ ਖੋਹੰਦੀਆਂ ਹਨ। (ਜੋ ਜੀਵ-ਇਸਤਰੀਆਂ ਪ੍ਰਭੂ ਦਾ) ਨਾਮ ਲੈਂਦੀਆਂ ਹਨ ਅਤੇ (ਸਿਮਰਨ ਦਾ) ਅਭਿਆਸ ਕਰਦੀਆਂ ਹਨ, ਨਾਨਕ ਉਨ੍ਹਾਂ ਤੋਂ ਸਦਕੇ ਜਾਂਦਾ ਹੈ।੬।

ਹੇ ਮਨ! (ਵਿਕਾਰਾਂ ਕਰਕੇ) ਡਾਵਾਂ-ਡੋਲ ਨਹੀਂ ਹੋਣਾ ਚਾਹੀਦਾ, (ਸਗੋਂ) ਸਿਧੇ ਰਸਤੇ ਉਪਰ ਚਲੋ। (ਕਿਉਂਕਿ ਕਾਲ ਰੂਪ) ਭਿਆਨਕ ਸ਼ੇਰ ਪਿਛੇ (ਬੈਠਾ ਹੈ) ਅਤੇ ਅਗੇ (ਮਾਇਆਵੀ ਤ੍ਰਿਸ਼ਨਾ ਦੀ) ਅਗਨੀ ਦਾ ਤਾਲਾਬ ਹੈ। ਮੇਰੀ ਜਿੰਦ ਸੰਸ਼ੇ ਵਿਚ ਪਈ ਹੋਈ ਹੈ, ਮੈਨੂੰ (ਇਸ ਸਥਿਤੀ ਤੋਂ ਬਚਣ ਦਾ) ਹੋਰ ਕੋਈ ਢੰਗ ਨਹੀਂ (ਸੁਝਦਾ)। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਹਰਿ-ਪ੍ਰੀਤਮ ਦਾ ਸੰਗ ਕਰਕੇ ਹੀ ਖ਼ਲਾਸੀ ਹੋ ਸਕਦੀ ਹੈ।੭।

(ਹੇ ਜਿਗਿਆਸੂ!) ਮਨ ਨੂੰ ਮਾਰਨ ਨਾਲ (ਕਾਲ ਰੂਪ) ਸ਼ੇਰ ਮਰ ਜਾਂਦਾ ਹੈ, (ਪਰ ਮਨ ਉਸੇ ਦਾ ਮਰਦਾ ਹੈ) ਜਿਸ ਨੂੰ ਸਤਿਗੁਰੂ ਤੋਂ ਦੀਖਿਆ/ਸਿਖਿਆ ਮਿਲੀ ਹੁੰਦੀ ਹੈ। (ਜੋ ਵਿਅਕਤੀ) ਆਪਣੇ ਆਪ ਨੂੰ ਪਛਾਣਦਾ ਹੈ, (ਉਸ ਨੂੰ) ਪ੍ਰਭੂ ਮਿਲਦਾ ਹੈ, (ਉਸ ਦਾ) ਫਿਰ (ਜਨਮ-)ਮਰਨ ਨਹੀਂ ਹੁੰਦਾ।

ਕੀਚੜਿ ਹਾਥੁ ਨ ਬੂਡਈ ਏਕਾ ਨਦਰਿ ਨਿਹਾਲਿ ॥
ਨਾਨਕ ਗੁਰਮੁਖਿ ਉਬਰੇ ਗੁਰੁ ਸਰਵਰੁ ਸਚੀ ਪਾਲਿ ॥੮॥

ਅਗਨਿ ਮਰੈ ਜਲੁ ਲੋੜਿ ਲਹੁ ਵਿਣੁ ਗੁਰ ਨਿਧਿ ਜਲੁ ਨਾਹਿ ॥
ਜਨਮਿ ਮਰੈ ਭਰਮਾਈਐ ਜੇ ਲਖ ਕਰਮ ਕਮਾਹਿ ॥
ਜਮੁ ਜਾਗਾਤਿ ਨ ਲਗਈ ਜੇ ਚਲੈ ਸਤਿਗੁਰ ਭਾਇ ॥
ਨਾਨਕ ਨਿਰਮਲੁ ਅਮਰ ਪਦੁ ਗੁਰੁ ਹਰਿ ਮੇਲੈ ਮੇਲਾਇ ॥੯॥

ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ ॥
ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ ॥
ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ ॥
ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ ॥
ਨਿਰਮਲੁ ਨ੍ਹਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ ॥੧੦॥

ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ ॥
ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ ॥
ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ ॥
ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ ॥੧੧॥

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨॥
ਨਾਨਕ ਲਗੀ ਤੁਰਿ ਮਰੈ ਜੀਵਣ ਨਾਹੀ ਤਾਣੁ ॥
ਚੋਟੈ ਸੇਤੀ ਜੋ ਮਰੈ ਲਗੀ ਸਾ ਪਰਵਾਣੁ ॥
ਜਿਸ ਨੋ ਲਾਏ ਤਿਸੁ ਲਗੈ ਲਗੀ ਤਾ ਪਰਵਾਣੁ ॥
ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ ॥੧੩॥

ਭਾਂਡਾ ਧੋਵੈ ਕਉਣੁ ਜਿ ਕਚਾ ਸਾਜਿਆ ॥ ਧਾਤੂ ਪੰਜਿ ਰਲਾਇ ਕੂੜਾ ਪਾਜਿਆ ॥
ਭਾਂਡਾ ਆਣਗੁ ਰਾਸਿ ਜਾਂ ਤਿਸੁ ਭਾਵਸੀ ॥ ਪਰਮ ਜੋਤਿ ਜਾਗਾਇ ਵਾਜਾ ਵਾਵਸੀ ॥੧੪॥

ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ ॥
ਮਨਿ ਅੰਧੈ ਊਂਧੈ ਕਵਲ ਦਿਸਨਿ ਖਰੇ ਕਰੂਪ ॥
ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ॥

(ਜਿਸ ਉਪਰ) ਇਕ (ਪ੍ਰਭੂ) ਮਿਹਰ ਦੀ ਨਜ਼ਰ ਕਰਦਾ ਹੈ, (ਉਸ ਦਾ) ਹੱਥ (ਵਿਕਾਰਾਂ ਰੂਪ) ਚਿਕੜ ਵਿਚ ਨਹੀਂ ਡੁਬਦਾ। ਨਾਨਕ (ਦਾ ਕਥਨ ਹੈ ਕਿ) ਗੁਰੂ ਸਰੋਵਰ ਹੈ (ਜਿਸ ਦੀ) ਵਟ (*ਪਾਲਿ*) ਸੱਚ ਦੀ (ਬਣੀ ਹੋਈ ਹੈ); (ਗੁਰੂ ਨਾਲ ਜੁੜਨ ਵਾਲੇ) ਗੁਰਮੁਖ (ਸਾਧਕ ਭਵ-ਸਾਗਰ ਤੋਂ) ਤਰ ਗਏ ਹਨ।੮।

(ਜੇ ਤ੍ਰਿਸ਼ਨਾ ਦੀ) ਅਗਨੀ ਨੂੰ ਬੁਝਾਉਣਾ ਹੈ (ਤਾਂ ਨਾਮ ਰੂਪ) ਜਲ ਲਭ ਲਵੋ, ਗੁਰੂ ਰੂਪ ਸਮੁੰਦਰ (*ਨਿਧਿ*) ਤੋਂ ਬਿਨਾ (ਨਾਮ ਰੂਪ) ਜਲ ਪ੍ਰਾਪਤ ਨਹੀਂ ਹੁੰਦਾ। (ਨਾਮ ਤੋਂ ਬਿਨਾ) ਜੇ ਲਖ ਕਰਮ ਕਮਾ ਲਈਏ, (ਤਾਂ ਵੀ) ਜਨਮ-ਮਰਨ ਦੇ ਚੱਕਰ ਵਿਚ ਭਰਮਦੇ ਰਹੀਦਾ ਹੈ। ਜੇ (ਮਨੁੱਖ) ਸਤਿਗੁਰੂ ਦੇ ਭਾਣੇ ਵਿਚ ਚਲਦਾ ਹੋਵੇ, (ਤਾਂ ਉਸ ਨੂੰ) ਜਮ ਦਾ ਮਸੂਲ (*ਜਾਗਾਤਿ*) ਨਹੀਂ ਲਗਦਾ (ਅਰਥਾਤ ਜਮ ਪ੍ਰਭਾਵਿਤ ਨਹੀਂ ਕਰ ਸਕਦਾ)। ਨਾਨਕ (ਦਾ ਕਥਨ ਹੈ ਕਿ) ਅਮਰ ਨਿਰਮਲ ਪਦ (ਉਸ ਸਾਧਕ ਨੂੰ ਮਿਲਦਾ ਹੈ, ਜਿਸ ਨੂੰ) ਗੁਰੂ (ਆਪਣੇ ਨਾਲ) ਮਿਲਾ ਕੇ ਹਰਿ ਨਾਲ ਮਿਲਾ ਦਿੰਦਾ ਹੈ।੯।

(ਵਿਕਾਰਾਂ ਵਾਲੀ) ਕਲਰੀ ਛਪੜੀ ਵਿਚ (ਮਨਮੁਖ ਰੂਪ) ਕਾਂ ਮਲਮਲ ਕੇ ਇਸ਼ਨਾਨ ਕਰਦਾ ਹੈ। (ਉਸ ਦਾ) ਮਨ ਤਨ ਔਗੁਣਾਂ ਨਾਲ ਮੈਲਾ ਹੁੰਦਾ ਹੈ ਅਤੇ ਚੁੰਜ ਗੰਦਗੀ ਨਾਲ ਭਰੀ ਰਹਿੰਦੀ ਹੈ। ਕਾਂ ਵਰਗੇ ਭੈੜੇ ਪੰਛੀਆਂ ਦੀ ਸੰਗਤ ਕਰਕੇ ਹੰਸ (ਰੂਪ ਜੀਵ ਨੇ ਗੁਰੂ ਰੂਪ) ਸਰੋਵਰ ਨੂੰ ਨਹੀਂ ਸਮਝਿਆ। ਸਾਕਤ (ਮਨਮੁਖ) ਨਾਲ ਪ੍ਰੀਤ ਕਰਨੀ ਇਹੋ ਜਿਹੀ ਹੈ। ਹੇ ਗਿਆਨਵਾਨੋ! ਪ੍ਰੇਮ ਸਹਿਤ (ਇਸ ਗੱਲ ਨੂੰ) ਸਮਝੋ। ਸੰਤ-ਸਭਾ ਦਾ ਜੈ ਜੈਕਾਰ ਕਰਕੇ ਗੁਰਮੁਖਾਂ ਵਾਲੇ ਕਰਮ ਕਰੋ। ਨਾਨਕ (ਦਾ ਕਥਨ ਹੈ ਕਿ) ਗੁਰੂ ਤੀਰਥ ਅਤੇ ਦਰਿਆ ਹੈ, (ਉਸ ਵਿਚ ਡੁਬਕੀ ਲਗਾਉਣਾ ਹੀ) ਨਿਰਮਲ ਇਸ਼ਨਾਨ ਹੈ।੧੦।

(ਉਦੋਂ ਤਕ ਕਿਸੇ ਮਨੁੱਖ ਦੇ) ਜਨਮ ਦਾ ਕੀ ਫਲ ਗਿਣਿਆ ਜਾਏ, ਜਦੋਂ ਤਕ (ਉਸ ਦੇ ਹਿਰਦੇ ਵਿਚ) ਹਰਿ ਦੀ ਭਗਤੀ ਅਤੇ ਪ੍ਰੇਮ ਨਹੀਂ ਹੈ। (ਉਸ ਦਾ) ਪਾਇਆ ਖਾਇਆ (ਸਭ) ਵਿਅਰਥ ਹੈ, ਜਦ ਤਕ ਮਨ ਵਿਚ ਦ੍ਵੈਤ-ਭਾਵ ਹੈ। (ਉਸ ਵਿਅਕਤੀ ਦਾ) ਵੇਖਣਾ ਅਤੇ ਸੁਣਨਾ ਝੂਠ ਹੈ ਅਤੇ ਮੁਖ ਦਾ ਆਲਾਪ ਵੀ ਝੂਠਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਜਿਗਿਆਸੂ! ਤੂੰ ਨਾਮ ਦੀ ਸਰਾਹਨਾ ਕਰ, ਹੋਰ (ਸਭ ਕੁਝ) ਹਉਮੈ ਕਰਕੇ (ਸੰਸਾਰ ਵਿਚ) ਜੰਮਣਾ ਮਰਨਾ ਹੀ ਹੈ।੧੧।

(ਸੰਸਾਰ ਵਿਚ ਹਰਿ ਭਗਤੀ ਕਰਨ ਵਾਲੇ) ਵਿਰਲੇ ਹੀ ਹਨ, ਬਹੁਤੇ ਨਹੀਂ ਹਨ, (ਬਾਕੀ ਤਾਂ ਸਾਰਾ) ਜਗਤ ਨਿਰਾ ਵਿਖਾਵਾ (ਫੈਲ) ਅਤੇ ਬਕਵਾਦ ਹੈ।੧੨। ਨਾਨਕ (ਦਾ ਕਥਨ ਹੈ ਕਿ ਜਿਸ ਵਿਅਕਤੀ ਨੂੰ ਪ੍ਰੇਮ ਦੀ ਚੋਟ) ਲਗ ਜਾਂਦੀ ਹੈ, (ਉਹ) ਤੁਰੰਤ (*ਤੁਰਿ*) (ਜੀਵਿਤ ਭਾਵ ਨਾਲ) ਮਰ ਜਾਂਦਾ ਹੈ, (ਉਸ ਦੇ ਜੀਵਨ ਵਿਚ ਮਾਇਆਵੀ) ਬਲ ਨਹੀਂ ਰਹਿੰਦਾ। (ਪ੍ਰੇਮ ਦੀ) ਚੋਟ ਨਾਲ ਜੋ ਮਰਦਾ ਹੈ, (ਉਸ ਨੂੰ) ਲਗੀ ਹੋਈ (ਚੋਟ ਪ੍ਰਭੂ ਦੇ ਦਰ 'ਤੇ) ਪ੍ਰਵਾਨ ਚੜ੍ਹ ਜਾਂਦੀ ਹੈ। ਜਿਸ ਨੂੰ (ਪ੍ਰਭੂ ਚੋਟ) ਲਗਾਉਂਦਾ ਹੈ, ਉਸੇ ਨੂੰ ਲਗਦੀ ਹੈ ਅਤੇ (ਤਾਂ ਹੀ ਉਹ) ਲਗੀ ਹੋਈ (ਚੋਟ) ਸਵੀਕਾਰੀ ਜਾਂਦੀ ਹੈ। (ਜਿਸ ਨੂੰ) ਉਸ ਸੁਜਾਨ (ਪ੍ਰਭੂ ਨੇ) ਪ੍ਰੇਮ ਦਾ ਤੀਰ (*ਪੈਕਾਮੁ*) ਲਗਾਇਆ ਹੈ, (ਉਹ ਫਿਰ ਕਿਸੇ ਤੋਂ) ਨਿਕਲਦਾ ਨਹੀਂ ਹੈ।੧੩।

(ਉਸ ਸ਼ਰੀਰ ਰੂਪ) ਭਾਂਡੇ ਨੂੰ ਕੌਣ ਧੋ ਸਕਦਾ ਹੈ? ਜਿਸ ਨੂੰ (ਪ੍ਰਭੂ ਨੇ) ਬਣਾਇਆ ਹੀ ਕੱਚਾ ਹੋਵੇ। ਪੰਜ ਧਾਤੂਆਂ (ਮਿੱਟੀ, ਅੱਗ, ਹਵਾ, ਪਾਣੀ ਅਤੇ ਆਕਾਸ਼) ਨੂੰ ਮਿਲਾ ਕੇ (ਬਣਿਆ ਇਹ ਸ਼ਰੀਰ) ਝੂਠਾ ਵਿਖਾਵਾ ਹੀ ਹੈ। ਜਦੋਂ ਉਸ (ਪ੍ਰਭੂ) ਨੂੰ ਭਾਉਂਦਾ ਹੈ, (ਤਾਂ) ਭਾਂਡੇ (ਸ਼ਰੀਰ) ਨੂੰ ਸਹੀ ਕਰ ਦਿੰਦਾ ਹੈ। (ਇਸ ਵਿਚ) ਪਰਮ ਸ੍ਰੇਸ਼ਠ ਜੋਤਿ ਜਗਾ ਕੇ (ਜੀਵਨ ਰੂਪ) ਵਾਜਾ ਵਜਾ ਦਿੰਦਾ ਹੈ।੧੪।

ਜੋ (ਵਿਅਕਤੀ) ਮਨ ਤੋਂ ਮਹਾ ਮੂਰਖ (*ਅੰਧੇ ਘੁਪ*) ਹਨ, (ਉਹ) ਕਹਿਣ 'ਤੇ ਵੀ ਮਰਯਾਦਾ (*ਬਿਰਦੁ*) ਨੂੰ ਨਹੀਂ ਸਮਝਦੇ। (ਉਹ) ਮਨ ਦੇ ਅੰਨ੍ਹੇ ਹੋਣ ਕਰਕੇ (ਉਨ੍ਹਾਂ ਦਾ) ਹਿਰਦੇ ਰੂਪ ਕਮਲ ਉਲਟਿਆ ਹੋਇਆ ਹੈ ਅਤੇ ਦਿਸਣ ਵਿਚ ਬਹੁਤ ਕੁਰੂਪ/ਬਦ-ਸ਼ਕਲ ਹਨ। ਕਈ (ਮਨੁੱਖ) ਕਹਿਣਾ ਜਾਣਦੇ ਹਨ, ਕਿਹਾ ਹੋਇਆ ਸਮਝਦੇ ਹਨ, ਉਹ ਮਨੁੱਖ ਸੁਘੜ ਅਤੇ ਸਰੂਪਵਾਨ ਹਨ। ਕਈਆਂ ਨੂੰ ਨ

ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ ॥
ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥
ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥੧੫॥*

ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ ॥ ਜਪੁ ਤਪੁ ਸੰਜਮੁ ਕਮਾਵੈ ਕਰਮੁ ॥
ਸੀਲ ਸੰਤੋਖ ਕਾ ਰਖੈ ਧਰਮੁ ॥
ਬੰਧਨ ਤੋੜੈ ਹੋਵੈ ਮੁਕਤੁ ॥ ਸੋਈ ਬ੍ਰਹਮਣੁ ਪੂਜਣ ਜੁਗਤੁ ॥੧੬॥

ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥ ਪੁੰਨ ਦਾਨ ਕਾ ਕਰੈ ਸਰੀਰੁ ॥
ਖੇਤੁ ਪਛਾਣੈ ਬੀਜੈ ਦਾਨੁ ॥ ਸੋ ਖਤ੍ਰੀ ਦਰਗਹ ਪਰਵਾਣੁ ॥
ਲਬੁ ਲੋਭੁ ਜੇ ਕੂੜੁ ਕਮਾਵੈ ॥ ਅਪਣਾ ਕੀਤਾ ਆਪੇ ਪਾਵੈ ॥੧੭॥

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸਮ੍ਹਾਲਿ ॥੧੮॥**
ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ ॥
ਨਾਨਕ ਤੇ ਸੋਹਾਗਣੀ ਜਿਨ੍ਹਾ ਗੁਰਮੁਖਿ ਪਰਗਟੁ ਹੋਇ ॥੧੯॥

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥੨੦॥
ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥੨੧॥

ਗਿਆਨ ਹੀਣੰ ਅਗਿਆਨ ਪੂਜਾ ॥
ਅੰਧ ਵਰਤਾਵਾ ਭਾਉ ਦੂਜਾ ॥੨੨॥
ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ ॥
ਸਚ ਬਿਨੁ ਸਾਖੀ ਮੂਲੋ ਨ ਬਾਕੀ ॥੨੩॥

ਮਾਣੂ ਘਲੈ ਉਠੀ ਚਲੈ ॥
ਸਾਦੁ ਨਾਹੀ ਇਵੇਹੀ ਗਲੈ ॥੨੪॥
ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥
ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ॥
ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥
ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ ॥੨੫॥

ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥
ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥
ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 1245-46 ਉਪਰ ਵੀ ਆਇਆ ਹੈ।
** ਇਹ ਸ਼ਲੋਕ ਗੁ.ਗ੍ਰੰ. ਪੰਨਾ 1384 ਉਪਰ ਵੀ ਆਇਆ ਹੈ।

ਨਾਦ ਦਾ, ਨ ਵੇਦ ਦਾ ਅਤੇ ਨ ਹੀ ਰਾਗ ਦਾ ਰਸ ਆਉਂਦਾ ਹੈ, (ਉਹ) ਰਸ-ਕਸ (ਦੇ ਭੇਦ ਨੂੰ ਵੀ) ਨਹੀਂ ਜਾਣਦੇ। ਕਈਆਂ ਨੂੰ ਨ ਸੂਝ ਹੁੰਦੀ ਹੈ, ਨ ਬੁੱਧੀ ਅਤੇ ਨ ਹੀ ਦਿਮਾਗ਼ (*ਅਕਲਿ ਸਰ*) (ਰਖਦੇ ਹਨ ਅਤੇ ਉਨ੍ਹਾਂ ਨੂੰ) ਅੱਖਰ-ਬੋਧ ਵੀ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਉਹ ਮਨੁੱਖ ਅਸਲ ਵਿਚ ਖੋਤੇ ਹਨ, ਜੋ ਬਿਨਾ ਗੁਣਾਂ ਦੇ ਹੀ ਹੰਕਾਰ ਕਰਦੇ ਹਨ।੧੫।

(ਸੱਚਾ) ਬ੍ਰਾਹਮਣ ਉਹ ਹੈ ਜੋ ਬ੍ਰਹਮ ਨੂੰ ਜਾਣਦਾ ਹੈ; ਜਪ, ਤਪ ਅਤੇ ਸੰਜਮ ਰੂਪ ਕਰਮ ਕਰਦਾ ਹੈ; ਸ਼ਾਲੀਨਤਾ ਅਤੇ ਸੰਤੋਖ ਦਾ ਕਰਤੱਵ ਪਾਲਦਾ ਹੈ; (ਮਾਇਆਵੀ) ਬੰਧਨ ਤੋੜਦਾ ਹੈ ਅਤੇ (ਉਨ੍ਹਾਂ ਤੋਂ) ਖ਼ਲਾਸ ਹੋ ਜਾਂਦਾ ਹੈ। ਉਹੀ ਬ੍ਰਾਹਮਣ ਪੂਜਣ ਦੇ ਯੋਗ ਹੈ।੧੬।

(ਸਹੀ) ਖਤ੍ਰੀ ਉਹ ਹੈ ਜੋ (ਚੰਗੇ) ਕਰਮ ਕਰਨ ਵਾਲਾ ਸੂਰਮਾ ਹੈ। (ਆਪਣੇ) ਸ਼ਰੀਰ ਨੂੰ ਪੁੰਨ ਦਾਨ ਕਰਨ ਦਾ ਸਾਧਨ ਬਣਾਉਂਦਾ ਹੈ। (ਉਹ ਉਚਿਤ ਪਾਤਰ ਰੂਪ) ਖੇਤ ਨੂੰ ਪਛਾਣ ਕੇ ਦਾਨ ਰੂਪ ਬੀਜ ਬੀਜਦਾ ਹੈ। ਉਹ ਖਤ੍ਰੀ (ਈਸ਼ਵਰੀ) ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ। ਜੋ (ਖਤ੍ਰੀ) ਲਬ, ਲੋਭ ਅਤੇ ਕੂੜ ਕਮਾਉਂਦਾ ਹੈ, (ਉਹ) ਆਪਣੇ ਕੀਤੇ ਦਾ (ਫਲ) ਆਪ ਹੀ ਪਾਉਂਦਾ ਹੈ।੧੭।

(ਹੇ ਜਿਗਿਆਸੂ !) ਸ਼ਰੀਰ ਨੂੰ ਤੰਦੂਰ ਵਾਂਗ ਨ ਤਪਾ ਅਤੇ ਹਡੀਆਂ ਨੂੰ ਬਾਲਣ ਦੇ ਸਮਾਨ ਨ ਬਾਲ। ਸਿਰ ਅਤੇ ਪੈਰਾਂ ਨੇ ਕੀ ਵਿਗਾੜਿਆ ਹੈ? (ਤੂੰ) ਆਪਣੇ ਹਿਰਦੇ ਵਿਚ ਪ੍ਰਭੂ ਨੂੰ ਸੰਭਾਲ।੧੮। (ਹੇ ਭਾਈ !) ਸਾਰਿਆਂ ਸ਼ਰੀਰਾਂ/ਹਿਰਦਿਆਂ ਵਿਚ ਪ੍ਰਭੂ-ਪਤੀ ਵਸਦਾ ਹੈ, ਪ੍ਰਭੂ-ਪਤੀ ਤੋਂ ਬਿਨਾ ਕੋਈ ਸ਼ਰੀਰ/ਹਿਰਦਾ (ਖ਼ਾਲੀ) ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਉਹ (ਜੀਵ-ਇਸਤਰੀਆਂ) ਸੋਹਾਗਣਾਂ ਹਨ ਜਿਨ੍ਹਾਂ ਨੂੰ ਗੁਰੂ ਦੁਆਰਾ (ਪ੍ਰਭੂ-ਪਤੀ) ਪ੍ਰਤਖ ਹੋ ਜਾਂਦਾ ਹੈ।੧੯।

(ਹੇ ਜਿਗਿਆਸੂ !) ਜੇ ਤੈਨੂੰ ਪ੍ਰੇਮ (ਦੀ ਖੇਡ) ਖੇਡਣ ਦਾ ਚਾਉ ਹੈ, (ਤਾਂ ਆਪਣਾ) ਸਿਰ ਤੱਲੀ ਉਪਰ ਧਰ ਕੇ ਮੇਰੀ ਗਲੀ ਵਿਚ ਆ ਜਾਓ। ਇਸ ਮਾਰਗ ਉਪਰ ਪੈਰ ਧਰਨੇ ਚਾਹੀਦੇ ਹਨ ਅਤੇ ਸਿਰ ਦੇਣ 'ਤੇ ਵੀ ਅਹਿਸਾਨ (*ਕਾਣਿ*) ਨਹੀਂ ਕਰਨਾ ਚਾਹੀਦਾ।੨੦। ਮਾਇਆ ਦੇ ਲੋਭੀਆਂ (*ਕਿਰਾੜਾ*) ਨਾਲ ਮਿਤਰਤਾ ਕਰਨੀ (ਉਚਿਤ ਨਹੀਂ ਹੈ), ਕੂੜ ਆਧਾਰਿਤ (ਮਿਤਰਤਾ ਦੀ) ਬੁਨਿਆਦ ਵੀ ਕੂੜੀ ਹੁੰਦੀ ਹੈ। ਹੇ ਮੂਲਿਆ ! ਮੌਤ ਦਾ ਕੁਝ ਪਤਾ ਨਹੀਂ ਲਗਦਾ, ਕਿਸੇ ਵੀ ਸਥਾਨ 'ਤੇ ਆ ਸਕਦੀ ਹੈ।੨੧।

(ਜੋ ਵਿਅਕਤੀ ਬ੍ਰਹਮ) ਗਿਆਨ ਤੋਂ ਖ਼ਾਲੀ ਹੁੰਦਾ ਹੈ, (ਉਸ ਦੀ) ਪੂਜਾ ਅਗਿਆਨ ਵਾਲੀ ਹੁੰਦੀ ਹੈ। ਦ੍ਵੈਤ-ਭਾਵ ਕਾਰਣ (ਉਸ ਦਾ) ਵਿਵਹਾਰ ਵੀ ਅਗਿਆਨ ਭਰਿਆ ਹੁੰਦਾ ਹੈ।੨੨। ਗੁਰੂ ਤੋਂ ਬਿਨਾ ਗਿਆਨ ਅਤੇ ਧਰਮ ਤੋਂ ਬਿਨਾ ਧਿਆਨ (ਪ੍ਰਾਪਤ ਨਹੀਂ ਹੁੰਦੇ)। ਸੱਚ ਤੋਂ ਬਿਨਾ ਸਿਖਿਆ (ਦੇਣ ਦਾ ਅਸਰ) ਬਾਕੀ ਕੁਝ ਵੀ ਨਹੀਂ ਰਹਿੰਦਾ।੨੩।

ਮਨੁੱਖ (*ਮਾਣੂ*) ਨੂੰ (ਸੰਸਾਰ ਵਿਚ ਨਾਮ ਦੀ ਕਮਾਈ ਕਰਨ ਲਈ) ਭੇਜਿਆ ਜਾਂਦਾ ਹੈ। (ਪਰ ਉਹ ਨਾਮ ਦੀ ਕਮਾਈ ਕੀਤੇ ਬਿਨਾ) ਉਠ ਕੇ ਚਲਾ ਜਾਂਦਾ ਹੈ। ਅਜਿਹੀ ਗੱਲ ਵਿਚ ਕੋਈ ਸੁਆਦ ਨਹੀਂ ਹੈ।੨੪। ਰਾਮ ਚੰਦਰ ਸੈਨਾ-ਦਲ ਇਕੱਠੇ ਕਰਦਾ ਹੈ, (ਉਸ ਦੇ) ਅੰਦਰ (ਰਾਜ ਦਾ) ਅਧਿਕਾਰ ਹੈ, ਬਾਂਦਰਾਂ ਦੀ ਸੈਨਾ (ਉਸ ਦੀ) ਸੇਵਾ ਵਿਚ ਹੈ ਅਤੇ ਮਨ ਤਨ ਵਿਚ ਜੁੱਧ ਦਾ ਅਪਾਰ ਚਾਉ ਹੈ, (ਪਰ ਫਿਰ ਵੀ) ਝੂਰਦਾ ਹੈ (ਕਿਉਂਕਿ) ਸੀਤਾ ਨੂੰ ਰਾਵਣ (*ਦਹਸਿਰੋ*) ਲੈ ਗਿਆ ਅਤੇ ਲੱਛਮਣ ਸਰਾਪ ਨਾਲ ਮਰ ਗਿਆ। ਨਾਨਕ (ਦਾ ਕਥਨ ਹੈ ਕਿ) ਪ੍ਰਭੂ (ਸਭ ਕੁਝ) ਕਰ ਸਕਣ ਵਾਲਾ ਹੈ, (ਉਹ ਜੀਵਾਂ ਨੂੰ) ਸਥਾਪਿਤ ਵਿਸਥਾਪਿਤ ਕਰਦਾ ਹੋਇਆ ਵੇਖਦਾ ਹੈ।੨੫।

ਰਾਮ ਚੰਦਰ ਸੀਤਾ ਅਤੇ ਲੱਛਮਣ ਵਾਸਤੇ (*ਜੋਗੁ*) ਮਨ ਵਿਚ ਝੂਰਦਾ ਹੈ। ਹਨੂਮਾਨ ਨੂੰ ਯਾਦ ਕਰਦਾ ਹੈ ਅਤੇ ਸੰਯੋਗ ਵਸ (ਉਹ) ਆ ਬਹੁੜਦਾ ਹੈ। (ਹੰਕਾਰ ਵਿਚ) ਭੁਲਿਆ ਹੋਇਆ ਦੈਂਤ (ਰਾਵਣ) ਨਹੀਂ ਸਮਝਦਾ ਕਿ ਉਸ ਪ੍ਰਭੂ ਨੇ ਹੀ (ਸਾਰੇ) ਕੰਮ ਕੀਤੇ ਹੋਏ ਹਨ। ਨਾਨਕ (ਦਾ ਕਥਨ ਹੈ

ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥੨੬॥
ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥੨੭॥

ਮਹਲਾ ੩ ॥
ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥੨੮॥

ਮਹਲਾ ੧ ॥
ਉਦੋਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ ॥
ਉਦੋਸੀਅ ਘਰੇ ਹੀ ਵੁਠੀ ਕੁੜਿਈਂ ਰੰਨੀ ਧੰਮੀ ॥
ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ॥
ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ ॥੨੯॥

ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ॥
ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ ॥
ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ ॥
ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥੩੦॥

ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ ॥
ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ ॥
ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ ॥
ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ ॥੩੧॥

ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ ॥
ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ ॥੩੨॥
ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥
ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ ॥੩੩॥

ਸਲੋਕ ਮਹਲਾ ੩ ੧ੴ ਸਤਿਗੁਰ ਪ੍ਰਸਾਦਿ ॥
ਅਭਿਆਗਤ ਏਹ ਨ ਆਖੀਅਹਿ ਜਿਨ ਕੈ ਮਨ ਮਹਿ ਭਰਮੁ ॥
ਤਿਨ ਕੇ ਦਿਤੇ ਨਾਨਕਾ ਤੇਹੋ ਜੇਹਾ ਧਰਮੁ ॥੧॥*
ਅਭੈ ਨਿਰੰਜਨ ਪਰਮ ਪਦੁ ਤਾ ਕਾ ਭੀਖਕੁ ਹੋਇ ॥
ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥੨॥*
ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥

---

* ਇਹ ਦੋਵੇਂ ਸ਼ਲੋਕ ਗੁ.ਗ੍ਰੰ. ਪੰਨਾ 949 ਉਪਰ ਇਕ ਸ਼ਲੋਕ ਦੇ ਰੂਪ ਵਿਚ ਦਰਜ ਹਨ।

ਕਿ) ਉਹ (ਪ੍ਰਭੂ) ਬੇਪਰਵਾਹ ਹੈ, ਰਾਮ ਦੇ ਕੀਤੇ ਹੋਏ ਕਰਮਾਂ (*ਕਿਰਤੁ*) ਦਾ (ਫਲ) ਮਿਟ ਨਹੀਂ ਸਕਦਾ।੨੬। (ਬਾਬਰ ਦੇ ਚੌਥੇ ਹਮਲੇ ਵੇਲੇ ਲਾਹੌਰ ਵਿਚ ਹੋਏ ਜ਼ੁਲਮ ਵਲ ਗੁਰੂ ਨਾਨਕ ਦੇਵ ਦਾ ਸੰਕੇਤ ਹੈ ਕਿ) ਲਾਹੌਰ ਸ਼ਹਿਰ ਵਿਚ ਸਵਾ ਪਹਿਰ ਤਕ ਜ਼ੁਲਮ (*ਕਹਰੁ*) ਦਾ ਜ਼ਹਿਰ (ਵਰਤਦਾ ਰਿਹਾ)।੨੭।

**ਮਹਲਾ ੩**

(ਗੁਰੂ ਅਮਰਦਾਸ ਅਨੁਸਾਰ ਗੁਰੂ ਰਾਮਦਾਸ ਦੇ ਜਨਮ ਲੈਣ ਕਾਰਣ) ਲਾਹੌਰ ਸ਼ਹਿਰ (ਹੁਣ) ਸਿਫ਼ਤਾਂ ਦਾ ਘਰ ਹੋਣ ਕਰਕੇ ਅੰਮ੍ਰਿਤ-ਸਰੋਵਰ (ਬਣ ਗਿਆ ਹੈ)।੨੮।

**ਮਹਲਾ ੧**

(ਮਾਇਆ ਕਮਾਉਣ ਵਾਲੇ) ਉਤਸਾਹੀ (*ਉਦੋਸਾਹੈ*) (ਵਿਅਕਤੀ) ਦੀ ਕੀ ਨਿਸ਼ਾਨੀ ਹੈ? (ਉਤਰ—) (ਉਸ ਪਾਸ) ਅੰਨ ਨੂੰ (ਕਦੇ) ਤੋਟਾ ਨਹੀਂ ਆਉਂਦਾ। (ਪਰ) ਘਰ ਵਿਚ (ਮਾਇਆਵੀ ਪ੍ਰਾਪਤੀ ਲਈ) ਤਾਂਘ ਜਾਂ ਹਫੜਾ ਦਫ਼ੜੀ (*ਉਦੋਸੀਅ*) ਵਰਤੀ ਹੁੰਦੀ ਹੈ ਅਤੇ ਕੁੜੀਆਂ ਤੇ ਰੰਨਾਂ ਦੀ ਧੁੰਮ ਮਚੀ ਰਹਿੰਦੀ ਹੈ। ਸੈਂਕੜੇ ਰੰਨਾਂ (ਅਰਥਾਤ ਬਹੁਤ ਅਧਿਕ ਇਸਤਰੀਆਂ) ਕਰਕੇ ਘਰ ਵਿਚ ਸਿਆਪਾ ਪਿਆ ਰਹਿੰਦਾ ਹੈ ਅਤੇ ਕੂੜੇ ਕੰਮਾਂ ਕਰਕੇ ਰੋਂਦੀਆਂ ਰਹਿੰਦੀਆਂ ਹਨ। (ਉਹ ਵਿਅਕਤੀ) ਜੋ ਕਮਾਉਂਦਾ ਹੈ, ਉਹ ਹੋਰਨਾਂ ਵਿਚ ਵੰਡਦਾ ਨਹੀਂ, (ਬਹੁਤ ਦੁਖ) ਸਹਾਰ ਕੇ ਦਮੜੇ ਖਟਦਾ ਹੈ।੨੯।

ਹੇ ਸਰੋਵਰ (ਪਬਰ)! (ਕਦੇ) ਤੂੰ ਹਰਿਆਵਲਾ ਸੀ ਅਤੇ (ਤੇਰੇ ਵਿਚ) ਸੋਨੇ ਦੇ ਰੰਗ ਵਾਲੇ ਕਮਲ ਫੁਲ (ਖਿੜੇ ਹੁੰਦੇ ਸਨ)। (ਹੁਣ ਤੂੰ) ਕਿਸ ਦੋਸ਼ ਕਰਕੇ ਸੜ ਗਿਆ ਹੈਂ ਅਤੇ (ਤੇਰਾ) ਸ਼ਰੀਰ ਕਾਲਾ ਹੋ ਗਿਆ ਹੈ, ਨਾਨਕ (ਅਨੁਸਾਰ ਉਹ ਕਹਿੰਦਾ ਹੈ ਕਿ) ਮੇਰੇ ਸ਼ਰੀਰ ਵਿਚ ਕੁਝ ਵਿਘਨ ਪੈ ਗਿਆ ਹੈ, (ਮੈਂ) ਜਾਣਦਾ ਹਾਂ ਕਿ (ਮੈਨੂੰ) ਪਾਣੀ ਨਹੀਂ ਮਿਲ ਰਿਹਾ ਜਿਸ ਨਾਲ ਮੇਰਾ (ਹਮੇਸ਼ਾ) ਸਾਥ ਰਹਿੰਦਾ ਹੈ, ਜਿਸ ਨੂੰ ਵੇਖਿਆ ਮੇਰਾ ਸ਼ਰੀਰ ਪ੍ਰਫੁਲਿਤ ਹੋ ਜਾਂਦਾ ਹੈ ਅਤੇ ਚੌਗੁਣਾਂ ਰੰਗ ਚੜ੍ਹ ਜਾਂਦਾ ਹੈ।੩੦।

(ਇਸ ਸੰਸਾਰ ਵਿਚ) ਕੋਈ (ਵਿਅਕਤੀ) ਵੀ ਰਜ ਕੇ ਨਹੀਂ ਜੀਵਿਆ ਅਤੇ ਨ ਹੀ ਕੋਈ (ਸਾਰੇ ਦੁਨਿਆਵੀ) ਕੰਮ ਮੁਕਾ ਕੇ ਤੁਰਿਆ ਹੈ। ਗਿਆਨਵਾਨ (ਵਿਅਕਤੀ) ਹਮੇਸ਼ਾ ਹੀ ਜੀਉਂਦਾ ਹੈ, (ਉਸ ਦੀ ਸਦਾ ਹਰਿ ਵਿਚ) ਸੁਰਤਿ ਜੁੜੀ ਰਹਿਣ ਕਾਰਣ ਪ੍ਰਤਿਸ਼ਠਾ ਹੁੰਦੀ ਹੈ। (ਮਨੁੱਖ ਦਾ ਜੀਵਨ) ਕਿਰਸਾਂ ਕਰਦਿਆਂ ਕਰਦਿਆਂ ਇਵੇਂ ਹੀ ਬੀਤ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਕਿਸ ਨੂੰ ਕਹੀਏ? (ਕਾਲ ਜੀਵ ਨੂੰ) ਬਿਨਾ ਪੁਛੇ (ਇਸ ਸੰਸਾਰ ਵਿਚੋਂ) ਲੈ ਜਾਂਦਾ ਹੈ।੩੧।

ਅਮੀਰ ਮਨੁੱਖ ਨੂੰ ਦੋਸ਼ ਨ ਦਿਓ, (ਕਿਉਂਕਿ ਉਹ) ਜਦੋਂ ਬਿਰਧ ਹੋ ਜਾਂਦਾ ਹੈ ਤਾਂ ਸੋਝੀ ਚਲੀ ਜਾਂਦੀ ਹੈ। (ਭਾਵੇਂ ਉਹ) ਬਹੁਤੀਆਂ ਗੱਲਾਂ ਕਰਦਾ ਰਹਿੰਦਾ ਹੈ, ਤਾਂ ਵੀ (ਮਾਇਆ ਕਰਕੇ) ਅੰਨ੍ਹੇ ਹੋਏ (ਵਿਅਕਤੀ ਨੇ) ਖਾਤੇ ਜਾਂ ਟੋਏ ਵਿਚ ਹੀ ਪੈਣਾ ਹੁੰਦਾ ਹੈ।੩੨। ਪੂਰੇ (ਪ੍ਰਭੂ) ਦਾ ਕੀਤਾ ਹੋਇਆ ਸਭ ਕੁਝ ਹੀ ਪੂਰਾ ਹੈ, (ਉਸ ਵਿਚ) ਕੁਝ ਵੀ ਘਟ ਵਧ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਇਸ ਤਰ੍ਹਾਂ ਸਮਝਦਾ ਹੈ ਅਤੇ ਪੂਰੇ (ਪ੍ਰਭੂ) ਵਿਚ ਸਮਾ ਜਾਂਦਾ ਹੈ।੩੩।

**ਸਲੋਕ ਮਹਲਾ ੩**

ਇਨ੍ਹਾਂ ਨੂੰ ਭਿਖਿਆ ਮੰਗਣ ਵਾਲੇ (*ਅਭਿਆਗਤ*) ਨਹੀਂ ਕਿਹਾ ਜਾ ਸਕਦਾ ਜਿਨ੍ਹਾਂ ਦੇ ਮਨ ਵਿਚ ਭਰਮ ਹੈ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੂੰ ਦਿੱਤੇ ਹੋਏ ਦਾਨ ਦਾ ਪੁੰਨ ਅਥਵਾ ਫਲ ਉਹੋ ਜਿਹਾ ਹੀ ਹੁੰਦਾ ਹੈ।੧। (ਜੋ ਵਿਅਕਤੀ) ਭੈ-ਰਹਿਤ, ਮਾਇਆ-ਰਹਿਤ ਪਰਮ-ਪਦ (ਦੀ ਪ੍ਰਾਪਤੀ ਦਾ) ਭਿਖਾਰੀ ਹੁੰਦਾ ਹੈ, ਨਾਨਕ (ਦਾ ਕਥਨ ਹੈ ਕਿ) ਉਸ ਦਾ ਭੋਜਨ ਕੋਈ ਵਿਰਲਾ (ਵਿਅਕਤੀ ਹੀ) ਪ੍ਰਾਪਤ ਕਰਦਾ ਹੈ।੨।

ਨਵਾ ਖੰਡਾ ਵਿਚਿ ਜਾਣੀਆ ਅਪਨੇ ਚਜ ਵੀਚਾਰ ॥੩॥*
ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥
ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ ॥
ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥
ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ ॥੪॥

ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ ॥
ਨਾਨਕ ਜੋ ਲਿਖਿਆ ਸੋ ਵਰਤਦਾ ਸੋ ਬੂਝੈ ਜਿਸ ਨੋ ਨਦਰਿ ਹੋਇ ॥੫॥
ਜਿਨੀ ਨਾਮੁ ਵਿਸਾਰਿਆ ਕੂੜੈ ਲਾਲਚਿ ਲਗਿ ॥
ਧੰਧਾ ਮਾਇਆ ਮੋਹਣੀ ਅੰਤਰਿ ਤਿਸਨਾ ਅਗਿ ॥
ਜਿਨ੍ਹਾ ਵੇਲਿ ਨ ਤੂੰਬੜੀ ਮਾਇਆ ਠਗੇ ਠਗਿ ॥
ਮਨਮੁਖਿ ਬੰਨ੍ਹਿ ਚਲਾਈਅਹਿ ਨਾ ਮਿਲਹੀ ਵਗਿ ਸਗਿ ॥
ਆਪਿ ਭੁਲਾਏ ਭੁਲੀਐ ਆਪੇ ਮੇਲਿ ਮਿਲਾਇ ॥
ਨਾਨਕ ਗੁਰਮੁਖਿ ਛੁਟੀਐ ਜੇ ਚਲੈ ਸਤਿਗੁਰ ਭਾਇ ॥੬॥

ਸਾਲਾਹੀ ਸਾਲਾਹਣਾ ਭੀ ਸਚਾ ਸਾਲਾਹਿ ॥
ਨਾਨਕ ਸਚਾ ਏਕੁ ਦਰੁ ਬੀਭਾ ਪਰਹਰਿ ਆਹਿ ॥੭॥
ਨਾਨਕ ਜਹ ਜਹ ਮੈ ਫਿਰਉ ਤਹ ਤਹ ਸਾਚਾ ਸੋਇ ॥
ਜਹ ਦੇਖਾ ਤਹ ਏਕੁ ਹੈ ਗੁਰਮੁਖਿ ਪਰਗਟੁ ਹੋਇ ॥੮॥
ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ ॥
ਗੁਰ ਕਿਰਪਾ ਤੇ ਮਨਿ ਵਸੈ ਕਰਮ ਪਰਾਪਤਿ ਹੋਇ ॥੯॥

ਨਾਨਕ ਹਉ ਹਉ ਕਰਤੇ ਖਪਿ ਮੁਏ ਖੂਹਣਿ ਲਖ ਅਸੰਖ ॥
ਸਤਿਗੁਰ ਮਿਲੇ ਸੁ ਉਬਰੇ ਸਾਚੈ ਸਬਦਿ ਅਲੰਖ ॥੧੦॥
ਜਿਨਾ ਸਤਿਗੁਰੁ ਇਕ ਮਨਿ ਸੇਵਿਆ ਤਿਨ ਜਨ ਲਾਗਉ ਪਾਇ ॥
ਗੁਰ ਸਬਦੀ ਹਰਿ ਮਨਿ ਵਸੈ ਮਾਇਆ ਕੀ ਭੁਖ ਜਾਇ ॥
ਸੇ ਜਨ ਨਿਰਮਲ ਊਜਲੇ ਜਿ ਗੁਰਮੁਖਿ ਨਾਮਿ ਸਮਾਇ ॥
ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਿਸਾਹ ॥੧੧॥

ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥
ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ ॥
ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ ॥
ਮਨੁ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ ॥

---

* ਇਹ ਸ਼ਲੋਕ ਗੁ.ਗ੍ਰੰ. ਪੰਨਾ 1090 ਉਪਰ 11ਵੀਂ ਪਉੜੀ ਦੇ ਦੂਜੇ ਸ਼ਲੋਕ ਦਾ ਪੂਰਵਾਰਧ ਹੈ।

(ਜੇ ਮੈਂ) ਪੰਡਿਤ ਅਤੇ ਜੋਤਸ਼ੀ ਬਣ ਜਾਵਾਂ ਅਤੇ ਚਾਰ ਵੇਦਾਂ ਨੂੰ ਮੂੰਹ ਨਾਲ ਪੜ੍ਹਦਾ ਰਹਾਂ। ਆਪਣੇ ਕਰਮ-ਆਚਾਰ ਕਰਕੇ (ਧਰਤੀ ਦੇ) ਨੌਵਾਂ ਖੰਡਾਂ ਵਿਚ ਜਾਣਿਆ ਜਾਵਾਂ।੩। ਬ੍ਰਾਹਮਣ, ਗਊ (*ਕੈਲੀ*) ਅਤੇ ਕੁੜੀ (*ਕੰਞਕਾ*) ਨੂੰ ਮਾਰਨਾ, ਦੁਰਾਚਾਰੀ ਦਾ ਅੰਨ/ਭੋਜਨ (ਖਾਣਾ), ਧਿੱਕਾਰਨ ਯੋਗ ਕਰਮ, ਬੁਰਾਈਆਂ ਦਾ ਕੋਹੜ ਅਤੇ ਸਦਾ ਹੀ ਅਭਿਮਾਨੀ ਰਹਿਣਾ (ਇਹ ਸਾਰੇ ਜੋ ਪਾਪ ਹਨ), ਨਾਨਕ (ਦਾ ਕਥਨ ਹੈ ਕਿ) ਇਕ ਨਾਮ ਦੇ ਵਿਸਰਨ ਨਾਲ ਇਤਨੇ (ਪਾਪ) ਆ ਲਗਦੇ ਹਨ। ਸਾਰੀਆਂ ਸਿਆਣਪਾਂ ਵਿਅਰਥ ਚਲੀਆਂ ਜਾਂਦੀਆਂ ਹਨ, (ਬਸ) ਇਕ ਤੱਤ੍ਵ-ਗਿਆਨ ਹੀ ਸਦੀਵੀ ਹੈ।੪।

(ਮਨੁੱਖ ਦੇ) ਮੱਥੇ ਉਪਰ ਜੋ ਧੁਰ ਦਰਗਾਹੋਂ ਲਿਖਿਆ ਹੁੰਦਾ ਹੈ, ਉਸ ਨੂੰ ਕੋਈ ਮਿਟਾ ਨਹੀਂ ਸਕਦਾ। ਨਾਨਕ (ਦਾ ਕਥਨ ਹੈ ਕਿ) ਜੋ (ਭਾਗਾਂ ਵਿੱਚ) ਲਿਖਿਆ ਹੋਇਆ ਹੈ, ਉਹੀ ਵਰਤਦਾ ਹੈ। (ਇਸ ਭੇਦ ਨੂੰ) ਉਹ ਸਮਝਦਾ ਹੈ, ਜਿਸ ਉਪਰ (ਪ੍ਰਭੂ ਦੀ) ਮਿਹਰ ਦੀ ਨਜ਼ਰ ਹੁੰਦੀ ਹੈ।੫। ਜਿਨ੍ਹਾਂ ਨੇ (ਮਾਇਆ ਦੇ) ਕੂੜੇ ਲਾਲਚ ਵਿਚ ਲਗ ਕੇ ਨਾਮ ਨੂੰ ਭੁਲਾ ਦਿੱਤਾ ਹੈ ਅਤੇ ਮੋਹ ਲੈਣ ਵਾਲੀ ਮਾਇਆ ਦਾ ਧੰਧਾ (ਕਰਦੇ ਹਨ, ਉਨ੍ਹਾਂ ਦੇ) ਅੰਦਰ ਤ੍ਰਿਸ਼ਨਾ ਦੀ ਅੱਗ (ਮਚਦੀ ਰਹਿੰਦੀ ਹੈ)। ਜਿਨਾਂ (ਦੇ ਹਿਰਦੇ ਵਿਚ ਭਗਤੀ ਰੂਪ) ਵੇਲ ਨਹੀਂ ਹੈ ਅਤੇ ਨ ਹੀ (ਗਿਆਨ ਰੂਪ) ਫਲ (*ਤੁੰਬੜੀ*) ਲਗਾ ਹੈ, (ਉਹ) ਮਾਇਆ ਠਗਣੀ ਦੁਆਰਾ ਠਗੇ ਗਏ ਹਨ। ਮਨਮੁਖ (ਵਿਅਕਤੀਆਂ) ਨੂੰ ਬੰਨ੍ਹ ਕੇ ਅਗੇ ਲਗਾ ਲਿਆ ਜਾਂਦਾ ਹੈ; (ਜਿਵੇਂ) ਕੁੱਤੇ (*ਸਗਿ*) (ਗਊਆਂ ਦੇ) ਵਗ ਨਾਲ ਰਲ ਨਹੀਂ ਸਕਦੇ (ਤਿਵੇਂ ਮਨਮੁਖ ਗੁਰਮੁਖਾਂ ਨਾਲ ਨਹੀਂ ਮਿਲ ਸਕਦੇ)। (ਜਦੋਂ ਪ੍ਰਭੂ) ਆਪ ਭੁਲਾਉਂਦਾ ਹੈ, (ਤਦੋਂ) ਭੁਲੀਦਾ ਹੈ ਅਤੇ (ਉਹ) ਆਪ ਹੀ (ਸਤਿਸੰਗਤ) ਦੇ ਮੇਲ ਨਾਲ ਮਿਲਾ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਮਨੁੱਖ) ਗੁਰੂ ਦੁਆਰਾ (ਮਾਇਆਵੀ ਬੰਧਨਾਂ ਤੋਂ) ਖ਼ਲਾਸ ਹੁੰਦਾ ਹੈ, ਜੇ (ਉਹ) ਸਤਿਗੁਰੂ ਦੇ ਭਾਣੇ ਅਨੁਸਾਰ ਚਲੇ।੬।

(ਹੇ ਜਿਗਿਆਸੂ!) ਸਲਾਹੁਣ ਯੋਗ (ਪ੍ਰਭੂ) ਨੂੰ ਸਲਾਹੁਣਾ ਚਾਹੀਦਾ ਹੈ। (ਇਸ ਲਈ) ਸਤਿਸਰੂਪ ਦੀ ਹੀ ਸਰਾਹਨਾ ਕਰ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ ਹੀ) ਇਕ ਦਰ ਸੱਚਾ ਹੈ, ਦੂਜਾ (*ਬੀਭਾ*) ਦਰ ਤਿਆਗ ਦੇ।੭। ਨਾਨਕ (ਦਾ ਕਥਨ ਹੈ ਕਿ) ਜਿਥੇ ਜਿਥੇ ਮੈਂ ਫਿਰਦਾ ਹਾਂ, ਉਥੇ ਉਥੇ ਉਹ ਸੱਚਾ (ਪ੍ਰਭੂ ਵਿਦਮਾਨ) ਹੈ। ਜਿਥੇ ਵੇਖਦਾ ਹਾਂ, ਉਥੇ ਇਕ (ਪ੍ਰਭੂ ਹੀ) ਹੈ, (ਇਹ ਤੱਥ) ਗੁਰੂ ਦੁਆਰਾ ਪ੍ਰਗਟ ਹੁੰਦਾ ਹੈ।੮। ਦੁਖ ਨੂੰ ਵਿਸਾਰਨ (ਦਾ ਸਾਧਨ ਗੁਰੂ ਦਾ) ਸ਼ਬਦ ਹੈ, ਜੇ ਕੋਈ (ਉਸ ਨੂੰ) ਮਨ ਵਿਚ ਵਸਾਏ। (ਗੁਰੂ ਦਾ ਸ਼ਬਦ) ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਮਨ ਵਿਚ ਵਸਦਾ ਹੈ।੯।

ਨਾਨਕ (ਦਾ ਕਥਨ ਹੈ ਕਿ) 'ਮੈਂ ਮੈਂ' ਕਰਦਿਆਂ (ਜੀਵਾਂ ਦੀਆਂ) ਲਖਾਂ ਅਤੇ ਅਣਗਿਣਤ ਖੂਹਣੀਆਂ ਖਪ ਖਪ ਕੇ ਮਰ ਗਈਆਂ ਹਨ। ਅਲੱਖ (ਪ੍ਰਭੂ) ਦੇ ਸੱਚੇ ਸ਼ਬਦ ਦੁਆਰਾ ਉਹ ਬਚ ਗਏ ਹਨ, (ਜੋ) ਸਤਿਗੁਰੂ ਨੂੰ ਮਿਲ ਪਏ ਹਨ।੧੦। (ਮੈਂ) ਉਨ੍ਹਾਂ ਸੇਵਕਾਂ ਦੇ ਚਰਣੀ ਲਗਦਾ ਹਾਂ, ਜਿਨ੍ਹਾਂ ਨੇ ਇਕਾਗ੍ਰ ਮਨ ਨਾਲ ਸਤਿਗੁਰੂ ਨੂੰ ਸੇਵਿਆ ਹੈ। ਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਮਨ ਵਿਚ ਵਸਦਾ ਹੈ, (ਫਿਰ) ਮਾਇਆ ਦੀ ਭੁਖ ਦੂਰ ਹੋ ਜਾਂਦੀ ਹੈ। ਉਹ ਸੇਵਕ ਪਵਿਤਰ ਅਤੇ ਉਜਲੇ ਹਨ, ਜੋ ਗੁਰੂ ਦੁਆਰਾ ਨਾਮ ਵਿਚ ਸਮਾ ਗਏ ਹਨ। ਨਾਨਕ (ਦਾ ਕਥਨ ਹੈ ਕਿ) ਹੋਰ ਬਾਦਸ਼ਾਹੀਆਂ ਕੂੜੀਆਂ/ ਨਾਸ਼ਮਾਨ ਹਨ, ਨਾਮ ਵਿਚ ਰੰਗੇ ਹੋਏ (ਸਾਧਕ ਹੀ ਸਹੀ) ਬਾਦਸ਼ਾਹ ਹਨ।੧੧।

ਜਿਵੇਂ (ਕਿਸੇ) ਪੁਰਸ਼ ਦੇ ਘਰ ਸੇਵਾ-ਭਾਵ ਵਾਲੀ ਇਸਤਰੀ ਹੈ, ਜੋ ਪ੍ਰੇਮ ਪੂਰਵਕ ਸੇਵਾ ਕਰਨਾ ਲੋਚਦੀ ਹੈ; ਮਿਠੇ ਖਟੇ ਰਸ ਪਾ ਕੇ ਬਹੁਤ ਸੁਆਦੀ ਸਲੂਣੇ/ਭਾਜੀਆਂ ਬਣਾਉਂਦੀ ਹੈ; ਤਿਵੇਂ ਭਗਤ (ਸਾਧਕ) ਹਰਿ-ਨਾਮ ਵਿਚ ਚਿਤ ਲਗਾ ਕੇ ਬਾਣੀ ਦੁਆਰਾ (ਪ੍ਰਭੂ ਦਾ) ਜਸ-ਗਾਨ ਕਰਦੇ ਹਨ। (ਉਨ੍ਹਾਂ ਨੇ ਆਪਣਾ) ਮਨ ਤਨ ਧਨ (ਗੁਰੂ ਦੇ) ਅਗੇ ਲਿਆ ਰਖਿਆ ਹੈ ਅਤੇ ਜਾ ਕੇ ਗੁਰੂ ਅਗੇ

ਭੈ ਭਗਤੀ ਭਗਤ ਬਹੁ ਲੋਚਦੇ ਪ੍ਰਭ ਲੋਚਾ ਪੂਰਿ ਮਿਲਾਇ ॥
ਹਰਿ ਪ੍ਰਭੁ ਵੇਪਰਵਾਹੁ ਹੈ ਕਿਤੁ ਖਾਧੈ ਤਿਪਤਾਇ ॥
ਸਤਿਗੁਰ ਕੈ ਭਾਣੈ ਜੋ ਚਲੈ ਤਿਪਤਾਸੈ ਹਰਿ ਗੁਣ ਗਾਇ ॥
ਧਨੁ ਧਨੁ ਕਲਜੁਗਿ ਨਾਨਕਾ ਜਿ ਚਲੇ ਸਤਿਗੁਰ ਭਾਇ ॥੧੨॥

ਸਤਿਗੁਰੂ ਨ ਸੇਵਿਓ ਸਬਦੁ ਨ ਰਖਿਓ ਉਰ ਧਾਰਿ ॥
ਧਿਗੁ ਤਿਨਾ ਕਾ ਜੀਵਿਆ ਕਿਤੁ ਆਏ ਸੰਸਾਰਿ ॥
ਗੁਰਮਤੀ ਭਉ ਮਨਿ ਪਵੈ ਤਾਂ ਹਰਿ ਰਸਿ ਲਗੈ ਪਿਆਰਿ ॥
ਨਾਉ ਮਿਲੈ ਧੁਰਿ ਲਿਖਿਆ ਜਨ ਨਾਨਕ ਪਾਰਿ ਉਤਾਰਿ ॥੧੩॥

ਮਾਇਆ ਮੋਹਿ ਜਗੁ ਭਰਮਿਆ ਘਰੁ ਮੁਸੈ ਖਬਰਿ ਨ ਹੋਇ ॥
ਕਾਮ ਕ੍ਰੋਧਿ ਮਨੁ ਹਿਰਿ ਲਇਆ ਮਨਮੁਖ ਅੰਧਾ ਲੋਇ ॥
ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ ॥
ਨਾਮ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ ॥
ਨਾਮਹੀਨ ਨਕਟੇ ਫਿਰਹਿ ਬਿਨੁ ਨਾਵੈ ਬਹਿ ਰੋਇ ॥
ਨਾਨਕ ਜੋ ਧੁਰਿ ਕਰਤੈ ਲਿਖਿਆ ਸੁ ਮੇਟਿ ਨ ਸਕੈ ਕੋਇ ॥੧੪॥

ਗੁਰਮੁਖਾ ਹਰਿ ਧਨੁ ਖਟਿਆ ਗੁਰ ਕੈ ਸਬਦਿ ਵੀਚਾਰਿ ॥
ਨਾਮੁ ਪਦਾਰਥੁ ਪਾਇਆ ਅਤੁਟ ਭਰੇ ਭੰਡਾਰ ॥
ਹਰਿ ਗੁਣ ਬਾਣੀ ਉਚਰਹਿ ਅੰਤੁ ਨ ਪਾਰਾਵਾਰੁ ॥
ਨਾਨਕ ਸਭ ਕਾਰਣ ਕਰਤਾ ਕਰੈ ਵੇਖੈ ਸਿਰਜਨਹਾਰੁ ॥੧੫॥

ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ ॥੧੬॥

ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ ॥
ਇਕਿ ਉਪਜਹਿ ਇਕਿ ਬਿਨਸਿ ਜਾਂਹਿ ਹੁਕਮੇ ਆਵੈ ਜਾਇ ॥
ਜੰਮਣੁ ਮਰਣੁ ਨ ਚੁਕਈ ਰੰਗੁ ਲਗਾ ਦੂਜੈ ਭਾਇ ॥
ਬੰਧਨਿ ਬੰਧਿ ਭਵਾਈਅਨੁ ਕਰਣਾ ਕਛੂ ਨ ਜਾਇ ॥੧੭॥

ਜਿਨ ਕਉ ਕਿਰਪਾ ਧਾਰੀਅਨੁ ਤਿਨਾ ਸਤਿਗੁਰੁ ਮਿਲਿਆ ਆਇ ॥
ਸਤਿਗੁਰਿ ਮਿਲੇ ਉਲਟੀ ਭਈ ਮਰਿ ਜੀਵਿਆ ਸਹਜਿ ਸੁਭਾਇ ॥

ਸਿਰ ਵੇਚ ਦਿੱਤਾ ਹੈ। ਜੋ ਭਗਤ (ਈਸ਼ਵਰੀ) ਭੈ ਵਿਚ ਰਹਿ ਕੇ ਭਗਤੀ ਕਰਨ ਦੀ ਬਹੁਤ ਲੋਚਾ ਕਰਦੇ ਹਨ, ਪ੍ਰਭੂ (ਉਨ੍ਹਾਂ ਦੀ) ਲੋਚਾ ਪੂਰੀ ਕਰਕੇ (ਆਪਣੇ ਨਾਲ) ਮਿਲਾ ਲੈਂਦਾ ਹੈ। ਹਰਿ ਪ੍ਰਭੂ ਬੇਪਰਵਾਹ ਹੈ, (ਪਤਾ ਨਹੀਂ ਉਹ) ਕਿਹੜੇ (ਭੋਜਨ ਨੂੰ) ਖਾਣ ਨਾਲ ਤ੍ਰਿਪਤ ਹੁੰਦਾ ਹੈ? (ਉਤਰ—) ਜੋ ਸਤਿਗੁਰੂ ਦੇ ਭਾਣੇ ਵਿਚ ਚਲਦਾ ਹੈ ਅਤੇ ਹਰਿ ਦਾ ਗੁਣ-ਗਾਨ ਕਰਦਾ ਹੈ, (ਤਦ ਪ੍ਰਭੂ) ਤ੍ਰਿਪਤ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਕਲਿਯੁਗ ਵਿਚ (ਉਹ ਸਾਧਕ) ਧੰਨ ਧੰਨ ਹਨ, ਜੋ ਸਤਿਗੁਰੂ ਦੇ ਭਾਣੇ ਵਿਚ ਚਲਦੇ ਹਨ।੧੨।

(ਜਿਨ੍ਹਾਂ ਵਿਅਕਤੀਆਂ ਨੇ) ਸਤਿਗੁਰੂ ਨੂੰ ਸੇਵਿਆ ਨਹੀਂ ਹੈ ਅਤੇ ਸ਼ਬਦ ਨੂੰ ਹਿਰਦੇ ਵਿਚ ਧਾਰਣ ਨਹੀਂ ਕੀਤਾ ਹੈ, ਉਨ੍ਹਾਂ ਦਾ ਜੀਉਣਾ ਧਿੱਕਾਰਨ ਯੋਗ ਹੈ, (ਉਹ) ਕਿਸ ਲਈ ਸੰਸਾਰ ਵਿਚ ਆਏ ਹਨ? (ਜਿਨ੍ਹਾਂ ਦੇ) ਮਨ ਵਿਚ ਗੁਰੂ ਦੀ ਮਤਿ ਦੁਆਰਾ (ਈਸ਼ਵਰੀ) ਭੈ ਪੈਂਦਾ ਹੈ, (ਉਨ੍ਹਾਂ ਦਾ ਮਨ) ਤਾਂ ਹੀ ਹਰਿ-ਰਸ ਵਿਚ ਪ੍ਰੇਮ ਪੂਰਵਕ ਲਗਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਧੁਰ ਦਰਗਾਹੋਂ ਲਿਖੇ ਅਨੁਸਾਰ ਨਾਮ ਮਿਲਦਾ ਹੈ (ਅਤੇ ਭਵ-ਸਾਗਰੋਂ) ਪਾਰ ਲੰਘਾ ਦਿੰਦਾ ਹੈ।੧੩।

(ਸਾਰਾ) ਜਗਤ ਮਾਇਆ ਦੇ ਮੋਹ ਕਾਰਣ ਭਟਕ ਰਿਹਾ ਹੈ, (ਲੋਕਾਂ ਦਾ ਹਿਰਦੇ ਰੂਪ) ਘਰ ਲੁਟੀਂਦਾ ਜਾ ਰਿਹਾ ਹੈ, (ਪਰ ਉਨ੍ਹਾਂ ਨੂੰ) ਖ਼ਬਰ ਤਕ ਨਹੀਂ ਹੁੰਦੀ। ਮਨਮੁਖ ਦਾ ਮਨ ਕਾਮ ਕ੍ਰੋਧ ਨੇ ਚੁਰਾ ਲਿਆ ਹੈ, (ਇਸ ਕਰਕੇ ਉਹ) ਸੰਸਾਰ (*ਲੋਇ*) ਵਿਚ ਅੰਨ੍ਹਾ/ਅਗਿਆਨੀ ਹੋਇਆ ਰਹਿੰਦਾ ਹੈ। (ਜੋ ਵਿਅਕਤੀ) ਗਿਆਨ ਦੀ ਤਲਵਾਰ ਨਾਲ ਪੰਜ ਵੈਰੀਆਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਮਾਰ ਲੈਂਦਾ ਹੈ, ਉਹੀ ਗੁਰੂ ਦੀ ਮਤਿ ਦੁਆਰਾ ਜਾਗਦਾ ਰਹਿੰਦਾ ਹੈ। (ਉਸ ਦੇ ਹਿਰਦੇ ਵਿਚ) ਨਾਮ ਰੂਪ ਰਤਨ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਮਨ ਤਨ ਨਿਰਮਲ ਹੋ ਜਾਂਦਾ ਹੈ। ਨਾਮ ਤੋਂ ਵਾਂਝੇ (ਵਿਅਕਤੀ) ਨਕ-ਕਟਿਆਂ ਵਾਂਗ ਫਿਰਦੇ ਰਹਿੰਦੇ ਹਨ (ਅਰਥਾਤ ਅਪਮਾਨਿਤ ਹੋ ਕੇ ਰਹਿੰਦੇ ਹਨ) ਅਤੇ ਨਾਮ ਤੋਂ ਬਿਨਾ ਬੈਠ ਕੇ ਰੋਂਦੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਜੋ ਕਰਤਾ ਪੁਰਖ ਨੇ ਧੁਰ-ਦਰਗਾਹੋਂ ਲਿਖ ਦਿੱਤਾ ਹੈ, ਉਸ ਨੂੰ ਕੋਈ ਮੇਟ ਨਹੀਂ ਸਕਦਾ।੧੪।

ਗੁਰਮੁਖ (ਸਾਧਕਾਂ) ਨੇ ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਹਰਿ(-ਨਾਮ) ਰੂਪ ਧਨ ਕਮਾਇਆ ਹੈ। (ਉਨ੍ਹਾਂ ਨੇ) ਨਾਮ ਰੂਪ ਪਦਾਰਥ ਪਾ ਲਿਆ ਹੈ ਅਤੇ (ਉਨ੍ਹਾਂ ਦੇ ਅੰਦਰ ਨਾਮ-ਧਨ ਦੇ) ਅਮੁਕ ਖ਼ਜ਼ਾਨੇ ਭਰੇ ਰਹਿੰਦੇ ਹਨ। (ਉਹ) ਹਰਿ ਦੇ ਗੁਣ ਬਾਣੀ ਰਾਹੀਂ ਉਚਾਰਦੇ ਰਹਿੰਦੇ ਹਨ, (ਜਿਸ ਹਰਿ ਦਾ) ਅੰਤ ਅਤੇ ਆਰ-ਪਾਰ (ਕੋਈ ਪਾ ਨਹੀਂ ਸਕਦਾ)। ਨਾਨਕ (ਦਾ ਕਥਨ ਹੈ ਕਿ) ਸਾਰੇ ਕਾਰਣਾਂ ਦੀ ਵਿਵਸਥਾ ਕਰਤਾ ਪੁਰਖ (ਆਪ ਹੀ) ਕਰਦਾ ਹੈ ਅਤੇ (ਆਪ ਹੀ) ਸਿਰਜਨਹਾਰ ਵੇਖਦਾ ਹੈ।੧੫।

ਗੁਰਮੁਖ (ਸਾਧਕ ਦੇ ਹਿਰਦੇ) ਵਿਚ ਸਹਿਜ/ਆਨੰਦ (ਦੀ ਸਥਿਤੀ ਬਣੀ ਰਹਿੰਦੀ) ਹੈ ਅਤੇ (ਉਸ ਦਾ) ਮਨ ਦਸਮ ਦੁਆਰ ਵਿਚ ਜੁੜਿਆ ਰਹਿੰਦਾ ਹੈ (ਅਰਥਾਤ ਉਸ ਦੀ ਹਰਿ ਨਾਲ ਲਿਵ ਲਗੀ ਰਹਿੰਦੀ ਹੈ)। ਉਥੇ ਨ (ਮਾਇਆਵੀ) ਨੀਂਦਰ ਹੈ ਅਤੇ ਨ ਹੀ ਭੁਖ ਹੈ, ਉਥੇ (ਸਦਾ) ਹਰਿ-ਨਾਮ ਰੂਪ ਅੰਮ੍ਰਿਤ (ਤੋਂ ਪੈਦਾ ਹੋਣ ਵਾਲੇ) ਸੁਖਾਂ ਦਾ ਵਾਸਾ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਥੇ ਪ੍ਰਭੂ (*ਆਤਮ ਰਾਮ*) ਦਾ ਪ੍ਰਕਾਸ਼ ਹੁੰਦਾ ਹੈ, (ਉਥੇ) ਦੁਖ ਅਤੇ ਸੁਖ ਵਰਤ ਨਹੀਂ ਸਕਦੇ।੧੬।

ਕਾਮ, ਕ੍ਰੋਧ (ਆਦਿ ਵਿਕਾਰਾਂ) ਦਾ ਚੋਲਾ ਸਾਰੇ (ਜੀਵ) ਗਲ ਵਿਚ ਪਾ ਕੇ (ਸੰਸਾਰ ਵਿਚ) ਆਉਂਦੇ ਹਨ। ਕਈ ਪੈਦਾ ਹੁੰਦੇ ਹਨ, ਕਈ ਨਸ਼ਟ ਹੋ ਜਾਂਦੇ ਹਨ, (ਪ੍ਰਭੂ ਦੇ) ਹੁਕਮ ਅਨੁਸਾਰ ਹੀ (ਸਭ) ਜੰਮਦੇ ਮਰਦੇ ਹਨ। ਦ੍ਵੈਤ-ਭਾਵ ਦੇ ਪਿਆਰ ਵਿਚ ਲਗੇ ਹੋਣ ਕਾਰਣ (ਜੀਵ ਦੇ) ਜੰਮਣ ਮਰਨ ਦਾ ਚੱਕਰ ਖ਼ਤਮ ਨਹੀਂ ਹੁੰਦਾ। (ਪ੍ਰਭੂ ਆਪ ਹੀ ਮਾਇਆਵੀ) ਬੰਧਨ ਵਿਚ ਬੰਨ੍ਹ ਕੇ (ਸਾਰੀ ਲੋਕਾਈ ਨੂੰ) ਭਟਕਾ ਰਿਹਾ ਹੈ, (ਇਸ ਤੋਂ ਬਚਣ ਦਾ) ਕੁਝ ਵੀ ਉਪਾ ਨਹੀਂ ਕੀਤਾ ਜਾ ਸਕਦਾ।੧੭।

ਜਿਨ੍ਹਾਂ (ਵਿਅਕਤੀਆਂ) ਉਪਰ (ਪ੍ਰਭੂ) ਕ੍ਰਿਪਾ ਕਰਦਾ ਹੈ, ਉਨ੍ਹਾਂ ਨੂੰ ਸਤਿਗੁਰੂ ਆ ਕੇ ਮਿਲ ਪੈਂਦਾ ਹੈ। ਸਤਿਗੁਰੂ ਦੇ ਮਿਲਣ ਨਾਲ (ਉਨ੍ਹਾਂ ਦੀ ਮਤਿ ਮਾਇਆ ਤੋਂ) ਉਲਟ ਜਾਂਦੀ ਹੈ ਅਤੇ (ਉਹ

ਨਾਨਕ ਭਗਤੀ ਰਤਿਆ ਹਰਿ ਹਰਿ ਨਾਮਿ ਸਮਾਇ ॥੧੮॥

ਮਨਮੁਖ ਚੰਚਲ ਮਤਿ ਹੈ ਅੰਤਰਿ ਬਹੁਤੁ ਚਤੁਰਾਈ ॥
ਕੀਤਾ ਕਰਤਿਆ ਬਿਰਥਾ ਗਇਆ ਇਕੁ ਤਿਲੁ ਥਾਇ ਨ ਪਾਈ ॥
ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ ॥
ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ ॥
ਜੋਬਨੁ ਜਾਂਦਾ ਨਦਰਿ ਨ ਆਵਈ ਜਰੁ ਪਹੁਚੈ ਮਰਿ ਜਾਈ ॥
ਪੁਤੁ ਕਲਤੁ ਮੋਹੁ ਹੇਤੁ ਹੈ ਅੰਤਿ ਬੇਲੀ ਕੋ ਨ ਸਖਾਈ ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਨਾਉ ਵਸੈ ਮਨਿ ਆਈ ॥
ਨਾਨਕ ਸੇ ਵਡੇ ਵਡਭਾਗੀ ਜਿ ਗੁਰਮੁਖਿ ਨਾਮਿ ਸਮਾਈ ॥੧੯॥

ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ ॥
ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ ॥
ਹਉਮੈ ਅੰਤਰਿ ਮੈਲੁ ਹੈ ਸਬਦਿ ਨ ਕਾਢਹਿ ਧੋਇ ॥
ਨਾਨਕ ਬਿਨੁ ਨਾਵੈ ਮੈਲਿਆ ਮੁਏ ਜਨਮੁ ਪਦਾਰਥੁ ਖੋਇ ॥੨੦॥

ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ ॥
ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥
ਓਨਾ ਆਪਣੀ ਅੰਦਰਿ ਸੁਧਿ ਨਹੀ ਗੁਰ ਬਚਨਿ ਨ ਕਰਹਿ ਵਿਸਾਸੁ ॥
ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ ॥
ਹਰਿ ਗਿਆਨੀਆ ਕੀ ਰਖਦਾ ਹਉ ਸਦ ਬਲਿਹਾਰੀ ਤਾਸੁ ॥
ਗੁਰਮੁਖਿ ਜੋ ਹਰਿ ਸੇਵਦੇ ਜਨ ਨਾਨਕੁ ਤਾ ਕਾ ਦਾਸੁ ॥੨੧॥

ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ ॥
ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ ॥
ਜਿਨ ਕਉ ਪੂਰਬਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ ॥
ਮਿਲਿ ਸਤਿਗੁਰ ਨਿਰਮਲੁ ਹੋਇਆ ਬਿਖੁ ਹਉਮੈ ਗਇਆ ਬਿਲਾਇ ॥
ਗੁਰਮੁਖਾ ਕੇ ਮੁਖ ਉਜਲੇ ਹਰਿ ਦਰਗਹ ਸੋਭਾ ਪਾਇ ॥
ਜਨ ਨਾਨਕੁ ਸਦਾ ਕੁਰਬਾਣੁ ਤਿਨ ਜੋ ਚਾਲਹਿ ਸਤਿਗੁਰ ਭਾਇ ॥੨੨॥

ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ ॥
ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ ॥
ਅੰਤਰਿ ਕ੍ਰੋਧੁ ਅਹੰਕਾਰੁ ਹੈ ਅਨਦਿਨੁ ਜਲੈ ਸਦਾ ਦੁਖੁ ਪਾਇ ॥
ਕੂੜੁ ਬੋਲਿ ਬੋਲਿ ਨਿਤ ਭਉਕਦੇ ਬਿਖੁ ਖਾਧੇ ਦੂਜੈ ਭਾਇ ॥
ਬਿਖੁ ਮਾਇਆ ਕਾਰਣਿ ਭਰਮਦੇ ਫਿਰਿ ਘਰਿ ਘਰਿ ਪਤਿ ਗਵਾਇ ॥

ਮਾਇਆ ਵਲੋਂ) ਮਰ ਕੇ ਸਹਿਜ ਸੁਭਾ ਜੀਵਿਤ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਭਗਤੀ (ਦੇ ਪ੍ਰੇਮ-ਰੰਗ ਵਿਚ) ਰੰਗੇ ਜਾਣ ਨਾਲ (ਮਨੁੱਖ) ਹਰਿ ਦੇ ਨਾਮ ਵਿਚ ਸਮਾ ਜਾਂਦਾ ਹੈ।੧੮।

ਮਨਮੁਖ (ਵਿਅਕਤੀ) ਦੀ ਮਤਿ ਚੰਚਲ/ਅਸਥਿਰ ਰਹਿੰਦੀ ਹੈ ਅਤੇ (ਉਸ ਦੇ) ਅੰਦਰ ਬਹੁਤ ਚਾਲਾਕੀ ਹੁੰਦੀ ਹੈ। (ਉਸ ਦਾ) ਕੀਤਾ ਕਰਾਇਆ ਵਿਅਰਥ ਜਾਂਦਾ ਹੈ, (ਉਸ ਦੀ) ਤਿਲ ਭਰ (ਕਮਾਈ) ਪ੍ਰਵਾਨ ਨਹੀਂ ਚੜ੍ਹਦੀ। (ਉਹ) ਜੋ ਪੁੰਨ ਦਾਨ (ਦਾ ਬੀਜ) ਬੀਜਦਾ ਹੈ, (ਉਹ) ਸਭ ਧਰਮ-ਰਾਜ ਪਾਸ ਜਾਂਦਾ ਹੈ (ਅਰਥਾਤ ਧਰਮ ਰਾਜ ਉਸ ਦੀ ਸਕਾਮਤਾ ਅਤੇ ਨਿਸ਼ਕਾਮਤਾ ਪਰਖਦਾ ਹੈ)। ਸਤਿਗੁਰੂ ਤੋਂ ਬਿਨਾ ਜਮ-ਕਾਲ ਛਡਦਾ ਨਹੀਂ ਹੈ, ਦ੍ਵੈਤ-ਭਾਵ ਕਰਕੇ (ਮਨੁੱਖ) ਖੁਆਰ ਹੀ ਹੁੰਦਾ ਹੈ। ਜੋਬਨ ਗੁਜ਼ਰਦਾ (ਕਿਸੇ ਮਨੁੱਖ ਨੂੰ) ਨਜ਼ਰ ਨਹੀਂ ਆਉਂਦਾ, ਬੁਢਾਪੇ ਦੇ ਪਹੁੰਚਣ 'ਤੇ (ਉਹ) ਮਰ ਜਾਂਦਾ ਹੈ। ਪੁੱਤਰ, ਇਸਤਰੀ (ਅਤੇ ਮਾਇਆ ਦੇ) ਮੋਹ ਦਾ ਹਿਤ ਹੈ, (ਪਰ ਇਨ੍ਹਾਂ ਵਿਚੋਂ) ਕੋਈ ਵੀ ਅੰਤ ਕਾਲ ਵੇਲੇ ਬੇਲੀ ਜਾਂ ਮਿਤਰ ਵਜੋਂ ਨਹੀਂ ਨਿਭਦਾ। (ਜੋ ਸਾਧਕ) ਸਤਿਗੁਰੂ ਨੂੰ ਸੇਵਦਾ ਹੈ, ਉਹ ਸੁਖ ਪ੍ਰਾਪਤ ਕਰਦਾ ਹੈ ਅਤੇ (ਉਸ ਦੇ) ਮਨ ਵਿਚ ਨਾਮ ਆ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਬਹੁਤ ਵਡੇ ਭਾਗਾਂ ਵਾਲੇ ਹਨ, ਜੋ ਗੁਰੂ ਦੁਆਰਾ ਨਾਮ ਵਿਚ ਸਮਾਉਂਦੇ ਹਨ।੧੯।

ਮਨਮੁਖ (ਵਿਅਕਤੀ) ਨਾਮ ਨੂੰ ਸਿਮਰਦਾ ਨਹੀਂ ਹੈ, ਨਾਮ ਤੋਂ ਬਿਨਾ ਦੁਖੀ ਹੋ ਕੇ ਰੋਂਦਾ ਹੈ। ਜੋ ਪ੍ਰਭੂ (*ਆਤਮਾ ਰਾਮ*) ਨੂੰ ਪੂਜਦਾ ਨਹੀਂ ਹੈ, ਉਹ ਦ੍ਵੈਤ-ਭਾਵ ਵਿਚ (ਭਲਾ) ਕਿਵੇਂ ਸੁਖ ਪਾ ਸਕਦਾ ਹੈ? (ਉਸ ਦੇ) ਅੰਦਰ (ਜੋ) ਹਉਮੈ ਦੀ ਮੈਲ ਹੈ, (ਉਸ ਨੂੰ) ਸ਼ਬਦ ਦੁਆਰਾ ਧੋ ਕੇ ਨਹੀਂ ਕਢਦਾ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ (ਉਹ ਮਨੁੱਖ) ਮੈਲਾ ਹੀ ਮਰ ਜਾਂਦੇ ਹਨ ਅਤੇ (ਮਨੁੱਖ) ਜਨਮ ਰੂਪ ਅਮੋਲਕ ਪਦਾਰਥ ਗਵਾ ਲੈਂਦੇ ਹਨ।੨੦।

ਮਨਮੁਖ (ਵਿਅਕਤੀ) ਬੋਲੇ ਅਤੇ ਅੰਨ੍ਹੇ ਹਨ, (ਉਨ੍ਹਾਂ ਦੀ) ਬਿਰਤੀ ਵਿਚ (ਤ੍ਰਿਸ਼ਨਾ ਦੀ) ਅਗਨੀ ਦਾ ਵਾਸਾ ਹੈ। (ਉਹ) ਸੁਰਤਿ ਦੁਆਰਾ ਬਾਣੀ ਨੂੰ ਨਹੀਂ ਸਮਝਦੇ ਅਤੇ ਸ਼ਬਦ ਦੁਆਰਾ (ਮਨ ਵਿਚ ਗਿਆਨ ਦਾ) ਪ੍ਰਕਾਸ਼ ਨਹੀਂ ਕਰਦੇ। ਉਨ੍ਹਾਂ ਨੂੰ ਆਪਣੀ ਅੰਦਰਲੀ ਸੁਧ-ਬੁਧ ਨਹੀਂ ਹੁੰਦੀ (ਕਿਉਂਕਿ ਉਹ) ਗੁਰੂ ਦੇ ਬਚਨ/ਉਪਦੇਸ਼ ਵਿਚ ਵਿਸ਼ਵਾਸ ਨਹੀਂ ਕਰਦੇ। (ਆਤਮ-) ਗਿਆਨੀਆਂ ਅੰਦਰ ਗੁਰੂ ਦਾ ਸ਼ਬਦ (ਵਸਦਾ) ਹੈ, (ਉਨ੍ਹਾਂ ਦੀ) ਲਿਵ ਸਦਾ ਹਰਿ ਵਿਚ (ਲਗੀ ਰਹਿੰਦੀ) ਹੈ ਅਤੇ (ਹਿਰਦਾ) ਸਦਾ ਖਿੜਿਆ ਰਹਿੰਦਾ ਹੈ। ਪ੍ਰਭੂ ਗਿਆਨੀਆਂ ਦੀ ਪੈਜ ਰਖਦਾ ਹੈ, ਮੈਂ ਉਸ (ਪ੍ਰਭੂ) ਤੋਂ ਕੁਰਬਾਨ ਜਾਂਦਾ ਹਾਂ। ਜੋ (ਵਿਅਕਤੀ) ਗੁਰੂ ਦੁਆਰਾ ਪ੍ਰਭੂ ਨੂੰ ਸੇਵਦੇ ਹਨ, ਨਾਨਕ ਜਨ ਉਨ੍ਹਾਂ ਦਾ ਦਾਸ ਹੈ।੨੧।

ਮਾਇਆ ਵੱਡਾ ਸੱਪ ਹੈ। (ਇਸ ਨੇ) ਮਾਇਆਵੀ ਵਿਸ਼ ਨਾਲ ਜਗਤ ਨੂੰ ਘੇਰਿਆ ਹੋਇਆ ਹੈ। (ਇਸ) ਵਿਸ਼ ਦਾ 'ਮਾਰਣ' ਹਰਿ ਦਾ ਨਾਮ ਹੈ, (ਇਸ ਲਈ ਹੇ ਜਿਗਿਆਸੂ !) ਗਾਰੜੂ ਮੰਤ੍ਰ ਰੂਪ ਗੁਰੂ-ਸ਼ਬਦ ਮੂੰਹ ਵਿਚ ਪਾਈ ਰਖ। ਜਿਨ੍ਹਾਂ ਦੇ (ਮੱਥੇ ਉਪਰ) ਪਹਿਲਾਂ ਦਾ ਲਿਖਿਆ ਹੁੰਦਾ ਹੈ, ਉਨ੍ਹਾਂ ਨੂੰ ਸਤਿਗੁਰੂ ਆ ਮਿਲਦਾ ਹੈ। ਸਤਿਗੁਰੂ ਨੂੰ ਮਿਲ ਕੇ (ਉਹ) ਨਿਰਮਲ ਹੋ ਜਾਂਦਾ ਹੈ ਅਤੇ ਹਉਮੈ ਦੀ ਜ਼ਹਿਰ ਦੂਰ ਹੋ ਜਾਂਦੀ ਹੈ। ਗੁਰਮੁਖ (ਸਾਧਕਾਂ) ਦੇ ਮੁਖ (ਸਦਾ) ਉਜਲੇ ਹੁੰਦੇ ਹਨ ਅਤੇ ਹਰਿ ਦੀ ਦਰਗਾਹ ਵਿਚ ਸ਼ੋਭਾ ਪਾਉਂਦੇ ਹਨ। ਦਾਸ ਨਾਨਕ ਉਨ੍ਹਾਂ ਤੋਂ ਸਦਾ ਸਦਕੇ ਜਾਂਦਾ ਹੈ, ਜੋ ਸਤਿਗੁਰੂ ਦੇ ਭਾਣੇ ਅਨੁਸਾਰ ਚਲਦੇ ਹਨ।੨੨।

ਸਤਿਗੁਰੂ ਵੈਰ-ਰਹਿਤ ਪੁਰਸ਼ ਹੈ, (ਜੋ) ਨਿਤ (ਆਪਣੇ) ਹਿਰਦੇ ਵਿਚ ਹਰਿ ਨਾਲ ਲਿਵ ਲਗਾਈ ਰਖਦਾ ਹੈ। (ਜੋ ਵਿਅਕਤੀ) ਨਿਰ-ਵੈਰ (ਸਤਿਗੁਰੂ) ਨਾਲ ਵੈਰ ਕਮਾਉਂਦਾ ਹੈ, (ਉਹ ਮਾਨੋ) ਆਪਣੇ ਘਰ ਨੂੰ ਹੀ ਚੁਆਤੀ ਲਗਾਉਂਦਾ ਹੈ। (ਉਸ ਦੇ) ਹਿਰਦੇ ਵਿਚ ਕ੍ਰੋਧ ਅਤੇ ਹੰਕਾਰ (ਆਦਿ ਵਿਕਾਰ) ਹੁੰਦੇ ਹਨ, (ਜਿਨ੍ਹਾਂ ਵਿਚ ਉਹ) ਹਰ ਰੋਜ਼ ਸੜਦਾ ਰਹਿੰਦਾ ਹੈ ਅਤੇ ਸਦਾ ਦੁਖ ਪਾਉਂਦਾ ਹੈ। (ਉਹ) ਝੂਠ ਬੋਲ ਬੋਲ ਕੇ ਨਿਤ ਭੌਂਕਦੇ ਰਹਿੰਦੇ ਹਨ ਅਤੇ (ਉਨ੍ਹਾਂ ਨੇ) ਦ੍ਵੈਤ-ਭਾਵ ਦੀ ਵਿਸ਼ ਖਾਧੀ ਹੁੰਦੀ ਹੈ। (ਉਹ) ਮਾਇਆਵੀ ਵਿਸ਼ ਕਾਰਣ ਭਰਮਦੇ ਹਨ, ਘਰ ਘਰ ਫਿਰ ਕੇ ਪਤਿ ਗਵਾਉਂਦੇ ਹਨ।

ਬੇਸੁਆ ਕੇਰੇ ਪੂਤ ਜਿਉ ਪਿਤਾ ਨਾਮੁ ਤਿਸੁ ਜੋਇ ॥
ਹਰਿ ਹਰਿ ਨਾਮੁ ਨ ਚੇਤਨੀ ਕਰਤੈ ਆਪਿ ਖੁਆਇ ॥
ਹਰਿ ਗੁਰਮੁਖਿ ਕਿਰਪਾ ਧਾਰੀਅਨੁ ਜਨ ਵਿਛੁੜੇ ਆਪਿ ਮਿਲਾਇ ॥
ਜਨ ਨਾਨਕੁ ਤਿਸੁ ਬਲਿਹਾਰਣੈ ਜੋ ਸਤਿਗੁਰ ਲਾਗੇ ਪਾਇ ॥੨੩॥

ਨਾਮਿ ਲਗੇ ਸੇ ਊਬਰੇ ਬਿਨੁ ਨਾਵੈ ਜਮ ਪੁਰਿ ਜਾਂਹਿ ॥
ਨਾਨਕ ਬਿਨੁ ਨਾਵੈ ਸੁਖੁ ਨਹੀ ਆਇ ਗਏ ਪਛੁਤਾਹਿ ॥੨੪॥
ਚਿੰਤਾ ਧਾਵਤ ਰਹਿ ਗਏ ਤਾਂ ਮਨਿ ਭਇਆ ਅਨੰਦੁ ॥
ਗੁਰ ਪ੍ਰਸਾਦੀ ਬੁਝੀਐ ਸਾਧਨ ਸੁਤੀ ਨਿਚਿੰਦ ॥
ਜਿਨ ਕਉ ਪੂਰਬਿ ਲਿਖਿਆ ਤਿਨ੍ਾ ਭੇਟਿਆ ਗੁਰ ਗੋਵਿੰਦੁ ॥
ਨਾਨਕ ਸਹਜੇ ਮਿਲਿ ਰਹੇ ਹਰਿ ਪਾਇਆ ਪਰਮਾਨੰਦੁ ॥੨੫॥

ਸਤਿਗੁਰੁ ਸੇਵਨਿ ਆਪਣਾ ਗੁਰ ਸਬਦੀ ਵੀਚਾਰਿ ॥
ਸਤਿਗੁਰ ਕਾ ਭਾਣਾ ਮੰਨਿ ਲੈਨਿ ਹਰਿ ਨਾਮੁ ਰਖਹਿ ਉਰ ਧਾਰਿ ॥
ਐਥੈ ਓਥੈ ਮੰਨੀਅਨਿ ਹਰਿ ਨਾਮਿ ਲਗੇ ਵਾਪਾਰਿ ॥
ਗੁਰਮੁਖਿ ਸਬਦਿ ਸਿਞਾਪਦੇ ਤਿਤੁ ਸਾਚੈ ਦਰਬਾਰਿ ॥
ਸਚਾ ਸਉਦਾ ਖਰਚੁ ਸਚੁ ਅੰਤਰਿ ਪਿਰਮੁ ਪਿਆਰੁ ॥
ਜਮਕਾਲੁ ਨੇੜਿ ਨ ਆਵਈ ਆਪਿ ਬਖਸੇ ਕਰਤਾਰਿ ॥
ਨਾਨਕ ਨਾਮ ਰਤੇ ਸੇ ਧਨਵੰਤ ਹੈਨਿ ਨਿਰਧਨੁ ਹੋਰੁ ਸੰਸਾਰੁ ॥੨੬॥

ਜਨ ਕੀ ਟੇਕ ਹਰਿ ਨਾਮੁ ਹਰਿ ਬਿਨੁ ਨਾਵੈ ਠਵਰ ਨ ਠਾਉ ॥
ਗੁਰਮਤੀ ਨਾਉ ਮਨਿ ਵਸੈ ਸਹਜੇ ਸਹਜਿ ਸਮਾਉ ॥
ਵਡਭਾਗੀ ਨਾਮੁ ਧਿਆਇਆ ਅਹਿਨਿਸਿ ਲਾਗਾ ਭਾਉ ॥
ਜਨ ਨਾਨਕੁ ਮੰਗੈ ਧੂੜਿ ਤਿਨ ਹਉ ਸਦ ਕੁਰਬਾਣੈ ਜਾਉ ॥੨੭॥

ਲਖ ਚਉਰਾਸੀਹ ਮੇਦਨੀ ਤਿਸਨਾ ਜਲਤੀ ਕਰੇ ਪੁਕਾਰ ॥
ਇਹੁ ਮੋਹੁ ਮਾਇਆ ਸਭੁ ਪਸਰਿਆ ਨਾਲਿ ਚਲੈ ਨ ਅੰਤੀ ਵਾਰ ॥
ਬਿਨੁ ਹਰਿ ਸਾਂਤਿ ਨ ਆਵਈ ਕਿਸੁ ਆਗੈ ਕਰੀ ਪੁਕਾਰ ॥
ਵਡਭਾਗੀ ਸਤਿਗੁਰੁ ਪਾਇਆ ਬੂਝਿਆ ਬ੍ਰਹਮੁ ਬਿਚਾਰੁ ॥
ਤਿਸਨਾ ਅਗਨਿ ਸਭ ਬੁਝਿ ਗਈ ਜਨ ਨਾਨਕ ਹਰਿ ਉਰਿ ਧਾਰਿ ॥੨੮॥

ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥
ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥
ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ ॥
ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ ॥
ਜਿਨਾ ਹਰਿ ਹਰਿ ਨਾਮੁ ਧਿਆਇਆ ਜਨ ਨਾਨਕ ਤਿਨ੍ ਜੈਕਾਰੁ ॥੨੯॥

ਵੇਸਵਾ ਦੇ ਪੁੱਤਰ ਵਾਂਗ ਉਸ ਦੇ ਪਿਤਾ ਦਾ ਨਾਮ ਲੁਪਤ ਹੋ ਜਾਂਦਾ ਹੈ। (ਉਹ) ਹਰਿ ਹਰਿ ਨਾਮ ਨਹੀਂ ਸਿਮਰਦੇ, ਪ੍ਰਭੂ ਨੇ ਆਪ (ਉਨ੍ਹਾਂ ਨੂੰ ਸਹੀ ਮਾਰਗ ਤੋਂ) ਖੁੰਝਾਇਆ ਹੋਇਆ ਹੈ। ਹਰਿ ਨੇ ਗੁਰਮੁਖ (ਸਾਧਕਾਂ) ਉਪਰ ਆਪ ਕ੍ਰਿਪਾ ਕੀਤੀ ਹੈ ਅਤੇ ਵਿਛੜੇ ਹੋਏ ਸੇਵਕਾਂ ਨੂੰ ਆਪ (ਆਪਣੇ ਨਾਲ) ਮਿਲਾ ਲਿਆ ਹੈ। ਦਾਸ ਨਾਨਕ ਉਸ ਤੋਂ ਸਦਕੇ ਜਾਂਦਾ ਹੈ ਜੋ ਸਤਿਗੁਰੂ ਦੇ ਚਰਣੀ ਲਗਦਾ ਹੈ।੨੩।

(ਜੋ ਵਿਅਕਤੀ) ਨਾਮ ਨਾਲ ਜੁੜਦੇ ਹਨ, ਉਹ (ਭਵਸਾਗਰ ਵਿਚੋਂ) ਤਰ ਜਾਂਦੇ ਹਨ, (ਪਰ) ਨਾਮ ਤੋਂ ਬਿਨਾ (ਉਹ) ਜਮ-ਪੁਰੀ ਵਿਚ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ ਸੁਖ ਨਹੀਂ (ਮਿਲਦਾ ਅਤੇ ਮਨੁੱਖ) ਜੰਮਦਾ ਮਰਦਾ ਹੋਇਆ ਪਛਤਾਉਂਦਾ ਰਹਿੰਦਾ ਹੈ।੨੪। (ਜੋ ਵਿਅਕਤੀ ਜਦੋਂ ਮਾਇਆ ਦੀ) ਚਿੰਤਾ ਦੀ ਦੌੜ ਤੋਂ ਟਲ ਜਾਂਦੇ ਹਨ, ਤਦੋਂ (ਉਨ੍ਹਾਂ ਦੇ) ਮਨ ਵਿਚ ਆਨੰਦ ਪੈਦਾ ਹੋ ਜਾਂਦਾ ਹੈ। (ਇਸ ਭੇਦ ਨੂੰ) ਗੁਰੂ ਦੀ ਕ੍ਰਿਪਾ ਦੁਆਰਾ ਬੁਝ ਸਕੀਦਾ ਹੈ, (ਫਿਰ) ਜੀਵ-ਇਸਤਰੀ ਨਿਸਚਿੰਤ ਹੋ ਕੇ ਸੌਂਦੀ ਹੈ। ਜਿਨ੍ਹਾਂ (ਦੇ ਭਾਗਾਂ ਵਿਚ) ਪਹਿਲਾਂ ਤੋਂ ਲਿਖਿਆ ਹੁੰਦਾ ਹੈ, ਉਨ੍ਹਾਂ ਨੂੰ ਹੀ ਗੁਰੂ-ਗੋਬਿੰਦ ਮਿਲ ਪੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਸਹਿਜ ਅਵਸਥਾ ਵਿਚ ਟਿਕੇ ਰਹਿੰਦੇ ਹਨ ਅਤੇ (ਉਹ) ਪਰਮ-ਆਨੰਦ ਸਰੂਪ ਹਰਿ ਨੂੰ ਪਾ ਲੈਂਦੇ ਹਨ।੨੫।

(ਜੋ ਮਨੁੱਖ) ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਆਪਣੇ ਸਤਿਗੁਰੂ ਨੂੰ ਸੇਵਦੇ ਹਨ, (ਉਹ) ਸਤਿਗੁਰੂ ਦਾ ਭਾਣਾ ਮੰਨ ਲੈਂਦੇ ਹਨ ਅਤੇ ਹਰਿ-ਨਾਮ ਨੂੰ ਹਿਰਦੇ ਵਿਚ ਧਾਰ ਕੇ ਰਖਦੇ ਹਨ। (ਉਹ) ਲੋਕ ਪਰਲੋਕ ਵਿਚ ਮਾਨਤਾ ਪ੍ਰਾਪਤ ਕਰਦੇ ਹਨ ਅਤੇ ਹਰਿ-ਨਾਮ ਦੇ ਵਪਾਰ (ਅਰਥਾਤ ਸਿਮਰਨ) ਵਿਚ ਲਗੇ ਰਹਿੰਦੇ ਹਨ। ਗੁਰਮੁਖ (ਸਾਧਕ) ਉਸ ਸੱਚੇ ਦਰਬਾਰ ਵਿਚ ਸ਼ਬਦ ਦੁਆਰਾ ਪਛਾਣੇ ਜਾਂਦੇ ਹਨ। (ਉਹ) ਸੱਚਾ ਸੌਦਾ (ਕਰਦੇ ਹਨ), (ਉਨ੍ਹਾਂ ਦਾ) ਸੱਚ ਰੂਪ ਖ਼ਰਚ ਹੁੰਦਾ ਹੈ ਅਤੇ (ਉਨ੍ਹਾਂ ਦੇ) ਹਿਰਦੇ ਵਿਚ ਪਰਮਾਤਮਾ ਦਾ ਪ੍ਰੇਮ (ਟਿਕਿਆ) ਹੁੰਦਾ ਹੈ। (ਉਨ੍ਹਾਂ ਦੇ) ਨੇੜੇ ਜਮ-ਕਾਲ ਨਹੀਂ ਆਉਂਦਾ (ਕਿਉਂਕਿ ਉਹ) ਪ੍ਰਭੂ ਨੇ ਆਪ ਬਖ਼ਸ਼ੇ ਹੋਏ ਹਨ। ਨਾਨਕ (ਦਾ ਕਥਨ ਹੈ ਕਿ ਜੋ) ਨਾਮ (ਦੇ ਰੰਗ) ਵਿਚ ਰੰਗੇ ਹੁੰਦੇ ਹਨ, ਉਹੀ (ਸਹੀ) ਧਨਵਾਨ ਹਨ, ਹੋਰ (ਸਾਰਾ) ਸੰਸਾਰ ਨਿਰਧਨ ਹੈ।੨੬।

(ਪ੍ਰਭੂ ਦੇ) ਸੇਵਕਾਂ ਦੀ ਟੇਕ ਹਰਿ ਦਾ ਨਾਮ ਹੈ, ਨਾਮ ਤੋਂ ਬਿਨਾ (ਉਨ੍ਹਾਂ ਦਾ ਕੋਈ) ਠੌਰ-ਠਿਕਾਣਾ ਨਹੀਂ ਹੁੰਦਾ। ਗੁਰੂ ਦੀ ਮਤਿ ਦੁਆਰਾ ਨਾਮ (ਉਨ੍ਹਾਂ ਦੇ) ਮਨ ਵਿਚ ਵਸਦਾ ਹੈ ਅਤੇ (ਉਹ) ਸੁਭਾਵਿਕ ਹੀ ਸਹਿਜ ਅਵਸਥਾ ਵਿਚ ਟਿਕ ਜਾਂਦੇ ਹਨ। ਵਡੇ ਭਾਗਾਂ ਕਰਕੇ (ਉਨ੍ਹਾਂ ਨੇ) ਨਾਮ ਨੂੰ ਆਰਾਧਿਆ ਹੈ ਅਤੇ ਦਿਨ ਰਾਤ (ਨਾਮ ਨਾਲ) ਪ੍ਰੇਮ ਲਗਿਆ ਰਹਿੰਦਾ ਹੈ। ਦਾਸ ਨਾਨਕ ਉਨ੍ਹਾਂ ਦੀ ਚਰਣ-ਧੂੜ ਮੰਗਦਾ ਹੈ, ਮੈਂ (ਉਨ੍ਹਾਂ ਤੋਂ) ਸਦਕੇ ਜਾਂਦਾ ਹਾਂ।੨੭।

ਚੌਰਾਸੀ ਲਖ (ਜੂਨਾਂ ਵਾਲੀ) ਸ੍ਰਿਸ਼ਟੀ ਤ੍ਰਿਸ਼ਨਾ ਦੀ ਅੱਗ ਵਿਚ ਸੜਦੀ ਹੋਈ ਪੁਕਾਰ ਕਰਦੀ ਹੈ। ਮਾਇਆ ਦਾ ਇਹ ਮੋਹ ਸਭ ਪਾਸੇ ਪਸਰਿਆ ਹੋਇਆ ਹੈ, (ਪਰ ਦੁਨੀਆ ਤੋਂ) ਆਖ਼ਰੀ ਵਾਰ ਜਾਣ ਵੇਲੇ ਨਾਲ ਨਹੀਂ ਚਲਦਾ। ਹਰਿ (ਦੇ ਨਾਮ) ਤੋਂ ਬਿਨਾ ਸ਼ਾਂਤੀ ਨਹੀਂ ਮਿਲਦੀ, (ਮੈਂ) ਕਿਸ ਅਗੇ ਪੁਕਾਰ ਕਰਾਂ? ਵਡੇ ਭਾਗਾਂ ਕਰਕੇ (ਜਿਸ ਨੇ) ਸਤਿਗੁਰੂ ਨੂੰ ਪ੍ਰਾਪਤ ਕਰ ਲਿਆ, (ਉਸ ਨੇ) ਬ੍ਰਹਮ ਦੇ ਵਿਚਾਰ ਨੂੰ ਸਮਝ ਲਿਆ। ਦਾਸ ਨਾਨਕ (ਦਾ ਕਥਨ ਹੈ ਕਿ ਉਸ ਦੀ) ਤ੍ਰਿਸ਼ਨਾ ਰੂਪ ਸਾਰੀ ਅਗਨੀ ਬੁਝ ਗਈ, (ਜਿਸ ਨੇ) ਹਰਿ ਨੂੰ ਹਿਰਦੇ ਵਿਚ ਧਾਰਣ ਕਰ ਲਿਆ।੨੮।

(ਹੇ ਪਰਮਾਤਮਾ!) ਅਸੀਂ ਬਹੁਤ ਗ਼ਲਤੀਆਂ ਕਰਦੇ ਹਾਂ, (ਉਨ੍ਹਾਂ ਦਾ) ਅੰਤ ਅਤੇ ਆਰ-ਪਾਰ ਨਹੀਂ (ਮਾਲੂਮ ਹੁੰਦਾ)। ਹੇ ਹਰਿ! (ਸਾਨੂੰ) ਕ੍ਰਿਪਾ ਕਰਕੇ ਬਖ਼ਸ਼ ਲਵੋ, ਅਸੀਂ ਵਡੇ ਪਾਪੀ ਅਤੇ ਦੋਸ਼ੀ ਹਾਂ। ਹੇ ਹਰਿ ਜੀ! (ਕਰਮਾਂ ਦਾ) ਲੇਖਾ ਕਰਨ ਦੀ (ਮੇਰੀ) ਵਾਰੀ ਨਹੀਂ ਆਉਣੀ, ਤੂੰ ਬਖ਼ਸ਼ਿਸ਼ ਕਰਕੇ (ਆਪ ਹੀ) ਮਿਲਾਉਣ ਵਾਲਾ ਹੈਂ। (ਜਿਨ੍ਹਾਂ ਉਪਰ) ਗੁਰੂ ਪ੍ਰਸੰਨ ਹੁੰਦਾ ਹੈ, (ਉਨ੍ਹਾਂ ਦੇ) ਸਾਰੇ ਪਾਪ (*ਕਿਲਵਿਖ*) ਕਟ ਕੇ ਪ੍ਰਭੂ ਨਾਲ ਮਿਲਾ ਦਿੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਹਰਿ ਨਾਮ ਨੂੰ ਆਰਾਧਿਆ ਹੈ, ਉਨ੍ਹਾਂ ਦਾ (ਲੋਕ ਪਰਲੋਕ ਵਿਚ) ਜੈ ਜੈਕਾਰ ਹੁੰਦਾ ਹੈ।੨੯।

ਵਿਛੁੜਿ ਵਿਛੁੜਿ ਜੋ ਮਿਲੇ ਸਤਿਗੁਰ ਕੇ ਭੈ ਭਾਇ ॥
ਜਨਮ ਮਰਣ ਨਿਹਚਲੁ ਭਏ ਗੁਰਮੁਖਿ ਨਾਮੁ ਧਿਆਇ ॥
ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨਿ੍ ॥
ਨਾਨਕ ਲਾਲੁ ਅਮੋਲਕਾ ਗੁਰਮੁਖਿ ਖੋਜਿ ਲਹੰਨਿ੍ ॥੩੦॥

ਮਨਮੁਖ ਨਾਮੁ ਨ ਚੇਤਿਓ ਧਿਗੁ ਜੀਵਣੁ ਧਿਗੁ ਵਾਸੁ ॥
ਜਿਸ ਦਾ ਦਿਤਾ ਖਾਣਾ ਪੈਨਣਾ ਸੋ ਮਨਿ ਨ ਵਸਿਓ ਗੁਣਤਾਸੁ ॥
ਇਹੁ ਮਨੁ ਸਬਦਿ ਨ ਭੇਦਿਓ ਕਿਉ ਹੋਵੈ ਘਰ ਵਾਸੁ ॥
ਮਨਮੁਖੀਆ ਦੋਹਾਗਣੀ ਆਵਣ ਜਾਣਿ ਮੁਈਆਸੁ ॥
ਗੁਰਮੁਖਿ ਨਾਮੁ ਸੁਹਾਗੁ ਹੈ ਮਸਤਕਿ ਮਣੀ ਲਿਖਿਆਸੁ ॥
ਹਰਿ ਹਰਿ ਨਾਮੁ ਉਰਿ ਧਾਰਿਆ ਹਰਿ ਹਿਰਦੈ ਕਮਲ ਪ੍ਰਗਾਸੁ ॥
ਸਤਿਗੁਰੁ ਸੇਵਨਿ ਆਪਣਾ ਹਉ ਸਦ ਬਲਿਹਾਰੀ ਤਾਸੁ ॥
ਨਾਨਕ ਤਿਨ ਮੁਖ ਉਜਲੇ ਜਿਨ ਅੰਤਰਿ ਨਾਮੁ ਪ੍ਰਗਾਸੁ ॥੩੧॥

ਸਬਦਿ ਮਰੈ ਸੋਈ ਜਨੁ ਸਿਝੈ ਬਿਨੁ ਸਬਦੈ ਮੁਕਤਿ ਨ ਹੋਈ ॥
ਭੇਖ ਕਰਹਿ ਬਹੁ ਕਰਮ ਵਿਗੁਤੇ ਭਾਇ ਦੂਜੈ ਪਰਜ ਵਿਗੋਈ ॥
ਨਾਨਕ ਬਿਨੁ ਸਤਿਗੁਰ ਨਾਉ ਨ ਪਾਈਐ ਜੇ ਸਉ ਲੋਚੈ ਕੋਈ ॥੩੨॥

ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ ॥
ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ ॥
ਮੁਖਿ ਸੰਜਮ ਹਛਾ ਨ ਹੋਵਈ ਕਰਿ ਭੇਖ ਭਵੈ ਸਭ ਕੋਈ ॥
ਗੁਰ ਕੀ ਪਉੜੀ ਜਾਇ ਚੜੈ ਕਰਮਿ ਪਰਾਪਤਿ ਹੋਈ ॥
ਅੰਤਰਿ ਆਇ ਵਸੈ ਗੁਰ ਸਬਦੁ ਵੀਚਾਰੈ ਕੋਇ ॥
ਨਾਨਕ ਸਬਦਿ ਮਰੈ ਮਨੁ ਮਾਨੀਐ ਸਾਚੇ ਸਾਚੀ ਸੋਇ ॥੩੩॥

ਮਾਇਆ ਮੋਹੁ ਦੁਖੁ ਸਾਗਰੁ ਹੈ ਬਿਖੁ ਦੁਤਰੁ ਤਰਿਆ ਨ ਜਾਇ ॥
ਮੇਰਾ ਮੇਰਾ ਕਰਦੇ ਪਚਿ ਮੁਏ ਹਉਮੈ ਕਰਤ ਵਿਹਾਇ ॥
ਮਨਮੁਖਾ ਉਰਵਾਰੁ ਨ ਪਾਰੁ ਹੈ ਅਧ ਵਿਚਿ ਰਹੇ ਲਪਟਾਇ ॥
ਜੋ ਧੁਰਿ ਲਿਖਿਆ ਸੁ ਕਮਾਵਣਾ ਕਰਣਾ ਕਛੂ ਨ ਜਾਇ ॥
ਗੁਰਮਤੀ ਗਿਆਨੁ ਰਤਨੁ ਮਨਿ ਵਸੈ ਸਭੁ ਦੇਖਿਆ ਬ੍ਰਹਮੁ ਸੁਭਾਇ ॥
ਨਾਨਕ ਸਤਿਗੁਰਿ ਬੋਹਿਥੈ ਵਡਭਾਗੀ ਚੜੈ ਤੇ ਭਉਜਲਿ ਪਾਰਿ ਲੰਘਾਇ ॥੩੪॥

(ਜਨਮ-ਜਨਮਾਂਤਰਾਂ ਤੋਂ) ਵਿਛੜ ਵਿਛੜ ਕੇ ਜੋ (ਪ੍ਰਭੂ ਨੂੰ) ਮਿਲੇ ਹਨ, ਉਹ ਸਤਿਗੁਰੂ ਦੇ ਭੈ ਅਤੇ ਪ੍ਰੇਮ ਕਰਕੇ ਹੀ ਮਿਲੇ ਹਨ। (ਉਹ) ਗੁਰੂ ਦੁਆਰਾ ਨਾਮ ਦੀ ਆਰਾਧਨਾ ਕਰਕੇ ਜਨਮ-ਮਰਨ (ਦੇ ਗੇੜ ਤੋਂ) ਸਥਿਰ ਹੋ ਗਏ ਹਨ। (ਜਿਨ੍ਹਾਂ ਨੂੰ) ਸਾਧੂ ਗੁਰੂ ਦੀ ਸੰਗਤ ਮਿਲ ਜਾਂਦੀ ਹੈ, (ਉਹ ਉਸ ਵਿਚੋਂ) ਹੀਰੇ ਅਤੇ ਰਤਨ ਲਭ ਲੈਂਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ ਨਾਮ) ਅਮੋਲਕ ਲਾਲ ਹੈ, (ਉਸ ਨੂੰ) ਗੁਰਮੁਖ (ਸਾਧਕ) ਖੋਜ ਕੇ ਲਭ ਲੈਂਦੇ ਹਨ।੩੦।

(ਜਿਸ) ਮਨਮੁਖ ਨੇ ਨਾਮ ਦਾ ਸਿਮਰਨ ਨਹੀਂ ਕੀਤਾ, (ਉਸ ਦਾ) ਜੀਉਣਾ ਧਿੱਕਾਰ ਯੋਗ ਹੈ, ਉਸ ਦਾ ਵਸਣਾ ਵੀ ਫਿਟਕਾਰ ਯੋਗ ਹੈ। ਜਿਸ (ਪ੍ਰਭੂ) ਦਾ ਦਿੱਤਾ ਹੋਇਆ ਖਾਇਆ ਅਤੇ ਪਾਇਆ ਜਾਂਦਾ ਹੈ, ਉਹ ਗੁਣਾਂ ਦਾ ਖ਼ਜ਼ਾਨਾ (ਉਸ ਦੇ) ਮਨ ਵਿਚ ਨਹੀਂ ਵਸਿਆ। (ਜਿਨ੍ਹਾਂ ਦਾ) ਇਹ ਮਨ ਸ਼ਬਦ ਦੁਆਰਾ ਵਿੰਨ੍ਹਿਆ ਨਹੀਂ ਗਿਆ, (ਫਿਰ ਉਨ੍ਹਾਂ ਦਾ ਆਪਣੇ) ਘਰ ਵਿਚ ਵਾਸਾ ਕਿਵੇਂ ਹੋਵੇ? ਮਨਮੁਖ ਰੂਪ ਜੀਵ-ਇਸਤਰੀਆਂ ਦੋਹਾਗਣਾਂ ਹਨ, (ਉਹ) ਆਵਾਗਵਣ (ਦੇ ਚੱਕਰ ਵਿਚ ਹੀ) ਮਰਦੀਆਂ ਰਹਿੰਦੀਆਂ ਹਨ। ਗੁਰਮੁਖ ਰੂਪ ਜੀਵ-ਇਸਤਰੀਆਂ ਦਾ ਨਾਮ ਹੀ ਸੋਹਾਗ ਹੈ, (ਉਨ੍ਹਾਂ ਦੇ) ਮੱਥੇ ਉਪਰ (ਭਾਗਾਂ ਦੀ) ਮਣੀ ਲਿਖੀ ਹੁੰਦੀ ਹੈ। (ਉਨ੍ਹਾਂ ਨੇ) ਹਰਿ ਦਾ ਨਾਮ ਹਿਰਦੇ ਵਿਚ ਧਾਰਿਆ ਹੈ ਅਤੇ ਹਰਿ (ਦੀ ਮਿਹਰ ਨਾਲ ਉਨ੍ਹਾਂ ਦਾ) ਹਿਰਦੇ-ਕਮਲ ਖਿੜ ਗਿਆ ਹੈ। (ਜੋ ਗੁਰਮੁਖ) ਆਪਣੇ ਸਤਿਗੁਰੂ ਨੂੰ ਸੇਵਦੇ ਹਨ, ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ (ਗੁਰਮੁਖਾਂ) ਦੇ ਮੁਖ ਸ਼ੋਭਾਸ਼ਾਲੀ ਹਨ, ਜਿਨ੍ਹਾਂ (ਦੇ ਹਿਰਦੇ ਵਿਚ) ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ।੩੧।

(ਜੋ ਵਿਅਕਤੀ) ਸ਼ਬਦ ਦੁਆਰਾ ਮਰਦਾ ਹੈ, ਉਹੀ ਸੇਵਕ ਸਫਲ-ਮਨੋਰਥ (*ਸਿਝੈ*) ਹੁੰਦਾ ਹੈ, ਸ਼ਬਦ ਤੋਂ ਬਿਨਾ ਮੁਕਤੀ ਨਹੀਂ ਹੁੰਦੀ। (ਜੋ ਵਿਅਕਤੀ) ਭੇਖ (ਧਾਰਣ) ਕਰਦੇ ਹਨ ਅਤੇ ਬਹੁਤ ਕਰਮ-ਕਾਂਡ (ਕਰਦੇ ਹਨ, ਉਹ) ਖ਼ਰਾਬ ਹੁੰਦੇ ਹਨ, ਦ੍ਵੈਤ-ਭਾਵ ਵਿਚ ਲੋਕਾਈ ਲਗ ਕੇ ਬਰਬਾਦ ਹੋ ਰਹੀ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਤੋਂ ਬਿਨਾ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ, ਜੇ ਕੋਈ (ਭਾਵੇਂ) ਸੌ ਵਾਰ ਲੋਚਾ ਕਰ ਲਏ।੩੨।

ਪ੍ਰਭੂ ਦਾ ਨਾਮ ਬਹੁਤ ਹੀ ਵੱਡਾ ਅਤੇ ਸ੍ਰੇਸ਼ਠ ਹੈ, ਉੱਚੇ ਤੋਂ ਉੱਚਾ ਹੈ। ਉਸ ਤਕ ਕੋਈ (ਵਿਅਕਤੀ) ਪਹੁੰਚ ਨਹੀਂ ਸਕਦਾ, ਜੇ (ਭਾਵੇਂ) ਕੋਈ ਸੌ ਵਾਰ ਚਾਹਨਾ ਕਰ ਲਏ। ਮੂੰਹ (ਨਾਲ ਕੇਵਲ ਗੱਲਾਂ ਕਰਨ) ਜਾਂ ਸੰਜਮ (ਧਾਰਣ ਕਰਨ) ਨਾਲ (ਮਨੁੱਖ) ਪਵਿਤਰ ਨਹੀਂ ਹੋ ਸਕਦਾ, (ਭਾਵੇਂ) ਹਰ ਕੋਈ ਭੇਖ ਕਰਦਾ ਫਿਰੇ। (ਜੋ ਸਾਧਕ) ਗੁਰੂ (ਦੇ ਸ਼ਬਦ) ਦੀ ਪੌੜੀ ਦੁਆਰਾ (ਈਸ਼ਵਰੀ ਠਿਕਾਣੇ ਤਕ) ਜਾ ਚੜ੍ਹਦਾ ਹੈ, (ਉਸ ਨੂੰ ਇਹ ਸਭ ਕੁਝ ਗੁਰੂ ਦੀ) ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ। (ਜੋ) ਕੋਈ ਗੁਰੂ-ਸ਼ਬਦ ਨੂੰ ਵਿਚਾਰਦਾ ਹੈ, (ਉਸ ਦੇ) ਅੰਦਰ (ਪ੍ਰਭੂ) ਆ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਸ਼ਬਦ ਦੁਆਰਾ ਮਰਦਾ ਹੈ, (ਉਸ ਦਾ) ਮਨ ਪਤੀਜ ਜਾਂਦਾ ਹੈ, ਸੱਚੇ (ਪ੍ਰਭੂ ਨਾਲ ਜੁੜਨ ਵਾਲੇ ਦੀ) ਸ਼ੋਭਾ ਵੀ ਸੱਚੀ ਹੁੰਦੀ ਹੈ।੩੩।

ਮਾਇਆ ਦਾ ਮੋਹ (ਮਾਨੋ) ਦੁਖਾਂ ਦਾ ਸਮੁੰਦਰ ਹੈ। (ਇਹ) ਦੁਸਤਰ (ਅਰਥਾਤ ਔਖਿਆਂ ਤਰਿਆ ਜਾਣ ਵਾਲਾ) ਵਿਸ਼ (ਭਰਿਆ ਸਮੁੰਦਰ) ਤਰਿਆ ਨਹੀਂ ਜਾ ਸਕਦਾ। 'ਮੇਰਾ-ਮੇਰਾ' ਕਰਦੇ (ਕਈ) ਸੜ ਕੇ ਮਰ ਗਏ ਹਨ ਅਤੇ ਹਉਮੈ ਕਰਦਿਆਂ (ਜ਼ਿੰਦਗੀ) ਗੁਜ਼ਾਰ ਦਿੱਤੀ ਹੈ। ਮਨਮੁਖਾਂ ਲਈ (ਭਵ-ਸਾਗਰ ਦਾ ਕੋਈ) ਆਰ-ਪਾਰ ਨਹੀਂ ਹੈ, (ਉਹ) ਅੱਧ ਵਿਚਾਲੇ ਹੀ (ਮਾਇਆ ਨਾਲ) ਲਿਪਟੇ ਰਹਿੰਦੇ ਹਨ। (ਮਨਮੁਖਾਂ ਦੇ ਮੱਥੇ ਉਪਰ) ਜੋ ਧੁਰੋਂ ਲਿਖਿਆ ਹੁੰਦਾ ਹੈ, ਉਹੀ (ਉਨ੍ਹਾਂ ਨੇ) ਕਮਾਉਣਾ ਹੁੰਦਾ ਹੈ, (ਇਸ ਬਾਰੇ) ਕੁਝ ਕੀਤਾ ਨਹੀਂ ਜਾ ਸਕਦਾ। (ਜੇ) ਗੁਰੂ ਦੀ ਮਤਿ ਰਾਹੀਂ ਗਿਆਨ ਰੂਪ ਰਤਨ ਮਨ ਵਿਚ ਵਸ ਜਾਏ, (ਤਾਂ) ਸਭ ਪਾਸੇ ਸੁਭਾਵਿਕ ਹੀ ਬ੍ਰਹਮ ਹੀ (ਵਿਆਪਕ) ਵੇਖਿਆ ਜਾ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਰੂਪ ਜਹਾਜ਼ ਉਤੇ ਕੋਈ ਵਡਭਾਗੀ ਹੀ ਚੜ੍ਹਦਾ ਹੈ, ਉਸ ਨੂੰ (ਇਹ ਜਹਾਜ਼) ਭਵਜਲੋਂ ਪਾਰ ਲੰਘਾ ਦਿੰਦਾ ਹੈ।੩੪।

ਬਿਨੁ ਸਤਿਗੁਰ ਦਾਤਾ ਕੋ ਨਹੀ ਜੋ ਹਰਿ ਨਾਮੁ ਦੇਇ ਆਧਾਰੁ ॥
ਗੁਰ ਕਿਰਪਾ ਤੇ ਨਾਉ ਮਨਿ ਵਸੈ ਸਦਾ ਰਹੈ ਉਰਿ ਧਾਰਿ ॥
ਤਿਸਨਾ ਬੁਝੈ ਤਿਪਤਿ ਹੋਇ ਹਰਿ ਕੈ ਨਾਇ ਪਿਆਰਿ ॥
ਨਾਨਕ ਗੁਰਮੁਖਿ ਪਾਈਐ ਹਰਿ ਅਪਨੀ ਕਿਰਪਾ ਧਾਰਿ ॥੩੫॥

ਬਿਨੁ ਸਬਦੈ ਜਗਤੁ ਬਰਲਿਆ ਕਹਣਾ ਕਛੂ ਨ ਜਾਇ ॥
ਹਰਿ ਰਖੇ ਸੇ ਉਬਰੇ ਸਬਦਿ ਰਹੇ ਲਿਵ ਲਾਇ ॥
ਨਾਨਕ ਕਰਤਾ ਸਭ ਕਿਛੁ ਜਾਣਦਾ ਜਿਨਿ ਰਖੀ ਬਣਤ ਬਣਾਇ ॥੩੬॥

ਹੋਮ ਜਗ ਸਭਿ ਤੀਰਥਾ ਪੜ੍ਹਿ ਪੰਡਿਤ ਥਕੇ ਪੁਰਾਣ ॥
ਬਿਖੁ ਮਾਇਆ ਮੋਹੁ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ ॥
ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ ਪੁਰਖੁ ਸੁਜਾਣੁ ॥
ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ ॥੩੭॥
ਮਾਇਆ ਮੋਹੁ ਬਹੁ ਚਿਤਵਦੇ ਬਹੁ ਆਸਾ ਲੋਭੁ ਵਿਕਾਰ ॥
ਮਨਮੁਖਿ ਅਸਥਿਰੁ ਨਾ ਥੀਐ ਮਰਿ ਬਿਨਸਿ ਜਾਇ ਖਿਨ ਵਾਰ ॥
ਵਡ ਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ ॥
ਹਰਿ ਨਾਮਾ ਜਪਿ ਸੁਖੁ ਪਾਇਆ ਜਨ ਨਾਨਕ ਸਬਦੁ ਵੀਚਾਰ ॥੩੮॥

ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ ॥੩੯॥
ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ ॥
ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ ॥
ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ ॥
ਮੁਹ ਕਾਲੇ ਤਿਨ੍ ਲੋਭੀਆਂ ਜਾਸਨਿ ਜਨਮੁ ਗਵਾਇ ॥
ਸਤਸੰਗਤਿ ਹਰਿ ਮੇਲਿ ਪ੍ਰਭ ਹਰਿ ਨਾਮੁ ਵਸੈ ਮਨਿ ਆਇ ॥
ਜਨਮ ਮਰਨ ਕੀ ਮਲੁ ਉਤਰੈ ਜਨ ਨਾਨਕ ਹਰਿ ਗੁਨ ਗਾਇ ॥੪੦॥

ਧੁਰਿ ਹਰਿ ਪ੍ਰਭਿ ਕਰਤੈ ਲਿਖਿਆ ਸੁ ਮੇਟਣਾ ਨ ਜਾਇ ॥
ਜੀਉ ਪਿੰਡੁ ਸਭੁ ਤਿਸ ਦਾ ਪ੍ਰਤਿਪਾਲਿ ਕਰੇ ਹਰਿ ਰਾਇ ॥
ਚੁਗਲ ਨਿੰਦਕ ਭੁਖੇ ਰੁਲਿ ਮੁਏ ਏਨਾ ਹਥੁ ਨ ਕਿਥਾਊ ਪਾਇ ॥
ਬਾਹਰਿ ਪਾਖੰਡ ਸਭ ਕਰਮ ਕਰਹਿ ਮਨਿ ਹਿਰਦੈ ਕਪਟੁ ਕਮਾਇ ॥
ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ ॥
ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ ॥੪੧॥

ਮਨ ਆਵਣ ਜਾਣੁ ਨ ਸੁਝਈ ਨਾ ਸੁਝੈ ਦਰਬਾਰੁ ॥
ਮਾਇਆ ਮੋਹਿ ਪਲੇਟਿਆ ਅੰਤਰਿ ਅਗਿਆਨੁ ਗੁਬਾਰੁ ॥

ਸਤਿਗੁਰੂ ਤੋਂ ਬਿਨਾ ਹੋਰ ਕੋਈ ਦਾਤਾ ਨਹੀਂ ਹੈ ਜੋ ਹਰਿ-ਨਾਮ ਰੂਪ ਆਧਾਰ ਪ੍ਰਦਾਨ ਕਰ ਦੇਵੇ। ਗੁਰੂ ਦੀ ਕ੍ਰਿਪਾ ਦੁਆਰਾ ਨਾਮ ਮਨ ਵਿਚ ਵਸ ਜਾਂਦਾ ਹੈ ਅਤੇ (ਮਨੁੱਖ ਉਸ ਨੂੰ) ਸਦਾ ਹਿਰਦੇ ਵਿਚ ਧਾਰਣ ਕਰੀ ਰਖਦਾ ਹੈ। ਹਰਿ ਦੇ ਨਾਮ ਨਾਲ ਪ੍ਰੇਮ ਪਾਇਆਂ (ਮਾਇਆਵੀ) ਤ੍ਰਿਸ਼ਨਾ (ਦੀ ਅੱਗ) ਬੁਝ ਜਾਂਦੀ ਹੈ ਅਤੇ (ਮਨ) ਤ੍ਰਿਪਤ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਜਦੋਂ) ਹਰਿ ਆਪਣੀ ਕ੍ਰਿਪਾ ਕਰਦਾ ਹੈ (ਤਦੋਂ) ਗੁਰੂ ਦੁਆਰਾ (ਨਾਮ) ਪਾਈਦਾ ਹੈ।੩੫।

ਸ਼ਬਦ ਤੋਂ ਬਿਨਾ (ਸਾਰਾ) ਜਗਤ ਝਲਾ ਹੋਇਆ ਪਿਆ ਹੈ, (ਇਸ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ। (ਜਿਨ੍ਹਾਂ ਨੂੰ) ਪ੍ਰਭੂ ਨੇ (ਮਾਇਆ ਤੋਂ ਬਚਾ ਕੇ) ਰਖਿਆ ਹੈ, ਉਹ (ਭਵ-ਸਾਗਰੋਂ) ਤਰ ਗਏ ਹਨ, (ਉਹ) ਸ਼ਬਦ ਵਿਚ ਲਿਵ ਲਗਾਈ ਰਖਦੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਸਭ ਕੁਝ ਜਾਣਦਾ ਹੈ, ਜਿਸ ਨੇ (ਸਾਰੀ ਸ੍ਰਿਸ਼ਟੀ ਦੀ) ਵਿਵਸਥਾ ਕਰ ਰਖੀ ਹੈ।੩੬।

ਪੰਡਿਤ ਹੋਮ, ਯੱਗ, ਸਾਰੇ ਤੀਰਥ (-ਇਸ਼ਨਾਨ) ਕਰਕੇ ਅਤੇ ਪੁਰਾਣ ਪੜ੍ਹ ਪੜ੍ਹ ਕੇ ਥਕ ਗਏ ਹਨ। (ਪਰ ਤਾਂ ਵੀ) ਮਾਇਆ ਦੇ ਮੋਹ ਦੀ ਵਿਸ਼ ਮਿਟਦੀ ਨਹੀਂ ਹੈ ਅਤੇ ਹਉਮੈ ਵਿਚ ਜੰਮਣ ਮਰਣ (ਦਾ ਗੇੜ ਚਲਦਾ ਰਹਿੰਦਾ ਹੈ)। ਸਤਿਗੁਰੂ ਦੇ ਮਿਲਣ ਨਾਲ (ਹਉਮੈ ਦੀ) ਮੈਲ ਉਤਰ ਜਾਂਦੀ ਹੈ ਅਤੇ ਹਰਿ ਸੁਜਾਣ ਪੁਰਖ ਜਪਿਆ ਜਾਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ (ਸਾਧਕਾਂ) ਨੇ ਹਰਿ ਨੂੰ ਸੇਵਿਆ ਹੈ, (ਉਨ੍ਹਾਂ ਤੋਂ) ਸਦਾ ਕੁਰਬਾਨ ਜਾਂਦਾ ਹਾਂ।੩੭। (ਮਨਮੁਖ ਵਿਅਕਤੀ) ਮਾਇਆ ਦੇ ਮੋਹ ਨੂੰ ਬਹੁਤ ਚੇਤੇ ਕਰਦੇ ਹਨ ਅਤੇ ਲੋਭ (ਆਦਿ) ਵਿਕਾਰਾਂ ਦੀ ਬਹੁਤ ਹੀ ਆਸ ਕਰਦੇ ਹਨ। ਮਨਮੁਖ ਕਦੇ ਸਥਿਰ (-ਚਿਤ) ਨਹੀਂ ਹੁੰਦਾ ਅਤੇ ਥੋੜੇ ਚਿਰ ਵਿਚ ਹੀ ਮਰ ਕੇ ਨਸ਼ਟ ਹੋ ਜਾਂਦਾ ਹੈ। (ਜਿਸ ਦਾ) ਵੱਡਾ ਭਾਗ ਹੁੰਦਾ ਹੈ, (ਉਸ ਨੂੰ) ਸਤਿਗੁਰੂ ਮਿਲਦਾ ਹੈ ਅਤੇ (ਉਹ) ਹਉਮੈ ਅਤੇ ਵਿਕਾਰਾਂ ਨੂੰ ਤਿਆਗ ਦਿੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਕਿਸੇ ਵਿਰਲੇ ਨੇ) ਸ਼ਬਦ ਨੂੰ ਵਿਚਾਰ ਕੇ ਹਰਿ-ਨਾਮ ਜਪਿਆ ਹੈ ਅਤੇ ਸੁਖ ਪ੍ਰਾਪਤ ਕੀਤਾ ਹੈ।੩੮।

ਸਤਿਗੁਰੂ ਤੋਂ ਬਿਨਾ ਭਗਤੀ ਨਹੀਂ ਹੁੰਦੀ ਅਤੇ ਨ ਹੀ ਨਾਮ ਵਿਚ ਪਿਆਰ ਲਗਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਹਿਤ ਅਤੇ ਪਿਆਰ ਨਾਲ ਹੀ (ਹਰਿ-) ਨਾਮ ਆਰਾਧਿਆ ਜਾ ਸਕਦਾ ਹੈ।੩੯। ਜਿਥੋਂ ਤਕ ਵਸ ਚਲ ਸਕੇ, ਲੋਭੀ (ਵਿਅਕਤੀ) ਦਾ ਵਿਸ਼ਵਾਸ ਨਹੀਂ ਕਰਨਾ ਚਾਹੀਦਾ। ਆਖ਼ਰ ਨੂੰ (ਇਹ) ਉਥੇ ਧੋਖਾ (*ਧੁਹੈ*) ਦੇ ਜਾਂਦਾ ਹੈ, ਜਿਥੇ (ਮਦਦ ਲਈ ਕੋਈ) ਹੱਥ ਨ ਪਾ ਸਕਦਾ ਹੋਵੇ। (ਜੋ ਅਿਵਕਤੀ) ਮਨਮੁਖ ਨਾਲ ਸੰਗਤ ਕਰਦਾ ਹੈ (ਉਹ ਆਪਣੇ) ਮੂੰਹ ਉਪਰ ਕਾਲਖ ਦਾ ਦਾਗ਼ ਲਗਾਉਂਦਾ ਹੈ। ਉਨ੍ਹਾਂ ਲੋਭੀਆਂ ਦੇ ਮੂੰਹ ਕਾਲੇ ਹੁੰਦੇ ਹਨ ਅਤੇ (ਆਪਣਾ) ਜਨਮ ਨਸ਼ਟ ਕਰਕੇ (ਸੰਸਾਰ ਤੋਂ) ਚਲੇ ਜਾਂਦੇ ਹਨ। ਹੇ ਹਰਿ ਪ੍ਰਭੂ! ਸਾਧ-ਸੰਗਤ ਨਾਲ ਮੇਲ ਦਿਓ (ਤਾਂ ਜੋ) ਹਰਿ-ਨਾਮ ਮਨ ਵਿਚ ਆ ਕੇ ਵਸ ਜਾਵੇ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਦਾ ਗੁਣ-ਗਾਨ ਕਰਦੇ ਰਹਿਣ ਨਾਲ ਜਨਮ-ਮਰਨ ਦੀ ਮੈਲ ਉਤਰ ਜਾਂਦੀ ਹੈ।੪੦।

ਹਰਿ ਪ੍ਰਭੂ ਕਰਤਾ ਪੁਰਖ ਨੇ (ਮਨੁੱਖ ਦੇ ਮੱਥੇ ਉਪਰ ਜੋ) ਧੁਰੋਂ ਲਿਖ ਦਿੱਤਾ ਹੈ, ਉਹ ਮੇਟਿਆ ਨਹੀਂ ਜਾ ਸਕਦਾ। ਜਿੰਦ ਅਤੇ ਸ਼ਰੀਰ ਸਭ (ਕੁਝ) ਉਸ (ਪ੍ਰਭੂ) ਦਾ ਹੈ, (ਉਹ) ਹਰਿ ਰਾਜਾ ਹੀ ਸਭ ਦੀ ਪਾਲਨਾ ਕਰਦਾ ਹੈ। ਚੁਗ਼ਲ ਅਤੇ ਨਿੰਦਕ (ਲੋਕ) ਭੁਖ ਨਾਲ ਰੁਲ ਕੇ ਮਰਦੇ ਹਨ, ਇਨ੍ਹਾਂ ਦਾ ਹੱਥ ਕਿਤੇ ਨਹੀਂ ਪੈਂਦਾ। (ਇਹ) ਬਾਹਰੋਂ ਸਭ ਤਰ੍ਹਾਂ ਦੇ ਪਾਖੰਡ ਵਾਲੇ ਕਰਮ ਕਰਦੇ ਹਨ ਅਤੇ ਮਨ ਤੇ ਹਿਰਦੇ ਵਿਚ ਖੋਟ ਕਮਾਉਂਦੇ ਹਨ। ਸ਼ਰੀਰ ਰੂਪ ਖੇਤ ਵਿਚ ਜੋ ਬੀਜਿਆ ਹੁੰਦਾ ਹੈ, ਉਹ ਅੰਤ ਨੂੰ (ਸਾਹਮਣੇ) ਆ ਖੜੋਂਦਾ ਹੈ। ਹੇ ਪ੍ਰਭੂ! ਹੇ ਹਰਿ! ਨਾਨਕ ਦੀ ਬੇਨਤੀ ਹੈ (ਜਿਵੇਂ) ਚੰਗਾ ਲਗੇ, ਬਖ਼ਸ਼ ਕੇ (ਆਪਣੇ ਨਾਲ) ਮਿਲਾ ਲੈ।੪੧।

ਹੇ ਮਨ! (ਤੈਨੂੰ) ਜਨਮ-ਮਰਣ (ਦੇ ਚੱਕਰ ਦਾ) ਪਤਾ ਨਹੀਂ ਲਗਦਾ, ਨ ਹੀ (ਪ੍ਰਭੂ ਦਾ) ਦਰਬਾਰ ਸੁਝਦਾ ਹੈ। (ਤੂੰ ਸਦਾ) ਮਾਇਆ ਦੇ ਮੋਹ ਵਿਚ ਲਿਪਟਿਆ ਰਹਿੰਦਾ ਹੈਂ, (ਤੇਰੇ) ਅੰਦਰ

ਤਬ ਨਰੁ ਸੁਤਾ ਜਾਗਿਆ ਸਿਰਿ ਡੰਡੁ ਲਗਾ ਬਹੁ ਭਾਰੁ ॥
ਗੁਰਮੁਖਾਂ ਕਰਾਂ ਉਪਰਿ ਹਰਿ ਚੇਤਿਆ ਸੇ ਪਾਇਨਿ ਮੋਖ ਦੁਆਰੁ ॥
ਨਾਨਕ ਆਪਿ ਓਹਿ ਉਧਰੇ ਸਭ ਕੁਟੰਬ ਤਰੇ ਪਰਵਾਰ ॥੪੨॥

ਸਬਦਿ ਮਰੈ ਸੋ ਮੁਆ ਜਾਪੈ ॥
ਗੁਰ ਪਰਸਾਦੀ ਹਰਿ ਰਸਿ ਧ੍ਰਾਪੈ ॥ ਹਰਿ ਦਰਗਹਿ ਗੁਰ ਸਬਦਿ ਸਿਞਾਪੈ ॥
ਬਿਨੁ ਸਬਦੈ ਮੁਆ ਹੈ ਸਭੁ ਕੋਇ ॥ ਮਨਮੁਖੁ ਮੁਆ ਅਪੁਨਾ ਜਨਮੁ ਖੋਇ ॥
ਹਰਿ ਨਾਮੁ ਨ ਚੇਤਹਿ ਅੰਤਿ ਦੁਖੁ ਰੋਇ ॥ ਨਾਨਕ ਕਰਤਾ ਕਰੇ ਸੁ ਹੋਇ ॥੪੩॥

ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ ॥
ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ॥
ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ ॥
ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ ॥੪੪॥

ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨ੍ਾ ਅੰਤਰਿ ਹਰਿ ਸੁਰਤਿ ਨਾਹੀ ॥
ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮ ਰਾਇ ਕੈ ਜਾਂਹੀ ॥
ਗੁਰਮੁਖਿ ਹਛੇ ਨਿਰਮਲੇ ਗੁਰ ਕੈ ਸਬਦਿ ਸੁਭਾਇ ॥
ਓਨਾ ਮੈਲੁ ਪਤੰਗੁ ਨ ਲਗਈ ਜਿ ਚਲਨਿ ਸਤਿਗੁਰ ਭਾਇ ॥
ਮਨਮੁਖ ਜੂਠਿ ਨ ਉਤਰੈ ਜੇ ਸਉ ਧੋਵਣ ਪਾਇ ॥
ਨਾਨਕ ਗੁਰਮੁਖਿ ਮੇਲਿਅਨੁ ਗੁਰ ਕੈ ਅੰਕਿ ਸਮਾਇ ॥੪੫॥

ਬੁਰਾ ਕਰੇ ਸੁ ਕੇਹਾ ਸਿਝੈ ॥ ਆਪਣੈ ਰੋਹਿ ਆਪੇ ਹੀ ਦਝੈ ॥
ਮਨਮੁਖਿ ਕਮਲਾ ਰਗੜੈ ਲੁਝੈ ॥ ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ ॥
ਨਾਨਕ ਗੁਰਮੁਖਿ ਮਨ ਸਿਉ ਲੁਝੈ ॥੪੬॥
ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥
ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ ॥
ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ ॥
ਮਨਮੁਖ ਮੁਏ ਵਿਕਾਰ ਮਹਿ ਮਰਿ ਜੰਮਹਿ ਵਾਰੋ ਵਾਰ ॥
ਜੀਵਦਿਆ ਨੋ ਮਿਲੈ ਸੁ ਜੀਵਦੇ ਹਰਿ ਜਗਜੀਵਨ ਉਰ ਧਾਰਿ ॥
ਨਾਨਕ ਗੁਰਮੁਖਿ ਸੋਹਣੇ ਤਿਤੁ ਸਚੈ ਦਰਬਾਰਿ ॥੪੭॥

ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ ॥
ਗੁਰਮਤੀ ਹਰਿ ਪਾਇਆ ਮਾਇਆ ਮੋਹ ਪਰਜਾਲਿ ॥

ਅਗਿਆਨ ਦਾ ਹਨੇਰਾ ਹੈ। ਮਨੁੱਖ ਤਦ ਹੀ (ਮਾਇਆ ਦੇ ਮੋਹ ਵਿਚੋਂ) ਸੁੱਤਾ ਹੋਇਆ ਜਾਗਦਾ ਹੈ, (ਜਦ) ਸਿਰ ਵਿਚ (ਜਮ ਦਾ) ਬਹੁਤ ਭਾਰਾ ਡੰਡਾ ਵਜਦਾ ਹੈ। ਗੁਰਮੁਖ ਹੱਥਾਂ ਉਪਰ (ਅਰਥਾਤ ਬਿਨਾ ਕਿਸੇ ਪ੍ਰਕਾਰ ਦੇ ਸੰਸ਼ੇ ਦੇ) ਹਰਿ ਨੂੰ ਸਿਮਰਦੇ ਹਨ, ਉਹ ਮੋਖ-ਦੁਆਰ ਪ੍ਰਾਪਤ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ) ਉਹ ਆਪ (ਭਵ-ਸਾਗਰ ਤੋਂ) ਤਰ ਜਾਂਦੇ ਹਨ ਅਤੇ (ਉਨ੍ਹਾਂ ਦੇ) ਸਾਰੇ ਪਰਿਵਾਰ ਅਤੇ ਖ਼ਾਨਦਾਨ (ਦੇ ਲੋਕ ਵੀ) ਪਾਰ ਲੰਘ ਜਾਂਦੇ ਹਨ।੪੨।

ਜੋ (ਮਨੁੱਖ) ਸ਼ਬਦ ਦੁਆਰਾ ਮਰਦਾ ਹੈ, ਉਹੀ (ਅਸਲੋਂ) ਮਰਿਆ ਹੋਇਆ ਪ੍ਰਤੀਤ ਹੁੰਦਾ ਹੈ। (ਉਹ) ਗੁਰੂ ਦੀ ਕ੍ਰਿਪਾ ਨਾਲ ਹਰਿ-(ਨਾਮ) ਰਸ ਵਿਚ ਰਜਿਆ ਰਹਿੰਦਾ ਹੈ। (ਉਹ) ਗੁਰੂ ਦੇ ਸ਼ਬਦ ਦੁਆਰਾ ਹਰਿ ਦੀ ਦਰਗਾਹ ਵਿਚ ਪਛਾਣਿਆ ਜਾਂਦਾ ਹੈ। ਗੁਰੂ ਦੇ ਸ਼ਬਦ ਤੋਂ ਬਿਨਾ ਹਰ ਕੋਈ ਮੋਇਆ ਹੋਇਆ ਹੈ। ਮਨਮੁਖ ਆਪਣਾ ਜਨਮ ਗਵਾਉਂਦਾ ਹੋਇਆ ਮਰਦਾ ਹੈ। (ਉਹ) ਹਰਿ-ਨਾਮ ਨੂੰ ਚੇਤਦਾ ਨਹੀਂ ਹੈ ਅਤੇ ਅੰਤ ਵਿਚ ਦੁਖ ਕਾਰਣ ਰੋਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ ਕਰਤਾ ਕਰਦਾ ਹੈ, ਉਹੀ ਹੁੰਦਾ ਹੈ।੪੩।

ਗੁਰਮੁਖ (ਸਾਧਕ) ਕਦੇ ਬੁਢੇ (ਅਰਥਾਤ ਨਿਰਬਲ) ਨਹੀਂ ਹੁੰਦੇ ਜਿਨ੍ਹਾਂ ਦੇ ਹਿਰਦੇ ਵਿਚ (ਆਤਮਿਕ) ਸੂਝ ਅਤੇ ਗਿਆਨ ਹੁੰਦਾ ਹੈ। (ਉਹ) ਹਮੇਸ਼ਾ ਹੀ ਹਰਿ ਦੇ ਗੁਣਾਂ ਦਾ ਗਾਇਨ ਕਰਦੇ ਰਹਿੰਦੇ ਹਨ ਅਤੇ (ਉਨ੍ਹਾਂ ਦੇ)ਹਿਰਦੇ ਵਿਚ ਸੁਭਾਵਿਕ ਹੀ (ਹਰਿ ਦਾ) ਧਿਆਨ (ਬਣਿਆ ਰਹਿੰਦਾ) ਹੈ। ਉਹ ਵਿਵੇਕ-ਮਈ (ਦ੍ਰਿਸ਼ਟੀ ਤੋਂ) ਦੁਖ ਸੁਖ ਨੂੰ ਸਮਾਨ ਸਮਝਦੇ ਹੋਏ ਸਦਾ ਆਨੰਦ ਵਿਚ ਰਹਿੰਦੇ ਹਨ। ਉਨ੍ਹਾਂ ਨੂੰ ਇਕੋ (ਪ੍ਰਭੂ ਹੀ ਸਰਬਤ੍ਰ) ਨਜ਼ਰ ਆਉਂਦਾ ਹੈ, (ਉਹ) ਸਭ ਵਿਚ ਇਕੋ ਪ੍ਰਭੂ (*ਆਤਮ ਰਾਮੁ*) ਨੂੰ ਪਛਾਣਦੇ ਹਨ।੪੪।

ਮਨਮੁਖ ਬਾਲਕ (ਹੁੰਦੇ ਹੋਇਆਂ ਵੀ) ਬਿਰਧ ਦੇ ਸਮਾਨ (ਨਿਰਬਲ ਲਗਦੇ) ਹਨ, ਜਿਨ੍ਹਾਂ ਦੇ ਹਿਰਦੇ ਵਿਚ ਹਰਿ-(ਨਾਮ) ਦੀ ਸੂਝ ਨਹੀਂ ਹੁੰਦੀ। (ਮਨਮੁਖ) ਹਉਮੈ ਅਧੀਨ ਕਰਮ ਕਰਦੇ ਹਨ, (ਇਸ ਲਈ) ਸਭ ਧਰਮ-ਰਾਜ (ਪਾਸ ਪੇਸ਼ ਹੋਣ ਲਈ) ਜਾਂਦੇ ਹਨ। ਗੁਰਮੁਖ (ਸਾਧਕ) ਗੁਰੂ ਦੇ ਸ਼ਬਦ ਵਿਚ ਪ੍ਰੇਮ ਕਰਕੇ (ਹਮੇਸ਼ਾ) ਸਾਫ਼ ਅਤੇ ਪਵਿਤਰ ਹੁੰਦੇ ਹਨ। ਉਨ੍ਹਾਂ ਨੂੰ ਥੋੜੀ ਜਿੰਨੀ (*ਪਤੰਗੁ*) ਮੈਲ ਵੀ ਨਹੀਂ ਲਗਦੀ ਜੇ ਸਤਿਗੁਰੂ ਦੇ ਭਾਣੇ ਵਿਚ ਚਲਦੇ ਹੋਣ। ਮਨਮੁਖ (ਵਿਅਕਤੀ) ਦੀ ਜੂਠ (ਬਿਲਕੁਲ) ਨਹੀਂ ਉਤਰਦੀ, ਭਾਵੇਂ ਉਹ ਸੌ ਵਾਰ ਮਨ ਜਾਂ ਸ਼ਰੀਰ ਨੂੰ (ਤੀਰਥਾਂ ਉਪਰ) ਧੋਂਦਾ ਫਿਰੇ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ) ਗੁਰਮੁਖਾਂ ਨੂੰ ਗੁਰੂ ਦੀ ਗੋਦ ਵਿਚ ਸਮਾ ਕੇ (ਪ੍ਰਭੂ ਆਪਣੇ ਨਾਲ) ਮਿਲਾ ਲੈਂਦਾ ਹੈ।੪੫।

ਜੋ (ਵਿਅਕਤੀ) ਮਾੜਾ (ਕਰਮ) ਕਰਦਾ ਹੈ, ਉਹ ਕਿਵੇਂ ਸਫਲ-ਮਨੋਰਥ ਹੋ ਸਕਦਾ ਹੈ? (ਉਹ) ਆਪਣੀ ਕ੍ਰੋਧ (ਰੂਪ ਅਗਨੀ) ਵਿਚ ਆਪ ਹੀ ਸੜਦਾ ਹੈ। ਮੂਰਖ ਮਨਮੁਖ (ਹਰ ਇਕ ਨਾਲ) ਝਗੜਦਾ ਅਤੇ ਖਹਿੰਦਾ ਫਿਰਦਾ ਹੈ। (ਜੋ) ਗੁਰਮੁਖ ਹੁੰਦਾ ਹੈ, ਉਸ ਨੂੰ ਸਭ ਕੁਝ ਦਾ ਗਿਆਨ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ ਆਪਣੇ) ਮਨ ਨਾਲ ਜੂਝਦਾ ਹੈ।੪੬। ਜਿਨ੍ਹਾਂ (ਵਿਅਕਤੀਆਂ) ਨੇ ਸਤਿਗੁਰੂ ਪੁਰਖ ਨੂੰ ਸੇਵਿਆ ਨਹੀਂ ਹੈ ਅਤੇ ਨ ਹੀ ਸ਼ਬਦ ਦਾ ਵਿਚਾਰ ਕੀਤਾ ਹੈ, ਉਨ੍ਹਾਂ ਨੂੰ ਮਨੁੱਖ ਜੂਨ ਵਾਲਾ ਨਹੀਂ ਕਿਹਾ ਜਾ ਸਕਦਾ, (ਉਹ) ਮੂਰਖ ਮਰੇ ਹੋਏ ਪਸ਼ੂ ਵਾਂਗ ਹਨ। ਉਨ੍ਹਾਂ ਦੇ (ਹਿਰਦੇ) ਵਿਚ ਨ ਗਿਆਨ ਹੈ, ਨ ਧਿਆਨ ਹੈ ਅਤੇ ਨ ਹੀ ਹਰਿ ਨਾਲ ਪ੍ਰੀਤ ਪਿਆਰ ਹੈ। (ਉਹ) ਮਨਮੁਖ ਵਿਕਾਰਾਂ ਵਿਚ ਹੀ ਮਰਦੇ ਹਨ ਅਤੇ ਬਾਰ ਬਾਰ ਮਰ ਕੇ ਜੰਮਦੇ ਹਨ। (ਜੋ ਵਿਅਕਤੀ ਆਤਮਿਕ ਤੌਰ 'ਤੇ) ਜੀਉਂਦੇ (ਸਾਧਕਾਂ) ਨੂੰ ਮਿਲਦੇ ਹਨ, ਉਹ ਜਗਤ ਨੂੰ ਜੀਵਨ ਦੇਣ ਵਾਲੇ ਹਰਿ ਨੂੰ ਹਿਰਦੇ ਵਿਚ ਧਾਰ ਕੇ (ਹਮੇਸ਼ਾ) ਜੀਉਂਦੇ ਹਨ। ਨਾਨਕ (ਦਾ ਕਥਨ ਹੈ ਕਿ) ਉਸ ਸੱਚੇ (ਪ੍ਰਭੂ ਦੇ) ਦਰਬਾਰ ਵਿਚ ਗੁਰਮੁਖ (ਸਾਧਕ) ਸ਼ੋਭਾਸ਼ਾਲੀ ਲਗਦੇ ਹਨ।੪੭।

(ਸ਼ਰੀਰ ਰੂਪ) ਹਰਿ-ਮੰਦਿਰ ਹਰਿ ਨੇ (ਆਪ) ਸਿਰਜਿਆ ਹੈ ਜਿਸ ਨਾਲ ਹਰਿ (ਖ਼ੁਦ) ਵਸਦਾ ਹੈ। ਮਾਇਆ ਦੇ ਮੋਹ ਨੂੰ ਸਾੜ ਕੇ (ਕੋਈ ਵਿਰਲਾ ਹੀ) ਗੁਰੂ ਦੀ ਮਤਿ ਦੁਆਰਾ ਹਰਿ ਨੂੰ ਪ੍ਰਾਪਤ ਕਰਦਾ

ਹਰਿ ਮੰਦਰਿ ਵਸਤੁ ਅਨੇਕ ਹੈ ਨਵ ਨਿਧਿ ਨਾਮੁ ਸਮਾਲਿ ॥
ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ ॥
ਵਡਭਾਗੀ ਗੜ ਮੰਦਰੁ ਖੋਜਿਆ ਹਰਿ ਹਿਰਦੈ ਪਾਇਆ ਨਾਲਿ ॥੪੮॥

ਮਨਮੁਖ ਦਹ ਦਿਸਿ ਫਿਰਿ ਰਹੇ ਅਤਿ ਤਿਸਨਾ ਲੋਭ ਵਿਕਾਰ ॥
ਮਾਇਆ ਮੋਹੁ ਨ ਚੁਕਈ ਮਰਿ ਜੰਮਹਿ ਵਾਰੋ ਵਾਰ ॥
ਸਤਿਗੁਰੁ ਸੇਵਿ ਸੁਖੁ ਪਾਇਆ ਅਤਿ ਤਿਸਨਾ ਤਜਿ ਵਿਕਾਰ ॥
ਜਨਮ ਮਰਨ ਕਾ ਦੁਖੁ ਗਇਆ ਜਨ ਨਾਨਕ ਸਬਦੁ ਬੀਚਾਰਿ ॥੪੯॥
ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥
ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੁਕੈ ਗੁਮਾਨੁ ॥
ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮ ਬ੍ਰਹਮੁ ਪਛਾਨੁ ॥
ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿ ਨਾਮੁ ॥੫੦॥

ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ ॥
ਤਨੁ ਮਨੁ ਸਉਪੇ ਜੀਅ ਸਉ ਭਾਈ ਲਏ ਹੁਕਮਿ ਫਿਰਾਉ ॥
ਜਹ ਬੈਸਾਵਹਿ ਬੈਸਹ ਭਾਈ ਜਹ ਭੇਜਹਿ ਤਹ ਜਾਉ ॥
ਏਵਡੁ ਧਨੁ ਹੋਰੁ ਕੋ ਨਹੀ ਭਾਈ ਜੇਵਡੁ ਸਚਾ ਨਾਉ ॥
ਸਦਾ ਸਚੇ ਕੇ ਗੁਣ ਗਾਵਾਂ ਭਾਈ ਸਦਾ ਸਚੇ ਕੈ ਸੰਗਿ ਰਹਾਉ ॥
ਪੈਨਣੁ ਗੁਣ ਚੰਗਿਆਈਆ ਭਾਈ ਆਪਣੀ ਪਤਿ ਕੇ ਸਾਦ ਆਪੇ ਖਾਇ ॥
ਤਿਸ ਕਾ ਕਿਆ ਸਾਲਾਹੀਐ ਭਾਈ ਦਰਸਨ ਕਉ ਬਲਿ ਜਾਇ ॥
ਸਤਿਗੁਰ ਵਿਚਿ ਵਡੀਆ ਵਡਿਆਈਆ ਭਾਈ ਕਰਮਿ ਮਿਲੈ ਤਾਂ ਪਾਇ ॥
ਇਕਿ ਹੁਕਮੁ ਮੰਨਿ ਨ ਜਾਣਨੀ ਭਾਈ ਦੂਜੈ ਭਾਇ ਫਿਰਾਇ ॥
ਸੰਗਤਿ ਢੋਈ ਨਾ ਮਿਲੈ ਭਾਈ ਬੈਸਣਿ ਮਿਲੈ ਨ ਥਾਉ ॥
ਨਾਨਕ ਹੁਕਮੁ ਤਿਨਾ ਮਨਾਇਸੀ ਭਾਈ ਜਿਨਾ ਧੁਰੇ ਕਮਾਇਆ ਨਾਉ ॥
ਤਿਨ੍ ਵਿਟਹੁ ਹਉ ਵਾਰਿਆ ਭਾਈ ਤਿਨ ਕਉ ਸਦ ਬਲਿਹਾਰੈ ਜਾਉ ॥੫੧॥

ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍ ॥
ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍ ॥
ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍ ॥੫੨॥
ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥
ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ ॥
ਸਚੀ ਰਾਸੀ ਸਚੁ ਧਨੁ ਉਤਮ ਪਦਵੀ ਪਾਂਹਿ ॥
ਸਚੁ ਸੁਣਹਿ ਸਚੁ ਮੰਨਿ ਲੈਨਿ ਸਚੀ ਕਾਰ ਕਮਾਹਿ ॥

ਹੈ। (ਸ਼ਰੀਰ ਰੂਪ) ਹਰਿ-ਮੰਦਿਰ ਵਿਚ ਅਨੇਕ ਵਸਤੂਆਂ ਹਨ, (ਇਸ ਵਿਚਲੇ) ਨੌਂ ਨਿਧੀਆਂ ਸਰੂਪ ਨਾਮ ਨੂੰ ਸੰਭਾਲ ਕੇ ਰਖਣਾ (ਚਾਹੀਦਾ ਹੈ)। ਨਾਨਕ (ਦਾ ਕਥਨ ਹੈ ਕਿ ਉਹ) ਭਾਗਾਂ ਵਾਲੇ ਧੰਨ ਹਨ, ਜਿਨ੍ਹਾਂ ਨੇ ਗੁਰੂ ਦੁਆਰਾ ਹਰਿ ਨੂੰ (ਅੰਦਰੋਂ) ਢੂੰਢ ਕੇ ਲਭ ਲਿਆ ਹੈ। (ਜਿਨ੍ਹਾਂ) ਵਡਿਆਂ ਭਾਗਾਂ ਵਾਲਿਆਂ ਨੇ ਹਰਿ-ਮੰਦਿਰ ਰੂਪ ਕਿਲ੍ਹਾ ਖੋਜਿਆ ਹੈ, (ਉਨ੍ਹਾਂ ਨੇ) ਹਰਿ ਨੂੰ (ਆਪਣੇ) ਹਿਰਦੇ ਵਿਚ ਨਾਲ ਹੀ ਪਾਇਆ ਹੈ।੪੮।

ਮਨਮੁਖ (ਵਿਅਕਤੀ) ਅਤਿ ਅਧਿਕ ਤ੍ਰਿਸ਼ਨਾ, ਲੋਭ ਅਤੇ ਵਿਕਾਰਾਂ ਕਾਰਣ ਦਸਾਂ ਦਿਸ਼ਾਵਾਂ ਵਿਚ ਫਿਰ ਰਹੇ ਹਨ। (ਉਨ੍ਹਾਂ ਦਾ) ਮਾਇਆ ਦਾ ਮੋਹ ਜਦ ਤਕ ਖ਼ਤਮ ਨਹੀਂ ਹੁੰਦਾ, (ਉਹ) ਵਾਰੋ ਵਾਰ ਮਰਦੇ ਜੰਮਦੇ ਰਹਿੰਦੇ ਹਨ। (ਜਿਨ੍ਹਾਂ ਨੇ) ਅਤਿ ਅਧਿਕ ਤ੍ਰਿਸ਼ਨਾ ਅਤੇ ਵਿਕਾਰਾਂ ਨੂੰ ਛਡ ਕੇ ਸਤਿਗੁਰੂ ਦੀ ਸੇਵਾ ਕੀਤੀ ਹੈ, (ਉਨ੍ਹਾਂ ਨੇ) ਸੁਖ ਪ੍ਰਾਪਤ ਕਰ ਲਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਸ਼ਬਦ ਦਾ ਵਿਚਾਰ ਕਰਨ ਨਾਲ (ਉਨ੍ਹਾਂ ਦਾ) ਜਨਮ ਮਰਨ ਦਾ ਦੁਖ ਖ਼ਤਮ ਹੋ ਗਿਆ ਹੈ।੪੯। ਹੇ ਮਨ! (ਤੂੰ) ਹਰਿ-ਨਾਮ ਦੀ ਆਰਾਧਨਾ ਕਰ, (ਅਜਿਹਾ ਕਰਨ ਨਾਲ) ਹਰਿ ਦੀ ਦਰਗਾਹ ਵਿਚ ਮਾਣ ਪ੍ਰਾਪਤ ਹੋ ਜਾਂਦਾ ਹੈ, ਸਾਰੇ ਪਾਪ ਅਤੇ ਦੋਸ਼ ਕਟੇ ਜਾਂਦੇ ਹਨ ਅਤੇ ਹਉਮੈ ਦਾ ਗੁਮਾਨ ਦੂਰ ਹੋ ਜਾਂਦਾ ਹੈ। (ਜਿਸ ਸਾਧਕ ਦਾ) ਗੁਰੂ ਦੁਆਰਾ ਹਿਰਦੇ ਰੂਪ ਕਮਲ ਖਿੜ ਜਾਂਦਾ ਹੈ, (ਉਹ) ਸਭ (ਪਾਸੇ) ਪ੍ਰਭੂ ਨੂੰ ਵਿਆਪਕ ਹੋਇਆ ਸਮਝ ਲੈਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਹਰਿ! ਹੇ ਪ੍ਰਭੂ! ਕ੍ਰਿਪਾ ਕਰ, (ਤਾਂ ਜੋ ਮੈਂ) ਹਰਿ-ਨਾਮ ਜਪਦਾ ਰਹਾਂ।੫੦।

ਧਨਾਸਰੀ (ਰਾਗਨੀ ਦੇ ਪ੍ਰਸੰਗ ਵਿਚ ਗੁਰੂ ਜੀ ਦਸਦੇ ਹਨ—) ਹੇ ਭਾਈ! (ਜੀਵ-ਇਸਤਰੀ ਤਦੋਂ) ਭਾਗਾਂ ਵਾਲੀ ਸਮਝੀ ਜਾਂਦੀ ਹੈ, ਜਦੋਂ ਸਤਿਗੁਰੂ (ਦੀ ਦਸੀ) ਕਾਰ ਕਮਾਉਂਦੀ ਹੈ। ਹੇ ਭਾਈ! (ਉਹ) ਜਿੰਦ ਸਮੇਤ (ਆਪਣਾ) ਤਨ ਮਨ (ਗੁਰੂ ਨੂੰ) ਅਰਪਿਤ ਕਰਦੀ ਹੈ ਅਤੇ (ਗੁਰੂ ਦਾ) ਹੁਕਮ ਲੈ ਕੇ (ਜੀਵਨ ਵਿਚ) ਵਿਚਰਦੀ ਹੈ। ਹੇ ਭਾਈ! ਜਿਥੇ (ਗੁਰੂ) ਬਿਠਾਉਂਦਾ ਹੈ, (ਉਥੇ) ਬਹਿੰਦੀ ਹੈ ਅਤੇ ਜਿਥੇ ਭੇਜਦਾ ਹੈ, ਉਥੇ ਜਾਂਦੀ ਹੈ। ਹੇ ਭਾਈ! ਇਤਨਾ ਵੱਡਾ ਧਨ ਹੋਰ ਕੋਈ ਨਹੀਂ ਹੈ ਜਿਤਨਾ ਵੱਡਾ ਸੱਚਾ ਨਾਮ ਹੈ। ਹੇ ਭਾਈ! (ਮੈਂ) ਸਦਾ ਸੱਚੇ (ਪ੍ਰਭੂ) ਦੇ ਗੁਣ ਗਾਉਂਦੀ ਹਾਂ ਅਤੇ ਸਦਾ ਸੱਚੇ (ਪ੍ਰਭੂ) ਨਾਲ ਰਹਿੰਦੀ ਹਾਂ। ਹੇ ਭਾਈ! (ਜਿਸ ਦੇ ਹਿਰਦੇ ਵਿਚ) ਗੁਣ ਅਤੇ ਚੰਗਿਆਈਆਂ ਹਨ, (ਉਹ) ਆਦਰ ਦੇ ਬਸਤ੍ਰ (*ਪੈਨਣੁ*) ਪ੍ਰਾਪਤ ਕਰਦਾ ਹੈ ਅਤੇ ਆਪਣੀ ਪ੍ਰਤਿਸ਼ਠਾ ਦਾ ਸੁਆਦ ਆਪ ਹੀ ਮਾਣਦਾ ਹੈ। ਹੇ ਭਾਈ! ਉਸ (ਸਾਧਕ) ਦਾ ਕੀ ਸਲਾਹੁਣਾ ਹੋਇਆ, (ਉਸ ਦੇ) ਦਰਸ਼ਨ ਤੋਂ ਹੀ ਬਲਿਹਾਰ ਜਾਣਾ ਚਾਹੀਦਾ ਹੈ। ਹੇ ਭਾਈ! ਸਤਿਗੁਰੂ ਵਿਚ ਮਹਾਨ ਵਡਿਆਈਆਂ ਹਨ, (ਜਦ ਪਰਮਾਤਮਾ ਦੀ) ਮਿਹਰ ਨਾਲ (ਗੁਰੂ) ਮਿਲਦਾ ਹੈ, ਤਾਂ (ਉਹ ਸਾਧਕ ਲੋਕ ਪਰਲੋਕ ਵਿਚ ਪ੍ਰਤਿਸ਼ਠਾ) ਪ੍ਰਾਪਤ ਕਰਦਾ ਹੈ। ਹੇ ਭਾਈ! ਕਈ (ਵਿਅਕਤੀ) ਹੁਕਮ ਮੰਨਣਾ ਨਹੀਂ ਜਾਣਦੇ ਅਤੇ ਦ੍ਵੈਤ-ਭਾਵ ਵਿਚ ਭਟਕਦੇ ਫਿਰਦੇ ਹਨ। ਹੇ ਭਾਈ! (ਉਨ੍ਹਾਂ ਨੂੰ) ਸੰਗਤ ਵਿਚ ਢੋਈ ਨਹੀਂ ਮਿਲਦੀ, ਨ ਹੀ ਬੈਠਣ ਲਈ ਸਥਾਨ ਮਿਲਦਾ ਹੈ। ਹੇ ਭਾਈ! ਨਾਨਕ (ਦਾ ਕਥਨ ਹੈ ਕਿ ਪ੍ਰਭੂ) ਉਨ੍ਹਾਂ ਤੋਂ ਹੀ ਆਪਣਾ ਹੁਕਮ ਮਨਾਉਂਦਾ ਹੈ, ਜਿਨ੍ਹਾਂ ਨੇ ਧੁਰ ਦਰਗਾਹੋਂ ਨਾਮ ਕਮਾਇਆ ਹੁੰਦਾ ਹੈ। ਹੇ ਭਾਈ! ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ, ਉਨ੍ਹਾਂ ਤੋਂ ਸਦਾ ਸਦਕੇ ਜਾਂਦਾ ਹਾਂ।੫੧।

ਉਹ ਦਾੜ੍ਹੀਆਂ ਸੱਚੀਆਂ ਹਨ, ਜੋ ਗੁਰੂ ਦੇ ਚਰਣੀ ਲਗਦੀਆਂ ਹਨ। (ਜੋ) ਹਰ ਰੋਜ਼ ਆਪਣੇ ਗੁਰੂ ਨੂੰ ਸੇਵਦੇ ਹਨ, (ਉਹ) ਨਿਤ ਆਨੰਦੀ (ਅਵਸਥਾ ਵਿਚ) ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਉਹ ਮੂੰਹ ਸ਼ੋਭਾਸ਼ਾਲੀ ਹਨ (ਜੋ) ਸਤਿਸਰੂਪ (ਪ੍ਰਭੂ) ਦੇ ਦੁਆਰ ਉਪਰ (ਮੌਜੂਦ) ਹੁੰਦੇ ਹਨ।੫੨। (ਉਹ) ਮੁਖ ਸੱਚੇ ਹਨ ਅਤੇ ਦਾੜ੍ਹੀਆਂ ਵੀ ਸੱਚੀਆਂ ਹਨ (ਜੋ) ਸੱਚ ਬੋਲਦੇ ਅਤੇ ਸੱਚ ਕਮਾਉਂਦੇ ਹਨ। ਸੱਚਾ ਪ੍ਰਭੂ (ਉਨ੍ਹਾਂ ਦੇ) ਮਨ ਵਿਚ ਵਸਿਆ (ਰਹਿੰਦਾ ਹੈ) ਅਤੇ (ਉਹ) ਸਤਿਗੁਰੂ ਵਿਚ ਸਮਾਏ ਰਹਿੰਦੇ ਹਨ। (ਉਨ੍ਹਾਂ ਪਾਸ ਨਾਮ ਰੂਪ) ਸੱਚੀ ਪੂੰਜੀ ਹੁੰਦੀ ਹੈ, ਸੱਚ ਰੂਪ ਧਨ ਹੁੰਦਾ ਹੈ ਅਤੇ (ਉਹ) ਉਤਮ ਪਦਵੀ ਪ੍ਰਾਪਤ ਕਰਦੇ ਹਨ। (ਉਹ) ਸੱਚ ਸੁਣਦੇ ਹਨ, ਸੱਚ ਨੂੰ ਮੰਨ ਲੈਂਦੇ ਹਨ ਅਤੇ

ਸਚੀ ਦਰਗਹ ਬੈਸਣਾ ਸਚੇ ਮਾਹਿ ਸਮਾਹਿ ॥
ਨਾਨਕ ਵਿਣੁ ਸਤਿਗੁਰ ਸਚੁ ਨ ਪਾਈਐ ਮਨਮੁਖ ਭੂਲੇ ਜਾਂਹਿ ॥੫੩॥

ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ ॥ .
ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ ॥
ਤਿਸ ਚੁਕੈ ਸਹਜੁ ਊਪਜੈ ਚੁਕੈ ਕੂਕ ਪੁਕਾਰ ॥
ਨਾਨਕ ਗੁਰਮੁਖਿ ਸਾਂਤਿ ਹੋਇ ਨਾਮੁ ਰਖਹੁ ਉਰਿ ਧਾਰਿ ॥੫੪॥

ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ ॥
ਬੋਲਿਆ ਤੇਰਾ ਥਾਇ ਪਵੈ ਗੁਰਮੁਖਿ ਹੋਇ ਅਲਾਇ ॥
ਸਬਦੁ ਚੀਨਿ ਤਿਖ ਉਤਰੈ ਮੰਨਿ ਲੈ ਰਜਾਇ ॥
ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ ॥
ਜਲ ਹੀ ਤੇ ਸਭ ਊਪਜੈ ਬਿਨੁ ਜਲ ਪਿਆਸ ਨ ਜਾਇ ॥
ਨਾਨਕ ਹਰਿ ਜਲੁ ਜਿਨਿ ਪੀਆ ਤਿਸੁ ਭੂਖ ਨ ਲਾਗੈ ਆਇ ॥੫੫॥

ਬਾਬੀਹਾ ਤੂੰ ਸਹਜਿ ਬੋਲਿ ਸਚੈ ਸਬਦਿ ਸੁਭਾਇ ॥
ਸਭੁ ਕਿਛੁ ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ ॥
ਆਪੁ ਪਛਾਣਹਿ ਪ੍ਰੀਤਮੁ ਮਿਲੈ ਵੁਠਾ ਛਹਬਰ ਲਾਇ ॥
ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ ॥
ਕੂਕ ਪੁਕਾਰ ਨ ਹੋਵਈ ਜੋਤੀ ਜੋਤਿ ਮਿਲਾਇ ॥
ਨਾਨਕ ਸੁਖਿ ਸਵਨ੍ਹਿ ਸੋਹਾਗਣੀ ਸਚੈ ਨਾਮਿ ਸਮਾਇ ॥੫੬॥

ਧੁਰਹੁ ਖਸਮਿ ਭੇਜਿਆ ਸਚੈ ਹੁਕਮਿ ਪਠਾਇ ॥
ਇੰਦੁ ਵਰਸੈ ਦਇਆ ਕਰਿ ਗੂੜ੍ਹੀ ਛਹਬਰ ਲਾਇ ॥
ਬਾਬੀਹੇ ਤਨਿ ਮਨਿ ਸੁਖੁ ਹੋਇ ਜਾਂ ਤਤੁ ਬੂੰਦ ਮੁਹਿ ਪਾਇ ॥
ਅਨੁ ਧਨੁ ਬਹੁਤਾ ਉਪਜੈ ਧਰਤੀ ਸੋਭਾ ਪਾਇ ॥
ਅਨਦਿਨੁ ਲੋਕੁ ਭਗਤਿ ਕਰੇ ਗੁਰ ਕੈ ਸਬਦਿ ਸਮਾਇ ॥
ਆਪੇ ਸਚਾ ਬਖਸਿ ਲਏ ਕਰਿ ਕਿਰਪਾ ਕਰੈ ਰਜਾਇ ॥
ਹਰਿ ਗੁਣ ਗਾਵਹੁ ਕਾਮਣੀ ਸਚੈ ਸਬਦਿ ਸਮਾਇ ॥
ਭੈ ਕਾ ਸਹਜੁ ਸੀਗਾਰੁ ਕਰਿਹੁ ਸਚਿ ਰਹਹੁ ਲਿਵ ਲਾਇ ॥
ਨਾਨਕ ਨਾਮੋ ਮਨਿ ਵਸੈ ਹਰਿ ਦਰਗਹ ਲਏ ਛਡਾਇ ॥੫੭॥

ਬਾਬੀਹਾ ਸਗਲੀ ਧਰਤੀ ਜੇ ਫਿਰਹਿ ਊਡਿ ਚੜਹਿ ਆਕਾਸਿ ॥
ਸਤਿਗੁਰਿ ਮਿਲਿਐ ਜਲੁ ਪਾਈਐ ਚੂਕੈ ਭੂਖ ਪਿਆਸ ॥
ਜੀਉ ਪਿੰਡੁ ਸਭੁ ਤਿਸ ਕਾ ਸਭੁ ਕਿਛੁ ਤਿਸ ਕੈ ਪਾਸਿ ॥
ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ ॥
ਨਾਨਕ ਘਟਿ ਘਟਿ ਏਕੋ ਵਰਤਦਾ ਸਬਦਿ ਕਰੇ ਪਰਗਾਸ ॥੫੮॥

ਸੱਚੀ ਕਾਰ ਕਮਾਉਂਦੇ ਹਨ। (ਉਹ) ਸੱਚੀ ਦਰਗਾਹ ਵਿਚ ਬੈਠਦੇ ਹਨ ਅਤੇ ਸਤਿਸਰੂਪ (ਪ੍ਰਭੂ) ਵਿਚ ਲੀਨ ਹੋਏ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਤੋਂ ਬਿਨਾ ਸੱਚਾ (ਪ੍ਰਭੂ) ਨਹੀਂ ਪਾਈਦਾ। ਮਨਮੁਖ ਭੁਲੇ ਹੋਏ ਹੀ (ਸੰਸਾਰ ਤੋਂ) ਚਲੇ ਜਾਂਦੇ ਹਨ।੫੩।

ਬਦਲ (*ਜਲਨਿਧਿ*) ਦੇ ਪ੍ਰੇਮ ਪਿਆਰ ਕਰਕੇ ਪਪੀਹਾ 'ਪ੍ਰਿਉ ਪ੍ਰਿਉ' ਪੁਕਾਰਦਾ ਰਹਿੰਦਾ ਹੈ। (ਬਦਲ ਰੂਪ) ਗੁਰੂ ਦੇ ਮਿਲਣ ਨਾਲ (ਜਿਗਿਆਸੂ ਰੂਪ ਪਪੀਹਾ) ਸਭ ਦੁਖਾਂ ਨੂੰ ਦੂਰ ਕਰਨ ਵਾਲਾ (ਨਾਮ-ਅੰਮ੍ਰਿਤ ਰੂਪ) ਜਲ ਪਾ ਲੈਂਦਾ ਹੈ। (ਉਸ ਦੀ) ਤ੍ਰਿਸ਼ਨਾ (*ਤਿਸ*) ਦੂਰ ਹੋ ਜਾਂਦੀ ਹੈ, ਸਹਿਜ ਅਵਸਥਾ ਪੈਦਾ ਹੋ ਜਾਂਦੀ ਹੈ ਅਤੇ (ਉਸ ਦੀ) ਕੂਕ ਪੁਕਾਰ ਮੁਕ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਨਾਮ ਨੂੰ ਹਿਰਦੇ ਵਿਚ ਧਾਰ ਕੇ ਰਖੋ, (ਇਸ ਨਾਲ) ਸ਼ਾਂਤੀ (ਪ੍ਰਾਪਤ) ਹੋ ਜਾਂਦੀ ਹੈ।੫੪।

ਹੇ (ਜਿਗਿਆਸੂ ਰੂਪ) ਪਪੀਹੇ ! ਤੂੰ ਸੱਚੇ (ਨਾਮ ਨੂੰ) ਸਿਮਰ ਅਤੇ ਸੱਚੇ (ਪ੍ਰਭੂ) ਨਾਲ ਲਿਵ ਲਗਾ। ਗੁਰੂ ਦਾ ਬਣ ਕੇ (ਹਰਿ-ਨਾਮ ਦਾ) ਆਲਾਪ ਕਰ (ਤਾਂ ਹੀ) ਤੇਰਾ ਬੋਲਿਆ ਪ੍ਰਵਾਨ ਚੜ੍ਹਦਾ ਹੈ। (ਗੁਰੂ ਦੇ) ਸ਼ਬਦ ਨੂੰ ਪਛਾਣਨ ਨਾਲ (ਮਾਇਆਵੀ) ਤ੍ਰਿਸ਼ਨਾ ਦੂਰ ਹੋ ਜਾਂਦੀ ਹੈ, (ਇਸ ਲਈ ਈਸ਼ਵਰੀ) ਭਾਣੇ ਨੂੰ ਮੰਨ ਲੈ। (ਬਦਲ ਵਾਂਗ ਗੁਰੂ ਦਾ ਉਪਦੇਸ਼) ਚਹੁੰਆਂ ਪਾਸਿਆਂ ਤੋਂ ਝੁਕ ਕੇ ਵਰ੍ਹਦਾ ਹੈ ਅਤੇ (ਅੰਮ੍ਰਿਤ ਰੂਪ) ਬੂੰਦ ਸੁਭਾਵਿਕ ਹੀ (ਮੂੰਹ ਵਿਚ) ਪੈ ਜਾਂਦੀ ਹੈ। (ਨਾਮ ਰੂਪ) ਜਲ ਤੋਂ ਹੀ ਸਾਰੀ ਸ੍ਰਿਸ਼ਟੀ ਪੈਦਾ ਹੁੰਦੀ ਹੈ, ਜਲ ਤੋਂ ਬਿਨਾ (ਮਾਇਆ-ਮੋਹ ਦੀ) ਪਿਆਸ ਨਹੀਂ ਜਾਂਦੀ। ਨਾਨਕ (ਦਾ ਕਥਨ ਹੈ ਕਿ) ਜਿਸ (ਵਿਅਕਤੀ) ਨੇ ਹਰਿ-(ਨਾਮ ਰੂਪ) ਜਲ ਪੀਤਾ ਹੈ, ਉਸ ਨੂੰ ਭੁਖ ਆ ਕੇ ਨਹੀਂ ਲਗਦੀ।੫੫।

ਹੇ (ਜਿਗਿਆਸੂ ਰੂਪ) ਪਪੀਹੇ ! ਸੱਚੇ ਸ਼ਬਦ ਵਿਚ ਪ੍ਰੇਮ ਲਗਾ ਕੇ ਪੂਰੀ ਸਥਿਰਤਾ ਨਾਲ ਬੋਲ। ਸਤਿਗੁਰੂ ਨੇ (ਤੈਨੂੰ ਸਾਫ਼) ਵਿਖਾ ਦਿੱਤਾ ਹੈ ਕਿ ਸਭ ਕੁਝ ਤੇਰੇ ਅੰਦਰ ਹੀ ਸਮਾਇਆ ਹੋਇਆ ਹੈ। (ਜੋ ਸਾਧਕ) ਆਪਣੀ (ਵਾਸਤਵਿਕਤਾ ਨੂੰ) ਪਛਾਣਦਾ ਹੈ, (ਉਸ ਨੂੰ) ਪ੍ਰੀਤਮ ਮਿਲ ਪੈਂਦਾ ਹੈ ਅਤੇ ਪ੍ਰਸੰਨ ਹੋ ਕੇ (ਨਾਮ ਰੂਪ ਅੰਮ੍ਰਿਤ)ਦੀ ਝੜੀ ਲਗਾ ਦਿੰਦਾ ਹੈ। ਹੌਲੀ ਹੌਲੀ (ਅੰਮ੍ਰਿਤ ਰੂਪ ਮੀਂਹ) ਵਰ੍ਹਦਾ ਹੈ, (ਜਿਸ ਕਰਕੇ) ਤ੍ਰਿਸ਼ਨਾ ਅਤੇ ਸਭ ਭੁਖ ਦੂਰ ਹੋ ਜਾਂਦੀ ਹੈ। (ਫਿਰ ਕਿਸੇ ਤਰ੍ਹਾਂ ਦੀ) ਕੂਕ-ਪੁਕਾਰ ਨਹੀਂ ਹੁੰਦੀ, (ਪ੍ਰਭੂ) ਜੀਵ-ਜੋਤਿ ਬ੍ਰਹਮ-ਜੋਤਿ ਵਿਚ ਮਿਲਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੀਵ-ਇਸਤਰੀ ਰੂਪ) ਸੋਹਾਗਣਾਂ ਸੱਚੇ ਨਾਮ ਵਿਚ ਸਮਾ ਕੇ ਸੁਖ ਪੂਰਵਕ ਸੌਂਦੀਆਂ ਹਨ।੫੬।

ਪ੍ਰਭੂ ਨੇ ਧੁਰ ਦਰਗਾਹੋਂ ਸੱਚੇ ਹੁਕਮ ਦੁਆਰਾ (ਬਦਲ ਰੂਪ ਗੁਰੂ) ਨੂੰ ਭੇਜਿਆ ਹੈ। (ਗੁਰੂ ਰੂਪ) ਬਦਲ ਦਇਆ ਪੂਰਵਕ ਤਕੜੀ ਛਹਿਬਰ ਲਗਾ ਕੇ ਵਰ੍ਹਦਾ ਹੈ। ਜਦੋਂ (ਅੰਮ੍ਰਿਤ ਰੂਪ) ਤੱਤ੍ਰ ਬੂੰਦ ਪਪੀਹਾ ਮੂੰਹ ਵਿਚ ਪ੍ਰਾਪਤ ਕਰਦਾ ਹੈ, (ਤਾਂ) ਮਨ ਵਿਚ ਸੁਖ ਵਾਪਰ ਜਾਂਦਾ ਹੈ। (ਸ਼ਰੀਰ ਰੂਪ ਧਰਤੀ ਵਿਚ ਗੁਣ ਰੂਪ) ਅੰਨ ਧਨ ਬਹੁਤ ਪੈਦਾ ਹੁੰਦਾ ਹੈ ਅਤੇ (ਸ਼ਰੀਰ ਰੂਪ) ਧਰਤੀ ਸ਼ੋਭਾਸ਼ਾਲੀ ਹੋ ਜਾਂਦੀ ਹੈ। ਗੁਰੂ ਦੇ ਸ਼ਬਦ ਵਿਚ ਸਮਾ ਕੇ ਹਰ ਰੋਜ਼ ਲੋਕੀਂ ਭਗਤੀ ਕਰਦੇ ਹਨ। ਪ੍ਰਭੂ ਆਪ ਹੀ ਭਾਣੇ ਅਨੁਸਾਰ ਕ੍ਰਿਪਾ ਕਰਕੇ (ਉਨ੍ਹਾਂ ਨੂੰ) ਬਖ਼ਸ਼ ਲੈਂਦਾ ਹੈ। ਹੇ (ਜੀਵ-) ਇਸਤਰੀ ! ਸੱਚੇ ਸ਼ਬਦ ਵਿਚ ਮਗਨ ਹੋ ਕੇ ਹਰਿ ਦੇ ਗੁਣਾਂ ਦਾ ਗਾਇਨ ਕਰ। (ਪ੍ਰਭੂ ਦੇ) ਭੈ ਦਾ ਸਹਿਜ ਢੰਗ ਨਾਲ ਸ਼ਿੰਗਾਰ ਕਰ ਅਤੇ ਸਤਿਸਰੂਪ (ਪ੍ਰਭੂ) ਵਿਚ ਲਿਵ ਲਗਾਈ ਰਖ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਵਿਅਕਤੀਆਂ ਦੇ) ਮਨ ਵਿਚ ਨਾਮ ਵਸਦਾ ਹੈ, ਹਰਿ (ਉਸ ਨੂੰ) ਦਰਗਾਹ ਵਿਚ ਬਚਾ ਲੈਂਦਾ ਹੈ।੫੭।

ਹੇ (ਮਨੁੱਖ ਰੂਪ) ਪਪੀਹੇ ! ਜੇ ਤੂੰ ਸਾਰੀ ਧਰਤੀ (ਉਪਰ) ਫਿਰ ਲਵੇਂ ਅਤੇ ਉਡ ਕੇ ਆਕਾਸ਼ ਵਿਚ ਜਾ ਪਹੁੰਚੇ (ਤਾਂ ਵੀ ਤ੍ਰਿਪਤੀ ਨਹੀਂ ਹੁੰਦੀ)। ਸਤਿਗੁਰੂ ਦੇ ਮਿਲਣ 'ਤੇ ਹੀ (ਨਾਮ ਰੂਪ) ਜਲ ਪਾਈਦਾ ਹੈ, (ਜਿਸ ਨਾਲ) ਭੁਖ ਅਤੇ ਪਿਆਸ ਦੂਰ ਹੋ ਜਾਂਦੀ ਹੈ। ਜਿੰਦ ਅਤੇ ਸ਼ਰੀਰ ਸਭ ਉਸ (ਪ੍ਰਭੂ) ਦਾ ਹੈ ਅਤੇ ਸਭ ਕੁਝ ਉਸ ਪਾਸ ਹੀ ਹੈ। (ਉਹ ਪ੍ਰਭੂ) ਬਿਨਾ ਬੋਲਿਆਂ ਹੀ ਸਭ ਕੁਝ ਜਾਣਦਾ ਹੈ, (ਫਿਰ) ਕਿਸ ਅਗੇ ਬੇਨਤੀ ਕਰੀਏ? ਨਾਨਕ (ਦਾ ਕਥਨ ਹੈ ਕਿ) ਹਰ ਇਕ ਸ਼ਰੀਰ/ਹਿਰਦੇ ਵਿਚ (ਪ੍ਰਭੂ) ਵਸ ਰਿਹਾ ਹੈ ਅਤੇ ਸ਼ਬਦ ਰਾਹੀਂ (ਆਪਣੀ) ਜੋਤਿ ਦਾ ਪ੍ਰਕਾਸ਼ ਕਰਦਾ ਹੈ।੫੮।

ਨਾਨਕ ਤਿਸੈ ਬਸੰਤੁ ਹੈ ਜਿ ਸਤਿਗੁਰੁ ਸੇਵਿ ਸਮਾਇ ॥
ਹਰਿ ਵੁਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ ਹਰੀਆਵਲੁ ਹੋਇ ॥੫੯॥
ਸਬਦੇ ਸਦਾ ਬਸੰਤੁ ਹੈ ਜਿਤੁ ਤਨੁ ਮਨੁ ਹਰਿਆ ਹੋਇ ॥
ਨਾਨਕ ਨਾਮੁ ਨ ਵੀਸਰੈ ਜਿਨਿ ਸਿਰਿਆ ਸਭੁ ਕੋਇ ॥੬੦॥
ਨਾਨਕ ਤਿਨਾ ਬਸੰਤੁ ਹੈ ਜਿਨਾ ਗੁਰਮੁਖਿ ਵਸਿਆ ਮਨਿ ਸੋਇ ॥
ਹਰਿ ਵੁਠੈ ਮਨੁ ਤਨੁ ਪਰਫੜੈ ਸਭੁ ਜਗੁ ਹਰਿਆ ਹੋਇ ॥੬੧॥

ਵਡੜੈ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ ॥
ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ ॥੬੨॥

ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥
ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ ॥
ਜਿਨਿ ਜਗਤੁ ਉਪਾਇ ਹਰਿ ਰੰਗੁ ਕੀਆ ਤਿਸੈ ਵਿਟਹੁ ਕੁਰਬਾਣੁ ॥
ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ ॥
ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ ॥
ਵਣੁ ਤ੍ਰਿਣੁ ਤ੍ਰਿਭਵਣੁ ਤੁਝੈ ਧਿਆਇਦਾ ਅਨਦਿਨੁ ਸਦਾ ਵਿਹਾਣ ॥
ਬਿਨੁ ਸਤਿਗੁਰ ਕਿਨੈ ਨ ਪਾਇਆ ਕਰਿ ਕਰਿ ਥਕੇ ਵੀਚਾਰ ॥
ਨਦਰਿ ਕਰਹਿ ਜੇ ਆਪਣੀ ਤਾਂ ਆਪੇ ਲੈਹਿ ਸਵਾਰਿ ॥
ਨਾਨਕ ਗੁਰਮੁਖਿ ਜਿਨ੍ਹੀ ਧਿਆਇਆ ਆਏ ਸੇ ਪਰਵਾਣੁ ॥੬੩॥

ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ॥
ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ ॥੬੪॥
ਚਾਰੇ ਕੁੰਡਾ ਜੇ ਭਵਹਿ ਬੇਦ ਪੜਹਿ ਜੁਗ ਚਾਰਿ ॥
ਨਾਨਕ ਸਾਚਾ ਭੇਟੈ ਹਰਿ ਮਨਿ ਵਸੈ ਪਾਵਹਿ ਮੋਖ ਦੁਆਰ ॥੬੫॥

ਨਾਨਕ ਹੁਕਮੁ ਵਰਤੈ ਖਸਮ ਕਾ ਮਤਿ ਭਵੀ ਫਿਰਹਿ ਚਲ ਚਿਤ ॥
ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ ॥
ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ ॥
ਜੰਮਣ ਮਰਣ ਕਾ ਮੂਲੁ ਕਟੀਐ ਤਾਂ ਸੁਖੁ ਹੋਵੀ ਮਿਤ ॥੬੬॥
ਭੁਲਿਆਂ ਆਪਿ ਸਮਝਾਇਸੀ ਜਾ ਕਉ ਨਦਰਿ ਕਰੇ ॥
ਨਾਨਕ ਨਦਰੀ ਬਾਹਰੀ ਕਰਣ ਪਲਾਹ ਕਰੇ ॥੬੭॥

ਨਾਨਕ (ਦਾ ਕਥਨ ਹੈ ਕਿ) ਉਸ (ਸਾਧਕ ਲਈ ਸਦਾ ਹੀ) ਬਸੰਤ (ਰੁਤ) ਹੈ ਜੋ ਸਤਿਗੁਰੂ ਨੂੰ ਸੇਵ ਕੇ (ਉਸ ਵਿਚ) ਸਮਾ ਜਾਂਦਾ ਹੈ। ਹਰਿ ਦੇ ਪ੍ਰਸੰਨ ਹੋਣ ਨਾਲ ਮਨ ਤਨ ਸਭ ਕੁਝ ਪ੍ਰਫੁਲਿਤ ਹੋ ਜਾਂਦਾ ਹੈ ਅਤੇ ਸਾਰਾ ਜਗਤ ਹਰਾ ਭਰਾ (ਪ੍ਰਤੀਤ) ਹੋਣ ਲਗਦਾ ਹੈ।੫੯। ਸ਼ਬਦ (ਦੀ ਸਾਧਨਾ ਕਰਨ ਨਾਲ) ਸਦਾ ਬਸੰਤ (ਦੀ ਖੇੜੇ ਵਾਲੀ ਰੁਤ ਬਣੀ ਰਹਿੰਦੀ) ਹੈ, ਜਿਸ ਕਰਕੇ ਤਨ ਮਨ ਹਰਾ-ਭਰਾ (ਅਰਥਾਤ ਆਨੰਦਿਤ) ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਹਰਿ-) ਨਾਮ ਵਿਸਰਨਾ ਨਹੀਂ ਚਾਹੀਦਾ, ਜਿਸ ਨੇ ਸਭ ਕਿਸੇ ਨੂੰ ਸਿਰਜਿਆ ਹੈ।੬੦। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਲਈ (ਸਦਾ) ਬਸੰਤ (ਰੁਤ) ਹੈ, ਜਿਨ੍ਹਾਂ ਦੇ ਮਨ ਵਿਚ ਗੁਰੂ ਦੁਆਰਾ ਉਹ (ਪ੍ਰਭੂ) ਵਸਦਾ ਹੈ। ਹਰਿ ਦੇ ਪ੍ਰਸੰਨ ਹੋਣ ਨਾਲ ਮਨ ਤਨ ਆਨੰਦਿਤ ਹੋ ਜਾਂਦਾ ਹੈ ਅਤੇ ਸਾਰਾ ਜਗਤ ਹਰਾ ਭਰਾ (ਪ੍ਰਤੀਤ) ਹੋਣ ਲਗਦਾ ਹੈ।੬੧।

ਵਡੇ ਵੇਲੇ, ਪ੍ਰਭਾਤ ਸਮੇਂ (*ਝਾਲਿ*) ਜਲ ਵਿਚ ਇਸ਼ਨਾਨ ਕਰਕੇ (*ਝਲੰਭਲੈ*) ਕਿਸ ਦਾ ਨਾਮ ਲਈਏ? (ਉਤਰ—) ਨਾਮ ਪਰਮੇਸ਼ਵਰ ਦਾ ਲੈਣਾ ਚਾਹੀਦਾ ਹੈ (ਜੋ) ਭੰਨਣ ਅਤੇ ਘੜਨ ਦੇ ਸਮਰਥ ਹੈ।੬੨।

ਹੇ ਹਰਟ! (ਤੂੰ) ਵੀ 'ਤੂੰ ਤੂੰ' ਕਰਦਾ ਹੈਂ ਅਤੇ ਚੰਗੀ ਬੋਲੀ ਬੋਲਦਾ ਹੈਂ। (ਪਰ) ਸੁਆਮੀ ਸਦਾ ਪ੍ਰਤਖ (ਮੌਜੂਦ) ਹੈ, (ਫਿਰ) ਕਿਸ ਲਈ ਉੱਚੀ ਪੁਕਾਰ ਕਰਦਾ ਹੈਂ? ਜਿਸ ਹਰਿ ਨੇ ਜਗਤ ਪੈਦਾ ਕਰਕੇ (ਇਹ) ਖੇਡ/ਤਮਾਸ਼ਾ ਬਣਾਇਆ ਹੈ, ਉਸ ਤੋਂ ਕੁਰਬਾਨ ਹੋਇਆ ਕਰ। ਸੱਚਾ ਵਿਚਾਰ ਇਹ ਹੈ ਕਿ ਆਪਾ-ਭਾਵ ਛਡਣ ਨਾਲ ਹੀ ਪ੍ਰਭੂ ਪ੍ਰਾਪਤ ਹੁੰਦਾ ਹੈ। ਹਉਮੈ ਵਿਚ ('ਤੂੰ ਤੂੰ' ਸ਼ਬਦ) ਬੋਲਣਾ ਫਿਕਾ ਹੁੰਦਾ ਹੈ, (ਇਸ ਨਾਲ ਪ੍ਰਭੂ ਨੂੰ ਮਿਲਣ ਦੇ) ਕਾਰਜ (ਦਾ ਭੇਦ) ਬੁਝਿਆ ਨਹੀਂ ਜਾ ਸਕਦਾ। (ਹੇ ਪ੍ਰਭੂ!) ਵਣ, ਤ੍ਰਿਣ ਅਤੇ ਤਿੰਨੋ ਭੁਵਨ/ਲੋਕ (ਸਭ ਕੋਈ) ਤੈਨੂੰ ਹੀ ਸਿਮਰ ਰਿਹਾ ਹੈ। ਸਦਾ ਹਰ ਰੋਜ਼ (ਤੇਰੇ ਧਿਆਨ ਵਿਚ) ਬਤੀਤ ਹੋ ਰਿਹਾ ਹੈ। ਸਤਿਗੁਰੂ ਤੋਂ ਬਿਨਾ ਕਿਸੇ ਨੇ (ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ, (ਸਭ ਆਪਣੇ ਤੌਰ 'ਤੇ) ਵਿਚਾਰ ਕਰ ਕਰ ਕੇ ਥਕ ਗਏ ਹਨ। (ਹੇ ਪ੍ਰਭੂ!) ਜੇ ਤੂੰ ਆਪਣੀ ਮਿਹਰ ਦੀ ਦ੍ਰਿਸ਼ਟੀ ਕਰੇਂ ਤਾਂ ਆਪ ਹੀ (ਸਭ ਨੂੰ) ਸਵਾਰ ਲੈਂਦਾ ਹੈਂ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਗੁਰੂ ਦੁਆਰਾ (ਨਾਮ ਨੂੰ) ਸਿਮਰਿਆ ਹੈ, ਉਹ (ਸੰਸਾਰ ਵਿਚ) ਆਏ ਹੋਏ ਪ੍ਰਵਾਨ ਚੜ੍ਹੇ ਹਨ।੬੩।

'ਜੋਗ' ਨ ਭਗਵੇ ਬਸਤ੍ਰ (ਪਹਿਨਣ ਨਾਲ ਪ੍ਰਾਪਤ ਹੁੰਦਾ ਹੈ) ਅਤੇ ਨ ਹੀ ਮੈਲੇ ਵੇਸ (ਧਾਰਣ ਕਰਨ ਨਾਲ) ਜੋਗ (ਮਿਲਦਾ ਹੈ)। ਨਾਨਕ (ਦਾ ਕਥਨ ਹੈ ਕਿ) ਘਰ ਵਿਚ ਬੈਠਿਆਂ ਹੀ (ਅਰਥਾਤ ਗ੍ਰਿਹਸਥ ਜੀਵਨ ਵਿਚ ਹੀ) ਸਤਿਗੁਰੂ ਦੇ ਉਪਦੇਸ਼ ਦੁਆਰਾ ਜੋਗ (ਅਰਥਾਤ ਈਸ਼ਵਰੀ ਮਿਲਾਪ) ਪਾ ਲਈਦਾ ਹੈ।੬੪। (ਹੇ ਜਿਗਿਆਸੂ!) ਜੇ (ਤੂੰ) ਚਾਰੇ ਕੁੰਡਾਂ ਫਿਰਦਾ ਰਹੇਂ ਅਤੇ ਚੌਹਾਂ ਯੁਗਾਂ ਵਿਚ ਵੇਦ ਪੜ੍ਹਦਾ ਰਹੇਂ (ਤਾਂ ਵੀ ਪ੍ਰਭੂ ਨਾਲ ਮੇਲ ਨਹੀਂ ਹੋ ਸਕਦਾ)। ਨਾਨਕ (ਦਾ ਕਥਨ ਹੈ ਕਿ ਜੇ) ਸੱਚਾ (ਗੁਰੂ) ਮਿਲ ਪਏ, (ਤਾਂ) ਹਰਿ ਮਨ ਵਿਚ ਵਸ ਜਾਂਦਾ ਹੈ ਅਤੇ ਮੁਕਤੀ ਦਾ ਦੁਆਰ ਪਾ ਲਈਦਾ ਹੈ।੬੫।

ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਪ੍ਰਭੂ ਦਾ ਹੁਕਮ (ਸਰਬਤ੍ਰ) ਵਰਤ ਰਿਹਾ ਹੈ। (ਪਰ ਤੇਰੀ) ਮਤਿ ਫਿਰੀ ਹੋਈ ਹੈ, (ਇਸ ਲਈ ਤੂੰ) ਚੰਚਲ ਚਿਤ ਹੋਇਆ ਫਿਰ ਰਿਹਾ ਹੈਂ। ਹੇ ਮਿਤਰ! ਮਨਮੁਖ (ਵਿਅਕਤੀ) ਨਾਲ ਦੋਸਤੀ ਕਰਕੇ (ਤੂੰ) ਸੁਖ ਦੀ (ਗੱਲ) ਕੀ ਪੁਛਦਾ ਹੈਂ? (ਤੂੰ) ਗੁਰਮੁਖ (ਸਾਧਕ) ਨਾਲ ਦੋਸਤੀ ਕਰ ਅਤੇ ਸਤਿਗੁਰੂ ਨਾਲ (ਆਪਣਾ) ਚਿਤ ਲਗਾ। (ਜਦੋਂ) ਜਨਮ-ਮਰਨ ਦਾ ਮੁਢ ਕਟਿਆ ਜਾਂਦਾ ਹੈ ਤਾਂ ਹੇ ਮਿਤਰ! ਸੁਖ ਪ੍ਰਾਪਤ ਹੋ ਜਾਂਦਾ ਹੈ।੬੬। ਜਿਸ (ਵਿਅਕਤੀ) ਉਪਰ (ਪ੍ਰਭੂ) ਮਿਹਰ ਦੀ ਨਜ਼ਰ ਕਰਦਾ ਹੈ, (ਤਾਂ) ਭੁਲੇ ਹੋਏ ਨੂੰ ਵੀ ਆਪ ਸਮਝਾ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਪਰਮਾਤਮਾ ਦੀ) ਮਿਹਰ ਦੀ ਦ੍ਰਿਸ਼ਟੀ ਤੋਂ ਬਿਨਾ (ਮਨੁੱਖ) ਵਿਰਲਾਪ ਹੀ ਕਰਦਾ ਰਹਿੰਦਾ ਹੈ।੬੭।

ਸਲੋਕ ਮਹਲਾ ੪ ੴ ਸਤਿਗੁਰ ਪ੍ਰਸਾਦਿ ॥
ਵਡਭਾਗੀਆ ਸੋਹਾਗਣੀ ਜਿਨ੍ਾ ਗੁਰਮੁਖਿ ਮਿਲਿਆ ਹਰਿ ਰਾਇ ॥
ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ ॥੧॥*

ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ ॥
ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ ॥
ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ ॥
ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥
ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥
ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ ॥
ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ ॥
ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ ॥੨॥

ਹਰਿ ਪ੍ਰਭ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ ॥
ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ ॥
ਵਡਭਾਗੀ ਹਰਿ ਪਾਇਆ ਪੂਰਨ ਪਰਮਾਨੰਦੁ ॥
ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ ॥੩॥

ਮੂੰ ਪਿਰੀਆ ਸਉ ਨੇਹੁ ਕਿਉ ਸਜਣ ਮਿਲਹਿ ਪਿਆਰਿਆ ॥
ਹਉ ਢੂਢੇਦੀ ਤਿਨ ਸਜਣ ਸਚਿ ਸਵਾਰਿਆ ॥
ਸਤਿਗੁਰੁ ਮੈਡਾ ਮਿਤੁ ਹੈ ਜੇ ਮਿਲੈ ਤ ਇਹੁ ਮਨੁ ਵਾਰਿਆ ॥
ਦੇਂਦਾ ਮੂੰ ਪਿਰੁ ਦਸਿ ਹਰਿ ਸਜਣੁ ਸਿਰਜਣਹਾਰਿਆ ॥
ਨਾਨਕ ਹਉ ਪਿਰੁ ਭਾਲੀ ਆਪਣਾ ਸਤਿਗੁਰ ਨਾਲਿ ਦਿਖਾਲਿਆ ॥੪॥
ਹਉ ਖੜੀ ਨਿਹਾਲੀ ਪੰਧੁ ਮਤੁ ਮੂੰ ਸਜਣੁ ਆਵਏ ॥
ਕੋ ਆਣਿ ਮਿਲਾਵੈ ਅਜੁ ਮੈ ਪਿਰੁ ਮੇਲਿ ਮਿਲਾਵਏ ॥
ਹਉ ਜੀਉ ਕਰੀ ਤਿਸ ਵਿਟਉ ਚਉ ਖੰਨੀਐ ਜੋ ਮੈ ਪਿਰੀ ਦਿਖਾਵਏ ॥
ਨਾਨਕ ਹਰਿ ਹੋਇ ਦਇਆਲੁ ਤਾਂ ਗੁਰੁ ਪੂਰਾ ਮੇਲਾਵਏ ॥੫॥

ਅੰਤਰਿ ਜੋਰੁ ਹਉਮੈ ਤਨਿ ਮਾਇਆ ਕੂੜੀ ਆਵੈ ਜਾਇ ॥
ਸਤਿਗੁਰ ਕਾ ਫੁਰਮਾਇਆ ਮੰਨਿ ਨ ਸਕੀ ਦੁਤਰੁ ਤਰਿਆ ਨ ਜਾਇ ॥
ਨਦਰਿ ਕਰੇ ਜਿਸੁ ਆਪਣੀ ਸੋ ਚਲੈ ਸਤਿਗੁਰ ਭਾਇ ॥
ਸਤਿਗੁਰ ਕਾ ਦਰਸਨੁ ਸਫਲੁ ਹੈ ਜੋ ਇਛੈ ਸੋ ਫਲੁ ਪਾਇ ॥
ਜਿਨੀ ਸਤਿਗੁਰੁ ਮੰਨਿਆਂ ਹਉ ਤਿਨ ਕੇ ਲਾਗਉ ਪਾਇ ॥
ਨਾਨਕੁ ਤਾ ਕਾ ਦਾਸੁ ਹੈ ਜਿ ਅਨਦਿਨੁ ਰਹੈ ਲਿਵ ਲਾਇ ॥੬॥

ਜਿਨਾ ਪਿਰੀ ਪਿਆਰੁ ਬਿਨੁ ਦਰਸਨ ਕਿਉ ਤ੍ਰਿਪਤੀਐ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 309 ਉਪਰ ਵੀ ਆਇਆ ਹੈ।

**ਸਲੋਕ ਮਹਲਾ ੪**

(ਉਹ ਜੀਵ-ਇਸਤਰੀਆਂ) ਵਡਿਆਂ ਭਾਗਾਂ ਵਾਲੀਆਂ ਸੋਹਾਗਣਾਂ ਹਨ, ਜਿਨ੍ਹਾਂ ਨੂੰ ਗੁਰੂ ਉਪਦੇਸ਼ ਦੁਆਰਾ ਹਰਿ ਰਾਜਾ ਮਿਲ ਪਿਆ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਸਮਾਉਣ ਨਾਲ (ਉਨ੍ਹਾਂ ਦੇ) ਅੰਦਰ ਬ੍ਰਹਮੀ ਜੋਤਿ ਪ੍ਰਕਾਸ਼ਿਤ ਹੋ ਜਾਂਦੀ ਹੈ।੧।

ਸਤਿਗੁਰੂ ਪੁਰਖ ਧੰਨ ਧੰਨ ਹੈ ਜਿਸ ਨੇ ਉਸ ਸਤਿਸਰੂਪ (ਪ੍ਰਭੂ) ਨੂੰ ਜਾਣ ਲਿਆ ਹੈ; ਜਿਸ (ਸਤਿਗੁਰੂ) ਨੂੰ ਮਿਲਿਆਂ (ਮਾਇਕ ਪਦਾਰਥਾਂ ਦੀ) ਤ੍ਰਿਸ਼ਨਾ ਦੂਰ ਹੋ ਜਾਂਦੀ ਹੈ ਅਤੇ ਤਨ ਮਨ ਠੰਢਾ/ਸ਼ਾਂਤ ਹੋ ਜਾਂਦਾ ਹੈ। ਸਤਿਗੁਰੂ ਸਤਿਪੁਰਖ ਧੰਨ ਧੰਨ ਹੈ ਜਿਸ ਨੂੰ ਹਰ ਕੋਈ ਇਕ-ਸਮਾਨ (ਦਿਸਦਾ ਹੈ)। ਨਿਰਵੈਰ ਸਤਿਗੁਰੂ ਧੰਨ ਧੰਨ ਹੈ ਜਿਸ ਨੂੰ ਨਿੰਦਿਆ ਅਤੇ ਉਸਤਤ ਬਰਾਬਰ ਹੁੰਦੀਆਂ ਹਨ। ਸਤਿਗੁਰੂ ਸੁਜਾਣ (ਪੁਰਸ਼) ਧੰਨ ਧੰਨ ਹੈ ਜਿਸ ਦੇ (ਹਿਰਦੇ) ਵਿਚ ਬ੍ਰਹਮ ਸੰਬੰਧੀ ਵਿਚਾਰ (ਪਏ ਹੋਏ ਹਨ)। ਸਤਿਗੁਰੂ ਨਿਰਾਕਾਰ (ਪੁਰਸ਼) ਧੰਨ ਧੰਨ ਹੈ ਜਿਸ ਦਾ ਨ ਅੰਤ ਹੈ ਅਤੇ ਨ ਹੀ ਪਾਰ-ਉਰਾਰ। ਸਤਿਗੁਰੂ ਧੰਨ ਧੰਨ ਹੈ ਜੋ ਉਸ ਸਤਿਸਰੂਪ (ਪ੍ਰਭੂ) ਨੂੰ ਦ੍ਰਿੜ੍ਹ ਕਰਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਧੰਨ ਧੰਨ ਹੈ, ਜਿਸ ਤੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ।੨।

ਗੁਰਮੁਖ (ਸਾਧਕਾਂ) ਲਈ ਪ੍ਰਭੂ ਦਾ ਨਾਮ ਹੀ ਹਰਿ ਪ੍ਰਭੂ ਦੀ ਉਸਤਤ ਦਾ ਆਨੰਦੀ ਗੀਤ (*ਸੋਹਿਲਾ*) ਹੈ।(ਜਿਨ੍ਹਾਂ ਨੇ) ਹਰ ਰੋਜ਼ ਨਾਮ ਨੂੰ ਸਲਾਹਿਆ ਹੈ ਅਤੇ ਹਰਿ ਨੂੰ ਜਪਿਆ ਹੈ (ਉਨ੍ਹਾਂ ਦੇ) ਮਨ ਵਿਚ ਆਨੰਦ (ਪਸਰਿਆ ਰਹਿੰਦਾ ਹੈ)। ਵਡੇ ਭਾਗਾਂ ਵਾਲਿਆਂ ਨੇ ਪੂਰਣ ਆਨੰਦ ਸਰੂਪ ਹਰਿ ਨੂੰ ਪ੍ਰਾਪਤ ਕੀਤਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਨਾਮ ਨੂੰ ਸਲਾਹਿਆ/ਸਿਮਰਿਆ ਹੈ, (ਉਨ੍ਹਾਂ ਦੇ) ਮਨ ਤਨ ਵਿਚ ਫਿਰ ਰੋਕ ਜਾਂ ਬਾਧਾ ਨਹੀਂ ਪੈਂਦੀ।੩।

ਮੇਰਾ ਪ੍ਰੀਤਮ/ਪ੍ਰਭੂ ਨਾਲ ਪ੍ਰੇਮ ਹੈ, (ਮੈਨੂੰ) ਕਿਵੇਂ (ਉਹ) ਪਿਆਰਾ ਸੱਜਣ ਮਿਲ ਪਏ (ਜੋ ਮੈਨੂੰ ਪ੍ਰੀਤਮ ਨਾਲ ਮਿਲਾ ਦੇਵੇ)। ਮੈਂ ਉਨ੍ਹਾਂ ਸੱਚ ਨਾਲ ਸਵਾਰੇ ਹੋਏ ਸੱਜਣਾਂ ਨੂੰ ਲਭਦੀ ਫਿਰਦੀ ਹਾਂ। ਸਤਿਗੁਰੂ ਮੇਰਾ (ਸੱਚਾ) ਮਿਤਰ ਹੈ, ਜੇ (ਮੈਨੂੰ) ਮਿਲ ਪਏ ਤਾਂ ਇਹ ਮਨ (ਉਸ ਤੋਂ) ਵਾਰ ਦਿਆਂ। ਮੈਨੂੰ (ਗੁਰੂ ਹੀ) ਪਤੀ-ਪਰਮਾਤਮਾ ਦਸ ਦਿੰਦਾ ਹੈ ਕਿ ਸਿਰਜਨਹਾਰ ਹਰਿ ਹੀ (ਸੱਚਾ) ਸੱਜਣ ਹੈ। ਨਾਨਕ (ਦਾ ਕਥਨ ਹੈ ਕਿ) ਮੈਂ ਆਪਣਾ ਪ੍ਰਭੂ-ਪਤੀ ਲਭਦੀ ਪਈ ਸਾਂ, ਸਤਿਗੁਰੂ ਨੇ (ਉਸ ਨੂੰ ਮੇਰੇ ਨਾਲ ਹੀ) ਵਿਖਾ ਦਿੱਤਾ ਹੈ।੪। ਮੈਂ ਖੜੋਤੀ ਹੋਈ ਰਸਤਾ ਵੇਖ ਰਹੀ ਹਾਂ, ਮਤਾਂ ਮੇਰਾ (ਸਤਿਗੁਰੂ) ਸੱਜਣ ਆ ਜਾਵੇ। ਅਜ ਕੋਈ (ਮੈਨੂੰ ਸੱਜਣ ਗੁਰੂ) ਮਿਲਾ ਦੇਵੇ, (ਤਾਂ ਜੋ ਉਹ ਆਪਣੇ ਨਾਲ) ਮੇਲ ਕੇ ਮੈਨੂੰ ਪ੍ਰਭੂ-ਪਤੀ ਨਾਲ ਮਿਲਾ ਦੇਵੇ। ਮੈਂ (ਆਪਣੀ) ਜਿੰਦ ਉਸ ਤੋਂ ਚਾਰ ਟੋਟੇ ਕਰ ਕੇ ਵਾਰ ਦਿਆਂ ਜੋ ਮੈਨੂੰ ਪ੍ਰਭੂ-ਪ੍ਰੀਤਮ ਵਿਖਾ ਦੇਵੇ। ਨਾਨਕ (ਦਾ ਕਥਨ ਹੈ ਕਿ ਜੇ) ਹਰਿ ਦਿਆਲ ਹੋ ਜਾਵੇ, ਤਾਂ ਪੂਰਾ ਗੁਰੂ ਮਿਲਾ ਦਿੰਦਾ ਹੈ।੫।

(ਜਿਸ ਦੇ) ਹਿਰਦੇ ਵਿਚ ਹਉਮੈ ਦਾ ਜ਼ੋਰ ਹੈ ਅਤੇ ਤਨ ਵਿਚ ਮਾਇਆ (ਵਿਆਪਤ) ਹੈ, (ਉਸ ਦਾ ਗੁਰੂ ਦਰਬਾਰ ਵਿਚ) ਆਉਣਾ ਜਾਣਾ ਕੂੜਾ ਹੈ। (ਉਹ) ਸਤਿਗੁਰੂ ਦਾ ਕਿਹਾ ਹੋਇਆ (ਉਪਦੇਸ਼) ਮੰਨ ਨਹੀਂ ਸਕਦਾ, (ਇਸ ਲਈ ਉਸ ਤੋਂ) ਦੁਸਤਰ (ਭਵ-ਸਾਗਰ) ਤਰਿਆ ਨਹੀਂ ਜਾਂਦਾ। ਜਿਸ ਉਪਰ (ਪ੍ਰਭੂ) ਆਪਣੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਹ ਸਤਿਗੁਰੂ ਦੇ ਭਾਣੇ ਅਨੁਸਾਰ ਚਲਦਾ ਹੈ। (ਉਸ ਲਈ) ਸਤਿਗੁਰੂ ਦਾ ਦਰਸ਼ਨ ਫਲਦਾਇਕ ਹੈ, (ਉਹ) ਜੋ ਇੱਛਾ ਕਰਦਾ ਹੈ, ਉਹੀ ਫਲ ਪ੍ਰਾਪਤ ਕਰ ਲੈਂਦਾ ਹੈ। ਜਿਨ੍ਹਾਂ ਨੇ ਸਤਿਗੁਰੂ ਨੂੰ ਆਰਾਧਿਆ ਹੈ, ਮੈਂ ਉਨ੍ਹਾਂ ਦੇ ਚਰਣੀ ਲਗਦਾ ਹਾਂ। ਨਾਨਕ ਉਨ੍ਹਾਂ ਦਾ ਦਾਸ ਹੈ ਜੋ ਹਰ ਰੋਜ਼ (ਸਤਿਗੁਰੂ ਨਾਲ) ਲਿਵ ਲਗਾਈ ਰਖਦੇ ਹਨ।੬।

ਜਿਨ੍ਹਾਂ (ਸਾਧਕਾਂ ਦੇ ਹਿਰਦੇ ਵਿਚ) ਪ੍ਰਭੂ-ਪ੍ਰੀਤਮ ਦਾ ਪਿਆਰ ਹੈ, (ਉਹ ਪ੍ਰੀਤਮ ਦਾ)

ਨਾਨਕ ਮਿਲੇ ਸੁਭਾਇ ਗੁਰਮੁਖਿ ਇਹੁ ਮਨੁ ਰਹਸੀਐ ॥੭॥
ਜਿਨਾ ਪਿਰੀ ਪਿਆਰੁ ਕਿਉ ਜੀਵਨਿ ਪਿਰ ਬਾਹਰੇ ॥
ਜਾਂ ਸਹੁ ਦੇਖਨਿ ਆਪਣਾ ਨਾਨਕ ਥੀਵਨਿ ਭੀ ਹਰੇ ॥੮॥

ਜਿਨਾ ਗੁਰਮੁਖਿ ਅੰਦਰਿ ਨੇਹੁ ਤੈ ਪ੍ਰੀਤਮ ਸਚੈ ਲਾਇਆ ॥
ਰਾਤੀ ਅਤੈ ਡੇਹੁ ਨਾਨਕ ਪ੍ਰੇਮਿ ਸਮਾਇਆ ॥੯॥
ਗੁਰਮੁਖਿ ਸਚੀ ਆਸਕੀ ਜਿਤੁ ਪ੍ਰੀਤਮੁ ਸਚਾ ਪਾਈਐ ॥
ਅਨਦਿਨੁ ਰਹਹਿ ਅਨੰਦਿ ਨਾਨਕ ਸਹਜਿ ਸਮਾਈਐ ॥੧੦॥

ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ ॥
ਕਬਹੂ ਨ ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ ॥੧੧॥
ਜਿਨ੍ਾ ਅੰਦਰਿ ਸਚਾ ਨੇਹੁ ਕਿਉ ਜੀਵਨ੍ਿ ਪਿਰੀ ਵਿਹੂਣਿਆ ॥
ਗੁਰਮੁਖਿ ਮੇਲੇ ਆਪਿ ਨਾਨਕ ਚਿਰੀ ਵਿਛੁੰਨਿਆ ॥੧੨॥

ਜਿਨ ਕਉ ਪ੍ਰੇਮ ਪਿਆਰੁ ਤਉ ਆਪੇ ਲਾਇਆ ਕਰਮੁ ਕਰਿ ॥
ਨਾਨਕ ਲੇਹੁ ਮਿਲਾਇ ਮੈ ਜਾਚਿਕ ਦੀਜੈ ਨਾਮੁ ਹਰਿ ॥੧੩॥
ਗੁਰਮੁਖਿ ਹਸੈ ਗੁਰਮੁਖਿ ਰੋਵੈ ॥ ਜਿ ਗੁਰਮੁਖਿ ਕਰੇ ਸਾਈ ਭਗਤਿ ਹੋਵੈ ॥
ਗੁਰਮੁਖਿ ਹੋਵੈ ਸੁ ਕਰੇ ਵੀਚਾਰੁ ॥ ਗੁਰਮੁਖਿ ਨਾਨਕ ਪਾਵੈ ਪਾਰੁ ॥੧੪॥

ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥
ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ ॥
ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ ਜਿ ਮੇਲੇ ਸਿਰਜਣਹਾਰਿ ॥੧੫॥

ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥
ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ ॥
ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ ॥
ਮਨ ਚਿੰਦਿਆ ਫਲੁ ਪਾਇਸੀ ਅੰਤਰਿ ਬਿਬੇਕ ਬੀਚਾਰੁ ॥
ਨਾਨਕ ਸਤਿਗੁਰਿ ਮਿਲਿਐ ਪ੍ਰਭੁ ਪਾਈਐ ਸਭੁ ਦੂਖ ਨਿਵਾਰਣਹਾਰੁ ॥੧੬॥

ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ ॥
ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਇ ॥
ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨ ਸਕੀ ਛਡਾਇ ॥
ਬਿਨੁ ਨਾਵੈ ਸਭੁ ਦੁਖੁ ਹੈ ਦੁਖਦਾਈ ਮੋਹ ਮਾਇ ॥
ਨਾਨਕ ਗੁਰਮੁਖਿ ਨਦਰੀ ਆਇਆ ਮੋਹ ਮਾਇਆ ਵਿਛੁੜਿ ਸਭ ਜਾਇ ॥੧੭॥

ਦਰਸ਼ਨ ਕੀਤੇ ਬਿਨਾ ਕਿਵੇਂ ਤ੍ਰਿਪਤ ਹੋ ਸਕਦੇ ਹਨ? ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਸੁਭਾਵਿਕ ਹੀ (ਉਨ੍ਹਾਂ ਦਾ ਪਰਮਾਤਮਾ ਨਾਲ) ਮੇਲ ਹੋ ਜਾਂਦਾ ਹੈ ਅਤੇ (ਉਨ੍ਹਾਂ ਦਾ) ਇਹ ਮਨ ਆਨੰਦਿਤ ਹੋ ਜਾਂਦਾ ਹੈ।੭। ਜਿਨ੍ਹਾਂ (ਸਾਧਕਾਂ ਦੇ ਹਿਰਦੇ ਵਿਚ) ਪ੍ਰਭੂ-ਪ੍ਰੀਤਮ ਦਾ ਪ੍ਰੇਮ ਹੈ, (ਉਹ) ਪ੍ਰੀਤਮ ਤੋਂ ਬਿਨਾ ਕਿਵੇਂ ਜੀ ਸਕਦੇ ਹਨ? ਨਾਨਕ (ਦਾ ਕਥਨ ਹੈ ਕਿ) ਜਦੋਂ ਉਹ ਆਪਣੇ ਪ੍ਰਭੂ-ਪ੍ਰੀਤਮ ਨੂੰ ਵੇਖਦੇ ਹਨ, (ਤਾਂ ਉਹ) ਫਿਰ ਹਰੇ ਭਰੇ ਹੋ ਜਾਂਦੇ ਹਨ (ਅਰਥਾਤ ਆਨੰਦਿਤ ਹੋ ਜਾਂਦੇ ਹਨ)।੮।

ਹੇ ਸੱਚੇ ਪ੍ਰੀਤਮ! ਜਿਨ੍ਹਾਂ ਦੇ (ਹਿਰਦੇ) ਵਿਚ ਤੂੰ ਪ੍ਰੇਮ ਲਗਾਇਆ ਹੈ, ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਦਾ ਮਨ) ਰਾਤ ਅਤੇ ਦਿਨ (ਤੇਰੇ) ਪ੍ਰੇਮ ਵਿਚ ਸਮਾਇਆ ਰਹਿੰਦਾ ਹੈ।੯। ਗੁਰਮੁਖ (ਸਾਧਕ ਦੇ ਅੰਦਰ) ਸੱਚਾ ਪ੍ਰੇਮ (*ਆਸ਼ਕੀ*) ਹੈ, ਜਿਸ ਦੁਆਰਾ ਸੱਚਾ ਪ੍ਰੀਤਮ ਪਾਈਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਹਰ ਰੋਜ਼ ਆਨੰਦ ਵਿਚ ਰਹਿੰਦਾ ਹੈ ਅਤੇ ਸਹਿਜ ਅਵਸਥਾ ਵਿਚ ਸਮਾਇਆ ਰਹਿੰਦਾ ਹੈ।੧੦।

ਸੱਚਾ ਪ੍ਰੇਮ ਪਿਆਰ ਪੂਰੇ ਗੁਰੂ ਦੁਆਰਾ ਪਾਈਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਪਿਆਰ) ਕਦੇ ਟੁਟਦਾ ਨਹੀਂ ਹੈ, (ਇਸ ਲਈ) ਹਰਿ ਦੇ ਗੁਣ ਗਾਣੇ ਚਾਹੀਦੇ ਹਨ।੧੧। ਜਿਨ੍ਹਾਂ ਜੀਵ-ਇਸਤਰੀਆਂ ਦੇ ਮਨ ਵਿਚ ਸੱਚਾ ਪ੍ਰੇਮ ਹੈ, (ਉਹ) ਪ੍ਰਭੂ-ਪਤੀ ਤੋਂ ਵਿਛੁੰਨੀਆਂ ਕਿਵੇਂ ਜੀ ਸਕਦੀਆਂ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਚਿਰਾਂ ਤੋਂ ਵਿਛੜਿਆਂ ਨੂੰ ਗੁਰੂ ਦੁਆਰਾ ਆਪਣੇ ਨਾਲ ਮਿਲਾ ਲੈਂਦਾ ਹੈ।੧੨।

ਜਿਨ੍ਹਾਂ (ਸੇਵਕਾਂ ਦੇ ਹਿਰਦੇ ਵਿਚ ਤੇਰਾ) ਪ੍ਰੇਮ ਹੈ, (ਉਹ) ਤੂੰ ਆਪ ਹੀ ਕ੍ਰਿਪਾ ਕਰਕੇ ਲਗਾਇਆ ਹੈ। ਨਾਨਕ (ਦਾ ਕਥਨ ਹੈ ਕਿ) ਹੇ ਹਰਿ! ਮੈਨੂੰ ਮੰਗਤੇ ਨੂੰ ਨਾਮ ਪ੍ਰਦਾਨ ਕਰਕੇ (ਆਪਣੇ ਨਾਲ) ਮਿਲਾ ਲਵੋ।੧੩। ਗੁਰਮੁਖ (ਸਾਧਕ ਪ੍ਰਭੂ-ਸੰਯੋਗ ਦੇ ਰਹੱਸਾਤਮਕ ਅਨੁਭਵ ਵੇਲੇ ਕਦੇ) ਹਸਦਾ ਹੈ ਅਤੇ (ਕਦੇ) ਰੋਂਦਾ ਹੈ। (ਅਸਲ ਵਿਚ) ਗੁਰਮੁਖ ਜੋ ਕੁਝ ਵੀ ਕਰਦਾ ਹੈ, ਉਹ (ਉਸ ਦੀ) ਭਗਤੀ ਹੀ ਹੁੰਦੀ ਹੈ। ਜੋ ਗੁਰਮੁਖ ਹੁੰਦਾ ਹੈ, ਉਹ (ਤੱਤ੍ਵ-)ਚਿੰਤਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਭਵ-ਸਾਗਰ ਦਾ) ਪਾਰ ਪਾ ਲੈਂਦਾ ਹੈ।੧੪।

ਜਿਨ੍ਹਾਂ ਨੇ ਗੁਰਬਾਣੀ ਦੇ ਵਿਚਾਰ ਦੁਆਰਾ (ਆਪਣੇ) ਅੰਦਰ ਨਾਮ ਰੂਪ ਖ਼ਜ਼ਾਨਾ ਪ੍ਰਾਪਤ ਕਰ ਲਿਆ ਹੈ, ਉਨ੍ਹਾਂ ਦੇ ਮੁਖ ਉਸ ਸੱਚੇ ਦਰਬਾਰ ਵਿਚ ਸਦਾ ਉਜਲੇ ਹੁੰਦੇ ਹਨ। ਜਿਨ੍ਹਾਂ ਨੂੰ ਕਰਤਾਰ ਨੇ ਆਪ ਬਖ਼ਸ਼ ਦਿੱਤਾ ਹੈ, ਉਨ੍ਹਾਂ ਨੂੰ ਬੈਠਦਿਆਂ ਉਠਦਿਆਂ ਕਦੇ ਵੀ (ਪਰਮਾਤਮਾ ਦਾ ਨਾਮ) ਨਹੀਂ ਭੁਲਦਾ। ਨਾਨਕ (ਦਾ ਕਥਨ ਹੈ ਕਿ) ਜੋ (ਸੇਵਕ) ਪ੍ਰਭੂ ਨੇ ਗੁਰੂ ਦੁਆਰਾ (ਆਪਣੇ ਨਾਲ) ਮੇਲੇ ਹਨ, ਉਹ ਮਿਲੇ ਹੋਏ (ਫਿਰ ਕਦੇ) ਵਿਛੜਦੇ ਨਹੀਂ ਹਨ।੧੫।

ਗੁਰੂਆਂ ਪੀਰਾਂ ਦੀ ਸੇਵਾ ਕਰਨੀ ਬਹੁਤ ਕਠਿਨ ਹੈ, (ਪਰ) ਸ੍ਰੇਸ਼ਠ ਸੁਖ (ਦੇਣ ਵਾਲੀ ਹੈ)। ਜਿਸ (ਸੇਵਕ) ਉਪਰ ਪ੍ਰਭੂ ਆਪਣੀ ਮਿਹਰ ਦੀ ਨਜ਼ਰ ਕਰਦਾ ਹੈ, ਉਸ (ਦੇ ਹਿਰਦੇ ਵਿਚ) ਪਿਆਰ ਦੀ ਜਾਗ ਲਗਾਉਂਦਾ ਹੈ। ਸਤਿਗੁਰੂ ਦੀ ਸੇਵਾ ਵਿਚ ਲਗਣ ਨਾਲ ਸੰਸਾਰ ਰੂਪ ਭਵ-ਸਾਗਰ ਤਰ ਜਾਈਦਾ ਹੈ। (ਜਿਸ ਸਾਧਕ) ਅੰਦਰ ਵਿਵੇਕ ਪੂਰਣ ਵਿਚਾਰ ਹੈ, (ਉਹ) ਮਨ-ਇਛਿਤ ਫਲ ਪਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਦੇ ਮਿਲਣ ਨਾਲ ਪ੍ਰਭੂ ਪਾਈਦਾ ਹੈ (ਜੋ) ਸਭ ਦੁਖਾਂ ਨੂੰ ਦੂਰ ਕਰਨ ਵਾਲਾ ਹੈ।੧੬।

ਮਨਮੁਖ (ਵਿਅਕਤੀ) ਜੋ ਸੇਵਾ ਕਰਦਾ ਹੈ, (ਉਹ) ਦ੍ਵੈਤ-ਭਾਵ ਵਿਚ ਚਿਤ ਲਗਾ ਕੇ ਕਰਦਾ ਹੈ। ਪੁੱਤਰ, ਇਸਤਰੀ ਅਤੇ ਪਰਿਵਾਰ ਵਿਚ (ਮਨਮੁਖ) ਮਾਇਆ ਦਾ ਮੋਹ ਵਧਾਉਂਦਾ ਹੈ। (ਈਸ਼ਵਰੀ) ਦਰਗਾਹ ਵਿਚ (ਜਦ) ਲੇਖਾ ਮੰਗਿਆ ਜਾਂਦਾ ਹੈ, (ਤਾਂ) ਅੰਤ ਵੇਲੇ (ਇਨ੍ਹਾਂ ਸੰਬੰਧੀਆਂ ਵਿਚੋਂ) ਕੋਈ ਵੀ ਛੁੜਾ ਨਹੀਂ ਸਕਦਾ। ਨਾਮ ਤੋਂ ਬਿਨਾ ਸਭ ਕੁਝ ਦੁਖ ਹੀ ਹੈ, ਮਾਇਆ ਦਾ ਮੋਹ ਵੀ ਦੁਖਦਾਇਕ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਨੂੰ ਇਹ ਨਜ਼ਰ ਆ ਜਾਂਦਾ ਹੈ ਕਿ ਮਾਇਆ ਦਾ ਸਭ ਮੋਹ (ਅੰਤ ਨੂੰ) ਵਿਛੜ ਜਾਂਦਾ ਹੈ।੧੭।

ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ ॥
ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੇ ਸਮੈ ਸਮਾਏ ॥
ਹੁਕਮੁ ਵਰਤੁ ਨੇਮੁ ਸੁਚ ਸੰਜਮੁ ਮਨ ਚਿੰਦਿਆ ਫਲੁ ਪਾਏ ॥
ਸਦਾ ਸੁਹਾਗਣਿ ਜਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਏ ॥
ਨਾਨਕ ਕ੍ਰਿਪਾ ਕਰੇ ਜਿਨ ਊਪਰਿ ਤਿਨਾ ਹੁਕਮੇ ਲਏ ਮਿਲਾਏ ॥੧੮॥

ਮਨਮੁਖਿ ਹੁਕਮੁ ਨ ਬੁਝੇ ਬਪੁੜੀ ਨਿਤ ਹਉਮੈ ਕਰਮ ਕਮਾਇ ॥
ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ ॥
ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ ॥
ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ ॥
ਨਾਨਕ ਪਰਪੰਚੁ ਕੀਆ ਧੁਰਿ ਕਰਤੈ ਪੂਰਬਿ ਲਿਖਿਆ ਕਮਾਏ ॥੧੯॥

ਗੁਰਮੁਖਿ ਪਰਤੀਤਿ ਭਈ ਮਨੁ ਮਾਨਿਆ ਅਨਦਿਨੁ ਸੇਵਾ ਕਰਤ ਸਮਾਇ ॥
ਅੰਤਰਿ ਸਤਿਗੁਰੁ ਗੁਰੂ ਸਭ ਪੂਜੇ ਸਤਿਗੁਰ ਕਾ ਦਰਸੁ ਦੇਖੈ ਸਭ ਆਇ ॥
ਮੰਨੀਐ ਸਤਿਗੁਰ ਪਰਮ ਬੀਚਾਰੀ ਜਿਤੁ ਮਿਲਿਐ ਤਿਸਨਾ ਭੁਖ ਸਭ ਜਾਇ ॥
ਹਉ ਸਦਾ ਸਦਾ ਬਲਿਹਾਰੀ ਗੁਰ ਅਪੁਨੇ ਜੋ ਪ੍ਰਭੁ ਸਚਾ ਦੇਇ ਮਿਲਾਇ ॥
ਨਾਨਕ ਕਰਮੁ ਪਾਇਆ ਤਿਨ ਸਚਾ ਜੋ ਗੁਰ ਚਰਣੀ ਲਗੇ ਆਇ ॥੨੦॥

ਜਿਨ ਪਿਰੀਆ ਸਉ ਨੇਹੁ ਸੇ ਸਜਣ ਮੈ ਨਾਲਿ ॥
ਅੰਤਰਿ ਬਾਹਰਿ ਹਉ ਫਿਰਾਂ ਭੀ ਹਿਰਦੈ ਰਖਾ ਸਮਾਲਿ ॥੨੧॥
ਜਿਨਾ ਇਕ ਮਨਿ ਇਕ ਚਿਤਿ ਧਿਆਇਆ ਸਤਿਗੁਰ ਸਉ ਚਿਤੁ ਲਾਇ ॥
ਤਿਨ ਕੀ ਦੁਖ ਭੁਖ ਹਉਮੈ ਵਡਾ ਰੋਗੁ ਗਇਆ ਨਿਰਦੋਖ ਭਏ ਲਿਵ ਲਾਇ ॥
ਗੁਣ ਗਾਵਹਿ ਗੁਣ ਉਚਰਹਿ ਗੁਣ ਮਹਿ ਸਵੈ ਸਮਾਇ ॥
ਨਾਨਕ ਗੁਰ ਪੂਰੇ ਤੇ ਪਾਇਆ ਸਹਜਿ ਮਿਲਿਆ ਪ੍ਰਭੁ ਆਇ ॥੨੨॥

ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ ॥
ਕੂੜੁ ਕਮਾਵੈ ਕੂੜੁ ਸੰਘਰੈ ਕੂੜਿ ਕਰੈ ਆਹਾਰੁ ॥
ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤਿ ਹੋਇ ਸਭੁ ਛਾਰੁ ॥
ਕਰਮ ਧਰਮ ਸੁਚਿ ਸੰਜਮੁ ਕਰਹਿ ਅੰਤਰਿ ਲੋਭੁ ਵਿਕਾਰ ॥
ਨਾਨਕ ਮਨਮੁਖਿ ਜਿ ਕਮਾਵੈ ਸੁ ਥਾਇ ਨ ਪਵੈ ਦਰਗਹ ਹੋਇ ਖੁਆਰੁ ॥੨੩॥

ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ ॥
ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ ॥
ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੁਝਿਆ ਜਾਇ ॥

ਗੁਰਮੁਖ (ਰੂਪ ਜੀਵ-ਇਸਤਰੀ) ਪ੍ਰਭੂ-ਪਤੀ ਦਾ ਹੁਕਮ ਮੰਨਦੀ ਹੈ ਅਤੇ ਹੁਕਮ ਵਿਚ ਹੀ ਸੁਖ ਪ੍ਰਾਪਤ ਕਰਦੀ ਹੈ। (ਉਹ) ਹੁਕਮ ਸੇਵਦੀ ਹੈ, ਹੁਕਮ ਨੂੰ ਆਰਾਧਦੀ ਹੈ ਅਤੇ ਹੁਕਮ ਵਿਚ (ਆਪ) ਲੀਨ ਹੁੰਦੀ ਹੈ ਅਤੇ (ਹੋਰਨਾਂ ਨੂੰ) ਲੀਨ ਕਰਦੀ ਹੈ। ਹੁਕਮ ਹੀ (ਉਸ ਲਈ) ਵਰਤ, ਨੇਮ, ਸੁਚ ਅਤੇ ਸੰਜਮ ਹੈ, (ਉਹ) ਮਨ-ਇਛਿਤ ਫਲ ਪ੍ਰਾਪਤ ਕਰ ਲੈਂਦੀ ਹੈ। (ਉਹ ਜੀਵ-ਇਸਤਰੀ) ਸਦਾ ਸੋਹਾਗਣ ਹੈ ਜੋ ਹੁਕਮ ਨੂੰ ਬੁਝਦੀ ਹੈ ਅਤੇ ਲਿਵ ਲਗਾ ਕੇ ਗੁਰੂ ਨੂੰ ਸੇਵਦੀ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਉਪਰ (ਪ੍ਰਭੂ) ਕ੍ਰਿਪਾ ਕਰਦਾ ਹੈ, ਉਨ੍ਹਾਂ ਨੂੰ ਹੁਕਮ ਦੁਆਰਾ (ਆਪਣੇ ਵਿਚ) ਮਿਲਾ ਲੈਂਦਾ ਹੈ।੧੮।

ਮਨਮੁਖ (ਰੂਪ ਜੀਵ-ਇਸਤਰੀ) ਵਿਚਾਰੀ ਹੁਕਮ ਨੂੰ ਨਹੀਂ ਬੁਝਦੀ, ਨਿਤ ਹਉਮੈ ਵਿਚ ਕਰਮ ਕਰਦੀ ਹੈ। ਵਰਤ, ਨੇਮ, ਸੁਚ, ਸੰਜਮ, ਪੂਜਾ (ਆਦਿ) ਪਾਖੰਡ (ਕਰਨ ਨਾਲ ਮਨ ਤੋਂ) ਭਰਮ ਨਹੀਂ ਜਾਂਦਾ। (ਉਹ ਮਨਮੁਖ) ਮਾਇਆ ਦੇ ਮੋਹ ਦੇ ਵਿੰਨ੍ਹੇ ਹੋਣ ਕਰਕੇ ਅੰਦਰੋਂ ਅਪਵਿੱਤਰ ਹੁੰਦੇ ਹਨ, ਜਿਵੇਂ ਹਾਥੀ (ਨਹਾ-ਧੋ ਕੇ ਫਿਰ) ਮਿੱਟੀ ਉਡਾਉਂਦਾ ਹੈ। ਜਿਸ (ਪ੍ਰਭੂ) ਨੇ ਪੈਦਾ ਕੀਤਾ ਹੈ, ਉਸ ਨੂੰ ਸਿਮਰਦੇ ਨਹੀਂ ਹਨ, (ਭਲਾ) ਸਿਮਰੇ ਬਿਨਾ ਕਿਵੇਂ ਸੁਖ ਪਾ ਸਕਦੇ ਹਨ। ਨਾਨਕ (ਦਾ ਕਥਨ ਹੈ ਕਿ) ਕਰਤਾ ਪੁਰਖ ਨੇ ਧੁਰੋਂ (ਇਹ) ਪ੍ਰਪੰਚ ਸਿਰਜਿਆ ਹੈ, (ਜੀਵ) ਪੂਰਬਲੇ ਲਿਖੇ ਅਨੁਸਾਰ ਹੀ ਕਰਮ ਕਮਾਉਂਦੇ ਹਨ।੧੯।

ਗੁਰਮੁਖ (ਸਾਧਕ) ਦੇ ਹਿਰਦੇ ਵਿਚ ਵਿਸ਼ਵਾਸ ਹੋ ਜਾਂਦਾ ਹੈ, (ਉਸ ਦਾ) ਮਨ ਪਤੀਜ ਜਾਂਦਾ ਹੈ ਅਤੇ ਹਰ ਰੋਜ਼ ਸੇਵਾ ਕਰਦਿਆਂ ਮਗਨ ਰਹਿੰਦਾ ਹੈ। ਸਤਿਗੁਰੂ (ਦੇ ਹਿਰਦੇ) ਅੰਦਰ ਗੁਰੂ (ਅਰਥਾਤ ਪ੍ਰਭੂ) (ਵਸਦਾ ਹੈ, ਉਸ ਨੂੰ) ਸਭ ਪੂਜਦੇ ਹਨ ਅਤੇ ਸਭ ਆ ਕੇ ਸਤਿਗੁਰੂ ਦਾ ਦਰਸ਼ਨ ਵੇਖਦੇ ਹਨ। ਸਤਿਗੁਰੂ ਨੂੰ ਪਰਮ ਵਿਚਾਰਵਾਨ ਮੰਨਣਾ ਚਾਹੀਦਾ ਹੈ, ਜਿਸ ਨੂੰ ਮਿਲਣ ਨਾਲ ਸਭ ਤ੍ਰਿਸ਼ਨਾ ਅਤੇ ਭੁਖ ਚਲੀ ਜਾਂਦੀ ਹੈ। ਮੈਂ ਆਪਣੇ ਗੁਰੂ ਤੋਂ ਹਮੇਸ਼ਾ ਹਮੇਸ਼ਾ ਸਦਕੇ ਜਾਂਦਾ ਹਾਂ, ਜੋ ਸੱਚਾ ਪ੍ਰਭੂ ਮਿਲਾ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ ਗੁਰੂ ਦੀ ਚਰਣੀ ਆ ਲਗਦੇ ਹਨ, ਉਹ ਸੱਚੀ ਮਿਹਰ ਪ੍ਰਾਪਤ ਕਰ ਲੈਂਦੇ ਹਨ।੨੦।

ਜਿਨ੍ਹਾਂ (ਧਰਮੀ ਸਾਧਕਾਂ) ਦਾ ਪਿਆਰੇ (ਪ੍ਰਭੂ) ਨਾਲ ਪ੍ਰੇਮ ਬਣਿਆ ਹੁੰਦਾ ਹੈ, ਉਹ ਸੱਜਣ ਮੇਰੇ ਨਾਲ ਹਨ। ਮੈਂ ਭਾਵੇਂ ਅੰਦਰ ਬਾਹਰ ਫਿਰਦਾ ਰਹਾਂ, (ਤਾਂ ਵੀ ਪ੍ਰਭੂ ਨੂੰ) ਹਿਰਦੇ ਵਿਚ ਸੰਭਾਲ ਕੇ ਰਖਦਾ ਹਾਂ।੨੧। ਜਿਨ੍ਹਾਂ (ਸੇਵਕਾਂ) ਨੇ ਸਤਿਗੁਰੂ ਨਾਲ ਚਿਤ ਲਗਾ ਕੇ ਇਕ-ਮਨ, ਇਕ-ਚਿਤ ਹੋ ਕੇ (ਪ੍ਰਭੂ ਨੂੰ) ਆਰਾਧਿਆ ਹੈ, ਉਨ੍ਹਾਂ ਦਾ ਦੁਖ, ਭੁਖ ਅਤੇ ਹਉਮੈ ਦਾ ਵੱਡਾ ਰੋਗ ਚਲਾ ਗਿਆ ਹੈ ਅਤੇ ਲਿਵ ਲਗਾ ਕੇ ਦੁਖਾਂ ਤੋਂ ਰਹਿਤ ਹੋ ਗਏ ਹਨ। (ਉਹ ਪ੍ਰਭੂ ਦੇ) ਗੁਣ ਗਾਉਂਦੇ ਹਨ, ਗੁਣਾਂ ਦਾ ਉਚਾਰਣ ਕਰਦੇ ਹਨ ਅਤੇ ਗੁਣਾਂ ਵਿਚ ਹੀ ਪੂਰੀ ਤਰ੍ਹਾਂ ਲੀਨ ਹੁੰਦੇ ਹਨ ਅਤੇ (ਹੋਰਨਾਂ ਨੂੰ) ਲੀਨ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਦੁਆਰਾ (ਪ੍ਰਭੂ) ਪਾਈਦਾ ਹੈ ਅਤੇ ਪ੍ਰਭੂ ਸਹਿਜ ਸੁਭਾ ਹੀ ਆ ਮਿਲਦਾ ਹੈ।੨੨।

ਮਨਮੁਖ (ਵਿਅਕਤੀ) ਦੇ ਅੰਦਰ ਮਾਇਆ ਦਾ ਮੋਹ ਹੁੰਦਾ ਹੈ, (ਇਸ ਲਈ ਉਸ ਦਾ) ਨਾਮ ਵਿਚ ਪਿਆਰ ਨਹੀਂ ਪੈਂਦਾ। (ਉਹ) ਕੂੜ ਕਮਾਉਂਦਾ ਹੈ, ਕੂੜ ਇਕੱਠਾ ਕਰਦਾ ਹੈ ਅਤੇ ਕੂੜ ਦਾ ਹੀ ਆਹਾਰ ਕਰਦਾ ਹੈ। (ਜੋ ਵਿਅਕਤੀ) ਵਿਸ਼ ਰੂਪ ਮਾਇਆਵੀ ਧਨ ਇਕੱਠਾ ਕਰਕੇ ਮਰਦੇ ਹਨ, (ਉਨ੍ਹਾਂ ਦਾ) ਸਭ ਕੁਝ ਅੰਤ ਵੇਲੇ ਸੁਆਹ ਹੋ ਜਾਂਦਾ ਹੈ। (ਉਹ) ਕਰਮ, ਧਰਮ, ਸੁਚ ਅਤੇ ਸੰਜਮ ਕਰਦੇ ਹਨ, (ਪਰ ਉਨ੍ਹਾਂ ਦੇ ) ਹਿਰਦੇ ਵਿਚ ਲੋਭ (ਆਦਿਕ) ਵਿਕਾਰ (ਮੌਜੂਦ ਹੁੰਦੇ ਹਨ)। ਨਾਨਕ (ਦਾ ਕਥਨ ਹੈ ਕਿ) ਮਨਮੁਖ ਜੋ (ਧਰਮ ਕਰਮ) ਕਮਾਉਂਦਾ ਹੈ, ਉਹ (ਈਸ਼ਵਰੀ) ਦਰਗਾਹ ਵਿਚ ਪ੍ਰਵਾਨ ਨਹੀਂ ਚੜ੍ਹਦਾ ਅਤੇ (ਉਹ) ਖੁਆਰ ਹੁੰਦਾ ਹੈ।੨੩।

ਹੇ ਭਾਈ! ਸਾਰਿਆਂ ਰਾਗਾਂ ਵਿਚੋਂ ਉਹ (ਰਾਗ) ਉਤਮ ਹੈ, ਜਿਸ ਕਰਕੇ (ਪ੍ਰਭੂ) ਮਨ ਵਿਚ ਆ ਵਸਦਾ ਹੈ। ਸਤਿਸਰੂਪ (ਪਰਮਾਤਮਾ ਦੇ ਸਿਮਰਨ ਵਿਚ ਹੀ) ਸਭ ਰਾਗ ਅਤੇ ਨਾਦ (ਸਮਾ ਜਾਂਦੇ) ਹਨ। (ਹਰਿ-ਨਾਮ ਦੀ) ਕੀਮਤ ਦਾ ਬਖਾਨ ਨਹੀਂ ਕੀਤਾ ਜਾ ਸਕਦਾ। (ਪ੍ਰਭੂ) ਰਾਗਾਂ ਅਤੇ ਨਾਦਾਂ ਤੋਂ

ਨਾਨਕ ਹੁਕਮੈ ਬੁਝੈ ਤਿਨਾ ਰਾਸਿ ਹੋਇ ਸਤਿਗੁਰ ਤੇ ਸੋਝੀ ਪਾਇ ॥
ਸਭੁ ਕਿਛੁ ਤਿਸ ਤੇ ਹੋਇਆ ਜਿਉ ਤਿਸੈ ਦੀ ਰਜਾਇ ॥੨੪॥

ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ ਅੰਮ੍ਰਿਤੁ ਕਹੈ ਕਹਾਇ ॥
ਗੁਰਮਤੀ ਨਾਮੁ ਨਿਰਮਲੋ ਨਿਰਮਲ ਨਾਮੁ ਧਿਆਇ ॥
ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ ॥
ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ ॥
ਨਾਨਕ ਸਤਿਗੁਰੁ ਤਿਨ ਕਉ ਮੇਲਿਓਨੁ ਜਿਨ ਧੁਰਿ ਮਸਤਕਿ ਭਾਗੁ ਲਿਖਾਇ ॥੨੫॥

ਅੰਦਰਿ ਤਿਸਨਾ ਅਗਿ ਹੈ ਮਨਮੁਖ ਭੁਖ ਨ ਜਾਇ ॥
ਮੋਹੁ ਕੁਟੰਬੁ ਸਭੁ ਕੂੜੁ ਹੈ ਕੂੜਿ ਰਹਿਆ ਲਪਟਾਇ ॥
ਅਨਦਿਨੁ ਚਿੰਤਾ ਚਿੰਤਵੈ ਚਿੰਤਾ ਬਧਾ ਜਾਇ ॥
ਜੰਮਣੁ ਮਰਣੁ ਨ ਚੁਕਈ ਹਉਮੈ ਕਰਮ ਕਮਾਇ ॥
ਗੁਰ ਸਰਣਾਈ ਉਬਰੈ ਨਾਨਕ ਲਏ ਛਡਾਇ ॥੨੬॥

ਸਤਿਗੁਰ ਪੁਰਖੁ ਹਰਿ ਧਿਆਇਦਾ ਸਤਸੰਗਤਿ ਸਤਿਗੁਰ ਭਾਇ ॥
ਸਤਸੰਗਤਿ ਸਤਿਗੁਰ ਸੇਵਦੇ ਹਰਿ ਮੇਲੇ ਗੁਰੁ ਮੇਲਾਇ ॥
ਏਹੁ ਭਉਜਲੁ ਜਗਤੁ ਸੰਸਾਰੁ ਹੈ ਗੁਰੁ ਬੋਹਿਥੁ ਨਾਮਿ ਤਰਾਇ ॥
ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ ॥
ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥
ਧੁਰਿ ਮਸਤਕਿ ਹਰਿ ਪ੍ਰਭ ਲਿਖਿਆ ਗੁਰ ਨਾਨਕ ਮਿਲਿਆ ਆਇ ॥
ਜਮਕੰਕਰ ਮਾਰਿ ਬਿਦਾਰਿਅਨੁ ਹਰਿ ਦਰਗਹ ਲਏ ਛਡਾਇ ॥
ਗੁਰਸਿਖਾ ਨੋ ਸਾਬਾਸਿ ਹੈ ਹਰਿ ਤੁਠਾ ਮੇਲਿ ਮਿਲਾਇ ॥੨੭॥

ਗੁਰਿ ਪੂਰੈ ਹਰਿ ਨਾਮੁ ਦਿੜਾਇਆ ਜਿਨਿ ਵਿਚਹੁ ਭਰਮੁ ਚੁਕਾਇਆ ॥
ਰਾਮ ਨਾਮੁ ਹਰਿ ਕੀਰਤਿ ਗਾਇ ਕਰਿ ਚਾਨਣੁ ਮਗੁ ਦੇਖਾਇਆ ॥
ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ ॥
ਗੁਰਮਤੀ ਜਮੁ ਜੋਹਿ ਨ ਸਕੈ ਸਚੈ ਨਾਇ ਸਮਾਇਆ ॥
ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥
ਜਨ ਨਾਨਕੁ ਨਾਉ ਲਏ ਤਾਂ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ ॥੨੮॥*

---

* ਇਹ ਸ਼ਲੋਕ ਗੁ.ਗ੍ਰੰ. ਪੰਨਾ 86 ਉਪਰ ਸਿਰੀ ਰਾਗ ਦੀ ਵਾਰ ਦੀ 11ਵੀਂ ਪਉੜੀ ਨਾਲ ਮ.੩ ਵਜੋਂ ਅੰਕਿਤ ਹੈ।

ਉਪਰ ਹੈ, ਇਨ੍ਹਾਂ (ਰਾਗਾਂ) ਰਾਹੀਂ (ਪਰਮਾਤਮਾ ਦਾ) ਹੁਕਮ ਸਮਝਿਆ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ ਜੋ ਸਾਧਕ) ਸਤਿਗੁਰੂ ਤੋਂ ਸੋਝੀ ਪ੍ਰਾਪਤ ਕਰਕੇ ਹੁਕਮ ਨੂੰ ਬੁਝਦੇ ਹਨ, ਉਨ੍ਹਾਂ ਨੂੰ (ਰਾਗ) ਰਾਸ ਆਉਂਦਾ ਹੈ। ਸਭ ਕੁਝ ਉਸ (ਪਰਮਾਤਮਾ) ਤੋਂ ਹੋਂਦ ਵਿਚ ਆਉਂਦਾ ਹੈ, ਜਿਵੇਂ ਉਸ ਦੀ ਇੱਛਾ ਹੁੰਦੀ ਹੈ, (ਤਿਵੇਂ ਹੁੰਦਾ ਹੈ)।੨੪।

ਸਤਿਗੁਰੂ (ਦੇ ਹਿਰਦੇ) ਵਿਚ ਅੰਮ੍ਰਿਤ ਰੂਪ (ਹਰਿ-) ਨਾਮ ਵਸਦਾ ਹੈ, (ਉਹ) ਅੰਮ੍ਰਿਤ (ਰੂਪ ਨਾਮ ਸਤਿਗੁਰੂ ਖ਼ੁਦ) ਕਹਿੰਦਾ ਅਤੇ (ਹੋਰਨਾਂ ਤੋਂ ਕਹਾਉਂਦਾ ਹੈ)। ਗੁਰੂ ਦੀ ਮਤਿ ਦੁਆਰਾ ਨਿਰਮਲ ਨਾਮ (ਪਾਈਦਾ ਹੈ ਅਤੇ ਜੋ) ਨਾਮ ਧਿਆਉਂਦਾ ਹੈ, (ਉਹ ਵੀ) ਨਿਰਮਲ (ਬਣ ਜਾਂਦਾ ਹੈ)। (ਗੁਰੂ ਦੀ) ਅੰਮ੍ਰਿਤ ਰੂਪ ਬਾਣੀ (ਵਾਸਤਵਿਕ) ਤੱਤੁ ਹੈ, ਗੁਰੂ ਦੁਆਰਾ ਮਨ ਵਿਚ ਆ ਵਸਦੀ ਹੈ। (ਇਸ ਕਰਕੇ ਸਾਧਕ ਦਾ) ਹਿਰਦੇ ਰੂਪ ਕਮਲ ਖਿੜ ਜਾਂਦਾ ਹੈ ਅਤੇ ਜੀਵ-ਜੋਤਿ ਬ੍ਰਹਮ ਜੋਤਿ ਵਿਚ ਮਿਲ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਸਤਿਗੁਰੂ ਉਨ੍ਹਾਂ ਨੂੰ ਮਿਲਾਉਂਦਾ ਹੈ ਜਿਨ੍ਹਾਂ ਦੇ ਮਸਤਕ ਉਪਰ ਧੁਰੋਂ ਭਾਗ ਲਿਖਿਆ ਹੁੰਦਾ ਹੈ।੨੫।

ਮਨਮੁਖ (ਵਿਅਕਤੀ ਦੇ ਹਿਰਦੇ) ਅੰਦਰ ਤ੍ਰਿਸ਼ਨਾ ਦੀ ਅੱਗ ਹੁੰਦੀ ਹੈ, (ਇਸ ਕਰਕੇ ਉਸ ਦੀ) ਭੁਖ ਖ਼ਤਮ ਨਹੀਂ ਹੁੰਦੀ। ਪਰਿਵਾਰ ਦਾ ਸਭ ਮੋਹ ਕੂੜਾ/ਨਾਸ਼ਮਾਨ ਹੈ, (ਪਰ ਮਨਮੁਖ ਇਸ) ਕੂੜ ਨਾਲ ਹੀ ਲਿਪਟਿਆ ਰਹਿੰਦਾ ਹੈ। (ਉਹ) ਹਰ ਰੋਜ਼ ਚਿੰਤਾ ਹੀ ਚਿਤਵਦਾ ਰਹਿੰਦਾ ਹੈ ਅਤੇ ਚਿੰਤਾ ਵਿਚ ਬੰਨ੍ਹਿਆ ਹੋਇਆ (ਸੰਸਾਰ ਤੋਂ) ਜਾਂਦਾ ਹੈ। (ਉਸ ਦਾ) ਜਨਮ-ਮਰਨ ਦਾ ਚੱਕਰ ਮੁਕਦਾ ਨਹੀਂ ਹੈ ਅਤੇ ਹਉਮੈ ਵਿਚ ਕਰਮ ਕਮਾਉਂਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਸ਼ਰਣ ਵਿਚ ਪੈਣ ਨਾਲ (ਮਨੁੱਖ) ਬਚ ਜਾਂਦਾ ਹੈ ਅਤੇ (ਗੁਰੂ ਉਸ ਨੂੰ ਭਵ-ਬੰਧਨਾਂ ਤੋਂ) ਮੁਕਤ ਕਰਾ ਲੈਂਦਾ ਹੈ।੨੬।

(ਜੋ ਵਿਅਕਤੀ) ਸਤਿਗੁਰੂ ਦੁਆਰਾ ਕਰਤਾ ਪੁਰਖ ਨੂੰ ਧਿਆਉਂਦਾ ਹੈ, (ਉਸ ਦਾ) ਸਤਿਗੁਰੂ ਦੀ ਸਤਿਸੰਗਤ ਨਾਲ ਪ੍ਰੇਮ ਹੁੰਦਾ ਹੈ। (ਜੋ) ਸਤਿਸੰਗਤ (ਵਿਚ ਜਾ ਕੇ) ਸਤਿਗੁਰੂ ਨੂੰ ਸੇਵਦੇ ਹਨ, (ਉਨ੍ਹਾਂ ਨੂੰ) ਹਰਿ ਗੁਰੂ ਨਾਲ ਮਿਲਾ ਕੇ ਆਪਣੇ ਨਾਲ ਮਿਲਾ ਲੈਂਦਾ ਹੈ। ਇਹ ਜਗਤ (ਮਾਨੋ) ਭਵ-ਸਾਗਰ ਹੈ ਅਤੇ ਗੁਰੂ ਰੂਪ ਜਹਾਜ਼ ਨਾਮ (-ਸਿਮਰਨ ਰਾਹੀਂ ਮਨੁੱਖ ਨੂੰ) ਪਾਰ ਲੰਘਾ ਦਿੰਦਾ ਹੈ। ਗੁਰਸਿੱਖਾਂ ਨੇ (ਗੁਰੂ ਦਾ) ਭਾਣਾ ਮੰਨਿਆ ਹੈ, ਪੂਰਾ ਗੁਰੂ (ਉਨ੍ਹਾਂ ਨੂੰ) ਪਾਰ ਉਤਾਰ ਦਿੰਦਾ ਹੈ। ਹੇ ਪ੍ਰਭੂ! (ਅਜਿਹੇ) ਗੁਰਸਿੱਖਾਂ ਦੀ (ਸਾਨੂੰ ਚਰਣ-) ਧੂੜ ਬਖ਼ਸ਼ (ਤਾਂ ਜੋ) ਅਸੀਂ ਪਾਪੀ ਵੀ ਸਦ-ਗਤਿ ਪ੍ਰਾਪਤ ਕਰ ਸਕੀਏ। ਨਾਨਕ (ਦਾ ਕਥਨ ਹੈ ਕਿ ਜਿਸ ਵਿਅਕਤੀ ਦੇ) ਮੱਥੇ ਉਤੇ ਧੁਰੋਂ ਹਰਿ-ਪ੍ਰਭੂ ਨੇ ਲਿਖਿਆ ਹੁੰਦਾ ਹੈ, (ਉਸ ਨੂੰ) ਗੁਰੂ ਆ ਮਿਲਦਾ ਹੈ। (ਗੁਰੂ) ਜਮਦੂਤਾਂ ਨੂੰ ਮਾਰ ਕੇ ਨਸ਼ਟ ਕਰ ਦਿੰਦਾ ਹੈ ਅਤੇ ਹਰਿ ਦੀ ਦਰਗਾਹ ਵਿਚ (ਸੇਵਕ ਨੂੰ) ਛੁੜਾ ਲੈਂਦਾ ਹੈ। ਗੁਰਸਿੱਖਾਂ ਨੂੰ (ਲੋਕ ਪਰਲੋਕ ਵਿਚ) ਸ਼ਾਬਾਸ਼ੀ ਮਿਲਦੀ ਹੈ ਅਤੇ ਹਰਿ ਪ੍ਰਸੰਨ ਹੋ ਕੇ (ਉਨ੍ਹਾਂ ਨੂੰ ਗੁਰੂ ਨਾਲ) ਮੇਲ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ।੨੭।

ਜਿਸ (ਵਿਅਕਤੀ) ਨੇ ਆਪਣੇ ਅੰਦਰੋਂ ਭਰਮ ਦੂਰ ਕਰ ਦਿੱਤਾ ਹੈ, (ਉਸ ਨੂੰ) ਪੂਰੇ ਗੁਰੂ ਨੇ ਨਾਮ ਦ੍ਰਿੜ੍ਹ ਕਰਾ ਦਿੱਤਾ ਹੈ। (ਉਹ) ਰਾਮ-ਨਾਮ (ਦਾ ਸਿਮਰਨ) ਅਤੇ ਹਰਿ-ਜਸ ਦਾ ਗਾਇਨ ਕਰਦਾ ਹੈ ਅਤੇ (ਗੁਰੂ ਗਿਆਨ ਦਾ) ਪ੍ਰਕਾਸ਼ ਕਰਕੇ (ਹਰਿ ਦੀ ਪ੍ਰਾਪਤੀ ਦਾ) ਰਸਤਾ ਵਿਖਾ ਦਿੰਦਾ ਹੈ। (ਜਿਨ੍ਹਾਂ ਨੇ ਗੁਰੂ ਰਾਹੀਂ) ਹਿਰਦੇ ਵਿਚ ਨਾਮ ਵਸਾਇਆ ਹੈ, (ਉਨ੍ਹਾਂ ਨੇ) ਹਉਮੈ ਨੂੰ ਮਾਰ ਕੇ ਇਕ (ਪ੍ਰਭੂ) ਵਿਚ ਬਿਰਤੀ ਲਗਾਈ ਹੈ। ਗੁਰੂ ਦੀ ਮਤਿ ਕਰਕੇ (ਉਨ੍ਹਾਂ ਵਲ) ਜਮ ਝਾਕ ਨਹੀਂ ਸਕਦਾ ਅਤੇ (ਉਹ) ਸੱਚੇ ਨਾਮ ਵਿਚ ਸਮਾਇਆ ਹੋਇਆ ਹੁੰਦਾ ਹੈ। ਸਰਬਤ੍ਰ ਕਰਤਾ ਪੁਰਖ ਆਪ ਹੀ ਆਪ ਵਰਤ ਰਿਹਾ ਹੈ। ਜੋ (ਵਿਅਕਤੀ ਉਸ ਨੂੰ) ਚੰਗਾ ਲਗਦਾ ਹੈ, ਉਸ ਨੂੰ ਨਾਮ ਨਾਲ ਜੋੜ ਦਿੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਮੈਂ) ਨਾਮ ਸਿਮਰਦਾ ਹੈ, ਤਾਂ ਜੀਉਂਦਾ ਹੈ, ਨਾਮ ਤੋਂ ਬਿਨਾ ਛਿਣ ਭਰ ਵਿਚ (ਆਤਮਿਕ ਤੌਰ 'ਤੇ) ਮਰ ਜਾਂਦਾ ਹਾਂ।੨੮।

ਮਨ ਅੰਤਰਿ ਹਉਮੈ ਰੋਗੁ ਭ੍ਰਮਿ ਭੂਲੇ ਹਉਮੈ ਸਾਕਤ ਦੁਰਜਨਾ ॥
ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ ॥੨੯॥*

ਗੁਰਮਤੀ ਹਰਿ ਹਰਿ ਬੋਲੇ ॥
ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥
ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ ॥
ਗੁਰ ਸਤਿਗੁਰਿ ਨਾਮੁ ਦਿੜਾਇਆ ਮਨੁ ਅਨਤ ਨ ਕਾਹੂ ਡੋਲੇ ॥
ਜਨ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੁਲ ਗੋਲੇ ॥੩੦॥**

ਸਲੋਕ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ ॥
ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ ॥੧॥
ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥੨॥

ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ ॥
ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ ॥੩॥
ਜਾਂ ਮੂੰ ਇਕੁ ਤ ਲਖ ਤਉ ਜਿਤੀ ਪਿਨਣੇ ਦਰਿ ਕਿਤੜੇ ॥
ਬਾਮਣੁ ਬਿਰਥਾ ਗਇਓ ਜਨੰਮੁ ਜਿਨਿ ਕੀਤੋ ਸੋ ਵਿਸਰੇ ॥੪॥

ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ ॥
ਨਾਨਕ ਰਾਮ ਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ ॥੫॥

ਜੋ ਪ੍ਰਭਿ ਰਖੇ ਆਪਿ ਤਿਨ ਕੋਇ ਨ ਮਾਰਈ ॥
ਅੰਦਰਿ ਨਾਮੁ ਨਿਧਾਨੁ ਸਦਾ ਗੁਣ ਸਾਰਈ ॥
ਏਕਾ ਟੇਕ ਅਗੰਮ ਮਨਿ ਤਨਿ ਪ੍ਰਭੁ ਧਾਰਈ ॥
ਲਗਾ ਰੰਗੁ ਅਪਾਰੁ ਕੋ ਨ ਉਤਾਰਈ ॥
ਗੁਰਮੁਖਿ ਹਰਿ ਗੁਣ ਗਾਇ ਸਹਜਿ ਸੁਖੁ ਸਾਰਈ ॥
ਨਾਨਕ ਨਾਮੁ ਨਿਧਾਨੁ ਰਿਦੈ ਉਰਿ ਹਾਰਈ ॥੬॥

ਕਰੇ ਸੁ ਚੰਗਾ ਮਾਨਿ ਦੁਯੀ ਗਣਤ ਲਾਹਿ ॥
ਅਪਣੀ ਨਦਰਿ ਨਿਹਾਲਿ ਆਪੇ ਲੈਹੁ ਲਾਇ ॥

---

* ਇਹ ਸ਼ਲੋਕ ਗੁ.ਗ੍ਰੰ. ਪੰਨਾ 301 ਅਤੇ 1371 ਉਪਰ ਵੀ ਦਰਜ ਹੈ।

** ਇਹ ਸ਼ਲੋਕ ਗੁ. ਗ੍ਰੰ. ਪੰਨਾ 642 ਉਤੇ ਸੋਰਠਿ ਰਾਗ ਦੀ ਵਾਰ ਮ. ੪ ਦੀ ਪਹਿਲੀ ਪਉੜੀ ਨਾਲ ਲਗਦੇ ਦੂਜੇ ਸ਼ਲੋਕ ਵਿਚੋਂ ਲਿਆ ਗਿਆ ਹੈ।

(ਜਿਨ੍ਹਾਂ ਵਿਅਕਤੀਆਂ ਦੇ) ਮਨ ਵਿਚ ਹਉਮੈ ਦਾ ਰੋਗ ਹੈ, (ਉਹ) ਸਾਕਤ ਦੁਰਜਨ ਹਉਮੈ ਕਰਕੇ ਭਰਮ ਵਿਚ ਭੁਲੇ ਹੋਏ ਹਨ। ਨਾਨਕ (ਦਾ ਕਥਨ ਹੈ ਕਿ ਉਹ ਸਾਕਤ ਵੀ) ਸਤਿਗੁਰੂ ਸਾਧੂ ਸੱਜਣ ਨੂੰ ਮਿਲ ਕੇ (ਆਪਣਾ ਹਉਮੈ ਦਾ) ਰੋਗ ਖ਼ਤਮ ਕਰ ਲੈਂਦੇ ਹਨ।੨੯।

(ਜੋ ਜੀਵ-ਇਸਤਰੀ) ਗੁਰੂ ਦੀ ਮਤਿ ਦੁਆਰਾ 'ਹਰਿ ਹਰਿ' ਬੋਲਦੀ ਰਹਿੰਦੀ ਹੈ, (ਉਹ) ਦਿਨ ਰਾਤ ਹਰਿ ਦੇ ਪ੍ਰੇਮ ਵਿਚ ਖਿਚੀ ਰਹਿੰਦੀ ਹੈ, (ਉਹ) ਹਰਿ (ਦੇ ਪ੍ਰੇਮ-ਰੰਗ ਵਿਚ) ਰੰਗੀ ਰਹਿੰਦੀ ਹੈ ਅਤੇ ਹਰਿ ਦਾ ਪ੍ਰੇਮ (*ਰੰਗਿ*) ਮਾਣਿਆ ਕਰਦੀ ਹੈ। ਮੈਂ ਸਾਰਾ ਜਗਤ ਟੋਲ ਲਿਆ ਹੈ, (ਪਰ) ਹਰਿ ਵਰਗਾ ਪਰਮ-ਪੁਰਸ਼ (ਕੋਈ) ਨਹੀਂ ਲਭਦਾ। ਗੁਰੂ ਸਤਿਗੁਰੂ ਨੇ (ਜਿਸ ਨੂੰ) ਨਾਮ ਦ੍ਰਿੜ੍ਹ ਕਰਾ ਦਿੱਤਾ ਹੈ, (ਉਸ ਦਾ) ਮਨ ਹੋਰ ਕਿਧਰੇ ਡੋਲਦਾ ਨਹੀਂ ਹੈ। ਦਾਸ ਨਾਨਕ ਹਰਿ ਦਾ ਸੇਵਕ ਹੈ, ਗੁਰੂ ਸਤਿਗੁਰੂ ਦੇ ਗੋਲਿਆਂ ਦਾ ਗੋਲਾ ਹੈ।੩੦।

**ਸਲੋਕ ਮਹਲਾ ੫**

ਜਿਨ੍ਹਾਂ (ਸਾਧਕਾਂ) ਨੇ (ਆਪਣੇ) ਸੁਆਮੀ (ਪ੍ਰਭੂ) ਨੂੰ ਪਛਾਣ ਲਿਆ ਹੈ ਉਹੀ (ਈਸ਼ਵਰੀ ਰੰਗ ਵਿਚ) ਰੰਗੇ ਹੋਏ ਹਨ, ਜੋ (ਆਪਣੇ ਸੁਆਮੀ ਤੋਂ) ਮੁਖ ਮੋੜਦੇ ਨਹੀਂ ਹਨ। ਜਿਨ੍ਹਾਂ (ਵਿਅਕਤੀਆਂ) ਨੂੰ (ਭਗਤੀ) ਕਰਨ ਦੀ ਕਾਰ ਨਹੀਂ ਆਉਂਦੀ, (ਉਹ) ਕੱਚੇ ਪ੍ਰੇਮੀ ਹਨ, (ਇਸ ਲਈ ਪ੍ਰਭੂ ਤੋਂ) ਬਾਰ ਬਾਰ ਟੁਟਦੇ ਹਨ।੧। ਪ੍ਰਭੂ (*ਧਣੀ*) ਤੋਂ ਬਿਨਾ ਰੇਸ਼ਮੀ ਬਸਤ੍ਰ ਅੱਗ ਨਾਲ ਸਾੜ ਦਿੱਤੇ ਜਾਣ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! ਤੇਰੇ ਨਾਲ (ਮੈਂ) ਚਰਣ-ਧੂੜ ਵਿਚ ਲੇਟਦੀ ਸ਼ੋਭਾਸ਼ਾਲੀ ਲਗਦੀ ਹਾਂ।੨।

(ਹੇ ਜਿਗਿਆਸੂ!) ਗੁਰੂ ਦੇ ਸ਼ਬਦ ਰਾਹੀਂ (ਪਰਮਾਤਮਾ ਨੂੰ) ਆਰਾਧਣਾ ਚਾਹੀਦਾ ਹੈ, ਨਾਮ ਦੇ ਪ੍ਰੇਮ (*ਰੰਗਿ*) ਨਾਲ ਵੈਰਾਗ (ਦੀ ਭਾਵਨਾ ਪੈਦਾ ਹੁੰਦੀ) ਹੈ। ਨਾਨਕ (ਦਾ ਕਥਨ ਹੈ ਕਿ) ਇਹ ਮਾਰੂ ਰਾਗ (ਉਨ੍ਹਾਂ ਲਈ) ਫਲਦਾਇਕ ਹੈ, ਜਿਨ੍ਹਾਂ ਨੇ ਪੰਜ (ਵਿਕਾਰਾਂ ਰੂਪ) ਵੈਰੀਆਂ ਨੂੰ ਜਿਤ ਲਿਆ ਹੈ।੩। (ਹੇ ਪਰਮਾਤਮਾ!) ਜਦ (ਤੂੰ) ਇਕ ਮੇਰੇ (ਵਲ ਹੈਂ) ਤਾਂ (ਮਾਨੋ) ਲਖਾਂ ਹਨ। ਤੂੰ ਜਿਤਨੀ (ਲੋਕਾਈ ਪੈਦਾ ਕੀਤੀ ਹੈ, ਉਹ) ਕਿਤਨੇ ਹੀ (ਤੇਰੇ) ਦਰ ਦੇ ਮੰਗਤੇ ਹਨ। ਜਿਸ (ਪਰਮਾਤਮਾ ਨੇ ਸਭ ਕੁਝ) ਸਿਰਜਿਆ ਹੈ, (ਜੇ) ਉਹ ਵਿਸਰ ਜਾਏ (ਤਾਂ) ਬ੍ਰਾਹਮਣ (ਕੁਲ) ਦਾ ਜਨਮ ਵੀ ਵਿਅਰਥ ਚਲਾ ਜਾਂਦਾ ਹੈ।੪।

ਸੋਰਠ (ਰਾਗ) ਦੁਆਰਾ ਉਹ ਰਸ ਪੀਣਾ ਚਾਹੀਦਾ ਹੈ, (ਜੋ) ਕਦੇ ਵੀ ਫਿਕਾ ਨ ਹੋਵੇ। ਨਾਨਕ (ਦਾ ਕਥਨ ਹੈ ਕਿ) ਰਾਮ ਦੇ ਨਾਮ ਦੇ ਗੁਣ ਗਾਉਣੇ ਚਾਹੀਦੇ ਹਨ, (ਜਿਸ ਕਰਕੇ ਪ੍ਰਭੂ ਦੀ) ਦਰਗਾਹ ਵਿਚ ਨਿਰਮਲ ਸ਼ੋਭਾ ਹੁੰਦੀ ਹੈ।੫।

ਜੋ (ਸੇਵਕ) ਪ੍ਰਭੂ ਨੇ ਆਪ ਰਖੇ ਹਨ, ਉਨ੍ਹਾਂ ਨੂੰ ਕੋਈ ਮਾਰ ਨਹੀਂ ਸਕਦਾ। (ਜਿਸ ਸਾਧਕ ਦੇ ਹਿਰਦੇ) ਅੰਦਰ ਨਾਮ ਦਾ ਖਜ਼ਾਨਾ ਹੁੰਦਾ ਹੈ, (ਉਹ) ਸਦਾ (ਪ੍ਰਭੂ ਦੇ) ਗੁਣਾਂ ਨੂੰ ਯਾਦ ਕਰਦਾ ਰਹਿੰਦਾ ਹੈ। (ਉਸ ਨੂੰ) ਇਕ ਅਗਮ (ਪਰਮਾਤਮਾ) ਦੀ ਟੇਕ ਹੁੰਦੀ ਹੈ ਅਤੇ (ਉਹ) ਤਨ ਮਨ ਵਿਚ ਪ੍ਰਭੂ ਨੂੰ ਧਾਰੀ ਰਖਦਾ ਹੈ। (ਉਸ ਨੂੰ ਪ੍ਰੇਮ ਦਾ) ਅਪਾਰ ਰੰਗ ਲਗਾ ਰਹਿੰਦਾ ਹੈ, (ਜਿਸ ਨੂੰ) ਕੋਈ ਵੀ ਉਤਾਰ ਨਹੀਂ ਸਕਦਾ। ਗੁਰਮੁਖ (ਸਾਧਕ) ਹਰਿ ਦਾ ਗੁਣ-ਗਾਨ ਕਰਕੇ ਸਹਿਜ ਸੁਖ (ਦਾ ਆਨੰਦ) ਮਾਣਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਨਾਮ ਰੂਪ ਖ਼ਜ਼ਾਨਾ ਹਿਰਦੇ ਵਿਚ ਹਾਰ ਵਾਂਗ (ਟਿਕਾਈ ਰਖਦਾ ਹੈ)।੬।

(ਹੇ ਭਾਈ! ਜੋ ਪ੍ਰਭੂ) ਕਰਦਾ ਹੈ, ਉਸ ਨੂੰ ਚੰਗਾ ਮੰਨ ਅਤੇ ਦ੍ਵੈਤ-ਭਾਵ ਦੀ ਗਿਣਤੀ ਮਿਣਤੀ ਖ਼ਤਮ ਕਰ ਦੇ। (ਹੇ ਪ੍ਰਭੂ! ਮੇਰੇ ਵਲ) ਆਪਣੀ ਮਿਹਰ ਦੀ ਨਜ਼ਰ ਨਾਲ ਵੇਖ ਅਤੇ ਆਪ ਹੀ

ਜਨ ਦੇਹੁ ਮਤੀ ਉਪਦੇਸੁ ਵਿਚਹੁ ਭਰਮੁ ਜਾਇ ॥
ਜੋ ਧੁਰਿ ਲਿਖਿਆ ਲੇਖੁ ਸੋਈ ਸਭ ਕਮਾਇ ॥
ਸਭੁ ਕਛੁ ਤਿਸ ਦੈ ਵਸਿ ਦੂਜੀ ਨਾਹਿ ਜਾਇ ॥
ਨਾਨਕ ਸੁਖ ਅਨਦ ਭਏ ਪ੍ਰਭ ਕੀ ਮੰਨਿ ਰਜਾਇ ॥੭॥
ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ ॥
ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ ॥੮॥
ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥
ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ ॥੯॥

ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥
ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥
ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ ॥
ਨਾਨਕ ਸੇਈ ਉਬਰੇ ਜਿਨਾ ਭਾਗੁ ਮਥਾਹਿ ॥੧੧॥

ਸੁਤੜੇ ਸੁਖੀ ਸਵੰਨ੍ਹਿ ਜੋ ਰਤੇ ਸਹ ਆਪਣੈ ॥
ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨ੍ਹਿ ॥੧੨॥
ਸੁਤੜੇ ਅਸੰਖ ਮਾਇਆ ਝੂਠੀ ਕਾਰਣੇ ॥
ਨਾਨਕ ਸੇ ਜਾਗੰਨ੍ਹਿ ਜਿ ਰਸਨਾ ਨਾਮੁ ਉਚਾਰਣੇ ॥੧੩॥

ਮ੍ਰਿਗ ਤਿਸਨਾ ਪੇਖਿ ਭੁਲਣੇ ਵੁਠੇ ਨਗਰ ਗੰਧ੍ਰਬ ॥
ਜਿਨੀ ਸਚੁ ਅਰਾਧਿਆ ਨਾਨਕ ਮਨਿ ਤਨਿ ਫਬ ॥੧੪॥
ਪਤਿਤ ਉਧਾਰਣ ਪਾਰਬ੍ਰਹਮੁ ਸੰਮ੍ਰਥ ਪੁਰਖੁ ਅਪਾਰੁ ॥
ਜਿਸਹਿ ਉਧਾਰੇ ਨਾਨਕਾ ਸੋ ਸਿਮਰੇ ਸਿਰਜਣਹਾਰੁ ॥੧੫॥

ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ ॥
ਦੂਜੈ ਭਾਵੀਂ ਨਾਨਕਾ ਵਹਣਿ ਲੁੜ੍ਹੰਦੜੀ ਜਾਇ ॥੧੬॥
ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ ॥
ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ ॥੧੭॥

ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥
ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ ॥੧੮॥
ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ ॥
ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ ॥੧੯॥*

ਤਿਚਰੁ ਮੂਲਿ ਨ ਥੁੜ੍ਹੀਦੋ ਜਿਚਰੁ ਆਪਿ ਕ੍ਰਿਪਾਲੁ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 1093 ਉਪਰ ਵੀ ਆਇਆ ਹੈ।

ਆਪਣੇ ਨਾਲ ਜੋੜ ਲੈ। (ਆਪਣੇ) ਸੇਵਕ ਨੂੰ ਮਤਿ ਅਤੇ ਉਪਦੇਸ਼ ਦਿਓ (ਤਾਂ ਜੋ) ਅੰਦਰੋਂ ਭਰਮ ਦੂਰ ਹੋ ਜਾਏ। (ਪ੍ਰਭੂ ਨੇ) ਜੋ ਧੁਰੋਂ ਲੇਖ ਲਿਖ ਦਿੱਤਾ ਹੈ, ਸਭ (ਲੋਕਾਈ) ਉਹੀ ਕਮਾਉਂਦੀ ਹੈ। ਸਭ ਕੁਝ ਉਸ (ਪਰਮਾਤਮਾ) ਦੇ ਵਸ ਵਿਚ ਹੈ, (ਹੋਰ ਕੋਈ) ਦੂਜੀ ਥਾਂ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੀ ਇੱਛਾ ਮੰਨ ਲੈਣ ਨਾਲ ਸੁਖ ਅਤੇ ਆਨੰਦ ਬਣੇ ਰਹਿੰਦੇ ਹਨ।੭।

ਜਿਨ੍ਹਾਂ (ਸੇਵਕਾਂ) ਨੇ ਪੂਰੇ ਗੁਰੂ ਨੂੰ ਸਿਮਰਿਆ ਹੈ, ਉਹੀ ਨਿਹਾਲ ਹੋਏ ਹਨ। ਨਾਨਕ (ਦਾ ਕਥਨ ਹੈ ਕਿ) ਨਾਮ ਦੇ ਆਰਾਧਣ ਨਾਲ ਕਾਰਜ ਰਾਸ ਹੋ ਜਾਂਦਾ ਹੈ (ਅਰਥਾਤ ਸਫਲ-ਮਨੋਰਥ ਹੋ ਜਾਈਦਾ ਹੈ)।੮। ਪਾਪੀ (ਲੋਕ ਭੈੜੇ ) ਕਰਮ ਕਰਦੇ ਹਨ ਅਤੇ (ਉਨ੍ਹਾਂ ਤੋਂ ਉਪਜੇ ਦੁਖ ਕਾਰਣ) 'ਹਾਏ ਹਾਏ' ਕਹਿੰਦੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਜਿਵੇਂ ਮਧਾਣੀਆਂ (ਦਹੀਂ) ਰਿੜਕਦੀਆਂ ਹਨ, ਤਿਵੇਂ (ਉਨ੍ਹਾਂ ਨੂੰ) ਧਰਮ ਰਾਜ ਮਥਦਾ ਹੈ।੯।

(ਜੋ ਸਾਧਕ) ਸੱਜਣ (ਪ੍ਰਭੂ) ਦਾ ਨਾਮ ਧਿਆਉਂਦੇ ਹਨ, (ਉਹ) ਜਨਮ ਰੂਪ ਪਦਾਰਥ ਜਿਤ ਲੈਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਧਰਮ ਦੀਆਂ ਅਜਿਹੀਆਂ ਗੱਲਾਂ ਕਰਦੇ (*ਚਵਹਿ*) ਹਨ ਕਿ ਸਾਰੇ ਸੰਸਾਰ/ਭੁਵਨ ਨੂੰ ਪਵਿਤਰ ਬਣਾ ਦਿੰਦੇ ਹਨ।੧੦। ਮਾੜੀਆਂ ਸਲਾਹਾਂ ਦੇਣ ਵਾਲਿਆਂ (*ਕੁਮੰਤ੍ਰੀਆ*) ਦੀਆਂ ਗੱਲਾਂ ਮਿੱਠੀਆਂ ਸਮਝ ਕੇ (ਮੈਂ) ਭੈੜੀ ਥਾਂ ਵਿਚ ਖੁਭ ਗਈ ਹਾਂ। ਨਾਨਕ (ਦਾ ਕਥਨ ਹੈ ਕਿ) ਉਹੀ ਬਚਦੇ ਹਨ ਜਿਨ੍ਹਾਂ ਦੇ ਮੱਥੇ (ਉਤੇ ਚੰਗੇ) ਭਾਗ (ਲਿਖੇ ਹੁੰਦੇ ਹਨ)।੧੧।

ਜੋ (ਵਿਅਕਤੀ) ਆਪਣੇ ਸੁਆਮੀ (ਦੇ ਪ੍ਰੇਮ ਵਿਚ) ਰੰਗੇ ਹੁੰਦੇ ਹਨ, (ਉਹ) ਸੁਖ ਪੂਰਵਕ ਸੌਂਦੇ ਹਨ (ਅਰਥਾਤ ਉਨ੍ਹਾਂ ਦੀ ਜ਼ਿੰਦਗੀ ਸ਼ਾਂਤੀ ਨਾਲ ਗੁਜ਼ਰਦੀ ਹੈ)। (ਜਿਨ੍ਹਾਂ ਦਾ ਆਪਣੇ) ਪ੍ਰਭੂ-ਪਤੀ ਨਾਲ ਵਿਯੋਗ ਹੁੰਦਾ ਹੈ, (ਉਹ) ਅੱਠੇ ਪਹਿਰ 'ਲਊਂ ਲਊਂ' ਕਰਦੇ ਰਹਿੰਦੇ ਹਨ।੧੨। ਝੂਠੀ ਮਾਇਆ ਕਰਕੇ ਅਸੰਖਾਂ (ਜੀਵ) ਸੁਤੇ ਪਏ ਹਨ। ਨਾਨਕ (ਦਾ ਕਥਨ ਹੈ ਕਿ) ਉਹ ਜਾਗਦੇ ਹਨ, ਜੋ ਜੀਭ ਨਾਲ ਨਾਮ ਦਾ ਉਚਾਰਨ ਕਰਦੇ ਹਨ।੧੩।

(ਜੋ ਵਿਅਕਤੀ) ਮ੍ਰਿਗ-ਤ੍ਰਿਸ਼ਨਾ ਰੂਪ (ਜਗਤ ਨੂੰ) ਵੇਖ ਕੇ ਭੁਲੇ ਪਏ ਹਨ, (ਉਹ ਮਾਨੋ) ਗੰਧਰਬ ਨਗਰੀ ਵਿਚ ਵਸ ਰਹੇ ਹਨ (ਅਰਥਾਤ ਵਿਅਰਥ ਦੀਆਂ ਆਸਾਂ ਲਗਾਈ ਬੈਠੇ ਹਨ)। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਸੱਚੇ (ਪ੍ਰਭੂ) ਨੂੰ ਆਰਾਧਿਆ ਹੈ, (ਉਹ) ਮਨ ਤਨ ਕਰਕੇ ਫਬਦੇ ਹਨ।੧੪। ਪ੍ਰਭੂ ਪਤਿਤਾਂ ਨੂੰ ਉਧਾਰਨ ਵਾਲਾ, ਅਪਾਰ ਅਤੇ ਸਮਰਥ ਪੁਰਖ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ (ਉਹ ਪ੍ਰਭੂ ਵਿਕਾਰਾਂ ਤੋਂ) ਬਚਾਉਂਦਾ ਹੈ, ਉਹ ਸਿਰਜਨਹਾਰ ਨੂੰ ਸਿਮਰਦਾ ਹੈ।੧੫।

(ਹੇ ਭਾਈ!) ਦ੍ਵੈਤ-ਭਾਵ ਵਾਲਾ ਮਾੜਾ ਰਸਤਾ ਛਡ ਦੇ ਅਤੇ ਇਕੋ (ਪ੍ਰਭੂ) ਨਾਲ ਚਿਤ ਜੋੜ ਲੈ। ਨਾਨਕ (ਦਾ ਕਥਨ ਹੈ ਕਿ) ਦ੍ਵੈਤ- ਭਾਵ ਦੇ ਵਹਿਣ ਵਿਚ (ਲੋਕਾਈ) ਰੁੜ੍ਹਦੀ (*ਲੁੜ੍ਹੰਦੜੀ*) ਜਾ ਰਹੀ ਹੈ।੧੬। (ਜੀਵ ਰੂਪ) ਵਣਜਾਰੇ (ਜਗਤ ਦੇ) ਤ੍ਰੈ ਗੁਣਾਤਮਕ (*ਤਿਹਟੜੇ*) ਬਾਜ਼ਾਰ ਵਿਚ ਸੌਦਾ ਕਰਦੇ ਹਨ। ਜਿਨ੍ਹਾਂ (ਸਾਧਕਾਂ) ਨੇ ਸੱਚ ਰੂਪ ਸੌਦਾ ਲਦਿਆ ਹੈ, ਉਹ ਸੱਚੇ ਪਸਾਰੀ (*ਪਾਸਾਰ*) (ਅਰਥਾਤ ਵਣਜਾਰੇ) ਹਨ।੧੭।

(ਜੋ ਜੀਵ-ਇਸਤਰੀ) ਪ੍ਰੇਮ ਦਾ ਰਸਤਾ ਨਹੀਂ ਜਾਣਦੀ, (ਉਹ) ਮੂਰਖ ਭੁਲੀ ਫਿਰਦੀ ਹੈ। ਨਾਨਕ (ਦਾ ਕਥਨ ਹੈ ਕਿ ਜੋ) ਹਰਿ ਨੂੰ ਭੁਲਾ ਦਿੰਦੇ ਹਨ, (ਉਹ) ਹਨੇਰੀ ਨਰਕ ਵਿਚ ਪੈਂਦੇ ਹਨ।੧੮। (ਮਾਇਆਵੀ ਬਿਰਤੀ ਵਾਲੇ ਵਿਅਕਤੀ ਦੇ) ਮਨ ਤੋਂ ਮਾਇਆ ਨਹੀਂ ਵਿਸਰਦੀ, (ਉਹ) ਹਰ ਵੇਲੇ ਮੰਗਦਾ ਹੀ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਨੂੰ) ਉਹ ਪ੍ਰਭੂ ਚਿਤ ਵਿਚ ਨਹੀਂ ਆਉਂਦਾ (ਕਿਉਂਕਿ ਉਸ ਦੇ) ਕਰਮਾਂ ਵਿਚ (ਲਿਖਿਆ ਹੀ ਨਹੀਂ ਹੁੰਦਾ)।੧੯।

ਜਦੋਂ ਤਕ (ਪਰਮਾਤਮਾ) ਆਪ ਕ੍ਰਿਪਾਲ ਹੈ, ਤਦੋਂ ਤਕ (ਸ਼ਬਦ ਰੂਪ ਧਨ) ਬਿਲਕੁਲ

ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥੨੦॥
ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥
ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥੨੧॥
ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ ॥੨੨॥

ੴ ਸਤਿਗੁਰ ਪ੍ਰਸਾਦਿ ॥ ਸਲੋਕ ਮਹਲਾ ੯ ॥
ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥੧॥
ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ ॥
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥੨॥

ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ ॥੩॥
ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ॥
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ ॥੪॥

ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥੫॥
ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥
ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ ॥੬॥

ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ ॥
ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ ॥੭॥
ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ ॥੮॥
ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥੯॥
ਜਿਹ ਸਿਮਰਤ ਗਤਿ ਪਾਈਐ ਤਿਹ ਭਜੁ ਰੇ ਤੈ ਮੀਤ ॥
ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ ॥੧੦॥
ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ ॥੧੧॥
ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥
ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥੧੨॥

ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥੧੩॥
ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥

ਬੁਝਦਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਗੁਰੂ ਦਾ) ਸ਼ਬਦ (ਅਜਿਹਾ) ਧਨ-ਮਾਲ ਹੈ (ਜਿਸ ਨੂੰ) ਖਾਈ ਖ਼ਰਚੀ ਚਲੋ, ਮੁਕਦਾ ਨਹੀਂ ਹੈ।੨੦। ਜੇ (ਕਿਤੇ) ਖੰਭ ਵਿਕਦੇ ਹੋਏ ਲਭ ਲਵਾਂ, (ਤਾਂ ਆਪਣੇ) ਬਰਾਬਰ ਤੋਲ ਲਵਾਂ। (ਉਨ੍ਹਾਂ ਨੂੰ) ਆਪਣੇ ਸ਼ਰੀਰ ਉਪਰ ਲਗਾ ਕੇ ਸੱਜਣ ਨੂੰ ਲਭ ਲਵਾਂ।੨੧।

ਸੱਚਾ ਪ੍ਰਭੂ ਸੱਜਣ ਰੂਪ ਹੈ, ਸ਼ਾਹਾਂ ਦੇ ਸਿਰ ਉਪਰ (ਵੱਡਾ) ਸ਼ਾਹ ਹੈ। ਜਿਸ (ਪ੍ਰਭੂ) ਪਾਸ ਬੈਠ ਕੇ ਸ਼ੋਭਾ ਪਾਈਦੀ ਹੈ, (ਉਹ) ਸਭ ਦਾ ਵਿਸ਼ਵਾਸ-ਪਾਤਰ ਅਥਵਾ ਆਸਰਾ ਹੈ।੨੨।

**ਸਲੋਕ ਮਹਲਾ ੯**

(ਹੇ ਮਨੁੱਖ!) ਪਰਮਾਤਮਾ ਦੇ ਗੁਣਾਂ ਦਾ ਗਾਇਨ ਨ ਕਰਕੇ (ਤੂੰ ਆਪਣਾ) ਜਨਮ ਵਿਅਰਥ ਵਿਚ (ਗਵਾ) ਲਿਆ ਹੈ। ਨਾਨਕ ਦਾ ਕਥਨ ਹੈ ਕਿ ਹੇ (ਮੇਰੇ) ਮਨ! ਪ੍ਰਭੂ ਦਾ ਭਜਨ (ਇਸ ਤਰ੍ਹਾਂ) ਕਰ, ਜਿਸ ਤਰ੍ਹਾਂ ਜਲ ਨੂੰ ਮੱਛਲੀ (ਚੇਤੇ ਰਖਦੀ ਹੈ)।੧। (ਹੇ ਭਾਈ! ਤੂੰ ਸੰਸਾਰਿਕ) ਵਿਸ਼ਿਆਂ ਨਾਲ (ਇਤਨਾ) ਕਿਸ ਲਈ ਲੀਨ ਹੈਂ ਕਿ ਛਿਣ ਭਰ ਲਈ ਵੀ (ਉਨ੍ਹਾਂ ਪ੍ਰਤਿ) ਉਪਰਾਮ ਨਹੀਂ ਹੁੰਦਾ। ਨਾਨਕ ਦਾ ਕਥਨ ਹੈ ਕਿ ਹੇ ਮਨ! (ਤੂੰ) ਹਰਿ ਦਾ ਭਜਨ ਕਰ (ਫਿਰ) ਜਮ ਦੀ ਫਾਹੀ ਨਹੀਂ ਪੈਂਦੀ।੨।

(ਹੇ ਮਨੁੱਖ! ਤੇਰੀ) ਜਵਾਨੀ ਇਵੇਂ ਹੀ ਬੀਤ ਗਈ ਹੈ ਅਤੇ (ਹੁਣ) ਬੁਢਾਪੇ ਨੇ (ਤੇਰੇ) ਸ਼ਰੀਰ ਉਪਰ ਕਾਬੂ ਪਾ ਲਿਆ ਹੈ। ਨਾਨਕ ਦਾ ਕਥਨ ਹੈ ਕਿ ਹੇ ਮਨ! (ਤੂੰ) ਹਰਿ ਦਾ ਭਜਨ ਕਰ (ਕਿਉਂਕਿ) ਉਮਰ ਗੁਜ਼ਰਦੀ ਜਾ ਰਹੀ ਹੈ।੩। (ਹੇ ਭਾਈ! ਤੂੰ) ਬਿਰਧ ਹੋ ਗਿਆ ਹੈਂ, (ਤੈਨੂੰ) ਸਮਝ ਨਹੀਂ ਆ ਰਹੀ ਕਿ ਮੌਤ ਆ ਪਹੁੰਚੀ ਹੈ। ਨਾਨਕ ਦਾ ਕਥਨ ਹੈ ਕਿ ਹੇ ਬਾਵਲੇ ਮਨੁੱਖ! (ਤੂੰ) ਪ੍ਰਭੂ ਦਾ ਭਜਨ ਕਿਉਂ ਨਹੀਂ ਕਰਦਾ?।੪।

(ਹੇ ਭਾਈ!) ਧਨ, ਇਸਤਰੀ, ਸਾਰੀ ਸੰਪੱਤੀ/ਜਾਇਦਾਦ, ਜਿਨ੍ਹਾਂ ਨੂੰ (ਤੂੰ) ਆਪਣਾ ਸਮਝ ਰਖਿਆ ਹੈ, ਨਾਨਕ (ਦਾ ਕਥਨ ਹੈ ਕਿ) ਸੱਚ ਸਮਝ, ਇਨ੍ਹਾਂ ਵਿਚੋਂ ਕੁਝ ਵੀ (ਤੇਰੇ) ਨਾਲ (ਨਿਭਣ ਵਾਲਾ) ਨਹੀਂ ਹੈ।੫। (ਹੇ ਮਨੁੱਖ!) ਪ੍ਰਭੂ ਪਤਿਤਾਂ ਦਾ ਉਧਾਰ ਕਰਨ ਵਾਲਾ, ਭੈ ਨੂੰ ਖ਼ਤਮ ਕਰਨ ਵਾਲਾ ਅਤੇ ਅਨਾਥਾਂ ਦਾ ਨਾਥ/ਸੁਆਮੀ ਹੈ। ਨਾਨਕ ਦਾ ਕਥਨ ਹੈ ਕਿ ਇਹ ਸਮਝ ਲੈਣਾ ਚਾਹੀਦਾ ਹੈ—(ਪਰਮਾਤਮਾ) ਸਦਾ ਤੇਰੇ ਨਾਲ ਵਸਦਾ ਹੈ।੬।

(ਹੇ ਭਾਈ!) ਜਿਸ (ਪ੍ਰਭੂ) ਨੇ ਤੈਨੂੰ ਤਨ ਅਤੇ ਧਨ ਦਿੱਤੇ ਹਨ, (ਤੂੰ) ਉਸ ਨਾਲ ਪ੍ਰੇਮ ਨਹੀਂ ਕੀਤਾ। ਨਾਨਕ ਦਾ ਕਥਨ ਹੈ ਕਿ ਹੇ ਬਾਵਲੇ ਮਨੁੱਖ! ਹੁਣ ਤੂੰ ਆਤੁਰ ਹੋਇਆ ਕਿਉਂ ਡੋਲਦਾ ਫਿਰਦਾ ਹੈਂ?।੭। ਜਿਸ (ਪਰਮਾਤਮਾ ਨੇ) ਤਨ, ਧਨ, ਸੰਪੱਤੀ, ਸੁਖ ਅਤੇ ਸੁੰਦਰ ਨਿਵਾਸ ਦਿੱਤੇ ਹਨ, ਨਾਨਕ ਦਾ ਕਥਨ ਹੈ ਕਿ ਹੇ ਮਨ! ਸੁਣ (ਤੂੰ) ਕਿਸ ਲਈ ਪ੍ਰਭੂ (ਦੇ ਨਾਮ) ਦਾ ਸਿਮਰਨ ਨਹੀਂ ਕਰਦਾ?।੮।

ਸਭ ਸੁਖ ਪ੍ਰਦਾਨ ਕਰਨ ਵਾਲਾ (ਕੇਵਲ) ਪ੍ਰਭੂ ਹੈ, (ਹੋਰ) ਕੋਈ ਦੂਜਾ ਨਹੀਂ ਹੈ। ਨਾਨਕ ਦਾ ਕਥਨ ਹੈ ਕਿ ਹੇ ਮਨ! ਸੁਣ, ਉਸ (ਪਰਮਾਤਮਾ) ਨੂੰ ਸਿਮਰਨ ਨਾਲ ਹੀ ਸਦ-ਗਤਿ ਪ੍ਰਾਪਤ ਹੁੰਦੀ ਹੈ।੯। ਹੇ ਮਿਤਰ! ਜਿਸ (ਪ੍ਰਭੂ) ਦੇ ਸਿਮਰਨ ਨਾਲ ਸਦ-ਗਤਿ ਪਾਈਦੀ ਹੈ, ਉਸ ਦਾ ਤੂੰ ਭਜਨ ਕਰ। ਨਾਨਕ ਦਾ ਕਥਨ ਹੈ ਕਿ ਹੇ ਮਨ! ਸੁਣ, ਨਿਤ ਉਮਰ ਬੀਤਦੀ ਜਾ ਰਹੀ ਹੈ।੧੦।

ਹੇ ਸੂਝਵਾਨ ਅਤੇ ਸਿਆਣੇ (ਮਨੁੱਖ! ਤੂੰ ਇਹ ਭਲੀ ਭਾਂਤ) ਜਾਣਦਾ ਹੈਂ ਕਿ (ਤੇਰਾ) ਤਨ ਪੰਜ ਤੱਤ੍ਵਾਂ ਦਾ ਬਣਿਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਤੋਂ (ਤੂੰ) ਪੈਦਾ ਹੋਇਆ ਹੈਂ, ਉਸ ਵਿਚ ਹੀ ਲੀਨ ਹੋਣਾ ਸਮਝ ਲੈ।੧੧। ਸੰਤ (ਸਾਧਕਾਂ) ਨੇ ਪੁਕਾਰ ਪੁਕਾਰ ਕੇ ਕਿਹਾ ਹੈ ਕਿ ਹਰ ਇਕ ਸ਼ਰੀਰ/ਹਿਰਦੇ ਵਿਚ ਹਰਿ ਵਸਦਾ ਹੈ। ਨਾਨਕ ਦਾ ਕਥਨ ਹੈ ਕਿ ਹੇ ਮਨ! ਉਸ (ਪ੍ਰਭੂ) ਦਾ ਭਜਨ ਕਰ, (ਅਜਿਹਾ ਕਰਨ ਨਾਲ) ਭਵਸਾਗਰ ਤਰ ਜਾਵੇਂਗਾ।੧੨।

ਜਿਸ (ਮਨੁੱਖ) ਨੂੰ ਸੁਖ, ਦੁਖ, ਲੋਭ ਮੋਹ ਅਤੇ ਹੰਕਾਰ ਛੋਹ ਨਹੀਂ ਸਕਦੇ, ਨਾਨਕ ਦਾ ਕਥਨ ਹੈ ਕਿ ਹੇ ਮਨ! ਸੁਣ, ਉਹ (ਸਾਧਕ) ਪ੍ਰਭੂ ਦਾ ਹੀ ਰੂਪ ਹੈ।੧੩। ਜਿਸ (ਮਨੁੱਖ ਦੇ ਮਨ ਵਿਚ)

ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥

ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੫॥
ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥
ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ ॥੧੭॥
ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥੧੮॥

ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ ॥੧੯॥
ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ ॥
ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥੨੦॥

ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ ॥
ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ ॥੨੧॥
ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥੨੨॥
ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥੨੩॥
ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥
ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥
ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥੨੫॥
ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧੁ ॥
ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ ॥੨੬॥
ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥
ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ ॥੨੭॥
ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥
ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ ॥੨੮॥
ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ ॥
ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥
ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ ॥
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥੩੦॥

ਉਸਤਤਿ ਅਤੇ ਨਿੰਦਿਆ ਨਹੀਂ ਹੈ ਅਤੇ ਸੋਨਾ ਤੇ ਲੋਹਾ ਇਕ-ਸਮਾਨ ਹਨ, ਨਾਨਕ ਦਾ ਕਥਨ ਹੈ ਕਿ ਹੇ ਮਨ! ਸੁਣ, ਤੂੰ ਉਸ ਨੂੰ (ਸਹੀ ਅਰਥਾਂ ਵਿਚ) 'ਮੁਕਤ' ਸਮਝ।੧੪।

ਜਿਸ (ਮਨੁੱਖ ਦੇ ਮਨ) ਵਿਚ ਖ਼ੁਸ਼ੀ ਅਤੇ ਗ਼ਮੀ ਨਹੀਂ ਹੈ ਅਤੇ ਵੈਰੀ ਤੇ ਮਿਤਰ ਬਰਾਬਰ ਹਨ। ਨਾਨਕ ਦਾ ਕਥਨ ਹੈ ਕਿ ਹੇ ਮਨ! ਸੁਣ, ਤੂੰ ਉਸ ਨੂੰ ਹੀ ਸਦ-ਗਤਿ ਪ੍ਰਾਪਤ ਕਰਨ ਵਾਲਾ ਸਮਝ।੧੫।(ਜੋ ਮਨੁੱਖ) ਨ ਕਿਸੇ ਨੂੰ ਡਰ ਦਿੰਦਾ ਹੈ ਅਤੇ ਨ ਹੀ ਕਿਸੇ ਦਾ ਡਰ ਮੰਨਦਾ ਹੈ, ਨਾਨਕ ਦਾ ਕਥਨ ਹੈ ਕਿ ਹੇ ਮਨ! ਸੁਣ, ਉਸੇ (ਸਾਧਕ) ਨੂੰ 'ਗਿਆਨੀ' ਕਹਿਣਾ ਚਾਹੀਦਾ ਹੈ।੧੬।

ਜਿਸ (ਮਨੁੱਖ) ਨੇ ਮਾਇਆ ਦੀ ਸਾਰੀ (ਖਿਚ) ਛਡ ਦਿੱਤੀ ਹੈ ਅਤੇ ਵੈਰਾਗ ਨੂੰ ਅਪਣਾ ਲਿਆ ਹੈ, ਨਾਨਕ ਦਾ ਕਥਨ ਹੈ ਕਿ ਹੇ ਮਨ! ਸੁਣ, ਅਜਿਹੇ ਮਨੁੱਖ ਦੇ ਮੱਥੇ ਉਤੇ (ਚੰਗੇ) ਭਾਗ ਹਨ।੧੭। ਜਿਸ (ਮਨੁੱਖ) ਨੇ ਮਾਇਆ ਦਾ ਮੋਹ/ਮਮਤਾ ਤਿਆਗ ਦਿੱਤੀ ਹੈ ਅਤੇ ਸਭ ਪ੍ਰਤਿ ਉਪਰਾਮ ਹੋ ਗਿਆ ਹੈ। ਨਾਨਕ ਦਾ ਕਥਨ ਹੈ ਕਿ ਹੇ ਮਨ! ਸੁਣ, ਉਸ (ਸਾਧਕ) ਦੇ ਮਨ ਵਿਚ ਬ੍ਰਹਮ ਦਾ ਨਿਵਾਸ ਹੈ।੧੮।

ਜਿਸ ਪ੍ਰਾਣੀ ਨੇ ਹਉਮੈ ਛਡ ਦਿੱਤੀ ਹੈ ਅਤੇ ਰਾਮ ਨੂੰ (ਸਾਰੀ ਸ੍ਰਿਸ਼ਟੀ ਦੇ) ਕਰਤਾ ਵਜੋਂ ਪਛਾਣ ਲਿਆ ਹੈ, ਨਾਨਕ ਦਾ ਕਥਨ ਹੈ ਕਿ ਹੇ ਮਨ! ਇਹ (ਗੱਲ) ਸੱਚੀ ਮੰਨ ਕਿ ਉਹ ਮਨੁੱਖ 'ਮੁਕਤ' ਹੈ।੧੯। ਕਲਿਯੁਗ ਵਿਚ ਹਰਿ ਦਾ ਨਾਮ ਭੈ ਨੂੰ ਨਸ਼ਟ ਕਰਨ ਵਾਲਾ ਅਤੇ ਖੋਟੀ ਬੁੱਧੀ ਨੂੰ ਦੂਰ ਕਰਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਜੋ (ਵਿਅਕਤੀ) ਰਾਤ ਦਿਨ (ਹਰਿ-ਨਾਮ) ਸਿਮਰਦਾ ਹੈ, ਉਸ ਦੇ ਸਾਰੇ ਕੰਮ ਸਿਰੇ ਚੜ੍ਹ ਜਾਂਦੇ ਹਨ।੨੦।

(ਹੇ ਮਨੁੱਖ!) ਜੀਭ ਨਾਲ ਪ੍ਰਭੂ ਦਾ ਗੁਣ-ਗਾਨ ਕਰੋ ਅਤੇ ਕੰਨਾਂ ਨਾਲ ਹਰਿ-ਨਾਮ ਸੁਣੋ। ਨਾਨਕ ਦਾ ਕਥਨ ਹੈ ਕਿ ਹੇ ਮਨ! ਸੁਣ, (ਉਹ ਸਾਧਕ) ਜਮ-ਪੁਰੀ ਵਿਚ ਨਹੀਂ ਜਾਂਦਾ।੨੧। ਜੋ ਪ੍ਰਾਣੀ ਮਮਤਾ, ਲੋਭ, ਮੋਹ ਅਤੇ ਹੰਕਾਰ ਨੂੰ ਛਡ ਦਿੰਦਾ ਹੈ। ਨਾਨਕ ਦਾ ਕਥਨ ਹੈ ਕਿ (ਉਹ ਭਵ-ਸਾਗਰ ਤੋਂ) ਆਪ ਤਰ ਜਾਂਦਾ ਹੈ ਅਤੇ ਹੋਰਾਂ ਨੂੰ ਵੀ ਪਾਰ ਲੰਘਾ ਦਿੰਦਾ ਹੈ।੨੨।

(ਹੇ ਭਾਈ!) ਜਿਸ ਤਰ੍ਹਾਂ ਸੁਪਨਾ ਅਤੇ ਤਮਾਸ਼ਾ (*ਪੇਖਨਾ*) (ਅਸਥਿਰ) ਹਨ, ਉਸੇ ਤਰ੍ਹਾਂ ਜਗਤ ਨੂੰ ਸਮਝ। ਨਾਨਕ (ਦਾ ਕਥਨ ਹੈ ਕਿ) ਇਸ ਵਿਚ ਭਗਵਾਨ ਤੋਂ ਬਿਨਾ ਕੁਝ ਵੀ ਸੱਚਾ ਨਹੀਂ ਹੈ।੨੩। ਹਰ ਰੋਜ਼ ਮਾਇਆ ਕਰਕੇ ਪ੍ਰਾਣੀ ਨਿਤ ਡੋਲਦਾ ਫਿਰਦਾ ਹੈ। ਨਾਨਕ (ਦਾ ਕਥਨ ਹੈ ਕਿ) ਕਰੋੜਾਂ (ਮਨੁੱਖਾਂ) ਵਿਚੋਂ ਕੋਈ (ਵਿਰਲਾ ਹੀ ਅਜਿਹਾ ਹੈ), ਜਿਸ ਦੇ ਚਿਤ ਵਿਚ ਪ੍ਰਭੂ (ਦਾ ਨਾਮ) ਹੈ।੨੪।

ਹੇ ਮਿਤਰ! ਸੁਣ, ਜਿਵੇਂ ਜਲ ਵਿਚੋਂ ਬੁਲਬੁਲਾ ਨਿਤ ਪੈਦਾ ਹੁੰਦਾ ਹੈ ਅਤੇ (ਫਿਰ) ਨਸ਼ਟ ਹੋ ਜਾਂਦਾ ਹੈ, ਨਾਨਕ ਦਾ ਕਥਨ ਹੈ ਕਿ (ਪ੍ਰਭੂ ਨੇ) ਜਗਤ ਦੀ ਰਚਨਾ ਵੀ ਉਸੇ ਤਰ੍ਹਾਂ ਦੀ ਕੀਤੀ ਹੈ।੨੫। ਮਾਇਆ ਦੀ ਮਸਤੀ ਕਰਕੇ ਅੰਨ੍ਹਾ ਹੋਇਆ ਪ੍ਰਾਣੀ (ਪ੍ਰਭੂ ਦਾ ਨਾਮ) ਉਕਾ ਹੀ ਯਾਦ ਨਹੀਂ ਕਰਦਾ, ਨਾਨਕ ਦਾ ਕਥਨ ਹੈ ਕਿ ਹਰਿ ਦੇ ਭਜਨ ਤੋਂ ਬਿਨਾ ਉਸ ਨੂੰ ਜ਼ਮ ਦੀ ਫਾਹੀ ਪੈਂਦੀ ਹੈ।੨੬।

(ਹੇ ਭਾਈ!) ਜੇ (ਤੂੰ) ਸਦਾ ਸੁਖ ਨੂੰ ਚਾਹੁੰਦਾ ਹੈਂ, (ਤਾਂ ਤੂੰ) ਰਾਮ ਦੀ ਸ਼ਰਣ ਲੈ। ਨਾਨਕ ਦਾ ਕਥਨ ਹੈ ਕਿ ਹੇ ਮਨ! ਸੁਣ, ਮਨੁੱਖ ਦੇਹ (ਬਹੁਤ) ਦੁਰਲਭ ਹੈ।੨੭। ਮੂਰਖ ਅਤੇ ਅਜਾਣ ਲੋਕ ਮਾਇਆ ਲਈ ਭਟਕਦੇ ਫਿਰਦੇ ਹਨ। ਨਾਨਕ ਦਾ ਕਥਨ ਹੈ ਕਿ ਹਰਿ ਦੇ ਭਜਨ ਤੋਂ ਬਿਨਾ (ਉਨ੍ਹਾਂ ਲੋਕਾਂ ਦਾ) ਜੀਵਨ ਵਿਅਰਥ ਹੀ ਬੀਤ ਜਾਂਦਾ ਹੈ।੨੮।

ਜੋ ਪ੍ਰਾਣੀ ਰਾਤ ਦਿਨ (ਪ੍ਰਭੂ ਦਾ) ਭਜਨ ਕਰਦਾ ਹੈ, ਉਸ ਨੂੰ ਪ੍ਰਭੂ ਦਾ ਰੂਪ ਸਮਝੋ। ਨਾਨਕ (ਦਾ ਕਥਨ ਹੈ ਕਿ) ਇਹ (ਗੱਲ) ਸੱਚ ਮੰਨੋ ਕਿ ਹਰਿ ਅਤੇ ਹਰਿ-ਜਨ ਵਿਚ ਕੋਈ ਫ਼ਰਕ ਨਹੀਂ ਹੈ।੨੯। (ਮਨੁੱਖ ਦਾ) ਮਨ ਮਾਇਆ ਵਿਚ ਫਸਿਆ ਹੋਇਆ ਹੈ, (ਜਿਸ ਕਰਕੇ ਉਸ ਨੂੰ) ਪ੍ਰਭੂ ਦਾ ਨਾਮ ਭੁਲ ਗਿਆ ਹੈ। ਨਾਨਕ ਦਾ ਕਥਨ ਹੈ ਕਿ ਹਰਿ ਦੇ ਭਜਨ ਤੋਂ ਬਿਨਾ ਜੀਵਨ ਕਿਸੇ ਕੰਮ ਦਾ ਨਹੀਂ ਹੈ।੩੦।

ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ ਕੈ ਅੰਧੁ ॥
ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ ॥੩੧॥
ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ ॥
ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥੩੨॥

ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ ॥
ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ ॥੩੩॥
ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥
ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ ॥੩੪॥

ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥੩੫॥
ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥
ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥੩੬॥

ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ ॥
ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ ॥੩੭॥
ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥੩੮॥

ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ ॥੩੯॥
ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ ॥
ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ ॥੪੦॥

ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥੪੧॥
ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ ॥੪੨॥

ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥
ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੪੩॥
ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ ॥
ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ ॥੪੪॥
ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥
ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ ॥੪੫॥
ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥

ਹੇ ਪ੍ਰਾਣੀ! (ਤੂੰ ਕਦੇ) ਹਰਿ-ਨਾਮ ਦਾ ਸਿਮਰਨ ਨਹੀਂ ਕੀਤਾ ਅਤੇ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਪਿਆ ਹੈਂ। ਨਾਨਕ ਦਾ ਕਥਨ ਹੈ ਕਿ ਹਰਿ ਦੇ ਭਜਨ ਤੋਂ ਬਿਨਾ ਉਸ (ਵਿਅਕਤੀ) ਨੂੰ ਜਮ ਦੀ ਫਾਹੀ ਪੈਂਦੀ ਹੈ।੩੧। (ਸੰਸਾਰ ਦੇ ਚਲਨ ਅਨੁਸਾਰ) ਸੁਖ ਵਿਚ ਬਹੁਤ ਸਾਥੀ ਹੁੰਦੇ ਹਨ, (ਪਰ) ਦੁਖ ਵਿਚ ਕੋਈ ਵੀ ਨਾਲ ਨਹੀਂ ਨਿਭਦਾ। ਨਾਨਕ ਦਾ ਕਥਨ ਹੈ ਕਿ ਹੇ ਮਨ! ਹਰਿ ਦਾ ਭਜਨ ਕਰ, (ਇਹ) ਅੰਤ ਨੂੰ ਸਹਾਇਕ ਹੁੰਦਾ ਹੈ।੩੨।

(ਹੇ ਮਨੁੱਖ! ਤੂੰ) ਜਨਮ-ਜਨਮਾਂਤਰਾਂ ਤੋਂ ਭਟਕਦਾ ਫਿਰ ਰਿਹਾ ਹੈਂ, (ਪਰ ਤੇਰੇ ਮਨ ਵਿਚੋਂ) ਜਮ ਦਾ ਡਰ ਦੂਰ ਨਹੀਂ ਹੋਇਆ। ਨਾਨਕ ਦਾ ਕਥਨ ਹੈ ਕਿ ਹੇ ਮਨ! ਹਰਿ ਦਾ ਭਜਨ ਕਰ, (ਜਿਸ ਕਰਕੇ ਤੂੰ) ਨਿਰਭਉ (ਪ੍ਰਭੂ ਦੀ ਦਰਗਾਹ) ਵਿਚ ਵਾਸਾ ਪ੍ਰਾਪਤ ਕਰ ਲਏਂ।੩੩। (ਹੇ ਪ੍ਰਭੂ!) ਮੈਂ ਬਹੁਤ ਯਤਨ ਕਰ ਚੁਕਿਆ ਹਾਂ, (ਪਰ) ਮਨ ਵਿਚੋਂ ਹੰਕਾਰ (*ਮਾਨੁ*) ਨਹੀਂ ਮਿਟਿਆ। ਨਾਨਕ (ਦਾ ਕਥਨ ਹੈ ਕਿ ਮੈਂ) ਖੋਟੀ ਮਤਿ ਵਿਚ ਫਸਿਆ ਪਿਆ ਹਾਂ, ਹੇ ਭਗਵਾਨ! (ਮੈਨੂੰ) ਬਚਾ ਲਵੋ।੩੪।

(ਹੇ ਭਾਈ!) ਬਚਪਨ, ਜਵਾਨੀ ਅਤੇ ਫਿਰ ਬੁਢਾਪਾ—ਇਨ੍ਹਾਂ ਨੂੰ (ਜੀਵਨ ਦੀਆਂ) ਤਿੰਨ ਅਵਸਥਾਵਾਂ ਸਮਝ। ਨਾਨਕ ਦਾ ਕਥਨ ਹੈ ਕਿ ਹਰਿ ਦੇ ਭਜਨ ਤੋਂ ਬਿਨਾ ਇਨ੍ਹਾਂ ਨੂੰ ਵਿਅਰਥ ਜਾਣ।੩੫। (ਹੇ ਮਨੁੱਖ! ਤੂੰ) ਜੋ ਕਰਨਾ ਸੀ, (ਉਹ) ਨਹੀਂ ਕੀਤਾ ਅਤੇ ਲੋਭ ਦੇ ਫੰਧੇ ਵਿਚ ਫਸਿਆ ਰਿਹਾ। ਨਾਨਕ (ਦਾ ਕਥਨ ਹੈ ਕਿ) ਸਮਾਂ ਬੀਤ ਗਿਆ ਹੈ, ਹੁਣ ਹੇ ਅਗਿਆਨੀ (ਵਿਅਕਤੀ)! ਕਿਉਂ ਰੋਂਦਾ ਹੈ।੩੬।

ਹੇ ਮਿਤਰ! (ਜਿਸ ਵਿਅਕਤੀ ਦਾ) ਮਨ ਮਾਇਆ ਵਿਚ ਉਲਝ ਜਾਂਦਾ ਹੈ, (ਉਹ) ਨਿਕਲ ਨਹੀਂ ਸਕਦਾ। ਨਾਨਕ (ਦਾ ਕਥਨ ਹੈ ਕਿ ਇਹ ਸਥਿਤੀ ਕੰਧ ਉਪਰ ਬਣੇ ਕਿਸੇ) ਮੂਰਤੀ ਦੇ ਚਿਤਰ ਵਰਗੀ ਹੈ ਜੋ ਦੀਵਾਰ ਨੂੰ ਨਹੀਂ ਛਡਦਾ।੩੭। ਮਨੁੱਖ (ਮਨ ਵਿਚ) ਕੁਝ ਹੋਰ ਚਾਹੁੰਦਾ ਹੈ, (ਪਰ) ਹੁੰਦਾ ਹੋਰ ਦਾ ਹੋਰ ਹੀ ਹੈ। ਨਾਨਕ (ਦਾ ਕਥਨ ਹੈ ਕਿ ਵਿਅਕਤੀ ਮਨ ਵਿਚ) ਠਗੀਆਂ ਕਰਨੀਆਂ ਸੋਚਦਾ ਰਹਿੰਦਾ ਹੈ, (ਪਰ ਜਮ ਦੀ) ਫਾਹੀ ਗੱਲ ਵਿਚ ਪੈ ਜਾਂਦੀ ਹੈ।੩੮।

(ਹੇ ਭਾਈ! ਤੂੰ) ਸੁਖ (ਦੀ ਪ੍ਰਾਪਤੀ) ਲਈ ਬਹੁਤ ਯਤਨ ਕੀਤੇ ਹਨ, (ਪਰ) ਦੁਖ ਲਈ ਕੋਈ (ਯਤਨ) ਨਹੀਂ ਕੀਤਾ। ਨਾਨਕ ਦਾ ਕਥਨ ਹੈ ਕਿ ਹੇ ਮਨ! ਸੁਣ, (ਜੋ) ਹਰਿ ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ।੩੯। ਜਗਤ (ਦੀ ਸਾਰੀ ਲੋਕਾਈ) ਭਿਖਾਰੀ ਵਾਂਗ ਭਟਕਦੀ ਫਿਰਦੀ ਹੈ, (ਪਰ) ਸਭ ਦਾ ਦਾਤਾ ਪ੍ਰਭੂ ਹੈ। ਨਾਨਕ ਦਾ ਕਥਨ ਹੈ ਕਿ ਹੇ ਮਨ! ਉਸ (ਪ੍ਰਭੂ) ਨੂੰ ਸਿਮਰ, (ਤਾਂ ਜੋ ਸਾਰੇ) ਕੰਮ ਸਿਰੇ ਚੜ੍ਹ ਜਾਣ।੪੦।

(ਹੇ ਭਾਈ!) ਨਾਸ਼ਮਾਨ (ਜਗਤ) ਉਤੇ ਕਿਉਂ ਮਾਣ ਕਰਦਾ ਹੈਂ, ਜਗਤ ਨੂੰ ਸੁਪਨੇ ਵਾਂਗ ਸਮਝ। ਨਾਨਕ (ਸਪੱਸ਼ਟ) ਬਖਾਨ ਕਰਦਾ ਹੈ ਕਿ (ਹੇ ਪ੍ਰਾਣੀ!) ਇਨ੍ਹਾਂ ਵਿਚ ਤੇਰਾ ਕੁਝ ਵੀ ਨਹੀਂ ਹੈ।੪੧। ਹੇ ਮਿਤਰ! (ਜਿਸ) ਦੇਹ ਦਾ ਤੂੰ ਹੰਕਾਰ ਕਰਦਾ ਹੈ, (ਉਹ) ਛਿਣ ਭਰ ਵਿਚ ਨਸ਼ਟ ਹੋ ਜਾਣੀ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਪ੍ਰਾਣੀ ਨੇ ਹਰਿ ਦਾ ਜਸ ਗਾਇਆ ਹੈ, ਉਸ ਨੇ (ਮਾਨੋ) ਜਗਤ ਜਿਤ ਲਿਆ ਹੈ।੪੨।

ਜਿਸ (ਵਿਅਕਤੀ) ਦੇ ਹਿਰਦੇ ਵਿਚ ਰਾਮ (-ਨਾਮ) ਦੇ ਸਿਮਰਨ (ਦੀ ਭਾਵਨਾ) ਬਣੀ ਹੋਈ ਹੈ, ਉਸ ਮਨੁੱਖ ਨੂੰ ਮੁਕਤ ਸਮਝੋ। ਨਾਨਕ (ਦਾ ਕਥਨ ਹੈ ਕਿ ਇਹ ਗੱਲ) ਸੱਚੀ ਜਾਣੋ ਕਿ ਉਸ ਮਨੁੱਖ ਅਤੇ ਹਰਿ ਵਿਚ ਫ਼ਰਕ ਨਹੀਂ ਹੈ।੪੩। ਜਿਸ ਪ੍ਰਾਣੀ ਦੇ ਮਨ ਵਿਚ ਇਕ ਪਰਮਾਤਮਾ ਦੀ ਭਗਤੀ ਨਹੀਂ ਹੈ, ਨਾਨਕ (ਦਾ ਕਥਨ ਹੈ ਕਿ) ਉਸ ਦਾ ਸ਼ਰੀਰ ਸੂਰ ਜਾਂ ਕੁੱਤੇ (*ਸੁਆਨ*) ਵਰਗਾ ਮੰਨੋ।੪੪।

ਜਿਵੇਂ ਕੁੱਤਾ ਹਮੇਸ਼ਾ ਸੁਆਮੀ ਦੇ ਘਰ ਨੂੰ ਨਹੀਂ ਛਡਦਾ। ਨਾਨਕ (ਦਾ ਕਥਨ ਹੈ ਕਿ ਹੇ ਮਨੁੱਖ!) ਤਿਵੇਂ ਇਕ-ਮਨ, ਇਕ-ਚਿਤ ਹੋ ਕੇ ਹਰਿ ਦਾ ਭਜਨ ਕਰੋ।੪੫। (ਜੋ ਵਿਅਕਤੀ) ਤੀਰਥ-ਇਸ਼ਨਾਨ, ਵਰਤ, ਦਾਨ ਆਦਿ ਕਰਦਾ ਹੈ, (ਪਰ) ਮਨ ਵਿਚ ਹੰਕਾਰ ਵਸਾਈ ਰਖਦਾ ਹੈ, ਨਾਨਕ

ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥

ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ ॥੪੭॥
ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥
ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥੪੮॥

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥੪੯॥
ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥੫੦॥

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥

ਦੋਹਰਾ ॥
ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥੫੩॥
ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥੫੪॥

ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ ॥
ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ ॥੫੫॥
ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥੫੬॥

ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ ॥
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥੫੭॥੧॥

ਮੁੰਦਾਵਣੀ ਮਹਲਾ ੫ ॥
ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥

(ਦਾ ਕਥਨ ਹੈ ਕਿ ਉਸ ਦੇ ਇਹ ਸਾਰੇ ਕਰਮ) ਨਿਸ਼ਫਲ ਚਲੇ ਜਾਂਦੇ ਹਨ, ਜਿਵੇਂ ਹਾਥੀ (*ਕੁੰਚਰ*) ਦਾ ਇਸ਼ਨਾਨ (ਕਰਨਾ ਹੁੰਦਾ ਹੈ ਜੋ ਫਿਰ ਆਪਣੇ ਉਪਰ ਮਿੱਟੀ ਪਾ ਲੈਂਦਾ ਹੈ)।੪੬।

(ਮਨੁੱਖ ਦਾ) ਸਿਰ ਕੰਬਦਾ ਹੈ, ਪੈਰ ਥਿੜਕਦੇ ਹਨ, ਅੱਖਾਂ ਜੋਤਿ ਤੋਂ ਵੰਚਿਤ ਹਨ, ਨਾਨਕ ਦਾ ਕਥਨ ਹੈ ਕਿ ਅਜਿਹੀ ਸਥਿਤੀ ਹੋ ਜਾਣ 'ਤੇ ਵੀ (ਮਨੁੱਖ) ਹਰਿ ਦੇ (ਨਾਮ-)ਰਸ ਵਿਚ ਲੀਨ ਨਹੀਂ ਹੁੰਦਾ।੪੭। ਮੈਂ ਜਗਤ ਨੂੰ ਆਪਣਾ ਸਮਝ ਕੇ ਵੇਖਦਾ ਆ ਰਿਹਾ ਹਾਂ (ਪਰ ਇਸ ਵਿਚ) ਕੋਈ ਵੀ ਕਿਸੇ ਦਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ! ਇਸ ਸੰਸਾਰ ਵਿਚ ਕੇਵਲ) ਹਰਿ-ਭਗਤੀ ਹੀ ਸਦਾ ਸਥਿਰ ਹੈ, ਉਸ ਨੂੰ ਮਨ ਵਿਚ ਰਖੋ।੪੮।

ਹੇ ਮਿਤਰ! (ਇਹ ਗੱਲ ਚੰਗੀ ਤਰ੍ਹਾਂ) ਸਮਝ ਲਵੋ ਕਿ ਜਗਤ ਦੀ ਸਾਰੀ ਰਚਨਾ ਨਾਸ਼ਮਾਨ ਹੈ। ਨਾਨਕ ਦਾ ਕਥਨ ਹੈ ਕਿ (ਸੰਸਾਰ) ਸਥਿਰ ਨਹੀਂ ਰਹਿੰਦਾ, ਜਿਵੇਂ ਰੇਤ ਦੀ ਕੰਧ (ਕਾਇਮ ਨਹੀਂ ਰਹਿੰਦੀ)।੪੯। (ਸੰਸਾਰ ਵਿਚੋਂ) ਰਾਮ ਚਲਾ ਗਿਆ, ਰਾਵਣ ਚਲਾ ਗਿਆ ਜਿਸ ਦਾ ਬਹੁਤ ਵੱਡਾ ਪਰਿਵਾਰ ਸੀ। ਨਾਨਕ ਦਾ ਕਥਨ ਹੈ ਕਿ ਸੰਸਾਰ ਸੁਪਨੇ ਵਰਗਾ ਹੈ, (ਇਸ ਵਿਚ) ਕੁਝ ਵੀ ਸਥਾਈ ਨਹੀਂ ਹੈ।੫੦।

ਹੇ ਮਨੁੱਖ! ਚਿੰਤਾ ਉਸ ਦੀ ਕਰਨੀ ਚਾਹੀਦੀ ਹੈ ਜੋ ਅਣਹੋਣੀ ਹੋਵੇ। ਨਾਨਕ (ਦਾ ਕਥਨ ਹੈ ਕਿ) ਸੰਸਾਰ ਦੇ ਇਸ ਮਾਰਗ ਉਪਰ ਕੋਈ ਵੀ ਸਥਿਰ ਨਹੀਂ ਹੈ।੫੧। (ਹੇ ਜਿਗਿਆਸੂ! ਇਸ ਸੰਸਾਰ ਵਿਚ) ਜੋ ਉਪਜਿਆ ਹੈ, ਉਸ ਨੇ ਨਸ਼ਟ ਹੋਣਾ ਹੈ, (ਹਰ ਕਿਸੇ ਨੇ) ਅਜ ਜਾਂ ਕਲ ਡਿਗ ਪੈਣਾ ਹੈ (ਅਰਥਾਤ ਖ਼ਤਮ ਹੋ ਜਾਣਾ ਹੈ)। ਨਾਨਕ (ਦਾ ਕਥਨ ਹੈ ਕਿ ਇਸ ਵਾਸਤੇ) ਸਾਰੇ ਜੰਜਾਲ ਛਡ ਕੇ ਹਰਿ ਦਾ ਗੁਣ-ਗਾਨ ਕਰ ਲੈ।੫੨।

**ਦੋਹਰਾ :** (ਜਦੋਂ) ਸ਼ਕਤੀ ਖ਼ਤਮ ਹੋ ਜਾਂਦੀ ਹੈ, (ਤਾਂ) ਬੰਧਨ ਪੈ ਜਾਂਦੇ ਹਨ, (ਫਿਰ ਬੰਧਨਾਂ ਤੋਂ ਮੁਕਤੀ ਦਾ) ਕੁਝ ਵੀ ਉਪਾ ਨਹੀਂ ਹੋ ਸਕਦਾ। ਨਾਨਕ ਦਾ ਕਥਨ ਹੈ ਕਿ ਹੁਣ ਹਰਿ ਦੀ ਹੀ ਓਟ ਹੈ, (ਉਹ) ਹਾਥੀ (ਦੀ ਕੀਤੀ ਸਹਾਇਤਾ) ਵਾਂਗ ਸਹਾਇਕ ਹੋਣ।੫੩। (ਜਦੋਂ ਆਤਮਿਕ) ਬਲ ਮਿਲ ਜਾਂਦਾ ਹੈ, ਤਾਂ ਬੰਧਨ ਛੁਟ ਜਾਂਦੇ ਹਨ ਅਤੇ ਹਰ ਤਰ੍ਹਾਂ ਦੇ ਉਪਾ ਸੰਭਵ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਸਭ ਕੁਝ ਤੁਹਾਡੇ ਹੱਥ ਵਿਚ ਹੈ, ਤੁਸੀਂ ਹੀ ਸਹਾਇਕ ਹੋ ਸਕਦੇ ਹੋ।੫੪।

(ਸੰਸਾਰ ਦੇ) ਸਾਰੇ ਸੰਗੀ ਸਾਥੀ ਛਡ ਗਏ ਹਨ, ਕੋਈ ਵੀ ਨਾਲ ਨਿਭਿਆ ਨਹੀਂ ਹੈ। ਨਾਨਕ ਦਾ ਕਥਨ ਹੈ ਕਿ ਇਸ ਬਿਪਤਾ (ਦੀ ਘੜੀ) ਵਿਚ ਇਕ ਪ੍ਰਭੂ ਦੀ ਹੀ ਟੇਕ ਹੈ।੫੫। (ਲੋਕ-ਪਰਲੋਕ ਵਿਚ ਹੇ ਜਿਗਿਆਸੂ!) ਨਾਮ ਨਾਲ ਰਹਿੰਦਾ ਹੈ, ਸਾਧੂ (ਦੀ ਸੰਗਤ) ਨਾਲ ਨਿਭਦੀ ਹੈ ਅਤੇ ਗੋਬਿੰਦ ਰੂਪ ਗੁਰੂ (ਹਮੇਸ਼ਾ) ਸਹਾਇਕ ਹੁੰਦਾ ਹੈ। ਨਾਨਕ ਦਾ ਕਥਨ ਹੈ ਕਿ ਇਸ ਸੰਸਾਰ ਵਿਚ ਕਿਸੇ (ਵਿਰਲੇ) ਨੇ ਗੁਰੂ ਦਾ ਮੰਤ੍ਰ (ਹਰਿ-ਨਾਮ) ਜਪਿਆ ਹੈ।੫੬।

(ਹੇ ਪ੍ਰਭੂ!) ਮੈਂ ਰਾਮ ਦਾ ਨਾਮ ਹਿਰਦੇ ਵਿਚ ਧਾਰਣ ਕਰ ਲਿਆ ਹੈ, ਜਿਸ ਦੇ ਸਮਾਨ (ਹੋਰ) ਕੋਈ ਨਹੀਂ ਹੈ। ਜਿਸ (ਨਾਮ) ਦੇ ਸਿਮਰਨ ਨਾਲ ਸੰਕਟ ਮਿਟ ਜਾਂਦੇ ਹਨ ਅਤੇ ਤੇਰਾ ਦਰਸ਼ਨ ਹੋ ਜਾਂਦਾ ਹੈ।੫੭।੧।

**ਮੁੰਦਾਵਣੀ ਮਹਲਾ ੫**

(ਗੁਰੂ ਗ੍ਰੰਥ ਰੂਪ) ਥਾਲ ਵਿਚ ਸਤਿ, ਸੰਤੋਖ ਅਤੇ ਵਿਚਾਰ ਰੂਪ ਤਿੰਨ ਵਸਤੂਆਂ ਪਈਆਂ ਹਨ। (ਇਸ ਵਿਚ) ਪ੍ਰਭੂ ਦਾ ਨਾਮ ਰੂਪ ਅੰਮ੍ਰਿਤ ਵੀ ਪਿਆ ਹੈ, ਜਿਸ ਦਾ ਸਭ ਨੂੰ ਆਸਰਾ ਹੈ। (ਇਸ ਨਾਮ ਪਦਾਰਥ ਨੂੰ) ਜੋ ਕੋਈ ਖਾਉਂਦਾ ਹੈ, ਭੋਗਦਾ ਹੈ, ਉਸ ਦਾ (ਭਵ-ਸਾਗਰ ਤੋਂ) ਉਧਾਰ ਹੋ ਜਾਂਦਾ ਹੈ (ਅਰਥਾਤ ਸਦ-ਗਤਿ ਨੂੰ ਪ੍ਰਾਪਤ ਹੋ ਜਾਂਦਾ ਹੈ)। ਇਹ ਪਦਾਰਥ ਤਿਆਗਿਆ ਨਹੀਂ ਜਾ ਸਕਦਾ, (ਇਸ ਨੂੰ) ਨਿਤ ਹੀ (ਆਪਣੇ) ਹਿਰਦੇ ਵਿਚ ਟਿਕਾਈ ਰਖੋ। ਨਾਨਕ (ਦਾ ਕਥਨ ਹੈ ਕਿ ਅਗਿਆਨਤਾ

ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥੧॥

ਸਲੋਕ ਮਹਲਾ ੫ ॥
ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥

ੴ ਸਤਿਗੁਰ ਪ੍ਰਸਾਦਿ ਰਾਗ ਮਾਲਾ ॥
ਰਾਗ ਏਕ ਸੰਗਿ ਪੰਚ ਬਰੰਗਨ ॥ ਸੰਗਿ ਅਲਾਪਹਿ ਆਠਉ ਨੰਦਨ ॥
ਪ੍ਰਥਮ ਰਾਗ ਭੈਰਉ ਵੈ ਕਰਹੀ ॥ ਪੰਚ ਰਾਗਨੀ ਸੰਗਿ ਉਚਰਹੀ ॥
ਪ੍ਰਥਮ ਭੈਰਵੀ ਬਿਲਾਵਲੀ ॥ ਪੁੰਨਿਆਕੀ ਗਾਵਹਿ ਬੰਗਲੀ ॥
ਪੁਨਿ ਅਸਲੇਖੀ ਕੀ ਭਈ ਬਾਰੀ ॥ ਏ ਭੈਰਉ ਕੀ ਪਾਚਉ ਨਾਰੀ ॥
ਪੰਚਮ ਹਰਖ ਦਿਸਾਖ ਸੁਨਾਵਹਿ ॥ ਬੰਗਾਲਮ ਮਧੁ ਮਾਧਵ ਗਾਵਹਿ ॥੧॥

ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ ॥
ਅਸਟ ਪੁਤ੍ਰ ਭੈਰਵ ਕੇ ਗਾਵਹਿ ਗਾਇਨ ਪਾਤ੍ਰ ॥੧॥

ਦੁਤੀਆ ਮਾਲਕਉਸਕ ਆਲਾਪਹਿ ॥ ਸੰਗਿ ਰਾਗਨੀ ਪਾਚਉ ਥਾਪਹਿ ॥
ਗੋਂਡਕਰੀ ਅਰੁ ਦੇਵਗੰਧਾਰੀ ॥ ਗੰਧਾਰੀ ਸੀਹੁਤੀ ਉਚਾਰੀ ॥
ਧਨਾਸਰੀ ਏ ਪਾਚਉ ਗਾਈ ॥ ਮਾਲ ਰਾਗ ਕਉਸਕ ਸੰਗਿ ਲਾਈ ॥
ਮਾਰੂ ਮਸਤਅੰਗ ਮੇਵਾਰਾ ॥ ਪ੍ਰਬਲਚੰਡ ਕਉਸਕ ਉਭਾਰਾ ॥
ਖਉ ਖਟ ਅਉ ਭਉਰਾਨਦ ਗਾਏ ॥ ਅਸਟ ਮਾਲਕਉਸਕ ਸੰਗਿ ਲਾਏ ॥੧॥

ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ ॥
ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ ॥੧॥
ਤੇਲੰਗੀ ਦੇਵਕਰੀ ਆਈ ॥ ਬਸੰਤੀ ਸੰਦੂਰ ਸੁਹਾਈ ॥
ਸਰਸ ਅਹੀਰੀ ਲੈ ਭਾਰਜਾ ॥ ਸੰਗਿ ਲਾਈ ਪਾਂਚਉ ਆਰਜਾ ॥
ਸੁਰਮਾਨੰਦ ਭਾਸਕਰ ਆਏ ॥ ਚੰਦ੍ਰਬਿੰਬ ਮੰਗਲਨ ਸੁਹਾਏ ॥
ਸਰਸਬਾਨ ਅਉ ਆਹਿ ਬਿਨੋਦਾ ॥ ਗਾਵਹਿ ਸਰਸ ਬਸੰਤ ਕਮੋਦਾ ॥
ਅਸਟ ਪੁਤ੍ਰ ਮੈ ਕਹੇ ਸਵਾਰੀ ॥ ਪੁਨਿ ਆਈ ਦੀਪਕ ਕੀ ਬਾਰੀ ॥੧॥

ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ॥
ਕਾਮੋਦੀ ਅਉ ਗੂਜਰੀ ਸੰਗਿ ਦੀਪਕ ਕੇ ਥਾਪਿ ॥੧॥
ਕਾਲੰਕਾ ਕੁੰਤਲ ਅਉ ਰਾਮਾ ॥ ਕਮਲਕੁਸਮ ਚੰਪਕ ਕੇ ਨਾਮਾ ॥
ਗਉਰਾ ਅਉ ਕਾਨਰਾ ਕਲ੍ਯ੍ਯਾਨਾ ॥ ਅਸਟ ਪੁਤ੍ਰ ਦੀਪਕ ਕੇ ਜਾਨਾ ॥੧॥

ਰੂਪ) ਅੰਧਕਾਰ (ਨਾਲ ਭਰੇ ਇਸ) ਸੰਸਾਰ ਨੂੰ ਗੁਰੂ/ਪ੍ਰਭੂ ਦੇ ਚਰਣੀ ਲਗ ਕੇ ਤਰਿਆ ਜਾ ਸਕੀਦਾ ਹੈ। ਸਾਰਾ (ਜਗਤ) ਪ੍ਰਭੂ ਦਾ ਹੀ ਪਸਾਰਾ ਮਾਤ੍ਰ ਹੈ।੧।

**ਸਲੋਕ ਮ.੫**

(ਹੇ ਪ੍ਰਭੂ ! ਮੈਂ) ਤੇਰਾ ਕੀਤਾ ਹੋਇਆ (ਉਪਕਾਰ) ਜਾਣਿਆ ਨਹੀਂ ਹੈ, (ਤੁਸੀਂ ਆਪ ਹੀ) ਮੈਨੂੰ (ਇਹ ਕੁਝ ਕਰਨ ਦੇ) ਯੋਗ ਕੀਤਾ ਹੈ। ਮੈਂ ਗੁਣ-ਹੀਨ ਵਿਚ ਕੋਈ ਗੁਣ ਨਹੀਂ ਹੈ, (ਤੁਹਾਨੂੰ) ਆਪ ਹੀ (ਮੇਰੇ ਉਪਰ) ਤਰਸ ਆਇਆ ਹੈ। ਤਰਸ ਪੈਦਾ ਹੋਣ ਕਰ ਕੇ ਮਿਹਰ ਅਤੇ ਰਹਿਮਤ ਹੋਈ ਹੈ ਅਤੇ ਸਤਿਗੁਰੂ ਸੱਜਣ ਮਿਲ ਪਿਆ ਹੈ। ਨਾਨਕ (ਦਾ ਕਥਨ ਹੈ ਕਿ ਮੈਨੂੰ) ਨਾਮ ਮਿਲਦਾ ਹੈ, ਤਾਂ (ਹੀ ਮੈਂ) ਜੀਉਂਦਾ ਹਾਂ, (ਮੇਰਾ) ਮਨ ਤਨ ਖਿੜ ਜਾਂਦਾ ਹੈ।੧।

**ਰਾਗ ਮਾਲਾ**

ਇਕ ਰਾਗ ਨਾਲ ਪੰਜ ਇਸਤਰੀਆਂ/ਰਾਗਨੀਆਂ (*ਬਰੰਗਨ*) ਹਨ। (ਗਾਇਕ ਲੋਕ ਇਸ) ਨਾਲ ਅੱਠ ਪੁੱਤਰਾਂ (*ਨੰਦਨ*) ਦਾ ਵੀ ਅਲਾਪ ਕਰਦੇ ਹਨ। (ਸਭ ਤੋਂ) ਪਹਿਲਾਂ (ਉਹ) ਭੈਰਉ (ਰਾਗ) ਅਲਾਪਦੇ ਹਨ ਅਤੇ (ਉਸ) ਨਾਲ ਪੰਜ ਰਾਗਨੀਆਂ ਵੀ ਉਚਾਰਦੇ ਹਨ। ਪਹਿਲਾਂ ਭੈਰਵੀ, (ਫਿਰ ਦੂਜੀ) ਬਿਲਾਵਲੀ, (ਤੀਜੀ) ਪੁੰਨਿਆਕੀ, (ਚੌਥੀ) ਬੰਗਲੀ ਗਾਉਂਦੇ ਹਨ। ਫਿਰ ਅਸਲੇਖੀ ਦੀ ਵਾਰੀ ਆਉਂਦੀ ਹੈ। ਇਹ ਭੈਰਉ (ਰਾਗ ਦੀਆਂ) ਪੰਜ ਇਸਤਰੀਆਂ ਹਨ। (ਗਾਇਕ) ਪੰਚਮ, ਹਰਖ, ਦਿਸਾਖ (ਗਾ ਕੇ) ਸੁਣਾਉਂਦੇ ਹਨ, (ਫਿਰ) ਬੰਗਾਲਮ, ਮਧੁ ਅਤੇ ਮਾਧਵ ਗਾਉਂਦੇ ਹਨ।੧।

(ਫਿਰ) ਆਪਣੇ ਆਪਣੇ ਢੰਗ ਨਾਲ ਲਲਤ ਅਤੇ ਬਿਲਾਵਲ ਨੂੰ ਗਾਉਂਦੇ ਹਨ। (ਇਹ) ਭੈਰਉ (ਰਾਗ) ਦੇ ਅੱਠ ਪੁੱਤਰ ਗਾਇਨ ਕੀਤੇ ਜਾਣ ਦੇ (ਢੁਕਵੇਂ) ਪਾਤਰ ਹਨ।੧।

ਦੂਜਾ ਮਾਲਕਉਸਕ (ਰਾਗ) ਅਲਾਪਦੇ ਹਨ, (ਉਸ ਨਾਲ) ਪੰਜ ਰਾਗਨੀਆਂ ਨੂੰ ਸਥਾਪਿਤ ਕਰਦੇ ਹਨ। (ਪਹਿਲਾਂ) ਗੋਂਡਕਰੀ, ਦੇਵਗੰਧਾਰੀ ਅਤੇ (ਫਿਰ) ਗੰਧਾਰੀ, ਸੀਹੁਤੀ ਅਤੇ ਧਨਾਸਰੀ — ਇਹ ਪੰਜ ਗਾਈਆਂ ਜਾਂਦੀਆਂ ਹਨ। (ਇਸ ਤਰ੍ਹਾਂ) ਮਾਲਕਉਸਕ ਰਾਗ ਨਾਲ (ਇਹ ਪੰਜ) ਲਗਾਈਆਂ ਜਾਂਦੀਆਂ ਹਨ। (ਫਿਰ) ਮਾਰੂ, ਮਸਤ-ਅੰਗ, ਮੇਵਾਰ, ਪ੍ਰਬਲ, ਚੰਡ-ਕਉਸਕ ਨੂੰ ਉਭਾਰਿਆ ਜਾਂਦਾ ਹੈ ਅਤੇ ਖਉ, ਖਟ ਅਤੇ ਭਉਰਾਨਦ ਗਾਏ ਜਾਂਦੇ ਹਨ। (ਇਹ) ਅੱਠ (ਪੁੱਤਰ) ਮਾਲਕਉਸਕ (ਰਾਗ) ਨਾਲ ਸੰਬੰਧਿਤ ਕੀਤੇ ਗਏ ਹਨ।੧।

ਫਿਰ ਪੰਜ ਇਸਤਰੀਆਂ ਅਤੇ ਅੱਠ ਪੁੱਤਰਾਂ ਨਾਲ ਹਿੰਡੋਲ (ਰਾਗ) ਆਉਂਦਾ ਹੈ। (ਜਦੋਂ) ਗਾਉਣ ਲਈ ਤਾਰਾਂ ਨੂੰ ਇਕ-ਸੁਰ ਕਰਦੇ ਹਨ ਤਾਂ ਤਾਨਾਂ ਦੀਆਂ ਕਲੋਲਾਂ ਨਿਕਲਦੀਆਂ ਹਨ।੧। (ਫਿਰ) ਤੇਲੰਗੀ, ਦੇਵਕਰੀ, ਬਸੰਤੀ, ਸੰਦੂਰ, ਅਹੀਰੀ (ਨਾਂ ਦੀਆਂ) ਇਸਤਰੀਆਂ (*ਭਾਰਜਾ*) ਹਰਸ਼ ਸਹਿਤ ਸੁਸ਼ੋਭਿਤ ਹੁੰਦੀਆਂ ਹਨ। ਇਹ ਪੰਜੇ ਸ੍ਰੇਸ਼ਠ ਇਸਤਰੀਆਂ (*ਆਰਜਾ*) (ਹਿੰਡੋਲ ਰਾਗ) ਨਾਲ ਆਉਂਦੀਆਂ ਹਨ। (ਇਨ੍ਹਾਂ ਨਾਲ) ਸੁਰਮਾਨੰਦ, ਭਾਸਕਰ, ਚੰਦ੍ਰਬਿੰਬ, ਮੰਗਲ, ਸਰਸਬਾਨ, ਵਿਨੋਦ, ਬਸੰਤ ਅਤੇ ਕਮੋਦ ਗਾਏ ਜਾਂਦੇ ਹਨ। (ਇਨ੍ਹਾਂ) ਅੱਠ ਪੁੱਤਰਾਂ ਨੂੰ ਮੈਂ ਸਵਾਰ ਕੇ ਕਿਹਾ ਹੈ। ਫਿਰ ਦੀਪਕ ਰਾਗ ਦੀ ਵਾਰੀ ਆਉਂਦੀ ਹੈ।੧।

ਦੀਪਕ ਰਾਗ ਨਾਲ (ਪੰਜ ਰਾਗਨੀਆਂ) ਕਛੇਲੀ, ਪਟਮੰਜਰੀ, ਟੋਡੀ, ਕਾਮੋਦੀ ਅਤੇ ਗੂਜਰੀ ਅਲਾਪਣ ਲਈ ਸਥਾਪਿਤ ਹੋਈਆਂ।੧। ਕਾਲੰਕਾ, ਕੁੰਤਲ, ਰਾਮਾ, ਕਮਲਕੁਸਮ, ਚੰਪਕ, ਗਉਰਾ, ਕਾਨਰਾ ਅਤੇ ਕਲਾਨਾ-ਦੀਪਕ ਦੇ ਅੱਠ ਪੁੱਤਰ ਜਾਣੋ।੧।

ਸਭ ਮਿਲਿ ਸਿਰੀਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥
ਬੈਰਾਰੀ ਕਰਨਾਟੀ ਧਰੀ ॥ ਗਵਰੀ ਗਾਵਹਿ ਆਸਾਵਰੀ ॥
ਤਿਹ ਪਾਛੈ ਸਿੰਧਵੀ ਅਲਾਪੀ ॥ ਸਿਰੀਰਾਗ ਸਿਉ ਪਾਂਚਉ ਥਾਪੀ ॥੧॥
ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥
ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ ॥੧॥

ਖਸਟਮ ਮੇਘ ਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥
ਸੋਰਠਿ ਗੋਂਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨਗੁਨੀ ॥
ਊਚੈ ਸੁਰਿ ਸੂਹਉ ਪੁਨਿ ਕੀਨੀ ॥ ਮੇਘ ਰਾਗ ਸਿਉ ਪਾਂਚਉ ਚੀਨੀ ॥੧॥
ਬੈਰਾਧਰ ਗਜਧਰ ਕੇਦਾਰਾ ॥ ਜਬਲੀਧਰ ਨਟ ਅਉ ਜਲਧਾਰਾ ॥
ਪੁਨਿ ਗਾਵਹਿ ਸੰਕਰ ਅਉ ਸਿਆਮਾ ॥ ਮੇਘ ਰਾਗ ਪੁਤ੍ਰਨ ਕੇ ਨਾਮਾ ॥੧॥

ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ ॥
ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥੧॥੧॥

ਸਾਰੇ (ਗਾਇਕ) ਮਿਲੇ ਸਿਰੀ ਰਾਗ ਨੂੰ ਗਾਉਂਦੇ ਹਨ ਅਤੇ (ਉਸ) ਨਾਲ ਪੰਜ ਰਾਗਨੀਆਂ (*ਬਰੰਗਨ*) ਜੋੜਦੇ ਹਨ। ਬੈਰਾਗੀ, ਕਰਨਾਟੀ, ਗਵਰੀ, ਆਸਾਵਰੀ ਤੋਂ ਬਾਦ ਸਿੰਧਵੀ ਦਾ ਅਲਾਪ ਕੀਤਾ। (ਇਹ) ਪੰਜ (ਰਾਗਨੀਆਂ) ਸਿਰੀਰਾਗ ਨਾਲ ਸੰਬੰਧਿਤ ਕੀਤੀਆਂ।੧। ਸਾਲੂ, ਸਾਰੰਗ, ਸਾਗਰਾ, ਗੋਂਡ, ਗੰਭੀਰ, ਗੁੰਡ, ਕੁੰਭ ਅਤੇ ਹਮੀਰ—ਸ੍ਰੀ ਰਾਗ ਦੇ ਅੱਠ ਪੁੱਤਰ ਹਨ।੧।

ਉਹ (ਗਾਇਕ) ਮੇਘ ਨੂੰ ਛੇਵੇਂ ਰਾਗ ਵਜੋਂ ਗਾਉਂਦੇ ਹਨ। ਉਸ ਨਾਲ ਪੰਜ ਰਾਗਨੀਆਂ ਸਥਾਪਿਤ ਕਰਦੇ ਹਨ— (ਪਹਿਲਾਂ) ਸੋਰਠਿ, ਗੋਂਡ ਮਲਾਰੀ ਦੀ ਧੁਨੀ ਲਗਾਉਂਦੇ ਹਨ ਅਤੇ ਫਿਰ ਆਸਾ ਅਤੇ ਗੁਨਗੁਨੀ ਨੂੰ ਅਲਾਪਦੇ ਹਨ। (ਇਸ ਪਿਛੋਂ) ਉੱਚੀ ਸੁਰ ਵਿਚ ਸੂਹਉ ਉਚਾਰਦੇ ਹਨ। ਇਹ ਪੰਜ ਮੇਘ ਰਾਗ ਨਾਲ ਪਛਾਣੀਆਂ ਜਾਂਦੀਆਂ ਹਨ।੧। ਬੈਰਾਧਰ, ਗਜਧਰ, ਕੇਦਾਰਾ, ਜਬਲੀਧਰ, ਨਟ, ਜਲਧਾਰਾ, ਸੰਕਰ ਅਤੇ ਸਿਆਮਾ—ਮੇਘ ਰਾਗ ਦੇ (ਅੱਠ) ਪੁੱਤਰਾਂ ਦੇ ਨਾਂ ਹਨ।੧।

ਉਨ੍ਹਾਂ (ਗਾਇਕਾਂ) ਨੇ ਛੇ ਰਾਗਾਂ ਨਾਲ ਤੀਹ ਰਾਗਨੀਆਂ ਨੂੰ ਜੋੜ ਕੇ ਗਾਇਆ ਹੈ। ਰਾਗਾਂ ਦੇ ਸਾਰੇ ਪੁੱਤਰ ਅਠਾਰ੍ਹਾਂ, ਦਸ ਅਤੇ ਵੀਹ (ਅਰਥਾਤ 48) ਹਨ।੧।੧।

## ਅਰਥਾਵਲੀ

**ਉਨਮਨਿ** : ਹਠ-ਯੋਗ ਅਨੁਸਾਰ ਸੰਸਾਰ ਤੋਂ ਵਿਰਕਤ ਹੋਣ ਦੀ ਕ੍ਰਿਆ/ਗੁਰਬਾਣੀ ਦੇ ਪ੍ਰਸੰਗ ਵਿਚ ਉਹ ਸਥਿਤੀ ਜਦੋਂ ਸੰਸਾਰਿਕਤਾ ਨਾਲੋਂ ਰਿਸ਼ਤਾ ਤੋੜ ਕੇ ਪਰਮਾਤਮਾ ਨਾਲ ਜੋੜਿਆ ਜਾਂਦਾ ਹੈ।

**ਅਕਥ** : ਜਿਸ ਦਾ ਕਥਨ ਨ ਕੀਤਾ ਜਾ ਸਕੇ; ਪ੍ਰਭੂ।

**ਅਕੁਲ** : ਜਿਸ ਦੀ ਕੋਈ ਕੁਲ ਨਹੀਂ ਹੈ; ਪਰਮਾਤਮਾ।

**ਅਖੈ**: ਜਿਸ ਦਾ ਨਾਸ਼ ਨ ਹੋਵੇ; ਪਰਮਾਤਮਾ।

**ਅਗਮ/ਅਗੰਮ** : ਜਿਸ ਤਕ ਬੁੱਧੀ ਦੁਆਰਾ ਪਹੁੰਚ ਨ ਹੋਵੇ, ਅਚਿੰਤ੍ਯ; ਪ੍ਰਭੂ।

**ਅਗਾਧ** : ਜਿਸ ਦੀ ਥਾਹ ਨ ਪਾਈ ਜਾ ਸਕੇ; ਪਰਮਾਤਮਾ।

**ਅਗੋਚਰ** : ਜੋ ਇੰਦ੍ਰੀਆਂ (ਗੋ) ਦਾ ਵਿਸ਼ਾ ਨ ਹੋਵੇ; ਪਰਮਾਤਮਾ।

**ਅਚਲ** : ਜੋ ਸਥਿਰ ਹੋਵੇ; ਪਰਮ-ਸੱਤਾ।

**ਅਚੁਤ** : ਜੋ ਡਿਗਦਾ ਨ ਹੋਵੇ, ਅਟਲ; ਪਰਮਾਤਮਾ।

**ਅਛਲ** : ਜੋ ਛਲਿਆ ਨ ਜਾ ਸਕੇ; ਪ੍ਰਭੂ।

**ਅਛੇਦ** : ਜਿਸ ਦਾ ਛੇਦਨ ਨ ਹੋ ਸਕੇ; ਪ੍ਰਭੂ।

**ਅਜਰ** : ਜੋ ਚੀਜ਼ ਜਰੀ ਨ ਜਾ ਸਕੇ, ਜੋ ਚੀਜ਼ ਸਹਾਰੀ ਨ ਜਾ ਸਕੇ।

**ਅਜੂਨੀ** : ਜੋ ਜੂਨਾਂ ਵਿਚ ਨ ਆਵੇ, ਅਜਨਮਾ; ਪ੍ਰਭੂ।

**ਅਤੁਲ** : ਜੋ ਤੋਲਿਆ ਨ ਜਾ ਸਕੇ; ਜਿਸ ਦੇ ਬਰਾਬਰ ਹੋਰ ਕੋਈ ਨ ਹੋਵੇ; ਪਰਮਾਤਮਾ।

**ਅਤੋਲ** : ਜੋ ਤੋਲਿਆ ਨ ਜਾ ਸਕੇ; ਪ੍ਰਭੂ।

**ਅਥਾਹ** : ਜਿਸ ਦੀ ਥਾਹ ਨ ਪਾਈ ਜਾ ਸਕੇ, ਅਗਾਧ; ਪਰਮਾਤਮਾ।

**ਅਨਹਤ, ਅਨਹਦ, ਅਨਾਹਤ ਨਾਦ** : ਉਹ ਸ਼ਬਦ ਜੋ ਬਿਨਾ ਚੋਟ ਲਗਿਆਂ ਪੈਦਾ ਹੋਵੇ। ਗੁਰਬਾਣੀ ਵਿਚ ਇਹ ਨਾਦ ਸੁਣਨਾ ਕੰਨਾਂ ਦਾ ਵਿਸ਼ਾ ਨ ਹੋ ਕੇ ਨਾਮ-ਅਭਿਆਸੀ ਨੂੰ ਚਿਤ ਦੀ ਇਕਾਗ੍ਰਤਾ ਵਿਚ ਸੁਣਾਈ ਦਿੰਦਾ ਹੈ। ਸ਼ਾਂਤ ਅਤੇ ਟਿਕੇ ਹੋਏ ਮਨ ਨਾਲ ਕੀਤਾ ਗਿਆ ਨਾਮ-ਸਿਮਰਨ ਅਭਿਆਸੀ ਨੂੰ ਆਤਮ-ਮੰਡਲ ਦਾ ਸੰਗੀਤ ਸੁਣਨ ਦੇ ਸਮਰਥ ਕਰਦਾ ਹੈ।

**ਅਨਾਥ** : ਜਿਸ ਦਾ ਕੋਈ ਸੁਆਮੀ ਜਾਂ ਮਾਲਕ ਨਹੀਂ ਹੈ, ਦੀਨ, ਮੁਹਤਾਜ।

**ਅਨੰਤ** : ਜਿਸ ਦਾ ਅੰਤ ਨਹੀਂ ਹੈ, ਬੇਅੰਤ; ਪ੍ਰਭੂ।

**ਅਪਰੰਪਰ** : ਜਿਸ ਦੀ ਕੋਈ ਸੀਮਾ ਜਾਂ ਪਾਰ ਨਹੀਂ ਹੈ; ਕਰਤਾਰ।

**ਅਪਾਰ** : ਜਿਸ ਦਾ ਪਾਰ ਨਹੀਂ ਹੈ, ਬੇਅੰਤ; ਪਰਮਾਤਮਾ।

**ਅਬਿਗਤ** : ਜੋ ਵਿਅਕਤ ਨ ਕੀਤਾ ਜਾ ਸਕੇ, ਜੋ ਜਾਣਿਆ ਨ ਜਾ ਸਕੇ; ਪਰਮਾਤਮਾ।

**ਅਬਿਚਲ** : ਜੋ ਚਲਾਇਮਾਨ ਨ ਹੋਵੇ, ਸਥਿਰ; ਪ੍ਰਭੂ।

**ਅਬਿਨਾਸੀ** : ਜਿਸ ਦਾ ਕਦੇ ਨਾਸ਼ ਨਹੀਂ ਹੁੰਦਾ; ਪਰਮਾਤਮਾ।

**ਅਭੁਲ** : ਜੋ ਕਦੇ ਭੁਲਦਾ ਨਹੀਂ ਹੈ; ਪਰਮਾਤਮਾ।

**ਅਭੇਦ** : ਜਿਸ ਦਾ ਭੇਦ ਨ ਪਾਇਆ ਜਾ ਸਕੇ; ਕਰਤਾਰ।

**ਅਭੇਵ** : ਜਿਸ ਦਾ ਭੇਦ ਨ ਪਾਇਆ ਜਾ ਸਕੇ; ਪਰਮਾਤਮਾ।

**ਅਭੈ** : ਜੋ ਭੈ-ਮੁਕਤ ਹੋਵੇ; ਪਰਮਾਤਮਾ।

**ਅਮਰ** : ਜੋ ਮਰਣ ਵਾਲਾ ਨ ਹੋਵੇ; ਪਰਮਾਤਮਾ।

**ਅਮੁਲ, ਅਮੋਲ, ਅਮੋਲਕ** : ਜਿਸ ਦਾ ਮੁੱਲ ਨ ਪਾਇਆ ਜਾ ਸਕੇ; ਪ੍ਰਭੂ।

**ਅਲਖ** : ਜੋ ਵੇਖਿਆ ਨ ਜਾ ਸਕੇ, ਜੋ ਦਿਖਾਈ ਨ ਦੇਵੇ; ਪਰਮਾਤਮਾ।

**ਅਲੇਖ** : ਜੋ ਲੇਖੇ ਵਿਚ ਨ ਆਏ; ਪ੍ਰਭੂ।

**ਅਲੇਪ** : ਜੋ ਨਿਰਲੇਪ ਹੋਵੇ; ਪ੍ਰਭੂ।

**ਅੰਤਰਜਾਮੀ** : ਅੰਦਰ ਦੀਆਂ ਜਾਣਨ ਵਾਲਾ; ਪ੍ਰਭੂ।

**ਸਹਿਜ ਅਵਸਥਾ/ਸਾਧਨਾ** : ਉਹ ਸਾਧਨਾ ਜਿਸ ਵਿਚ ਕਿਸੇ ਉਚੇਚ ਜਾਂ ਯਤਨ ਦੀ ਲੋੜ ਨਹੀਂ ਹੁੰਦੀ। ਇਹ ਮਨ ਦੀ ਸਥਿਰਤਾ ਉਤੇ ਆਧਾਰਿਤ ਹੁੰਦੀ ਹੈ। ਇਸ ਦੀ ਪ੍ਰਾਪਤੀ ਨਾਲ ਸੁਤੇ-ਸਿਧ ਸੱਚੇ ਨਾਮ ਵਿਚ ਲਿਵ ਲਗ ਜਾਂਦੀ ਹੈ।

**ਸਹੁ** : ਸ਼ੌਹਰ, ਪਤੀ; ਪਰਮਾਤਮਾ।

**ਸੱਚਾ ਪਾਤਿਸ਼ਾਹ** : ਗੁਰਬਾਣੀ ਵਿਚ ਗੁਰੂ ਸਾਹਿਬਾਨ ਅਤੇ ਪ੍ਰਭੂ ਲਈ ਵਰਤਿਆ ਗਿਆ ਸ਼ਬਦ।

**ਸਤਿਪੁਰਖ** : ਸ੍ਰੇਸ਼ਠ ਪੁਰਸ਼; ਪਰਮਾਤਮਾ।

**ਸਬਦ** : ਗੁਰੂ ਦਾ ਉਪਦੇਸ਼; ਗੁਰਬਾਣੀ।

**ਸਰਬਾਤਮ** : ਸਭ ਦਾ ਆਤਮ ਸਰੂਪ; ਪ੍ਰਭੂ।

**ਸਾਕਤ** : ਸ਼ਕਤੀ ਦਾ ਪੁਜਾਰੀ, ਵਾਮ-ਮਾਰਗੀ; ਪਤਿਤ, ਭ੍ਰਸ਼ਟ; ਮਨਮੁਖ ਅਥਵਾ ਨੀਚ ਵਿਅਕਤੀ।

**ਸੁਰਤਿ** : ਧਿਆਨ। ਗੁਰਬਾਣੀ ਵਿਚ ਪਰਮਾਤਮਾ/ਸ਼ਬਦ/ਨਾਮ ਨਾਲ ਕੀਤੇ ਸੱਚੇ ਪ੍ਰੇਮ ਨੂੰ ਇਸ ਸ਼ਬਦ ਦੁਆਰਾ ਪ੍ਰਗਟ ਕੀਤਾ ਗਿਆ ਹੈ।

**ਸੂਤਰਧਾਰ** : ਸ੍ਰਿਸ਼ਟੀ ਰੂਪ ਅਖਾੜੇ ਦਾ ਸੰਯੋਜਕ; ਪ੍ਰਭੂ।

**ਸ੍ਰੀਧਰ** : ਮਾਇਆ/ਲੱਛਮੀ ਦੇ ਧਾਰਣ ਵਾਲਾ; ਕਰਤਾਰ।

**ਸ੍ਰੀਨਿਵਾਸ** : ਵੇਖੋ ਸ੍ਰੀਧਰ।

**ਸ੍ਰੀਪਤਿ** : ਮਾਇਆ/ਲੱਛਮੀ ਦਾ ਪਤਿ: ਪ੍ਰਭੂ।

**ਹਰਿ ਰਾਇ** : ਹਰਿ-ਰਾਜਾ; ਪ੍ਰਭੂ।

**ਕਮਲਾਪਤਿ** : ਕਮਲਾ/ਲੱਛਮੀ ਦਾ ਪਤਿ, ਵਿਸ਼ਣੂ; ਪਰਮਾਤਮਾ।

**ਕਰੀਮ** : ਕ੍ਰਿਪਾ ਕਰਨ ਵਾਲਾ, ਮਿਹਰ ਕਰਨ ਵਾਲਾ; ਪਰਮਾਤਮਾ।

**ਕਰੁਣਾਨਿਧੀ** : ਦਇਆ ਦਾ ਖ਼ਜ਼ਾਨਾ; ਪ੍ਰਭੂ।

**ਕਲਾਧਾਰੀ** : ਸ਼ਕਤੀ ਨੂੰ ਧਾਰਣ ਕਰਨ ਵਾਲਾ; ਪਰਮਾਤਮਾ।

**ਕਾਦਰ** : ਕੁਦਰਤ/ਸ਼ਕਤੀ ਵਾਲਾ; ਪਰਮਾਤਮਾ।

**ਕਾਨ੍ਹ** : ਸ੍ਰੀ ਕ੍ਰਿਸ਼ਨ; ਪਰਮਾਤਮਾ।

**ਕਿਲਬਿਖ/ਕਿਲਵਿਖ** : ਪਾਪ, ਦੋਸ਼, ਔਗੁਣ।

**ਕੇਸ਼ਵ** : ਸੁੰਦਰ ਕੇਸਾਂ ਵਾਲਾ, ਵਿਸ਼ਣੂ; ਪ੍ਰਭੂ।

**ਖਸਮ** : ਸੁਆਮੀ, ਮਾਲਕ; ਪਰਮਾਤਮਾ।

**ਖਾਲਕ** : ਪੈਦਾ ਕਰਨ ਵਾਲਾ; ਪਰਮਾਤਮਾ।

**ਗਰੀਬ ਨਿਵਾਜ** : ਗ਼ਰੀਬਾਂ ਉਪਰ ਦਇਆ ਕਰਨ ਵਾਲਾ; ਪਰਮਾਤਮਾ।

**ਗਿਰਧਰ, ਗਿਰਧਾਰੀ** : ਗੋਵਰਧਨ ਪਰਬਤ ਨੂੰ ਧਾਰਣ ਕਰਨ ਵਾਲਾ, ਸ੍ਰੀ ਕ੍ਰਿਸ਼ਣ; ਪਰਮਾਤਮਾ।

**ਗੁਰਮੁਖ** : (1) ਗੁਰੂ ਦਾ ਮੁਖ, ਗੁਰੂ ਦਾ ਉਪਦੇਸ਼, ਗੁਰੂ ਦਾ ਸਰੂਪ (2) ਜਿਸ ਦਾ ਗੁਰੂ ਵਲ ਮੁਖ ਹੈ, ਗੁਰੂ ਦੀ ਸਿਖਿਆ ਅਨੁਸਾਰ ਚੱਲਣ ਵਾਲਾ ਵਿਅਕਤੀ, ਗੁਰਸਿੱਖ।

**ਗੋਸਾਈਂ** : ਧਰਤੀ ਦਾ ਸੁਆਮੀ; ਪਰਮਾਤਮਾ।

**ਗੋਪਾਲ** : ਵੇਖੋ ਗੋਬਿੰਦ।

**ਗੋਪੀਨਾਥ** : ਗੋਪੀਆਂ ਦਾ ਸੁਆਮੀ, ਸ੍ਰੀ ਕ੍ਰਿਸ਼ਣ; ਪਰਮਾਤਮਾ।

**ਗੋਬਿੰਦ** : ਗੋ (ਪ੍ਰਿਥਵੀ) ਦੀ ਪਾਲਨਾ ਕਰਨ ਵਾਲਾ; ਪ੍ਰਭੂ।

**ਗੋਰਖ** : ਗੋ (ਪ੍ਰਿਥਵੀ/ਇੰਦ੍ਰੀਆਂ) ਦਾ ਰਖਿਅਕ; ਪ੍ਰਭੂ।

**ਗੋਵਰਧਨਧਾਰੀ** : ਗੋਵਰਧਨ ਪਰਬਤ ਨੂੰ ਧਾਰਣ ਕਰਨ ਵਾਲਾ, ਸ੍ਰੀ ਕ੍ਰਿਸ਼ਣ; ਪ੍ਰਭੂ।

**ਚਿੰਤਾਮਣੀ** : ਇਕ ਮਣੀ ਜੋ ਮਨ-ਇਛਿਤ ਪਦਾਰਥ ਦਿੰਦੀ ਹੈ; ਪਰਮਾਤਮਾ।

**ਚਤੁਰਭੁਜ** : ਚਾਰ ਭੁਜਾਵਾਂ ਵਾਲਾ, ਵਿਸ਼ਣੂ; ਪਰਮਾਤਮਾ।

**ਜਗਤੇਸਵਰ** : ਜਗਤ ਦਾ ਸੁਆਮੀ; ਪਰਮਾਤਮਾ।
**ਜਗਦੀਸ** : ਜਗਤ ਦਾ ਮਾਲਕ; ਪ੍ਰਭੂ।
**ਜਗੰਨਾਥ** : ਜਗਤ ਦਾ ਸੁਆਮੀ; ਪਰਮਾਤਮਾ।
**ਠਾਕੁਰ** : ਸੁਆਮੀ, ਰਾਜਾ; ਕਰਤਾਰ।
**ਦਾਮੋਦਰ** : ਜਿਸ ਦੇ ਢਿਡ ਦੁਆਲੇ ਰੱਸੀ ਬੰਨ੍ਹੀ ਹੋਵੇ, ਸ਼੍ਰੀ ਕ੍ਰਿਸ਼ਣ; ਪ੍ਰਭੂ।
**ਧਣੀ, ਧਨੀ** : ਮਾਲਕ, ਸੁਆਮੀ; ਪਤੀ; ਪਰਮਾਤਮਾ।
**ਧਰਨੀਧਰ** : ਧਰਤੀ ਨੂੰ ਧਾਰਣ ਕਰਨ ਵਾਲਾ; ਪਰਮਾਤਮਾ।
**ਨਰਹਰਿ** : ਨਰਸਿੰਘ; ਪ੍ਰਭੂ।
**ਨਰਪਤਿ** : ਮਨੁੱਖਾਂ ਦਾ ਸੁਆਮੀ, ਰਾਜਾ; ਕਰਤਾਰ।
**ਨਰਿੰਦਰ** : ਮਨੁੱਖਾਂ ਦਾ ਰਾਜਾ; ਕਰਤਾਰ।
**ਨਾਰਾਇਣ** : ਸਭ ਨਰਾਂ/ਮਨੁੱਖਾਂ ਵਿਚ ਨਿਵਾਸ ਕਰਨ ਵਾਲਾ; ਪਰਮਾਤਮਾ।
**ਨਿਰਬਾਣ** : ਛੁਟਕਾਰਾ, ਮੁਕਤੀ, ਖ਼ਲਾਸੀ; ਵਾਸਨਾ-ਮੁਕਤ, ਵਿਰਕਤ।
**ਨਿਰਾਲਮ** : ਨਿਰਲੇਪ; ਪ੍ਰਭੂ।
**ਨਿਰੰਜਨ** : ਮਾਇਆ ਤੋਂ ਨਿਰਲੇਪ; ਪਰਮਾਤਮਾ।
**ਪਾਤਿਸਾਹ** : ਤਖ਼ਤ ਦਾ ਸੁਆਮੀ, ਬਾਦਸ਼ਾਹ; ਵੇਖੋ ਸਚਾ ਪਾਤਿਸ਼ਾਹ।
**ਪੁਰਖ ਪੁਰਾਤਨ** : ਆਦਿ ਪੁਰਸ਼, ਪੂਰਣ ਬ੍ਰਹਮ।
**ਪ੍ਰਾਣਧਾਰ** : ਪ੍ਰਾਣਾਂ ਦਾ ਆਧਾਰ; ਪ੍ਰਭੂ।
**ਬਲਿਰਾਮ** : ਰਾਮ/ਪ੍ਰਭੂ ਤੋਂ ਬਲਿਹਾਰ/ਕੁਰਬਾਨ।
**ਬਨਵਾਰੀ, ਬਨਵਾਲੀ** : ਬਨ-ਮਾਲਾ ਧਾਰਣ ਕਰਨ ਵਾਲਾ, ਸ਼੍ਰੀ ਕ੍ਰਿਸ਼ਣ; ਕਰਤਾਰ।
**ਬਾਜੀਗਰ** : ਬਾਜ਼ੀ ਪਾਉਣ ਵਾਲਾ, ਨਟ; ਜਗਤ ਦਾ ਖੇਲ ਰਚਾਉਣ ਵਾਲਾ ਪ੍ਰਭੂ।
**ਬਿਸੰਭਰੁ** : ਵਿਸ਼ਵ/ਜਗਤ ਨੂੰ ਭਰਨ (ਪਾਲਣ) ਵਾਲਾ; ਪਰਮਾਤਮਾ।
**ਬੀਠਲ** : ਪਰਮਾਤਮਾ ਦਾ ਇਕ ਵਾਚਕ ਸ਼ਬਦ ਜੋ ਮਰਾਠੀ ਭਾਸ਼ਾ ਦਾ ਹੈ।
**ਭਗਤ ਵਛਲ, ਭਗਤਿ ਵਛਲ** : ਭਗਤ/ਭਗਤੀ ਨਾਲ ਪਿਆਰ ਕਰਨ ਵਾਲਾ; ਪਰਮਾਤਮਾ।
**ਭਗਵਤ** : ਐਸ਼ਵਰਜ ਵਾਲਾ; ਪਰਮਾਤਮਾ।
**ਭਵਤਾਰਨ** : ਭਵ-ਸਾਗਰ ਤੋਂ ਤਾਰਨ ਵਾਲਾ; ਪਰਮਾਤਮਾ।
**ਮਨਮੁਖ** : ਮਨ ਦੇ ਸੰਕਲਪ ਅਨੁਸਾਰ ਚਲਣ ਵਾਲਾ, ਗੁਰੂ ਤੋਂ ਬੇਮੁਖ, ਗੁਰਮਤਿ ਤੋਂ ਉਲਟੀ ਸੋਚ ਵਾਲਾ।
**ਮਾਧਉ** : ਵੇਖੋ ਮਾਧੋ।
**ਮਾਧੋ** : ਮਾਇਆ ਦਾ ਪਤੀ; ਪ੍ਰਭੂ।
**ਮੋਹਨ** : ਮੋਹਿਤ ਕਰਨ ਵਾਲਾ; ਪ੍ਰਭੂ।
**ਮੁਕੰਦ** : ਮੁਕਤੀ ਪ੍ਰਦਾਨ ਕਰਨ ਵਾਲਾ; ਪਰਮਾਤਮਾ।
**ਮੁਰਾਰੀ** : ਮੁਰ ਦੈਂਤ ਦਾ ਵੈਰੀ, ਸ਼੍ਰੀ ਕ੍ਰਿਸ਼ਣ; ਕਰਤਾਰ।
**ਰਹੀਮ** : ਰਹਿਮ ਕਰਨ ਵਾਲਾ, ਕ੍ਰਿਪਾ ਕਰਨ ਵਾਲਾ; ਪ੍ਰਭੂ।
**ਰਘੂਨਾਥ** : ਰਘੂ-ਵੰਸ਼ ਦੇ ਸੁਆਮੀ, ਸ੍ਰੀ ਰਾਮ ਚੰਦ੍ਰ; ਕਰਤਾਰ।
**ਰਘੂਨੰਦਨ**: ਵੇਖੋ ਰਘੂਨਾਥ।
**ਰਤਨਾਗਰ** : ਰਤਨਾਂ (ਗੁਣਾਂ) ਦਾ ਸਮੁੰਦਰ; ਪ੍ਰਭੂ।
**ਰਮਈਆ** : ਸਰਬਤ ਰਮਣ ਕਰਨ ਵਾਲਾ; ਪ੍ਰਭੂ।
**ਲਾਲਨ** : ਪਿਆਰਾ, ਪ੍ਰੀਤਮ; ਪ੍ਰਭੂ।